# ਜਾਪੁ ਸਾਹਿਬ ਅਰਥ ਪ੍ਰਬੋਧ ॥



*ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਜੀ ਮਹਾਰਾਜ*

*ਲੇਖਕ ਤੇ ਪ੍ਰਕਾਸ਼ਕ :—*

**ਸੰਤ ਕਰਤਾਰ ਸਿੰਘ**

ਵਿਸ਼ਕਰਮਾ ਮੰਦਰ, ਪਿੰਡ ਤੇ ਡਾਕਖਾਨਾ ਖ਼ਾਸ ਕੰਗ ਸਾਹਬੂ, ਤਹਿਸੀਲ ਨਕੋਦਰ, ਜ਼ਿਲਾ ਜਲੰਧਰ।

*ਮਿਲਣ ਦਾ ਪਤਾ—*

**ਲੇਖਕ ਸੰਤ ਕਰਤਾਰ ਸਿੰਘ**

ਪਿੰਡ ਤੇ ਡਾਕਖਾਨਾ ਖ਼ਾਸ ਕੰਗ ਸਾਹਬੂ, ਤਹਿਸੀਲ ਨਕੋਦਰ, ਜ਼ਿਲਾ ਜਲੰਧਰ।

ਫੋਨ ਨੰ : **97806-57931**

*ਮਿਲਣ ਦਾ ਪਤਾ—*

**ਸੰਤ ਜੈਲ ਸਿੰਘ ਸ਼ਾਸ਼ਤ੍ਰੀ**

**ਮਹੰਤ ਸੁਖਚੈਨ ਸਿੰਘ ਗਿਆਨੀ**

**ਨਿਰਮਲ ਅਖਾੜਾ ਮਹੰਤ ਮੂਲ ਸਿੰਘ [ਰਜਿ:]**

K 2/1 ਸੰਤ ਐਵੀਨਿਉ ਜੀ.ਟੀ. ਰੋੜ, ਅੰਮ੍ਰਿਤਸਰ।

**ਫੋਨ ਨੰ : 0183-2589413, 94172-73070, 94179-55887**

*ਮਿਲਣ ਦਾ ਪਤਾ—*

**ਸੰਤ ਬਲਵੰਤ ਸਿੰਘ**

ਸੁਕਦੇਵ ਕੁਟੀ (ਦਾਦੂ ਬ਼ਾਗ)

ਜਵਾਲਾਪੁਰ ਰੋੜ ਕਨਖਲ, ਹਰਿਦੁਆਰ, ਉਤਰਾਖੰਡ।



**ਪਹਿਲਾ ਸੰਸਕਰਨ 2010 :** 1000 ਕਾਪੀਆਂ

**ਪ੍ਰਿੰਟਿੰਗ :** ਸੈਂਟੋ ਪ੍ਰਿੰਟਰਜ਼, ਜੋਸ਼ੀ ਇਸਟੇਟ, ਜਲੰਧਰ।

**ਟਾਈਪ ਸੈਟਿੰਗ :** **ਸ਼ਰਮਾ ਗਰਾਫ਼ਿਕਸ, ਟਾਂਡਾ ਚੌਂਕ, ਜਲੰਧਰ।**
ਫੋਨ ਨੰ : 98147-70447

**ਮੁੱਲ :—** **400**.00

## { ਵਿਸ਼ੇਸ਼ ਵਿਚਾਰਾਂ ਦਾ ਤਤਕਰਾ }



## {ਸਾਖੀਆ ਦਾ ਤਤਕਰਾ}

## { ਮੁਖ ਬੰਦ }

ਜਦ ਮੈਂ, ਅੰਮ੍ਰਿਤਸਰ ਵਿੱਚ, ਸ਼ਾਂਤੀ ਦੇ ਪੁੰਜ, ਗਿਆਨੀ ਅਮੀਰ ਸਿੰਘ ਜੀ ਪਾਸੋਂ, ਸੱਤੋ ਵਾਲੀ ਗਲੀ ਵਿੱਚ ਜਾ ਕੇ, ਦਸਮ-ਗ੍ਰੰਥ ਦੇ ਅਰਥ ਪੜ ਰਿਹਾ ਸੀ, ਤਦ ਮੈਨੂੰ ਖਿਆਲ ਆਇਆ, ਕਿ ਇਹ ਸੰਪ੍ਰਦਾਈ ਅਰਥ, ਸੰਭਾਲ ਕੇ ਰੱਖਣੇ ਚਾਹੀਦੇ ਹਨ, ਕਿਉਂਕਿ ਸੰਪ੍ਰਦਾਈ ਸਿਲਸਿਲਾ, ਕੁਛ ਸਮੇ ਬਾਦ, ਬਿਖਰਦਾ ਜਾ ਰਿਹਾ, ਪ੍ਰਤੀਤ ਹੁੰਦਾ ਹੈ, ਇਸ ਲਈ ਇਨਾ ਨੂੰ ਸੁੰਨਣਾ ਮੁਸ਼ਕਿਲ ਹੋ ਜਾਵੇਗਾ, ਤਦ ਮੈਂ ਕੋਈ ੪੦ ਕੁ ਸਾਲ ਪਹਿਲਾ, ਸੰਪ੍ਰਦਾਈ ਅਰਥ, ਸੰਭਾਲ ਕੇ ਰੱਖਣ ਲਈ, "ਜਾਪੁ ਸਾਹਿਬ" ਬਾਣੀ ਦਾ ਟੀਕਾ ਲਿਖਿਆ ਸੀ, ਇਸ ਵਿੱਚ ਸੋਹਣੇ ਢੰਗ ਨਾਲ, ਪਦ ਅਰਥ, ਅਰਥ, ਅਤੇ ਭਾਵ-ਅਰਥ ਵਿਸਥਾਰ ਨਾਲ ਲਿਖੇ, ਅਤੇ ਢੁੱਕਵੇ ਪ੍ਰਮਾਣ, ਤੇ ਕੁਛਕੁ ਸਾਖੀਆ ਵੀ ਲਿਖੀਆ ਸਨ। ਇਸ ਦੇ ਵਿੱਚ ਦੀ ਭਾਸ਼ਾ, ਮੈਂ ਬੋਲ ਚਾਲ ਦੀ ਵਰਤੀ ਹੈ, ਟਕਸਾਲੀ ਨਹੀਂ।

ਹੁਣ ਕੋਈ ਦੋ ਤਿੰਨ ਸਾਲ ਵਿੱਚ, ਕਈ ਸੰਤਾ ਮਹਾਤਮਾ ਨੇ, ਪੜ ਸੁਣ ਕੇ, ਅਤੇ ਚੰਗੀ ਤਰਾਂ ਦੇਖ ਵਿਚਾਰ ਕੇ, ਬਾਰ-ਬਾਰ ਕਿਹਾ, ਕਿ ਇਸਨੂੰ ਛਪਵਾਉਣਾ ਚਾਹੀਦਾ ਹੈ, ਇਸ ਨਾਲ ਕਈਆਂ ਨੂੰ ਲਾਭ ਪ੍ਰਾਪਤ ਹੋਵੇਗਾ, ਕਿਉਂਕਿ ਇਤਨੇ ਵਿਸਥਾਰ ਵਾਲਾ ਟੀਕਾ, ਬਜਾਰ ਵਿੱਚ ਨਹੀਂ ਹੈ-ਇਸ ਤਰਾਂ ਸੰਤਾ ਮਹਾਤਮਾ, ਤੇ ਮਹਾਪੁਰਸ਼ਾਂ ਦੀ, ਅਤੀਅੰਤ ਪ੍ਰੇਰਣਾ ਹੋਣ ਕਰਕੇ, ਇਸਨੂੰ ਕੰਪਿਊਟਰ ਵਿੱਚ ਕੰਪੋਜਿੰਗ ਕੀਤਾ, ਤਦ ਇਸਦੇ ੫੪੬ ਸਫੇ ਬਣੇ, ਫੇਰ ਕਈ ਪ੍ਰਿੰਟ ਕੱਢੇ ਤੇ ਸੁਧਾਈ ਕੀਤੀ, ਸੁਧ ਕਰਨ ਤੋਂ ਬਾਦ, ਸ੍ਰੀ ਮਾਨ ਮਹੰਤ ਤੇਜਾ ਸਿੰਘ ਜੀ, ਡੇਰਾ ਗੁਰੂ ਸਰ, ਖੁੱਡਾ ਵਾਲਿਆ ਨੂੰ, ਪੜਨ ਲਈ ਦਿੱਤਾ, ਉਨਾ ਨੇ ਬੜੀ ਕਿਰਪਾ ਕੀਤੀ, ਇਸ ਨੂੰ ਇਕ ਮਹੀਨਾ ਸਮਾ ਲਾਕੇ, ਬੜੇ ਪ੍ਰੇਮ ਤੇ ਗਹੁ ਨਾਲ ਪੜਿਆ, ਅਤੇ ਭਾਸ਼ਾ ਬਾਰੇ, ਕੁਛਕ ਸੁਝਾਅ ਵੀ ਦਿੱਤੇ, ਮੈ ਉਨਾ ਦਾ, ਤਹਿ ਦਿਲੋ, ਬਹੁਤ ਧੰਨਵਾਦੀ ਹਾਂ।

ਸਤਿਗੁਰੂ ਜੀ ਦੀ ਇਹ 'ਜਾਪੁ' ਬਾਣੀ, ਅੰਮ੍ਰਿਤ ਸਰੂਪ ਹੈ, ਇਸਦੇ ਸਟੀਕ ਕਰਨ ਵਿੱਚ, ਮੈਂ ਬੜੀ ਸ਼ਰਧਾ ਤੇ ਪ੍ਰੇਮ ਨਾਲ, ਬਹੁਤ ਸਾਰਾ ਸਮਾ ਲਾ ਕੇ, ਖੋਜਪੂਰਨ, ਤੇ ਬਹੁਤ ਹੀ ਸਰਸ, ਗੰਭੀਰ ਵਿਚਾਰ ਲਿਖੇ ਹਨ, ਅਤੇ ਸੁਧਾਈ ਦਾ ਵੀ ਖਿਆਲ ਰੱਖਿਆ ਹੈ, ਇਸ ਸਟੀਕ ਦਾ ਨਾਮ "ਜਾਪੁ ਸਾਹਿਬ ਅਰਥ ਪ੍ਰਬੋਧ" ਰੱਖਿਆ ਹੈ, ਇਸ ਵਿੱਚ ਜੋ ਕੁਛ ਵੀ, ਆਪ ਜੀ ਨੂੰ, ਅੱਛਾ ਪ੍ਰਤੀਤ ਹੋਵੇ, ਓਹੁ ਸਭ ਸੰਪ੍ਰਦਾਈ ਸੰਤਾ ਮਹਾਪੁਰਸ਼ਾ ਦਾ ਹੈ, ਅਤੇ ਜੋ ਊਣਤਾਈ, ਗਲਤੀ, ਤੇ ਭੁੱਲ ਦਿਖਾਈ ਦੇਵੇ, ਓਹੁ ਮੇਰੀ ਹੈ, ਉਸਦੀ ਮੈ ਖਿਮਾ ਮੰਗਦਾ ਹਾਂ।

ਅੰਤ ਵਿੱਚ, ਮਿੱਤ੍ਰਾ, ਸਹਿਯੋਗੀਆ, ਸਹਾਇਕਾ ਦਾ, ਮੈ ਬਹੁਤ ਧੰਨਵਾਦੀ ਹਾਂ, ਖਾਸ ਕਰਕੇ ਨਿਰਮਲ ਭੇਖ ਦੇ, ਉਨਾ ਸੰਤਾ ਮਹਾਪੁਰਸ਼ਾਂ ਦਾ ਵੀ, ਬਹੁਤ ਧੰਨਵਾਦੀ ਹਾਂ, ਜਿਨਾ ਨੇ ਇਸਨੂੰ ਛਪਾਉਣ ਦੀ, ਪ੍ਰੇਰਨਾ ਦੇ ਕੇ, ਉਦਮ ਦੀ ਬਖਸ਼ਿਸ਼ ਕੀਤੀ ਹੈ। ਅਤੇ ਜਿਨਾ ਗੁਰਮੁਖਾ ਨੇ ਧੰਨ ਨਾਲ ਸਹਾਇਤਾ ਕਰਕੇ ਛਪਵਾਉਣ ਵਿੱਚ ਮਦਦ ਕੀਤੀ ਉਨਾ ਦਾ ਵੀ ਬਹੁਤ-ਬਹੁਤ ਧੰਨਵਾਦੀ ਹਾਂ।

## {ਦਸਮ ਗ੍ਰੰਥ ਦੀ, ਬਾਣੀ ਦੇ ਅਲੋਚਕਾਂ ਬਾਰੇ}

ਕੁਛਕੁ ਬਾਹਜ ਮੁਖਿ ਬ੍ਰਿਤੀ ਵਾਲੇ ਮਨੁੱਖਾਂ ਨੂੰ, ਦਸਮ ਗ੍ਰੰਥ ਦੀ ਬਾਣੀ ਤੇ, ਵਿਰੋਧ ਦੀ ਭਾਵਨਾ ਉਠਦੀ ਰਹਿੰਦੀ ਹੈ, ਕਿ ਇਹ ਬਾਣੀ ਦਸਵੇਂ ਪਾਤਿਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ, ਕਿਰਤ ਨਹੀਂ ਹੈ, ਇਹ ਕਵੀਆਂ ਦੀ ਰਚੀ ਹੋਈਹੈ। ਇਨਾ ਭਲਿਆ ਪੁਰਸ਼ਾਂ ਨੂੰ ਪੁੱਛੇ, ਕਿ ਸਿਰ ਤੋਂ ਬਗੈਰ ਲੜਦੇ ਹੋਏ, ਅੰਮ੍ਰਿਤਸਰ ਪਹੁੰਚਣ ਵਾਲੇ, ਬਾਬਾ ਦੀਪ ਸਿੰਘ ਜੀ, ਅਤੇ ਬੰਦ ਬੰਦ ਕਟਵਾ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਭਾਈ ਮਨੀ ਸਿੰਘ ਜੀ, ਜੋ ਗੁਰੂ ਜੀ ਦੇ ਨਾਲ ਰਹੇ, ਉੱਚੀ ਅਵਸਥਾ ਪ੍ਰਾਪਤ ਕੀਤੀ॥ ਪੰਥ ਪ੍ਰਕਾਸ਼ ਦੇ ੩੬ ਨਿਵਾਸ ਵਿੱਚ, ਲਿਖਿਆ ਹੈ, ਕਿ ਇਨਾ ਨੇ

ਹੀ, ਇਸ ਬਿਖਰੀ ਹੋਈ ਬਾਣੀ ਨੂੰ, ਜਾਪੁ ਤੋਂ ਲੈ ਕੇ ਤ੍ਰਿਯਾ ਚਰਿਤ੍ਰ, ਅਤੇ ਹਕਾਇਤਾਂ ਤਕ ਦੀ ਬਾਣੀ ਨੂੰ ਇਕੱਠਿਆ ਕਰਕੇ, ਦਸਮ-ਗ੍ਰੰਥ ਦੇ ਰੂਪ ਵਿੱਚ ਪ੍ਰਚਲਤ ਕੀਤਾ ਹੈ, ਉਨਾ ਨੇ ਇਸ ਬਾਣੀ ਨੂੰ, ਗੁਰੂ ਕੀ ਕਿਰਤ ਹੀ ਮੰਨਿਆ ਹੈ, ਕਦੇ ਵੀ ਇਸ ਬਾਣੀ ਤੇ, ਕਿੰਤੂ ਨਹੀਂ ਕੀਤਾ, ਅਤੇ ਨ ਉਨਾ ਦੀ, ਐਸੀ ਕਿੰਤੂ ਪ੍ਰੰਤੂ ਵਾਲੀ, ਕੋਈ ਲਿਖਤ ਹੀ ਮਿਲਦੀ ਹੈ-ਕੀ ਹੁਣ ਦੇ ਅਲੋਚਕਾ ਨੂੰ, ਇਨਾ ਸ਼ਹੀਦਾ ਤੋਂ ਵੀ, ਕੋਈ ਉੱਚੀ ਅਵਸਥਾ, ਯਾ ਅੰਤਰਯਾਤਮਾ ਮਿਲ ਗਈ ਹੈ ? ਜਿਸ ਦੇ ਪ੍ਰਭਾਵ ਕਰਕੇ, ਜਿਹੜੀ ਗਲ ਦਾ, ਗੁਰੂ ਜੀ ਦੇ ਨਾਲ ਰਹਿਣ ਵਾਲਿਆ ਨੂੰ ਤਾਂ, ਪਤਾ ਨਹੀਂ ਲੱਗਾ, ਅਤੇ ਤਿੰਨ ਸੌ ਸਾਲ ਬਾਦ ਜਨਮ ਲੈਣ ਵਾਲਿਆ ਨੂੰ ਪਤਾ ਲੱਗ ਗਿਆ ਹੈ, ਕਿ ਇਹ ਬਾਣੀ, ਗੁਰੂ ਦੀ ਕਿਰਤ ਨਹੀ ਹੈ, ਕਿਤਨੀ ਹਾਸੋ ਹੀਣੀ ਗਲ ਹੈ, - ਹਾਲਾਂਕਿ ਸ਼ਹੀਦੀਆਂ ਪਾਉਣ ਵਾਲੇ ਤਾਂ, ਦੇਹ ਦੇ ਮੋਹ ਤੋਂ (ਦੇਹ ਅਧਿਆਸ ਤੋਂ) ਵੀ ਪਰੇ ਸਨ, ਅਤੇ ਹੁਣ ਦੇ ਅਲੋਚਕਾਂ ਨੂੰ, ਜੇਕਰ ਕੰਡਾ ਵੀ ਚੁਭ ਜਾਏ, ਤਾਂ ਹਾਇ ਦੁਹਾਈ ਪਾਕੇ ਰੋਣੋ ਨਹੀ ਸਾਹ ਲੈਂਦੇ ਫੇਰ ਵੀ ਦਸਮ-ਗ੍ਰੰਥ ਦੀ ਬਾਣੀ, ਗੁਰੂ ਦੀ ਕਿਰਤ ਨਹੀ ਹੈ, ਇਸ ਗਲ ਦਾ ਇਹਨਾ ਨੂੰ ਪਤਾ ਲਗ ਗਿਆ ਹੈ। ਇਹ ਤਾਂ ਓਹੀ ਗਲ ਹੋਈ, ਕਿ "ਸਾਹੁਰੈ ਢੋਈ ਨ ਲਹੈ, ਪੇਈਐ ਨਾਹੀ ਥਾਉ॥ ਪਿਰ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ॥ (੩੨-ਸਲੋਕ ਫਰੀਦ ਜੀ)

ਅਥਵਾ-ਗਲੀਂ ਹਉ ਸੋਹਾਗਣਿ ਭੈਣੇ, ਕੰਤ ਨ ਕਬਹੂੰ ਮੈ ਮਿਲਿਆ॥ (੪੩੩-ਪਟੀ) ਇਹ ਕਿਹੋ ਜਹੀਆ, ਤਥ ਹੀਣ ਗੱਲਾ ਕਰਦੇ ਹਨ, ਅਤੇ ਜੋ ਗੁਰਬਾਣੀ ਕਹਿੰਦੀ ਹੈ, ਉਸ ਉਪਰ ਚੱਲਣ ਦੀ ਤਾਂ, ਰਤਾ ਭਰ ਵੀ ਕੋਸ਼ਿਸ਼ ਨਹੀ ਕਰਦੇ, ਕੇਵਲ ਪਾਣੀ ਰਿੜਕਣ ਵਾਂਗੂ, ਝੱਖਮਾਰੀ ਹੀ ਕਰਦੇ ਹਨ, ਮਾਲੂਮ ਹੁੰਦਾ ਹੈ, ਕਿ ਇਨਾ ਦੇ ਖੋਟੇ ਭਾਗਾਂ ਕਰਕੇ ਇਨਾ ਦੇ ਪੱਲੇ ਵਿੱਚ, ਕੇਵਲ ਝੱਖਮਾਰੀ ਹੀ ਹੈ,

**ਯਥਾ—** ਓਇ ਵਿਚਾਰੇ ਕਿਆ ਕਰਹਿ, ਜਾ ਭਾਗ ਧੁਰਿ ਮੰਦੇ॥
ਜੋ ਮਾਰੇ ਤਿਨਿ ਪਾਰਬ੍ਰਹਮ, ਸੇ ਕਿਸੈ ਨ ਸੰਦੇ॥ (੩੦੬-ਗਉੜੀ ਕੀ ਵਾਰ)

ਇਸ ਲਈ ਇਨਾ ਬਾਰੇ, ਬਹੁਤਾ ਸੋਚਣ ਦੀ ਲੋੜ ਨਹੀ ਹੈ, ਇਹ ਝੱਖਮਾਰੀ ਕਰਨਾ, ਇਨਾ ਦਾ ਸੁਭਾਵ ਹੈ ਇਸ ਤੋਂ ਬਗੈਰ, ਇਹ ਰਹਿ ਵੀ ਨਹੀ ਸਕਦੇ, ਐਹੋ ਜਹੇ ਲੋਕਾਂ ਬਾਰੇ ਹੀ, ਕਬੀਰ ਜੀ ਨੇ ਲਿਖਿਆ ਹੈ—

**ਯਥਾ—** ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨ ਗਿਰਾਵਹਿ॥ ੧॥
ਐਸੇ ਲੋਗਨ ਸਿਉ ਕਿਆ ਕਹੀਐ, ਜੋ ਪ੍ਰਭ ਕੀਏ ਭਗਤਿ ਤੇ ਬਾਹਜ, ਤਿਨ ਤੇ ਸਦਾ ਡਰਾਨੇ ਰਹੀਐ॥
'ਰਹਾਉ॥ ਆਪਿ ਨ ਦੇਹਿ ਚੁਰੂ ਭਰਿ ਪਾਨੀ॥ ਤਿਹ ਨਿੰਦਹਿ ਜਿਹ ਗੰਗਾ ਆਨੀ॥ ੨॥
ਬੈਠਤ ਉਠਤ ਕੁਟਿਲਤਾ ਚਾਲਹਿ, ਆਪੁ ਗਏ ਅਉਰਨ ਹੂ ਘਾਲਹਿ॥ ੩॥
ਛਾਡਿ ਕੁਚਰਚਾ ਆਨ ਨ ਜਾਨਹਿ॥ ਬ੍ਰਹਮਾ ਹੂ ਕੋ, ਕਹਿਓ ਨ ਮਾਨਹਿ॥ ੪॥
ਆਪ ਗਏ ਅਉਰਨ ਹੂ ਖੋਵਹਿ॥ ਆਗਿ ਲਗਾਇ ਮੰਦਰ ਮਹਿ ਸੋਵਹਿ॥ 4॥
ਅਵਰਨ ਹਸਤ ਆਪ ਹਹਿ ਕਾਂਨੇ॥ ਤਿਨ ਕਉ ਦੇਖਿ ਕਬੀਰ ਲਜਾਨੇ॥ ੬॥

(੩੩੨-ਗਉੜੀ ਕਬੀਰ ਜੀ)

ਮਿਤੀ
10-10-2010

ਲੇਖਕ :—
**ਸੰਤ ਕਰਤਾਰ ਸਿੰਘ**
ਕੰਗ ਸਾਹਬੂ,
ਜਿਲਾ ਜਲੰਧਰ।

## { ਮੇਰੀ ਅਪਣੀ, ਸੰਤ ਪਰੰਪਰਾ ਦਾ ਵਰਣਨ }

੧ — ਬੇਅੰਤ ਰਿਧੀਆ ਸਿੱਧੀਆ ਦੇ ਮਾਲਕ, ਬਾਬਾ ਸਾਹਿਬ ਸਿੰਘ ਜੀ ਬੇਦੀ, ਊਨਾ ਸਾਹਿਬ ਵਾਲੇ, ਅਤੀਅੰਤ ਪਰਉਪਕਾਰੀ ਹੋਏ ਹਨ।

੨ — ਊਨੇ ਸਾਹਿਬ ਵਾਲਿਆ ਦੇ ਸ਼ਿਸ਼, ਬਾਬਾ ਭਾਗ ਸਿੰਘ ਜੀ, ਕੁਰੀਆ ਨਗਰ ਵਾਲੇ, ਜੋ ਅਤੀਅੰਤ ਸ਼ਕਤੀਸ਼ਾਲੀ ਅਤੇ ਮਹਾਨ ਵਿਰੱਕਤ ਸਨ, ਜਿਨਾ ਦੇ ਪ੍ਰਭਾਵ ਨਾਲ, ਦੁਸਟ ਸੁਭਾਵ ਵਾਲੇ ਵੀ, ਸ੍ਰੇਸ਼ਟ ਸੁਭਾਵ ਵਾਲੇ ਹੋ ਗਏ, ਉਨਾ ਦਾ ਐਸਾ ਪ੍ਰਤਾਪ ਸੀ

੩ — ਬਾਬਾ ਭਾਗ ਸਿੰਘ ਜੀ ਦੇ ਸ਼ਿਸ਼, ਬਾਬਾ ਬੀਰ ਸਿੰਘ ਜੀ, ਨੁਰੰਗਾ ਬਾਦ ਵਾਲੇ ਜੋ ਅਤੀਅੰਤ ਤੇਜ ਪ੍ਰਤਾਪ ਵਾਲੇ ਮਹਾਪੁਰਖ ਸਨ, ਅੱਗੇ ਬਾਬਾ ਬੀਰ ਸਿੰਘ ਜੀ ਦੇ, ਅਨੇਕਾ ਸਿਖ ਸੇਵਕ, ਸ਼ਕਤੀਆਂ ਵਾਲੇ ਹੋਏ ਹਨ, ਪ੍ਰਤੂੰ ਜਿਨਾ ਦੇ ਨਾਮ ਨਾਲ, ਸੰਪ੍ਰਦਾਇ ਚਲੀਆ ਹਨ, ਉਨਾ ਦਾ ਹੀ, ਕੁਛਕੁ ਵਰਣਨ ਕਰਦਾ ਹਾਂ।

(ੳ) — ਬਾਬਾ ਖੁਦਾ ਸਿੰਘ ਜੀ, ਜੋ ਦੇਹ ਅਧਿਆਸ ਤੋਂ, ਪਰੇ ਦੀ ਅਵਸਥਾ ਵਾਲੇ ਹੋਏ ਹਨ — ਦੁਵਾਬੇ ਵਿੱਚ ਡੇਰਾ ਠੋਲੂ ਦੀ ਪੱਦੀ, ਡੇਰਾ ਬਿਲਾਸਪੁਰ, ਡੇਰਾ ਭੁੰਗਰਨੀ, ਅਤੇ ਬੰਗਿਆ ਵਾਲਾ ਡੇਰਾ, ਇਨਾ ਦੀ, ਸੰਪ੍ਰਦਾਇ ਦਾ ਹੀ ਹੈ।

(ਅ) — ਬਾਬਾ ਮਹਾਰਾਜ ਸਿੰਘ ਜੀ, ਉਨਾ ਤੋਂ ਵਰੋਸਾਇ, ਚੱਕ੍ਰਵਰਤੀ ਮਹਾਪੁਰਖ ਰਾਮ ਸਿੰਘ ਜੀ, ਅੱਗੇ ਉਨਾ ਤੋਂ ਵਰੋਸਾਇ ਬਾਬਾ ਕਰਮ ਸਿੰਘ ਜੀ, ਹੋਤੀਮਰਦਾਨ ਵਾਲੇ-ਇਸ ਹੋਤੀ ਸੰਪ੍ਰਦਾਇ ਦੇ ਡੇਰੇ-ਹਰਖੋਵਾਲ, ਕਹਾਰਪੁਰ ਆਦਿ ਦੁਵਾਬੇ ਵਿੱਚ ਅਨੇਕਾਂ ਹਨ ਅਤੇ ਲੁਧਿਆਣੇ ਜਿਲੇ ਵਿੱਚ, ਰਾੜਾ ਸਾਹਿਬ ਆਦਿ ਵੀ, ਇਸੀ ਸੰਪਦਾਇ ਦੇ ਹਨ।

(ੲ) — ਬਾਬਾ ਟੇਕ ਸਿੰਘ ਜੀ — ਜਿਲਾ ਕਪੂਰਥਲੇ ਵਿੱਚ, ਠੱਠੇ ਵਾਲਾ ਡੇਰਾ, ਇਸੀ ਸੰਪ੍ਰਦਾਇ ਦਾ ਹੈ।

(ਸ) — ਬਾਬਾ ਮੋਹਰ ਸਿੰਘ ਜੀ — ਰੱਤੋਕਿਆ ਵਾਲਾ ਡੇਰਾ, ਇਨਾ ਦੀ ਹੀ ਸੰਪ੍ਰਦਾਇਦਾ ਹੈ।

(ਹ) — ਬਾਬਾ ਮਹਿਤਾਬ ਸਿੰਘ ਜੀ — ਆਪ ਜੀ, ਜਿਸ ਸਮੇ, ਨੁਰੰਗਾਬਾਦ ਵਿੱਚ ਸ੍ਰੀ ਮਾਨ ਬਾਬਾ ਬੀਰ ਸਿੰਘ ਜੀ ਪਾਸ ਆਏ-ਉਸ ਵੇਲੇ, ਬਾਬਾ ਬੀਰ ਸਿੰਘ ਜੀ ਦੇ ਪਾਸ ਕੁਛਕੁ ਸੰਤ ਬੈਠੇ ਹੋਏ ਸਨ, ਜਦ ਓਹੁ ਚਲੇ ਗਏ, ਤਦ ਬਾਬੇ ਮਹਿਤਾਬ ਸਿੰਘ ਜੀ ਨੇ, ਬਾਬਾ ਬੀਰ ਸਿੰਘ ਨਾਲ, ਕਈ ਬਚਨ ਬਿਲਾਸ, ਕਰਨ ਉਪ੍ਰੰਤ, ਪੁੱਛਿਆ ਕਿ ਬਾਬਾ ਜੀ! ਜਿਵੇਂ ਅੱਗੇ ਅਚੱਲ ਵਟਾਲੇ ਆਦਿ ਥਾਵਾਂ ਤੇ, ਸਿੱਧ ਆਉਂਦੇ ਸੀ, ਸੋ ਹੁਣ ਵੀ ਕਿਤੇ ਆਉਂਦੇ ਹਨ, ਅੱਗੋਂ ਬਾਬਾ ਜੀ ਨੇ ਕਿਹਾ, ਹਾਂ ਭਾਈ, ਏਹ ਜੋ, ਮੇਰੇ ਪਾਸੋਂ, ਸੰਤ ਉਠ ਕੇ ਗਏ ਹਨ, ਇਹ ਸਾਰੇ ਸਿੱਧ ਹੀ ਹਨ।

ਤਦ ਬਾਬਾ ਮਹਿਤਾਬ ਸਿੰਘ ਜੀ ਨੇ, ਬੇਨਤੀ ਕੀਤੀ, ਮਹਾਰਾਜ ਜੀ! ਜੇ ਇਨਾ ਦੇ ਦਰਸ਼ਨ ਕਰਨੇ ਹੋਣ ਤਾਂ ਕਿੱਥੇ ਮਿਲਣਗੇ ? ਤਾਂ ਬਾਬਾ ਬੀਰ ਸਿੰਘ ਜੀ ਨੇ ਕਿਹਾ, ਕਿ ਭਾਈ, ਹੁਣ ਅਚੱਲ ਵਟਾਲੇ, ਕੁਛਕੁ ਦਿਨ ਰਹਿਣਗੇ-ਮਹਿਤਾਬ ਸਿੰਘ ਜੀ ਨੇ, ਬਾਬੇ ਜੀ ਤੋਂ ਆਗਿਆ ਲੈ ਕੇ, ਅਚੱਲ ਵਟਾਲੇ ਜਾ ਕੇ, ਸਿੱਧਾ ਦੇ ਦਰਸ਼ਨ ਕੀਤੇ, ਅਤੇ ਉਨਾ ਪਾਸ ਬੇਨਤੀ ਕੀਤੀ-ਕਿ ਹੇ ਮਹਾ ਪੁਰਸ਼ੋ! ਜਿਵੇਂ ਆਪ ਜੀ ਦੇ ਵੱਡਿਆ ਨਾਲ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਹੁੰਦੀ ਸੀ, ਤਿਵੇਂ ਹੁਣ ਵੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੁੰਦੇ ਹਨ ? ਅੱਗੋਂ ਸਿੱਧਾ ਆਖਿਆ, ਹਾਂ ਭਾਈ, ਗੁਰੂ ਨਾਨਕ ਦੇਵ ਜੀ ਤਾਂ, ਸਾਰੇ ਹੀ ਵਿਆਪਕ ਹਨ, ਪ੍ਰਤੱਖ ਤਾਂ, ਪੂਰਨ ਗੁਰਸਿਖ ਦੇ ਰੂਪ ਵਿੱਚ, ਬ੍ਰਹਮ ਗਿਆਨੀਆ ਦੇ ਸਰੂਪ ਨਾਲ, ਕਿਤੇ ਕਿਤੇ ਪ੍ਰਗਟ ਹੁੰਦੇ ਹਨ, - ਜਿਸ ਤਰਾਂ ਹੁਣ ਨੁਰੰਗਾਬਾਦ ਵਿੱਚ, ਬਾਬਾ ਬੀਰ ਸਿੰਘ ਜੀ ਹਨ-ਉਨਾ ਦਾ ਜਾ ਕੇ, ਦਰਸ਼ਨ ਕਰ, ਤੈਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਦਰਸ਼ਨ ਹੋਵੇਗਾ।

ਇਹ ਗੱਲ, ਸਿੱਧਾ ਪਾਸੋਂ ਸੁਣ ਕੇ, ਜਦ ਨੁਰੰਗਾਬਾਦ ਆ ਕੇ, ਸ੍ਰੀ ਮਾਨ ਬਾਬਾ ਬੀਰ ਸਿੰਘ ਜੀ ਦੇ, ਦਰਸ਼ਨ ਕੀਤੇ-ਤਦ ਪ੍ਰਤੱਖ ਹੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੀ, ਦਰਸ਼ਨ ਹੋਏ, ਤੇ ਪ੍ਰੇਮ ਵਿੱਚ, ਅਤੀ ਬਿਹਬਲ ਹੋਕੇ, ਚਰਨਾ ਤੇ ਢਹਿ ਪਏ, ਤਦ ਬਾਬਾ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕ ਕੇ, ਆਖਿਆ, ਜਾ ਭਾਈ, ਸਦਾ ਸੁਖੀ ਰਹੋ, ਵਾਹਿਗੁਰੂ ਤੈਨੂੰ ਚਿੱਤ ਆਵੇ,

ਜਦੋ ਬਾਬਾ ਮਹਿਤਾਬ ਸਿੰਘ ਜੀ ਨੇ ਉਠ ਕੇ ਦੇਖਿਆ, ਤਾਂ ਬਾਬਾ ਬੀਰ ਸਿੰਘ ਜੀ ਹੀ, ਨਜਰ ਆਏ, ਸੋ ਇਹ ਸਾਰਾ ਨਜ਼ਾਰਾ ਦੇਖ ਕੇ, ਮਹਿਤਾਬ ਸਿੰਘ ਜੀ, ਸਦਾ ਲਈ, ਬਾਬਾ ਬੀਰ ਸਿੰਘ ਜੀ ਦੇ ਹੀ ਹੋ ਗਏ, ਅਤੇ ਬਹੁਤ ਸੇਵਾ ਕੀਤੀ, ਅਤੇ ਬਾਬਾ ਬੀਰ ਸਿੰਘ ਜੀ ਪਾਸੋ ਹਮੇਸ਼ਾ ਪ੍ਰਸੰਨਤਾ ਪ੍ਰਾਪਤ ਕਰਦੇ ਰਹੇ ਅਤੇ ਸ੍ਰੀ ਮਾਨ, ਬਾਬਾ ਬੀਰ ਸਿੰਘ ਜੀ ਦੇ, ਅੰਤ ਦੇ ਭਾਣੇ ਤੱਕ ਉਨਾ ਦੀ ਸੰਗਤ ਵਿੱਚ ਹੀ ਰਹੇ, ਪਿੱਛੋ ਅਪਣੇ ਸੁਹਿਰਦ ਸੇਵਕ, ਸੰਤ ਹੀਰਾ ਸਿੰਘ ਜੀ ਨੂੰ ਨਾਲ ਲੈ ਕੇ-ਲਹੌਰ ਦੇ ਜਿਲੇ ਵਿੱਚ, ਬਰਕੀਆ ਨਗਰ ਦੇ ਪਾਸ ਜਾ ਕੇ, ਸਦਾ ਹੀ ਵਿਰੱਕਤੀ ਸੁਭਾਵ ਵਿੱਚ ਰਹਿ ਕੇ, ਭਜਨ ਬੰਦਗੀ ਕਰਦਿਆ ਹੋਇਆ, ਕੁਛ ਸਮੇ ਬਾਦ ਬ੍ਰਹਮਲੀਨ ਹੋ ਗਏ।

ਬਾਬਾ ਮਹਿਤਾਬ ਸਿੰਘ ਜੀ ਦੇ ਸ਼ਿਸ਼, ਸੰਤ ਹੀਰਾ ਸਿੰਘ ਜੀ — ਆਪ ਜੀ ਦਾ ਜਨਮ, ਸੰਮਤ ੧੮੬੯ ਨੂੰ ਮਾਲਵੇ ਵਿੱਚ, ਜਗਰਾਵਾ ਦੇ ਨਜਦੀਕ ਚੀਮੇ ਨਗਰ ਵਿੱਚ ਹੋਇਆ, ਅਤੇ ਛੋਟੀ ਉਮਰ ਵਿੱਚ ਹੀ, ਸੰਤਾ ਦੀ ਸੰਗਤ ਵਿੱਚ, ਜਾਣ ਲਗ ਪਏ, ਅਤੇ ਆਏ ਗਏ ਸੰਤਾ ਦੀ, ਬੜੇ ਪ੍ਰੇਮ ਨਾਲ ਸੇਵਾ ਕਰਦੇ ਰਹਿੰਦੇ ਸਨ-ਜਦ ਸੋਲਾ ਸਤਾਰਾ ਸਾਲ ਦੇ ਹੋ ਗਏ, ਤਾਂ ਮਾਪਿਆ ਨੇ, ਸ਼ਾਦੀ ਕਰਨੀ ਚਾਹੀ, ਪਰ ਆਪ ਜੀ ਨੇ, ਇਨਕਾਰ ਕਰ ਦਿੱਤਾ, ਤਦ ਮਾਤਾ-ਪਿਤਾ ਨੇ, ਪਿੰਡ ਵਾਲੇ ਸੰਤਾ ਨੂੰ ਕਿਹਾ, ਕਿ ਮਹਾਰਾਜ ਜੀ! ਹੀਰਾ ਸਿੰਘ ਨੂੰ ਸਮਝਾਉ, ਕਿ ਇਹ ਸ਼ਾਦੀ ਕਰ ਲਵੇ, ਤਦ ਪਿੰਡ ਵਾਲੇ ਸੰਤਾ ਨੇ, ਗੁਰਬਾਣੀ ਦੇ, ਅਨੇਕਾ ਪ੍ਰਮਾਣ ਦੇ ਦੇ ਕੇ, ਸ਼ਾਦੀ ਲਈ ਬੜਾ ਪ੍ਰੇਰਿਆ-ਤਦ ਹੀਰਾ ਸਿੰਘ ਜੀ ਨੇ ਕਿਹਾ, ਸੰਤ ਜੀ! ਮੈ ਤਾਂ ਇਸਤ੍ਰੀ ਜਾਮੇ ਨੂੰ, ਗ੍ਰਿਹਸਤ ਦੀ ਦ੍ਰਿਸ਼ਟੀ ਨਾਲ, ਹੱਥ ਲਉਣਾ ਵੀ, ਪਾਪ ਸਮਝਦਾ ਹਾਂ, ਅਤੇ ਆਪ ਜੀ ਕਹਿੰਦੇ ਹੋ, ਸ਼ਾਦੀ ਕਰ ਲੈ।

ਤਦ ਸੰਤਾ ਨੇ ਕਿਹਾ, ਕਿ ਹੀਰਾ ਸਿੰਘ! ਜੇਕਰ ਤੇਰੀ ਬ੍ਰਿਤੀ, ਇਤਨੀ ਵੈਰਾਗ ਵਾਲੀ ਹੈ, ਤਾਂ ਤੂੰ ਭਾਈ, ਗ੍ਰਿਹਸਤੀਆ ਵਿੱਚ ਰਹਿ ਕੇ ਕੀ ਲੈਣਾ ਹੈ-ਤੂੰ ਕਿਸੇ ਮਹਾਪੁਰਖ ਦੀ ਸੇਵਾ ਵਿੱਚ ਰਹਿ ਕੇ, ਜਨਮ ਸਫਲਾ ਕਰ, ਸੰਤਾ ਦੀ ਇਹ ਗੱਲ ਸੁਣ ਕੇ, ਘਰ ਤੋਂ ਉਪਰਾਮ ਹੋ ਗਏ, ਅਤੇ ਨੁਰੰਗਾਬਾਦ ਵਾਲੇ, ਸੰਤ ਬਾਬਾ ਬੀਰ-ਸਿੰਘ ਜੀ ਦੇ ਚਰਨਾ ਵਿੱਚ, ਪਹੁੰਚ ਗਏ, - ਅਤੇ ਬਾਬਾ ਬੀਰ ਸਿੰਘ ਜੀ ਨੇ, ਬਾਬਾ ਮਹਿਤਾਬ ਸਿੰਘ ਜੀ ਨੂੰ ਕਹਿ ਕੇ, ਸੰਤ ਮਾਰਗ ਦਾ, ਉਪਦੇਸ਼ ਬਖ਼ਸ਼ ਕੀਤਾ। ਅਤੇ ਆਪ ਜੀ ਨੇ, ਸੰਗਤ ਵਿੱਚ ਰਹਿ ਕੇ, ਐਸੀ ਪ੍ਰੇਮ ਨਾਲ ਸੇਵਾ, ਤੇ ਬੰਦਗੀ ਕੀਤੀ, ਕਿ ਬ੍ਰਿਤੀ ਅੰਤਰ ਮੁਖਿ ਹੋਕੇ, ਆਤਮ ਤਤ ਨੂੰ ਪ੍ਰਾਪਤ ਹੋ ਗਈ, ਅਤੇ ਆਤਮ ਤਤ ਦੀ ਮਸਤੀ ਵਿੱਚ ਹੀ ਰਹਿਣ ਲੱਗ ਪਏ-ਜਦ ਬਾਬਾ ਮਹਿਤਾਬ ਸਿੰਘ ਜੀ, ਬ੍ਰਹਮਲੀਨ ਹੋ ਗਏ, ਤਦ ਆਪ ਜੀ, ਸੁਤੰਤ੍ਰ ਵਿੱਚਰ ਕੇ, ਅਨੇਕਾ ਜੀਵਾਂ ਦਾ ਉਧਾਰ ਕੀਤਾ, ਇਸ ਤਰਾਂ ਵਿਚੱਰਨ ਕਰਦਿਆ ਹੋਇਆ, ਕਈ ਕਈ ਦਿਨ, ਅੰਮ੍ਰਿਤਸਰ ਵਿੱਚ ਵੀ, ਆਕੇ ਰਹਿੰਦੇ ਸੰਗਤ ਆਪ ਜੀ ਦੇ ਪਾਸ, ਬਚਨ ਸੁਨਣ ਲਈ, ਬੈਠੀ ਰਹਿੰਦੀ, ਕਿਉਂਕਿ ਆਪ ਜੀ ਦਾ ਸਰੂਪ, ਬੜਾ ਸੁੰਦਰ, ਤੇ ਬਚਨ ਅੰਮ੍ਰਿਤ ਵਰਗੇ, ਮਿੱਠੇ ਹੁੰਦੇ, ਜਿਨਾ ਨੂੰ ਸੁਣ ਕੇ, ਸਭ ਪ੍ਰਸੰਨ ਹੁੰਦੇ ਸਨ, ਇਸ ਤਰਾਂ ਸਮਾ ਬਤੀਤ ਕਰਦਿਆਂ, ਕੋਈ ਨੱਬੇ ਕੁ ਸਾਲ ਦੀ ਆਯੂ ਭੋਗ ਕੇ, ਬਿ: ਸੰਮਤ, ੧੯੫੯ ਵਿਖੇ, ਹਾੜ ਮਹੀਨੇ ਦੀ ੧੦ ਨੂੰ ਗੁਰ ਪੁਰੀ ਸਿਧਾਰ ਗਏ।

ਸੰਤ ਬਾਬਾ ਹੀਰਾ ਸਿੰਘ ਜੀ ਦੇ ਸ਼ਿਸ਼, ਸੰਤ ਗਿਆਨੀ ਬਖਸ਼ੀਸ਼ ਜੀ — ਆਪ ਜੀ ਦਾ ਜਨਮ, ਜਿਲਾ ਸਿਆਲ ਕੋਟ ਦੇ, ਮੇਲੋਵਾਲ ਨਗਰ ਵਿੱਚ, ਸਰਦਾਰ ਨਿਹਾਲ ਸਿੰਘ ਆਲੂਵਾਲੀਏ ਦੇ ਗ੍ਰਿਹ ਵਿੱਚ, ਬਿ: ਸੰਮਤ

੧੯੧੦ ਵਿਖੇ ਹੋਇਆ, ਆਪ ਜੀ ਦੇ ਪਿਤਾ, ਬਾਬਾ ਬੀਰ ਸਿੰਘ ਜੀ ਦੇ ਸਤਸੰਗੀ ਸਨ,-ਇਸ ਲਈ ਘਰ ਦਾ ਧਾਰਮਿਕ ਵਾਤਾਵਰਨ ਹੋਣ ਕਰਕੇ, ਛੋਟੀ ਉਮਰ ਵਿੱਚ ਹੀ ਗੁਰਬਾਣੀ ਦਾ ਪਾਠ ਕਰਨਾ ਸਿੱਖ ਗਏ,-ਜਦ ਕੁਛ ਸਿਆਣੀ ਉਮਰ ਦੇ ਹੋਏ, ਤਾਂ ਆਪ ਜੀ, ਤੇ ਆਪ ਜੀ ਦੇ ਭ੍ਰਾਤਾ ਪ੍ਰਤਾਪ ਸਿੰਘ ਜੀ, ਦੋਵੇ ਹੀ ਵੈਰਾਗਵਾਨ ਹੋ ਕੇ, ਘਰੋਂ ਸ੍ਰੀ ਅੰਮ੍ਰਿਤਸਰ ਆ ਗਏ, ਅਤੇ ਕਿਸੇ ਮਹਾਪੁਰਖ ਦੀ ਖੋਜ ਕਰਦਿਆ, ਬਾਬਾ ਹੀਰਾ ਸਿੰਘ ਜੀ ਦੀ, ਸੰਗਤ ਪ੍ਰਾਪਤ ਹੋ ਗਈ, ਉਨਾ ਤੋਂ, ਸੰਤ ਮਾਰਗ ਦਾ ਉਪਦੇਸ਼ ਲੈ ਕੇ, ਬੰਦਗੀ ਕਰਨ ਲਗ ਪਏ, ਅਤੇ ਨਾਲ ਹੀ ਗੁਰਬਾਣੀ ਦੀ ਡੂੰਘੀ ਵਿਚਾਰ ਨਾਲ, ਪੜਨ ਦਾ ਸ਼ੌਕ ਜਾਗ ਪਿਆ, ਤਦ ਆਪ ਜੀ ਨੇ, ਅਤੇ ਸੰਤ ਭਗਵਾਨ ਸਿੰਘ ਜੀ ਨੇ, ਇਕੱਠਿਆ ਹੀ, ਪਹਿਲੀ ਵਾਰ, ਗਿਆਨੀ ਚੰਦਾ ਸਿੰਘ ਜੀ ਪਾਸੋ, ਗੁਰੂ ਗ੍ਰੰਥ ਸਾਹਿਬ ਜੀ ਦੇ, ਸੰਪ੍ਰਦਾਈ ਅਰਥ ਪੜੇ, ਅਤੇ ਫੇਰ ਦੂਜੀ ਵਾਰ, ਗਿਆਨੀ, ਸੰਤ ਦਇਆ ਸਿੰਘ ਜੀ ਪਾਸੋ, ਗੁਰਬਾਣੀ ਦੇ ਸੰਪ੍ਰਦਾਈ ਅਰਥ ਪੜੇ,-ਫੇਰ ਦੋਨਾ ਨੇ ਇਕੱਠਿਆ ਹੀ ਮਿਲਕੇ, ਝੰਡੇ ਬੁੰਗੇ ਵਾਲੇ, ਸੰਤ ਹਜੂਰਾ ਸਿੰਘ ਜੀ ਪਾਸੋਂ, ਦਸਮ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥ ਪੜੇ, ਅਤੇ ਫੇਰ ਗੁਰੂ ਘਰ ਦਾ ਇਤਿਹਾਸ, ਤੇ ਵੇਦਾਂਤ ਆਦਿ ਦੇ ਗ੍ਰੰਥ ਪੜੇ, ਅਤੇ ਹੋਰ ਬਹੁਤ ਸਾਰੇ ਗ੍ਰੰਥ, ਸੰਤਾ ਵਿਦਵਾਨਾ ਤੋਂ ਪਰਸਪਰ ਪੜ ਸੁਣ ਕੇ, ਵਿਦੱਵਾਨ ਹੋ ਗਏ।

ਸੰਤ ਭਗਵਾਨ ਸਿੰਘ ਜੀ, ਤੇ ਸੰਤ ਬਖਸ਼ੀਸ਼ ਸਿੰਘ ਜੀ, ਇਨਾ ਦੋਨਾ ਨੇ, ਇੱਕਠਿਆ ਹੀ ਵਿਦਿਆ ਪੜੀ ਸੀ, ਅਤੇ ਆਪਸ ਵਿੱਚ, ਪ੍ਰੇਮ ਵੀ ਬੜਾ ਸੀ, - ਇਕ ਦਿਨ ਦੋਵੇ ਮਹਾਪੁਰਖ, ਦਰਬਾਰ ਸਾਹਿਬ ਜੀ ਦੇ, ਸਰੋਵਰ ਦੇ ਕਿਨਾਰੇ, ਬੈਠੇ ਹੋਏ ਸਨ, ਤਦ ਸੰਤ ਭਗਵਾਨ ਸਿੰਘ ਜੀ ਨੇ ਕਿਹਾ-ਕਿ ਹੇ ਭ੍ਰਾਤਾ ਬਖਸ਼ੀਸ਼ ਸਿੰਘ ਜੀ ! ਆਪ ਜੀ ਦੀ ਬੁੱਧੀ ਬੜੀ ਤੇਜ ਹੈ, ਅਤੇ ਪੜਾਉਣ ਦਾ ਤਰੀਕਾ ਵੀ, ਆਪ ਜੀ ਨੂੰ, ਬਹੁਤ ਚੰਗਾ ਆਉਂਦਾ ਹੈ,-ਇਸ ਲਈ, ਮੈ ਇਕ, ਤੁਹਾਡੇ ਪਾਸ, ਬੇਨਤੀ ਕਰਦਾ ਹਾਂ-ਕਿ ਜੇਕਰ, ਆਪ ਜੀ ਵੀ, ਦੋਨਾ ਗੁਰੂ ਗ੍ਰੰਥ ਸਾਹਿਬਾ ਦੀ, ਸੰਥਿਆ ਤੇ ਅਰਥ ਪੜਾਉਣ ਲੱਗ ਪਏ, ਤਾਂ ਮੇਰੇ ਪਾਸ ਤਾਂ ਕੋਈ ਵਿਰਲਾ ਹੀ ਪੜਨ ਵਾਲਾ ਆਵੇਗਾ ਇਸ ਲਈ ਇਕ ਬਚਨ ਦਿਓ, ਕਿ ਆਪ ਜੀ, ਕੇਵਲ ਦਸਮ ਗ੍ਰੰਥ ਸਾਹਿਬ ਜੀ ਦੇ, ਸੰਪ੍ਰਦਾਈ ਅਰਥ ਪੜਾਉ, ਅਤੇ ਮੈ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੇ, ਸੰਪ੍ਰਦਾਈ ਅਰਥ ਪੜਾਵਾਂ-ਤਦ ਸੰਤ ਬਖਸ਼ੀਸ਼ ਸਿੰਘ ਜੀ ਨੇ ਕਿਹਾ, ਇਸੇ ਤਰਾਂ ਹੀ, ਕਰ ਲੈਂਦੇ ਹਾਂ, ਇਸ ਨਾਲ, ਕੀ ਫਰਕ ਪੈਂਦਾ ਹੈ।

ਤਦ ਤੋਂ ਦੋਨਾ ਨੇ, ਵੱਖੋ ਵਖ ਜਗਾ ਵਿੱਚ ਰਹਿ ਕੇ ਸੰਪ੍ਰਦਾਈ ਅਰਥ ਪੜਾਉਣੇ ਸ਼ੁਰੂ ਕਰ ਦਿੱਤੇ, ਸੰਤ ਭਗਵਾਨ ਸਿੰਘ ਜੀ ਤਾਂ, ਆਪਣੇ ਡੇਰੇ ਵਿੱਚ ਹੀ ਗੁਰੂ ਗ੍ਰੰਥ ਸਾਹਿਬ ਦੇ ਸੰਪ੍ਰਦਾਈ ਅਰਥ ਪੜਾਉਂਦੇ ਰਹੇ, ਅਤੇ ਸੰਤ ਬਖਸ਼ੀਸ਼ ਜੀ, ਘੇ ਮੰਡੀ ਵਿੱਚ, ਇਕ ਠਾਕੁਰ ਦੁਆਰੇ ਦੀ ਕੋਠੜੀ ਵਿੱਚ ਰਹਿੰਦੇ ਸਨ, ਉਥੇ ਹੀ ਉਨਾ ਨੇ ਦਸਮ ਗ੍ਰੰਥ ਦੇ, ਸੰਪ੍ਰਦਾਈ ਅਰਥ, ਪੜਾਉਣੇ ਸ਼ੁਰੂ ਕਰ ਦਿਤੇ, ਓਥੇ ਹੀ ਰਹਿ ਕੇ, ਦਸਮ ਗ੍ਰੰਥ ਦੇ ਪ੍ਰਿਆ ਅਤੇ ਜਪੁਜੀ ਸਾਹਿਬ ਜੀ ਦਾ ਟੀਕਾ ਵੀ ਲਿਖਿਆ, ਜੋ ਕਿ ਓਦੋ ਹੀ ਛਪ ਗਏ ਸਨ-ਆਪ ਜੀ ਪਾਸੋ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ, ਕੋਈ ਅਰਥ ਪੁੱਛਦਾ, ਤਾਂ ਵਿਚੋਂ ਵਿਚੋਂ ਦਸ ਦਿੰਦੇ ਸਨ, ਅਤੇ ਕਿਸੇ ਕਿਸੇ ਬਾਣੀ ਦੇ ਅਰਥ ਵੀ ਪੜਾ ਦਿਆ ਕਰਦੇ ਸੀ, ਜਿਵੇਂ ਭਗਤ ਬਾਣੀ ਅਰਥਾ ਸਮੇਤ ਪੜਾ ਦਿੰਦੇ ਸਨ, ਪਰ ਪੂਰੇ, ਗੁਰੂ ਗ੍ਰੰਥ ਸਾਹਿਬ ਦੇ ਅਰਥ, ਨਹੀ ਸਨ ਪੜਾਉਦੇ, ਕਿਉਂਕਿ ਸੰਤ ਭਗਵਾਨ ਸਿੰਘ ਜੀ ਨੂੰ, ਨ ਪੜਾਉਣ ਦਾ ਬਚਨ ਦੇ ਚੁੱਕੇ ਸਨ, ਉਸਨੂੰ ਸਾਰੀ ਉਮਰ ਨਿਬਾਹਿਆ-ਇਸੇ ਤਰਾਂ ਹੀ, ਸੰਤ ਭਗਵਾਨ ਸਿੰਘ ਨੇ ਵੀ ਬਚਨ ਨੂੰ ਨਿਬਾਹਿਆ, ਕਿਉਂਕਿ ਜਦ ਸੱਤੋ ਗਲੀ ਵਾਲੇ, ਸੰਤ ਅਮੀਰ ਸਿੰਘ ਜੀ ਨੇ, ਸੰਤ ਭਗਵਾਨ ਸਿੰਘ ਜੀ ਪਾਸੋਂ, ਗੁਰੂ ਗ੍ਰੰਥ ਸਾਹਿਬ ਜੀ ਦੇ, ਕਈ ਸਾਲ ਲਾ ਕੇ, ਸੰਪ੍ਰਦਾਈ ਅਰਥ ਚੰਗੀ ਤਰਾਂ ਪੜ ਲਏ, ਅਤੇ ਹੋਰ ਗ੍ਰੰਥ ਵੀ ਪੜ ਲਏ,-ਤਦ ਸੰਤ ਭਗਵਾਨ ਸਿੰਘ ਜੀ ਨੇ ਕਿਹਾ, ਕਿ ਹੇ ਸੰਤ ਅਮੀਰ ਸਿੰਘ ਜੀ, ਤੁਸੀਂ ਹੁਣ ਦਸਮ ਗ੍ਰੰਥ ਦੇ, ਸੰਪ੍ਰਦਾਈ ਅਰਥ, ਸੰਤ ਗਿਆਨੀ ਬਖਸ਼ੀਸ਼ ਸਿੰਘ ਜੀ

ਪਾਸੋਂ ਪੜੋ, ਅਸੀਂ ਦਸਮ ਗ੍ਰੰਥ ਦੇ ਅਰਥ, ਨਹੀ ਪੜਾਉਣੇ, ਕਿਉਂਕਿ ਸਾਡਾ ਦੋਨਾ ਦਾ, ਆਪਸ ਵਿੱਚ, ਬਚਨ ਹੋ ਚੁੱਕਾ ਹੈ,-ਇਸ ਲਈ, ਗਿਆਨੀ ਅਮੀਰ ਸਿੰਘ ਜੀ ਨੇ, ਛੇ ਸਾਲ ਤਕ, ਸੰਤ ਬਖਸ਼ੀਸ਼ ਜੀ ਪਾਸੋ, ਦਸਮ ਗ੍ਰੰਥ ਦੇ, ਸੰਪ੍ਰਦਾਈ ਅਰਥ ਪੜੇ, ਅਤੇ ਇਸੇ ਮਹਾਪੁਰਖ, ਗਿਆਨੀ ਅਮੀਰ ਸਿੰਘ ਜੀ ਨੇ, ਦੋਨਾ ਗੁਰੂ ਗ੍ਰੰਥ ਸਾਹਿਬਾ ਦੇ ਸੰਪ੍ਰਦਾਈ ਅਰਥ, ਸੱਠ ਸਾਲ ਤਕ, ਸੰਗਤਾ ਨੂੰ ਪੜਾਏ।

ਅਤੇ ਸੰਤ ਗਿਆਨੀ ਬਖਸ਼ੀਸ਼ ਸਿੰਘ ਜੀ ਨੇ ੪੦ ਸਾਲ ਤਕ ਦਸਮ ਗ੍ਰੰਥ ਦੇ, ਸੰਪ੍ਰਦਾਈ ਅਰਥ ਸੰਗਤਾ ਨੂੰ ਪੜਾਏ, ਦਿਨ ਦੇ ਇਕ ਵਜੇ ਦਸਮ ਬਾਨੀ ਦੇ ਸੰਪ੍ਰਦਾਈ ਅਰਥ ਸੁਣਾਇਆ ਕਰਦੇ ਸਨ ਅਤੇ ਹਰ ਵਿਦਿਆਰਥੀ ਨੂੰ, ਬੜੇ ਪ੍ਰੇਮ ਨਾਲ, ਮਿਠੀ ਬਾਣੀ ਨਾਲ, ਯਥਾ ਯੋਗ ਅਰਥਾ ਸਮੇਤ, ਸੰਥਿਆ ਕਰਾਉਂਦੇ ਸਨ, ਅਤੇ ਹਰ ਵਿਦਿਆਰਥੀ ਨੂੰ ਆਓ ਮਹਾਪੁਰਖੋ ਦੇ ਸੰਬੋਦਨ ਨਾਲ, ਬੁਲਾਉਂਦੇ ਸਨ, ਅਤੇ ਯਥਾ ਸ਼ਕਤ, ਬਸਤ੍ਰ, ਸਾਬਣ, ਆਦਿ ਵਿਦਿਆਰਥੀਆਂ ਨੂੰ, ਦਿੰਦੇ ਰਹਿੰਦੇ ਸਨ, ਅਤੇ ਵਿਦਿਆਰਥੀਆਂ ਨੂੰ ਪੜਾਉਣ ਵੇਲੇ, ਅੱਕਣਾ ਥੱਕਣਾ, ਜਾਣਦੇ ਹੀ ਨਹੀ ਸਨ, ਵਿਦਿਆਰਥੀ ਜਿਨੀ ਵਾਰ ਵੀ ਪੁੱਛੇ, ਦੱਸਣ ਲੱਗਿਆ ਅੱਕਦੇ ਨਹੀ ਸਨ, ਅਤੇ ਫੇਰ ਆਪ ਜੀ, ਗਿਆਨੀ ਪਣੇ ਦਾ, ਜਰਾ ਵੀ ਮਾਣ ਨਹੀ ਸਨ ਰੱਖਦੇ, ਅਤੇ ਅਤੀ ਸੰਤੋਖ ਵਾਲਾ ਸੁਭਾਵ ਸੀ, ਕਿਸੇ ਪਾਸੋ ਵੀ, ਕਿਸੇ ਪ੍ਰਕਾਰ ਦੀ, ਯਾਚਨਾ ਨਹੀ ਸੀ ਕਰਦੇ, ਸੁਬਾ ਹਮੇਸ਼ਾ ਹੀ, ਦੋ ਬਜੇ ਉੱਠ ਕੇ ਇਸ਼ਨਾਨ ਆਦਿ ਕ੍ਰਿਆ ਕਰਕੇ, ਭਜਨ ਕਰਨਾ ਆਦਿ ਨਿਯਮ ਸੀ-ਆਪ ਜੀ ਨੇ, ਪੂਰੇ ਚਾਲੀ ਸਾਲ, ਨਿਰਵਿਘਨ, ਦਸਮ ਗ੍ਰੰਥ ਦੇ ਸੰਪ੍ਰਦਾਈ ਅਰਥਾ ਨੂੰ ਪੜਾਇਆ-ਦਸਮ ਗ੍ਰੰਥ ਦੀ ਪੜਾਈ ਤੋ, ਬਾਦ, ਵਿਦਿਆਰਥੀਆ ਨੂੰ, ਵਿਚਾਰ ਸਾਗਰ, ਮੋਖਸ਼ਪੰਥ, ਹਕੈਤਾ, ਗਜ਼ਲਾ, ਜਿਦੰਗੀ ਨਾਮਾ, ਅਤੇ ਭਗਤ ਬਾਣੀ, ਅਰਥਾ ਸਮੇਤ, ਪੜਾਉਂਦੇ ਸਨ-ਆਪ ਜੀ ਪਾਸੋਂ-ਦਸਮ ਗ੍ਰੰਥ ਪੜ ਕੇ, ਜੋ 'ਵਰੋਸਾਇ'-ਉਨਾ ਦੇ, ਕੁਛਕ ਨਾਮਾ ਦਾ ਵਰਨਨ ਕਰਦਾ ਹਾਂ।

(੧) - ਸੱਤੋ ਗਲੀ ਵਾਲੇ, ਸ੍ਰੀ ਮਾਨ ਪਰਮਪੂਜ ਗਿਆਨੀ ਅਮੀਰ ਸਿੰਘ ਜੀ (2) ਸ੍ਰੀਮਾਨ ਜੋਧਿ ਸਿੰਘ ਜੀ, ਖਾਲਸਾ ਕਾਲਜ, ਦਸਮ ਤੇ ਆਦਿ ਦੇ ਟੀਕਾ ਕਰਤਾ (੨) ਸ੍ਰੀ ਮਾਨ ਬਾਬਾ ਹਰਨਾਮ ਸਿੰਘ ਜੀ ਬੇਦੀ (੩) ਡੇਰਾ ਅੰਤਰਜਾਮੀ ਦੇ ਮਹੰਤ, ਬਾਬਾ ਠਾਕਰ ਸਿੰਘ ਜੀ, ਦਸਮ ਗ੍ਰੰਥ ਦਾ ਟੀਕਾ ਕਰਤਾ (੪) ਗਿਆਨੀ ਰਾਮ ਸਿੰਘ ਜੀ ਸੂਰਮੇ ਹਜੂਰ ਸਾਹਿਬ ਵਾਲੇ, (4) ਸੰਤ ਬਿਸ਼ਨ ਸਿੰਘ ਜੀ ਮੁਰਾਲੋ ਵਾਲੇ (੬) ਸ੍ਰੀ ਮਾਨ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਦਸਮ, ਤੇ ਆਦਿ ਦੇ ਟੀਕਾ ਕਰਤਾ (6) ਸ੍ਰੀ ਮਨ ਮਹੰਤ ਹਾਕਮ ਸਿੰਘ ਜੀ ਡੇਰਾ ਮਿਸ਼ਰਾ ਸਿੰਘ ਜੀ (੭) ਸ੍ਰੀ ਮਾਨ ਸਰਦਾਰ ਜੋਧਿ ਸਿੰਘ ਜੀ ਗਿਆਨੀ, ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ (੯) ਸ੍ਰੀ ਮਾਨ ਗਿਆਨੀ ਸਰੋਵਰ ਸਿੰਘ ਜੀ (੧੦) ਸ੍ਰੀ ਮਾਨ ਜਵਾਹਰ ਜੀ ਮਿੱਠੇ ਟਿਵਾਣੇ ਵਾਲੇ, (੧੧) - ਸ੍ਰੀ ਮਾਨ ਗਿਆਨੀ ਕ੍ਰਿਪਾਲ ਸਿੰਘ ਜੀ, ਚਮਕੌਰ ਸਾਹਿਬ ਵਿੱਚ ਤਾੜੀ ਸਾਹਿਬ ਗੁਰਦੁਆਰੇ ਦੇ, ਸੇਵਾਦਾਰ, ਇਹ ਪ੍ਰਮੁਖ ਮਹਾਪੁਰਖਾ ਦੇ ਹੀ, ਕੇਵਲ ਨਾਮ ਲਿਖੇ ਹਨ, ਉਸ ਤਰਾਂ ਤਾਂ ਹਜਾਰਾ ਹੀ, ਸਰਦਾਰਾ ਨੇ, ਤੇ ਸੰਤਾ ਨੇ, ਉਨਾ ਪਾਸੋਂ ਵਿਦਿਆ ਪੜੀ, ਤੇ, ਵਿਦਵਾਨ ਹੋ ਗਏ, ਉਨਾ ਸਭਨਾ ਦਾ ਲਿਖਣਾ ਮੁਸ਼ਕਿਲ ਹੈ।

ਪਹਿਲਾ ਆਪ ਜੀ, ਘੇ ਮੰਡੀ ਰਿਹਾ ਕਰਦੇ ਸਨ, ਫੇਰ ਸੰਤ ਪ੍ਰਤਾਪ ਸਿੰਘ ਜੀ ਦੀ ਪ੍ਰੇਰਨਾ ਨਾਲ, ਸੰਮਤ ੧੯੬੪. ਬਿਕਰਮੀ ਵਿੱਚ, ਬਾਬਾ ਸਾਹਿਬ ਦੇ, ਚੌਕ ਵਿੱਚ, ਜਗਾ ਖਰੀਦ ਕੇ, ਡੇਰਾ ਬਣਾ ਲਿਆ, ਅਤੇ ਇਥੇ ਹੀ, ਸੰਤ ਪ੍ਰਤਾਪ ਸਿੰਘ ਜੀ, ਨੂੰ, ਅਤੇ ਆਪ ਜੀ ਨੇ, ਅਪਣੇ ਮਾਲੂਵਾਲ ਵਾਲੇ, ਗੁਰ ਭਾਈ ਖੜਗ ਸਿੰਘ ਜੀ ਨੂੰ ਵੀ, ਆਪਣੇ ਪਾਸ ਸੱਦ ਲਿਆ-ਇਸ ਤਰਾਂ ਇਹ ਅਸਥਾਨ ਬਣਾ ਕੇ, ਇਥੇ ਹੀ ਦਸਮ ਗ੍ਰੰਥ ਆਦਿਕ, ਗ੍ਰੰਥਾ ਦੀ ਕਥਾ ਕਰਦੇ ਰਹੇ, ਅਤੇ ਅਨੇਕਾ ਵਿਦਿਆਰਥੀਆ ਨੂੰ, ਲਗਾਤਾਰ ੪੦ ਸਾਲ ਤਕ, ਦਸਮ ਗ੍ਰੰਥ ਦੀ ਸੰਪ੍ਰਦਾਈ ਅਰਥਾ ਦੀ ਕਥਾ ਕਰਦਿਆਂ ਹੋਇਆ, ਸੰਮਤ ੧੯੭੦ ਬਿਕਰਮੀ ਦੇ, ਦੋ ਫੱਗਣ, ਵਦੀ ਤੀਜ ਨੂੰ, ਬ੍ਰਹਮ ਲੀਨ ਹੋ ਗਏ।

ਸੰਤ ਗਿਆਨੀ, ਬਖਸ਼ੀਸ਼ ਸਿੰਘ ਜੀ ਦੇ ਸ਼ਿਸ਼, ਸੰਤ ਬਾਬਾ ਰਣ ਸਿੰਘ ਜੀ — ਸੰਤ ਬਾਬਾ ਰਣ ਸਿੰਘ ਜੀ ਦਾ ਜਨਮ, ਜੈਤੋ ਨੇੜੇ, ਪਿੰਡ ਕਰੀਰ ਵਾਲੀ ਵਿੱਚ ਹੋਇਆ, ਜਦ ਇਹ ਅਜੇ ਛੇ ਸਤ ਦਿਨ ਦੇ ਹੀ ਹੋਏ ਸਨ, ਤਦ ਪਿੰਡ ਵਿੱਚ ਉੱਚ ਹਸਤੀ ਦੇ ਮਾਲਕ, ਇਕ ਸੰਨਿਆਸੀ ਮਹਾਤਮਾ ਰਹਿੰਦੇ ਸਨ, ਓਹ ਘਰ ਵਿੱਚ ਆਏ, ਅਤੇ ਬੱਚੇ ਦੀ ਦਾਦੀ ਨੂੰਕਹਿ ਕੇ, ਬੱਚੇ ਨੂੰ ਅੰਦਰੋ ਮੰਗਵਾ ਕੇ, ਅਪਣੇ ਹੱਥ ਵਿੱਚ ਚੁੱਕ ਕੇ ਕਿਹਾ, ਕਿ ਹੇ ਮਾਈ! ਇਹ ਤੇਰਾ ਪੋਤਰਾ ਤਾਂ, ਸਾਡਾ ਹੀ ਹੈ, ਇਸਦੇ ਮਸਤਕ ਦੀ ਰੇਖਾ ਗ੍ਰਹਸਤੀਆ ਵਾਲੀ ਨਹੀ ਹੈ, ਇਸ ਨੇ ਤਾਂ ਸੰਤਾ ਸਾਧਾ ਦਾ ਹੀ ਸੰਗ ਕਰਨਾ ਹੈ।

ਜਦ ਇਹ ਪੰਦਰਾ ਸੋਲਾ ਸਾਲ ਦੇ ਹੋਏ, ਤਦ ਸੰਮਤ ੧੯੬੫ ਵਿੱਚ, ਘਰੋ ਉਪ੍ਰਾਮ ਹੋ ਕੇ ਧਾਰਮਿਕ ਵਿਦਿਆ ਪੜਨ ਲਈ, ਅੰਮ੍ਰਿਤਸਰ ਨੂੰ ਤੁਰ ਪਏ, ਅਤੇ ਕਿਸੇ ਨੂੰ ਪੁੱਛਿਆ ਕਿ ਅੰਮ੍ਰਿਤਸਰ ਵਿੱਚ ਧਾਰਮਿਕ ਵਿਦਿਆ ਪੜਨ ਲਈ ਕੇਹੜੀ ਚੰਗੀ ਜਗਾ ਹੈ, ਤਾਂ ਉਸਨੇ ਕਿਹਾ, ਓਥੇ ਤੂੰ ਠਾਕਰਾਂ ਦੇ ਡੇਰੇ ਚਲਾ ਜਾਈਂ, ਪਰ ਅੰਮ੍ਰਿਤਸਰ ਪਹੁੰਚ ਕੇ ਇਸ਼ਨਾਨ ਆਦਿ ਕਰਕੇ-ਠਾਕੁਰਾਂ ਦਾ ਡੇਰਾ ਤਾਂ ਭੁਲ ਗਏ, ਪੁੰਛੂ ਪੁੱਛ ਲਿਆ ਕਿ ਠਾਕਰਦੁਆਰਾ ਕਿੱਥੇ ਹੈ, ਤਾਂ ਦੱਸਣ ਵਾਲੇ ਨੇ ਕਿਹਾ ਓਹੁ ਤਾਂ ਘੇ ਮੰਡੀ ਵਿੱਚ ਹੈ, ਤਾਂ ਆਪ ਜੀ ਪੁੱਛਦੇ ਪੁਛਾਂਦੇ ਓਥੇ ਚਲੇ ਗਏ ਅਤੇ ਕੁਦਰਤੀ ਮਹਾਪੁਰਸ਼ ਸੰਤ ਬਖਸ਼ੀਸ਼ ਸਿੰਘ ਜੀ, ਠਾਕੁਰਦੁਆਰੇ ਦੇ ਇਕ ਕਮਰੇ ਵਿੱਚ ਰਹਿੰਦੇ ਸਨ, ਓਥੇ ਹੀ ਬੈਠੇ ਹਕੈਤਾ ਦੀ ਸੰਥਿਆ ਕਰਾ ਰਹੇ ਸਨ ਜਦ ਉਨਾ ਨੂੰ, ਨਮਸਕਾਰ ਕਰਕੇ ਬੈਠ ਗਏ, ਤਦ ਮਹਾਪੁਰਖਾ ਨੇ, ਆ ਬਈ ਮਹਾਪੁਰਖਾ! ਰਾਜ਼ੀ ਖੁਸ਼ੀ ਹੈਂ, ਕੋਈ ਜਲ ਪਾਣੀ ਦੀ ਸੇਵਾ ਦਸ, ਜੇ ਪਿਆਸ ਲੱਗੀ ਹੈ ਤਾਂ ਸਰਦਾਈ ਬਣਾ ਦੇਈਏ,-ਇਤਨੇਕੁ ਮਹਾਪੁਰਖਾ ਦੇ ਬਚਨ ਸੁਣਕੇ-ਸੰਤ ਬਾਬਾ ਰਣ ਸਿੰਘ ਜੀ ਕਹਿੰਦੇ ਹੁੰਦੇ ਸਨ, ਕਿ ਮੇਰੀ ਬੇਵਾਕਫੀ ਅਤੇ ਪ੍ਰਦੇਸ਼ ਦੀਬੇਚੈਨੀ, ਝਟਪਟ ਮਿੱਟ ਗਈ, ਕਿਉਂਕਿ ਹਾਲਾਂਕਿ ਮੇਰੀ ਅਵਸਥਾ ਛੋਟੀ ਸੀ, ਅਤੇ ਰਹਿਣੀ ਬਹਿਣੀ ਵੀ ਜੱਟਾ ਵਾਲੀ ਸੀ,-ਪਰ ਮਹਾਂਪੁਰਸ਼ਾ ਨੇ ਬੈਠਣ ਸਾਰ ਇਸ ਤਰਾਂ ਪੁੱਛਿਆ ਜਿਵੇਂ ਕਿ ਮੈਂ ਪਹਿਲਾ ਹੀ ਵਾਕਫ ਹੁੰਦਾ ਹਾਂ।

ਫੇਰ ਪਾਸ ਬਿਠਾ ਕੇ ਪੁੱਛਿਆ ਕਿਉ ਬਈ ਮਹਾਪੁਰਖਾ! ਤੂੰ ਕਿੱਥੋ ਕੁ ਆਇਆ ਹੈ, ਅਤੇ ਏਥੇ ਕਿਸ ਤਰਾਂ ਦਰਸ਼ਨ ਦਿੱਤੇ ਨੇ, ਮੈ ਕਿਹਾ ਮਹਾਰਾਜ ਜੀ! ਮੈ ਮਾਲਵੇ ਦੇਸ਼ ਵਿੱਚੋਂ ਧਾਰਮਿਕ ਵਿੱਦਿਆ ਪੜਨ ਲਈ ਆਇਆ ਹਾਂ, ਮਹਾਪੁਰਖਾ ਨੇ ਕਿਹਾ-ਕੋਈ ਮੰਦ ਕਰਮ, ਚੋਰੀ ਯਾਰੀ, ਯਾ ਖ਼ੂਨ ਖਰਾਬਾ ਕਰਕੇ ਤਾਂ ਨਹੀ ਆਇਆ, ? ਮੈ ਕਿਹਾ,ਏਹੋ ਜਿਹਾ ਕੋਈ ਵੀ ਆਦਮੀ, ਮੇਰੇ ਪਿੰਡ ਵਿੱਚ ਨਹੀ ਹੈ, ਫੇਰ ਕਿਹਾ ਤੂੰ ਘਰਦਿਆ ਨਾਲ ਲੜਭਿੜ ਕੇ ਤਾਂ ਨਹੀ ਆਇਆ ?-ਤੂੰ ਘਰੋ ਅਉਣ ਦੀ ਸਾਰੀ ਸਹੀ ਗਲ ਦੱਸੇਂਗਾ, ਤਾਂ ਤੂੰ ਸਾਡੇ ਪਾਸੋ ਪੜ ਸਕੇਂਗਾ, ਨਹੀ ਤਾਂ ਕਿਸੇ ਹੋਰ ਜਗਾ ਚਲਿਆ ਜਾ, ਮੈ ਕਿਹਾ ਮੇਰੇ ਘਰ ਦਾ ਧਾਰਮਿਕ ਵਾਤਾਵਰਨ ਹੈ, ਮੈ ਤਾ ਸਿਰਫ ਧਾਰਮਿਕ ਵਿੱਦਿਆ ਹੀ ਪੜਨ ਆਇਆ ਹਾਂ-ਫੇਰ ਬਹੁਤ ਸਾਰੇ ਬਚਨ ਕਰਨ ਤੋਂ ਬਾਦ ਕਹਣ ਲੱਗੇ, ਬਈ ਗੁਰਮੁਖਾ! ਅਪਣੇ ਦਿਲ ਵਿੱਚ ਵਿਚਾਰ ਕੇ ਦੇਖ ਲੈ, ਜੇਕਰ ਵਿਸ਼ੈ ਰਸਾ ਤੋਂ, ਮਨ ਨੂੰ ਮੋੜ ਕੇ, ਭਜਨ ਤੇ ਸੇਵਾ ਵਿੱਚ ਲਾ ਸਕਦਾ ਹੈ ਤਾਂ ਠੀਕ ਹੈ, ਨਹੀ ਤਾਂ ਅਪਣੇ ਘਰ ਨੂੰ ਚਲਿਆ ਜਾ।

ਮੈ ਕਿਹਾ ਮਹਾਰਾਜ ਜੀ! ਮੈ ਤਾਂ ਆਪ ਜੀ ਦੀ ਸਰਨ ਵਿੱਚ ਆ ਗਿਆ ਹਾਂ, ਆਪ ਜੀ ਮੇਰੇ ਤੇ ਕ੍ਰਿਪਾ ਕਰੋ, ਮੈਨੂੰ ਤਾਂ ਹੋਰ ਕੁੱਛ ਨਹੀਂ ਸੁੱਝਦਾ, ਤਾਂ ਸੰਤਾ ਨੇ ਕਿਹਾ ਅੱਛਾ ਪ੍ਰਮੇਸ਼੍ਵਰ ਤੇਰੇ ਤੇ ਕ੍ਰਿਪਾ ਕਰੇ, ਮਨ ਨੂੰ ਪਵਿਤ੍ਰ ਬਣਾ ਕੇ ਰਹਿਣਾ, ਜਦ ਸੇਵਾ ਕਰਦਿਆ ਕੁਛ ਸਮਾ ਬੀਤ ਗਿਆ, ਤਦ ਵਿਚਾਰ ਸਾਗਰ, ਪੋਖਸ਼ ਪੰਥ, ਆਦਿ ਵੇਦਾਂਤ ਦੇ ਗ੍ਰੰਥ, ਅਤੇ ਹੋਰ ਵੀ ਬਹੁਤ ਸਾਰੀ ਵਿਦਿਆ, ਪੜਾਈ, ਤੇ ਅਪਣੇ ਚਰਨਾ ਦੀ ਸੇਵਾ ਵਿੱਚ ਰੱਖਿਆ ਉਨਾ ਦੇ ਚਰਨਾ ਵਿੱਚ ਰਹਿਦਿਆਂ ਅਨੇਕ ਤਰਾਂ ਦੇ ਲਾਭ ਹੋਇ, ਮਨ ਨਿਸ਼ਚਿੰਤ ਰਹਿਣ ਲਗ ਪਿਆ ਭਜਨ ਵਿੱਚ ਚਿਤ ਲਗ ਗਿਆ, ਮਨ ਅਤੀ ਸੰਤੋਸ਼ੀ ਬਣ ਗਿਆ—ਸੰਤ ਬਾਬਾ ਰਣ ਸਿੰਘ ਅਤੀਅੰਤ ਠੰਢੇ ਸੁਭਾਵ ਵਾਲੇ ਸਨ, ਕਦੇ ਵੀ

ਉਨਾ ਨੂੰ ਗੁੱਸਾ ਨਹੀ ਸੀ ਆਉਂਦਾ,—ਸਵੇਰ ਵੇਲੇ ਮਧੂਕੜੀ ਆਉਂਦੀ ਸੀ ਰਾਤ ਨੂੰ ਲੰਗਰ ਪਕਦਾ ਸੀ, ਜਿਤਨਾ ਚਿਰ ਬਾਬਾ ਜੀ ਦਾ ਸਰੀਰ ਰਿਹਾ ਲੰਗਰ ਇਸੇ ਤਰਾ ਚਲਦਾ ਰਿਹਾ, ਡੇਰੇ ਵਿਚ ਅਨੇਕਾ ਨੇ ਰਹਿ ਕੇ ਵਿਦਿਆ ਪੜੀ, ਤੇ ਪੜ ਕੇ ਚਲੇ ਗਏ, ਸਰੀਰ ਦੇ ਅੰਤ ਸਮੇ, ਪਿੰਡ ਕਰੀਰ ਵਾਲੀ ਵਿੱਚ ਜਾ ਕੇ ਗੁਰ ਪੁਰੀ ਸਿਧਾਰ ਗਏ।

ਸੰਤ ਬਾਬਾ ਰਣ ਸਿੰਘ ਜੀ ਦੇ ਸ਼ਿਸ਼, ਸੰਤ ਗਿਆਨੀ ਗੁਰਬਚਨ ਸਿੰਘ ਜੀ - ਆਪ ਬੜੇ ਸੁਯੋਗ ਵਿੱਦਵਾਨ, ਅਤੇ ਸ਼ਸ਼ਤ੍ਰ ਵਿੱਦਿਯਾ ਦੇ ਬੜੇ ਧਨੀ ਸਨ, ਆਪ ਜੀ ਕੁਛ ਸਮਾ ਸੰਤ ਬਾਬਾ ਗੁਰਬਚਨ ਸਿੰਘ ਖਾਲਸਾ ਜੀ ਦੇ ਜਥੇ ਵਿੱਚ ਪੜਦੇ ਰਹੇ, ਤੇ ਜਥੇ ਦੇ ਸਿੰਘਾ ਨੂੰ ਸ਼ਸ਼ਤ੍ਰ ਵਿਦਿਆ ਵੀ ਸਿਖਾਉਂਦੇ ਰਹੇ, ਅਤੇ ਫੇਰ ਅੰਮ੍ਰਿਤਸਰ ਰਹਿ ਕੇ ਗਿਆਨੀ ਪਾਸ ਕੀਤੀ, ਅਤੇ ਸੰਤ ਮੁਖਿਤਿਯਾਰ ਸਿੰਘ ਸਾਰੰਗ ਜੀ ਵੀ ਜਥੇ ਵਿੱਚ ਧਾਰਮਿਕ ਵਿੱਦਯਾ ਪੜ ਕੇ ਨਾਲ ਹੀ ਅੰਮ੍ਰਿਤਸਰ ਆ ਗਏ, ਅਤੇ ਮਹਾਪੁਰਸ਼ ਸੰਤ ਬਾਬਾ ਰਣ ਸਿੰਘ ਜੀ ਦੀ ਸੇਵਾ ਵਿੱਚ ਰਹਿ ਕੇ ਗਿਆਨੀ ਦੀ ਵਿਦਿਆ ਆਦਿ ਪੜਦੇ ਰਹੇ ਤੇ ਪਾਸ ਕੀਤੀ, ਉਸੇ ਸਮੇ ਮੈ (ਸੰਤ ਕਰਤਾਰ ਸਿੰਘ) ਵੀ ਸੰਤ ਬਾਬਾ ਰਣ ਸਿੰਘ ਜੀ ਦੀ ਸੇਵਾ ਵਿੱਚ ਹਾਜਰ ਹੋ ਕੇ, ਮਧੂਕੜੀ ਲਿਉਣ ਦੀ, ਅਤੇ ਲੰਗਰ ਪਕਾਉਣ ਦੀ ਸੇਵਾ ਕਰਦਾ ਰਿਹਾ, ਅਤੇ ਵਿਦਿਆ ਸੱਤੋ ਵਾਲੀ ਗਲੀ ਵਿੱਚ ਜਾ ਕੇ, ਸੰਤ ਗਿਆਨੀ ਅਮੀਰ ਸਿੰਘ ਜੀ ਤੋਂ ਪੜੀ, ਜਦ ਦਸਮ ਗ੍ਰੰਥ ਦੇ ਅਰਥ ਪੜ ਰਿਹਾ ਸੀ, ਓਦੋ ਮੇਰੇ ਚਿੱਤ ਵਿਚ ਆਉਂਦਾ ਹੁੰਦਾ ਸੀ ਕਿ ਇਹ ਸੰਪ੍ਰਦਾਈ ਅਰਥ, ਜੋ ਮਹਾਪੁਰਸ਼ਾਂ ਨੇ ਸਾਂਭ ਕੇ ਰੱਖੇ ਹੋਏ ਹਨ, ਇਹ ਹਮੇਸ਼ਾ, ਕਾਇਮ ਰਖਣ ਲਈ, ਲਿਪੀ ਬਦ ਕਰਕੇ ਰੱਖਣੇ ਚਾਹੀਦੇ ਹਨ, ਤਦ ਹੀ ਇਹ ਕਾਇਮ ਰਹਿ ਸਕਣਗੇ, ਕਿਉਂਕਿ ਅੱਗੇ ਕੋਈ ਮੁਸ਼ਕਿਲ ਨਾਲ ਹੀ ਇਨਾ ਅਰਥਾਂ ਨੂੰ ਸੁਣ ਸਕੇਗਾ, ਕਾਰਨ ਇਹ ਕਿ, ਅਗੇ ਇਹ ਸੰਪ੍ਰਦਾਈ ਸਿਲਸਿਲਾ ਬਿਖਰਦਾ ਜਾ ਰਿਹਾ ਹੈ-ਇਸੇ ਆਸ਼ੇ ਨੂੰ ਲੈ ਕੇ, ਮੈ ਜਾਪੁ ਸਾਹਿਬ ਜੀ ਦੇ ਸੰਪ੍ਰਦਾਈ ਅਰਥਾ ਨੂੰ ਲਿਖਣ ਦਾ ਮਨ ਬਣਾ ਲਿਆ, ਅਤੇ ਅਜ ਤੋਂ ਚਾਲੀ ਕੁ ਸਾਲ ਪਹਿਲੇ ਹੀ ਲਿਖ ਕੇ ਰੱਖ ਛੱਡੇ, ਪ੍ਰੰਤੂ ਛਪਾ ਨ ਸਕਿਆ, ਹੁਣ ਕਈ ਸੰਤਾ ਮਹਾਤਮਾ ਦੇ ਜਿਆਦਾ ਹੀ ਕਹਿਣ ਕਰਕੇ ਛਪਾ ਰਿਹਾ ਹਾਂ, ਅਤੇ ਜਿਸ ਤਰਾਂ ਦੇ ਜਾਪੁ ਸਾਹਿਬ ਦੇ ਅਰਥ ਸੁਣੇ ਸੀ, ਉਨਾ ਨੂੰ ਹੀ ਵਿਸਥਾਰ ਨਾਲ, ਜਿਵੇਂ, ਕਿ ਸ਼ਬਦਾ ਦੀ ਵਿਯੁਤਪੱਤੀ, ਕਿ ਇਹ ਸ਼ਬਦ ਕਿਸ ਭਾਸ਼ਾ ਦਾ ਹੈ ਕਿਸ ਤਰਾ ਬਣਿਆ ਹੈ, ਯਾ ਕ੍ਰਿਆ, ਸੰਗਯਾ ਹੈ, ਵਿਸ਼ੇਸ਼ਣ ਹੈ, ਅਤੇ ਅਰਥ ਦਾ ਭਾਵ ਕੀ ਹੈ, ਉਸ ਪਰ ਪ੍ਰਮਾਣ ਦੇਣ ਦੀ ਕੋਸ਼ਸ਼ ਕੀਤੀ ਹੈ ਅਤੇ ਜਿਤਨੇ ਵੀ ਅਰਥ ਸੰਪ੍ਰਦਾਇ ਵਿਚ ਕਰਦੇ ਸਨ, ਸਾਰਿਆ ਨੂੰ ਲਿਖਣ ਦੀ ਕੋਸ਼ਸ਼ ਕੀਤੀ ਹੈ, ਅਤੇ ਕਿਤੇ ਕਿਤੇ ਸਾਖੀਆ ਵੀ ਲਿਖੀਆ ਹਨ, ਜੇਕਰ ਉਪ੍ਰੋਕਤ ਲਿਖਤ ਵਿੱਚ, ਚੰਗਾ ਹੈ ਓਹੁ ਸੰਪ੍ਰਦਾਈ ਮਹਾਪੁਰਖਾ ਦਾ ਹੈ, ਅਤੇ ਜੋ ਇਸ ਵਿੱਚ, ਗਲਤੀ ਰਹਿ ਗਈ ਹੋਵੇ, ਯਾ ਭੁਲਚੁਕ ਹੋ ਗਈ ਹੋਵੇ, ਓਹੁ ਮੇਰੀ ਹੈ, ਉਸਦੀ ਮੈ, ਸਭ ਤੋ ਖਿਮਾ ਮੰਗਦਾ ਹਾਂ।

ਮਿਤੀ-

ਲੇਖਕ :—

੧੦-੧੨-੨੦੧੦

**ਸੰਤ ਕਰਤਾਰ ਸਿੰਘ**
ਪਿੰਡ ਕੰਗ ਸਾਹਬੂ
ਜਿਲਾ ਜਲੰਧਰ।



ਲੇਖਕ :- ਸੰਤ ਕਰਤਾਰ ਸਿੰਘ, ਕੰਗ ਸਾਹਬੂ

## {ਚਾਰ ਸ਼ਬਦ}

ਜਾਪੁ—

ਇਹ ਰਚਨਾ ਛੰਦ ਵਿਧਾਨ ਵਿੱਚ ਪੂਰਨ ਹੈ। ਜਾਪੁ ਵਿੱਚ **੧੦ ਛੰਦ** — ਛਪੈ, ਭੁਯੰਗ ਪ੍ਰਯਾਤ, ਚਾਚਰੀ, ਰੁਆਲ, ਭਗਵਤੀ, ਚਰਪਟ, ਮਧੁਭਾਰ, ਰਸਾਵਲ, ਹਰਿਬੋਲਨਾ, **ਤੇ ਏਕ ਅਛਰੀ ਛੰਦ,** ਵਧੇਰੇ ਬੀਰਰਸੀ ਹਨ। ਇਨਾ ਵਿੱਚੋਂ ਕਈ ਛੰਦ, ਦੁਬਾਰੇ ਵਰਤੇ ਗਏ ਹਨ। ਜਾਪੁ ਦੀ **ਭਾਸ਼ਾ ਨ ਬ੍ਰਿਜ,** ਨ ਸਾਧੂਕੜੀ, ਸੱਗੋਂ ਸੰਸਕ੍ਰਿਤ, ਅਰਬੀ, ਫਾਰਸੀ, ਮਿਲਗੋਭਾ ਹੈ, ਜਿਥੇ ਹਿੰਦੀ ਦਾ ਰੂਪ '॥ ਕਰੁਣਾਲਯ ਹੈ॥ ਅਰਿ ਘਾਲਯ ਹੈ॥' ਓਥੇ '॥ ਗਨੀਮੁਲ ਸ਼ਿਕਸਤੈ॥ ਗਰੀਬੁਲ ਪ੍ਰਸਤੈ॥' ਅਰਬੀ ਫਾਰਸੀ ਦੀ ਰੰਗਤ ਵੀ ਹੈ। ਜਾਪੁ ਦਾ ਪਹਿਲਾ ਛਪੈ, ਸਾਰੀ ਰਚਨਾ ਦਾ ਸਾਰ ਹੈ॥

ਭਾਰਤੀਯ ਵਿਚਾਰਧਾਰਾ ਅਨੁਸਾਰ, ਜਾਪੁ ਵਿੱਚ ਦੋ ਨਾਮ ਨਿਰਗੁਣ ਤੇ ਸਰਗੁਣਾ ਦਾ ਸੰਕੇਤ ਹੈ। ਗੁਰੂ ਜੀ ਨੇ ਪ੍ਰਮਾਤਮਾ ਦੇ ਨਿਰਗੁਣ ਸਰੂਪ ਤੇ ਜੋਰ ਦਿੱਤਾ ਹੈ, ਪਰ ਸਰਗੁਣ ਤੋਂ ਵੀ ਮੁਖ ਨਹੀ ਮੋੜਿਆ। ਨਿਰਗੁਣ ਅਫੁਰ ਸਰੂਪ ਹੈ, ਤੇ ਸਰਗੁਣ ਸਫੁਰ ਰੂਪ ਹੈ। ਵੇਦਾਂਤ ਨੇ ਅਫੁਰ ਤੋਂ ਬ੍ਰਹਮ, ਤੇ ਸਫੁਰ ਤੋਂ ਈਸ੍ਵਰ ਤਸੱਵਰ ਕੀਤਾ ਹੈ। ਜਾਪੁ ਨਿਰਗੁਣ ਤਤ ਦੀ ਬਹੋਲਤਾ ਸਹਿਤ, ਉਸਦੇ ਕਰਮ ਨਾਮਾਂ ਦਾ ਵੀ ਭੰਡਾਰ ਹੈ। ਇਹ ਪ੍ਰਭੂ ਚਿੰਤਨ, ਸਿਫਤ ਤੇ ਸਿਮਰਣ ਭਰਪੂਰ ਰਚਨਾ ਹੈ। ਜਾਪੁ ਗੁਰੂ ਦਾ ਦਰਸ਼ਨ ਹੈ। ਇਸ ਵਿੱਚ, ਦਾਰਸ਼ਨਿਕ ਤੱਤਾਂ ਦੀ ਮਹਾਨਤਾ, ਥਾਂ ਪ੍ਰਥਾ ਝਲਕ ਰਹੀ ਹੈ। ਭਾਂਵੇ ਦਰਸ਼ਨ ਦਾ ਆਧਾਰ ਅਦ੍ਵੈਤਵਾਦ ਹੈ, ਇਸ ਦੀ ਸਮੁੱਚੀ ਸਮੱਗ੍ਰੀ ਵਿੱਚ ਦਾਰਸ਼ਨਿਕ ਪ੍ਰਭਾਵ ਹੈ। ਗੁਰਮਤਿ ਵੇਦਾਂਤ ਨਿਰਹੌਂ ਦੀ ਅਵਸਥਾ ਦਸਦਾ ਹੈ। ਜਾਪੁ ਵਿੱਚ ਅਦ੍ਵੈਤਵਾਦ ਪੂਰੀ ਤਰਾਂ ਮੌਜੂਦ ਹੈ। ਸੰਕਰਾਚਾਰਯ ਨੇ ਪ੍ਰਮਾਤਮਾ ਨੂੰ ਨਿਰਚਿੰਨ ਆਦਿ ਕਿਹਾ ਹੈ, ਗੁਰੂ ਜੀ 'ਚਕ੍ਰ ਚਿਹਨ ਅਰੁ ਬਰਨ ਜਾਤਿ, ਅਰੁ ਪਾਤਿ ਨਹਿਨ ਜਿਹ' ਦਸ ਕੇ ਇਸੇ ਦੀ ਹੀ ਪੁਸ਼ਟੀ ਕਰਦੇ ਹਨ। ਜਾਪੁ ਵਿੱਚ ਪਾਰਬ੍ਰਹਮ ਦੇ ਜਾਤਿ ਸਰੂਪ ਦਾ ਕਥਨ ਹੈ—

ਸਦਾ ਸਚਦਾਨੰਦ ਸਰਬੰ ਪ੍ਰਣਾਸੀ॥ ਅਨੂਪੇ ਅਰੂਪੇ ਸਮਸਤੁਲ ਨਿਵਾਸੀ॥

ਜਾਪੁ ਦਸਮ ਗ੍ਰੰਥ ਪੰ : ੩

ਸਦਾ ਸਚਦਾਨੰਦ ਸਤ੍ਰੰ ਪ੍ਰਣਾਸੀ॥ ੧੬੭॥ ਦਸਮ ਗ੍ਰੰਥ ਪੰ : ੩.

ਐਸੇ ਪ੍ਰਭੂ ਨਾਮਾ ਦੇ ਕੋਸ਼ ਰੂਪ 'ਜਾਪੁ' ਦਾ, ਸਤਿਕਾਰਯੋਗ ਸੰਤ ਕਰਤਾਰ ਸਿੰਘ ਜੀ ਕੰਗ ਸਾਹਬੁ ਨੇ ਬੜੇ ਅਲੌਕਿਕ ਅਰਥ ਭਾਵਾਂ ਵਿੱਚ, ਵਿਸ਼ਾਲ ਸਟੀਕ ਕੀਤਾ ਹੈ। ਇਹ ਸਟੀਕ 'ਜਾਪੁ ਸਾਹਿਬ ਅਰਥ ਪ੍ਰਬੋਧ' ਨਾਮ, ਤੇ ਬਹੁਤ ਸੁੰਦਰ ਸ਼ੈਲੀ ਵਿਚ ਅੰਕਿਤ ਹੈ। ਇਸ ਟੀਕੇ ਵਿੱਚ ਕਈ ਕਈ ਅਰਥ ਦੇ ਕੇ, ਨਾਲ ਪ੍ਰਮਾਣ ਵੀ ਉਪਸਥਿਤ ਕਰਕੇ ਅਰਥ ਦੀ ਮਹਾਨਤਾ ਨੂੰ ਚਾਰ ਚੰਨ ਲਾਇ ਹਨ। ਜਾਪੁ ਦਾ ਇਹ ਸਟੀਕ ਅਦਭੁਤ ਗੰਭੀਰ, ਭਾਵ ਪੂਰਤ ਤੇ ਢੁਕਵੇ ਦ੍ਰਿਸ਼ਟਾਤਾਂ (ਸਾਖੀਆ) ਨਾਲ, ਹੋਰ ਵੀ ਸੁਣੱਖਾ ਬਣਾ ਦਿੱਤਾ ਹੈ। ਅਰਥ ਸ਼ੈਲੀ ਟਕਸਾਲੀ ਹੈ। ਆਮਤੌਰ ਤੇ ਇਕ ਅਰਥ ਹੀ ਕੀਤਾ ਜਾਂਦਾ ਹੈ ਪਰ ਸੰਤ ਜੀ ਨੇ, ਅਰਥ, ਪਦਾਂ ਦੀ ਵਿਯੁਤਪਤੀ ਸਹਿਤ ਕਈ ਅਰਥ, ਓਹੁ ਵੀ ਸਹੀ ਢੁਕਦਿਆਂ ਪ੍ਰਮਾਣਾਂ ਦੀ ਕਸਵੱਟੀ ਤੇ ਲਾਕੇ ਖੋਜ ਪੂਰਤ ਬਣਾ ਦਿੱਤੇ ਹਨ।

ਸੰਤ ਜੀ ਦੀ ਵਿਦਿਅਕ ਯੋਗਤਾ-

ਸੰਤ ਕਰਤਾਰ ਸਿੰਘ ਜੀ, ਮੇਰੇ ਪੜਨ ਕਾਲ ਵਿੱਚ ਖਾਲਸਾ ਪੰਥ ਦੇ ਮਹਾਨ ਗੁਰਮਤਿ ਵਿੱਦਵਾਨ, ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਭਿੰਡਰਾ ਵਾਲਿਆ ਦੇ ਜਥੇ ਵਿੱਚ, ਕੁਛ ਸਮਾ ਰਹਿ ਕੇ ਪੜਦੇ ਰਹੇ। ਪਰ ਬਹੁਤਾ ਸਮਾ, ਅੰਮ੍ਰਿਤਸਰ ਵਿੱਚ ਸ਼ਾਂਤੀ ਸਰੂਪ ਮਹਾਨ ਵਿਦਵਾਨ ਸੰਤ ਗਿਆਨੀ ਅਮੀਰ ਸਿੰਘ ਜੀ, ਗਲੀ ਸੱਤੋ

ਵਾਲੀ ਵਿੱਚ, ਟਕਸਾਲੀ ਗੁਰਮਤਿ ਅਰਥ ਵਿਦਿਆ ਪੜਦੇ ਰਹੇ। ਆਪ ਜੀ ਨੇ ਆਦਿ ਤੇ ਦਸਮ ਗ੍ਰੰਥ ਤੋਂ ਇਲਾਵਾ, ਖਟ ਦਰਸ਼ਨ, ਤੇ ਵੇਦਾਂਤ ਦੀ ਖੋਜ ਕੀਤੀ। ਆਪ ਨੇ ਭਾਸ਼ਾ ਦੇ ਵਿਚਾਰ ਸਾਗਰ, ਤਤਵਾਨ ਸਿਧਾਨ, ਮੋਖਸ਼ ਪੰਥ, ਤੇ ਬ੍ਰਿਤੀ ਪ੍ਰਭਾਕਰ, ਤੇ ਸੰਸਕ੍ਰਿਤ ਦੇ ਵਿਆਕਰਣ ਨੂੰ ਪੰਚ ਸੰਧੀ ਤਕ ਗ੍ਰਹਣ ਕੀਤਾ। ਵੇਦ ਪੁਰਾਣ ਉਪਨਿਸ਼ਧ ਆਦਿ ਨੂੰ ਪੜ ਕੇ ਵਿਦਿਅਕ ਯੋਗਤਾ ਵਿੱਚ ਵਾਧਾ ਕੀਤਾ। ਆਪ ਜੀ ਭਾਵੇਂ ਕਥਾ ਵਰਤਾ ਨਹੀਂ ਕਰਦੇ, ਪਰ ਗੁਣ ਗ੍ਰਾਹਕ ਪਾਠਕ ਨੂੰ ਵਿਦਿਆ ਪੜਾ ਦਿੰਦੇ ਹਨ। ਆਪ ਨੇ ਹੋਰ ਮੱਤਾਂ ਦੇ ਸਿਧਾਂਤ ਵੀ ਲੋੜ ਅਨੁਸਾਰ ਵਿਚਾਰਨਾ ਕੀਤੇ ਹਨ। ਵਰੋਸਾਏ—

ਸੰਤ ਜੀ ਨੇ ਨੁਰੰਗਾਬਾਦ ਨਿਰਮਲ ਪੱਧਤੀ ਤੋਂ ਚਲਦੇ ਆਏ, ਸ਼ਾਂਤ ਰਸ ਵਿੱਚ, ਤੇ ਨਾਮ-ਰਸੀਏ ਸੰਤ ਬਾਬਾ ਰਣ ਸਿੰਘ ਜੀ, ਡੇਰਾ ਬਾਬਾ ਖੜਗ ਸਿੰਘ, ਚੌਕ ਬਾਬਾ ਸਾਹਿਬ ਅੰਮ੍ਰਿਤਸਰ ਤੋਂ ਗੁਰਸ਼ਿਸ਼ ਧਾਰਨਾ ਕੀਤੀ। ਆਪਕਾਫੀ ਸਮਾਂ ਮਹੰਤ ਗੁਰਬਚਨ ਸਿੰਘ ਜੀ ਨਾਲ, ਮੇਰੇ ਹੁੰਦਿਆ ਰਹਿੰਦੇ ਰਹੇ। ਕੁਛ ਸਮਾ ਜੰਡੂ ਸਿੰਘਾ ਵਿੱਚ, ਤੇ ਜਿੰਦਗੀ ਦਾ ਬਹੁਤ ਹਿੱਸਾ ਕੰਗ-ਸਾਹਬੂ ਵਿੱਚ ਕੁਟੀਆ ਬਣਾ ਕੇ ਨਿਵਾਸ ਕੀਤਾ, ਜਿਸਦਾ ਹੁਣ ਨਾਮ, ਵਿਸ੍ਵਕਰਮਾ ਮੰਦਰ ਹੈ।

ਆਪ ਗੁਰਬਾਣੀ, ਦਸਮ ਬਾਣੀ, ਤੇ ਹੋਰ ਗ੍ਰੰਥਾ ਦੀ ਘੋਖ ਕਰਦੇ ਰਹਿੰਦੇ ਹਨ। ਪਰ ਬਹੁਤਾ ਸਮਾ ਭਜਨ ਬੰਦਗੀ ਵਿੱਚ ਲਾਉਦੰ ਹਨ। ਆਯੁਰਵੇਦਿਕ ਤੇ ਹੋਮਿਓ ਪੈਥਿਕ ਚਿਕਿਤਸਾ ਦੇ ਆਪ ਮਾਹਰ ਹਨ, ਪੁੰਨ ਅਰਥ ਦੁਆਈ ਦਿੰਦੇ ਰਹਿੰਦੇ ਹਨ। ਅੱਗੇ ਪਿੱਛੇ, ਤੇ ਹਰ ਕੁੰਭ ਤੇ ਭੰਡਾਰਾ ਕਰਦੇ ਹਨ ਨਿਰਮਲ ਪੰਥ (ਭੇਖ) ਵਿੱਚ ਸਤਿਕਾਰ ਪਾ ਰਹੇ ਹਨ। 'ਜ਼ਾਪੁ ਸਾਹਿਬ ਅਰਥ ਪ੍ਰਬੋਧ' ਗ੍ਰੰਥ ਇਨਾ ਦੀ ਵਿੱਦਿਆ ਦਾ ਪ੍ਰਤੱਖ ਪ੍ਰਮਾਣ ਹੈ। ਇਹ ਗ੍ਰੰਥ ਘਰ ਘਰ, ਤੇ ਹਰ ਲਾਇਬ੍ਰੇਰੀਆਂ ਵਿੱਚ ਹੋਣਾ ਬਹੁਤ ਜਰੂਰੀ ਹੈ। ਜਿਸ ਤੋਂ ਖੋਜੀ ਪਾਠਕ ਜਨ ਪੜ ਕੇ ਅਪਣੀ ਵਿਦਿਆ ਤੇ ਵਾਕਫੀਅਤ ਵਿੱਚ ਵਾਧਾ ਕਰ ਸਕਦੇ ਹਨ। ਮੈ ਇਨਾ ਦੀ ਲਿਖਤ ਛਾਪ ਦਾ ਪੁਰਜ਼ੋਰ ਸ੍ਵਾਗਤ ਕਰਦਾ ਹਾਂ।

ਮਿਤੀ
22-9-2010

**ਗਿਆਨੀ ਮੁਖਤਿਆਰ ਸਿੰਘ ਸਾਰੰਗ**
ਸਾਬਕਾ ਕਥਾ ਵਾਚਕ,
ਗੁਰਦੁਆਰਾ ਭੱਠਾ ਸਾਹਿਬ ਰੋਪੜ।
ਹਾਲ, ਪਿੰਡ ਜਟਾਣਾ ਕਲਾਂ, ਤਹਿਸੀਲ ਸਰਦੂਲ ਗੜ, ਜ਼ਿਲਾ ਮਾਨਸਾ।

# { ਦੋ ਸ਼ਬਦ }

ਸਤਿਗੁਰੂ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਨਿਰਮਲ ਵਿਚਾਰਾਂ ਦੀ ਧਾਰਨੀ, ਨਿਰਮਲ ਸੰਪਰਦਾਇ ਜਗਤ ਵਿਖਿਆਤ ਪ੍ਰਸਿੱਧ ਹੈ। ਪਹਿਲਾਂ ਪਹਿਲ ਇਸ ਸੰਪਰਦਾਇ ਦੇ ਵਿਰੱਕਤ ਸਾਧੂ, ਗੁਰੂ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਵਿਹੰਗਮਾਂ ਦੇ ਰੂਪ ਵਿਚ ਹੀ ਦੇਸ਼ ਵਿਦੇਸ਼ ਦਾ ਰਟਨ ਕਰਦੇ ਹੋਏ, ਕਰਦੇ ਰਹੇ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਨਾਰਸ ਵਿਖੇ ਪੜ੍ਹਨ ਲਈ ਪੰਜ ਸਿੱਖਾਂ ਦੀ ਚੋਣ ਪਾਂਵਟਾਂ ਸਾਹਿਬ ਦੀ ਧਰਤੀ ਤੇ ੧੬੮੬ ਈਸਵੀ ਵਿਚ ਕੀਤੀ, ਤਾਂ ਇਨ੍ਹਾਂ ਬਿਰਕੱਤ ਮਹਾਂਪੁਰਖਾਂ ਵਿਚੋਂ ਹੀ ਤਿਆਗ-ਵੈਰਾਗ-ਗੁਰੂ ਭਗਤੀ ਅਨੁਰਾਗੀ ਗੁਰੂ ਜੀ ਦੇ ਹੁਕਮਾਂ ਦੀ ਪਾਲਣਾ ਕਰਨ ਵਾਲੇ, ਸਾਦੇ ਤੀਖਣ ਬੁੱਧੀ ਵਾਲੇ ਪੰਜ ਨਿਰਮਲੇ ਮਹਾਂਪੁਰਖਾਂ ਦੀ ਚੋਣ ਹੋਈ। ਗੁਰੂ ਜੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਬਨਾਰਸ ਵਿਚ, ਬੇਦਾਂ ਤੇ ਭਾਰਤ ਦੀ ਪੁਰਾਤਨ ਸੰਸਕ੍ਰਿਤੀ ਦਾ ਅਧਿਐਨ ਕਰਨ ਲਈ ਗਏ। ਜਿਸ ਸਥਾਨ ਤੇ ਬਨਾਰਸ ਵਿਚ, ਜਾ ਕੇ ਇਨ੍ਹਾਂ ਮਹਾਂਪੁਰਖਾਂ ਨੇ ਨਿਵਾਸ ਕੀਤਾ, ਉਸਦਾ ਨਾਮ ਚੇਤਨ ਮੱਠ ਹੈ। ਜਿਸਦੀ ਸੇਵਾ ਅੱਜ ਵੀ ਨਿਰਮਲੇ ਸੰਤ ਕਰ ਰਹੇ ਹਨ। ਇਨ੍ਹਾਂ ਪੰਜਾਂ ਨਿਰਮਲੇ ਸੰਤਾਂ ਨੇ ਬੜੀ ਲਗਨ ਤੇ ਮਿਹਨਤ ਨਾਲ ੧੬੯੯ ਤਕ ੧੩ ਸਾਲ ਵਿਦਿਆ ਪੜੀ। ਸੰਸਕ੍ਰਿਤ ਦਾ ਅਧਿਐਨ ਕਰਦਿਆਂ ਹੋਇਆਂ ਇਹ ਸਾਰੇ ਹੀ ਵਿਆਕਰਣ, ਵੇਦ, ਉਪਨਿਸ਼ਦਾਂ, ਨਯਾਯ-ਵੇਦਾਂਤ, ਸਾਹਿਤਯ, ਕਾਵਿ-ਇਤਿਹਾਸ ਤੇ ਅਯੁਰਵੇਦ ਧਨੁਰਵੇਦ ਆਦਿ ਦਾ ਅਧਿਐਨ ਕਰਕੇ ਪ੍ਰਕਾਂਡ ਵਿਦਵਾਨ ਬਣ ਗਏ। ਗੁਰੂ ਜੀ ਦੀ ਸ਼ਰਣ ਵਿਚ ਸ੍ਰੀ ਅਨੰਦਪੁਰ ਸਾਹਿਬ ਆਏ। ਸਤਿਗੁਰੂਜੀ ਨੇ ਉਨ੍ਹਾਂ ਦੀ ਤਿਆਗ-ਵੈਰਾਗ ਤੇ ਵਿਦਿਆ ਦੀ ਪਰਖ ਕਰਕੇ, ਦੇਸ਼ਾਂ ਵਿਦੇਸ਼ਾਂ ਵਿਚ ਗੁਰਬਾਣੀ ਤੇ ਗੁਰਮਤਿ ਦੇ ਪ੍ਰਚਾਰ ਦਾ ਕੰਮ ਸੌਂਪਿਆ। ਜਿਸ ਕਾਰਜ ਨੂੰ ਉਸ ਸਮੇਂ ਤੋਂ ਲੈ ਕੇ ਅਜ ਤਕ ਨਿਰਮਲ ਸੰਪਰਦਾਇ ਬੜੀ ਬਾ-ਖੂਬੀ ਨਿਭਾਉਂਦੀ ਆ ਰਹੀ ਹੈ। ਇਸ ਤਰ੍ਹਾਂ ਇਹ ਸੰਪਰਦਾਇ ਵਿਦਵਾਨਾਂ ਦੀ ਸੰਪਰਦਾਇ ਹੈ। ਪੁਰਾਤਨ ਕਾਲ ਤੋਂ ਲੈ ਕੇ ਹੁਣ ਤਕ, ਇਸ ਸੰਪਰਦਾਇ ਦੇ ਮਹਾਂਪੁਰਖਾਂ ਨੇ ਪੰਜਾਬੀ-ਹਿੰਦੀ-ਸੰਸਕ੍ਰਿਤ-ਉਰਦੂ-ਅਰਬੀ-ਫਾਰਸੀ ਵਿਚ ਬਹੁਤ ਸਾਰੇ ਗ੍ਰੰਥਾਂ ਦੀ ਮੌਲਿਕ ਰਚਨਾ ਕੀਤੀ ਅਤੇ ਨਾਲ ਦੁਰਲਭ ਤੇ ਉਪਯੋਗੀ ਗ੍ਰੰਥਾਂ ਦੇ ਉਲੱਥੇ ਵੀ ਪੰਜਾਬੀ, ਹਿੰਦੀ ਵਿਚ ਕੀਤੇ। ਇਸ ਕਰਕੇ ਅੱਜ ਵੀ ਨਿਰਮਲੇ ਮਹਾਂਪੁਰਖ, ਵਿਦਿਆ ਅਤੇ ਪਰਉਪਕਾਰਾਂ ਕਰਕੇ ਸਤਿਕਾਰੇ ਜਾਂਦੇ ਹਨ।

ਅਜੋਕੇ ਸਮੇਂ ਵਿਚ ਅਨਮੱਤਾਂ ਦੇ ਲਿਖਾਰੀਆਂ, ਤੇ ਖਾਸ ਕਰਕੇ ਸਿੱਖੀ ਸਰੂਪ ਧਾਰਨ ਕਰਨ ਵਾਲਿਆਂ ਲਿਖਾਰੀਆਂ ਵਲੋਂ ਸਿੱਖਾਂ ਦੀ ਰਹੁ ਰੀਤੀ, ਰਹਿਤ ਮਰਯਾਦਾ, ਤੇ ਸਿੱਖੀ ਸਰੂਪ-ਧਾਰਮਿਕ ਗ੍ਰੰਥਾ, ਤੇ ਬਹੁਤ ਟੀਕਾ ਟਿਪਣੀਆਂ ਕੀਤੀਆਂ ਜਾ ਰਹੀਆਂ ਹਨ। ਜਿਹਾ ਕਿ ਨਿਤਨੇਮ ਦੀਆਂ ਬਾਣੀਆਂ ਤੇ-ਅੰਮ੍ਰਿਤ ਤਿਆਰ ਕਰਨ ਵਾਲੀਆਂ ਬਾਣੀਆਾਂ ਤੇ, ਤੇ ਦਸਮ ਗ੍ਰੰਥ ਤੇ ਖਾਸ ਕਰ, ਬੜਾ ਹੀ ਬੇਲੋੜਾ ਬਾਦ-ਵਿਵਾਦ ਕੀਤਾ ਜਾ ਰਿਹਾ ਹੈ। ਪਰ ਇਹੋ ਜਿਹੇ ਸਮੇਂ ਵਿਚ ਭੀ ਨਿਰਮਲ ਭੇਖ ਦੇ ਮਹਾਂਪੁਰਖਾਂ ਦੀ, ਗੁਰੂ ਬਾਣੀ-ਆਦਿ ਗ੍ਰੰਥ ਅਤੇ ਦਸਮ ਗ੍ਰੰਥ ਤੇ ਪੂਰੀ-ਪੂਰੀ ਆਸਥਾ ਹੈ। ਇਸਦੀ ਉਦਾਹਰਣ ਹਥਲੀ ਕਿਤਾਬ "ਜਾਪੁ ਸਾਹਿਬ ਦੇ ਟੀਕਾ" ਰਚਿਤ (ਸੰਤ ਕਰਤਾਰ ਸਿੰਘ ਜੀ ਨਿਰਮਲਾ ਕੰਗ ਸਾਹਬੂ, ਜਿਲਾ ਜਲੰਧਰ) ਵਾਲਿਆਂ ਦਾ ਵੇਖਿਆ ਜਾ ਸਕਦਾ ਹੈ।

ਸੰਤ ਕਰਤਾਰ ਸਿੰਘ ਜੀ ਕੰਗ ਸਾਹਬੂ ਨਿਰਮਲ ਭੇਖ ਅਤੇ ਸਿੱਖ ਜਗਤ ਵਿਚ ਕਿਸੇ ਵਾਕਫੀਅਤ ਦੇ ਮੁਥਾਜ ਨਹੀਂ ਹਨ। ਨਿਰਮਲ ਭੇਖ ਵਿਚ ਤਾਂ ਬਹੁਤ ਹੀ ਸਤਿਕਾਰ ਯੋਗ ਹਨ। ਫਿਰ ਵੀ ਉਨਾਂ ਦੇ ਜੀਵਨ ਸੰਬੰਧੀ ਥੋੜੀ ਜਿਹੀ ਸਰਸਰੀ ਝਾਤ ਮਾਰ ਕੇ, ਆਮ ਵਾਕਫੀਅਤ ਕਰਾਉਣੀ ਚਾਹੁਦਾਂ ਹਾਂ, ਸੰਤ ਮਹਾਰਾਜ ਜੀ ਦੇ ਘਰ ਦਾ ਵਾਤਾਵਰਨ ਧਾਰਮਿਕ ਸੀ, ਇਸ ਲਈ ੧੫-੧੬ ਸਾਲ ਦੀ ਉਮਰ ਵਿੱਚ ਹੀ ਆਤਮ ਵਿੱਦਿਆ ਪ੍ਰਾਪਤੀ ਲਈ,

ਅੰਮ੍ਰਿਤਸਰ ਵਿਖੇ, ਭਜਨਾਨੰਦੀ ਤੇ ਤਿਆਗ ਵੈਰਾਗ ਦੀ ਮੂਰਤੀ, ਵਿਦਿਆ ਅਨੁਰਾਗੀ ਸੰਤ ਬਾਬਾ ਰਣ ਸਿੰਘ ਜੀ ਦੀ ਸੇਵਾ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਦਿਨ ਪਰ ਰਾਤ ਸੇਵਾ ਵਿਚ ਹਾਜਿਰ ਰਹਿਣਾ-ਗੁਰੂ ਜੀ ਦੀ ਸੇਵਾ-ਲੰਗਰ ਦੀ ਸੇਵਾ-ਵਿਦਿਆ ਪੜ੍ਹਨੀ ਸੰਥਾਂ ਚੇਤੇ ਕਰਨੀ-ਡੇਰੇ ਦੀ ਸਾਂਭ-ਸਫਾਈ ਆਦਿ ਲਈ ਹਰ ਵਕਤ ਤਿਆਰ ਰਹਿੰਦੇ ਸਨ। ਗੁਰਮਤਿ ਦੀ ਵਿਦਿਆ ਗਿ. ਅਮੀਰ ਸਿੰਘ ਜੀ ਤੋਂ ਪਰਾਪਤ ਕੀਤੀ। ਇਸ ਸਮੇਂ ਹੀ ਗੁਰੂ ਘਰ ਦੇ ਪ੍ਰਸਿੱਧ ਗ੍ਰੰਥ ਪੰਥ ਪ੍ਰਕਾਸ਼-ਸੂਰਜ ਪ੍ਰਕਾਸ਼-ਗੁਰਬਾਣੀ ਦੇ ਸੰਪਰਦਾਈ ਅਰਥਾਂ ਦੀ ਵਿੱਦਿਆ ਗਿ. ਅਮੀਰ ਸਿੰਘ ਜੀ ਪਾਸੋਂ ਗ੍ਰਹਿਣ ਕੀਤੀ। ਭਾਖਾ ਦੇ ਸਾਰੇ ਮੁਢਲੇ ਗ੍ਰੰਥ ਅਤੇ ਵੀਚਾਰ ਸਾਗਰ ਤੋਂ ਲੈ ਕੇ ਪੰਚਦਸੀ-ਵਿਰਤੀ ਪ੍ਰਭਾਕਰ ਤਕ ਦੇ ਗ੍ਰੰਥਾ ਦਾ ਗਹਿਨ ਅਧਿਐਨ ਕੀਤਾ। ਇਸ ਤਰ੍ਹਾਂ ਪ੍ਰਕਾਂਡ ਵਿਦਵਾਨ ਬਣ ਗਏ। ਫਿਰ ਵੀ ਵਿਦਿਆ ਗ੍ਰਹਿਣ ਕਰਨ ਦੀ ਇੱਛਾ ਬੜੀ ਤੀਬਰ ਸੀ।

ਇਸ ਲਈ ਗੁਰੂ ਜੀ ਤੋਂ ਦੇਸ਼ ਭ੍ਰਮਣ ਦੀ ਆਗਿਆ ਲੈ ਕੇ, ਦੇਸ਼ ਭ੍ਰਮਣ ਸ਼ੁਰੂ ਕੀਤਾ। ਇਸ ਦੌਰਾਨ ਆਪ ਕੁਰੂਕਸ਼ੇਤਰ-ਹਰੀਦੁਆਰ-ਚਾਰ ਧਾਮ, ਬਨਾਰਸ ਦੀ ਯਾਤਰਾ ਕਰਦੇ ਹੋਏ, ਯੂ.ਪੀ. ਤੇ ਬਿਹਾਰ ਆਦਿ ਪ੍ਰਦੇਸ਼ਾਂ ਦਾ ਭ੍ਰਮਣ ਕੀਤਾ। ਜਿਸ ਮਹਾਂਪੁਰਖ ਕੋਲੋ ਜਿਹੜੀ ਵਿਦਿਆ ਭੀ ਮਿਲੀ, ਉਸਦੀ ਸੇਵਾ ਵਿਚ ਰਹਿ ਕੇ ਗ੍ਰਹਿਣ ਕੀਤੀ। ਇਸ ਤਰ੍ਹਾਂ ਭ੍ਰਮਣ ਕਰਦੇ ਹੋਏ ਰਾਜਿਸਥਾਨ ਸਟੇਟ ਵਿਚ ਚਲੇ ਗਏ। ਕੁਝ ਸਮਾਂ ਸੰਤ ਸਾਧੂ ਸਿੰਘ ਜੀ ਪਾਸ ਰਹੇ। ਉੱਥੇ ਮਹਾਂਪੁਰਖਾਂ ਪਾਸ ਇਕ ਮੋਲਵੀ ਆਉਂਦਾ ਸੀ, ਉਸ ਪਾਸੋਂ ਹੀ ਅਰਬੀ ਤੇ ਫਾਰਸੀ ਭਾਸ਼ਾ ਦੀ ਵਾਕਫੀਅਤ ਹਾਸਲਕੀਤੀ। ਫਿਰ ਵਿਚਰਦੇ ਹੋਏ ਦੁਆਬੇ ਦੀ ਧਰਤੀ ਤੇ ਆ ਗਏ, ਇਥੇ ਹੀ ਸ਼ਾਹਕੋਟ ਵਿਚ ਹਓਪੈਥੀ ਦੇ ਡਾਕਟਰ ਸ੍ਰੀ ਗਿਰਧਾਰੀ ਲਾਲ ਨਾਲ ਮੇਲ ਹੋਇਆ। ਉਨ੍ਹਾਂ ਪਾਸੋਂ ਹੋਮਿਓਪੈਥੀ ਦਾ ਡੂੰਘਾ ਅਧਿਐਨ ਕੀਤਾ। ਹੋਮਿਓਪੈਥੀ ਦੁਆਰਾ ਆਮ ਗਰੀਬ ਜਨਤਾ ਦਾ ਇਲਾਜ ਕਰਦੇ ਰਹੇ। ਇਸ ਯਾਤਰਾ ਦੌਰਾਨ, ਹੀ ਲਗਭਗ ੧੦ ਮਹੀਨੇ ਸ੍ਰੀ ਹਜ਼ੂਰ ਸਾਹਿਬ ਵਿਖੇ ਰਹੇ। ਕੁਝ ਅਰਸਾ ਪਿੰਡ ਜੰਡੂ ਸਿੰਘਾ ਵਿਚ ਵੀ ਨਿਵਾਸ ਕੀਤਾ। ਇਸ ਪਿਛੋਂ ਪੱਕੇ ਤੌਰ ਤੇ ਜਿਲ੍ਹਾ ਜਲੰਧਰ ਦੇ ਪਿੰਡ ਕੰਗ ਸਾਹਬੂ ਵਿਚ, ੫੫ ਸਾਲਾਂ ਤੋਂ ਵਿਸ਼ਵਕਰਮਾ ਦੇ ਮੰਦਰ ਵਿਚ, ਨਿਵਾਸ ਰੱਖਿਆ ਹੈ।

ਸੰਪਰਦਾਇ :— ਆਪ ਜੀ ਸ੍ਰੀਮਾਨ ਸੰਤ ਬਾਬਾ ਰਣ ਸਿੰਘ ਜੀ ਡੇਰਾ ਬਾਬਾ ਖੜਗ ਸਿੰਘ, ਚੌਂਕ ਬਾਬਾ ਸਾਹਿਬ ਅੰਮ੍ਰਿਤਸਰ ਵਾਲਿਆਂ ਦੇ ਸ਼ਿਸ਼, ਅਤੇ ਨੌਰੰਗਾਵਾਦੀ ਸੰਪਰਦਾਇ ਦੇ ਮਹਾਨ ਵਿਦਵਾਨ ਚਮਕਦੇ ਹੀਰੇ ਹਨ। ਨਿਰਮਲ ਭੇਖ ਦੇ ਬਹੁਤ ਹਿਤੂ ਹਨ। ਵਿਰਤੀ ਤਿਆਗੀ ਹੈ। ਬਹੁਤ ਪਸਾਰਾ (ਅਡੰਬਰ) ਕਰਨਾ ਪਸੰਦ ਨਹੀਂ ਕਰਦੇ।

ਸਾਹਿਤਕ ਰਚਨਾ :— ਆਪ ਜੀ ਨੇ ਬੜੀ ਮਿਹਨਤ ਨਾਲ ਪਹਿਲੀ ਪੁਸਤਕ ਸ੍ਰੀ ਜਾਪੁ ਸਾਹਿਬ ਦਾ ਸਟੀਕ ਆਪਣੇ ਅਨੁਭਵ ਤੇ ਸੰਪਰਦਾਇ ਦੇ ਟੀਕਾ ਕਰਨ ਵਾਲੀ ਪ੍ਰਨਾਲੀ ਨੂੰ, ਅਪਣਾਇਆ ਹੈ। ਇਸ ਟੀਕਾ ਵਿਚ ਉਨ੍ਹਾਂ ਦੀ ਵਿਦਵਤਾ, ਯਾਦ ਸ਼ਕਤੀ, ਗੁਰੂ ਪ੍ਰਤੀ ਸ਼ਰਧਾ, ਅਨੁਭਵ ਅਨਯ ਧਰਮ ਗ੍ਰੰਥਾ ਬਾਰੇ ਡੂੰਘਾ ਅਧਿਐਨ ਆਦਿ ਦਾ ਪਤਾ ਲਗਦਾ ਹੈ। ਜਾਪੁ ਸਾਹਿਬ ਦੇ ਛੰਦਾਂ ਦੀ ਵੀ ਪੂਰੀ ਡੂੰਘਾਈ ਨਾਲ ਵਿਚਾਰ ਕੀਤੀ ਹੈ। ਅਰਥ ਕਰਦਿਆ ਕਿਤੇ ਇਕ ਪਦ ਦੇ, ੪ ਤੋਂ ੬-੮ ਅਰਥ ਕੀਤੇ ਹਨ। ਵਿਸ਼ੇਸ਼ ਕਰਕੇ ਸੰਪਰਦਾਈ ਅਰਥ ਕਰਨ ਨੂੰ ਅਪਣਾਇਆ ਹੈ। ਪਦ ਅਰਥ, ਤੇ ਭਾਵ ਅਰਥ ਭੀ ਦਿੱਤੇ ਹਨ। ਜਿੱਥੇ ਅਜ ਕਲ ਦਸਮ ਗ੍ਰੰਥ ਦੀ ਬਾਣੀ ਦਾ ਵਿਰੋਧ ਚਲ ਰਿਹਾ ਹੈ, ਉੱਥੇ ਸੰਤ ਜੀ ਨੇ ਜਾਪੁ ਸਾਹਿਬ ਦਾ ਡੂੰਘਾ ਅਧਿਐਨ ਕਰਕੇ, ਟੀਕਾ ਲਿਖਕੇ, ਵਿਰੋਧੀਆ ਦੇ ਖਿਆਲਾਂ ਨੂੰ ਪਛਾੜਿਆ ਹੈ। ਜਾਪੁ ਸਾਹਿਬ ਵਿਚ ਪੂਰੀ ਸ਼ਰਧਾ ਵਿਖਾਈ ਹੈ। ਇਹ ਸਟੀਕ ਬਹੁਤ ਵੱਡੇ ਅਕਾਰ ਦਾ ਹੈ। ਇਸਦੇ ਲਗਭਗ ੫੪੬ ਸਫੇ ਹਨ। ਇਹ ਬਹੁਤ ਹੀ ਅਦਭੁੱਤ ਟੀਕਾ ਹੈ। ਪੜ੍ਹਨ ਨਾਲ ਬਹੁਤ ਹੀ ਵਾਕਫੀਅਤ ਮਿਲਦੀ ਹੈ, ਤੇ ਨਾਲ ਹੀ ਦਸਮ ਗ੍ਰੰਥ ਦੀ ਇਸ ਮੁਢਲੀ ਬਾਣੀ ਵਿੱਚ ਬਹੁਤ ਸ਼ਰਧਾ ਪੈਦਾ ਹੁੰਦੀ ਹੈ।

ਸੰਤ ਕਰਤਾਰ ਸਿੰਘ ਜੀ ਨਿਰਮਲ ਭੇਖ ਦੇ ਮਹਾਨ ਵਿਦਵਾਨ ਸੰਤ ਹਨ। ਭੇਖ ਨੂੰ ਇਨ੍ਹਾਂ ਤੇ ਬਹੁਤ ਮਾਣ ਹੈ। ਭੇਖ ਦੀ ਸੇਵਾ ਵਿਚ ਹਾਜਿਰ ਰਹਿੰਦੇ ਹਨ। ਆਪਣੇ ਜੀਵਨ ਕਾਲ ਵਿਚ ਹਰੀਦੁਆਰ ਦੇ ੬ ਕੁੰਭਾਂ ਦਾ, ਤੇ ਇਲਾਹਾਬਾਦ ਦੇ ੫ ਕੁੰਭਾਂ ਦਾ ਇਸ਼ਨਾਨ ਕੀਤਾ ਹੈ। ਹਰ ਕੁੰਭ ਤੇ ਭੰਡਾਰਾ ਕਰਦੇ ਹਨ। ਆਪ ਸਾਦੀ ਖੁਰਾਕ, ਨਿਰਮਲ ਭੇਖ ਦਾ ਭਗਵਾ ਸਾਦਾ ਪਹਿਰਾਵਾ-ਸਾਦਾ ਜੀਵਨ-ਆਪਣੇ ਨਿਰਮਲ ਭੇਖ ਦੀ ਮਰਯਾਦਾ ਵਿਚ ਪ੍ਰਪੱਕ ਉੱਚੀ ਤੇ ਸੁੱਚੀ, ਗੁਰਮੁਖ ਸੋਚ ਦੇ ਮਾਲਿਕ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਆਪ ਜੀ ਨੂੰ ਗੁਰਮਤਿ ਰਾਹੀਂ ਸਿੱਖ ਜਗਤ ਤੇ ਨਿਰਮਲ ਭੇਖ ਦੀ, ਹੋਰ ਨਿਘੱਰ ਸੇਵਾ ਕਰਨ ਦਾ ਬਲ ਬਖਸ਼ਿਸ਼ ਕਰਨ।

ਸੰਗਤਾ ਦਾ ਦਾਸ਼

ਮਿਤੀ : ੨੦/੧੦/੨੦੧੦

**ਸੰਤ ਤੇਜਾ ਸਿੰਘ ਐਮ.ਏ.**

ਡੇਰਾ ਗੁਰੂ ਸਰ ਖੁੱਡਾ

ਹੁਸ਼ਿਆਰਪੁਰ

## {ਜਾਪੁ ਹੀ ਜਹ ਜਾਪੁ, ਜਾਪੁ ਹੀ ਜਹ ਜਾਪੁ}

ਸੁਣ ਕੇ ਬੜੀ ਪ੍ਰਸੰਨਤਾ ਹੋਈ ਹੈ, ਕਿ ਪ੍ਰਸਿੱਧ ਵਿਦਵਾਨ, ਨਾਮ ਬਾਣੀ ਦੇ ਰਸੀਏ, ਸਿਮਰਨ ਵਾਲੀ ਆਤਮਾ, 'ਜਾਪੁ' ਨੂੰ ਜਪੁਣ ਵਾਲੇ, ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਪਿੰਡ ਕੰਗ ਸਾਹਬੂ (ਜਿਲ੍ਹਾ ਜਲੰਧਰ) ਵਾਲਿਆਂ ਨੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅੰਮ੍ਰਿਤ-ਬਾਣੀ 'ਜਾਪੁ' ਦਾ ਵਿਆਖਿਆ ਸਹਿਤ ਵਿਸਤਾਰਪੂਰਵਕ ਟੀਕਾ ਕੀਤਾ ਹੈ। ਜਾਪੁ ਯਥਾਰਥ ਵਿਚ 'ਜਾਪੁ' ਹੈ। ਨਿਰਾਕਾਰ ਦੇ 'ਅਲੇਖ ਭਾਵ, ਅਸੰਖ ਥਾਵ' ਵਰਣਨ ਕਰਕੇ ਅਸੰਖ ਵਾਰ ਨਮਸਕਾਰ ਕੀਤੀ ਹੈ। 'ਜਾਪੁ' ਆਤਮਿਕ ਆਨੰਦ ਦੇਣ ਵਾਲਾ, ਮਨ ਨੂੰ ਪ੍ਰਸੰਨਤਾ ਦੇਣ ਵਾਲਾ, ਜੀਵਨ ਨੂੰ ਹੁਲਾਰਾ ਦੇਣ ਵਾਲਾ, ਸਦਾ ਚੜ੍ਹਦੀ ਕਲਾ ਬਖਸ਼ਣ ਵਾਲਾ ਹੈ। 'ਜਾਪੁ' ਉਂਜ ਪੂਰਨ ਸ਼ੈਲੀ ਵਿਚ, ਸ਼ਾਸਤ੍ਰੀਯ ਭਾਸ਼ਾ ਵਿਚ, ਸ੍ਰੀ ਪਾਉਂਟਾ ਸਾਹਿਬ ਦੇ ਪਾਵਨ ਸਥਾਨ ਤੇ, ੧੬੭੪-੮੭ ਦੇ ਮਧਯ ਵਿਚ ਉਚਾਰਨ ਹੋਇਆ ਹੈ। ਇਹ 'ਜਾਪੁ' ਅਕਾਲ ਪੁਰਖ ਦਾ ਅਦੁਭੁਤ ਸਤੋਤ੍ਰ ਹੈ।

ਗੁਰੂ ਕਲਗੀਧਰ ਪਿਤਾ ਦੀ ਅਪਨੀ ਵਿਲਕਸ਼ਣ ਸ਼ਬਦਾਵਲੀ ਹੈ। ਅਪਣਾ ਸ਼ਬਦ ਕੋਸ਼ ਹੈ। ਦੁਨਿਆਵੀ ਸ਼ਬਦ ਕੋਸ਼ (ਡਿਕਸ਼ਨਰੀਆ) ਗੁਰ ਸ਼ਬਦਾਵਲੀ ਦੀ ਵਿਆਖਿਆ ਕਰਨ ਤੋਂ ਅਸਮਰਥ ਹਨ। ਗੁਰੂ ਜੀ ਦਾ ਅਪਣਾ ਵਿਆਕਰਣ ਹੈ. ਜਿਸ ਅਗੇ ਸੰਸਾਰੀ ਵਿਆਕਰਣ ਨਿਯੂਨ ਹਨ। ਗੁਰੂ ਜੀ ਦਾ ਅਪਣਾ ਛੰਦ ਸ਼ਾਸਤ੍ਰ ਹੈ, ਲੌਕਕ ਛੰਦ ਸ਼ਾਸਤ੍ਰ ਜਿਸ ਦੀ ਗੰਮਤਾ ਨੂੰ ਪਉਣ ਤੋਂ ਅਸਮਰਥ ਹੈ। 'ਜਾਪੁ' ਦੀ ਬਾਣੀ ਸਰਸ੍ਵਤੀ, ਯਮਨਾ, ਗੰਗਾ, ਵਿਆਸ, ਸਤਲੁਜ ਅਤੇ ਗੋਦਾਵਰੀ ਦੀ ਤਰ੍ਹਾਂ ਸ੍ਵਤੰਤ੍ਰ ਵਹਿ ਰਹੀ ਹੈ।

ਧੁਰ ਕੀ ਬਾਣੀ ਦੀ ਧੁਰ ਕੀ ਭਾਸ਼ਾ ਹੈ, ਸਾਡੀ ਸੰਕੀਰਨਤਾ ਕਿਸੇ ਭਾਸ਼ਾ ਨੂੰ 'ਦੇਵ ਬਾਣੀ' ਕਿਸੇ ਨੂੰ ਮਲੇਸ਼ ਭਾਖਾ ਮੰਨ ਰਹੀ ਹੈ। 'ਜਾਪੁ' ਨੇ ਸਭ ਭ੍ਰਾਂਤੀ ਮਿਟਾ ਦਿਤੀ ਹੈ, 'ਜਾਪੁ' ਦੀ ਸੰਸਕ੍ਰਿਤ :—

ਕਿ ਸਰਬੱਤ੍ਰ ਭਾਨੈ॥ ਕਿ ਸਰਬੱਤ੍ਰ ਮਾਨੈ॥
ਕਿ ਸਰਬੱਤ੍ਰ ਇੰਦ੍ਰੈ॥ ਕਿ ਸਰਬੱਤ੍ਰ ਚੰਦ੍ਰੈ॥ ੧੧੯॥ ਚਲਦੀ ਚਲਦੀ ਫਾਰਸੀ ਬਣ ਜਾਂਦੀ ਹੈ
ਕਿ ਸਰਬੰ ਕਲੀਮੈ॥ ਕਿ ਪਰਮ ਫਹੀਮੈ॥
ਕਿ ਆਕਲ ਅਲਾਮੈ॥ ਕਿ ਸਾਹਿਬ ਕਲਾਮੈ॥
ਕਿ ਹੁਸਨਲ ਵਜੂ ਹੈ॥ ਕਿ ਤਮਾਮੁਲ ਰੁਜੂ ਹੈ॥

ਸਰਬ ਲੋਹ ਦੇ ਕਵੀ ਦੁਆਰਾ, ਸਰਬ ਲੋਹ ਦੀ ਕਲਮ ਨਾਲ ਲਿਖੇ ਸ਼ਬਦ (ਲਫਜ਼) ਗੁਰੂ ਕੇ ਸਿਖ ਬਣ ਗਏ। ਦੇਵ ਬਾਣੀ, ਮਲੇਸ਼ ਬਾਣੀ ਗੁਰਮੁਖੀ ਬਣ ਗਈ, ਗੁਰੂ ਕੀ ਕਲਮ ਨੇ ਸਭ ਨੂੰ ਪਵਿਤ੍ਰ ਕਰ ਦਿਤਾ। 'ਜਾਪੁ ਦੇ ਜਪਣ ਵਾਲੇ 'ਸੁਣਤੇ ਪੁਨੀਤ ਕਹਤੇ ਪਵਿਤੁ' ਹੋ ਗਏ।

ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਕੰਗ ਸਾਹਬੂ ਵਾਲਿਆਂ ਨੇ 'ਜਾਪੁ' ਦੇ ਅਰਥਾਂ ਦੀ ਗੁਰਬਾਣੀ ਦੇ ਪ੍ਰਮਾਣ ਸਹਿਤ ਅਪੂਰਵ ਵਿਆਖਿਆ ਕੀਤੀ ਹੈ। 'ਜਾਪੁ' ਬਾਣੀ ਦਾ ਟੀਕਾ ਆਪ ਜੀ ਦੀ ਕਈ ਵਰਸ਼ਾਂ ਦੀ ਘਾਲਣਾ ਦਾ ਫਲ ਹੈ। ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਦੇ ਇਸ ਪਰਿਸ਼੍ਰਮ ਦੀ ਜਿਤਨੀ ਪ੍ਰਸੰਸਾ ਕੀਤੀ ਜਾਵੇ ਥੋਹੜੀ ਹੈ।

ਕੋਠਾ ਗੁਰੂ
੧੦-੧੦-੨੦੧੦

ਗਿਆਨੀ ਬਲਵੰਤ ਸਿੰਘ ਕੋਠਾ ਗੁਰੂ

## {ਅਸ਼ੀਰਵਾਦ}

ਮੈਨੂੰ ਇਹ ਜਾਣ ਕੇ ਬੜੀ ਖੁਸ਼ੀ ਹੋਈ ਹੈ ਕਿ ਨਿਰਮਲ ਭੇਖ ਦੇ ਮਹਾਨ ਵਿਦਵਾਨ ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਨੇ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਕਿਰਤ, ਸ੍ਰੀ ਜਾਪੁ ਸਾਹਿਬ ਜੀ ਦਾ ਉਲੱਥਾ ਸਰਲ ਭਾਸ਼ਾ ਪੰਜਾਬੀ ਵਿਚ ਬੜੇ ਲੰਬੇ ਸਮੇਂ ਦੀ ਮਿਹਨਤ ਤੋਂ ਬਾਅਦ ਕੀਤਾ ਹੈ। ਸ੍ਰੀਮਾਨ ਸੰਤ ਕਰਤਾਰ ਸਿੰਘ ਜੀ ਪੁਰਾਤਨ ਟਕਸਾਲੀ ਨਿਰਮਲੇ ਮਹਾਂਪੁਰਖ ਹਨ। ਉਨ੍ਹਾਂ ਨੇ ਆਰੰਭ ਵਿਚ ਸੰਤ ਬਾਬਾ ਰਣ ਸਿੰਘ ਜੀ ਦੀ ਸਰਣ ਪਰਾਪਤ ਕਰਕੇ ਵਿਦਿਆ ਗ੍ਰਹਿਣ ਕੀਤੀ। ਭਾਸ਼ਾ ਦੇ ਪੁਸਤਕ ਪੜ੍ਹੇ, ਵੇਦਾਂਤ ਦਾ ਡੂੰਘਾ ਅਧਿਐਨ ਕੀਤਾ। ਵਿਰੱਕਤ ਅਵਸਥਾ ਵਿਚ ਰਹਿ ਕੇ ਭਜਨ ਕਰਨ ਵਿਚ ਬਿਰਤੀ ਲਾਈ ਰੱਖੀ।

ਜਾਪੁ ਸਾਹਿਬ ਦੇ ਇਸ ਤੋਂ ਪਹਿਲਾਂ ਭੀ ਵਿਦਵਾਨਾਂ ਨੇ ਬਹੁਤ ਸਟੀਕ ਕੀਤੇ ਹਨ। ਪਰ ਇਹ ਟੀਕਾ ਆਪਣੀ ਵਿੱਲਖਣ ਥਾਂ ਰਖਦਾ ਹੈ। ਇਕ ਇਕ ਸ਼ਬਦ ਦੇ ੫-੬ ਅਰਥ ਕੀਤੇ ਹਨ। ਭਾਵ ਅਰਥ-ਪਦ ਅਰਥ ਵੀ ਦਿੱਤੇ ਹਨ। ਟਕਸਾਲੀ ਅਰਥਾਂ ਦੀ ਪਰੰਪਰਾ ਨੂੰ ਵੀ ਬਹਾਲ ਰਖਿਆ ਹੈ। ਅਰਥ ਨੂੰ ਸਿੱਧ ਕਰਨ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ, ਕਈ-ਕਈ ਪਰਮਾਣ ਦਿੱਤੇ ਹਨ। ਨਾਲ ਹੀ ਭਾਈ ਗੁਰਦਾਸ ਅਤੇ ਦਸਮ ਗ੍ਰੰਥ ਦੇ ਵੀ, ਕਿੰਨ੍ਹੇ-ਕਿੰਨ੍ਹੇ ਪ੍ਰਮਾਣ ਦਿੱਤੇ ਹਨ, ਇਸ ਤੋਂ ਸੰਤ ਜੀ ਦੀ ਵਿੱਦਵਤਾ, ਤੇ ਗੁਰੂ ਪ੍ਰਤੀ, ਜਾਪ ਸਾਹਿਬ ਪ੍ਰਤੀ ਸ਼ਰਧਾ ਦਾ ਪਤਾ ਲਗਦਾ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ। ਜਗਿਆਸੂਆਂ ਤੇ ਵਿਦਵਾਨਾਂ-ਕਥਾਕਾਰਾਂ ਲਈ ਬੜਾ ਉਪਯੋਗੀ ਗ੍ਰੰਥ ਸਿੱਧ ਹੋਵੇਗਾ। ਵਿਦਿਆਰਥੀ ਅਤੇ ਆਮ ਸਿੱਖ, ਪੜ ਕੇ ਲਾਭ ਉਠਾ ਸਕਣਗੇ।

**ਸ੍ਰੀ ਨਿਰਮਲ ਪੰਚਾਇਤਾ ਅਖਾੜਾ**
**ਸ੍ਰੀ ਮਹੰਤ ਸਵਾਮੀ ਗਿਆਨ ਦੇਵ ਸਿੰਘ**
ਹਰੀਦੁਆਰ ਕਨਖਲ
(ਉਤਰਾਖੰਡ)

श्री महन्त स्वामी ज्ञानदेव सिंह
श्री निर्मल पंचायती अखाड़ा
कनखल हरिद्वार (उत्तराख

ਮਿਤੀ : ੨੫/੯/੨੦੧੦

ਸ੍ਰੀ ਅਕਾਲ ਸਹਾਇ

# ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ (ਰਜਿ.)
# Gurmat Sidhant Parcharak Sant Samaj (Regd.)




ਮੁੱਖ ਦਫ਼ਤਰ : ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਪਿੰਡ ਤੇ ਡਾਕਖਾਨਾ ਮਹਿਤਾ, ਜ਼ਿਲ੍ਹਾ ਅੰਮ੍ਰਿਤਸਰ - 143001 (ਪੰਜਾਬ)
**H.O. : Gurdwara Gurdarshan Parkash, V.P.O. Mehta, Distt. Amritsar - 143001 (Punjab)**

ਪ੍ਰਧਾਨ :
ਸੰਤ ਗਿਆਨੀ ਹਰਨਾਮ ਸਿੰਘ ਜੀ ਖਾਲਸਾ ਭਿੰਡਰਾਂਵਾਲੇ
ਮੁਖੀ ਦਮਦਮੀ ਟਕਸਾਲ, ਜਥਾ ਭਿੰਡਰਾਂ ਮਹਿਤਾ

President
SANTI GIANI HARNAM SINGH JI KHALSA BHINDRANWALE
Mukhi Damdami Taksal, Jatha Bhindran Mehta

ੴ ਸਤਿਗੁਰ ਪ੍ਰਸਾਦਿ ॥

ੴ ਵਾਹਿਗੁਰੂ ਜੀ ਕੀ ਫਤਹ ॥

{ਵਿਲੱਖਣ ਸੇਵਾ}

ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਾਹਿਬ ਜੀ ਦੀ, ਪਾਵਨ ਪਵਿੱਤ੍ਰ ਸ੍ਰੀ ਮੁਖਵਾਕ ਬਾਣੀ ਸ੍ਰੀ ਦਸਮ ਗ੍ਰੰਥ ਸਾਹਿਬ, ਜਿਸ ਦੀ ਰਚਨਾ ਸਤਿਗੁਰਾਂ ਨੇ ਆਪਣੇ ਪਾਵਨ ਮੁਖਾਰਬਿੰਦ ਦੁਆਰਾ ਕੀਤੀ। ਜਿਵੇਂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਤਾ, ਸ੍ਰੀ ਜਪੁਜੀ ਸਾਹਿਬ ਤੋਂ ਕੀਤੀ ਗਈ ਹੈ, ਇਸੇ ਤਰਾਂ ਸਤਿਗੁਰਾਂ ਨੇ, ਸ੍ਰੀ ਦਸਮ ਗ੍ਰੰਥ ਸਾਹਿਬ ਦੀ ਪ੍ਰਾਰੰਭਤਾ, ਸ੍ਰੀ ਜਾਪੁ ਸਾਹਿਬ ਤੋਂ ਕੀਤੀ ਹੈ.

ਅਤੇ ਇਨਾ ਦੀ ਉਥਾਨਿਕਾ ਦਾ ਵੀ ਸੁਮੇਲ ਹੈ, ਜਪੁਜੀ ਸਾਹਿਬ ਨੂੰ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਸਚਖੰਡ ਵਿੱਚ ਸ੍ਰੀ ਅਕਾਲ ਪੁਰਖ ਜੀ ਦੇ ਸਨਮੁਖਿ ਉਚਾਰਨ ਕੀਤਾ ਹੈ, ਅਤੇ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਜਾਪੁ ਸਾਹਿਬ ਵੀ, ਸ੍ਰੀ ਅਕਾਲ ਪੁਰਖ ਜੀ ਦੇ ਸਨਮੁਖਿ, ਵਾਹਿਗੁਰੂ ਜੀ ਦੀ, ਸਤੁਤੀ ਵਿੱਚ ਉਚਾਰਨ ਕੀਤਾ ਹੈ।

ਏਸ ਪਾਵਨ ਬਾਣੀ ਦਾ ਅਭਿਆਸ, ਜਿੱਥੇ ਰੋਜ਼ਾਨਾ ਦੇ ਨਿਤਨੇਮ ਵਿੱਚ ਕੀਤਾ ਜਾਂਦਾ ਹੈ, ਉੱਥੇ ਇਸ ਬਾਣੀ ਦੇ ਗੁਹਜ ਅਰਥਾਂ ਦੀ ਵੀਚਾਰ ਕਰਨ, ਅਤੇ ਸੁਨਣ ਦੀ ਤੀਬਰ ਇੱਛਾ, ਹਰ ਗੁਰ ਸਿੱਖ ਦੇ ਹਿਰਦੇ ਵਿੱਚ ਰਹਿੰਦੀ ਹੈ, ਕਿਉਂਕਿ ਇਸ ਬਾਣੀ ਦੀ ਰਚਨਾ ਵਿੱਚ, ਸੰਸਕ੍ਰਿਤ, ਫਾਰਸੀ, ਅਰਬੀ ਆਦਿ ਭਾਸ਼ਾਵਾਂ ਨੂੰ, ਸਤਿਗੁਰਾਂ ਵਲੋਂ ਵਰਤਿਆ ਗਿਆ ਹੈ, ਇਸ ਕਾਰਨ ਇਹਨਾਂ ਗੁਹਜ ਪਦਾਂ ਦੇ ਅਰਥਾਂ ਦੀ ਸਮਝ ਪ੍ਰਾਪਤ ਕਰਨੀ ਕਠਨ ਸੀ, ਪਿਛਲੇ ਲੰਬੇ ਸਮੇ ਤੋਂ, ਕਠਨ ਤਪੱਸਿਆ ਰੂਪ ਮੇਹਨਤ ਕਰਦਿਆ, ਸੰਪ੍ਰਦਾਈ ਮਹਾਨ ਵਿੱਦਵਾਨ, ਸਿਮਰਨ ਅਭਿਆਸੀ ਮਹਾਂਪੁਰਖੁ ਸੰਤ ਬਾਬਾ ਕਰਤਾਰ ਸਿੰਘ ਜੀ, ਕੰਗ ਸਾਹਬੂ (ਜਲੰਧਰ) ਵਾਲਿਆਂ ਨੇ, ਹੁਣ ਸ੍ਰੀ ਜਾਪੁ ਸਾਹਿਬ ਜੀ ਦੀ ਬਾਣੀ ਦਾ ਸਟੀਕ (ਸ੍ਰੀ ਜਾਪੁ ਸਾਹਿਬ ਅਰਥ ਪ੍ਰਬੋਧ) ਲਿੱਖ ਕੇ, ਸੰਗਤਾਂ ਵਿੱਚ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ।

ਸੰਤ ਬਾਬਾ ਕਰਤਾਰ ਸਿੰਘ ਜੀ, ਜਿਹਨਾ ਨੇ ਨਿਰਮਲ ਸੰਪ੍ਰਦਾਇ ਨੁਰੰਗਾਬਾਦ ਦੇ, ਮਹਾਪੁਰਖੁ-ਮਹਾਨ ਕਰਨੀ ਕਮਾਈ ਦੇ ਮਾਲਕ, ਸੰਤ ਬਾਬਾ ਰਣ ਸਿੰਘ ਜੀ ਦੀ ਸੰਗਤ ਵਿੱਚੋਂ ਵਰੋਸਾਇ, ਅਤੇ ਦਮਦਮੀ ਟਕਸਾਲ ਦੇ, ਬਾਰ੍ਹਵੇ ਮੁਖੀ, ਮਹਾਨ ਵਿੱਦਵਾਨ ਮਹਾਪੁਰਖ, ਸੰਤ ਗਿਆਨੀ ਗੁਰ ਬਚਨ ਸਿੰਘ ਖਾਲਸਾ ਜੀ ਦੇ ਜੱਥੇ ਵਿੱਚ ਕੁਛ ਸਮਾ ਰਹਿ ਕੇ ਗੁਰਮਤਿ ਵਿਦਿਆ ਪ੍ਰਾਪਤ ਕੀਤੀ। ਅਤੇ ਫੇਰ ਮਹਾਪੁਰਖ ਸੰਤ ਬਾਬਾ ਅਮੀਰ ਸਿੰਘ ਜੀ, ਗਲੀ ਸੱਤੋਵਾਲੀ ਦੇ ਪਾਸੋਂ, ਬਹੁਤਾ ਸਮਾ ਗੁਰਮਤਿ ਵਿਦਿਆ ਦਾ ਅਧਿਐਨ ਕੀਤਾ, ਇਸ ਤੋਂ ਇਲਾਵਾ ਵੇਦਾਂਤ ਦੇ ਗੂੜ ਗ੍ਰੰਥਾਂ ਦੇ, ਬੜੀ ਸੂਖਸ਼ਮ ਬਿਰਤੀ ਨਾਲ ਅਧਿਐਨ ਕਰਨੇ ਕਰਕੇ, ਉਸਦੇ ਵੀ ਅੱਛੇ ਵਿਦਵਾਨ ਹਨ।

ਇਸ ਕਾਰਣ ਆਪ ਜੀ ਵਲੋਂ ਜਾਪੁ ਸਾਹਿਬ ਦਾ ਸਟੀਕ ਲਿਖਣਾ ਬੜਾ ਮਹੱਤਵਪੂਰਣ ਹੈ, ਕਿਉਂਕਿ ਇਸ ਵਿੱਚ ਸੰਪ੍ਰਦਾਇਕ ਅਰਥਾਂ ਦੇ ਨਾਲ-ਨਾਲ, ਪਦ ਅਰਥ, ਭਾਵ ਅਰਥ, ਅਤੇ ਪ੍ਰਮਾਣ ਵੀ ਲਿਖੇ ਹਨ, ਅਤੇ ਗੂੜ ਵਿਸ਼ਿਆ ਦੀ ਵੀ ਵਿਚਾਰ ਕੀਤੀ ਹੈ, ਜਿਵੇਂ ਕਿ ਪੰਜ ਪ੍ਰਕਾਰਦੇ ਭਰਮਾਂ ਦੀ, ਜੀਵ ਤੇ ਈਸ਼ੁਰ ਦੇ ਸਰੂਪ ਦੀ, ਨਿਰਗੁਣ ਤੇ ਸਰਗੁਣ ਦੀ, ਆਤਮ ਤੇ ਪਰਮਾਤਮ ਪਦ ਦੀ, ਤੇ ਸੱਚਦਾਨੰਦ ਆਦਿਕ ਪਦਾਂ ਦੀ, ਅਤੇ ਖੱਟ ਚੁੱਕ੍ਰ, ਕੁੰਡਲਨੀ ਅਤੇ ਤ੍ਰਿਕੁਟੀ ਆਦਿਕ ਵਿੱਸ਼ਿਆ ਦੀ, ਵਿਸਥਾਰ ਨਾਲ ਲਿਖ ਕੇ ਰੌਸ਼ਨੀ ਪਾਈ ਹੈ, ਐਸੇ ਹੋਰ ਵੀ ਬਹੁਤ ਸਾਰੇ ਰਾਗ ਆਦਿਕ ਡੂੰਘੇ ਵਿੱਸ਼ਿਆਂ ਨੂੰ, ਖੋਲ ਕੇ ਲਿਖਿਆ ਹੈ, ਇਹ ਆਪ ਜੀ ਦੀ ਵਿੱਦਿਆ ਦਾ ਕਮਾਲ ਹੈ।

ਇਸ ਸਟੀਕ ਨੂੰ ਵਿਚਾਰਨ ਨਾਲ, ਵਿੱਦਵਾਨ ਸੱਜਣਾ, ਕਥਾਵਾਚਕਾ, ਪਰਚਾਰਿਕਾ, ਵਿਚਾਰ ਵਾਨਾ, ਨੂੰ ਬਹੁਤ ਹੀ ਲਾਭ ਪ੍ਰਾਪਤ ਹੋਵੇਗਾ।

ਸੰਤ ਬਾਬਾ ਕਰਤਾਰ ਸਿੰਘ ਜੀ ਨੇ, ਇਕ ਵਿਸ਼ੇਸ਼ਤਾ ਇਸ ਸਟੀਕ ਵਿੱਚ ਇਹ ਵੀ ਦਰਸਾਈ ਹੈ, ਕਿ ਪਿੱਛਲੇ ਕੁਛ ਸਮੇ ਤੋਂ ਕੁਛਕੁ ਸੰਕਾਵਾਦੀ ਲੋਕ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਬਾਰੇ, ਸੰਗਤਾ ਵਿੱਚ ਭੁਲੇਖੇ ਪੈਦਾ ਕਰ ਰਹੇ ਹਨ, ਜਿਸ ਦਾ ਆਪ ਜੀ ਨੇ, ਭੂਮਿਕਾ ਵਿੱਚ ਵਿਦੱਵਤਾ ਭਰਪੂਰ ਜਵਾਬ ਦਿੱਤਾ ਹੈ।

ਸੰਤ ਬਾਬਾ ਕਰਤਾਰ ਸਿੰਘ ਜੀ ਨੂੰ, ਜਦੋਂ ਵੀ ਦਾਸ ਮਿਲਦਾ, ਤਾਂ ਪੁਰਜੋਰ ਬੇਨਤੀ ਕਰਦਾ ਹੁੰਦਾ ਸੀ ਕਿ ਆਪ ਜੀ ਨੇ ਟਕਸਾਲ ਵਿੱਚੋਂ ਵਿੱਦਿਆ ਪ੍ਰਾਪਤ ਕੀਤੀ ਹੈ, ਵਰਤਮਾਨ ਸਮੇ ਵਿੱਚ, ਆਪ ਵਰਗੇ ਮਹਾਂਪੁਰਖ ਵਿਰਲੇ ਵਿਰਲੇ ਹੀ ਹਨ, ਇਸ ਲਈ ਆਪ ਜੀ ਨੇ ਦਸਮ ਦੀ ਬਾਣੀ, ਸ੍ਰੀ ਜਾਪੁ ਸਾਹਿਬ ਦੇ ਜੋ ਅਰਥ ਲਿੱਖ ਕੇ ਰੱਖੇ ਹੋਏ ਹਨ, ਉਹਨਾਂ ਨੂੰ ਛਪਾ ਕੇ ਉਜਾਗਰ ਕਰੋ, ਆਪ ਜੀ ਇਹ ਕਹਿ ਕੇ, ਕਿ ਇਹ ਕੰਮ ਬੜਾ ਅਉਖਾ ਹੈ, ਇਸ ਤਰਾ ਕਹਿ ਕੇ ਟਾਲ ਦਿਆ ਕਰਦੇ ਸਨ, ਪ੍ਰੰਤੂ ਹੁਣ ਮੈਨੂੰ ਬੜੀ ਪ੍ਰਸੰਨਤਾ ਹੋਈ ਹੈ, ਕਿ ਜਾਪੁ ਸਾਹਿਬ ਦੇ ਸੀਨਾ ਬਸੀਨਾ ਤੁਰੇ ਆਉਂਦੇ ਸੰਪ੍ਰਦਾਇ ਟਕਸਾਲ ਦੇ ਅਰਥਾਂ ਨੂੰ ਛਪਾ ਕੇ ਉਜਾਗਰ ਕੀਤਾ ਹੈ, ਇਸ ਨਾਲ ਵਿੱਦਵਾਨਾ ਅਤੇ ਨਵੇਂ ਵਿਦਿਆਰਥੀਆਂ ਨੂੰ ਬਹੁਤ ਵੱਡੀ ਅਗਵਾਈ ਤੇ ਸੇਧ ਪ੍ਰਾਪਤਿ ਹੋਵੇਗੀ।

ਸੰਨਿੰਮਰ ਬੇਨਤੀ ਹੈ, ਕਿ ਵਿੱਦਵਾਨ ਸੱਜਣ, ਵਿਚਾਰਵਾਨ, ਅਤੇ ਵਿਦਿਆਰਥੀ, ਕਥਾ-ਵਾਚਕ, ਏਸ ਸਟੀਕ ਤੋਂ ਬੇਹੱਦ ਲਾਭ ਪ੍ਰਾਪਤਿ ਕਰਨ ਦੀ ਕਿਰਪਾਲਤਾ ਕਰਨ, ਕਿਉਂਕਿ ਇਹ ਸਟੀਕ ਦਸਮ ਬਾਣੀ, ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਰਲੱਭ ਖਜਾਨੇ ਦਾ ਭੰਡਾਰ ਹੈ।

ਦਾਸ, ਦਮਦਮੀ ਟਕਸਾਲ, ਅਤੇ ਗੁਰਮਤਿ ਸਿਧਾਂਤ ਪ੍ਰਚਾਰਿਕ ਸੰਤ ਸਮਾਜ ਵੱਲੋਂ, ਸੰਤ ਬਾਬਾ ਕਰਤਾਰ ਸਿੰਘ ਜੀ ਦਾ, ਐਸੇ ਕਠਨ ਤੋਂ ਕਠਨ ਕਾਰਜ ਕਰਨ ਦਾ, ਰੋਮ ਰੋਮ ਨਾਲ ਧੰਨਵਾਦ ਕਰਦਾ ਹੈ।



ਦਾਸ ਗੁਰੂ ਪੰਥ ਦਾ ਦਾਸ

ਹਰਨਾਮ ਸਿੰਘ ਖਾਲਸਾ

ਮੁਖੀ ਦਮਦਮੀ ਟਕਸਾਲ, ਪ੍ਰਧਾਨ ਸੰਤ ਸਮਾਜ

# {ਜਾਪੁ ਦੇ ਟੀਕੇ ਦਾ ਸਵਾਗਤ}

{ਸ੍ਰੀ ਮਾਨ ੧੦੮ ਮਹੰਤ ਬਲਵੰਤ ਸਿੰਘ ਜੀ ਸੈਕਟਰੀ
ਪੰਚਾਇਤੀ ਅਖਾੜਾ ਨਿਰਮਲਾ, ਕਨਖਲ ਹਰਿਦੁਆਰ (ਉਤਰਾਖੰਡ)}

ਬੜੀ ਪ੍ਰਸੰਨਤਾ ਦੀ ਗਲ ਹੈ ਸ੍ਰੀਮਾਨ ਸੰਤ ਕਰਤਾਰ ਸਿੰਘ ਜੀ (ਪਿੰਡ ਕੰਗ ਸਾਹਬੂ ਜਲੰਧਰ) ਵਾਲਿਆ ਨੇ, ਜੋ ਕਈ ਬਰਸਾਂ ਦੀ ਮੇਹਨਤ ਨਾਲ ਜਾਪੁ ਸਾਹਿਬ ਦਾ ਟੀਕਾ ਲਿੱਖ ਕੇ ਰੱਖਿਆ ਹੋਇਆ ਸੀ, ਓਹ ਹੁਣ ਸਰਬ ਸਾਧਾਰਣ ਵਾਸਤੇ ਪ੍ਰਕਾਸ਼ਤ ਹੋ ਰਿਹਾ ਹੈ, ਇਸ ਟੀਕੇ ਵਿੱਚ ਅਰਥਾ ਨੂੰ ਵੇਰਵੇ ਸਹਿਤ ਖੋਲ ਕੇ ਲਿਖਿਆ ਹੈ, ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਨੀ ਦੇ ਪ੍ਰਮਾਣ ਲਿਖ ਕੇ ਜਾਪੁ ਦੀ ਬਾਨੀ ਦੇ ਪਦ-ਪਦਾਰਥਾ ਨੂੰ ਹੋਰ ਵੀ ਸਪਸ਼ਟ ਕੀਤਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਾਪੁ ਵਿੱਚ ਅਕਾਲ ਪੁਰਖ ਦੇ ਅਨੇਕ ਨਾਮ ਸਿਰਜ ਕੇ ਉਸਤਤੀ ਕੀਤੀ ਹੈ। ਭਾਰਤੀਯ ਸਾਹਿਤ ਵਿੱਚ ਜਾਪੁ ਜੀ ਅਜੇਹੀ ਬਾਣੀ ਹੈ, ਜੋ ਈਸਵਰ ਦੀ ਉਸਤਤੀ ਤੇ ਕੇਂਦ੍ਰਿਤ ਹੈ। ਜਾਪੁ ਦਾ ਪਾਠ ਸਿੱਧਾ ਅਕਾਲ ਪੁਰਖ ਦਾ ਵਾਰਤਾਲਾਪ ਹੈ। 'ਜਾਪੁ' ਅੰਮ੍ਰਿਤ ਸੰਚਾਰ ਦੀਆ ਬਾਣੀਆ ਵਿੱਚੋਂ ਇੱਕ ਹੈ। ਦਸਮ ਗੁਰੂ ਜੀ ਦੀ ਆਗਿਆ ਹੈ, ਕਿ ਗੁਰੂ ਦਾ ਸਿੱਖ ਜਾਪੁ ਦਾ ਨਿੱਤ ਨੇਮੀ ਹੋਣਾ ਚਾਹੀਦਾ ਹੈ।

ਜਾਪੁ ਦੀ ਭਾਸ਼ਾਈ ਸ਼ੈਲੀ ਵੀ ਅਦਭੁਤ ਹੈ। ਜਾਪੁ ਸੰਸਕ੍ਰਿਤ, ਫਾਰਸੀ ਅਤੇ ਰੇਖਤਾ ਵਿੱਚ ਅੰਕਿਤ ਹੈ। ਜਾਪੁ ਦੀ ਇਕ ਹੋਰ ਵਿਧੀ ਵੀ ਉਲੇਖਨੀਯ ਹੈ। ਕਈ ਥਾਂਵਾ ਤੇ ਪੰਕਤੀਆ ਨੂੰ ਮੁੜ ਮੁੜ ਕੇ ਦੁਹਰਾਇਆ ਹੈ। ਇਹ ਵਿਧੀ ਪਾਠਕਾ ਦੇ ਮਨ ਨੂੰ ਇਕਾਗਰ ਕਰਨ ਵਾਸਤੇ ਵਰਤੀ ਹੈ। ਮਨ ਦੀ ਇਕਾਗ੍ਰਤਾ ਬਿਨਾ ਜਾਪੁ ਦਾ ਸੁਧ ਪ੍ਰਾਠ ਅਸੰਭਵ ਹੈ। ਪੁਨਰੁਕਤੀ ਕਰਕੇ ਜਾਪੁ ਨੂੰ ਕੰਠਸਥ ਹੋਣ ਤੇ ਵੀ ਇਕਾਗਰਤਾ ਭੰਗ ਹੋਣ ਕਾਰਣ ਸੁੱਧ ਪਾਠ ਕਰਣਾ ਵੀ ਕਠਿਨ ਹੈ।

ਜਾਪੁ ਵਿੱਚ ਪੁਨਰੁਕਤੀ ਦੁਆਰਾ ਵਰਤੀਆ ਕੁਝ ਪੰਕਤੀਆ ਨੂੰ ਦ੍ਰਿਸਟੀਗੋਚਰ ਕਰਦੇ ਹਾਂ।

ਪਹਿਲੇ ਭੂਯੰਗ ਪ੍ਰਯਾਤ ਛੰਦ ਦੇ ਅੰਕ ੪ ਵਿੱਚ, ਆਈ ਪੰਕਤੀ

**ਨਮਸਤੰ ਅੰਗਜੈ॥ ਨਮਸਤੰ ਅੰਭਜੈ॥**

ਅੰਕ ੮ ਵਿੱਚ ਮੁੜ ਇਹੀ ਪੰਕਤੀ ਫਿਰ ਆਈ ਹੈ।

ਚਰਪਟ ਛੰਦ ਦੇ ਅੰਕ ੭੭ ਵਿੱਚ ਆਈ ਪੰਕਤੀ, ਸਰਬੰ ਭੁਗਤਾ॥ ਸਰਬੰਜੁਗਤਾ॥ ਇਹੀ ਪੰਕਤੀ ੧੪੪ ਅੰਕ ਵਿੱਚ ਫੇਰ ਆਈ ਹੈ॥

ਚਾਚਰੀ ਛੰਦ ਦੇ ਅੰਕ ੧੩੬ ਵਿੱਚ ਵਰਤੀ ਪੰਕਤੀ, ਅਨਾਸ ਹੈ॥ ਉਦਾਸ ਹੈ॥ ਏਹੀ ਪੰਕਤੀ ੧੩੭ ਅੰਕ ਵਿੱਚ ਵਰਤੀ ਹੈ।

ਹਰਿ ਬੋਲਮਨਾ ਛੰਦ ਦੇ ਅੰਕ ੧੭੭ ਤੋਂ ੧੯੦ ਤਕ ਗੁਰੂ ਜੀ ਨੇ ਇੱਕੋ ਪੰਕਤੀ, ਅਕ੍ਰਿਤਾ ਕ੍ਰਿਤ ਹੈ॥ ਅੰਮ੍ਰਿਤਾ ਮ੍ਰਿਤ ਹੈ॥ ਨੂੰ ੭ ਵਾਰ ਭਿੰਨ-ਭਿੰਨ ਅਰਥਾਂ ਵਿੱਚ ਲਿੱਖ ਕੇ 'ਸ਼ਬਦਾ ਅਲੰਕਾਰ, ਅਰਥਾ ਅਲੰਕਾਰ' ਨੂੰ ਕਿਤਨੀ ਸੁੰਦਰਤਾ ਨਾਲ ਵਰਣਨ ਕੀਤਾ ਹੈ।

ਅਕ੍ਰਿਤਾ ਕ੍ਰਿਤ ਹੈ॥ ਅੰਮ੍ਰਿਤਾ ਮ੍ਰਿਤ ਹੈ॥ ਅਮ੍ਰਿਤਾ ਮ੍ਰਿਤ ਹੈ॥ ਕਰੁਣਾ ਕ੍ਰਿਤ ਹੈ<br>
ਅਕ੍ਰਿਤਾ ਕ੍ਰਿਤ ਹੈ॥ ...........ਅਕ੍ਰਿਤਾ ਕ੍ਰਿਤ ਹੈ॥ ਅਮ੍ਰਿਤਾ ਮ੍ਰਿਤ ਹੈ॥<br>
ਅਜਬਾ ਕ੍ਰਿਤ ਹੈ॥ ਅਮ੍ਰਿਤਾ ਮ੍ਰਿਤ ਹੈ॥

ਇਸ ਤਰਾਂ, ਜਾਪੁ ਭਾਰਤੀਯ ਸਾਹਿਤ ਵਿੱਚ ਵਿਲੱਕਸ਼ਣ, ਮਨੋਹਰ ਸਥਾਨ ਰਖਦਾ ਹੈ। ਜਾਪੁ ਦੀ ਉਪਮਾ ਉਲੇਖਨੀਯ ਹੈ। ਇਸਦੇ ਪਦ-ਪਦਾਰਥ ਮਹਾਨ ਹਨ। ਭਾਸ਼ਾ-ਸ਼ੈਲੀ ਅਪੂਰਵ ਹੈ। ਇਸ ਬਾਣੀ ਦਾ ਟੀਕਾ ਕਰਕੇ, ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਨੇ ਮਹਾਨ ਸੇਵਾ ਕੀਤੀ ਹੈ। ਅਸੀਂ ਸੰਤ ਕਰਤਾਰ ਸਿੰਘ ਜੀ ਦੇ ਉਦਮ ਦੀ ਮਨ ਕਰਕੇ ਪ੍ਰਸੰਸਾ ਕਰਦੇ ਹਾਂ। ਅਤੇ ਜਾਪੁ ਦੇ ਇਸ ਵਿਦਵਤ ਭਰੇ ਟੀਕੇ ਦਾ ਸਵਾਗਤ ਕਰਦੇ ਹਾਂ।

ਸੁਕਦੇਵ ਕੁਟੀ (ਕਨਖਲ)

1-11-2010

ਮਹੰਤ ਬਲਵੰਤ ਸਿੰਘ ਸੈਕਟਰੀ<br>
ਕਨਖਲ ਹਰਿਦੁਆਰ (ਉਤਰਾਖੰਡ)

## { ਸੂਚਨਾ :— ਪਦਾ ਦੇ ਅਰਥ ਕਰਨ ਸਮੇਂ, ਵਰਤੋਂ ਵਿੱਚ ਲਿਆਂਦੇ ਸੰਖੇਪ ਚਿੰਨ }

੧. ਸੰ. (ਸੰਸਕ੍ਰਿਤ)
੨. ਫਾ. (ਫਾਰਸੀ)
੩. ਅ. (ਅਰਬੀ)
੪. ਧਾ. (ਧਾਤੂ)

ਪਦਾਂ ਦਾ ਅਰਥ ਕਰਨ ਵੇਲੇ, ਪਹਿਲੇ ਬਾਣੀ ਦਾ ਪਦ ਦਿੱਤਾ ਹੈ (ਜਿਵੇਂ— ਸਰਬੱਤ੍ਰ) ਫੇਰ ਜਿਸ ਭਾਸ਼ਾ ਦਾ ਸ਼ਬਦ ਹੈ ਉਸਦਾ ਸੰਖੇਪ ਚਿੰਨ ਦਿੱਤਾ ਹੈ (ਜਿਵੇਂ-ਸੰ.), ਅਤੇ ਬਾਦ ਵਿੱਚ, ਉਸ ਭਾਸ਼ਾ ਦੇ, ਸ਼ਬਦ ਦਾ ਸਹੀ ਰੂਪ ਦੱਸਿਆ ਹੈ, (ਜਿਵੇਂ-ਸਰਵੱਤ੍ਰ), ਫੇਰ ਉਸ ਤੋਂ ਬਾਦ, ਸ਼ਬਦ ਦੀ ਧਾਤੂ, ਸੰਗਯਾ, ਕ੍ਰਿਆ, ਯਾ ਕ੍ਰਿਆ ਵਿਸ਼ੇਸ਼ਣ ਆਦਿ ਦੱਸ ਕੇ, ਪਦ ਦਾ ਅਰਥ ਕੀਤਾ ਹੈ।

ਜਿਵੇਂ — ਸਰਬੱਤ੍ਰ . ਸੰ. ਸਰਵੱਤ੍ਰ. ਕ੍ਰਿਆ ਵਿਸ਼ੇਸ਼ਣ-ਸਰਬ ਥਾਂ, ਸਾਰੇ ਸਮਿਆ ਵਿੱਚ।

**{ ਇਸੇ ਤਰਾਂ, ਅਰਬੀ ਫਾਰਸੀ ਦੇ ਸ਼ਬਦਾਂ ਦੇ, ਅਰਥ ਕੀਤੇ ਹਨ }**

ਜਿਵੇਂ — ਰਹੀਮੈ . ਅ. ਰਹੀਮ. ਵਿਸ਼ੇਸ਼ਣ ਰਹਿਣ (ਤਰਸ) ਕਰਨਵਾਲਾ।

ਅਤੇ — ਦਿਹੰਦ.ਫਾ.ਦਿਹੰਦਾ.ਵਿਸ਼ੇਸ਼ਣ-ਦੇਣ ਵਾਲਾ, ਦਾਤਾ।

## { ਵਿਆਕਰਣ ਪਦਾਂ ਦੀ ਵਾਕਫੀਅਤ ਦਾ ਵਰਨਨ }

੧. ਧਾ. (ਧਾਤੂ) ਸੰਸਕ੍ਰਿਤ ਵਿੱਚ 'ਧਾਤੂ', ਫਾਰਸੀ ਵਿੱਚ 'ਮਸਦਰ', ਅਤੇ ਅੰਗ੍ਰੇਜ਼ੀ ਵਿੱਚ (Verbal Root) ਵਰਬਲ ਰੂਟ ਕਹਿੰਦੇ ਹਨ, ਅਰਥਾਤ ਸ਼ਬਦ ਦਾ ਮੂਲ (ਜੜ)।

੨. ਸੰਗਯਾ - ਕਿਸੇ ਵਸਤੂ ਦੇ ਜਣਾਉਣ ਵਾਲਾ, ਮਿੱਥਿਆ ਹੋਇਆ 'ਨਾਮ'।

੩. ਕ੍ਰਿਆ - ਜਿਸ ਤੋਂ ਕਿਸੇ ਕਰਮ ਦਾ ਹੋਣਾ ਯਾ ਕਰਨਾ ਪਾਇਆ ਜਾਏ। ਜਿਵੇਂ-ਅਉਣਾ, ਜਾਣਾ, ਲਿਖਣਾ ਆਦਿ . ਅੰਗ੍ਰੇਜ਼ੀ ਵਿੱਚ (Verb) ਵਰਬ।

੪. ਵਿਸ਼ੇਸ਼ਣ - ਭੇਦ (ਵੱਖ) ਕਰਨ ਵਾਲਾ ਧਰਮ (ਗੁਣ), ਯਾ ਦੂਸਰੀਆ ਵਸਤੂਆ ਤੋਂ, ਵਖ ਕਰਨ ਵਾਲੀ ਖਾਸ ਵਸਤੂ, ਅੰਗ੍ਰੇਜ਼ੀ ਵਿੱਚ ਹੈ (Adjective) ਅਡਜੈਕਟਿਵ।

੫. ਵਿਸ਼ੱਸ਼ਟ - ਵਿਸ਼ੇਸ਼ਣ ਸੰਯੁਕਤ.

੬. ਕ੍ਰਿਆ ਵਿਸ਼ੇਸ਼ਣ - ਓਹੁ ਸ਼ਬਦ, ਜੋ ਕ੍ਰਿਆ ਵਾਚਕ ਸ਼ਬਦ ਦੇ ਭਾਵ ਨੂੰ, ਪ੍ਰਗਟ ਕਰੇ ਜਿਵੇਂ-ਹਾਰ ਦੇਣਾ, ਹਰਾਉਣਾ। ਯਾ ਸਮੇਂ ਦੀ ਵਿਸ਼ੇਸ਼ਤਾ ਨੂੰ ਜਣਾਵੇ, ਜਿਵੇਂ-ਅਭੀ, ਹੁਣੇ, ਸੱਤਯ, ਨਿਤ, ਓਥੇ, ਐਸੇ ਆਦਿ।

੭. ਸਰਵਨਾਮ — ਜਿਥੇ ਲਿਖਿਆ ਹੋਵੇ, ਉਸਦਾ ਮਤਲਬ ਹੈ, ਪੜਨਾਉ, ਉਪਨਾਮ, ਅੰਗ੍ਰੇਜ਼ੀ ਵਿੱਚ ਹੈ (Pronoun) ਪਰੋਨਾਉਨ।



ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਜੀ ਮਹਾਰਾਜ

# ਦਸਮ ਗ੍ਰੰਥ ਦੀ ਉਥਾਨਕਾ ਬਾਰੇ ਵਿਚਾਰ ॥

ਜਿਸ ਬਾਣੀ ਦਾ, ਮੈਂ ਟੀਕਾ ਲਿਖਣ ਲੱਗਾ ਹਾਂ, ਇਹ 'ਜਾਪ' ਨਾਮਕ ਬਾਣੀ, ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ, ਆਦਿ ਵਿੱਚ ਹੈ—ਇਸ ਕਰਕੇ, ਸੰਪੂਰਣ ਦਸਮ-ਗ੍ਰੰਥ ਦੀ, ਬਾਣੀ ਦੀ ਉਥਾਨਕਾ ਵੀ, ਲਿਖਣੀ ਜ਼ਰੂਰੀ ਬਣਦੀ ਹੈ, ਕਿਉਂਕਿ, ਸੰਪ੍ਰਦਾਈ ਗਿਆਨੀ, ਜਦੋਂ ਦਸਮ-ਗ੍ਰੰਥ ਦੀ, ਕਥਾ ਦਾ ਪ੍ਰਾਰੰਭ ਕਰਦੇ ਹਨ, ਉਸ ਵਕਤ, ਜਿਸ ਉਥਾਨਕਾ ਨੂੰ, ਸੁਣਾਇਆ ਕਰਦੇ ਹਨ, ਉਸਦਾ, ਹੁਣ ਮੈਂ, ਅੱਗੇ ਵਰਣਨ ਕਰਦਾ ਹਾਂ, ਕਾਰਨ ਇਹ, ਕਿ ਮੈਂ ਸੰਪਰਦਾਈ ਅਰਥਾਂ ਦਾ, ਟੀਕਾ ਲਿਖ ਰਿਹਾ ਹਾਂ, ਇਸ ਲਈ, ਸੰਪ੍ਰਦਾਇ ਦੀ, ਹਰ ਗੱਲ ਨੂੰ, ਸੰਜੋਅ ਕੇ ਰੱਖਣਾ ਵੀ, ਜ਼ਰੂਰੀ ਹੈ।

## ਸ੍ਰੀ ਦਸਮ ਗ੍ਰੰਥ ਜੀ ਦੀ, ਉਥਾਨਕਾ ॥

ਦੀਨਾ ਨਾਥ, ਨਿਮਾਣਿਆਂ ਦੇ ਮਾਣ, ਗ੍ਰੀਬ ਨਿਵਾਜ, ਸਰਣ ਆਇਆਂ ਦੀ, ਪਾਲਨਾ ਕਰਨ ਵਾਲੇ—ਸੱਚੇ ਪਾਤਸ਼ਾਹ, ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ, ਜਦੋਂ ਆਨੰਦਪੁਰ ਸਾਹਿਬ ਵਿੱਚ, ਦੁਸ਼ਟਾਂ ਦੇ ਨਾਸ਼ ਕਰਨ ਵਾਸਤੇ, ਖਾਲਸਾ ਪੰਥ ਨੂੰ ਸਾਜਿਆ, ਓਦੋਂ ਸਤਿਗੁਰੂ ਜੀ ਦੇ ਪਾਸ, ਬਵੰਜਾ ਕਵੀ ਵੀ, ਰਹਿੰਦੇ ਸਨ, ਓਨਾ ਕਵੀਆਂ ਦੀ ਕਵਿਤਾ ਨੂੰ ਸੁਣ ਕੇ, ਜਦ ਸਤਿਗੁਰੂ ਜੀ ਖੁਸ਼ ਹੁੰਦੇ, ਤਦ ਉਨਾਂ ਨੂੰ, ਇਨਾਮ ਵਜੋਂ, ਬਖਸ਼ਿਸ਼ਾਂ ਵਿੱਚ, ਬਹੁਤ ਸਾਰੀ ਮਾਇਆ, ਪ੍ਰਦਾਨ ਕਰਕੇ, ਪ੍ਰਸੰਨ ਹੁੰਦੇ ਸਨ।

ਇੱਕ ਦਿਨ ਸਤਿਗੁਰੂ ਜੀ ਦੇ ਦਰਬਾਰ ਵਿੱਚ, ਸਾਰੇ ਕਵੀਆਂ ਨੇ, ਜਿਨ੍ਹਾਂ ਵਿੱਚ, ਗੁਰੂ ਕੇ ਸਿੱਖ, ਹਜ਼ੂਰੀ ਕਵੀ, ਧੰਨਾ ਸਿੰਘ ਤੇ ਚੰਦਨ ਸਿੰਘ ਵੀ ਸਨ, ਉਨ੍ਹਾਂ ਨੂੰ ਆਗੂ ਬਣਾ ਕੇ, ਕਵੀਆਂ ਨੇ ਅਤੇ ਸਮੂਹ ਖ਼ਾਲਸੇ ਨੇ ਬੇਨਤੀ ਕੀਤੀ—ਕਿ ਸੱਚੇ ਪਾਤਸ਼ਾਹ ਜੀ, ਆਪ ਜੀ, ਆਪਣੇ ਮੁਖਾਰਬਿੰਦ ਤੋਂ ਐਸੀ ਬਾਣੀ ਰਚੋ, ਜੋ ਸ਼ਾਂਤ ਰੂਪ ਵੀ ਹੋਵੇ, ਅਤੇ ਰਾਜਸੀ, ਤੇ ਤਾਮਸੀ (ਬੀਰ ਰਸੀ) ਵੀ ਹੋਵੇ, ਜਿਸ ਦੇ ਪੜ੍ਹਨੇ ਅਤੇ ਸੁਣਨੇ ਕਰਕੇ, ਮਨੁੱਖ ਦੇ ਮਨ ਵਿੱਚ, ਬੀਰ-ਰਸ ਦਾ ਪ੍ਰਵਾਹ ਚੱਲ ਪਵੇ, ਅਤੇ ਉਸ ਵਿੱਚ ਐਸੇ ਪ੍ਰਸੰਗਾਂ ਨੂੰ, ਆਪਣੇ ਮੁਖਾਰਬਿੰਦ ਤੋਂ ਸੁਣਾਵੋ, ਜਿਨ੍ਹਾਂ ਦੇ ਵਿੱਚ, ਦੇਵੀ ਦੇ ਜੰਗਾਂ ਯੁੱਧਾਂ ਦਾ ਹਾਲ ਅਤੇ ਚਉਬੀਸ ਅਵਤਾਰਾਂ ਦੀ ਕਥਾ ਵੀ, ਆ ਜਾਵੇ, ਕਿਉਂਕਿ ਇਹ ਪ੍ਰਸੰਗ, ਹੋਰਨਾਂ, ਪਾਸੋਂ ਜਾ ਕੇ ਸੁਨਣੇ ਨ ਪੈਣ, ਅਤੇ ਫੇਰ ਐਸੀ ਚਰਿਤ੍ਰਾਂ ਦੀ ਬਾਣੀ ਰਚੋ, ਜਿਸ ਨੂੰ ਸੁਣ ਕੇ, ਇਸਤ੍ਰੀ, ਪੁੱਤ੍ਰਾਂ ਆਦਿਕਾਂ ਦਾ ਮੋਹ, ਨਵਿਰਤ ਹੋ ਜਾਵੇ, ਕਿਉਂਕਿ ਹੁਣ ਯੁੱਧ ਜੰਗਾਂ ਦਾ ਸਮਾਂ ਹੈ, ਅਤੇ ਯੁੱਧ ਜੰਗ, ਠੀਕ ਤਰ੍ਹਾਂ, ਤਾਂ ਹੋ ਸਕਦਾ ਹੈ, ਜੇਕਰ ਇਸਤ੍ਰੀ ਆਦਿਕ ਦਾ ਮੋਹ ਨਾ ਵਿਆਪੇ।

ਜਿਸ ਵਕਤ ਸਾਰੇ ਕਵੀਆਂ ਨੇ, ਅਤੇ ਸਮੂੰਹ ਖ਼ਾਲਸੇ ਨੇ, ਇਸ ਪ੍ਰਕਾਰ ਦੀ ਬੇਨਤੀ ਕੀਤੀ, ਓਦੋਂ ਹੀ, ਇੱਕ ਕਾਂਸ਼ੀਰਾਮ ਨਾਮ ਦਾ ਪੰਡਿਤ, ਜਿਸ ਨੇ ਬਨਾਰਸ (ਕਾਂਸ਼ੀ) ਦੇ ਵਿੱਚ, ਸ੍ਰੀ ਸਤਿਗੁਰੂ, ਗੋਬਿੰਦ ਸਿੰਘ ਜੀ ਦੀ, ਬਹੁਤ ਸਾਰੀ ਮਹਿਮਾ ਸੁਣੀ, ਕਿ ਸਤਿਗੁਰੂ ਗੋਬਿੰਦ ਸਿੰਘ ਜੀ, ਬੜੇ ਸ਼ਾਸਤ੍ਰ ਦੇ ਗਿਆਤਾ, ਅਤੇ ਇਸ ਕਲਜੁਗ ਵਿੱਚ, ਈਸ਼੍ਵਰ ਅਵਤਾਰ, ਪ੍ਰਗਟ ਹੋਏ ਹਨ, ਇਸ ਤਰ੍ਹਾਂ ਦੇ ਜੱਸ, ਅਤੇ ਪ੍ਰਤਾਪ ਨੂੰ ਸੁਣ ਕੇ, ਉਹ ਆਨੰਦਪੁਰ ਸਾਹਿਬ ਨੂੰ, ਦਰਸ਼ਨ ਕਰਨ ਲਈ ਤੁਰ ਪਿਆ, ਪ੍ਰੰਤੂ ਉਸਨੇ ਆਪਣੇ ਦਿਲ ਵਿੱਚ, ਇਹ ਫੁਰਨਾ ਧਾਰ ਲਿਆ, ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸੱਚ-ਮੁਚ, ਈਸ਼੍ਵਰ ਅਵਤਾਰ ਹਨ, ਤਾਂ ਉਹ ਮੈਨੂੰ, ਆਪਣੇ ਪੁਰਾਤਨ, ਚਤਰਭੁਜ ਸਰੂਪ ਦਾ, ਦਰਸ਼ਨ ਦੇਣ, ਅਤੇ ਜਦ ਮੈਂ, ਮੱਥਾ ਟੇਕਾਂ ਉਸ ਵੇਲੇ, ਪ੍ਰਸ਼ਾਦਿ ਰੂਪ ਵਿੱਚ ਕੋਈ ਉੱਤਮ ਫਲ ਵੀ ਦੇਣ, ਇਹ ਸੋਚ ਕੇ ਤੁਰ ਪਿਆ।

ਉਹ ਕਾਂਸ਼ੀ ਰਾਮ ਪੰਡਿਤ ਵੀ, ਉਪ੍ਰੋਕਤ ਕਵੀਆਂ, ਤੇ ਖਾਲਸੇ ਵੱਲੋਂ ਬੇਨਤੀ ਕਰਦਿਆਂ ਸਮੇਂ ਹੀ, ਗੁਰੂ ਜੀ ਦੇ ਦਰਬਾਰ ਵਿੱਚ, ਆਣ ਪਹੁੰਚਾ, ਸਤਿਗੁਰੂ ਜੀ ਉਸ ਵਕਤ, ਸਿੰਘਾਸਣ ਉੱਪਰ ਬਿਰਾਜਮਾਨ ਹੋ ਕੇ, ਸਭ ਨੂੰ ਦਰਸ਼ਨ ਦੇ ਰਹੇ ਸਨ, ਗੁਰੂ ਜੀ ਦਾ ਸਰੂਪ ਉਸ ਵਕਤ, ਇਤਨਾ ਪਿਆਰਾ, ਲੱਗ ਰਿਹਾ ਸੀ, ਕਿ ਸੰਗਤਾਂ ਦਰਸ਼ਨ ਕਰਕੇ, ਰੱਜਦੀਆਂ ਹੀ ਨਹੀਂ ਸਨ, ਸਰਬ ਸੰਗਤ ਚਕੋਰ ਵਾਂਗ ਦਰਸ਼ਨਾਂ ਵਿੱਚ, ਮਗਨ ਸੀ।

ਜਦ ਕਾਂਸ਼ੀ ਰਾਮ ਪੰਡਿਤ, ਸਤਿਗੁਰੂ ਜੀ ਦੇ ਦਰਬਾਰ ਵਿੱਚ ਪਹੁੰਚਾ, ਉਸ ਵੇਲੇ, ਸਤਿਗੁਰੂ ਜੀ ਨੇ, ਪੰਡਤ ਜੀ ਨੂੰ ਚਤਰ ਭੁਜ ਸਰੂਪ ਵਿੱਚ ਹੀ, ਦਰਸ਼ਨ ਦਿੱਤਾ, ਦੇਖੋ ਕੈਸੀ ਅਸਚਰਜ ਖੇਲ ਹੈ, ਕਿ-ਕਵੀਆਂ ਨੂੰ, ਅਤੇ ਸਮੂੰਹ ਖ਼ਾਲਸੇ ਨੂੰ ਤਾਂ, ਉਹੀ ਜਿਗਾ ਕਲਗੀ ਵਾਲਾ, ਦਸ਼ਮੇਸ਼ ਪਾਤਿਸ਼ਾਹ ਦਾ, ਦਰਸ਼ਨ ਹੋ ਰਿਹਾ ਹੈ, ਪ੍ਰੰਤੂ ਕੇਵਲ ਪੰਡਿਤ ਕਾਂਸ਼ੀ ਰਾਮ ਨੂੰ, ਓਹੀ ਸਰੂਪ, ਚਤਰ ਭੁਜ ਰੂਪ ਵਿੱਚ, ਗਦਾ ਪਦਮ ਆਦਿ ਦੇ ਸੰਯੁਕਤ, ਦਿਖਾਈ ਦੇ ਰਿਹਾ ਹੈ-ਇਤਨੇ ਨੂੰ ਮਹਾਰਾਜ

ਦੇ ਪਾਸ, ਕਾਬਲ ਦੀ ਕੁਝ ਸੰਗਤ ਆਈ, ਉਨ੍ਹਾਂ ਨੇ, ਬੜੇ ਸੁੰਦ੍ਰ ਫਲ, ਲਿਆਕੇ ਭੇਟ ਕੀਤੇ-ਉਸੀ ਵਕਤ ਸਤਿਗੁਰੂ ਜੀ ਨੇ, ਉਨ੍ਹਾਂ ਫਲਾਂ ਵਿੱਚੋਂ, ਇਕ ਚੰਗਾ ਜਿਹਾ, ਉਤਮ ਫਲ, ਚੁੱਕ ਕੇ ਪੰਡਿਤ ਨੂੰ ਦੇ ਦਿੱਤਾ, ਇਸ ਤਰ੍ਹਾਂ ਦੇ ਚਮਤਕਾਰ ਨੂੰ ਦੇਖ ਕੇ, ਪੰਡਿਤ ਕਾਂਸ਼ੀ ਰਾਮ,ਬੜਾ ਪ੍ਰਭਾਵਿਤ ਹੋਇਆ, ਅਤੇ ਅਤੀਅੰਤ ਸ਼ਰਧਾ ਦੇ ਨਾਲ, ਸਤਿਗੁਰੂ ਜੀ ਨੂੰ , ਠੀਕ ਅਵਤਾਰ ਸਰੂਪ ਵਿਚ ਨਿਸ਼ਚੇ ਕਰ ਲਿਆ।

ਉਸ ਵੇਲੇ, ਸ਼ਰਧਾ ਅਤੇ ਭ੍ਰੋਸੇ ਦੇ ਸਹਿਤ ਹੋ ਕੇ, ਸਤਿਗੁਰੂ ਜੀ ਦੇ ਪਾਸ ਪ੍ਰਸ਼ਨ ਕੀਤਾ, ਕਿ ਹੇ ਮਹਾਰਾਜ ਜੀ ਆਪ ਜੀ ਨੇ, ਜੋ ਨਵਾਂ ਖਾਲਸਾ ਪੰਥ, ਪ੍ਰਗਟ ਕੀਤਾ ਹੈ, ਆਪ ਜੀ ਦੇ ਪਿੱਛੋਂ, ਇਸਦੇ ਉਧਾਰ ਵਾਸਤੇ, ਆਪ ਜੀ ਨੂੰ, ਕੋਈ ਉੱਤਮ ਉਪਦੇਸ਼ ਰੂਪ, ਗ੍ਰੰਥ ਵੀ ਰੱਚਨਾ ਚਾਹੀਦਾ ਹੈ, ਜਿਸਨੂੰ ਪੜ੍ਹ ਕੇ, ਸ਼ਾਂਤੀ ਦੀ ਪ੍ਰਾਪਤੀ, ਅਤੇ ਜੀਵਾਂ ਦਾ ਉਧਾਰ ਹੋਵੇ, ਕਿਉਂਕਿ ਆਪ ਜੀ, ਇਸ ਖ਼ਾਲਸੇ ਪੰਥ ਦੇ, ਅਚਾਰਯ (ਰਹਬਰ) ਹੋ, ਅਤੇ ਪਿੱਛੇ ਵੀ, ਜੋ ਅਚਾਰਯ ਹੋਏ ਹਨ, ਉਨ੍ਹਾਂ ਨੇ ਵੀ, ਅਪਣੇ ਸਿੱਖਾਂ ਸੇਵਕਾਂ ਦੇ ਉਧਾਰ ਲਈ, ਅਨੇਕਾਂ ਗ੍ਰੰਥ, ਰਚੇ ਹਨ, ਜਿਨਾ ਵਿੱਚ ਭੋਗ ਮੋਖ ਦੇ, ਦੇਣ ਵਾਲੇ, ਉਪਦੇਸ਼ਾਂ ਦਾ ਵਰਨਣ ਹੈ, ਇਸ ਲਈ, ਆਪ ਜੀ ਭੀ, ਖ਼ਾਲਸੇ ਪੰਥ ਵਾਸਤੇ, ਕਿਸੀ ਗ੍ਰੰਥ ਦੀ, ਰਚਨਾ ਕਰੋ- ਜਿਸ ਦੇ ਦੁਆਰਾ, ਆਪ ਜੀ ਦੇ ਉਪਦੇਸ਼ ਨੂੰ ਪ੍ਰਾਪਤ ਕਰਕੇ, ਹਮੇਸ਼ਾ ਲਈ, ਸਭ ਦਾ, ਉਧਾਰ ਹੁੰਦਾ ਰਹੇ।

ਸਤਿਗੁਰੂ ਜੀ ਨੇ ਕਿਹਾ, ਹੇ ਪੰਡਿਤ ਜੀ! ਸ਼ਾਂਤੀ ਅਤੇ ਭੋਗ ਮੋਖ ਦੇ ਦੇਣ ਵਾਲੀ, ਉਪਦੇਸ਼ ਰੂਪ ਬਾਣੀ, ਸਾਡੇ ਵੱਡਿਆਂ ਸਤਿਗੁਰਾਂ ਨੇ, ਪਹਿਲੇ ਹੀ, ਰਚੀ ਹੋਈ ਹੈ, ਉਸ ਬਾਣੀ ਦਾ, ਬੜਾ ਸੁੰਦ੍ਰ, ਅਤੇ ਉੱਤਮ ਗ੍ਰੰਥ, ਖ਼ਾਲਸੇ ਵਿੱਚ ਪ੍ਰਗਟ ਹੈ। ਉਹ ਬਾਣੀ, ਸ਼ਾਂਤਮਈ, ਅਤੇ ਮੁਕਤੀ, ਤੇ ਭੁਗਤੀ ਦੇ, ਦੇਣ ਵਾਲੀ ਹੈ।

ਅਤੇ ਹੁਣ ਤਾਂ, ਪੰਡਿਤ ਜੀ! ਸ਼ਸ਼ਤ੍ਰ ਆਦਿ ਪਕੜ ਕੇ, ਜੰਗ ਯੁੱਧ ਦੁਆਰਾ ਜ਼ੁਲਮ ਰਾਜ ਦੇ ਜ਼ਾਲਮਾਂ ਨੂੰ ਡੰਡ ਦੇਣ ਦਾ ਸਮਾਂ ਹੈ, ਪ੍ਰੰਤੂ ਆਪ ਨੇ, ਜੋ ਪ੍ਰਸ਼ਨ ਕੀਤਾ ਹੈ, ਸੋ ਆਪ ਜੀ ਦੇ, ਆਉਣ ਤੋਂ ਪਹਿਲੇ ਸਮੂੰਹ ਕਵੀਆਂ ਅਤੇ ਸਰਬਤ ਖ਼ਾਲਸੇ ਨੇ ਵੀ, ਐਸੀ ਬਾਣੀ ਰਚਨ ਦਾ ਪ੍ਰਸ਼ਨ ਕੀਤਾ ਹੋਇਆ ਹੈ, ਇਸ ਲਈ ਸਾਡਾ ਪੰਥ ਜੋ ਵਿਸ਼ੇਸ ਕਰਕੇ, ਰਜੋਗੁਣੀ ਹੈ, ਤਿਸਦੇ ਲਈ, ਰਜੋਗੁਣੀ, ਅਤੇ ਤਮੋਗੁਣੀ ਪ੍ਰਸੰਗ, ਜੋ ਜੰਗ ਯੁੱਧ ਆਦਿ ਦੇ ਹਨ, ਤਿਨ੍ਹਾਂ ਨੂੰ, ਵਿੱਚ ਰੱਖ ਕੇ, ਅਸੀਂ ਸੂਰਬੀਰਤਾ ਦੇ, ਪੈਦਾ ਕਰਨ ਵਾਲੀ, ਬੀਰ ਰਸੀ ਬਾਣੀ ਦਾ, ਉਚਾਰਣ ਕਰਾਂਗੇ, ਜਿਸਨੂੰ ਕਾਇਰ ਲੋਕ ਵੀ,ਪੜ੍ਹ ਸੁਣ ਕੇ ਜੰਗ ਯੁੱਧ ਦੇ ਵਿੱਚ, ਗਰਜਦੇ ਹੋਏ ਧਰਮ ਦ੍ਰੋਹੀਆਂ ਦਾ ਨਾਸ਼ ਕਰਨਗੇ।

ਇਸ ਪ੍ਰਕਾਰ, ਉਪ੍ਰੋਕਤ ਸਮੂੰਹ ਕਵੀਆਂ ਦੀ, ਬੇਨਤੀ, ਅਤੇ ਖ਼ਾਲਸੇ ਦੀ ਪ੍ਰਾਰਥਨਾ, ਅਤੇ ਫੇਰ ਪੰਡਿਤ ਕਾਂਸ਼ੀ ਰਾਮ ਦੀ, ਅਰਜ਼ ਨੂੰ, ਪ੍ਰਵਾਨ ਕਰਦਿਆਂ ਹੋਇਆਂ, ਸਤਿਗੁਰੂ ਜੀ ਨੇ, ਇਸ ਦਸਮ-ਗ੍ਰੰਥ ਦੀ ਬਾਣੀ ਨੂੰ, ਉਚਾਰਣ ਕੀਤਾ ਹੈ, ਜੋ ਕਿ ਸ਼ਾਂਤਕੀ, ਰਾਜਸੀ, ਅਤੇ ਤਾਮਸੀ (ਬੀਰਰਸੀ) ਰੂਪ ਵਿੱਚ, ਤਿੰਨ ਪ੍ਰਕਾਰ ਦੀ ਰਚਨਾ ਹੈ—

ਜੋ ਦਸਮ-ਗ੍ਰੰਥ ਦੇ, ਆਦਿ ਵਿੱਚ, 'ਜਾਪੁ-ਸਾਹਿਬ' ਅਤੇ ਅਕਾਲ ਉਸਤਤਿ ਬਾਣੀ ਹੈ, ਇਹ ਪ੍ਰਮਾਤਮਾ ਦੀ ਪ੍ਰਾਪਤੀ, ਅਤੇ ਸ਼ਾਂਤੀ ਦੇ ਦੇਣ ਵਾਲੀ, ਸਤੋਗੁਣੀ ਬਾਣੀ ਹੈ, ਕਿਉਂਕਿ ਇਸ ਵਿੱਚ, ਕੇਵਲ ਪ੍ਰਮਾਤਮਾ ਦੀ ਉਪਾਸਨਾ, ਅਤੇ ਉਸਦੇ ਜੱਸ ਦਾ, ਵਰਨਨ ਹੈ ਇਸ ਕਰਕੇ, ਇਹ ਸ਼ਾਂਤਕੀ ਬਾਣੀ ਹੈ।

ਅਤੇ ਬਚਿਤ੍ਰ ਨਾਟਕ, ਚੰਡੀ ਚਰਿਤ੍ਰ, ਤੇ ਚੰਡੀ ਦੀ ਵਾਰ ਆਦਿ, ਅਤੇ ਰਾਮਾ ਅਵਤਾਰ ਤੋਂ ਲੈ ਕੇ, ਚਵੀ ਅਵਤਾਰਾਂ ਦੀ, ਜੋ ਕਥਾ ਹੈ, ਜਿਨ੍ਹਾਂ ਵਿੱਚ, ਜੰਗ ਯੁੱਧਾਂ ਦਾ ਵਰਣਨ ਹੈ, ਇਹ ਸਭ ਸੂਰਬੀਰਤਾ ਦੇ ਪੈਦਾ ਕਰਨ ਵਾਲੀ, ਬਾਣੀ ਉਚਾਰੀ ਹੈ, ਇਹ ਤਾਮਸੀ (ਬੀਰਰਸੀ) ਬਾਣੀ ਹੈ— ਅਤੇ ਜੋ ਤ੍ਰਿਆ ਚਰਿਤ੍ਰਾਂ ਨੂੰ ਵਰਨਨ ਕੀਤਾ ਹੈ, ਇਹ ਰਾਜਸੀ ਹੈ, ਜਿਸਦੇ ਪੜ੍ਹਨੇ ਕਰਕੇ, ਇਸਤ੍ਰੀ ਆਦਿ ਦੇ, ਮੋਹ ਦੀ ਨਵਿਰਤੀ ਹੁੰਦੀ ਹੈ- ਜਿਸ ਤਰ੍ਹਾਂ ਇਹ ਬਾਣੀ, ਤਿੰਨ ਪ੍ਰਕਾਰ ਦੀ, ਸਤਿਗੁਰੂ ਜੀ ਨੇ ਉਚਾਰੀ ਹੈ,-ਇਸੀ ਤਰ੍ਹਾਂ, ਇਸਦਾ ਅਧਿਕਾਰੀ, ਖਾਲਸਾ ਵੀ, ਤਿੰਨ ਪ੍ਰਕਾਰ ਦਾ ਹੈ।

ਜਿਹੜੇ ਸਾਧੂ ਬ੍ਰਿਤੀ ਵਾਲੇ ਸਿੱਖ ਹਨ, ਇਹ ਸ਼ਾਂਤਕੀ ਖ਼ਾਲਸਾ ਹੈ, ਅਤੇ ਜਿਹੜੇ ਜੰਗ ਯੁੱਧਾਂ ਦੇ ਕਰਨ ਵਾਲੇ ਅਕਾਲੀ ਆਦਿ ਹਨ—ਇਹ ਤਾਮਸੀ ਖ਼ਾਲਸਾ ਹੈ, ਅਤੇ ਜਿਹੜੇ, ਰਈਸ ਸਰਦਾਰ ਲੋਕ ਹਨ, ਇਹ ਰਾਜਸੀ ਖ਼ਾਲਸਾ ਹੈ— ਇਸ ਤਰ੍ਹਾਂ ਇਹ ਰਾਜਪਾਟ, ਅਤੇ ਮੋਖ ਭੋਗ ਦੇ, ਦੇਣ ਵਾਲੀ ਦਸਮ ਗ੍ਰੰਥ ਦੀ ਬਾਣੀ, ਸਤਿਗੁਰੂ ਜੀ ਨੇ ਜੀਵਾਂ ਦੇ ਉਧਾਰ ਵਾਸਤੇ ਰਚਨਾ ਕੀਤੀ ਹੈ—ਜੋ ਇਸ ਬਾਣੀ ਨੂੰ ਪੜ੍ਹੇਗਾ ਅਤੇ ਸੁਣੇਗਾ, ਉਹ ਇਸ ਲੋਕ ਵਿੱਚ ਸੁਖੀ ਅਤੇ ਪ੍ਰਲੋਕ ਵਿੱਚ ਸੁਹੇਲਾ ਰਹੇਗਾ, ਉਸਦੇ ਦੋਵੇਂ ਲੋਕ, ਸਉਰ ਜਾਣਗੇ-ਇਸ ਲਈ, ਹੇ ਖ਼ਾਲਸਾ ਜੀ! ਆਪ ਜੀ ਵੀ, ਇਸ ਦਸਮ ਗ੍ਰੰਥ ਦੀ ਬਾਣੀ ਦਾ ਪਾਠ ਕਰੋ, ਅਤੇ ਹੋਰਨਾਂ ਨੂੰ, ਇਸ ਦਾ ਉਪਦੇਸ਼ ਦੇ ਕੇ ਕਰਵਾਵੋ, ਜਿਸ ਦੇ ਨਾਲ, ਸਰਬਤ ਦਾ ਭਲਾ ਹੋਵੇਗਾ।

## ਜਾਪੁ ਬਾਣੀ ਦੀ ਉਥਾਨਕਾ

ਇਕ ਸਮੇਂ, ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਪਾਉਂਟਾ ਸਾਹਿਬ ਦੀ ਧਰਤੀ ਤੇ, ਜਮਨਾ ਕਿਨਾਰੇ, ਇੱਕ ਸਿਲਾ ਉੱਪਰ ਬੈਠੇ ਹੋਏ, ਪ੍ਰਭੂ ਦਾ ਚਿੰਤਨ (ਸਿਮਰਨ) ਕਰ ਰਹੇ ਸਨ, ਤਦ ਅਚਾਨਕ ਹੀ, ਗੁਰੂ ਜੀ ਦੇ ਹਿਰਦੇ ਵਿੱਚ , ਪ੍ਰਭੂ ਦੇ ਪ੍ਰੇਮ ਦਾ ਐਸਾ ਪ੍ਰਵਾਹ ਚਲਿਆ, ਕਿ ਨਿਰਾਕਾਰ ਪ੍ਰਭੂ, ਸਾਕਾਰ ਰੂਪ ਹੋ ਕੇ ਸਾਹਮਣੇ ਪ੍ਰਤੱਖ ਹੋ ਗਏ—ਉਸ ਸਮੇਂ ਗੁਰੂ ਜੀ ਨੇ ਪ੍ਰਭੂ ਦੇ ਨਿਰਾਕਾਰ ਸਰੂਪ ਦਾ, ਤੇ ਫੇਰ ਸਾਕਾਰ ਰੂਪ ਦਾ, ਵਰਨਣ ਕਰਕੇ, ਜੱਸ ਕੀਤਾ ਅਤੇ ਉਸ ਤੋਂ ਬਾਅਦ ਪ੍ਰਭੂ ਦੇ ਨਮਸਕਾਰ ਰੂਪ ਸਤੋਤ੍ਰ ਨੂੰ ਉਚਾਰਨ ਕਰਕੇ, ਜੋ ਪ੍ਰਭੂ ਦੇ ਜੱਸ ਨੂੰ ਉਚਾਰਣ ਕੀਤਾ ਹੈ, ਉਹ ਨਮਸਕਾਰ ਰੂਪ ਸਤੋਤ੍ਰ ਹੀ, 'ਜਾਪ' ਬਾਣੀ ਨਾਮ ਕਰਕੇ, ਪ੍ਰਸਿੱਧ ਹੋਇਆ ਹੈ।

## ॥ ਜਾਪੁ ਸਾਹਿਬ ਕਾ ਟੀਕਾ ਲਿੱਖਯਤੇ ॥

ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਬਾਣੀ ਉਚਾਰਨ ਤੋਂ ਪਹਿਲੇ, ਆਪਣੇ ਇਸ਼ਟ ਦੇਵ ਨਿਰੰਕਾਰ ਦਾ, ਮੰਗਲਾਚਰਨ ਕਰਦੇ ਹਨ।

### ॥ ੧ੴ* ਸਤਿਗੁਰ ਪ੍ਰਸਾਦਿ ॥

**ਪਦ ਅਰਥ**—੧ = [ਇੱਕ] = ਦੂਜ ਭਾਵ ਤੋਂ ਰਹਿਤ, ਕੇਵਲ ਇੱਕੋ ਇੱਕ (੨) ਸੂਖਸ਼ਮ ਤੋਂ ਸੂਖਸ਼ਮ. ਨਿਰਗੁਣ ਸਰੂਪ. ਜੋ ਕਿ ਸਤ ਚਿਤ ਤੇ ਆਨੰਦ ਸਰੂਪ ਹੈ।

[ੴ]- ਓਅੰਕਾਰ= (ਸੰ. ਓਮ) ਇਸ ਸ਼ਬਦ ਦਾ ਮੂਲ, "ਅਵ" ਧਾਤੂ ਹੈ, ਜਿਸ ਦੇ ਅਰਥ ਹਨ— ਫੈਲਨਾ (ੳ) ਰੱਖਿਆ ਕਰਨਾ (ਅ), ਮੰਗਲ ਤੇ ਖੁਸ਼ੀ (੨) - ਅਨੇਕ ਰੂਪਤਾ (ੳ), ਅਸਥੂਲ (ਅ), ਵਿਸਥਾਰ ਵਾਲਾ (ੲ), ਸਰਵ- ਵਿਆਪੀ (ਸ) ਅਤੇ ਸਰਗੁਣ ਜੋ ਉਤਪੱਤੀ ਪਾਲਣਾ ਤੇ ਸੰਘਾਰ ਕਰਨ ਵਾਲਾ ਹੈ (੩) ਅਜਪਾ ਜਾਪ ਰੂਪ "ਓਅੰ" ਧੁਨੀ, ਜੋ ਕਿ ਬ੍ਰਿਤੀ ਦੇ ਟਿਕਾਅ ਵਿੱਚ ਸੁਣਾਈ ਦਿੰਦੀ ਹੈ— ਇਸ ਤਰ੍ਹਾਂ, ਇਸਦੇ ਅਨੇਕਾਂ ਅਰਥ ਹਨ।

ਸਤਿਗੁਰ. ਸੰ. [ਸੰਸਕ੍ਰਿਤ] = ਸਦਗੁਰੂ. ਸੰਗਯਾ - ਸੱਚਾ ਗੁਰੂ. ਸੱਚਾ ਉਪਦੇਸ਼ਟਾ ਜੋ ਅਗਯਾਨ ਦੇ ਨਾਸ਼ ਕਰਨ ਵਾਲਾ ਹੋਵੇ।

ਪ੍ਰਸਾਦਿ. ਸੰ. ਕ੍ਰਿਆ ਵਿਸ਼ੇਸ਼ਣ—ਕ੍ਰਿਪਾ ਕਰਕੇ, ਮਿਹਰਬਾਨੀ ਸੇ,-ਸੰਗਯਾ-ਕ੍ਰਿਪਾ (੨) ਖ਼ੁਸ਼ੀ, ਪ੍ਰਸੰਨਤਾ।

**ਅਰਥ**—[੧] = ਇੱਕ ਜੋ ਅਦੁੱਤੀ ਪ੍ਰਮਾਤਮਾ [ੴ[੧]] = ਮੰਗਲ (ਅਨੰਦ) ਸਰੂਪ ਹੈ, ਉਸਦੀ ਪ੍ਰਾਪਤੀ, ਸਤਿਗੁਰਾਂ ਦੀ [ਪ੍ਰਸਾਦਿ] ਪ੍ਰਸੰਨਤਾ ਨਾਲ ਹੁੰਦੀ ਹੈ।

---

* ਸ੍ਰੀ ਕਲਗੀਧਰ ਜੀ ਨੇ, ਗ੍ਰੰਥ ਦੀ ਨਿਰਵਿਘਨ ਸਮਾਪਤੀ, ਅਤੇ ਸਰਬ ਸਿੱਖਾਂ ਦੇ ਪ੍ਰਤੀ, ਆਸ-ਤਕਤਾ ਨੂੰ, ਦ੍ਰਿੜ੍ਹ ਕਰਾਉਣ ਲਈ, ਅਤੇ ਗ੍ਰੰਥ ਦੇ ਮੁੱਢ ਵਿੱਚ, ਮੰਗਲਾਚਰਨ ਕਰਨ ਰੂਪ ਸਦਾਚਾਰ (ਮਰਯਾਦਾ) ਦੀ ਪਾਲਨਾ ਲਈ, ਇਸ ਜਗ੍ਹਾ, ਸਭ ਤੋਂ ਪਹਿਲੇ, ਸੰਖੇਪ ਜਿਹਾ "ਵਸਤੂ-ਨਿਰਦੇਸ਼-ਆਤਮਕ" ਮੰਗਲ, ਅਤੇ ਉਸ ਤੋਂ ਬਾਅਦ ਬਾਣੀ ਦੇ ਨਾਮ, "ਜਾਪੁ" ਨੂੰ ਵਰਨਣ ਕਰਕੇ, ਗ੍ਰੰਥ ਆਰੰਭ ਸਮੇਂ "ਚਕ੍ਰ ਚਿਹਨ" ਵਾਲੇ ਛਪਯ ਛੰਦ ਦੁਆਰਾ ਇਸੇ ਮੰਗਲ ਦੇ, ਵਿਸ਼ੇਸ਼ ਰੂਪ ਨੂੰ ਕਥਨ ਕੀਤਾ ਹੈ, ਕਿਉਂਕਿ ਸੰਖੇਪ ਤੋਂ ਬਾਅਦ ਹੀ ਵਿਸਥਾਰ ਦਾ ਕਥਨ ਕੀਤਾ ਜਾਂਦਾ ਹੈ।

[੧] ਓਅੰਕਾਰ ਮੰਤ੍ਰ ਸਰਬ ਮੰਤ੍ਰਾਂ ਚੋਂ, ਸ਼੍ਰੋਮਣੀ ਮੰਤ੍ਰ ਹੈ, ਇਸ ਦਾ ਜਾਪ, ਪਵਿੱਤ੍ਰਤਾ, ਧਰਮ, ਅਤੇ ਸਰਬ ਕਾਮਨਾ ਦੀ, ਪੂਰਤੀ ਕਰਕੇ, ਖੁਸ਼ੀ ਤੇ ਪ੍ਰਸੰਨਤਾ ਦੇ, ਦੇਣ ਵਾਲਾ ਹੈ, ਅਤੇ ਇਹ "ਓਅੰਕਾਰ" ਅੱਖਸ਼ਰ ਬ੍ਰਹਮ ਸਰੂਪ ਹੈ—ਇਸਦੇ ਜਾਪ ਕਰਨ ਵਾਲਾ, ਬ੍ਰਹਮ ਵਿੱਚ, ਲੀਨ ਹੋ ਜਾਂਦਾ ਹੈ।

**ਯਥਾ**—ਮਾਂਗਲਯੰ ਪਾਵਨੰ ਧਰਮਯੰ, ਸਰਬ ਕਾਮ ਪ੍ਰਸਾਦਨਮ॥ ਓਅੰਕਾਰਾ ਪਰਬ੍ਰਹਮ, ਸਰਬ ਮੰਤ੍ਰੇਸ਼ੁ ਨਾਯਕਮ॥

[ ਭਾਵ ਇਹ ਹੈ ਕਿ—ਪ੍ਰਮੇਸ੍ਰਰ, ਸਰਬ ਦੇ ਹਿਰਦਿਆਂ ਵਿੱਚ, ਅੰਤਰ-ਆਤਮਾ ਰੂਪ ਹੋ ਕੇ, ਛਿਪਿਆ ਹੋਇਆ ਹੈ, ਜੋ ਕਿ, ਪ੍ਰਸੰਨਤਾ ਤੇ ਆਨੰਦ ਦਾ, ਅਤੁੱਟ ਭੰਡਾਰ ਹੈ, ਪ੍ਰੰਤੂ ਉਸਦੀ ਪ੍ਰਾਪਤੀ, ਯਾ ਸੋਝੀ, ਸਤਿਗੁਰੂ ਦੀ, ਕ੍ਰਿਪਾ ਦ੍ਰਿਸ਼ਟੀ ਨਾਲ, ਹੁੰਦੀ ਹੈ। ]

ਯਥਾ—ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ, ਪਾਪ ਸਕਲ ਮਲ॥ ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ, ਸਭੈ ਬਲ॥
ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹਿ ਖੋਵੈ॥ ਗੁਰ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ॥
[੧੩੯੨–ਸਵੈਯੇ ਮ: ੨ ਕੇ]

ਯਥਾ ਹੋਰ—ਆਨਦ ਮੂਲੁ ਜਗਜੀਵਨ ਦਾਤਾ, ਸਭ ਜਨ ਕਉ, ਅਨਦ ਕਰਹੁ ਹਰਿ ਧਿਆਵੈ॥
ਤੂੰ ਦਾਤਾ ਜੀਅ ਸਭ ਤੇਰੇ, ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ॥ [੪੯੪-ਗੂਜਰੀ ਮ:-੪)

## { ਗੁਰੂ ਕ੍ਰਿਪਾ ਨਾਲ, ਆਤਮ ਸੋਝੀ ਉਪਰ-ਸਾਖੀ }

ਗੁਰੂ ਨਾਨਕ ਦੇਵ ਜੀ ਮਹਾਰਾਜ, ਸੰਸਾਰ ਨੂੰ ਤਾਰਦੇ ਹੋਏ, ਤੁਰੇ ਜਾਂਦੇ ਸਨ, ਕਿ ਅੱਗੋਂ ਇੱਕ ਵਪਾਰੀ ਮਿਲਿਆ ਗੁਰੂ ਜੀ ਨੇ, ਵਪਾਰੀ ਨੂੰ ਪੁੱਛਿਆ, ਤੇਰੇ ਪਾਸ ਕੀ ਚੀਜ਼ ਹੈ, ਜੋ ਪਿੱਛੇ ਗੱਠੜੀ ਵਿੱਚ, ਬੰਨੀ ਹੋਈ ਹੈ—ਵਪਾਰੀ ਨੇ ਕਿਹਾ, ਇਸ ਵਿੱਚ ਲੂਣ, ਤੇਲ ਅਤੇ ਰੂੰ ਹੈ, ਅਤੇ ਤੋਲਣ ਵਾਲੇ, ਕੁਝ ਵੱਟੇ ਹਨ—ਅਤੇ ਮੈਂ, ਪਿੰਡਾਂ ਵਿੱਚ ਤੁਰ ਫਿਰ ਕੇ, ਰੋਜ਼ੀ ਦੇ ਲਾਭ ਲਈ, ਵਣਜ ਵਪਾਰ ਦਾ ਕਾਰ ਵਿਹਾਰ ਕਰਦਾ ਹਾਂ।

ਯਥਾ- ਮਗ ਮੈਂ ਗਮਨੇ ਜਾਹਿ ਅਗਾਰੀ॥ ਸਨਮੁਖ ਮਿਲਯੋ ਏਕ ਵਪਾਰੀ॥
ਤਿਹ ਸੋਂ ਗੁਰ ਗਿਰਾ ਉਚਾਰੀ॥ ਕਿਆ ਬਾਂਧਿਓ ਹੈ, ਤੋਹਿ ਪਿਛਾਰੀ॥
ਸੁਨਤ ਵਪਾਰੀ ਬਚਨ ਉਚਾਰਾ॥ ਲੋਣ ਤੂਲ[1] ਤੇਲ ਬਿਵਹਾਰਾ॥
ਹੇਤ ਜੀਵਕਾ ਗ੍ਰਾਮਨ ਫਿਰਹੀ॥ ਕਰਕੇ ਬਣਜ ਲਾਭ ਅਨੁਸਰਹੀ॥

ਤਦ ਉਸਦਾ ਉਧਾਰ ਕਰਨ ਲਈ, ਗੁਰੂ ਜੀ ਨੇਂ ਕਿਹਾ, ਭਾਈ ਤੂੰ ਆਪਣੀ ਗੱਠੜੀ, ਸਾਨੂੰ ਖੋਲ੍ਹ ਕੇ ਦਿਖਾ, ਉਸਨੇ ਬਚਨ ਸੁਣ ਕੇ, ਮੋਢੇ ਤੋਂ, ਗੱਠੜੀ ਲਾਹੀ, ਤੇ ਖੋਲ੍ਹ ਕੇ, ਗੁਰੂ ਜੀ ਦੇ ਅੱਗੇ ਰੱਖ ਦਿੱਤੀ।

ਯਥਾ— ਤਿਹ ਗਤਿ ਦੇਨਿ ਗੁਰੂ ਤਬ ਬੋਲੇ॥ ਹਮਹਿ ਦਿਖਾਵਹੁ ਗੱਠੜੀ ਖੋਲੇ॥
ਸੁਨ ਕੰਧੇ ਤੇ, ਤਾਹਿ ਉਤਾਰੀ॥ ਖੋਲ ਗੰਠ, ਧਰਿ ਦੀਨ ਅਗਾਰੀ॥੨੦॥

ਗੁਰੂ ਜੀ ਨੇ ਉਸ ਵਿੱਚੋਂ ਤੋਲਨ ਵਾਲੇ, ਇੱਕ ਛੋਟੇ ਵੱਟੇ, ਨੂੰ ਚੁੱਕ ਕੇ, ਆਪਣੇ ਹੱਥ ਵਿੱਚ, ਫੜ ਲਿਆ, ਤੇ ਕਿਹਾ— ਹੇ ਵਪਾਰੀ! ਇਨਾਂ ਦੇ, ਨਾਮ ਵੀ, ਸਾਨੂੰ ਦੱਸ,

ਯਥਾ— ਤੋਲਨ ਹੇਤ ਜਿ ਪਾਹਨ[2] ਪਾਏ॥ ਸ੍ਰੀ ਪ੍ਰਭੂ ਨੇ, ਸੋ ਹਾਥ ਉਚਾਏ॥
ਬੂਝਨ ਕੇ ਹਿਤ, ਗਿਰਾ ਉਚਾਰੀ॥ ਇਨ ਕੇ ਨਾਮ, ਬਤਾਉ ਵਪਾਰੀ॥੨੧॥

ਤਦ ਵਪਾਰੀ ਨੇ, ਇੱਕ ਵੱਟਾ ਫੜ ਕੇ, ਕਿਹਾ ਇਹ ਪੰਸੇਰੀ ਹੈ, ਤੇ ਦੂਸਰਾ ਫੜ ਕੇ ਕਿਹਾ, ਇਹ ਦੁਸੇਰੀ ਹੈ, ਅਤੇ ਤੀਜੇ ਨੂੰ ਫੜ ਕ ਕਹਿਣ ਲੱਗਾ, ਇਹ ਇੱਕ ਸੇਰ ਹੈ, ਅਤੇ ਜੋ ਇਹ ਛੋਟਾ ਵੱਟਾ, ਆਪ ਜੀ ਦੇ ਹੱਥ ਵਿੱਚ ਫੜਿਆ ਹੋਇਆ ਹੈ, ਇਸ ਦਾ ਨਾਮ "ਪਾਈਆ" ਹੈ, ਅਤੇ ਏਹੀ ਸਭ ਤੋਂ ਛੋਟਾ ਹੈ।

ਯਥਾ— ਦੋਹਿਰਾ—ਪੰਚ ਸੇਰ, ਦੋ ਸੇਰ ਏਕ, ਸੇਰ ਇਕ, ਇਹ ਆਹਿ॥
ਪਾਉ ਏਕ ਕੋ ਨਾਮ ਹੈ, ਜੋ ਤੁਮਰੇ ਕਰ ਮਾਹਿ॥੨੨॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, ਇਹ "ਪਾਈਆ" ਧੰਨ ਹੈ, ਜਿਸਨੇ, ਆਪਣਾ ਨਾਮ, ਛੋਟਾ ਕਹਾਇਆ ਹੈ— ਗੁਰੂ ਜੀ ਨੇ ਕਿਹਾ, ਹੇ ਮਰਦਾਨੇ! ਅਸਲ ਵਿੱਚ ਏਹੀ ਪੂਜਣ ਯੋਗ ਹੈ।

ਯਥਾ— ਸੁਨਿ ਗੁਰ ਕਹੈ "ਧੰਨ" ਇਹ ਪਾਊ॥ ਜਿਸ ਆਪਨੋ ਲਘੁ[3] ਨਾਮ ਧਰਾਊ॥
ਪੂਜਣ ਯੋਗ, ਇਹੀ ਹਮ ਜਾਨਾ॥ ਸੁਨਹੁ ਕਾਨ ਦੇ, ਕਰ ਮਰਦਾਨਾ॥੨੩॥

---

੧- [ਤੂਲ]=ਰੂੰਈ, ਕਪਾਹ ਦੀ  ੨ -[ਪਾਹਨ] = ਪੱਥਰ ਦੇ ਵੱਟੇ॥  ੩-[ਲਘੁ]-ਛੋਟਾ.

ਇਸ ਪ੍ਰਕਾਰ ਦੇ ਬਚਨ, ਜਦ ਵਪਾਰੀ ਨੇ ਸੁਣੇ, ਤਦ ਉਸਨੇ ਸੋਚਿਆ, ਇਹ ਤਾਂ, ਕੋਈ ਪੂਰਨ ਸੰਤ ਹਨ, ਅਤੇ ਕੋਈ, ਮੇਰੇ ਪੂਰਬਲੇ ਜਨਮ ਦੇ, ਪੁੰਨ ਕਰਮਾਂ ਦਾ ਫਲ ਹੈ, ਜੋ ਇਨਾਂ ਦਾ ਮਿਲਾਪ ਹੋਇਆ ਹੈ—

**ਯਥਾ—** ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ, ਜਨਮ ਜਨਮ ਕੀ ਸੋਈ ਜਾਗੀ॥ (੨੦੪-ਗਉੜੀ ਮ:-੫)

ਇਸ ਤਰ੍ਹਾਂ ਸੋਚ ਕੇ, ਝੱਟ-ਪੱਟ, ਆਪਣੇ ਸਿਰ ਨੂੰ, ਗੁਰੂ ਜੀ ਦੇ ਚਰਨਾਂ ਪਰ ਰੱਖ ਦਿੱਤਾ ਅਤੇ ਐਸਾ ਰੱਖਿਆ, ਕਿ ਫੇਰ ਚੁੱਕਿਆ ਹੀ ਨਹੀਂ।

**ਯਥਾ—** ਇਹ ਬਿਧਿ ਬਚਨ ਬਪਾਰੀ ਸੁਨੇ॥ ਪੂਰਨ ਸੰਤ ਰਿਦੇ ਮਹਿ ਗੁਨੇ॥
ਆਪਾ ਖੋਇ ਪਰਯੋ ਸਰਨਾਈ॥ ਬਿਸ਼ੈ ਬਾਸ਼ਨਾ ਸਰਬ ਗਵਾਈ॥੨੪॥
ਧਰਯੋ ਚਰਨ ਪਰ, ਸੀਸ ਹ੍ਵੈ ਦੀਨੰ॥ ਪਰਯੋ ਰਹਯੋ, ਨ ਉਠਾਵਨ ਕੀਨੰ॥੨੫॥

ਵਪਾਰੀ ਦੀ ਸ਼ਰਧਾ ਭਗਤੀ, ਅਤੇ ਨਿਮ੍ਰਤਾ ਨੂੰ ਦੇਖ ਕੇ, ਗੁਰੂ ਜੀ ਨੇ, ਐਸੀ ਕ੍ਰਿਪਾ ਕੀਤੀ, ਕਿ ਉਸਦੇ ਸਿਰ ਉੱਪਰ, ਆਪਣਾ ਪਵਿੱਤ੍ਰ ਹੱਥ, ਰੱਖ ਦਿੱਤਾ, ਹੱਥ ਰੱਖਣ ਸਾਰ ਹੀ, ਉਸਦੇ ਅੰਦਰ, ਕਪਾਟ ਖੁੱਲ੍ਹ ਗਏ, ਅਤੇ ਤ੍ਰਿਲੋਕੀ ਦਾ ਗਿਆਤਾ, ਤੇ ਸਮਰੱਥ ਪੁਰਸ਼ ਬਣ ਗਿਆ, ਦਿੱਬ[੧]-ਦ੍ਰਿਸ਼ਟੀ ਦੀ ਪ੍ਰਾਪਤੀ ਹੋ ਗਈ, ਅਤੇ ਦਿੱਬ-ਦ੍ਰਿਸ਼ਟੀ ਦੇ ਖੁੱਲ੍ਹਣ ਸਾਰ, ਅੰਤਰ ਆਤਮੇ ਦਾ ਗਿਆਨ ਜਾਗ ਪਿਆ, ਤੇ ਬ੍ਰਹਮ ਦਾ, ਅਪ੍ਰੋਖਸ਼ ਗਿਆਨ ਹੋ ਕੇ, ਬ੍ਰਿਤੀ[੨] ਬ੍ਰਹਮਾਨੰਦ ਵਿੱਚ ਲੀਨ ਹੋ ਗਈ ਅਤੇ ਆਨੰਦ ਦਾ ਅਤੁੱਟ ਭੰਡਾਰ ਖੁੱਲ੍ਹ ਗਿਆ, ਗੁਰੂ ਜੀ ਦੀ, ਪ੍ਰਸੰਨਤਾ ਦਾ ਐਸਾ ਪਰਮ-ਫਲ ਹੋਇਆ, ਜੋ ਸਦਾ ਲਈ, ਜਨਮ ਮਰਨ ਦੇ ਸਭ ਦੁੱਖ, ਨਸ਼ਟ ਹੋ ਗਏ ਅਤੇ ਅਨੰਦ-ਮਈ ਅਵੱਸਥਾ ਦੀ ਪ੍ਰਾਪਤੀ ਵਾਲਾ ਹੋ ਗਿਆ।

ਜਦ ਭਾਈ ਬਾਲੇ ਜੀ ਨੇ, ਵਪਾਰੀ ਦੀ ਕਥਾ, ਗੁਰੂ ਅੰਗਦ ਦੇਵ ਜੀ ਨੂੰ ਸੁਣਾਈ, ਕਿ ਗੁਰੂ ਨਾਨਕ ਦੇਵ ਜੀ ਨੇ ਵਪਾਰੀ ਦੇ ਸਿਰ ਪਰ, ਹੱਥ ਰੱਖ ਕੇ, ਤੱਤਛਿੱਨ, ਉਸ ਨੂੰ ਬ੍ਰਹਮ ਗਿਆਨੀ ਕਰ ਦਿੱਤਾ, ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ, ਹੇ ਭਾਈ ਬਾਲੇ! ਗੁਰੂ ਜੀ ਦੀ, ਇਹ ਕਥਾ, ਇਕ ਵਾਰ, ਫੇਰ ਸੁਣਾਵੋ, ਵਪਾਰੀ ਤਾਂ ਇੱਕ ਸਧਾਰਨ ਜੀਵ ਸੀ, ਉਸਨੇ ਨ ਕੋਈ ਸੇਵਾ ਕੀਤੀ, ਨ ਕੋਈ ਜਪ-ਤਪ ਕੀਤਾ, ਅਤੇ ਨਾ ਕੋਈ, ਸ਼ਬਦ ਅਭਿਆਸ ਹੀ ਕੀਤਾ ਪਰ ਉਸਨੂੰ, ਦੁਰਲੱਭ ਬ੍ਰਹਮ ਗਿਆਨ, ਤੱਤਛਿੱਨ ਕਿਸ ਤਰ੍ਹਾਂ ਪ੍ਰਾਪਤ ਹੋ ਗਿਆ, ਇਹ ਤਾਂ, ਗੁਰੂ ਜੀ ਦੀ ਬੜੀ ਅਸਚਰਜ ਕਥਾ ਹੈ—ਤਦ ਭਾਈ ਬਾਲੇ ਜੀ ਨੇ ਕਿਹਾ, ਹੇ ਗੁਰੂ ਨਾਨਕ ਦੇਵ ਜੀ ਦੇ ਪਿਆਰੇ, ਅੰਗਦ ਦੇਵ ਜੀ! ਮੈਂ ਵੀ, ਏਹੀ ਗੱਲ, ਗੁਰੂ ਨਾਨਕ ਦੇਵ ਜੀ ਪਾਸੋਂ, ਉਸ ਵੇਲੇ ਪੁੱਛੀ ਸੀ-ਓਨਾ ਨੇ, ਜੋ ਮੈਨੂੰ ਦੱਸਿਆ ਸੀ, ਸੋ ਮੈਂ, ਆਪ ਜੀ ਪਾਸ, ਓਹੀ ਦੱਸਦਾ ਹਾਂ—ਆਪ ਜੀ ਸੁਣੋ—

**ਯਥਾ ਦੋਹਿਰਾ—**ਜਬ ਬਾਲੇ ਨੇ ਅਸ ਕਹੀ, ਵਪਾਰੀ ਕੀ ਗਾਥ॥
ਤੱਤਛਿੱਨ ਪ੍ਰਾਪਤ ਗਿਆਨ ਭਾ, ਪਰਸੇ ਪ੍ਰਭ ਕੇ ਹਾਥ॥੨੭॥

**ਚੌਪਈ—** ਤਬ ਸ੍ਰੀ ਅੰਗਦ ਬੋਲੇ ਬਾਨੀ॥ ਹੇ ਬਾਲੇ ਇਹ ਕਹਉ ਕਹਾਨੀ॥
ਇਨ ਵਪਾਰੀ ਤੱਤਛਿੱਨ ਪਾਈ॥ ਕੁਛ ਚਿਰ ਕਾਲ, ਨ ਸੇਵ ਕਮਾਈ॥੨੮॥
ਥੋਰ ਨ ਕੀਨ ਸਬਦ ਅਭਿਆਸਾ॥ ਗਿਆਨੀ ਭਯੋ, ਪਾਇ ਸੁਖ ਰਾਸਾ॥
ਬਾਲੇ ਨੇ, ਤਬ ਬਚਨ ਉਚਾਰੇ॥ ਸੁਨ ਅੰਗਦ, ਸ੍ਰੀ ਨਾਨਕ ਪਿਆਰੇ॥੨੯॥
ਮੈਂ ਬੂਝਨ ਕੀਨੇ, ਪ੍ਰਭ ਤਬਹੀ॥ ਤਿਹ ਪਰ ਖੁਸ਼ੀ, ਕੀਨ ਪ੍ਰਭ ਜਬਹੀ॥
ਮੁਝ ਸੋ, ਜੈਸੇ ਬਚਨ ਉਚਾਰੇ॥ ਸੋ ਮੈਂ ਕਹਿ ਹੌਂ, ਪਾਸ ਤੁਮਾਰੇ॥੩੦॥

---

੧ ਯਥਾ—ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ ਹੋਈ॥
[੯੨੨-ਰਾਮਕਲੀ ਮ:-੩-ਅਨੰਦ ਸਾਹਿਬ]

੨ ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥ [੨੭੨-ਗਉੜੀ ਸੁਖਮਨੀ ਮ:-੫]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ—ਹੇ ਬਾਲੇ! ਇਹ ਵਪਾਰੀ, ਕੋਈ ਸਧਾਰਣ ਜੀਵ ਨਹੀਂ ਹੈ, ਇਹ ਬ੍ਰਹਮ ਜਗਿਆਸੂ ਹੈ, ਇਸ ਨੇ ਪੂਰਬਲੇ ਜਨਮਾਂ ਵਿੱਚ ਜਪ-ਤਪ, ਤੇ ਸਤਸੰਗ ਬਹੁਤ ਚਿਰ ਕੀਤਾ ਹੈ, ਅਤੇ ਨਿਸ਼ਕਾਮ ਕਰਮ ਰੂਪ, ਪੁੰਨ ਕਰਮ ਵੀ, ਬਹੁਤ ਕੀਤੇ ਹਨ, ਸਰਬ ਪ੍ਰਕਾਰ ਨਾਲ, ਇਸਦਾ ਹਿਰਦਾ ਸ਼ੁੱਧ, ਤੇ ਪਵਿੱਤ੍ਰ ਹੋ ਚੁੱਕਾ ਹੈ, ਇਹ ਸਰਬ ਸਾਧਨਾ ਦੇ ਸਮਪੰਨ ਪ੍ਰਾਣੀ ਹੈ—ਜਿਵੇਂ ਦੀਪਕ ਵਿੱਚ, ਤੇਲ ਬੱਤੀ ਆਦਿਕ, ਚਾਨਣ ਹੋਣ ਦੇ ਸਾਧਨ, ਪਹਿਲੇ ਹੀ ਤਿਆਰ ਹੋਣ, ਉਸ ਨੂੰ ਸਿਰਫ਼ ਅੱਗ ਛੂਹਣ ਦੀ ਦੇਰ ਹੁੰਦੀ ਹੈ, ਅਤੇ ਛੂਹਣ ਸਾਰ ਹੀ, ਉਹ ਜਗਮਗਾ ਜਾਂਦਾ ਹੈ, ਇਸ ਪ੍ਰਕਾਰ ਇਸਨੂੰ ਵੀ ਕਿਸੀ ਮਹਾਂਪੁਰਸ਼ ਦੀ, ਪ੍ਰਸੰਨਤਾ ਭਰਪੂਰ ਕ੍ਰਿਪਾ ਦ੍ਰਿਸ਼ਟੀ ਦੀ ਲੋੜ ਸੀ, ਹੁਣ ਉਸਦੇ ਮਿਲਣ ਸਾਰ ਹੀ, ਇਸਦਾ ਹਿਰਦਾ, ਬ੍ਰਹਮ (ਆਤਮ) ਗਿਆਨ ਨਾਲ ਭਰਪੂਰ ਹੋ ਕੇ, ਜਗਮਗਾ ਗਿਆ ਹੈ, ਅਤੇ [੧]ਭੇਦ ਭਰਮ ਤੇ ਸੰਸੇ ਸਭ ਮਿੱਟ ਗਏ ਹਨ।

ਯਥਾ— ਪੂਰਬ ਜਨਮ ਪੁੰਨ ਇਸ ਕੇਰੇ॥ ਮਿਲਿ ਸਤਿ ਸੰਗਤਿ ਕੀਨ ਘਨੇਰੇ॥
ਕਾਰਜ ਭਯੋ ਸਿੱਧ ਸਭਿ ਆਗੂ॥ ਮਿਲਨੋ ਚਹਿਤ, ਏਕ ਸਭਾਗੂ॥ ੩੧॥

ਦੋਹਿਰਾ—ਦੀਪਕ ਬਾਤੀ ਤੇਲ ਯੁਤ, ਪਾਵਕ ਲਾਵਣ ਦੇਰ॥
ਹੋਇ ਰੌਸ਼ਨੀ ਤੁਰਤ ਮਿਲ, ਭਯੋ ਇਸਕੋ 'ਤੂ' ਹੇਰਿ॥ ੩੨॥

ਚੌਪਈ— ਸੁਨਤਿ ਯੁਕਤਿ, ਹਿਰਦੇ ਹਰਖਾਨੇ॥ ਪੁਨਹਿ ਕਥਾ, ਸੁਨਹੀ ਦੇ ਕਾਨੇ॥
ਸ੍ਰੀ ਅੰਗਦ ਸੁਨਿਯੇ ਗਾਥਾ॥ ਤਿਹ ਕੋ ਐਸੇ ਕੀਨ ਸਨਾਥਾ॥ ੩੩॥

[ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਾਰਧ, [ਅਧਿਆਇ-੧੫-ਸਫਾ-੯੬]

ਇਸ ਉਪਰੋਕਤ ਸਾਖੀ ਦਾ ਸਾਰ ਅੰਸ਼ ਇਹ ਹੈ, ਕਿ ਜੇਕਰ ਕੋਈ ਜੀਵ, ਇਸ ਵਪਾਰੀ ਦੀ ਤਰ੍ਹਾਂ ਧੀਰਜਤਾ ਦੇ ਨਾਲ, ਚਿਰਪ੍ਰਯੰਤ ਸ਼ੁਭ ਕਰਮ, ਜਪ-ਤਪ ਤੇ ਸਤ ਸੰਗ, ਨਿਸ਼ਕਾਮ ਹੋ ਕੇ ਕਰਦਾ ਰਹੇ ਤਾਂ ਉਸ ਉੱਪਰ ਵੀ, ਪ੍ਰਭੂ ਦੀ, ਐਸੀ ਹੀ [੨]ਮਹਾਨ ਕ੍ਰਿਪਾ ਹੋ ਜਾਏਗੀ ਅਤੇ ਪੂਰਨ ਸਤਿਗੁਰੂ, ਅੰਦਰ ਦੇ ਕਪਾਟ, ਤੇ ਦਿੱਬ ਦ੍ਰਿਸ਼ਟੀ ਨੂੰ ਖੋਲ੍ਹ ਦੇਣਗੇ, ਜੀਵ ਨੂੰ ਬ੍ਰਹਮ ਆਤਮੇ ਦਾ ਅਪ੍ਰੋਖਸ਼ ਗਿਆਨ ਹੋ ਜਾਏਗਾ, ਤੇ ਬ੍ਰਿਤੀ ਬ੍ਰਹਮਾਨੰਦ ਨੂੰ ਪ੍ਰਾਪਤ ਕਰਕੇ ਪਰਮ ਸ਼ਾਂਤ, ਆਨੰਦਮਈ ਅਵੱਸਥਾ ਨੂੰ ਪ੍ਰਾਪਤ ਹੋ ਜਾਏਗੀ, ਤੇ ਜਨਮ ਮਰਨ ਆਦਿ ਦੇ ਸਭ ਦੁੱਖ ਦੂਰ ਹੋ ਜਾਣਗੇ।

**ਦੂਜਾ ਅਰਥ**—[ੴ]=ਸਰਬ-ਵਿਆਪੀ ਪ੍ਰਮਾਤਮਾ, ਹਮੇਸ਼ਾ ਦੂਈ ਤੋਂ ਰਹਿਤ, ਕੇਵਲ [੧] = ਇੱਕ ਹੈ, ਜੋ ਕਿ, ਸਤ ਚਿਤ ਅਤੇ ਅਨੰਦ ਸਰੂਪ ਹੈ, ਉਸਦੀ ਪ੍ਰਾਪਤੀ, ਸਤਿਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ।

ਭਾਵ—ਇਹ ਹੈ ਕਿ ਪ੍ਰੀਪੂਰਣ ਪ੍ਰਮਾਤਮਾ, ਹਰ ਤਰ੍ਹਾਂ ਦੀ ਦੂਈ (ਦੁਵੈਤ) ਤੋਂ ਰਹਿਤ, ਅਦੁੱਤੀ ਸਰੂਪ ਹੈ, ਕਿਉਂਕਿ ਦੂਈ ਦੀ ਜਨਾਇਕ, ਜੋ ਸਜਾਤੀ-ਵਿਜਾਤੀ* ਅਤੇ ਸ੍ਵੈਗਤ ਆਦਿ, ਤਿੰਨ ਪ੍ਰਕਾਰ ਦੇ ਭੇਦ ਹਨ, ਉਹ ਉਸ ਵਿੱਚ, ਕੋਈ ਵੀ, ਪ੍ਰਤੀਤ ਨਹੀਂ ਹੁੰਦਾ, ਇਸ ਕਰਕੇ, ਉਹ ਹਰ ਪੱਖੋਂ, ਦੂਜ ਭਾਵ ਤੋਂ ਰਹਿਤ ਸਦਾ ਲਈ ਇੱਕ ਹੈ, ਕਿਉਂਕਿ ਦੇਸ ਕਾਲ ਵਸਤੂ, ਪ੍ਰਛੇਦ ਤੋਂ ਵੀ ਰਹਿਤ ਹੈ, ਅਰਥਾਤ ਉਹ ਦੇਸ ਕਾਲ (ਸਮਾਂ) ਅਤੇ ਵਸਤੂ ਦੀ ਵਿਆਪਕਤਾ ਤੋਂ ਵੀ, ਵੱਧ ਵਿਆਪਕ ਹੈ।

---

੧ ਯਥਾ-ਅੰਧਕਾਰ ਦੀਪਕ ਪਰਗਾਸੇ॥ ਨਾਨਕ ਭਰਮ ਮੋਹ, ਦੁਖ ਤਹ ਤੇ ਨਾਸੇ॥ [੨੯੭-ਸੁਖਮਨੀ ਮ:-੫]
ਯਥਾ ਹੋਰ—ਅੰਧ ਕੂਪ ਮਹਿ ਦੀਪਕੁ ਬਲਿਓ, ਗੁਰਿ ਰਿਦੈ ਕੀਓ ਪਰਗਾਸਾ॥
ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ, ਸਭ ਪੂਰਨ ਹੋਈ ਆਸਾ॥ [੧੨੧੨-ਸਾਰੰਗ ਮ:-੫]

੨ ਯਥਾ- ਅਲਖ ਅਭੇਉ ਹਰਿ ਰਹਿਆ ਸਮਾਇ॥ ਉਪਾਇ ਨ ਕਿਤੀ ਪਾਇਆ ਜਾਇ॥
ਕ੍ਰਿਪਾ ਕਰੇ ਤਾਂ ਸਤਿਗੁਰੁ ਭੇਟੈ, ਨਦਰੀ ਮੇਲਿ ਮਿਲਾਵਣਿਆ॥ [੧੨੭-ਮਾਝ ਮ:-੩]

*** ਸਜਾਤੀ-ਵਿਜਾਤੀ ਅਤੇ ਸ੍ਵੈਗਤ ਭੇਦ ਬਾਰੇ ਵਿਚਾਰ**

ਸੰਸਾਰ ਦੇ ਪਦਾਰਥਾਂ ਨੂੰ ਇੱਕ-ਦੂਜੇ ਤੋਂ ਵੱਖ-ਵੱਖ ਪ੍ਰਤੀਤ ਕਰਾਉਣ ਵਾਲੇ ਤਿੰਨ ਪ੍ਰਕਾਰ ਦੇ ਭੇਦ [ਫਰਕ] ਹੁੰਦੇ ਹਨ— (੧)-ਸਜਾਤੀ. (੨) ਵਿਜਾਤੀ (੩) ਅਤੇ ਸ੍ਵੈਗਤਿ, ਇਨਾਂ ਦਾ ਵੇਰਵਾ ਇਸ ਪ੍ਰਕਾਰ ਹੈ—

**ਬਾਕੀ ਅਗਲੇ ਸਫੇ ਤੇ ਦੇਖੋ ⇒**

**ਯਥਾ—** ਏਕੈ ਪਰਗਟੁ ਏਕੈ ਗੁਪਤਾ, ਏਕੈ ਧੁੰਧੂਕਾਰੋ॥
ਆਦਿ ਮਧਿ ਅੰਤਿ ਪ੍ਰਭੁ ਸੋਈ, ਕਹੁ ਨਾਨਕ ਸਾਚੁ ਬੀਚਾਰੋ॥ [੧੨੧੫-ਸਾਰੰਗ ਮ:-੫]

**ਯਥਾ ਹੋਰ—**ਆਪਹਿ ਕੀਆ ਕਰਾਇਆ, ਆਪਹਿ ਕਰਨੈਜੋਗ॥
ਨਾਨਕ ਏਕੋ ਰਵਿ ਰਹਿਆ, ਦੂਸਰ ਹੋਆ ਨ ਹੋਗੁ॥ [੨੫੦-ਗਉੜੀ ਬਾਵਨ ਅਖਰੀ ਮ:-੫]

**ਯਥਾ ਹੋਰ—**ਲਲਾ ਤਾਕੈ ਲਵੈ ਨ ਕੋਊ॥ ਏਕਹਿ ਆਪਿ, ਅਵਰ ਨਹ ਹੋਊ॥
[੨੫੨-ਗਉੜੀ ਬਾਵਨ ਅਖਰੀ ਮ: ੫]

ਪਿਛਲੇ ਸਫੇ ਦੀ ਬਾਕੀ ⇒

[ੳ] ਸਜਾਤੀ ਭੇਦ [ਸਜਾਤੀ = ਸ + ਜਾਤੀ] (ਸ) = ਉਸੇ ਜਾਤਿ ਵਿੱਚ (ਭੇਦ) = ਫਰਕ] ਜਿਸ ਤਰਾਂ ਇੱਕ ਗਊ ਦੀ, ਦੂਸਰੀ ਗਊ, ਸਜਾਤੀ ਕਹੀ ਜਾਂਦੀ ਹੈ ਕਿਉਂਕਿ ਸਭਨਾਂ ਗਊਆਂ ਵਿੱਚ, ਗਊਪਨੇ ਦੀ [ਜਾਤਿ] = ਨਸਲ ਇੱਕ ਹੈ, ਇਸੀ ਵਾਸਤੇ ਉਹ ਆਪਸ ਵਿੱਚ, ਸਜਾਤੀ ਹਨ, ਅਤੇ ਇਕ ਗਊ ਤੋਂ ਵੱਖ, ਦੂਸਰੀ ਗਊ ਦੀ ਹੋਂਦ, ਸਜਾਤੀ ਭੇਦ (ਫਰਕ) ਦੀ ਜਣਾਇਕ ਹੈ ਕਿਉਂਕਿ ਦੋਵੇਂ ਹੀ, ਗਊ ਜਾਤੀ ਦੀਆਂ ਦੋ ਵੱਖ-ਵੱਖ ਵਿਅੱਕਤੀਆਂ (ਆਕ੍ਰਿਤੀਆਂ) ਹਨ, ਉਨ੍ਹਾਂ ਦੇ ਸਰੀਰਾਂ ਕਰਕੇ ਜੋ ਵੱਖ ਵੱਖਪਣੇ ਦੀ ਪ੍ਰਤੀਤੀ ਹੈ, ਇਸੀ ਦਾ ਨਾਮ ਸਜਾਤੀ-ਭੇਦ ਹੈ, ਇਹ ਭੇਦ, ਸੰਸਾਰ ਦੇ ਪਦਾਰਥਾਂ ਵਿੱਚ, ਹਰ ਜਗ੍ਹਾ ਦਿਖਾਈ ਦਿੰਦਾ ਹੈ, ਕਿਉਂਕਿ ਇੱਕ ਪਦਾਰਥ ਦੇ ਮੁਕਾਬਲੇ ਵਿੱਚ, ਉਸੇ ਜਾਤਿ ਦਾ ਦੂਸਰਾ ਪਦਾਰਥ ਵੀ ਮੌਜੂਦ ਹੈ—

ਪ੍ਰੰਤੂ ਪਰਮਾਤਮਾ ਵਿੱਚ, ਇਹ ਸਜਾਤੀ ਭੇਦ, ਬਿਲਕੁਲ ਨਹੀਂ ਹੈ, ਕਿਉਂਕਿ ਉਸ, ਵਰਗਾ ਸਮਰੱਥ, ਹੋਰ ਦੂਜਾ ਪਰਮਾਤਮਾ ਹੁੰਦਾ, ਤਾਂ ਸਜਾਤੀ ਭੇਦ, ਉਸ ਵਿੱਚ ਬਣਦਾ, ਜੋ ਉਸਦੇ, ਨ ਹੋਣ ਕਰਕੇ, ਪਰਮਾਤਮਾ ਸਜਾਤੀ ਭੇਦ ਤੋਂ ਰਹਿਤ ਹੈ, ਯਾਨੇ ਲਾਸਾਨੀ ਹੈ।

**ਯਥਾ—**ਤੂ ਕਰਣ ਕਾਰਣ ਸਮਰਥੁ ਹੈ, ਦੂਜਾ ਕੋ ਨਾਹੀ॥ ਤੂ ਸਾਹਿਬੁ ਅਗਮੁ ਦਇਆਲੁ ਹੈ, ਸਭ ਤੁਧੁ ਧਿਆਹੀ॥
[੩੦੧-ਗਉੜੀ ਵਾਰ-ਪਉੜੀ-੪]

**ਯਥਾ ਹੋਰ—**ਤਿਸਹਿ ਸਰੀਕੁ ਨਾਹੀ ਰੇ ਕੋਈ, ਕਿਸਹੀ ਬੁਤੈ ਜਬਾਬੁ ਨ ਹੋਈ॥
ਨਾਨਕ ਕਾ ਪ੍ਰਭੁ ਆਪੇ ਆਪੇ, ਕਰਿ ਕਰਿ ਵੇਖੈ ਚੋਜ ਖੜਾ। [੧੦੮੨-ਮਾਰੂ ਸੋਲਹੇ ਮ:-੫]

**ਯਥਾ ਹੋਰ—**ਤੀਨ ਭਵਨ ਭਰਪੂਰਿ ਰਹਿਓ ਸੋਈ, ਅਪਨ ਸਰਸੁ ਕੀਅਉ ਨ ਜਗਤ ਕੋਈ॥
ਆਪਨ ਆਪੁ ਆਪ ਹੀ ਉਪਾਇਓ, ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥ [੧੪੦੫-ਸਵੈਯੇ ਮ:-੪ ਕੇ]

[ਅ]- ਵਿਜਾਤੀ-ਭੇਦ-[ਵਿਜਾਤੀ = ਵਿ + ਜਾਤੀ] [ਵਿ] = ਦੂਜੀ ਜਾਤੀ ਦਾ [ਭੇਦ] = ਫਰਕ, ਜਿਸ ਤਰ੍ਹਾਂ ਗਊ ਤੋਂ ਵੱਖਰੀ ਜਾਤਿ ਵਾਲਾ ਜਾਨਵਰ, ਜੋ ਘੋੜਾ ਹੈ, ਓਹ ਗਊ ਦਾ ਵਿਜਾਤੀ ਹੈ ਕਿਉਂਕਿ ਉਸ ਵਿੱਚ, ਗਊਪੁਣੇ ਦੀ [ਜਾਤਿ] = ਨਸਲ ਨਹੀਂ ਹੈ, ਇਸੀ ਵਾਸਤੇ ਗਊ ਅਤੇ ਘੋੜਾ, ਆਪਸ ਵਿੱਚ, ਵਿਜਾਤੀ ਹਨ, ਅਤੇ ਗਊ ਤੋਂ ਵੱਖ, ਜੋ ਘੋੜੇ ਦੀ ਹੋਂਦ ਹੈ, ਇਹ ਵਿਜਾਤੀ-ਭੇਦ ਦੀ ਜਣਾਇਕ ਹੈ, ਕਿਉਂਕਿ ਉਹ ਦੋਵੇਂ ਹੀ, ਵੱਖ-ਵੱਖ ਜਾਤਿ [ਨਸਲ-ਵੰਸ] ਦੀਆਂ ਦੋ ਵਿਅਕਤੀਆਂ ਹਨ, ਉਨਾਂ ਦੇ ਸਰੀਰਾਂ ਕਰਕੇ, ਜੋ ਨਸਲਾਂ ਦੀ, ਵੱਖ-ਵੱਖ ਪਣੇ ਦੀ ਪ੍ਰਤੀਤੀ ਹੈ, ਇਸੀ ਦਾ ਨਾਮ ਵਿਜਾਤੀ-ਭੇਦ ਹੈ।

ਇਹ ਵਿਜਾਤੀ ਭੇਦ, ਸੰਸਾਰਿਕ ਪਦਾਰਥਾਂ ਵਿੱਚ, ਹਰ ਜਗ੍ਹਾ ਪ੍ਰਤੀਤ ਹੁੰਦਾ ਹੈ, ਕਿਉਂਕਿ ਕਿਸੇ ਵੀ, ਇੱਕ ਜਿਨਸ ਦੇ ਮੁਕਾਬਲੇ ਵਿੱਚ, ਦੂਸਰੀ ਜਿਨਸ [ਜਾਤਿ] ਦਾ ਪਦਾਰਥ ਵੀ ਮੌਜੂਦ ਦਿਖਾਈ ਦਿੰਦਾ ਹੈ।

ਪ੍ਰੰਤੂ ਪਰਮਾਤਮਾ ਵਿੱਚ, ਇਹ ਵਿਜਾਤੀ-ਭੇਦ ਵੀ ਨਹੀਂ ਹੈ, ਕਿਉਂਕਿ ਉਸ ਦੀ ਆਪਣੀ ਹੋਂਦ ਤੋਂ ਵੱਖ, ਉਸਦੇ ਸਮਾਨ ਸਮਰੱਥਤਾ, ਤੇ ਸਥਿਰਤਾ ਵਾਲਾ, ਦੂਸਰੀ ਕਿਸਮ ਦਾ ਪਦਾਰਥ ਹੈ ਨਹੀ, ਜੇਕਰ ਉਸਦੇ ਬਰਾਬਰ ਸਥਿਰ ਅਤੇ ਸਮਰੱਥਾ ਵਾਲਾ, ਕੋਈ ਕਿਸੇ ਕਿਸਮ ਦਾ ਪਦਾਰਥ ਹੁੰਦਾ, ਤਦ ਤਾਂ ਉਸ ਵਿੱਚ ਵਿਜਾਤੀ-ਭੇਦ ਬਣਦਾ, ਪ੍ਰੰਤੂ ਉਸਦੇ ਨ ਹੋਣ ਕਰਕੇ ਪਰਮਾਤਮਾ ਵਿਜਾਤੀ-ਭੇਦ [ਦੂਜਪਣੇ] ਤੋਂ ਵੀ ਰਹਿਤ ਹੈ।

**ਯਥਾ—** ਤਿਸੁ ਬਿਨੁ ਦੂਜਾ ਅਵਰੁ ਨ ਕੋਊ॥ ਆਦਿ ਮਧਿ ਅੰਤਿ ਹੈ ਸੋਊ॥ [੧੦੦੧-ਮਾਰੂ ਮ:-੫]

**ਯਥਾ ਹੋਰ—**ਘਘਾ ਘਾਲਹੁ ਮਨਹਿ ਏਹ, ਬਿਨੁ ਹਰਿ ਦੂਸਰ ਨਾਹਿ॥
ਨਹ ਹੋਆ ਨਹ ਹੋਵਨਾ, ਜਤ ਕਤ ਓਹੀ ਸਮਾਹਿ॥ [੨੫੪-ਗਉੜੀ ਬਾਵਨ ਅਖਰੀ ਮ:-੫]

**ਯਥਾ—** ਪ੍ਰਭ ਦਇਆਲ ਬੇਅੰਤ, ਪੂਰਨ ਇਕੁ ਏਹੁ॥ ਸਭ ਕਿਛੁ ਆਪੇ ਆਪਿ, ਦੂਜਾ ਕਹਾ ਕੇਹੁ॥
[੭੧੦-ਜੈਤਸਰੀ ਵਾਰ, ਪਉੜੀ-੨੦]

**ਬਾਕੀ ਅਗਲੇ ਸਫੇ ਤੇ ਦੇਖੋ ⇒**

ਯਥਾ— ਏਕੋ ਦੇਵ: ਸਰਬ ਭੂਤੇਸ਼ੁ ਗੂਢ:, ਸਰਬ ਵਿਆਪੀ ਸਰਬ ਭੂਤਾਂਤਰ ਆਤਮਾ॥
ਕਰਮਾ=ਧਖਕਸ਼: ਸਰਬ ਭੂਤਾਧੀ ਵਾਸ:, ਸਾਖੀ ਚੇਤਾ ਨਿਹਕੇਵਲੋ ਨਿਰਗੁਣਸ਼ਚ॥

**ਅਰਥ**—[ਏਕੋ] = ਇੱਕੋ ਇੱਕ ਜੋ [ਦੇਵ] = ਪਰਮ ਪ੍ਰਕਾਸ਼ ਰੂਪ ਪਰਮਾਤਮਾ ਸਰਬ ਵਿਆਪਕ ਹੈ, ਓਹੀ [ਨਿਰਗੁਣਸ਼ਚ] = ਤ੍ਰਿਗੁਣ ਅਤੀਤ [ਨਿਹ ਕੇਵਲੋ] = ਨਿਰਲੇਪ ਸ਼ੁਧ [ਚੇਤਾ] = ਚੇਤਨ ਪਾਰਬ੍ਰਹਮ, ਸਰਬ [ਭੂਤਾਂ-ਤਰ] = ਜੀਵਾਂ ਦੇ ਅੰਦਰ ਆਤਮ ਰੂਪ ਹੋ ਕੇ, ਸਰਬ (ਭੂਤੇਸ਼ੁ) = ਜੀਵਾਂ ਦੇ ਹਿਰਦੇ ਰੂਪ ਗੁਫਾ ਵਿੱਚ (ਗੂਢ:) = ਛਿਪਿਆ ਹੋਇਆ, ਸਾਖਸ਼ੀ ਰੂਪ ਹੋ ਰਿਹਾ ਹੈ, ਓਹੀ ਸਰਬ [ਭੂਤਾਧੀ ਵਾਸ:] = ਜੀਵਾਂ ਦਾ ਨਿਵਾਸ ਸਥਲ ਰੂਪ ਹੋ ਕੇ, ਯਾਨੇ ਸਰਬ ਨੂੰ ਆਸਰਾ ਦੇ ਰਿਹਾ ਹੈ, ਅਤੇ ਓਹੀ ਸਰਬ ਜੀਵਾਂ ਦੇ ਕਰਮਾਂ ਦਾ [ਅਧਿਯਖਸ਼] = ਅਧਿਸ਼ਠਾਤਾ ਹੋ ਕੇ, ਯਾਨੈ ਜੀਵਾਂ ਦੇ ਕਰਮਾਂ ਅਨੁਸਾਰ ਫਲ ਨੂੰ ਦੇ ਰਿਹਾ ਹੈ, ਇਸ ਤਰਾਂ ਸਰਬ ਜਗਾ ਵਿੱਚ, ਓਹੀ ਇੱਕੋ ਇੱਕ ਹੈ।

[ਸ੍ਵੇਤਾਸ੍ਵੇਤਰ ਉਪਨਿਸ਼ਧ, ਛਟਾ ਅਧਿਆਇ, ਮੰਤ੍ਰ ਗਿਆਰਵਾਂ]

ਪਿਛਲੇ ਸਫੇ ਦੀ ਬਾਕੀ ⇒

[ਏ]-[ਸ੍ਵੈ-ਗਤ = ਸ੍ਵੈ + ਗਤ] [ਸ੍ਵੈ] = [ਸ੍ਵ] ਆਪਣੇ ਸਰੀਰ ਵਿੱਚ, ਭੇਦ (ਫਰਕ=ਦੂਜ ਭਾਵ) ਦੀ [ਗਤ] = ਪ੍ਰਾਪਤੀ ਜਿਸ ਤਰਾਂ ਸਰੀਰ ਦੇ ਵਿੱਚ, ਹੱਥ ਪੈਰ, ਅਤੇ ਉਂਗਲਾਂ ਆਦਿ ਜੋ ਅਨੇਕ ਅੰਗ ਹਨ, ਇਨਾਂ ਨੂੰ, ਸ੍ਵੈਗਤ ਕਿਹਾ ਜਾਂਦਾ ਹੈ, ਕਿਉਂਕਿ ਇਹ ਅੰਗ [ਸ੍ਵੈ] = ਆਪਣੇ ਸਰੀਰ ਵਿੱਚ, ਹਮੇਸ਼ਾ ਹੀ [ਗਤ] = ਪ੍ਰਾਪਤ ਰਹਿਣ ਵਾਲੇ ਹਨ, ਅਤੇ ਇਨਾਂ ਦੀ, ਵਿਭਿੰਨਤਾ (ਅਨੇਕਤਾ) ਕਰਕੇ ਜੋ ਸਰੀਰ ਵਿੱਚ, ਇਨਾਂ ਦੀ, ਵੱਖ-ਵੱਖ ਪਣੇ ਦੀ, ਪ੍ਰਤੀਤੀ ਹੋ ਰਹੀ ਹੈ, ਕਿ ਇਹ ਹੱਥ ਹੈ, ਇਹ ਪੈਰ ਹੈ, ਇਹ ਅੱਖਾਂ ਹਨ, ਅਤੇ ਇਹ ਨੱਕ ਹੈ, ਇਸ ਪ੍ਰਕਾਰ, ਜੋ ਸਰੀਰ ਵਿੱਚ ਵੱਖ-ਵੱਖ ਅੰਗਾਂ ਦਾ, ਭੇਦ (ਦੂਜਪਣਾ) ਪ੍ਰਤੀਤ ਹੁੰਦਾ ਹੈ, ਇਸੀ ਨੂੰ, ਸ੍ਵੈਗਤ-ਭੇਦ ਕਹਿੰਦੇ ਹਨ, ਅਤੇ ਇਹ ਸ੍ਵੈ-ਗਤ-ਭੇਦ, ਸੰਸਾਰਿਕ ਪਦਾਰਥਾਂ ਵਿੱਚ, ਹਰ ਜਗ੍ਹਾ ਪ੍ਰਤੀਤ ਹੋ ਰਿਹਾ ਹੈ, ਕਿਉਂਕਿ ਹਰ ਵਸਤੂ, ਸੀਮਤ ਪਦਾਰਥ ਹੋਣ ਕਰਕੇ, ਉਸਦੇ ਅੰਗ-ਪ੍ਰਤਿਅੰਗ ਵੀ, ਮੌਜੂਦ ਹਨ, ਅਤੇ ਉਹ ਅੰਗ-ਪ੍ਰਤਿਅੰਗ ਹੀ, ਸ੍ਵੈਗਤ-ਭੇਦ ਦੇ ਸੂਚਕ ਹਨ।

ਪ੍ਰੰਤੂ ਪਰਮਾਤਮਾ ਵਿੱਚ, ਇਹ ਸ੍ਵੈਗਤ-ਭੇਦ ਵੀ ਨਹੀਂ ਹੈ ਕਿਉਂਕਿ ਉਸਦਾ ਪੰਜ ਭੌਤਕ ਸਰੀਰ ਹੁੰਦਾ, ਤਾਂ ਹੀ, ਉਸਦੇ ਸਰੀਰ ਵਿੱਚ, ਹੱਥ-ਪੈਰ ਆਦਿ ਅੰਗਾਂ ਦੀ ਵੱਖ-ਵੱਖ ਪ੍ਰਤੀਤੀ ਹੋਣ ਰੂਪ, ਸ੍ਵੈਗਤ-ਭੇਦ ਬਣਦਾ, ਪ੍ਰੰਤੂ ਉਹ ਹੈ ਨਹੀਂ, ਇਸ ਕਰਕੇ ਪ੍ਰਮਾਤਮਾ, ਸ੍ਵੈ-ਗਤ ਭੇਦ (ਦੂਜ) ਤੋਂ ਵੀ ਰਹਿਤ ਹੈ।

ਯਥਾ— ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ, ਪੂਰਿ ਰਹਿਓ ਸਰਬ ਮਹਿ ਆਪਿ ਹੈ ਨਿਰਾਰੇ॥
ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ, ਸਗਲ ਕੋ ਦਾਤਾ ਏਕੈ, ਅਲਖ ਮੁਰਾਰੇ॥
ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ, ਬਰਨੁ ਚਿਹਨੁ ਨਾਹੀ, ਮੁਖ ਨ [੧] ਮਸਾਰੇ॥

[੧੩੯੬-ਸਵੈਯੇ ਸ੍ਰੀ ਮੁਖ ਬਾਕ ਮ: ੫]

ਇਸ ਪ੍ਰਕਾਰ ਪਰਮਾਤਮਾ, ਤਿੰਨਾਂ ਭੇਦਾਂ ਤੋਂ ਰਹਿਤ ਹੈ—ਇਸ ਦਾ ਭਾਵ ਇਹ ਹੈ, ਕਿ ਪਰਮਾਤਮਾ, ਹਰ ਤਰ੍ਹਾਂ ਕਰਕੇ, ਦੂਜ ਭਾਵ ਤੋਂ ਰਹਿਤ, ਸਿੱਧ ਹੁੰਦਾ ਹੈ, ਕਿਉਂਕਿ ਉਸਦੇ ਮੁਕਾਬਲੇ ਤੇ, ਐਸਾ ਕੋਈ ਵੀ ਪਦਾਰਥ ਨਹੀਂ, ਜੋ ਸਭ ਨੂੰ ਸੱਤਾ ਸਫੁਰਤੀ ਦੇ ਕੇ, ਚੈਤੰਨਤਾ ਦੇ ਸਕੇ, ਅਤੇ ਨ, ਉਸ ਤੋਂ ਭਿੰਨ [ਵੱਖ] ਹਮੇਸ਼ਾ ਰਹਿਣ ਵਾਲਾ, ਕੋਈ ਪਦਾਰਥ ਹੈ, ਜੋ ਉਸਦੀ ਸਥਿਰਤਾ ਵਿੱਚ ਬਰਾਬਰੀ ਕਰ ਸਕੇ, ਫੇਰ ਨ ਉਸਦਾ ਕੋਈ ਪੰਜ ਭੌਤਕ ਸਰੀਰ ਹੈ, ਜਿਸ ਨਾਲ ਅੰਗ ਪ੍ਰਤਿਅੰਗ ਦੇ ਭੇਦ ਕਰਕੇ, ਉਸ ਵਿੱਚ ਦੂਜਪਣਾ ਸਿੱਧ ਹੁੰਦਾ ਹੋਵੇ। ਕਿਉਂਕਿ ਉਹ ਸੀਮਤ (ਮਹਿਦੂਦ) ਵਸਤੂ ਨਹੀਂ ਹੈ, ਲਾ ਮਹਿਦੂਦ ਹੈ, ਅਰਥਾਤ ਅੰਤ ਰਹਿਤ ਵਿਆਪਕ ਹੈ। ਇਸ ਪ੍ਰਕਾਰ ਦੂਜਪਣੇ ਦੇ ਇਹ ਤਿੰਨੇ ਹੀ ਕਾਰਣ, ਉਸ ਵਿੱਚ ਨਹੀਂ ਹਨ, ਇਸੀ ਵਾਸਤੇ ਸਤਿਗੁਰੂ ਜੀ ਨੇ, ਉਸ ਅਕਾਲ ਪੁਰਖ ਨੂੰ, ਦ੍ਵੈਤ ਤੋਂ ਰਹਿਤ, ਇੱਕ ਕਿਹਾ ਹੈ।

ਯਥਾ— ਮੈਂ ਬਹੁ ਬਿਧਿ ਪੇਖਿਓ, ਦੂਜਾ ਨਾਹੀ ਰੀ ਕੋਊ॥
ਖੰਡ ਦੀਪ ਸਭ ਭੀਤਰਿ ਰਵਿਆ, ਪੂਰਿ ਰਹਿਓ ਸਭ ਲੋਊ॥ [੫੩੫-ਦੇਵਗੰਧਾਰੀ-ਮ:-੫]

ਯਥਾ ਹੋਰ— ਅੰਤਰਿ ਏਕੋ, ਬਾਹਰਿ ਏਕੋ, ਸਭ ਮਹਿ ਏਕ ਸਮਾਈਐ॥
ਘਟਿ ਅਵਘਟਿ ਰਵਿਆ ਸਭ ਠਾਈ, ਹਰਿ ਪੂਰਨ ਬ੍ਰਹਮੁ ਦਿਖਾਈਐ॥ [੫੨੮-ਦੇਵ ਗੰਧਾਰੀ-ਮ:-੫]

੧ [ਮਸਾਰੇ = ਮੁੱਛਾਂ]

**ਤੀਜਾ ਅਰਥ**—ਉਹ (ਇਕ) = ਅਦੁੱਤੀ ਪਰਮਾਤਮਾ ਹੀ ਸਰਬ ਦੀ [ਓਅੰਕਾਰ] = ਰੱਖਿਆ ਦੇ ਕਰਨੇ ਵਾਲਾ ਹੈ, ਉਸਦੀ ਪ੍ਰਾਪਤੀ ਸਤਿਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ।

**ਯਥਾ—** ਪਾਰ ਬ੍ਰਹਮੁ ਕਰੇ ਪ੍ਰਤਿਪਾਲਾ॥ ਸਦ ਜੀਅ ਸੰਗਿ ਰਖਵਾਲਾ॥ [੬੨੩-ਸੋਰਠ ਮ:-੫]

**ਯਥਾ ਹੋਰ**—ਮਾਰੈ ਨ ਰਾਖੈ, ਅਵਰੁ ਨ ਕੋਇ। ਸਰਬ ਜੀਆ ਕਾ ਰਾਖਾ ਸੋਇ॥

[੨੮੬ ਸੁਖਮਨੀ ਮ: ੫, ਅਸਟਪਦੀ-੧੭ ਪਉੜੀ -੫]

{ਭਾਵ—ਇਹ ਹੈ ਕਿ-ਓਅੰਕਾਰ ਦਾ ਜਾਪ, ਹਰ ਜਗ੍ਹਾ ਅਤੇ ਸਰਬ ਸੱਮਿਆਂ ਵਿੱਚ ਰੱਖਿਆ ਕਰਨ ਵਾਲਾ ਹੈ, ਪ੍ਰੰਤੂ ਇਸ ਦੇ ਜਾਪ ਕਰਨ ਦੀ ਸਮਰੱਥਾ, ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ)}

**ਯਥਾ—** ਗੁਰਿ ਤੁਠੈ ਨਾਮੁ ਦ੍ਰਿੜਾਇਆ, ਹਮ ਕੀਏ ਸਬਦ ਨਿਹਾਲੁ॥ ਜਨ ਨਾਨਕਿ ਅਤੁਟ ਧਨੁ ਪਾਇਆ, ਹਰਿ ਨਾਮਾ ਹਰਿ ਧਨੁ ਮਾਲੁ॥ [੧੩੧੫-ਕਾਨੜੇ ਦੀ ਵਾਰ ਮ:-੪]

**ਚਉਥਾ ਅਰਥ**—ਉਹ ਅਕਾਲ ਪੁਰਖ [੧] ਇੱਕ ਅਦੁੱਤੀ (ਦੂਜ ਭਾਵ ਰਹਿਤ) ਸਰਬ-ਵਿਆਪਕ, ਸਤ ਚਿੱਤ ਅਨੰਦ ਸਰੂਪ ਹੈ,—ਇਸ ਤਰ੍ਹਾਂ ਇਹ "ਇੱਕ" ਸ਼ਬਦ, ਪ੍ਰਭੂ ਦੇ, ਸਤ ਚਿਤ ਅਨੰਦ ਸਰੂਪ ਦਾ, ਸਿੱਧਾ ਜਣਾਇਕ ਹੋਣ ਕਰਕੇ—ਸਰੂਪ ਲਖਸ਼ਣ ਹੈ,

ਅਤੇ ਓਹੀ, ਓਅੰਕਾਰ (ਮਾਇਆ ਸਬਲ) ਹੋ ਕੇ, ਸ੍ਰਿਸ਼ਟੀ ਦੀ ਉੱਤਪਤੀ ਪਾਲਨਾ ਤੇ ਸੰਘਾਰ ਕਰਨ ਵਾਲਾ ਹੈ। ਇਸ ਤਰਾਂ, ਇਹ ਓਅੰਕਾਰ ਸ਼ਬਦ, ਉੱਤਪਤੀ ਪਾਲਨਾ ਆਦਿ ਦੇ, ਲਖਸ਼ਣਾਂ ਦੁਆਰਾ, ਪ੍ਰਭੂ ਦੇ ਸਰੂਪ ਦਾ ਜਣਾਇਕ ਹੈ, ਪਰ ਇਹ ਲਖਸ਼ਣ ਪ੍ਰਮਾਤਮਾ ਵਿੱਚ ਸਦਾ ਨਹੀਂ ਰਹਿੰਦੇ, ਕਦੇ ਹੁੰਦੇ ਹਨ, ਕਦੇ ਨਹੀਂ ਹੁੰਦੇ, ਜਿਵੇਂ ਪ੍ਰਲੈ ਵੇਲੇ, ਨਹੀਂ ਹੁੰਦੇ, ਅਤੇ ਸ੍ਰਿਸ਼ਟੀ ਦੀ ਰਚਨਾ ਵੇਲੇ, ਹੁੰਦੇ ਹਨ—ਪਰ, ਜਦ ਹੁੰਦੇ ਹਨ, ਤਦ ਪ੍ਰਭੂ ਦੇ ਸਰੂਪ ਨੂੰ, ਦੂਸਰੀਆਂ ਸ਼ਕਤੀਆਂ ਤੋਂ, ਵੱਖ ਕਰਕੇ, ਜਣਾ ਦਿੰਦੇ ਹਨ—ਇਸ ਕਰਕੇ ਇਹ ਉੱਤਪਤੀ ਆਦਿ ਲੱਖਸ਼ਣ, ਪ੍ਰਭੂ ਦੇ ਸਰੂਪ ਦੀ ਸੋਝੀ ਦੇ ਦੇਣ ਵਾਲੇ ਹੋਣ ਕਰਕੇ—ਤਟੱਸਥ-ਲੱਖਸ਼ਣ ਹਨ ਕਿਉਂਕਿ ਇਹ ਲਖਸ਼ਣ, ਪ੍ਰਭੂ ਦੇ, ਮਾਇਆ ਰੂਪ, ਅੰਸ਼ ਵਿਚ ਇੱਕ ਕਿਨਾਰੇ ਰਹਿ ਕੇ, ਸਭ ਸ਼ਕਤੀਆਂ ਤੋਂ, ਵੱਖਰਾ ਕਰਕੇ, ਪ੍ਰਭੂ ਦੇ ਸਰੂਪ ਨੂੰ ਜਣਾ ਦਿੰਦੇ ਹਨ, ਇਸੀ ਵਾਸਤੇ ਇਨ੍ਹਾਂ ਨੂੰ, ਪ੍ਰਭੂ ਦੇ ਜਣਾਇਕ, ਤਟੱਸਥ-ਲਖਸ਼ਣ ਕਹਿੰਦੇ ਹਨ।

{ਭਾਵ—ਇਹ ਹੈ, ਕਿ ਪ੍ਰਭੂ ਦੇ, ਸਰੂਪ ਦੇ ਜਣਾਇਕ ਵਾਕ, ਦੋ ਪ੍ਰਕਾਰ ਦੇ ਹੁੰਦੇ ਹਨ—ਇੱਕ ਸਰੂਪ-ਲਖਸ਼ਣ ਵਾਲੇ, ਦੂਸਰੇ- ਤਟੱਸਥ-ਲੱਖਸ਼ਣ ਵਾਲੇ।

(੧) ਜੋ ਲੱਖਸ਼ਣ (ਚਿੰਨ੍ਹ), ਸਰੂਪ (ਵਸਤੂ) ਦੇ ਜਨਾਉਣ ਲਈ, ਵਸਤੂ ਦੇ ਵਿੱਚ ਸਦਾ ਕਾਇਮ ਰਹੇ, ਅਤੇ ਸਿੱਧਾ, ਵਸਤੂ ਦੇ ਸਰੂਪ ਨੂੰ ਜਣਾਵੇ, ਉਹ ਲੱਖਸ਼ਣ-ਸਰੂਪ ਲੱਖਸ਼ਣ ਹੁੰਦਾ ਹੈ,

(੨) ਅਤੇ ਜੋ ਲੱਖਸ਼ਣ (ਚਿੰਨ੍ਹ), ਸਰੂਪ (ਵਸਤੂ) ਦੇ ਜਨਾਉਣ ਵਾਲਾ, ਵਸਤੂ ਵਿੱਚ ਸਦਾ ਨ ਰਹੇ, ਯਾਨੇ ਕਦੇ ਹੋਵੇ, ਕਦੇ ਨ ਹੋਵੇ, ਪਰ ਹੋਣ ਵੇਲੇ ਵੀ, ਵਸਤੂ ਦੇ, ਇੱਕ ਕਿਨਾਰੇ ਰਹਿ ਕੇ, ਵਸਤੂ ਦੇ ਸਰੂਪ ਨੂੰ, ਸਾਰਿਆਂ ਤੋਂ ਵੱਖਰਾ ਕਰਕੇ ਜਣਾ ਦੇਵੇ—ਉਸਨੂੰ ਤਟੱਸਥ-ਲੱਖਸ਼ਣ ਕਹਿੰਦੇ ਹਨ,}

ਅਤੇ ਜੋ ਏਥੇ ਸਤਿਗੁਰੂ ਜੀ ਨੇ, ਅਕਾਲ ਪੁਰਖ ਨੂੰ "ਇੱਕ" ਅਤੇ "ਓਅੰਕਾਰ" ਦੇ ਨਾਮ ਨਾਲ, ਕਥਨ ਕੀਤਾ ਹੈ, ਇਨਾਂ ਵਿੱਚ, ਉਸਦੇ ਸਰੂਪ ਲੱਖਸ਼ਣ ਦਾ, ਅਤੇ ਤੱਟਸਥ-ਲਖਸ਼ਣ ਦਾ ਵਰਨਨ ਹੈ, ਕਿਉਂਕਿ ਜੋ ਪ੍ਰਮਾਤਮਾ ਨੂੰ, ਇੱਕ ਕਿਹਾ ਹੈ, ਉਹ ਸਤਚਿਤ ਅਨੰਦ ਸਰੂਪ, ਪ੍ਰਮਾਤਮਾ ਦਾ ਵਾਚਕ ਹੈ, ਅਤੇ ਸਤ ਚਿਤ ਅਨੰਦ ਲੱਖਸ਼ਣ, ਪ੍ਰਮਾਤਮਾ ਦੇ ਸਰੂਪ ਤੋਂ ਕਦੇ ਵੀ ਵੱਖ ਨਹੀਂ ਹੁੰਦੇ—ਇਸ ਕਰਕੇ ਇਹ "ਇੱਕ" ਸ਼ਬਦ, ਪ੍ਰਮਾਤਮਾ ਦੇ ਸਰੂਪ ਦਾ, ਸਿੱਧਾ ਜਣਾਇਕ ਹੋਣ ਕਰਕੇ-ਸਰੂਪ ਲੱਖਸ਼ਣ ਹੈ—ਕਿਉਂਕਿ ਇਸ ਦੇ ਉਚਾਰਣ ਨਾਲ, ਸਤ ਚਿਤ ਆਨੰਦ ਸਰੂਪ ਪ੍ਰਮਾਤਮਾ ਦੀ, ਸਿੱਧੀ ਸੋਝੀ ਹੁੰਦੀ ਹੈ।

ਅਤੇ ਜੋ ਅਕਾਲਪੁਰਖ ਨੂੰ "ਓਅੰਕਾਰ" ਕਿਹਾ ਹੈ—ਇਸ ਦਾ ਅਰਥ, ਇਹ ਹੈ,-ਕਿ ਉਹ ਪਰਮਾਤਮਾ "ਓਅੰਕਾਰ" ਸਰੂਪ (ਮਾਇਆ ਸਬਲ) ਹੋ ਕੇ, ਸੰਸਾਰ ਦੀ ਉੱਤਪਤੀ ਪਾਲਨਾ, ਅਤੇ ਸੰਘਾਰ ਨੂੰ, ਕਰਨੇ ਵਾਲਾ ਹੈ, ਅਤੇ ਇਹ ਉੱਤਪਤੀ ਪਾਲਨਾ ਆਦਿ, ਲੱਖਸ਼ਣ ਹੀ, ਪ੍ਰਮਾਤਮਾ ਦੇ ਜਣਾਇਕ-ਤਟੱਸਥ-ਲਖਸ਼ਣ ਹਨ—ਕਿਉਂਕਿ ਇਹ ਲਖਸ਼ਣ ਉਸ ਵਿੱਚ ਹਮੇਸ਼ਾ ਨਹੀਂ ਰਹਿੰਦੇ, ਕਦੇ ਹੁੰਦੇ ਹਨ, ਕਦੇ ਨਹੀਂ ਹੁੰਦੇ, ਜਿਵੇਂ ਸ੍ਰਿਸ਼ਟੀ ਦੀ ਰਚਨਾ ਵੇਲੇ ਤਾਂ ਹੁੰਦੇ ਹਨ, ਪ੍ਰੰਤੂ

ਪ੍ਰਲੈ ਵੇਲੇ ਨਹੀਂ ਹੁੰਦੇ, ਇਸ ਕਰਕੇ ਇਹ ਲਖੱਸ਼ਣ, ਜਦ ਹੁੰਦੇ ਹਨ, ਤਦ ਪ੍ਰਮਾਤਮਾ ਰੂਪ, ਵਸਤੂ ਦੇ, ਮਾਇਆ ਵਾਲੇ, ਹਿੱਸੇ ਵਿੱਚ, ਇੱਕ ਕਿਨਾਰੇ ਰਹਿ ਕੇ, ਪ੍ਰਮਾਤਮਾ ਦੇ ਸਰੂਪ ਨੂੰ ਜਣਾਉਂਦੇ ਹਨ, ਇਸ ਕਰਕੇ ਪ੍ਰਭੂ ਦੇ ਸਰੂਪ ਦੇ ਜਣਾਇਕ, ਇਹ ਲੱਖਸ਼ਣ ਤਟੱਸਥ ਲੱਖਸ਼ਣ ਹਨ, ਅਤੇ ਇਹ ਲੱਖਸ਼ਣ, ਸ੍ਰਿਸ਼ਟੀ ਦੀ ਰਚਨਾ ਵੇਲੇ ਤਾਂ, ਪ੍ਰਭੂ ਦੇ ਸਰੂਪ ਦੀ ਸੋਝੀ (ਗਿਆਤ), ਕਰਾ ਸਕਦੇ ਹਨ, ਪਰ, ਪ੍ਰਲੈ ਸਮੇਂ, ਨਹੀਂ ਕਰਾ, ਸਕਦੇ, ਏਹੀ ਕਾਰਨ ਹੈ, ਕਿ ਇਹਨਾਂ ਨੂੰ, ਤਟੱਸਥ-ਲੱਖਸ਼ਣ ਕਹਿੰਦੇ ਹਨ।

## { ਲੱਖਸ਼ਣ ਦੇ ਸਰੂਪ ਦਾ ਵਰਣਨ }

ਲੱਖਸ਼ਣ-ਉਹ ਚਿੰਨ, ਯਾ ਅਲਾਮਤ ਹੁੰਦੀ ਹੈ,—ਜੋ ਵਸਤੂ ਨੂੰ, ਦੂਸਰੀ ਵਸਤੂ ਤੋਂ, ਵੱਖ ਕਰਕੇ, ਜਣਾ ਦੇਵੇ-ਇਹ ਲੱਖਸ਼ਣ ਦੀ ਸਿਫ਼ਤ ਹੈ—ਹੁਣ, ਸਰੂਪ ਲਖਸ਼ਣ ਦਾ, ਕਥਨ ਕਰਦੇ ਹਾਂ—

**ਯਥਾ—** ਸਰੂਪ ਭੂ-ਤਤ੍ਵੇ ਸਤੀ, ਅਨ-ਵਿਯਾਵਰਤ ਕਤ੍ਵੰ, ਸਰੂਪ ਲੱਖ-ਸ਼ਣਤ੍ਵੰ॥

**ਅਰਥ—** ਜੋ ਲੱਖਸ਼ਣ (ਚਿੰਨ੍ਹ) ਵਸਤੂ ਦਾ ਸਰੂਪ ਹੋ ਕੇ, ਵਸਤੂ ਨੂੰ (ਅਨ) = ਹੋਰ, ਦੂਸਰੀਆਂ ਵਸਤੂਆਂ ਤੋਂ, [ਵਿਯਾਵਰਤ] = ਵੱਖ ਕਰਕੇ, ਜਣਾਵੇ, ਉਸ ਲੱਖਸ਼ਣ ਨੂੰ—ਸਰੂਪ ਲੱਖਸ਼ਣ ਕਹਿੰਦੇ ਹਨ—ਜਿਵੇਂ ਅਗਨੀ ਦੇ, ਜਣਾਇਕ ਲਖਸ਼ਣ (ਚਿੰਨ੍ਹ), ਗਰਮਾਈ, ਪ੍ਰਕਾਸ਼, ਅਤੇ ਦਾਹ ਸ਼ਕਤੀ ਹੈ, ਇਹ ਤਿੰਨੇ ਚਿੰਨ ਹਮੇਸ਼ਾ ਉਸਦੇ ਵਿੱਚ, ਕਾਇਮ ਰਹਿੰਦੇ ਹਨ, ਅਗਨੀ ਤੋਂ ਕਦੇ ਵੀ ਜੁਦੇ (ਵੱਖ) ਨਹੀਂ ਹੁੰਦੇ, ਕਿਉਂਕਿ ਇਹ ਅਗਨੀ ਦਾ, ਆਪਣਾ ਸਰੂਪ ਰੂਪ ਹੀ ਹਨ, ਪਰ ਇਹ ਤਿੰਨੇ ਹੀ ਲੱਖਸ਼ਣ (ਚਿੰਨ), ਅਗਨੀ ਦੀ ਹੋਂਦ ਨੂੰ, ਦੂਸਰੀਆਂ ਵਸਤੂਆਂ ਤੋਂ, ਵੱਖ ਕਰਕੇ ਵੀ, ਜਣਾਉਂਦੇ ਹਨ, ਇਸ ਕਰਕੇ ਇਹ ਲੱਖਸ਼ਣ-ਅਗਨੀ ਦੇ, ਸਰੂਪ ਦੇ, ਜਣਾਇਕ ਹੋਣ ਕਰਕੇ-ਅਗਨੀ ਦੇ, ਸਰੂਪ ਲੱਖਸ਼ਣ ਹਨ, ਕਿਉਂਕਿ ਇਨਾਂ ਦੇ ਸੁਣਦਿਆਂ ਸਾਰ, ਅਗਨੀ ਦੀ, ਸੋਝੀ ਹੋ ਜਾਂਦੀ ਹੈ।

ਇਸੀ ਪ੍ਰਕਾਰ "ਇੱਕ" ਏਕੱਤ੍ਵ (ਇੱਕਪਣਾ) ਵੀ ਅਕਾਲ ਪੁਰਖ ਦਾ ਆਪਣਾ ਸਰੂਪ ਰੂਪ ਹੀ ਹੈ, ਕਿਉਂਕਿ ਸਰਬ ਪ੍ਰਕਾਰ ਨਾਲ, ਇੱਕ ਵਸਤੂ, ਓਹੀ ਹੋ ਸਕਦੀ ਹੈ, ਜੋ ਹਰ ਸਮੇਂ ਵਿੱਚ, ਅਤੇ ਹਰ ਜਗ੍ਹਾ ਵਿੱਚ ਵਿਆਪਕ ਹੋਵੇ, ਐਸੇ ਸਰੂਪ ਵਾਲੀ ਵਸਤੂ ਤਾਂ, ਹੋਂਦ ਰੂਪ, ਸਤ ਵਸਤੂ ਹੀ ਹੈ, ਅਤੇ ਇਸ ਕਰਕੇ, ਇੱਕ ਦਾ ਅਰਥ ਹੈ-ਸਤ, ਚਿਤ, ਤੇ ਅਨੰਦ ਸਰੂਪ, ਜੋ ਕਿ ਹੋਂਦ ਰੂਪ, ਵਸਤੂ ਹੈ।

ਅਤੇ ਇਸੀ ਤਰ੍ਹਾਂ, ਸਤਿਗੁਰੂ ਜੀ ਦਾ ਵੀ, "ਇਕ" ਤੋਂ ਭਾਵ, ਸਤ ਵਸਤੂ ਹੈ, ਅਤੇ ਸੱਤਤਾ (ਸਤਪਣਾ) ਅਕਾਲਪੁਰਖ ਦਾ, ਅਪਣਾ ਸਰੂਪ ਹੈ, ਜੋ ਕਿ, ਸਤ[1] ਚਿੱਤ[2] ਤੇ ਅਨੰਦ[3] ਸਰੂਪ ਵਿੱਚ ਸਦਾ ਹੀ, ਇਸਥਿਤ ਹੈ, ਅਤੇ ਆਦਿ ਅੰਤ ਤੋਂ, ਰਹਿਤ ਹੈ, ਇਸ ਕਰਕੇ, ਇੱਕ ਕਹਿਣ ਤੋਂ, ਭਾਵ ਇਹ ਨਿਕਲਿਆ ਕਿ, ਉਹ ਪਰਮਾਤਮਾ ਸਤ ਹੈ, ਅਤੇ ਚੇਤਨ ਹੈ, ਅਤੇ ਅਨੰਦ ਸਰੂਪ ਹੈ, ਕਿਉਂਕਿ ਜੋ ਵਸਤੂ, ਸਤ ਹੈ, ਉਹੀ ਚੇਤੰਨ, ਤੇ ਅਨੰਦ ਸਰੂਪ, ਹੋ ਸਕਦੀ ਹੈ— ਇਸ ਪ੍ਰਕਾਰ-'ਇਕ' ਪਦ ਦਾ ਅਰਥ-ਸਤ-ਚਿਤ ਅਨੰਦ ਸਰੂਪ ਬਣਦਾ ਹੈ ਅਤੇ ਏਹੀ ਵਿਸ਼ੇਸ਼ਣ-ਅਕਾਲ ਪੁਰਖ ਦੇ, ਸਰੂਪ ਦਾ ਲੱਖਸ਼ਣ ਹੈ, ਇਸ ਪ੍ਰਕਾਰ, 'ਇਕ' ਸ਼ਬਦ, ਅਕਾਲ ਪੁਰਖ ਦੇ, ਸਰੂਪ ਦੇ, ਜਨਾਉਣ ਵਾਲਾ-ਸਰੂਪ ਲੱਖਸ਼ਣ ਹੈ।

---

੧. **ਯਥਾ**- ਸਤਿ ਸਤਿ, ਸਤਿ ਪ੍ਰਭੁ ਸੁਆਮੀ॥ ਗੁਰ ਪ੍ਰਸਾਦਿ ਕਿਨੈ ਵਖਿਆਨੀ॥ [੨੭੯-ਸੁਖਮਨੀ ਮ:-੫]

**ਯਥਾਹੋਰ**- ਤੂੰ ਸਤਿ ਪਰਮੇਸਰੁ, ਸਦਾ ਅਬਿਨਾਸੀ॥ ਹਰਿ ਹਰਿ, ਗੁਣੀ ਨਿਧਾਨੁ ਜੀਉ। [੪੪੮-ਆਸਾ ਮ:-੪]

**ਯਥਾਹੋਰ**- ਸਸਾ ਸਤਿ ਸਤਿ, ਸਤਿ ਸੋਊ॥ ਸਤਿ ਪੁਰਖ ਤੇ ਭਿੰਨ ਨ ਕੋਊ॥ [੨੫੦-ਬਾਵਨ ਅਖਰੀ ਮ: ੫]

੨. **ਯਥਾ**- ਪਰਮਜੋਤਿ ਪੂਰਨ ਪੁਰਖ, ਸਭਿ ਜੀਅ ਤੁਮਾਰੇ॥ ਜਿਉ ਤੂ ਰਾਖਹਿ ਤਿਉ ਰਹਾ, ਪ੍ਰਭੁ ਅਗਮ ਅਪਾਰੇ॥ [੮੧੫-ਬਿਲਾਵਲ ਮ:-੫]

**ਯਥਾ ਹੋਰ**- ਸਰੀਰ ਸਰੋਵਰ ਭੀਤਰੇ, ਆਛੈ ਕਮਲ ਅਨੂਪ॥ ਪਰਮਜੋਤਿ ਪੁਰਖੋਤਮੋ, ਜਾ ਕੈ ਰੇਖ ਨ ਰੂਪ॥ [੮੫੭-ਬਿਲਾਵਲ ਕਬੀਰ ਜੀ]

੩. **ਯਥਾ**-ਊਂਹਾ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਆਨੰਦ॥ [੧੧੬੨-ਭੈਰਉ ਕਬੀਰ ਜੀ]

**ਯਥਾ ਹੋਰ**- ਅਨਦ ਰੂਪ ਮੰਗਲ ਸਦ ਜਾ ਕੈ॥ ਸਰਬ ਥੋਕ ਸੁਨੀਅਹਿ ਘਰ ਤਾਕੈ॥ [ਸੁਖਮਨੀ ਮ: ੫-ਅਸ਼ਟਪਦੀ ੧੬-ਪਉੜੀ-੨]

**ਯਥਾ ਹੋਰ**-ਕਹੁ ਨਾਨਕ ਗੁਰਿ ਭਰਮੁ ਭਉ ਖੋਇਆ॥ ਅਨਦ ਰੂਪੁ ਸਭ ਨੈਨ ਅਲੋਇਆ॥ [੩੮੭-ਆਸਾ ਮ: ੫]

**ਯਥਾ-** ਸਤ ਚਿਤ ਆਨੰਦ ਰੂਪਤ੍ਵੰ, ਈਸ਼੍ਵਰ ਅਸਹਿ, ਸਰੂਪ ਲਖਸ਼ਣਤ੍ਵੰ॥

**ਅਰਥ-** ਕਿ ਈਸ਼੍ਵਰ, ਸਤ, ਚਿਤ, ਅਨੰਦ ਸਰੂਪ ਹੈ, ਏਹੀ ਪ੍ਰਮੇਸ਼੍ਵਰ ਦਾ, ਸਰੂਪ ਲੱਖਸ਼ਣ ਹੈ, ਕਿਉਂਕਿ ਇਹ ਤਿੰਨੇ ਹੀ ਵਿਸ਼ੇਸ਼ਣ, ਅਗਨੀ ਦੇ ਪ੍ਰਕਾਸ਼, ਗਰਮਾਈ, ਤੇ ਦਾਹ ਸ਼ਕਤੀ ਵਾਂਗੂੰ ਪ੍ਰਮੇਸ਼੍ਵਰ ਤੋਂ, ਕਦੇ ਵੀ, ਅਲੱਗ ਨਹੀਂ ਹੁੰਦੇ, ਹਮੇਸ਼ਾ ਉਸ ਵਿੱਚ, ਕਾਇਮ ਰਹਿੰਦੇ ਹਨ, ਬਲਕਿ ਉਸਦਾ, ਸਰੂਪ ਰੂਪ ਹਨ—ਪਰ ਮਾਇਆ ਆਦਿਕਾਂ ਤੋਂ, ਬ੍ਰਹਮ ਨੂੰ, ਵੱਖ ਕਰਕੇ, ਦਰਸਾਉਂਦੇ ਹਨ, ਇਸ ਕਰਕੇ ਇਹ ਈਸ਼੍ਵਰ ਦੇ ਜਣਾਇਕ ਲਖਸ਼ਣ, ਸਰੂਪ - ਲੱਖਸ਼ਣ ਹਨ।

ਸੋ ਇਸ ਤਰ੍ਹਾਂ, ਸਤਿਗੁਰੂ ਜੀ ਨੇ, ਪ੍ਰਮਾਤਮਾ ਨੂੰ, ਇੱਕ ਕਹਿ ਕੇ, ਉਸਦੇ ਸਰੂਪ ਲੱਖਸ਼ਣ ਦਾ, ਵਰਨਣ ਕੀਤਾ ਹੈ ਅਰਥਾਤ ਉਸਨੂੰ, ਇੱਕ ਕਹਿ ਕੇ, ਉਸਦੇ ਸਰੂਪ ਨੂੰ, ਜਣਾਇਆ ਹੈ, ਕਿ ਉਹ ਹਮੇਸ਼ਾ ਹੀ, ਸਤ, ਚਿਤ, ਆਨੰਦ ਸਰੂਪ ਹੈ।

(੨) (ਹੁਣ ਤਟੱਸਥ-ਲੱਖਸ਼ਣ ਦਾ ਵਰਣਨ ਕਰਦੇ ਹਾਂ)—

ਅਤੇ ਸਤਿਗੁਰੂ ਜੀ ਨੇ "ਓਅੰਕਾਰ" ਪਦ ਨੂੰ ਉਚਾਰ ਕੇ, ਸਰਬ ਸ਼ਕਤੀਮਾਨ, ਅਕਾਲ ਪੁਰਖ, ਦੀ ਸੋਝੀ ਦੇਣ ਵਾਲੇ, ਤਟੱਸਥ ਲੱਖਸ਼ਣ ਦਾ, ਵਰਨਨ ਕੀਤਾ ਹੈ

## { ਤਟੱਸਥ—ਲੱਖਸ਼ਣ ਦੇ ਸਰੂਪ ਦਾ ਵਰਨਨ }

**ਯਥਾ-** ਕਦਾਚਿਤ ਕੱਤਵੇ ਸਤੀ, ਅਨ-ਵਿਯਾਵਰਤ ਕਤਿਯੰ, ਤਟੱਸਥ ਲੱਖਸ਼ਣ ਤ੍ਵੰ॥

**ਅਰਥ-** ਜਿਸ ਕਿਸੇ ਵੀ, ਵਸਤੂ ਦੇ ਸਰੂਪ ਦੀ, ਸੋਝੀ (ਗਿਆਤ) ਲਈ, ਜਿਸ ਲੱਖਸ਼ਣ (ਚਿੰਨ੍ਹ) ਦਾ, ਵਰਣਨ ਕਰੀਏ, ਉਹ ਲੱਖਸ਼ਣ, ਉਸ ਵਸਤੂ ਦੇ, ਸਰੂਪ ਵਿੱਚ, ਹਮੇਸ਼ਾ ਲਈ ਨ ਰਹਿੰਦਾ ਹੋਵੇ, ਕਦੇ ਤਾਂ ਰਹਿੰਦਾ ਹੋਵੇ, ਤੇ ਕਦੇ ਨ ਰਹਿੰਦਾ ਹੋਵੇ, ਪਰ ਉਹ, ਜਦ ਵਸਤੂ ਵਿੱਚ, ਰਹਿੰਦਾ ਹੋਵੇ, ਤਦ ਉਹ ਲੱਖਸ਼ਣ, ਦੂਸਰੀਆਂ ਵਸਤੂਆਂ ਤੋਂ ਉਸ ਵਸਤੂ ਨੂੰ [ਵਿਯਾਵਰਤ] ਵੱਖ ਕਰਕੇ, ਜਣਾ ਦੇਵੇ, ਉਸ ਲੱਖਸ਼ਣ ਦਾ ਨਾਮ-ਤਟੱਸਥ-ਲੱਖਸ਼ਣ ਹੈ।

**ਉਦਾਹਰਣ**—ਜਿਸ ਤਰਾਂ ਕਿਸੇ ਨੇ, ਰਾਮ ਸਿੰਘ ਦੇ ਮਕਾਨ ਦਾ, ਪਤਾ ਪੁੱਛਿਆ, ਤਾਂ ਦੱਸਣ ਵਾਲੇ ਨੇ ਕਿਹਾ, ਕਿ ਦੇਖ! ਉਹ ਸਾਮ੍ਹਣੇ ਜਿਸ ਮਕਾਨ ਤੇ, ਕਾਂ ਬੈਠਾ ਹੋਇਆ ਹੈ, ਉਹੀ ਮਕਾਨ, ਰਾਮ ਸਿੰਘ ਦਾ ਹੈ, ਅਤੇ ਉਹ ਕਾਂ, ਉਸ ਮਕਾਨ ਨੂੰ ਦੂਜੇ ਮਕਾਨਾਂ ਨਾਲੋਂ, ਵੱਖਰਾ ਜਣਾ ਕੇ, ਉਸੇ ਵੇਲੇ ਉੱਡ ਗਿਆ, ਕਿਉਂਕਿ ਕਾਂ ਆਦਿਕ ਪੰਛੀ, ਹਮੇਸ਼ਾ ਤਾਂ, ਮਕਾਨ ਤੇ ਬੈਠਾ ਨਹੀਂ ਰਹਿੰਦਾ, ਕਦੇ ਹੁੰਦਾ ਹੈ, ਕਦੇ ਨਹੀਂ ਹੁੰਦਾ, ਪ੍ਰੰਤੂ ਕਾਂ ਪੰਛੀ ਦੇ ਲੱਸ਼ਖਣ (ਚਿੰਨ੍ਹ) ਨੇ ਮਕਾਨ ਵਸਤੂ ਦੀ, ਜਾਣਕਾਰੀ, ਜ਼ਰੂਰ ਕਰਵਾ ਦਿੱਤੀ ਹੈ—ਪ੍ਰੰਤੂ ਇਹ ਕਾਂ ਰੂਪ ਲਖਸ਼ਣ, ਮਕਾਨ ਵਸਤੂ ਦੇ, ਇੱਕ [ਤਟ] = ਕਿਨਾਰੇ [ਸਥਿਤ] = ਇਸਥਿਤ ਹੋ ਕੇ (ਬੈਠ ਕੇ), ਮਕਾਨ ਵਸਤੂ ਦੀ, ਜਾਣਕਾਰੀ ਕਰਾਉਂਦਾ ਹੈ, ਅਤੇ ਇਸ ਪ੍ਰਕਾਰ, ਜਾਣਕਾਰੀ ਦੇ ਦੇਣ ਵਾਲੇ, ਇਸ ਕਾਂ ਰੂਪ, ਲੱਖਸ਼ਣ ਦਾ ਨਾਮ, ਤਟੱਸਥ-ਲੱਖਸ਼ਣ ਹੈ।

ਅਤੇ "ਓਅੰਕਾਰ" ਸ਼ਬਦ ਦਾ ਮਤਲਬ ਹੈ, ਅੰਤ ਰਹਿਤ, ਵਿਆਪਕ, ਸ਼ਕਤੀਸ਼ਾਲੀ ਮਾਇਆ ਦੇ ਸੰਯੁਕਤ ਪ੍ਰਮਾਤਮਾ, ਜੋ ਸੰਸਾਰ ਦੀ ਉੱਤਪਤੀ ਪਾਲਨਾ, ਅਤੇ ਸੰਘਾਰ ਨੂੰ ਕਰ ਰਿਹਾ ਹੈ, ਅਤੇ ਇਹ ਉੱਤਪਤੀ ਪਾਲਨਾ ਆਦਿ ਲੱਖਸ਼ਣ ਹੀ, ਉਸ ਓਅੰਕਾਰ ਸਰੂਪ ਈਸ਼੍ਵਰ ਦੇ, ਜਣਾਇਕ ਲੱਖਸ਼ਣ ਹੀ-ਤਟੱਸਥ-ਲੱਖਸ਼ਣ ਹਨ।

**ਯਥਾ-** ਉਤਪਤਿ ਇਸਥਿਤ ਲੈ ਕਾਰਣਤ੍ਵੰ, ਈਸ਼੍ਵਰ ਅਸਹਿ, ਤਟੱਸਥ-ਲੱਖਸ਼ਣਤ੍ਵੰ॥

**ਅਰਥ-** ਸੰਸਾਰ ਦੀ ਉੱਤਪੱਤੀ ਪਾਲਨਾ, ਅਤੇ ਲੈਤਾ ਦਾ ਕਾਰਨ, ਜਿਸ ਵਿੱਚ ਹੈ ਅਰਥਾਤ ਸ੍ਰਿਸ਼ਟੀ ਦੀ ਉੱਤਪੱਤੀ ਪਾਲਨਾ ਤੇ ਸੰਘਾਰ ਦਾ ਕਾਰਣ ਰੂਪ ਜੋ ਈਸ਼੍ਵਰ ਵਿੱਚ (ਚਿੰਨ) ਹਨ-ਇਹੀ ਲੱਖਸ਼ਣ-ਤਟੱਸਥ-ਲੱਖਸ਼ਣ ਹਨ, ਕਿਉਂਕਿ ਇਹ ਲੱਖਸ਼ਣ, ਦੂਸਰੀਆਂ ਸ਼ਕਤੀਆਂ, ਤੋਂ ਵੱਖ ਕਰਕੇ, ਈਸ਼੍ਵਰ ਦੇ ਸਰੂਪ ਦੀ, ਜਾਣਕਾਰੀ (ਸੋਝੀ) ਦੇਣ ਵਾਲੇ ਹਨ, ਪਰ ਇਹ ਵੀ, ਮਾਇਆ-ਸਬਲ (ਈਸ਼੍ਵਰ) ਦੇ, ਮਾਇਆ ਰੂਪ ਹਿੱਸੇ ਵਿੱਚ, ਇਸਥਿਤ ਹੋ ਕੇ, ਉਸ ਇਸਥਿਤੀ ਦੁਆਰਾ, ਪ੍ਰਭੂ ਦੇ ਸਰੂਪ ਦੀ, ਜਾਣਕਾਰੀ ਦਿੰਦੇ ਹਨ, ਸਿੱਧੇ ਨਹੀਂ ਦਿੰਦੇ, ਇਸੀ ਕਰਕੇ ਇਨਾਂ ਲੱਖਸ਼ਣਾਂ ਨੂੰ, ਪ੍ਰਭੂ ਸਰੂਪ ਦੇ ਜਣਾਇਕ, ਤਟੱਸਥ-ਲੱਖਸ਼ਣ ਕਹਿੰਦੇ ਹਨ, ਕਿਉਂਕਿ ਇਹ ਲੱਖਸ਼ਣ ਉਸ ਪ੍ਰਮਾਤਮਾ ਦੇ, ਮਾਇਆ ਰੂਪ ਹਿੱਸੇ ਵਿੱਚ ਹੀ ਵਰਤਦੇ (ਵਿਆਪਦੇ) ਹਨ, ਪ੍ਰਮਾਤਮਾ ਦੇ ਸੰਪੂਰਨ ਸਰੂਪ ਵਿੱਚ ਨਹੀਂ (ਕਿਉਂਕਿ ਪ੍ਰਮਾਤਮਾ ਦਾ ਸਰੂਪ, ਅਤਿਅੰਤ ਨਿਰਪੇਖਸ਼ਤ ਵਿਆਪਕਤਾ ਵਾਲਾ ਹੈ, ਅਤੇ ਮਾਇਆ ਉਸਦੇ ਕਿਸੇ ਇੱਕ ਕੋਣੇ (ਹਿੱਸੇ) ਵਿੱਚ, ਥੋੜ੍ਹੀ ਜਿਹੀ ਜਗ੍ਹਾ

ਵਿੱਚ, ਵਿਆਪਤ ਹੈ, ਜਿਵੇਂ ਇੱਕ ਬਹੁਤ ਵੱਡੀ ਚਾਦਰ ਦੇ ਕਿਸੇ ਇੱਕ ਕੋਨੇ ਵਿੱਚ, ਛੋਟਾ ਜਿਹਾ ਦਾਗ ਲੱਗਾ ਹੋਇਆ ਹੋਵੇ) ਪਰ ਇਹ ਲਖਸ਼ਣ ਮਾਇਆ-ਸਬਲ ਪ੍ਰਮਾਤਮਾ ਦੇ ਜਣਾਇਕ ਤਾਂ ਜ਼ਰੂਰ ਹਨ, ਪਰ ਇਹ ਪ੍ਰਮਾਤਮਾ ਦੇ, ਉਸ ਮਾਇਆ ਵਾਲੇ ਹਿੱਸੇ ਵਿੱਚ ਵੀ, ਮਕਾਨ ਤੇ ਕਾਂ ਦੀ ਤਰ੍ਹਾਂ, ਹਮੇਸ਼ਾ ਨਹੀਂ ਰਹਿੰਦੇ, ਬਲਕਿ ਮਕਾਨ ਉੱਪਰ ਕਾਂ ਬੈਠੇ ਵਾਗੂੰ, ਕਦੇ ਹੁੰਦੇ ਹਨ, ਕਦੇ ਨਹੀਂ ਹੁੰਦੇ, ਕਾਰਨ ਇਹ ਕਿ ਜਦ ਜੀਵਾਂ ਦੇ ਕਰਮਾਂ ਦਾ ਫਲ ਦੇਣ ਲਈ, ਮਾਇਆ-ਸਬਲ ਪ੍ਰਮਾਤਮਾ ਇਸ ਸੰਸਾਰ ਦੀ ਉੱਤਪੱਤੀ ਆਦਿ ਕਰਦਾ ਹੈ, ਤਦ ਤਾਂ ਇਹ ਹੁੰਦੇ ਹਨ, ਅਤੇ ਜਦ ਜੀਵਾਂ ਦੇ ਕਰਮ ਈਸ਼੍ਵਰ ਇੱਛਾ ਨਾਲ ਫਲ ਦੇਣ ਤੋਂ ਉਦਾਸ ਹੋ ਜਾਂਦੇ ਹਨ, ਤਦ ਉਹ ਪ੍ਰਭੂ, ਮਹਾ ਪ੍ਰਲੈ ਕਰ ਦਿੰਦਾ ਹੈ। ਉਸ ਵੇਲੇ, ਉੱਤਪੱਤੀ ਪਾਲਨਾ ਆਦਿ ਲੱਖਸ਼ਣਾਂ ਦਾ ਅਭਾਵ ਹੋ ਜਾਂਦਾ ਹੈ।

ਯਥਾ- ਬਰਨੁ ਚਿਹਨੁ ਨਾਹੀ ਕਿਛੁ ਰਚਨਾ, ਮਿਥਿਆ ਸਗਲ ਪਸਾਰਾ॥
ਭਣਤਿ ਨਾਨਕੁ ਜਬ ਖੇਲ ਉਝਾਰੈ, ਤਬ ਏਕੈ ਏਕੰਕਾਰਾ॥ [੯੯੯ - ਮਾਰੂ ਮ: ੫]

ਸੋ ਇਸ ਲਈ, ਜਦੋਂ ਵੀ ਕਦੇ ਕਾਂ ਪੰਛੀ, ਮਕਾਨ ਦੇ ਕਿਸੇ [ਤੱਟ] = ਕਿਨਾਰੇ ਤੇ [ਇਸਥਿਤ] = ਬੈਠਾ ਹੁੰਦਾ ਹੈ, ਤਦ ਉਹ ਦੂਸਰੇ ਮਕਾਨਾਂ ਤੋਂ ਵੱਖ ਕਰਕੇ, ਮਨ ਭਾਉਂਦੇ ਮਕਾਨ ਦੀ ਜਾਣਕਾਰੀ ਕਰਾ ਦਿੰਦਾ ਹੈ, ਅਤੇ ਇਸੀ ਤਰ੍ਹਾਂ ਜਦ ਉੱਤਪੱਤੀ ਪਾਲਨਾ ਆਦਿ ਲੱਖਸ਼ਣ ਪ੍ਰਮੇਸ਼੍ਵਰ ਦੇ, ਮਾਇਆ ਰੂਪ ਹਿੱਸੇ [ਤੱਟ] = ਕਿਨਾਰੇ ਵਿੱਚ [ਸਥਿਤ] = ਇਸਥਿਤ ਹੁੰਦੇ ਹਨ, ਅਰਥਾਤ ਜਦ ਪ੍ਰਮੇਸ਼੍ਵਰ (ਮਾਇਆ ਸਬਲ) ਹੋ ਕੇ ਸ੍ਰਿਸ਼ਟੀ ਦੀ ਉੱਤਪੱਤੀ ਪਾਲਨਾ ਅਤੇ ਸੰਘਾਰ ਕਰ ਰਿਹਾ ਹੁੰਦਾ ਹੈ-ਤਦ ਇਹ ਲੱਖਸ਼ਣ, ਸਿਸ਼੍ਟੀ ਕਰਤਾ ਦੇ ਸਰੂਪ ਦੀ ਜਾਣਕਾਰੀ, ਦੂਸਰੀਆਂ ਸ਼ਕਤੀਆਂ ਤੋਂ ਵੱਖ ਕਰਕੇ ਕਰਾ ਦਿੰਦੇ ਹਨ ਇਸੇ ਕਰਕੇ ਉੱਤਪੱਤੀ, ਪਾਲਨਾ ਅਤੇ ਸੰਘਾਰ ਆਦਿ ਲੱਖਸ਼ਣਾ ਨੂੰ ਪ੍ਰਮਾਤਮਾ ਦੇ ਸਰੂਪ ਦੀ ਸੋਝੀ ਦੇਣ ਵਾਲੇ, ਤਟੱਸਥ-ਲੱਖਸ਼ਣ ਕਿਹਾ ਜਾਂਦਾ ਹੈ।

ਸੋ ਇਸੇ ਲਈ ਸਤਿਗੁਰੂ ਜੀ ਨੇ ਵੀ ਅਕਾਲਪੁਰਖ ਨੂੰ "ਓਅੰਕਾਰ" ਸ਼ਬਦ ਨਾਲ ਉਚਾਰਨ ਕਰਕੇ, ਉਸਦੇ ਤੱਟਸਥ-ਲੱਖਸ਼ਣ ਦਾ ਹੀ ਵਰਣਨ ਕੀਤਾ ਹੈ, ਅਰਥਾਤ "ਓਅੰਕਾਰ" ਸ਼ਬਦ ਨਾਲ ਇਹ ਜਣਾਇਆ ਹੈ, ਕਿ ਉਹ ਪ੍ਰਮੇਸ਼੍ਵਰ (ਮਾਇਆ-ਸਬਲ) ਹੀ ਸ੍ਰਿਸ਼ਟੀ ਦੀ ਉਤੱਪਤੀ ਪਾਲਨਾ ਅਤੇ ਸੰਘਾਰ ਕਰ ਰਿਹਾ ਹੈ—ਜੋ ਇਹ ਪ੍ਰਮੇਸ਼੍ਵਰ ਦੇ ਤਟੱਸਥ-ਲੱਖਸ਼ਣ ਹਨ, ਇਹ ਪ੍ਰਮੇਸ਼੍ਵਰ ਵਿੱਚ ਹਮੇਸ਼ਾ ਨਹੀਂ ਹੁੰਦੇ, ਜਿਵੇਂ ਪ੍ਰਲੈ ਕਾਲ ਵੇਲੇ ਨਹੀਂ, ਅਤੇ ਸ੍ਰਿਸ਼ਟੀ ਦੀ ਉੱਤਪੱਤੀ ਕਾਲ ਵਿੱਚ ਹੁੰਦੇ ਹਨ, ਤਦ ਇਹ ਲੱਖਸ਼ਣ, ਦੂਸਰੀਆਂ ਸ਼ਕਤੀਆਂ ਤੋਂ ਵੱਖ ਕਰਕੇ ਪ੍ਰਮਾਤਮਾ ਦੇ ਸਰੂਪ ਦੀ ਜਾਣਕਾਰੀ ਕਰਾ ਦਿੰਦੇ ਹਨ।

ਯਥਾ- ਓਅੰਕਾਰਿ ਸਭ ਸ੍ਰਿਸਟਿ ਉਪਾਈ, ਸਭੁ ਖੇਲੁ ਤਮਾਸਾ ਤੇਰੀ ਵਡਿਆਈ॥
ਆਪੇ ਵੇਕ ਕਰੇ ਸਭਿ ਸਾਚਾ, ਆਪੇ ਭੰਨਿ ਘੜਾਇਦਾ॥ [੧੦੬੧-ਮਾਰੂ ਮ:-੩]

ਉਪ੍ਰੋਕਤ ਲੱਖਸ਼ਣਾਂ ਵਾਲੇ ਸਰਬ ਸ਼ਕਤੀਮਾਨ, ਸਤ ਚਿਤ ਅਨੰਦ ਸਰੂਪ, ਪ੍ਰਮਾਤਮਾ ਦੀ, ਪ੍ਰਾਪਤੀ, ਅਥਵਾ-ਉਸਦੇ ਉਪ੍ਰੋਕਤ ਲੱਖਸ਼ਣਾਂ ਦੀ ਸੋਝੀ ਦੀ ਪ੍ਰਾਪਤੀ, ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੁੰਦੀ ਹੈ।

**ਪੰਜਵਾਂ ਅਰਥ**—ਉਹ ਅਕਾਲ ਪੁਰਖ [੧] = ਇੱਕ [ਅਦੁੱਤੀ] ਸਰੂਪ ਵੀ ਹੈ, ਅਤੇ [ਓਅੰਕਾਰ] = ਅਨੇਕ ਸਰੂਪ ਵੀ ਹੈ, ਉਸਦੀ ਸੋਝੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੁੰਦੀ ਹੈ।

ਭਾਵ— ਇਹ ਹੈ ਕਿ ਓਹੁ ਸਤ ਚਿਤ ਆਨੰਦ ਸਰੂਪ ਦੇ ਨਾਲ, ਹਮੇਸ਼ਾ ਲਈ ਇਕੋ ਇੱਕ, ਆਪਣੀ ਮਹਿਮਾ ਵਿੱਚ ਇਸਥਿਤ ਹੈ, ਉਸ ਵਿੱਚ, ਕਦੇ ਵੀ, ਬਦਲਾਵ ਨਹੀਂ ਆਉਂਦਾ, ਸਦਾ ਇਕਸਾਰ (ਅਖੰਡ) ਸਰੂਪ ਵਾਲਾ ਨਿਰਗੁਣ ਸਰੂਪ ਹੈ, ਉਸਦਾ ਐਸਾ ਇੱਕ ਸਰੂਪ ਹੈ, ਕਿ ਉਸ ਵਿੱਚ ਦੁਵੈਤ ਦਾ ਨਾਮ ਨਿਸ਼ਾਨ ਵੀ ਨਹੀਂ ਹੈ।

ਯਥਾ- ਮੈ ਬਹੁ ਬਿਧਿ ਪੇਖਿਓ, ਦੂਜਾ ਨਾਹੀ ਰੀ ਕੋਊ॥
ਖੰਡ ਦੀਪ ਸਭ ਭੀਤਰਿ ਰਵਿਆ, ਪੂਰਿ ਰਹਿਓ ਸਭ ਲੋਊ॥ [੫੩੫-ਦੇਵਗੰਧਾਰੀ ਮ: ੫]

{ ਅਤੇ ਸੰਸਾਰ ਰਚਨਾ ਵੇਲੇ, ਇਹ ਸਾਰਾ ਸੰਸਾਰ, ਉਸਦਾ ਆਪਣਾ, ਵੈਰਾਟ ਨਾਮਾ ਸਥੂਲ ਸਰੀਰ ਹੋ ਕੇ, ਸਾਰੇ ਫੈਲਿਆ ਹੋਇਆ ਹੈ, ਇਸ ਕਰਕੇ, ਅਨੇਕ ਰੂਪ ਵੀ, ਉਹ ਆਪ ਹੀ ਹੋ ਰਿਹਾ ਹੈ। }

**ਯਥਾ-** ਸਰਬਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥ [੨੯੪-ਸੁਖਮਨੀ ਮ:-੫]

**ਯਥਾ ਹੋਰ-**ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥ [੭੨੪-ਤਿਲੰਗ ਮ:-੩]

**ਯਥਾ ਹੋਰ-**ਜੋ ਦੀਸੈ ਸੋ ਸਗਲ ਤੂੰਹੈ, ਪਸਰਿਆ ਪਾਸਾਰੁ॥
ਕਹੁ ਨਾਨਕ, ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧-ਸਿਰੀ ਰਾਗ ਮ:-੫]

**ਯਥਾ ਹੋਰ-**ਬੂਝੈ ਦੇਖੈ ਕਰੈ ਬਿਬੇਕ॥ ਆਪਹਿ ਏਕ ਆਪਹਿ ਅਨੇਕ॥ [੨੭੯-ਸੁਖਮਨੀ ਮ:-੫]

## ਸਾਖੀ—

## {ਪ੍ਰਭੂ ਦੇ ਇੱਕ ਰੂਪ, ਅਤੇ ਅਨੇਕ ਸਰੂਪ ਉਪਰ}

ਸੁਆਮੀ ਵਿਵੇਕਾਨੰਦ ਜੀ ਅੱਜਕਲ੍ਹ ਦੀ ਆਧੁਨਿਕ ਵਿਦੱਯਾ ਦੇ ਵਿਦਵਾਨ, ਅਤੇ ਉੱਚੀ ਤੇ ਸੁੱਚੀ ਬੁੱਧੀ ਦੇ ਮਾਲਕ ਸਨ, ਤੇ ਸ਼ਰਧਾ ਭਗਤੀ ਵਾਲੇ, ਅੱਛੇ ਜਗਿਆਸੂ ਸਨ, ਉਹ ਪਹਿਲੀ ਅਵਸਥਾ ਵਿੱਚ, ਇਹ ਤਾਂ ਮੰਨਦੇ ਸਨ, ਕਿ ਜੀਵ ਹੈ, ਸੰਸਾਰ ਹੈ, ਅਤੇ ਇਸਦੇ ਰਚਨ ਵਾਲਾ ਕੋਈ ਈਸ਼੍ਵਰ ਵੀ ਹੈ "ਪਰ ਇਕੋ ਅਖੰਡ[1] ਵਸਤੂ" ਬ੍ਰਹਮ ਤਤ ਹੀ ਸਰਬ ਰੂਪ ਹੋ ਕੇ ਦਿਖਾਈ ਦੇ ਰਿਹਾ ਹੈ, ਉਸ ਤੋਂ ਵੱਖ, ਹੋਰ ਕੋਈ ਵੀ ਚੀਜ਼ ਨਹੀਂ ਹੈ-ਇਸ ਸਿਧਾਂਤ ਉੱਪਰ, ਉਨ੍ਹਾਂ ਦਾ, ਬਿਲਕੁਲ ਯਕੀਨ ਨਹੀਂ ਸੀ, ਜੇਕਰ ਇਸ ਤਰਾਂ ਦੀ ਕੋਈ ਗੱਲ ਕਰਦਾ, ਤਾਂ ਉਸਦਾ ਖੂਬ ਮਖੌਲ ਵੀ ਉਡਾਉਂਦੇ ਸਨ, ਤੇ ਇਸ ਨੂੰ ਕੋਰੀ ਗੱਪ ਹੀ ਕਹਿੰਦੇ ਸਨ, ਜਦ ਕਦੇ, ਉਨ੍ਹਾਂ ਦੇ ਗੁਰੂ, ਪਰਮ ਹੰਸ ਰਾਮ ਕ੍ਰਿਸ਼ਨ ਜੀ ਅਦ੍ਵੈਤ ਦੀ ਗੱਲ ਕਰਦੇ, ਕਿ ਜੋ ਕੁਝ ਦਿੱਸਦਾ ਹੈ ਇਹ ਸਭ ਪ੍ਰਭੂ ਦਾ ਰੂਪ[2] ਹੈ, ਪ੍ਰਭੂ ਤੋਂ ਬਗੈਰ ਹੋਰ ਕੁਝ ਵੀ ਨਹੀਂ ਹੈ, ਤਾਂ ਇਸ ਗੱਲ ਨੂੰ ਸੁਣ ਕੇ ਅਣ-ਸੁਣਿਆ ਕਰ ਦਿੰਦੇ ਸਨ।

ਇੱਕ ਦਿਨ, ਅਦ੍ਵੈਤਵਾਦ ਦੀ ਗੱਲ ਹੋ ਰਹੀ ਸੀ, ਤਦ ਉਨ੍ਹਾਂ ਦੇ ਗੁਰੂ ਜੀ ਨੇ, ਜੀਵ ਬ੍ਰਹਮ ਦੀ, ਏਕਤਾ ਬਾਰੇ ਦੱਸਿਆ ਕਿ ਜੀਵ ਤੇ ਬ੍ਰਹਮ (ਪਰਮੇਸਰ) ਇੱਕੋ ਚੀਜ਼ ਹਨ, ਵੱਖ-ਵੱਖ ਨਹੀਂ ਹਨ, ਅਗਿਆਨ ਕਰਕੇ ਵੱਖ-ਵੱਖ ਪ੍ਰਤੀਤ ਹੋ ਰਹੇ ਹਨ, ਵਾਸਤਵ ਵਿੱਚ ਇੱਕ ਬ੍ਰਹਮਤਤ੍ਵ ਹੀ ਅਨੇਕ ਰੂਪ ਹੋ ਕੇ ਦਿਖਾਈ[3] ਦੇ ਰਿਹਾ ਹੈ, ਪਰ ਇਹ ਅਦ੍ਵੈਤ ਵਾਲੀ (ਏਕਤਾ ਵਾਲੀ) ਗੱਲ ਵਿਵੇਕਾਨੰਦ ਦੇ ਮਨ ਨੂੰ ਜਚੀ ਨਹੀਂ, ਅਤੇ ਗੁਰੂ ਜੀ ਦੇ ਪਾਸੋਂ ਉੱਠ ਕੇ ਥੋੜ੍ਹੀ ਦੂਰ ਤੇ ਇੱਕ ਆਪਣੇ ਮਿਤ੍ਰ ਕੋਲ ਜਾ ਕੇ ਕਹਿਣ ਲੱਗੇ, ਦੇਖੋ ਜੀ! ਇਹ ਕੈਸੀ ਅਜੀਬ ਬਾਤ ਹੈ, "ਗੁਰੂ ਜੀ ਕਹਿੰਦੇ ਹਨ ਕਿ "ਮਕਾਨ ਵੀ ਈਸ਼੍ਵਰ ਹੈ, ਦਰੱਖਤ ਵੀ ਈਸ਼੍ਵਰ ਹੈ, ਲੋਟਾ ਵੀ ਈਸ਼੍ਵਰ ਹੈ, ਕਟੋਰੀ ਭੀ ਈਸ਼੍ਵਰ ਹੈ, ਅਸੀਂ ਤੁਸੀਂ ਸਭ ਈਸ਼੍ਵਰ ਹਾਂ" ਕੈਸੀ ਈਸ਼੍ਵਰੋਂ ਕੀ ਭੀੜ ਲੱਗੀ ਹੋਈ ਹੈ, ਅਤੇ ਗੱਲ ਕਰਕੇ ਦੋਵੇਂ ਹੀ ਜ਼ੋਰ-ਜ਼ੋਰ ਨਾਲ ਕਈ ਬਾਰ ਹੱਸੇ, ਅਤੇ ਏਧਰੋਂ ਸੁਭਾਵਿਕ, ਹੀ, ਟਹਿਲਦੇ, ਹੋਏ, ਸ੍ਰੀ ਪਰਮ ਹੰਸ ਰਾਮਕ੍ਰਿਸ਼ਨ ਜੀ ਵੀ, ਉਨਾ ਕੋਲ ਪਹੁੰਚ ਗਏ ਤੇ ਪੁੱਛਿਆ, ਕੈਸੇ ਹੱਸਣਾ ਹੋ ਰਿਹਾ ਹੈ, ਅਤੇ ਸਹਿਜੇ ਹੀ ਨੇੜੇ ਜਾ ਕੇ ਵਿਵੇਕਾਨੰਦ ਦੇ ਸਿਰ ਪਰ ਹੱਥ ਲਗਾ ਦਿੱਤਾ, ਅਤੇ ਆਪ ਵੀ ਸਮਾਧੀ ਮਗਨ ਹੋ ਗਏ—ਹੱਥ ਦੇ ਲੱਗਣ (ਛੂਹੰਦਿਆਂ) ਸਾਰ ਵਿਵੇਕਾਨੰਦ ਦੀ ਸ਼ੁਸ਼ਮਣਾ ਨਾੜੀ ਚੱਲ

---

੧-ਏਕਹਿ ਤੇ ਸਗਲਾ ਬਿਸਥਾਰਾ॥ ਨਾਨਕ ਆਪਿ ਸਵਾਰਨਹਾਰਾ॥ [੨੫੧-ਸਲੋਕ ਮ: ੫]
**ਯਥਾ ਹੋਰ-** ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥
ਆਪਿ ਅਗੋਚਰੁ ਧੰਧੈ ਲੋਈ॥ ਜੋਗ ਜੁਗਤਿ ਜਗ ਜੀਵਨੁ ਸੋਈ॥ [੯੩੧-ਰਾਮਕਲੀ ਮ:-੧]

੨-ਜੀਅ ਜੰਤ ਕੇ ਠਾਕੁਰਾ, ਆਪੇ ਵਰਤਣਹਾਰ॥ ਨਾਨਕ ਏਕੋ ਪਸਰਿਆ, ਦੂਜਾ ਕਹ ਦ੍ਰਿਸਟਾਰ॥ [੨੯੨ ਸੁਖਮਨੀ ਮ:]
**ਯਥਾ ਹੋਰ-**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀਂ ਜਾਣੀਐ॥
ਆਪਿ ਕਰਤਾ ਆਪਿ ਭੁਗਤਾ, ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ, ਜਿਨੀ ਹਰਿ ਰਸੁ ਪੀਆ॥ [੮੪੬- ਬਿਲਾਵਲ ਮ: ੫]

੩-ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ, ਪਾਰਬ੍ਰਹਮ ਕੇ ਰੰਗ॥ [੨੭੫- ਸੁਖਮਨੀ ਮ: ੫]

ਪਈ, ਇੰਦ੍ਰੀਆਂ ਬਾਹਜਮੁਖਤਾ ਨੂੰ ਛੱਡ ਕੇ ਅੰਤਰਮੁਖ ਹੋ ਗਈਆਂ, ਬ੍ਰਿਤੀ ਅੰਦਰ ਤੋਂ ਅੰਦਰ ਧੱਸ ਦੀ ਚੱਲੀ ਗਈ, ਤੇ ਦਿੱਬ ਦ੍ਰਿਸ਼ਟੀ ਦੇ ਖੁੱਲ੍ਹਦੇ ਸਾਰ ਦਿੱਸਿਆ, ਕਿ ਸਾਰੇ ਬ੍ਰਹਮੰਡ ਦੀਆਂ ਸਭ ਚੀਜ਼ਾਂ ਚੱਕਰ ਖਾਂਦੀਆਂ ਹੋਈਆਂ, ਪ੍ਰਕਾਸ਼ ਰੂਪ ਵਿੱਚ ਤਬਦੀਲ ਹੋ ਕੇ, ਉਹ ਸਭ ਅਨੰਤਪ੍ਰਕਾਸ਼ ਵਿੱਚ ਲੀਨ ਹੁੰਦੀਆਂ ਚਲੀਆਂ ਗਈਆਂ, ਅਤੇ ਇੱਕ 'ਅਖੰਡ ਵਸਤੂ' ਬ੍ਰਹਮ ਸਤਾ ਹੀ, ਸਾਰੇ ਬ੍ਰਹਮੰਡ ਵਿੱਚ, ਓਤਿ ਪ੍ਰੋਤਿ ਹੋ ਰਹੀ ਹੈ, ਦ੍ਵੈਤ ਦਾ ਨਾਮ ਨਿਸ਼ਾਨ ਵੀ ਨਹੀਂ ਹੈ-ਹੋਰ ਵੀ ਅਨੇਕ ਅਨੁਭਵ ਹੋਏ, ਜਿਨ੍ਹਾਂ ਦਾ ਕਥਨ ਨਹੀਂ ਕੀਤਾ ਜਾ ਸਕਦਾ, ਉਹ ਸਭ ਅਨੁਭਵ ਗੰਮ ਹਨ, ਐਸੀ ਅਵਸਥਾ ਦੇ, ਕੁਝ ਮਮਾਂ ਬੀਤਣ ਤੋਂ ਬਾਦ, ਪਰਮ ਹੰਸ, ਰਾਮ ਕ੍ਰਿਸ਼ਨ ਜੀ, ਨੇ ਉਸ ਵੱਲ ਦੇਖਿਆ, ਤੇ ਉਸ ਨੂੰ ਸੰਸਾਰ ਦਸ਼ਾ ਵਿੱਚ ਲੈ ਆਂਦਾ, ਪਰ ਉਸਦੀ ਭਾਵ ਦਸ਼ਾ, ਫਿਰ ਵੀ ਬਣੀ ਰਹੀ, ਉਨ੍ਹਾਂ ਨੂੰ ਹਰ ਪਾਸੇ, ਹਰ ਚੀਜ਼, ਪ੍ਰਤੱਖ ਨੇਤ੍ਰਾਂ ਨਾਲ ਵੀ, ਪ੍ਰਭੂ ਰੂਪ ਹੀ ਦਿਸ ਰਹੀ ਸੀ। ਇਹ ਅਵਸਥਾ ਕਈ, ਮਹੀਨੇ ਤੱਕ ਰਹੀ-ਇਸ ਪ੍ਰਕਾਰ ਗੁਰੂ ਕ੍ਰਿਪਾ ਨਾਲ ਪ੍ਰਭੂ ਦੇ ਇੱਕ ਰੂਪ, ਤੇ ਅਨੇਕ ਰੂਪ ਦੇ ਭੇਦ ਨੂੰ, ਆਪਣੇ ਅਨੁਭਵ ਦੇ ਨਾਲ ਚੰਗੀ ਤਰ੍ਹਾਂ ਜਾਣ ਲਿਆ, ਕਿ ਠੀਕ ਪ੍ਰਭੂ ਹੀ ਇੱਕ, ਤੇ ਅਨੇਕ ਰੂਪ ਹੈ-ਅਰਥਾਤ ਨਿਰਗੁਣ ਰੂਪ ਕਰਕੇ ਇੱਕ ਹੈ, ਅਤੇ ਸਰਗੁਣ ਰੂਪ ਕਰਕੇ ਅਨੇਕ ਰੂਪ ਹੋ ਰਿਹਾ ਹੈ, ਇਹ ਸਭ ਸੋਝੀ ਗੁਰੂ ਕ੍ਰਿਪਾ ਨਾਲ ਸਦਾ ਲਈ ਹੋ ਗਈ, ਜੋ ਅਤੀਅੰਤ ਦੁਰਲੱਭ ਹੈ, ਅਧਿਆਤਮਕ ਪ੍ਰਾਪਤੀ ਵਿੱਚ ਗੁਰੂ ਕ੍ਰਿਪਾ[1] ਹੀ ਮਹਾਨ ਹੈ।

◆—◆—◆—◆—◆—◆—◆—◆

**ਛੇਵਾਂ ਅਰਥ**-ਤ੍ਰਿਗੁਣ ਅਤੀਤ ਜੋ [੧] = ਇੱਕ (ਅਦੁੱਤੀ) ਪਾਰਬ੍ਰਹਮ ਪ੍ਰਮੇਸ਼ੂਰ ਹੈ, ਓਹੀ [ਓਅੰਕਾਰ] = ਸਰਗੁਣ ਰੂਪ ਹੋ ਕੇ (ਯਾ-ਸ਼ਬਦ ਬ੍ਰਹਮ ਹੋ ਕੇ) ਇਸ ਸੰਸਾਰ ਦੀ ਰਚਨਾ ਪਾਲਨਾ, ਅਤੇ ਸੰਘਾਰ ਨੂੰ, ਕਰ ਰਿਹਾ ਹੈ, ਉਸਦੀ ਪ੍ਰਾਪਤੀ ਸਤਿਗੁਰੂ ਜੀ ਦੀ, ਕ੍ਰਿਪਾ ਨਾਲ ਹੁੰਦੀ ਹੈ।

{ ਭਾਵ-ਇਹ ਕਿ ਜਗਤ ਪ੍ਰਪੰਚ ਦੀ ਕਲਪਨਾ ਤੋਂ ਪਹਿਲੇ, ਕੇਵਲ ਇੱਕ, ਅਫੁਰ ਪਾਰਬ੍ਰਹਮ ਪ੍ਰਮੇਸ਼ੂਰ, ਸ਼ੁੱਧ ਗਿਆਨ ਘਨ, ਚੇਤਨ ਮਾਤ੍ਰ ਹੀ, ਆਪਣੀ ਮਹਿਮਾ ਵਿੱਚ, ਇਸਥਿਤ ਸੀ। }

**ਯਥਾ-** ਜੁਗ ਛਤੀਹ ਕੀਓ ਗੁਬਾਰਾ॥ ਤੂ ਆਪੇ ਜਾਣਹਿ ਸਿਰਜਣਹਾਰਾ॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ, ਤੂ ਆਪੇ ਕੀਮਤਿ ਪਾਇਦਾ॥ [੧੦੬੧-ਮਾਰੂ ਮ:-੩]

**ਯਥਾ ਹੋਰ**-ਕੇਤੇ ਜੁਗ ਵਰਤੇ ਗੁਬਾਰੈ ਤਾੜੀ ਲਾਈ ਅਪਰ ਅਪਾਰੈ॥
ਧੁੰਧੂਕਾਰਿ ਨਿਰਾਲਮੁ ਬੈਠਾ ਨ ਤਦਿ ਧੰਧੁ ਪਸਾਰਾ ਹੇ॥
ਜੁਗ ਛਤੀਹ ਤਿਨੈ ਵਰਤਾਏ, ਜਿਉ ਤਿਸੁਭਾਣਾ, ਤਿਵੈ ਚਲਾਏ॥
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥ [੧੦੨੬-ਮਾਰੂ ਮ:-੧]

**{ ਅਤੇ ਫਿਰ ਉਸ ਅਫੁਰ ਪ੍ਰਮਾਤਮਾ ਨੇ ਹੀ, ਇਸ ਸੰਸਾਰ ਦੀ ਰਚਨਾ ਨੂੰ ਕੀਤਾ ਹੈ }**

**ਯਥਾ-** ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥
ਆਪੇ ਖੇਲ ਕਰੇ ਸਭਿ ਕਰਤਾ, ਸੁਣਿ ਸਾਚਾ ਮੰਨਿ ਵਸਾਇਦਾ॥
ਮਾਇਆ ਮਾਈ ਤ੍ਰੈ ਗੁਣ ਪ੍ਰਸੂਤਿ ਜਮਾਇਆ॥ ਚਾਰੇ ਵੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ, ਵਾਰ ਥਿਤੀ ਕਰਿ, ਇਸ ਜੁਗ ਮਹਿ ਸੋਝੀ ਪਾਇਦਾ॥ [੧੦੬੬=ਮਾਰੂ ਮ:-੩]

**ਯਥਾ ਹੋਰ**-ਛਤੀਹ ਜੁਗ ਗੁਬਾਰੁ ਸਾ, ਆਪੇ ਗਣਤ ਕੀਨੀ॥ ਆਪੇ ਸ੍ਰਿਸਟਿ ਸਭ ਸਾਜੀਅਨੁ, ਆਪਿ ਮਤਿ ਦੀਨੀ॥
ਸਿਮਰਤਿ ਸਾਸਤ ਸਾਜਿਅਨੁ, ਪਾਪ ਪੁੰਨ, ਗਣਤ ਗਣੀਨੀ॥

---

੧- ਗੁਰਿ ਦ੍ਰਿਸਟਾਇਆ ਸਭਨੀ ਠਾਂਈ॥ ਜਲਿ ਥਲਿ ਪੂਰਿ ਰਹਿਆ ਗੋਸਾਈ॥
ਊਚ ਊਨ ਸਭ ਏਕ ਸਮਾਨਾ, ਮਨਿ ਲਾਗਾ ਸਹਜਿ ਧਿਆਨਾ ਹੇ॥ [੧੦੭੫- ਮਾਰੂ ਸੋਲਹੇ ਮ: ੫]

ਜਿਸ ਬੁਝਾਏ ਸੁ ਬੁਝਸੀ, ਸਚੈ ਸਬਦ ਪਤੀਨੀ॥ [੯੪੯-ਰਾਮਕਲੀ ਕੀ ਵਾਰ-ਪਉੜੀ-੭]

ਅਤੇ ਸੰਸਾਰ ਨੂੰ ਉਤਪੰਨ ਕਰਕੇ, ਉਹੀ ਜੀਵਾਂ ਨੂੰ, ਪੂਰਬਲੇ ਕੀਤੇ, ਸੰਜੋਗੀ-ਵਿਜੋਗੀ ਕਰਮਾਂ ਅਨੁਸਾਰ, ਸੁੱਖ-ਦੁੱਖ ਦੇ ਫਲ ਨੂੰ, ਦੇ ਰਿਹਾ ਹੈ, ਅਤੇ ਨਾਮ ਜਪਣ ਵਾਲਿਆਂ ਗੁਰਮੁਖਾਂ ਨੂੰ, ਸੁੱਖ-ਦੁੱਖ ਤੋਂ ਰਹਿਤ, ਨਿੱਜ ਦੇ ਆਤਮ ਪਦ ਦੇ ਵਿੱਚ, ਇਸਥਿਤ ਕਰਕੇ ਆਨੰਦ ਸਰੂਪ ਕਰ ਦਿੰਦਾ ਹੈ।

ਯਥਾ— ਸੰਜੋਗੁ ਵਿਜੋਗੁ, ਮੇਰੈ ਪ੍ਰਭਿ ਕੀਏ॥ ਸ੍ਰਿਸਟ ਉਪਾਇ, ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ, ਗੁਰਮੁਖਿ ਸੀਲੁ ਸਨਾਹਾ ਹੇ॥ [੧੦੩੨-ਮਾਰੂ ਮ:-੧]

ਐਸਾ ਸਮਰਥ, ਓਹੁ ਓਅੰਕਾਰ ਸਰੂਪ ਸਰਗੁਣ ਬ੍ਰਹਮ (ਸ਼ਬਦ ਬ੍ਰਹਮ) ਪ੍ਰਮਾਤਮਾ, ਸਤਿਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

## { ਉਪ੍ਰੋਕਤ ਦਾ ਵਿਸ਼ੇਸ਼ ਵਿਚਾਰ }

ਇਹ ਸੰਸਾਰ, ਨਦੀ ਦੇ ਪ੍ਰਵਾਹ ਦੀ ਤਰ੍ਹਾਂ, ਸਦਾ ਤੋਂ ਚੱਲਦਾ ਆ ਰਿਹਾ ਹੈ, ਇਸਦੀ ਪ੍ਰਾਰੰਭਿਕ ਅਵਸਥਾ ਰੂਪ ਆਦਿ ਨੂੰ ਕੋਈ ਨਹੀਂ ਕਹਿ ਸਕਦਾ, ਕਿ ਇਹ ਕਦ ਸ਼ੁਰੂ ਹੋਇਆ, ਅਤੇ ਕਿਸ ਕਾਰਣ ਹੋਇਆ, ਇਸੀ ਵਾਸਤੇ ਵਿੱਦਵਾਨ ਸ਼ਾਸ਼ਤ੍ਰਕਾਰਾਂ ਨੇ ਇਸ ਨੂੰ ਅਨਾਦੀ ਕਿਹਾ ਹੈ, ਜਿਸਦੀ ਆਦਿ (ਸ਼ੁਰੂਆਤ) ਦਾ, ਪਤਾ ਨਾ ਲੱਗ ਸਕੇ, ਯਾ ਜਿਸਦੀ ਆਦਿ ਹੀ, ਨ ਹੋਵੇ। ਉਸਨੂੰ ਅਨਾਦੀ ਕਿਹਾ ਹੈ,

ਯਥਾ- ਸੁਨਹੁ ਰੇ, ਤੂ ਕਉਨੁ, ਕਹਾ ਤੇ ਆਇਓ॥ ਏਤੀ ਨ ਜਾਨਉ, ਕੇਤੀਕ ਮੁਦਤਿ, ਚਲਤੇ ਖਬਰਿ ਨ ਪਾਇਓ॥
[੯੯੯-ਮਾਰੂ ਮ:-੫]

ਅਤੇ ਇਸ ਸੰਸਾਰ ਦਾ, ਕਦੇ ਵੀ ਖਾਤਮਾ (ਅਤੀਅੰਤ ਨਾਸ਼) ਵੀ ਨਹੀਂ ਹੁੰਦਾ, ਕੇਵਲ ਇਸ ਵਿੱਚ, ਕੁਝ ਸਮੇਂ ਲਈ, ਠਹਿਰਾਵ ਆਦਿ ਹੁੰਦਾ ਹੈ, ਜਿਸ ਨੂੰ ਮਹਾ ਪ੍ਰਲੈ* ਆਦਿ ਕਹਿੰਦੇ ਹਨ, ਤਦ ਸੰਸਾਰ, ਈਸ਼੍ਵਰ ਇੱਛਾ ਨਾਲ, ਆਪਣੇ ਸਥੂਲ ਸਰੀਰ ਨੂੰ ਛੱਡ ਕੇ, ਸੂਖਸ਼ਮ ਰੂਪ ਵਿੱਚ, ਲੀਨ ਹੋ ਜਾਂਦਾ ਹੈ।

ਯਥਾ— ਜਬ ਆਕਰਖ ਕਰਤ ਹੋ ਕਬਹੂੰ॥ ਤੁਮ ਮੈ ਮਿਲਤ, ਦੇਹ ਧਰ ਸਭਹੂੰ॥ [ਚੌਪਈ, ਪਉੜੀ-੧੩]

ਅਰਥਾਤ ਸਾਰੇ ਅਸਥੂਲ ਤੱਤ, ਆਪੋ ਆਪਣੇ, ਕਾਰਣ ਰੂਪ, ਪੰਜੇ ਸੂਖਮ ਤੱਤਾਂ (ਪੰਜ ਤਨਮਾਤ੍ਰਾਂ) ਵਿੱਚ, ਲੀਨ ਹੋ ਕੇ ਇੱਕਮਿੱਕ ਹੋ ਜਾਂਦੇ ਹਨ, ਇਸ ਤਰਾਂ ਇਸ ਜਗਤ ਦੀ ਜੋ ਲੈਤਾ ਰੂਪ ਸੂਖਸ਼ਮ ਅਵੱਸਥਾ ਹੈ, ਇਸੀ ਦਾ ਨਾਮ ਮਹਾ ਪ੍ਰਲੈ ਹੈ, ਅਤੇ ਇਸੀ ਅਵਸਥਾ ਨੂੰ, ਸ੍ਰੀ ਗੁਰੂ ਜੀ ਨੇ ਇਉਂ ਵਰਣਨ ਕੀਤਾ ਹੈ।

ਯਥਾ-ਜੁਗ ਛਤੀਹ ਗੁਬਾਰੁ ਕਰਿ, ਵਰਤਿਆ ਸੁੰਨਾ ਹਰਿ॥ ਓਥੈ ਵੇਦ ਪੁਰਾਣ ਨ ਸਾਸਤਾ, ਆਪੇ ਹਰਿ ਨਰ ਹਰਿ॥
ਬੈਠਾ ਤਾੜੀ ਲਾਇ ਆਪਿ, ਸਭਦੂ ਹੀ ਬਾਹਰਿ॥ ਆਪਣੀ ਮਿਤਿ ਆਪਿ ਜਾਣਦਾ, ਆਪੇ ਹੀ ਗਉਹਰੁ॥
[੫੫੫-ਬਿਹਾਗੜਾ ਵਾਰ ਮ:- ੪]

---

* ਪ੍ਰਲੈ ਦੋ ਪ੍ਰਕਾਰ ਦੀ ਹੁੰਦੀ ਹੈ = ਅਵਾਂਤਰ ਪ੍ਰਲੈ, ਅਤੇ ਮਹਾ ਪ੍ਰਲੈ (੧)-ਬ੍ਰਹਮਪੁਰੀ, ਵਿਸ਼ਨੂੰਪੁਰੀ, ਸ਼ਿਵਪੁਰੀ, ਇੰਦ੍ਰ ਪੁਰੀ ਆਦਿ। ਉੱਪਰਲੀਆਂ ਪੁਰੀਆਂ ਬੱਚ ਜਾਣ, ਅਤੇ ਧਰਤੀ ਤੇ ਵਸਣ ਵਾਲੇ ਸਭ ਜੀਵ ਜੰਤੂ ਖਤਮ ਹੋ ਜਾਣ, ਤੇ ਜਲ ਆਦਿ ਹੀ ਦਿਸੇ,-ਇਸਨੂੰ ਅਵਾਂਤਰ ਪ੍ਰਲੈ ਕਹਿੰਦੇ ਹਨ- (੨) ਮਹਾਪ੍ਰਲੈ - ਜਦ ਜੀਵਾਂ ਦੇ ਕਰਮ, ਫਲ ਦੇਣੋ, ਈਸ਼੍ਵਰ ਇੱਛਾ ਨਾਲ, ਹੱਟ ਜਾਣ ਤੇ ਜੀਵ ਜੰਤੂ, ਖਤਮ ਹੋ ਕੇ ਧਰਤੀ, ਪਾਣੀ ਵਿੱਚ, ਵਿਲੀਨ ਹੋ ਜਾਂਦੀ ਹੈ-ਪਾਣੀ ਨੂੰ ਅੱਗ ਖ਼ਤਮ ਕਰ ਦਿੰਦੀ ਹੈ-ਅੱਗ ਹਵਾ ਵਿੱਚ ਮਿਲ ਜਾਂਦੀ ਹੈ, ਹਵਾ ਅਕਾਸ਼ ਵਿੱਚ, ਸਮਾ ਜਾਂਦੀ ਹੈ, ਅਕਾਸ਼ ਮਾਇਆ ਵਿੱਚ, ਮਾਇਆ ਸੂਖਮ ਰੂਪ ਹੋ ਕੇ, ਬ੍ਰਹਮ ਵਿੱਚ ਲੈਯ ਹੋ ਜਾਂਦੀ ਹੈ-ਸੋ ਇਸੇ ਨੂੰ ਮਹਾ ਪ੍ਰਲੈ ਕਹਿੰਦੇ ਹਨ ਦੂਸਰਾ ਪ੍ਰਕਾਰ ਇਸ ਤਰਾਂ ਹੈ-ਸਥੂਲ ਤੱਤ, ਸੂਖਮ ਤੱਤਾਂ ਵਿੱਚ ਤੇ ਸੂਖਮ ਤੱਤ, ਤ੍ਰਿੱਧਾ ਅਹੰਕਾਰ ਵਿੱਚ, ਅਤੇ ਸਾਂਤਵਿਕ, ਰਾਜਸਿਵਕ, ਤਾਮਸਿਵਕ ਤ੍ਰਿਧਾ ਅਹੰਕਾਰ, ਮਹੱਤਤ੍ਵ (ਸਮੱਸ਼ਟੀ ਬੁੱਧੀ) ਵਿੱਚ, ਅਤੇ ਮਹਿਤੱਤਵ ਮਾਇਆ ਵਿੱਚ, ਲੀਨ ਹੋ ਜਾਂਦਾ ਹੈ-ਮਾਇਆ ਬ੍ਰਹਮ ਵਿੱਚ, ਲੀਨ ਹੋ ਜਾਂਦੀ ਹੈ-ਇਸੀ ਦਾ ਨਾਮ, ਪ੍ਰਾਕ੍ਰਿਤੀਲਯ, ਯਾ ਮਹਾਪ੍ਰਲੈ ਹੈ, ਉਸ ਵਕਤ ਬ੍ਰਹਮ ਤੋ ਸਿਵਾ ਹੋਰ ਕੁਛ ਨਹੀਂ ਹੁੰਦਾ, ਕੇਵਲ ਬ੍ਰਹਮ ਆਪਣੇ ਸਰੂਪ ਵਿੱਚ, ਇਸਥਿਤ ਹੋਇਆ, ਆਪਣੀ ਮਹਿਮਾ ਦੇ, ਰਸ ਨੂੰ, ਮਾਣਦਾ ਹੈ॥

ਯਥਾ- ਧੁੰਧੂ ਕਾਰਿ ਨਿਰਾਲਮੁ ਬੈਠਾ, ਨ ਤਦਿ ਧੰਧੁ ਪਸਾਰਾ ਹੇ॥ [੧੦੨੬- ਮਾਰੂ ਮ:-੧]

**ਯਥਾ ਹੋਰ**-ਆਦਿ ਜੁਗਾਦੀ ਅਪਰ ਅਪਾਰੈ॥ ਆਦਿ ਨਿਰੰਜਨ ਖਸਮ ਹਮਾਰੈ॥
ਸਾਚੇ ਜੋਗ ਜੁਗਤਿ ਵਿਚਾਰੀ, ਸਾਚੇ ਤਾੜੀ ਲਾਈ ਹੇ॥
ਕੇੜੜਿਆ ਜੁਗ ਧੁੰਧੂ ਕਾਰੈ, ਤਾੜੀ ਲਾਈ ਸਿਰਜਣਹਾਰੈ॥
ਸਚੁ ਨਾਮੁ ਸਚੀ ਵਡਿਆਈ, ਸਾਚੈ ਤਖਤਿ ਵਡਾਈ ਹੇ॥ [੧੦੨੩-ਮਾਰੂ ਮ:-੧]

ਉਸ ਅਵਸਥਾ ਵਿੱਚ ਧਰਤੀ, ਅਕਾਸ਼ ਤੇ, ਚੰਦ-ਸੂਰਜ, ਆਦਿ ਦਾ ਵੀ, ਕਿਤੇ ਨਾਮ ਨਿਸ਼ਾਨ, ਨਹੀਂ ਸੀ, ਸਿਰਫ਼ ਉਹ ਇੱਕੋ ਇੱਕ, ਆਪਣੇ ਹੀ ਆਪ ਦੇ, ਸਰੂਪ ਵਿੱਚ, ਅਫੁਰ ਸਮਾਧੀ ਵਿੱਚ, ਇਸਥਿਤ ਸੀ।

ਸ੍ਰੀ ਸਤਿਗੁਰੂ ਨਾਨਕ ਦੇਵ ਜੀ, ਇਸਦਾ ਵਰਣਨ, ਇਉਂ ਕਰਦੇ ਹਨ—

**ਯਥਾ**— ਅਰਬਦ ਨਰਬਦ ਧੁੰਧੂ ਕਾਰਾ॥ ਧਰਣਿ ਨ ਗਗਨਾ, ਹੁਕਮੁ ਅਪਾਰਾ॥
ਨ ਦਿਨ ਰੈਨਿ, ਨ ਚੰਦ, ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥
ਖਾਣੀ ਨ ਬਾਣੀ, ਪਉਣ ਨ ਪਾਣੀ, ਓਪਤਿ ਖਪਤਿ, ਨ ਆਵਣ ਜਾਣੀ॥
ਖੰਡ ਪਤਾਲ, ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ॥
ਨ ਤਦਿ ਸੁਰਗੁ, ਮਛੁ ਪਇਆਲਾ, ਦੋਜਕੁ ਭਿਸਤੁ, ਨਹੀ ਖੈ ਕਾਲਾ॥
ਨਰਕੁ ਸੁਰਗੁ, ਨਹੀ ਜੰਮਣੁ ਮਰਣਾ, ਨ ਕੋ ਆਇ, ਨ ਜਾਇਦਾ॥
ਬ੍ਰਹਮਾ ਬਿਸਨੁ, ਮਹੇਸ ਨ ਕੋਈ, ਅਵਰੁ ਨ ਦੀਸੈ, ਏਕੋ ਸੋਈ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ, ਨ ਕੋ ਦੁਖ ਸੁਖੁ ਪਾਇਦਾ॥
[੧੦੩੫-ਮਾਰੂ ਮ:-੧]

ਪਰ ਉਸ ਮਹਾ ਪ੍ਰਲੈ ਦੀ ਅਵੱਸਥਾ ਵਿੱਚ ਵੀ, ਇਹ ਜੀਵ ਮੁਕਤਿ ਨਹੀਂ ਹੁੰਦੇ, ਕਿਉਂਕਿ ਮਹਾ ਪ੍ਰਲੈ ਦੀ, ਅਵੱਸਥਾ, ਵਿੱਚ ਵੀ, ਇਹ ਜੀਵ, ਨਾਨਾ ਪ੍ਰਕਾਰ ਦੀਆਂ, ਸੂਖਸ਼ਮ ਵਾਸ਼ਨਾਵਾਂ, ਸੰਸਕਾਰਾਂ, ਅਤੇ ਆਸਾਂ ਦੇ, ਕੋਮਲ ਤੰਦਾਂ ਨਾਲ, ਬੱਝੇ ਹੋਇ, ਲੈ ਭਾਵ ਨੂੰ ਪ੍ਰਾਪਤ ਹੁੰਦੇ ਹਨ, -ਕਾਰਨ ਇਹ, ਕਿ ਜੀਵਾਂ ਦੇ ਅੰਤਹ ਕਰਨ (ਮਨ ਬੁੱਧੀ) ਰੂਪ, ਜੋ ਸੂਖਮ[1] ਸਰੀਰ ਹਨ, ਉਹ ਵੀ, ਪੰਜਾਂ ਤੱਤਾਂ ਦੇ, ਕਾਰਜ ਰੂਪ ਹਨ, ਅਰਥਾਤ ਸੂਖਮ ਤੱਤਾਂ ਤੋਂ ਹੀ, ਬਣੇ ਹੋਏ ਹਨ।

---

੧- ਜੀਵਾਂ ਦੇ ਸੂਖਮ ਸਰੀਰ ਦਾ ਵਰਣਨ-ਪੰਜ ਕਰਮ ਇੰਦ੍ਰੀਏ, ਪੰਜ ਗਿਆਨ ਇੰਦ੍ਰੀਏ, ਪੰਜ ਪ੍ਰਾਣ, ਅਤੇ ਮਨ, ਬੁੱਧੀ— ਇਹ ਸਤਾਰਾਂ ਤੱਤਾਂ ਦਾ, ਜੀਵ ਦਾ, ਸੂਖਮ ਸਰੀਰ ਹੈ, ਅਰਥਾਤ ਇਨ੍ਹਾਂ ਸਤਾਰਾਂ ਤੱਤਾਂ ਦਾ, ਸਮੁਦਾਇ (ਇਕੱਠ) ਜੋ ਹੈ, ਇਹ ਜੀਵ ਦਾ, ਸੂਖਸ਼ਮ ਸਰੀਰ ਹੈ, ਇਹ ਬ੍ਰਹਮ ਗਿਆਨ ਤੋਂ ਬਿਨਾਂ, ਕਦੇ ਵੀ ਨਸ਼ਟ ਨਹੀਂ ਹੁੰਦਾ, ਹਮੇਸ਼ਾ ਕਾਇਮ ਰਹਿੰਦਾ ਹੈ।

**ਯਥਾ**— ਕਬੀਰ ਪਰਦੇਸੀ ਕੈ ਘਾਘਰੈ, ਚਹੁ ਦਿਸਿ ਲਾਗੀ ਆਗਿ॥
ਖਿੰਥਾ ਜਲਿ ਕੋਇਲਾ ਭਈ, ਤਾਗੇ ਆਂਚ ਨ ਲਾਗ॥ [੧੩੬੬-ਸਲੋਕ ਕਬੀਰ ਜੀ-੪੭]

**ਅਰਥ**— ਕਿਸੇ ਦੀ ਚਿਖਾ ਵਿੱਚ, ਦੇਹ ਸੜਦੀ ਨੂੰ ਦੇਖ ਕੇ, ਕਬੀਰ ਜੀ ਕਹਿੰਦੇ ਹਨ, ਕਿ ਆਤਮ ਦੇਸ਼ ਦੀ ਇਸਥਿਤੀ ਰਹਿਤ, ਇਸ [ਪਰਦੇਸੀ] = ਜੀਵ ਦੀ, ਦੇਹ ਰੂਪ ਘਘਰੀ ਨੂੰ ਤਾਂ, ਅੱਗ ਨੇ ਸਾੜ ਕੇ, ਕੋਲੇ ਤੇ ਸੁਆਹ ਕਰ ਦਿੱਤਾ ਹੈ, ਪਰ ਇਸ ਵਿੱਚ, ਵੱਸਣ ਵਾਲਾ, ਤਾਗੇ ਦੀ ਤਰਾਂ, ਜੋ ਸੂਖਸ਼ਮ ਸਰੀਰ ਸੀ, ਜੋ ਜਨਮ ਮਰਨ, ਤੇ ਦੁੱਖ-ਸੁੱਖ ਦੇ, ਭੋਗਣ ਵਾਲਾ ਹੈ, ਉਸਨੂੰ ਤਾਂ, ਇਹ [ਆਂਚਿ] = ਅੱਗ, ਲੱਗੀ ਹੀ ਨਹੀਂ, ਉਹ ਤਾਂ, ਕਰਮਾਂ ਦੇ ਫਲ ਭੋਗਣ ਲਈ, ਹੁਣ ਵੀ ਕਾਇਮ ਹੈ-ਚਾਹੀਦਾ ਤਾਂ, ਇਹ ਸੀ, ਕਿ ਉਹ ਸੜਦਾ, ਤੇ ਜਨਮ ਮਰਣ ਤੋਂ, ਛੁਟਕਾਰਾ ਹੁੰਦਾ, ਪਰ ਉਹ ਤਾਂ, ਸੜਿਆ ਨਹੀਂ, ਕੇਵਲ ਸਥੂਲ ਸਰੀਰ ਹੀ ਸੜਿਆ ਹੈ, ਵਾਸਤ੍ਵ ਵਿੱਚ, ਬ੍ਰਹਮ ਗਿਆਨ ਦੀ, ਅਗਨੀ ਨਾਲ ਵਾਸ਼ਨਾ ਦੇ ਨਾਸ਼, ਹੋਣ ਤੋਂ, ਬਾਦ ਹੀ, ਸੂਖਸ਼ਮ ਸਰੀਰ ਤੋਂ, ਛੁਟਕਾਰਾ ਹੁੰਦਾ ਹੈ, ਤੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

**ਯਥਾ**- ਵਿਸ਼ਯਾਨੰਦ ਸੰਸਾਰ ਹੈ, ਭਜਨਾਨੰਦ ਹਰੀਦਾਸ॥ ਬ੍ਰਹਮਾਨੰਦ ਜੀਵਨ ਮੁਕਤਿ ਭਈ ਵਾਸ਼ਨਾ ਨਾਸ॥

**ਯਥਾ**- ਬ੍ਰਹਮ ਗਿਆਨੀ, ਬੰਧਨ ਤੇ ਮੁਕਤਾ॥ ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ॥
[੨੭੩-ਸੁਖਮਨੀ ਮ:-੫ ਅਸਟਪਦੀ-੮-ਪਉੜੀ-੩]

**ਯਥਾ ਹੋਰ**- ਇਹੁ ਸੰਸਾਰੁ ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ॥ ਜਿਸਹਿ ਜਗਾਇ, ਪੀਆਵੈ ਇਹੁ ਰਸੁ, ਅਕਥ ਕਥਾ ਤਿਨਿ ਜਾਨੀ॥ [ਕੀਰਤਨ ਸੋਹਿਲਾ-ਰਾਗ ਗਉੜੀ ਪੂਰਬੀ ਮ:-੫]

**ਯਥਾ—** ਇਹੁ ਮਨੁ ਕਰਮਾ, ਇਹੁ ਮਨ ਧਰਮਾ॥ ਇਹ ਮਨੁ ਪੰਚ ਤਤੁ ਤੇ ਜਨਮਾ॥ [੪੧੫-ਆਸਾ ਮ:-੧]

**ਯਥਾ ਹੋਰ**-ਇਹੁ ਮਨੁ ਸਕਤੀ, ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥

[੩੪੨-ਰਾਗ ਗਉੜੀ, ਬਾਵਨ ਅਖਰੀ-ਕਬੀਰ ਜੀ]

ਅਤੇ ਅੰਤਹ-ਕਰਨ (ਮਨ ਬੁੱਧੀ) ਰੂਪ, ਜੋ ਜੀਵਾਂ ਦਾ ਸੂਖਸ਼ਮ ਸਰੀਰ ਹੈ, ਇਹ ਹਮੇਸ਼ਾ, ਵਾਸ਼ਨਾ ਨਾਲ ਬੱਝਾ ਰਹਿੰਦਾ ਹੈ, ਕਿਉਂਕਿ ਜੀਵਾਂ ਦੀ ਵਾਸ਼ਨਾ, ਕਦੇ ਵੀ, ਖ਼ਤਮ ਨਹੀਂ ਹੁੰਦੀ। ਹਮੇਸ਼ਾ ਕਿਸੇ ਨ ਕਿਸੇ ਰੂਪ ਵਿੱਚ, ਬਣੀ ਰਹਿੰਦੀ ਹੈ ਅਤੇ ਜੀਵ, ਵਾਸ਼ਨਾ ਅਧੀਨ ਹੋ ਕੇ ਜੋ-ਜੋ ਵੀ ਬੁਰੇ ਭਲੇ ਕਰਮ ਕਰਦੇ ਹਨ, ਉਨ੍ਹਾਂ ਦਾ ਫਲ, ਪਾਪ-ਪੁੰਨ ਰੂਪ ਹੋ ਕੇ, ਇਨ੍ਹਾਂ ਜੀਵਾਂ ਨੂੰ, ਦੁੱਖ-ਸੁੱਖ ਭੋਗਣ ਦੇ ਲਈ ਹਮੇਸ਼ਾ, ਜਨਮ-ਮਰਣ, ਆਦਿ ਦੇ, ਰੂਪ ਵਿੱਚ, ਦੁੱਖ-ਸੁੱਖ ਦਿੰਦੇ ਰਹਿੰਦੇ ਹਨ।

**ਯਥਾ**- ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ॥

ਪਾਪਿ ਪੁੰਨਿ ਜਗੁ ਜਾਇਆ ਭਾਈ, ਬਿਨਸੈ ਨਾਮੁ ਵਿਸਾਰੀ॥ [੬੩੫-ਸੋਰਠ ਮ:-੧]

**ਯਥਾ ਹੋਰ**-ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ, ਕਿਛੁ ਨ ਬਸਾਇ॥ [੧੩੩੦-ਪ੍ਰਭਾਤੀ ਮ:-੧]

ਅਤੇ ਜਨਮ-ਮਰਨ ਦਾ ਕਾਰਨ ਰੂਪ, ਮਨ ਦੇ ਸੰਸਕਾਰ, ਤੇ ਵਾਸ਼ਨਾ ਹਨ, ਉਹ ਜੀਵਾਂ ਦੇ, ਸੂਖਸ਼ਮ ਸਰੀਰ (ਮਨ ਬੁੱਧੀ) ਵਿੱਚੋਂ ਕਦੇ ਵੀ, ਦੂਰ ਨਹੀਂ ਹੁੰਦੇ, ਇਸ ਲਈ, ਸੰਸਕਾਰ (ਵਾਸ਼ਨਾ) ਰੂਪ ਧਾਗਿਆਂ ਨਾਲ, ਜੀਵਾਂ ਦੇ, ਸੂਖਸ਼ਮ ਸਰੀਰ ਹਮੇਸ਼ਾ ਬੱਝੇ ਰਹਿੰਦੇ ਹਨ,- ਜਦ ਮਹਾ ਪ੍ਰਲੈ ਹੁੰਦੀ ਹੈ, ਤਦ ਉਸ ਵੇਲੇ ਵੀ, ਜੀਵਾਂ ਦੇ ਸੂਖਸ਼ਮ ਸਰੀਰ ਵਾਸ਼ਨਾ ਨਾਲ, ਬੱਝੇ ਬੱਝਾਏ ਹੀ ਮਾਇਆ ਵਿੱਚ, ਲੈ ਹੁੰਦੇ ਹਨ ਅਤੇ ਮਾਇਆ, ਬ੍ਰਹਮ ਵਿੱਚ ਲੀਨ ਹੋ ਜਾਂਦੀ ਹੈ, ਇਸ ਲਈ ਜੀਵਾਂ ਨੂੰ, ਬੰਧਨ ਬਣਿਆ ਹੀ ਰਹਿੰਦਾ ਹੈ, ਇਸ ਲਈ, ਓਹੁ ਜਨਮ ਮਰਣ ਤੋਂ, ਮੁਕਤਿ ਨਹੀਂ ਹੁੰਦੇ, ਕਾਰਣ ਇਹ ਹੈ ਕਿ ਜੇਕਰ, ਜੀਵਾਂ ਦੇ, ਸੂਖਸ਼ਮ ਸਰੀਰ ਵਾਸ਼ਨਾ ਦੇ ਤੰਦਾਂ ਨਾਲ, ਨਾ ਬੱਝੇ ਹੋਏ ਹੁੰਦੇ, ਤਦ ਤਾਂ ਉਨ੍ਹਾਂ ਦਾ ਨਿਖੇੜਾ ਹੋ ਕੇ, ਯਾਨੇ ਸੂਖਸ਼ਮ ਸਰੀਰ ਦੇ, ਪੰਜੇ ਹੀ ਤੱਤ ਨਿਖੜ ਕੇ, ਆਪੋ ਆਪਣੇ ਕਾਰਨ ਸਰੂਪ, ਸੂਖਸ਼ਮ ਤੱਤਾਂ (ਪੰਜ ਤਨ ਮਾਤ੍ਰਾ ਰੂਪ ਤੱਤਾਂ) ਵਿੱਚ, ਸਮਾ ਜਾਂਦੇ, ਅਤੇ ਆਤਮ ਜੋਤਿ ਸੁਤੰਤ੍ਰ ਰੂਪ ਵਿੱਚ, (ਅਭਾਸ ਸਹਿਤ) ਬ੍ਰਹਮ ਨਾਲ, ਅਭੇਦ ਹੋ ਜਾਂਦੀ, ਅਤੇ ਜੀਵ ਮੁਕਤਿ ਹੋ ਜਾਂਦੇ, ਪ੍ਰੰਤੂ ਵਾਸ਼ਨਾ ਨਾਲ ਬੱਝੇ ਹੋਣ ਕਰਕੇ, ਬੱਝੇ ਬੱਝਾਏ ਹੀ, ਸੂਖਸ਼ਮ ਤੱਤਾਂ ਦੇ ਨਾਲ, ਮਾਇਆ ਸ਼ਕਤੀ ਵਿੱਚ, ਸਮਾ ਜਾਂਦੇ ਹਨ, ਅਤੇ ਮਾਇਆ ਸ਼ਕਤੀ, ਸੂਖਸ਼ਮ ਭਾਵ ਨੂੰ, ਪ੍ਰਾਪਤ ਹੋਈ, ਈਸ਼੍ਵਰ (ਬ੍ਰਹਮ) ਵਿੱਚ, ਲੈ ਹੋ ਜਾਂਦੀ ਹੈ। ਇਸੀ ਦਾ ਨਾਮ, ਪ੍ਰਕ੍ਰਿਤੀ ਦੀ, ਸਾਮਯ ਅਵਸਥਾ ਹੈ।

ਅਤੇ ਈਸ਼੍ਵਰ (ਬ੍ਰਹਮ), ਆਪਣੀ ਮਹਿਮਾ ਵਿੱਚ, ਇਸਥਿਤ ਹੋ ਕੇ, ਕੇਵਲ ਇੱਕੋ ਇੱਕ, ਆਪਣੇ ਏਕੰਕਾਰ ਸਰੂਪ ਨੂੰ, ਪ੍ਰਾਪਤ ਹੋ ਜਾਂਦਾ ਹੈ, ਜੋ ਕਿ ਉਸਦੀ, ਸੁੰਨਿ ਸਮਾਧਿ, ਅਫੁੱਰ ਅਵਸਥਾ ਹੈ। ਉਸ ਵਕਤ, ਨ ਮਾਇਆ ਹੈ, ਨ ਜੀਵ ਹਨ, ਨ ਮਾਇਆ ਦੇ, ਤਿੰਨ ਗੁਣ ਹਨ, ਨ ਕੁਝ ਕਹਿਣਾ ਸੁਨਣਾ ਹੈ, ਨ ਚਿੰਤਾ ਹੈ, ਨ ਅਚਿੰਤਪਣਾ ਹੈ।

**ਯਥਾ—** ਸੁੰਨ ਸਮਾਧਿ ਰਹਹਿ ਲਿਵ ਲਾਗੇ, ਏਕਾ ਏਕੀ ਸਬਦੁ ਬੀਚਾਰੁ॥

ਜਲੁ ਥਲੁ ਧਰਣਿ, ਗਗਨੁ ਤਹ ਨਾਹੀ, ਆਪੇ ਆਪੁ ਕੀਆ ਕਰਤਾਰ॥

ਨ ਤਦ ਮਾਇਆ, ਮਗਨੁ ਨ ਛਾਇਆ, ਨ ਸੂਰਜ, ਚੰਦ ਨ, ਜੋਤਿ ਅਪਾਰ।

ਸਰਬ ਦ੍ਰਿਸਟਿ, ਲੋਚਨ ਅਭ ਅੰਤਰਿ, ਏਕਾ ਨਦਰਿ ਸੁ ਤ੍ਰਿਭਵਣਸਾਰ॥ [੫੦੩-ਗੂਜਰੀ ਮ: ੧]

**ਯਥਾ ਹੋਰ**-ਜਹ ਅਛਲ ਅਛੇਦ, ਅਭੇਦ ਸਮਾਇਆ॥ ਊਹਾ ਕਿਸਹਿ ਬਿਆਪਤ ਮਾਇਆ॥

ਆਪਸ ਕਉ ਆਪਹਿ ਆਦੇਸੁ॥ ਤਿਹੁ ਗੁਣ ਕਾ ਨਾਹੀ ਪਰਵੇਸੁ॥

ਜਹ ਏਕਹਿ ਏਕ, ਏਕ ਭਗਵੰਤਾ॥ ਤਹ ਕਉਨੁ ਅਚਿੰਤੁ, ਕਿਸੁ ਲਾਗੈ ਚਿੰਤਾ॥

ਜਹ ਆਪਨ ਆਪੁ, ਆਪਿ ਪਤੀਆਰਾ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ॥

ਬਹੁ ਬੇਅੰਤ, ਊਚ ਤੇ ਊਚਾ॥ ਨਾਨਕ ਆਪਸ ਕਉ, ਆਪਹਿ ਪਹੂਚਾ॥

[੨੯੧-ਗਉੜੀ ਸੁਖਮਨੀ ਮ:-੫]

ਇਸ ਤਰਾਂ ਸੰਸਾਰ ਪਸਾਰੇ ਨੂੰ, ਆਪਣੇ ਵਿੱਚ ਸਮੋ ਕੇ, ਆਪਣੇ ਸ਼ੁੱਧ, ਅਦੁੱਤੀ ਸਰੂਪ ਵਿੱਚ, ਇਸਥਿਤ ਹੋ ਜਾਂਦਾ ਹੈ, ਅਤੇ ਆਪਣੇ ਆਪ ਦੇ ਆਨੰਦ ਨੂੰ, ਆਪ ਹੀ ਮਾਣਦਾ ਹੈ।

ਯਥਾ— ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥ [੭੩੬-ਰਾਗ ਸੂਹੀ ਮ:-੫]

ਯਥਾ ਹੋਰ-ਬਾਜੀਗਰਿ ਡੰਕ ਬਜਾਈ॥ ਸਭ ਖਲਕ ਤਮਾਸੇ ਆਈ॥
ਬਾਜੀਗਰ ਸ੍ਵਾਂਗੁ ਸਕੇਲਾ॥ ਅਪਨੇ ਰੰਗ ਰਵੈ ਅਕੇਲਾ॥ [੬੫੫-ਸੋਰਠ ਕਬੀਰ ਜੀ]

ਯਥਾ ਹੋਰ-ਆਪਨ ਖੇਲੁ ਆਪ ਕਰਿ ਦੇਖੈ॥ ਖੇਲ ਸੰਕੋਚੈ, ਤਉ ਨਾਨਕ ਏਕੈ॥[੨੯੨-ਗਉੜੀ ਸੁਖਮਨੀ ਮ:-੫]

ਅਤੇ ਇਸ ਏਕਤ੍ਰ ਦੀ, ਅਵੱਸਥਾ ਵਿੱਚ, ਉਹ ਕਦ ਤੱਕ, ਰਹਿੰਦਾ ਹੈ ਇਸਦਾ ਕਿਸੇ ਨੂੰ, ਕੋਈ ਪਤਾ ਨਹੀਂ, ਅਤੇ ਇਸ ਅਵੱਸਥਾ ਦੀ ਕਦਰ ਕੀਮਤ ਨੂੰ, ਉਹ ਆਪ ਹੀ ਜਾਣਦਾ ਹੈ, ਕਿ ਕਦ ਤੱਕ, ਇਸ ਅਵੱਸਥਾ ਵਿੱਚ, ਬਿਰਾਜਦਾ ਹੈ।

ਯਥਾ— ਜੁਗ ਛਤੀਹ ਕੀਓ ਗੁਬਾਰਾ॥ ਤੂਆਪੇ ਜਾਣਹਿ, ਸਿਰਜਣਹਾਰਾ॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ, ਤੂ ਆਪੇ ਕੀਮਤਿ ਪਾਇਦਾ॥ [੧੦੬੧-ਮਾਰੂ ਮ:-੩]

ਯਥਾ ਹੋਰ-ਜਹ ਸਰੂਪ ਕੇਵਲ ਜਗਦੀਸ॥ ਤਹ ਛਲ ਛਿਦ੍ਰ ਲਗਤ ਕਹੁ ਕੀਸ॥
ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ॥ ਤਹ ਕਿਸਹਿ ਭੂਖ, ਕਵਨੁ ਤ੍ਰਿਪਤਾਵੈ॥
ਕਰਨ ਕਰਾਵਨ ਕਰਨੈਹਾਰੁ॥ ਨਾਨਕ ਕਰਤੇ ਦਾ ਨਾਹਿ ਸੁਮਾਰੁ॥[੨੯੧-ਗਉੜੀ ਸੁਖਮਨੀ ਮ:-੫]

ਯਥਾ ਹੋਰ-ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥
ਕੇਤੜਿਆ ਦਿਨ ਧੁੰਧੂਕਾਰਾ, ਆਪੇ ਕਰਤਾ ਪਰਗਟੜਾ॥ [੧੦੮੧=ਮਾਰੂ ਮ:-੫]

ਪ੍ਰਭੂ ਦੀ, ਉਪ੍ਰੋਕਤ ਸੁੰਨ (ਅਫੁੱਰ) ਅਵੱਸਥਾ, ਕੱਦ ਤੱਕ ਰਹੀ, ਇਸਦਾ ਕੋਈ ਵੀ, ਵਰਨਣ ਨਹੀਂ ਕਰ ਸਕਦਾ, ਪਰ ਸ੍ਰਿਸ਼ਟੀ ਦੇ ਆਦਿ ਵਿੱਚ, ਜਦ ਜੀਵਾਂ ਦੇ ਸੰਸਕਾਰ, ਵਾਸ਼ਨਾਵਾਂ, ਤੇ ਕਰਮ, ਈਸ਼੍ਵਰ ਇੱਛਾ ਨਾਲ, ਆਪਣਾ ਫਲ ਦੇਣ ਲਈ, ਅਭੀਮੁਖ (ਸਨਮੁਖ) ਹੋਏ, ਤਦ ਉਨਾਂ ਦਾ ਫਲ ਦੇਣ ਲਈ, ਉਸ ਇੱਕ ਅਦੁੱਤੀ ਬ੍ਰਹਮ ਨੇ, ਸ੍ਰਿਸ਼ਟੀ ਦੀ ਰਚਨਾ ਲਈ ਇੱਕ ਤੋਂ, ਅਨੇਕ ਹੋਣ ਦੀ ਇੱਛਾ ਕੀਤੀ।

ਯਥਾ— "ਏਕੋ ਹੰ ਬਹੁ ਸਿਆਮ ਪ੍ਰਜਾ ਯਯੇਤੀ॥"

ਅਰਥ— ਕਿ "ਹੰ" ਮੈਂ ਏਕ ਤੋਂ [ਬਹੁ] = ਬਹੁਤ (ਅਨੇਕ) ਰੂਪਾਂ ਵਿੱਚ [ਪ੍ਰਜਾ ਯਯੇਤੀ] = ਪ੍ਰਗਟ ਹੋ ਜਾਂਵਾ॥

ਯਥਾ ਹੋਰ-ਸੋ ਕਾਮਯਤ ਬਹੁ ਸਿਆਮ ਪ੍ਰਜਾ ਯਯੇਤੀ॥

ਅਰਥ— [ਸੋ] = ਉਸ ਪ੍ਰਮੇਸ਼੍ਵਰ ਨੇ [ਕਾਮਯਤ] = ਕਾਮਨਾ (ਇੱਛਾ), ਯਾ ਵਿਚਾਰ ਕੀਤੀ, ਕਿ ਮੈਂ ਬਹੁਤ ਰੂਪਾਂ ਵਿੱਚ [ਪ੍ਰਜਯਯੇਤੀ] = ਪ੍ਰਗਟ [ਸਿਆਮ] = ਹੋ ਜਾਂਉ।

[ਤੈਤ੍ਰੀ ਉਪਨਿਸ਼ਧ, ਬ੍ਰਹਮਾਨੰਦ ਵੱਲੀ, ਛਟਾ ਅਨੁਵਾਕ]

ਯਥਾ ਹੋਰ— ਤਦੈਖੱਯਤ ਬਹੁ ਸਿਆਮ ਪ੍ਰਜਾਯਯੇਤੀ

ਅਰਥ— ਤਦ ਉਸ ਪ੍ਰਮਾਤਮਾ ਨੇ [ਤਦੈਖਸ਼ਤ] = ਇੱਛਾ ਕੀਤੀ ਕਿ ਮੈਂ ਬਹੁਤ ਰੂਪਾਂ ਵਿੱਚ ਪ੍ਰਗਟ ਹੋ ਜਾਵਾਂ॥

[ਛਾਂਦੋਗ ਉਪਨਿਸ਼ਧ, ਛਟਾ ਅਧਿਆਇ, ਦੂਸਰਾ ਖੰਡ]

ਅਤੇ ਇੱਛਾ ਕਰਨ ਸਾਰ ਹੀ, ਸਾਰਾ ਸੰਸਾਰ, ਆਪਣੇ ਵਜੂਦ (ਸਰੂਪ) ਵਿੱਚ, ਆ ਗਿਆ, ਕਿਉਂਕਿ ਉਸ ਇੱਛਾ ਦੇ ਅਨੁਰੂਪ, ਉਸੀ ਵਕਤ, ਇੱਕ ਬਹੁਤ ਸ਼ਕਤੀਸ਼ਾਲੀ, ਹੱਲ-ਚੱਲ, ਪੈਦਾ ਹੋਈ ਅਤੇ ਉਸ ਹੱਲ-ਚੱਲ ਤੋਂ, ਇੱਕ ਲਗਾਤਾਰ, "ਓਅੰ" ਦੀ ਧੁਨੀ (ਅਵਾਜ਼) ਰੂਪ, ਸ਼ਬਦ ਪ੍ਰਗਟ ਹੋਇਆ ਅਤੇ ਉਸ ਸ਼ਬਦ, ਦੇ ਹੁੰਦਿਆਂ ਸਾਰ ਹੀ, ਇਹ ਸਾਰਾ ਸੰਸਾਰ, ਬਣ ਕੇ ਤਿਆਰ ਹੋ ਗਿਆ।

ਯਥਾ— ਪ੍ਰਥਮੈ ਓਅੰਕਾਰ ਤਿਨ ਕਹਾ॥ ਸੋ ਧੁਨਿ ਪੂਰ ਜਗਤ ਮੋ ਰਹਾ॥ ਤਾਤੇ ਜਗਤ ਭਯੋ ਬਿਸਥਾਰਾ॥
ਪੁਰਖ ਪ੍ਰਕ੍ਰਿਤ ਜਬ ਦੁਹੂੰ ਬਿਚਾਰਾ॥ [ਸਫ਼ਾ-੧੫੮-ਦਸਮ ਗ੍ਰੰਥ, ਚਉਬੀਸ ਅਵਤਾਰ ਛੰਦ ਨੰ:-੩੦]

**ਯਥਾ ਹੋਰ**-ਆਦਿ ਪੁਰਖ, ਜਬ ਆਪ ਸੰਭਾਰਾ॥ ਆਪ ਰੂਪ ਮੈ ਆਪ ਨਿਹਾਰਾ॥
ਓਅੰਕਾਰ ਕਹ, ਇਕਦਾ ਕਹਾ॥ ਭੂਮ ਅਕਾਸ, ਸਕਲ ਬਨ ਰਹਾ॥
[੬੯੦-ਦਸਮ ਗ੍ਰੰਥ, ਪਾਰਸ ਅਵਤਾਰ ਛੰਦ ਨੰ:-੩੩੫]

ਕਿਉਂਕਿ ਓਅੰਕਾਰ (ਓਅੰ) ਅੱਖਰ, "ਅਵ" ਧਾਤੂ ਤੋਂ ਬਣਿਆ ਹੈ, ਜਿਸਦਾ ਅਰਥ ਹੈ, ਫੈਲਣਾ, ਇਸ ਲਈ, ਜਦ ਪ੍ਰਮਾਤਮਾ ਦੀ, ਇੱਛਾ ਰੂਪ ਕ੍ਰਿਆ ਤੋਂ, ਓਅੰ ਦੀ, ਧੁਨੀ ਰੂਪ ਸ਼ਬਦ ਪ੍ਰਗਟ ਹੋਇਆ, ਤਦ ਉਸੀ ਵਕਤ, ਸਾਰੇ ਸੰਸਾਰ ਦਾ ਪਸਾਰ, ਨੇਤ੍ਰਾਂ ਦੇ ਫੋਰੇ ਮਾਤ੍ਰ ਵਿੱਚ, ਪਸਰ ਗਿਆ।

**ਯਥਾ**— ਹਰਨ ਭਰਨ ਜਾਕਾ ਨੇਤ੍ਰ ਫੋਰੁ॥ ਤਿਸਕਾ ਮੰਤ੍ਰੁ ਨਾ ਜਾਨੈ ਹੋਰੁ॥
ਅਨਦ ਰੂਪ, ਮੰਗਲ ਸਦ ਜਾਕੈ॥ ਸਰਬ ਥੋਕ ਸੁਨੀਅਹਿ ਘਰਿ ਤਾਕੈ॥
[੨੮੫ ਸੁਖਮਨੀ ਮ: ੫-ਅਸਟਪਦੀ-੧੬-ਪਉੜੀ-੨]

ਕਾਰਣ ਇਹ, ਕਿ ਓਅੰਕਾਰ ਧੁਨੀ ਦੇ, ਹੁੰਦਿਆਂ ਸਾਰ ਹੀ, ਪ੍ਰਮੇਸ਼੍ਵਰ ਦੀ ਇੱਛਾ ਮੁਤਾਬਿਕ, ਤ੍ਰਿਗੁਣ ਆਤਮਕ ਮਾਇਆ, ਰੂਪ ਜੋ ਉਸਦੀ ਸ਼ਕਤੀ ਹੈ, ਉਹ ਉਸੀ ਵਕਤ, ਕ੍ਰਿਆਸ਼ੀਲ ਹੋ ਗਈ, ਤੇ ਇਸ ਸੰਸਾਰ ਦੇ, ਅਕਾਰ ਦੇ ਰੂਪ ਵਿੱਚ, ਪਸਰ ਗਈ-ਇਸ ਲਈ ਇਹ ਸਾਰਾ ਸੰਸਾਰ, "ਓਅੰਕਾਰ ਸਰੂਪ ਹੈ", ਅਤੇ ਓਅੰ ਧੁਨੀ ਦੇ ਵਿੱਚ ਹੀ, ਓਤਿ ਪ੍ਰੋਤਿ ਹੈ, ਕਿਉਂਕਿ ਇਹ ਓਅੰਕਾਰ ਦੀ, ਧੁਨੀ ਰੂਪ ਸ਼ਬਦ ਤੋਂ ਹੀ, ਪ੍ਰਗਟ ਹੋਇਆ ਹੈ ਅਤੇ ਉਸੀ ਵਿੱਚ ਹੀ, ਇਹ ਇਸਥਿਤ ਹੈ, ਅਤੇ ਉਸੀ ਵਿੱਚ, ਲੈ ਹੁੰਦਾ ਹੈ-ਇਸ ਲਈ ਓਅੰਕਾਰ ਹੀ, ਪ੍ਰਮੇਸ਼੍ਵਰ ਦਾ, ਉਹ ਇੱਕ ਬਚਨ ਹੈ, ਜਿਸ ਤੋਂ, ਇਹ ਸਾਰੀ ਸ੍ਰਿਸ਼ਟੀ ਬਣੀ ਹੈ, ਤੇ ਸੰਸਾਰ ਦਾ, ਪ੍ਰਵਾਹ ਚਲਿਆ ਹੈ,

**ਯਥਾ**- ਓਅੰਕਾਰਿ ਉਤਪਾਤੀ, ਕੀਆ ਦਿਨਸੁ ਸਭ ਰਾਤੀ॥ ਵਣ ਤ੍ਰਿਣੁ, ਤ੍ਰਿਭਵਣ ਪਾਣੀ॥
ਚਾਰਿ ਬੇਦ, ਚਾਰੇ ਖਾਣੀ॥ਖੰਡ ਦੀਪ, ਸਭਿ ਲੋਆ, ਏਕ ਕਵਾਵੈ ਤੇ ਸਭਿ ਹੋਵਾ॥[੧੦੦੩-ਮਾਰੂ ਮ:-੫]

**ਯਥਾ ਹੋਰ**-ਕੀਤਾ ਪਸਾਉ ਏਕੋ ਕਵਾਉ[1]॥ ਤਿਸਤੇ ਹੋਏ ਲਖ ਦਰੀਆਉ[2]॥ [ਜਪੁਜੀ ਸਾਹਿਬ]

ਅਤੇ ਓਅੰਕਾਰ (ਓਅੰ) ਦੀ ਧੁਨੀ ਰੂਪ ਸ਼ਬਦ ਨੂੰ, ਵਿਗਿਆਨਿਕ ਦ੍ਰਿਸ਼ਟੀ ਨਾਲ ਇਓ ਸਮਝਣਾ ਚਾਹੀਦਾ ਹੈ, ਕਿ ਜਿੱਥੇ ਵੀ ਕੋਈ ਕ੍ਰਿਆ ਹੁੰਦੀ ਹੈ, ਉੱਥੇ ਅਵੱਸ਼, ਕੰਪਨ (ਥਰਥਰਾਹਟ) ਵੀ ਹੁੰਦੀ ਹੈ, ਅਤੇ ਜਿੱਥੇ ਕੰਪਨ ਹੈ, ਉੱਥੇ ਕੋਈ ਸ਼ਬਦ ਵੀ ਜ਼ਰੂਰ ਹੈ-ਇਸ ਲਈ ਸ੍ਰਿਸ਼ਟੀ ਦੇ ਆਦਿ ਵਿੱਚ, ਜਦ ਸਤ ਚਿਤ ਆਨੰਦ ਸਰੂਪ, ਅਦੁੱਤੀ ਬ੍ਰਹਮ ਨੇ, ਜੀਵਾਂ ਦੇ ਕਰਮ ਫਲ ਦੇਣ ਲਈ ਸ੍ਰਿਸ਼ਟੀ ਰਚਨਾ ਦੀ ਇੱਛਾ ਕੀਤੀ, ਤਦ ਉਸ ਵਕਤ, ਤ੍ਰਿਗਣੀ ਮਾਇਆ ਰੂਪ ਸ਼ਕਤੀ ਵਿੱਚ, ਬੜੀ ਸ਼ੀਘਰਤਾ ਨਾਲ, ਹੱਲ-ਚੱਲ ਰੂਪ ਕ੍ਰਿਆ ਹੋਈ(ਇਸੀ ਦਾ ਨਾਮ ਪ੍ਰਾਕ੍ਰਿਤੀ ਦੀ, ਵਿਖਮ ਅਵਸਥਾ ਹੈ) ਅਤੇ ਉਸ ਕ੍ਰਿਆ ਦੀ ਕੰਪਨ ਤੋਂ, ਅਤੀ ਸ਼ਕਤੀਸ਼ਾਲੀ ਜੋ ਧੁਨੀ (ਅਵਾਜ਼) ਪੈਦਾ ਹੋਈ, ਉਸੀ ਦਾ ਨਾਮ, "ਓਅੰ" ਓਅੰਕਾਰ ਧੁਨੀ ਹੈ।

ਪ੍ਰੰਤੂ ਇਹ ਮਾਇਆ ਵਿੱਚ, ਹੱਲ-ਚੱਲ ਸੁਤੰਤ੍ਰ ਨਹੀਂ, ਈਸ਼੍ਵਰ ਦੀ ਇੱਛਾ ਦੇ ਸੰਜੁਗਤ ਹੈ, ਇਸ ਕਰਕੇ ਇਸ "ਓਅੰ" ਧੁਨੀ ਦਾ ਨਾਮ, 'ਓਅੰਕਾਰ" ਧੁਨੀ ਹੈ, ਅਤੇ ਧੁਨੀ ਵਾਲੇ ਦਾ ਅਰਥਾਤ ਜਿਸਦੀ ਇੱਛਾ ਰੂਪ ਕ੍ਰਿਆ ਤੋਂ, ਇਹ ਧੁਨੀ ਪੈਦਾ ਹੁੰਦੀ ਹੈ, ਉਸਦਾ ਨਾਮ ਵੀ "ਓਅੰਕਾਰ" ਹੈ, ਅਤੇ ਇਸ "ਓਅੰ" ਧੁਨੀ (ਓਅੰਕਾਰ) ਰੂਪ ਅੱਖਰ ਨੂੰ, "ਸ਼ਬਦ-ਬ੍ਰਹਮ" ਅਤੇ ਓਅੰਕਾਰ ਧੁਨੀ ਵਾਲੇ ਨੂੰ, 'ਸਰਗੁਨ-ਬ੍ਰਹਮ' ਕਹਿੰਦੇ ਹਨ, ਅਤੇ ਈਸ਼੍ਵਰ ਦਾ, ਅਤੇ ਓਅੰਕਾਰ ਦਾ, ਆਪਸ ਵਿੱਚ, ਨਾਮ-ਨਾਮੀ ਰੂਪ, ਨਿੱਤ-ਸਬੰਧ ਹੈ,-ਜਿਸ ਨੂੰ ਵਾਚ-ਵਾਚਕ, ਸੰਬੰਧ ਵੀ ਕਹਿੰਦੇ ਹਨ-

ਅਤੇ ਸ਼ਬਦ ਬ੍ਰਹਮ, ਸਰਗੁਣ ਬ੍ਰਹਮ, ਅਤੇ ਸੰਸਾਰ-ਇਨਾਂ ਦੇ ਸਮੁੱਚੇ ਦਾ ਨਾਮ-ਵੈਰਾਟ ਹੈ, ਇਸਲਈ ਓਅੰਕਾਰ ਅੱਖਰ ਹੀ "ਓਅੰ" ਦੀ ਧੁਨੀ ਰੂਪ ਵਿੱਚ ਸੰਪੂਰਨ ਸ੍ਰਿਸ਼ਟੀ ਦਾ, ਆਦਿ ਰੂਪ ਹੋਣ ਕਰਕੇ, ਈਸ਼੍ਵਰ ਦੇ ਸਾਰਿਆਂ ਸਰਗੁਣ ਨਾਮਾਂ ਤੋਂ, ਮੁਖ (ਪ੍ਰਧਾਨ) ਸ੍ਰੇਸ਼ਟ, ਤੇ ਵਿਆਪਕ ਅਰਥ ਵਾਲਾ ਹੋਣ ਕਰਕੇ, ਤ੍ਰਿਲੋਕੀ ਦਾ ਸਾਰ ਰੂਪ, ਨਾਮ ਹੈ।

---

੧- ਕਵਾਉ = ਵਾਕ (੨) ਦਰੀਆਉ-ਦ੍ਰਵੀਭੂਤ ਪ੍ਰਮੇਸ਼੍ਵਰ ਦੇ, ਇੱਕ [ਕਵਾਉ] = ਸ਼ਬਦ ਨਾਲ ਹੀ [ਲਖ] = ਅਣਗਿਤ ਰੂਪ,-ਸੰਸਾਰ ਪ੍ਰਗਟ ਹੋ ਗਿਆ।

ਯਥਾ- ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥ [੯੩੦-ਦਖਣੀ ਓਅੰਕਾਰ ਮ:-੧]

ਇਸੀ ਵਾਸਤੇ, ਸੰਪੂਰਨ ਗੁਰਬਾਣੀ ਵਿੱਚ, ਇਸ "ੳ" ਓਅੰਕਾਰ* ਸ਼ਬਦ ਨੂੰ ਪਹਿਲ ਦਿੱਤੀ ਗਈ ਹੈ ਅਤੇ ਇਹ ਇਤਨੇ ਵਿਆਪਕ ਅਰਥ ਵਾਲਾ ਹੈ, ਕਿ ਸਭ ਕੁਝ, ਇਸੀ ਦੇ ਵਿੱਚ ਓਤਿ ਪ੍ਰੋਤਿ ਹੋ ਰਿਹਾ ਹੈ, ਕਿਉਂਕਿ ਇਸ "ੳ" [ਓਨਮ] ਅੱਖਰ ਵਿੱਚ ਸਾਡੇ ਤਿੰਨ ਅੱਖਰ ਹਨ, ਜਿਨ੍ਹਾਂ ਨੂੰ ਸਾਡੇ ਤਿੰਨ ਮਾਤ੍ਰਾ ਵੀ ਕਿਹਾ ਜਾਂਦਾ ਹੈ, (ਕੋਈ ਇਨ੍ਹਾਂ ਨੂੰ ਚਾਰ ਮਾਤ੍ਰਾ ਵੀ, ਕਹਿੰਦੇ ਹਨ) ਅਰਥਾਤ "ੳ" "ਓਅੰ" ਦੇ ਉਚਾਰਣ ਵਿੱਚ ਅਕਾਰ, ਉਕਾਰ, ਮਕਾਰ ਯਾਨੇ ਐੜਾ, ਉੜਾ ਅਤੇ "ਬਿੰਦੀ" ਵਿੱਚੋਂ, ਯਾ ( ̐ ) = ਟਿੱਪੀ ਵਿੱਚੋਂ ਮੱਮੇ ਦੀ ਅਵਾਜ਼ ਆਉਂਦੀ ਹੈ-ਇਸ ਤਰ੍ਹਾਂ ਅਕਾਰ, ਉਕਾਰ, ਮਕਾਰ ਰੂਪ ਤਿੰਨ ਅੱਖਰਾਂ ਨੂੰ ਹੀ ਓਅੰਕਾਰ ਦੀਆਂ ਤਿੰਨ ਮਾਤ੍ਰਾ ਕਹਿੰਦੇ ਹਨ, ਇਹ ਤਿੰਨੇ ਮਾਤ੍ਰਾ, ਸਾਰੇ ਸੰਸਾਰ ਪਸਾਰੇ ਦੀਆਂ ਸੂਚਕ ਹਨ ਕਿਉਂਕਿ ਸਾਰਾ ਸੰਸਾਰ, ਇਸਦੀ ਧੁਨੀ ਤੋਂ ਹੀ ਉਤਪੰਨ ਹੋਇਆ ਹੈ ਅਤੇ ਇਹ ਤਿੰਨੇ ਮਾਤ੍ਰਾ, ਜਿਸ ਸ਼ਕਤੀ ਦੇ ਆਸ੍ਰਿਤ ਹਨ, ਉਸ ਨੂੰ ਅਰਧ ਬਿੰਦੂ ਕਹਿੰਦੇ ਹਨ, ਅਤੇ ਅਦ੍ਰਿਸ਼ ਹੋਣ ਕਰਕੇ, ਅਰਧ ਮਾਤ੍ਰਾ, ਯਾ ਅਮਾਤ੍ਰਾ ਵੀ, ਕਹਿੰਦੇ ਹਨ, ਇਹ ਨਿਸ਼ਕ੍ਰਿਅ ਸ਼ੁੱਧ ਚੇਤਨ ਬ੍ਰਹਮ ਦੀ ਸੂਚਕ ਹੈ, ਕਿਉਂਕਿ ਇਹ ਸਭ ਦੀ ਅਧਾਰ ਰੂਪ ਹੈ, ਸੱਤਾ

---

* ਸਤਿਗੁਰੂ ਜੀ ਨੇ, ਗੁਰਬਾਣੀ ਦੇ ਪ੍ਰਾਰੰਭ ਵਿੱਚ (ੳ-ਓਅੰਕਾਰ) ਨੂੰ, ਮੂਰਤ ਵਰਗੇ, "ਊੜੇ" ਅੱਖਰ ਵਿੱਚ, ਲਿਖਿਆ ਹੈ, ਅਤੇ ਸਪੱਸ਼ਟ ਅੱਖਰਾਂ ਵਿੱਚ, ਨਹੀਂ ਲਿਖਿਆ, ਜਦ ਕਿ, ਇਹ ਅੱਖਰਾਂ ਵਿੱਚ ਵੀ ਲਿਖਿਆ ਜਾ ਸਕਦਾ ਸੀ, ਇਸ ਨੂੰ ਅੱਖਰਾਂ ਵਿੱਚ, ਨ ਲਿਖਣ ਦੇ, ਕਈ ਕਾਰਨ ਹਨ, ਪਹਿਲਾਂ ਤਾਂ, ਇਹ ਹੈ, ਕਿ ਜਿਸ ਭਾਵ ਨੂੰ, ਪ੍ਰਗਟ ਕਰਨ ਲਈ, ਇਹ ਲਿਖਿਆ ਗਿਆ ਹੈ, ਉਹ ਭਾਵ ਅੱਖਰਾਂ ਵਿੱਚ, ਲਿਖਣ ਨਾਲ, ਸੰਕੁਚਿਤ ਹੋ ਜਾਂਦਾ ਹੈ, ਪੂਰੀ ਤਰ੍ਹਾਂ ਪ੍ਰਗਟ ਨਹੀਂ ਹੁੰਦਾ, ਕਿਉਂਕਿ "ਓਅੰ=ੳ" ਦੀ, ਗੂੰਜ ਰੂਪ ਧੁਨੀ ਦਾ ਨਾਮ ਹੀ, ਓਅੰਕਾਰ ਹੈ, ਅਤੇ ਸਰਬ ਮੰਤ੍ਰਾਂ ਦਾ ਪਰਮ ਬੀਜ ਹੈ, ਕਿਉਂਕਿ ਇਹ, ਅਨੰਤ ਸਰੂਪ ਪ੍ਰਮਾਤਮਾ ਦਾ, ਬੀਜ ਮੰਤ੍ਰ ਹੈ, ਅਤੇ ਇਸ ਨੂੰ ਧਿਆਨ ਦੀ, ਅਵੱਸਥਾ ਵਿੱਚ, ਇਸੇ ਰੂਪ ਵਿੱਚ ਹੀ, ਦੇਖਿਆ ਗਿਆ ਹੈ-ਇਸ ਲਈ, ਸਤਿਗੁਰੂ ਜੀ ਨੇ, ਇਸ ਨੂੰ ਅੱਖਰਾਂ ਵਿੱਚ, ਨ ਲਿਖ ਕੇ ਚਿੱਤਰ (ਤਸਵੀਰ) ਰੂਪ ਵਿੱਚ, ਹੀ ਲਿਖਿਆ ਹੈ, ਕਾਰਨ ਇਹ ਹੈ ਕਿ ਬੀਜ ਮੰਤ੍ਰ ਆਪਣੇ ਅਸਲੀ ਰੂਪ (ਸ਼ਕਲ) ਵਿੱਚ ਹੀ ਲਿਖੇ ਜਾਂਦੇ ਹਨ-ਇਸੀ ਤਰਾਂ ਰਿਸ਼ੀਆਂ ਨੇ ਵੀ ਇਸ ਨੂੰ ਮੂਰਤਿ (ਤਸਵੀਰ) ਰੂਪ ਵਿੱਚ ਹੀ ਲਿਖਿਆ ਹੈ, ਅਤੇ ਅੱਖਰਾਂ ਵਿੱਚ ਨਹੀਂ, ਜਿਸ ਨੂੰ ਕਿ, ਓਮ (ॐ) ਕਹਿੰਦੇ ਹਨ।

ਅਤੇ ਕਾਰਨ ਇਹ ਹੈ, ਕਿ ਇਹ ਅਸੀਮਿਤ ਅਰਥ ਨੂੰ, ਪ੍ਰਗਟ ਕਰਨ ਵਾਲਾ ਹੈ, ਜਿਸਦੀ ਕਿ ਕੋਈ ਵੀ, ਹੱਦ ਨਹੀਂ ਜਿਤਨਾ ਵੀ, ਇਸਦਾ ਕਿਸੀ ਵੀ ਭਾਵ ਨੂੰ ਲੈ ਕੇ, ਅਰਥ ਕਰੀਏ, ਉਸ ਵਿੱਚੋਂ, ਬਹੁਤ ਸਾਰਾ ਅਰਥ, ਛੁੱਟਦਾ (ਬੱਚਦਾ) ਹੀ, ਚਲਾ ਜਾਂਦਾ ਹੈ, ਯਾਨੇ ਪੂਰਾ ਵਰਣਨ, ਨਹੀਂ ਹੁੰਦਾ, ਕਿਉਂਕਿ ਇਹ ਸ੍ਰਿਸ਼ਟੀ ਦਾ, ਆਦਿ ਸ਼ਬਦ, ਅਨੰਤ ਦਾ ਸੂਚਕ ਹੈ, ਇਸਦੇ ਤਿੰਨੇ ਅੱਖਰਾਂ ਵਿੱਚ, ਪ੍ਰਾਕ੍ਰਿਤੀ ਦੇ, ਤਿੰਨੇ ਗੁਣ-ਸਤੋ-ਰਜੋ-ਤਮੋ, ਅਤੇ ਤਿੰਨੇ ਜਗਤ-ਸਥੂਲ, ਸੂਖਸ਼ਮ ਅਤੇ ਕਾਰਨ ਅਤੇ ਤਿੰਨਾਂ ਜਗਤਾਂ ਦੇ ਅਧਿਸ਼ਠਾਤਾ-ਵੈਰਾਟ, ਹਿਰਣ ਗਰਭ, ਅੱਬਿਆਕ੍ਰਿਤ (ਈਸ਼੍ਰਰ), ਅਤੇ ਸ੍ਰਿਸ਼ਟੀ ਦੀ ਉੱਤਪਤੀ, ਪਾਲਣਾ, ਤੇ ਪ੍ਰਲੈ ਦੇ ਭਾਵਾਂ ਨੂੰ ਲੈ ਕੇ, ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ, ਇਸਦੇ ਤਿੰਨੇ ਅੱਖਰਾਂ ਵਿੱਚ, ਓਤਿ ਪ੍ਰੋਤਿ ਹੋ ਰਹੇ ਹਨ।

ਇਸ ਲਈ ਇਸੀ ਤੋਂ, ਸਾਰੇ ਅੱਖਰ, ਭਾਸ਼ਾ, ਪਦਾਰਥ, ਪੰਜੇ ਤੱਤ, ਦੇਵ ਦੈਂਤ, ਸੂਖਸ਼ਮ ਸਥੂਲ ਜਗਤ, ਜੋ ਵੀ ਕੁਛ, ਦ੍ਰਿਸ਼ ਅਦ੍ਰਿਸ਼ ਹੈ। ਇਹ ਸਭ ਕੁਝ, ਇਸਦਾ ਹੀ ਪਸਾਰਾ ਹੈ, ਜੇਕਰ ਇਸ ਨੂੰ, ਅੱਖਰਾਂ ਵਿੱਚ ਲਿਖ ਦਿੰਦੇ, ਤਾਂ ਇਹ ਅਸੀਮਿਤ ਅਰਥ ਵਾਲਾ ਨ ਰਹਿ ਕੇ, ਸੀਮਤ ਅਰਥ ਵਿੱਚ, ਇਸਦੇ ਬੱਝ ਜਾਣ ਦੀ, ਸੰਭਾਵਨਾ ਹੋ ਸਕਦੀ ਸੀ, ਕਿਉਂਕਿ ਤਦ ਇਸ ਨੂੰ, ਕਿਸੀ ਨ ਕਿਸੀ ਸੀਮਾ ਵਿੱਚ, ਜ਼ਰੂਰ ਬੰਨ੍ਹ ਲਿਆ ਜਾਣਾ ਸੀ,-ਜਿਵੇਂ ਵਿਆਕਰਣ ਵਾਲਿਆਂ ਨੇ, ਅੱਖਰਾਂ ਵਿੱਚ ਲਿਖੇ "ਓਮ-ਓਅੰ" ਨੂੰ, "ਅਵ" ਧਾਤੂ ਤੋਂ ਬਣਿਆ, ਸ਼ਬਦ ਦੱਸ ਕੇ, ਉਸ ਨੂੰ ਉੱਨੀ (੧੯) ਅਰਥਾਂ ਵਿੱਚ, ਬੰਨ੍ਹ ਲਿਆ ਹੈ, ਜੋ ਕਿ ਉੱਨੀ ਅਰਥ, ਇਹ ਹਨ-(੧)-ਰੱਖਸ਼ਣ, (੨)-ਗਤੀ, (੩)-ਕਾਂਤੀ, (੪)-ਪ੍ਰੀਤੀ, (੫)-ਪ੍ਰ-ਤ੍ਰਿਪਤੀ, (੬)-ਅਵਗਮ (੭)-ਪ੍ਰਵੇਸ਼ (੮)-ਸ੍ਰਵਣ (੯)-ਸ੍ਵਾਮਯਾਰਥ, (੧੦)-ਯਾਚਨ, (੧੧)-ਕ੍ਰਿਆ, (੧੨)-ਇੱਛਾ, (੧੩)-ਦੀਪਤੀ, (੧੪)-ਅਵਾਪਿਤ (੧੫)-ਆਲਿੰਗਨ (੧੬), ਹਿੰਸਾ (੧੭)-ਦਾਨ, (੧੮)-ਭਾਗ (੧੯) ਅਤੇ ਵਿਰਧੀ-ਪ੍ਰੰਤੂ ਇਹ, ਵੈਰਾਟ ਸਰੂਪ ਪ੍ਰਮਾਤਮਾ ਦਾ ਪ੍ਰਤੀਕ ਰੂਪ, ਊੜੇ ਵਰਗੀ ਸ਼ਕਲ ਦਾ, ਮੂਲ ਸਰੂਪ ਅੱਖਸ਼ਰ ਹੈ, ਇਸ ਤੋਂ ਵੀ, ਵੱਧ ਅਰਥ ਦੀ, ਸੰਭਾਵਨਾ ਵਾਲਾ ਹੈ, ਕਿਉਂਕਿ ਤੰਤ੍ਰ ਸ਼ਾਸ਼ਤ੍ਰ, ਅਤੇ ਉਪਨਿਸ਼ਧਾਂ ਵਿੱਚ, ਇਸਦੇ ਹੋਰ ਵੀ, ਅਨੇਕਾਂ ਅਰਥ ਮੰਨ ਕੇ, ਉਪਾਸ਼ਨਾ ਕਰਨੀ ਲਿਖੀ ਹੈ-ਇਸ ਲਈ, ਇਹ ਪਰਮ ਬੀਜ ਮੰਤ੍ਰ, ਸਰਬ ਦਾ ਮੂਲ ਅੱਖਰ, ਆਪਣੇ ਸ਼ੁੱਧ ਸਰੂਪ ਵਿੱਚ, ਲਿਖਿਆ ਜਾਣਾ ਹੀ, ਠੀਕ ਸੀ,—ਇਸੀ ਵਾਸਤੇ ਸਤਿਗੁਰੂ ਜੀ ਨੇ, ਬਾਣੀ ਦੇ ਪ੍ਰਾਰੰਭ ਵਿੱਚ, ਇਸ ਦੇ ਮੂਲ ਸਰੂਪ ਨੂੰ ਹੀ, ਲਿਖਿਆ ਹੈ, ਅੱਖਰਾਂ ਦੇ ਜੋੜ ਵਿੱਚ ਨਹੀਂ, ਕਿਉਂਕਿ ਉਹ ਸੰਪੂਰਨ ਜਗਤ ਦਾ, ਮੂਲ ਰੂਪ ਅਖੱਸ਼ਰ ਹੈ, ਅਤੇ ਬਹੁਤ ਭਾਵ ਰੂਪ, ਅਰਥਾਂ ਵਾਲਾ ਹੈ।

ਸਫੁਰਤੀ ਦੇ ਦੇਣ ਵਾਲੀ ਹੋਂਦ ਰੂਪ ਚੇਤਨ ਸੱਤਾ, ਸਭ ਦੇ ਵਿੱਚ ਅਧਾਰ ਰੂਪ ਹੋ ਕੇ, ਵਿਆਪਕ ਹੈ,-ਇਸ ਲਈ ਇਸ ਨੂੰ, ਅਮਾਤ੍ਰਾ ਕਹਿੰਦੇ ਹਨ-ਇਸ ਤਰ੍ਹਾਂ, ਇਨਾਂ ਚੌਹਾਂ ਮਾਤ੍ਰਾਂ ਦੇ, ਸਮੁੱਚੇ ਰੂਪ ਦਾ ਨਾਮ, ਓਅੰਕਾਰ ਹੈ।

**ਯਥਾ-** ਅਕਾਰ ਉਕਾਰ ਮਕਾਰ ਪੁਨ, ਅਰਧ ਬਿੰਦ ਪਹਿਚਾਨ॥ ਚਾਰੋ ਕੇ ਸਮੁਦਾਇ ਕੋ, ਓਅੰਕਾਰ ਤੂੰ ਜਾਨ॥ ਅਤੇ ਇਹ ਸਾਰਾ ਸੰਸਾਰ ਓਅੰਕਾਰ ਦੀਆਂ ਚਉਂਹਾ ਮਾਤ੍ਰਾ ਵਿੱਚ ਹੀ, ਓਤਿ ਪ੍ਰੋਤਿ ਹੋ ਕੇ ਮਿਲਿਆ ਹੋਇਆ ਹੈ, ਇਸ ਤਰ੍ਹਾਂ ਇਹ ਸੰਪੂਰਣ ਜਗਤ ਓਅੰਕਾਰ ਸਰੂਪ ਹੈ, ਅਤੇ ਓਅੰਕਾਰ ਅੱਖਰ, ਪਾਰਬ੍ਰਹਮ ਪ੍ਰਮੇਸ਼ੁਰ ਸਰੂਪ ਹੈ, ਇਸਦਾ ਤਾਤਪ੍ਰਜ (ਮਤਲਬ) ਇਹ ਹੈ, ਕਿ ਉਸ ਚੇਤਨ ਬ੍ਰਹਮ ਤੋਂ ਹੀ, "ਓਅੰ" ਧੁਨੀ ਦੁਆਰਾ, ਇਹ ਸੂਖਸ਼ਮ, ਅਸਥੂਲ ਜਗਤ (ਬ੍ਰਹਮੰਡ) ਪ੍ਰਗਟ ਹੋ ਕੇ, ਉਸ ਧੁਨੀ ਵਿੱਚ ਹੀ, ਇਸਥਤਿ ਹੋ ਰਿਹਾ ਹੈ, ਇਸ ਕਰਕੇ, ਜੋ ਕੁਝ ਦ੍ਰਿਸ਼, ਅਦ੍ਰਿਸ਼ ਹੈ, ਓਹੁ ਸਭ ਓਅੰਕਾਰ ਸਰੂਪ ਹੈ।

**ਯਥਾ—** ਓਮ ਇਤਏ-ਤਦ ਅੱਖਸ਼ਰ ਮਿਦਮ, ਤਸਯ ਉਪ-ਵਖਯਾਨਾਂ, ਭੂਤ ਭਵਦ ਭਵਿਸ਼ਦ ਇਤੀ॥
ਸਰਵਮ ਓਅੰਕਾਰ ਏਵ ਯੱਚਾਨ-ਯਤ, ਤ੍ਰਿਕਾਲਾਤੀਤੰ ਤੱਦਮ ਓਅੰਕਾਰ ਏਵ॥

[ਮਾਂਡੂਕ ਉਪਨਿਸ਼ਧ ਮੰਤ-੧]

**ਪਦ ਅਰਥ**-[ਇਤ] = ਇਸ ਪ੍ਰਕਾਰ [ਏਤਦ] = ਇਹ [ਸਰਵਾ] = ਸੰਪੂਰਨ, [ਤੱਸਯ] = ਉਸਦਾ ਹੀ [ਉਪ-ਵਖਯਾਨਮ] = ਵਿਆਖਿਆ, [ਭੂਤ] = ਭੂਤ ਕਾਲ, [ਭਵਦ] ਵਰਤਮਾਨ ਕਾਲ, [ਭਵਿਸ਼ਦ] = ਭਵਿੱਖਤ ਸਮਾ, ਜੋ ਅੱਗੇ ਨੂੰ ਹੋਣ ਵਾਲਾ ਹੋਵੇ, [ਇਤੀ] = ਇਹ [ਸਰਵਮ] = ਸਭ ਦਾ ਸਭ, [ਏਵ] = ਹੀ, [ਚ] = ਹੋਰ, ਤਥਾ [ਯਤ] = ਜੋ [ਅਨਯਤ] = ਦੂਸਰਾ ਹੋਰ ਕੁਝ [ਤਤ] = ਓਹੁ [ਅਪਿ] = ਭੀ।

**ਅਰਥ**-[ਓਮ] = ਓਅੰਕਾਰ, [ਇਤ] = ਇਸ ਪ੍ਰਕਾਰ ਦਾ, ਜੋ [ਏਤਦ] = ਇਹ [ਅਖੱਸ਼ਰ] = ਸ਼ਬਦ ਹੈ [ਇਦਮ] = ਇਹ [ਸਰਵਮ] = ਸੰਪੂਰਨ ਜਗਤ, [ਤੱਸਯ] = ਉਸ ਦੀ ਹੀ [ਉਪ=ਵਖਯਾਨ] = ਵਿਆਖਿਆ ਹੈ, ਅਰਥਾਤ-ਇਹ ਸਭ ਕੁਝ, ਜੋ ਦਿਖਾਈ ਦਿੰਦਾ ਹੈ, ਇਹ ਸਭ ਓਮ (ਓਅੰਕਾਰ) ਅੱਖਸ਼ਰ ਸਰੂਪ ਹੈ, ਅਤੇ [ਚ] = ਹੋਰ, ਜੋ ਕੁਝ [ਅਪਿ] = ਭੀ, [ਭੂਤ] = ਭੂਤਕਾਲ ਵਿੱਚ, ਸਥੂਲ ਸੂਖਸ਼ਮ ਜਗਤ, ਪਹਿਲੇ ਉਤਪੰਨ ਹੋ ਕੇ, ਜੋ ਲੀਨ ਹੋ ਚੁੱਕਿਆ ਹੈ [ਤਤ] = ਉਹ ਵੀ ਅਤੇ ਹੋਰ, ਜੋ ਇਸ ਸਮੇਂ [ਭਵਦ] = ਵਰਤਮਾਨ ਵਿੱਚ ਮੌਜੂਦ ਹੈ, ਇਹ ਵੀ, ਤਥਾ ਜੋ [ਭਵਿਸ਼ਦ] = ਭਵਿਸ਼ਤ ਸਮੇਂ ਵਿੱਚ ਉਤਪੰਨ ਹੋਵੇਗਾ, [ਇਤਿ] = (ਵਹ) ਉਹ ਵੀ [ਸਰਵਮ] = ਸਭ ਦਾ ਸਭ ਜਗਤ, ਓਅੰਕਾਰ ਸਰੂਪ [ਏਵ] = ਹੀ ਹੈ, ਅਤੇ [ਚ] = ਹੋਰ [ਯਤ] = ਜੋ [ਤ੍ਰਿਕਾਲਾਤੀਤੰ] = ਤਿੰਨਾਂ ਸਮਿਆਂ ਤੋਂ, ਬਾਹਰ ਵੀ, ਜੇ ਕੋਈ [ਅਨਯਤ] = ਭਿੰਨ (ਵੱਖ) ਵਸਤੂ ਹੈ, [ਤਤ] = ਓਹੁ [ਅਪਿ] = ਭੀ, ਓਅੰਕਾਰ ਸਰੂਪ [ਏਵ] = ਹੀ ਹੈ।

ਇਸ ਤਰਾਂ ਸਭ ਕੁਝ, ਓਅੰਕਾਰ ਸਰੂਪ ਹੀ ਹੈ, ਕਿਉਂਕਿ ਇੱਕ ਅਦੁੱਤੀ, ਬ੍ਰਹਮ ਪ੍ਰਮਾਤਮਾ ਨੇ, ਕੇਵਲ ਆਪਣੇ ਆਪ ਤੋਂ ਹੀ, ਇਸ ਸਾਰੇ, ਸੰਸਾਰ ਪ੍ਰਪੰਚ ਨੂੰ, ਉਤਪੰਨ ਕੀਤਾ ਹੈ, ਅਰਥਾਤ ਉਹੀ ਇੱਕ ਪ੍ਰਮੇਸ਼ੁਰ ਹੀ, ਜਗਤ ਦੀ ਸਿਰਜਨਾ (ਰਚਨਾ) ਵਿੱਚ, ਵਰਤੋਂ ਲਈ ਸਮੱਗ੍ਰੀ ਰੂਪ [ਉਪਾਦਾਨ ਕਾਰਨ] ਹੈ।

**ਯਥਾ—**ਏਕਸੁ ਤੇ ਸਭੁ ਦੂਜਾ ਹੂਆ॥ ਏਕੋ ਵਰਤੈ, ਅਵਰੁ ਨ ਬੀਆ॥
ਦੂਜੇ ਤੇ ਜੇ ਏਕੋ ਜਾਣੈ॥ ਗੁਰ ਕੈ ਸਬਦਿ, ਹਰਿ ਦਰਿ ਨੀਸਾਣੈ॥
ਸਤਿਗੁਰੁ ਭੇਟੇ ਤਾ ਏਕੋ ਪਾਏ॥ ਵਿਚਹੁ ਦੂਜਾ ਠਾਕਿ ਰਹਾਏ॥ [੮੪੨-ਬਿਲਾਵਲ ਮ:-੩]

ਇਸੀ ਵਾਸਤੇ ਪ੍ਰਮੇਸ਼ੁਰ ਨੂੰ, ਜਗਤ ਦਾ ਅਭਿੰਨ ਨਮਿਤ ਉਪਾਦਾਨ ਕਾਰਨ ਕਹਿੰਦੇ ਹਨ, ਕਿਉਂਕਿ ਉਸ ਨੇ ਕੇਵਲ ਆਪਣੇ ਆਪ ਤੋਂ ਹੀ, ਇਸ ਸਾਰੇ ਸੰਸਾਰ ਦੇ ਵਿਸਥਾਰ ਨੂੰ, ਰਚਿਆ ਹੈ, ਇਸ ਦੀ ਰਚਨਾ ਵਿੱਚ, ਕੋਈ ਵੀ ਸਮੱਗ੍ਰੀ, ਪਾਸਿਓਂ ਨਹੀਂ ਲਈ।

**ਯਥਾ—**ਆਪਨ ਖੇਲੁ ਆਪਿ ਵਰਤੀਜਾ॥ ਨਾਨਕ ਕਰਨੈਹਾਰੁ ਨ ਦੂਜਾ॥ [੨੯੧-ਗਉੜੀ ਸੁਖਮਨੀ ਮ: ੫]

ਅਤੇ ਓਅੰਕਾਰ ਦੀਆਂ, ਚਾਰੇ ਮਾਤ੍ਰਾਂ ਵਿੱਚ ਹੀ, ਜੋ ਕੁਝ ਦ੍ਰਿਸ਼ ਤੇ ਅਦ੍ਰਿਸ਼ ਹੈ, ਉਹ ਸਭ ਕੁਝ, ਇਨਾਂ ਵਿੱਚ ਹੀ, ਓਤਿ ਪ੍ਰੋਤਿ ਹੈ, ਕਿਉਂਕਿ ਇਸਦੀ, ਇੱਕ-ਇੱਕ ਮਾਤ੍ਰਾ, ਬਹੁਤ ਵਿਆਪਕ, ਅਰਥ ਰੱਖਦੀ ਹੈ।

(੧)-ਇਸ ਕਰਕੇ 'ਅਕਾਰ' ਮਾਤ੍ਰਾ ਵਿੱਚ, ਸਮੱਸ਼ਟੀ ਅਸਥੂਲ ਜਗਤ, ਅਤੇ ਇਸਦਾ ਅਧਿਸ਼ਠਾਤਾ (ਅਭਿਮਾਨੀ)

ਸਰਵ ਸ਼ਕਤੀਮਾਨ, ਵੈਰਾਟ ਪ੍ਰਮਾਤਮਾ, ਅਤੇ ਵਿਅਸ਼ਟੀ ਅਸਥੂਲ ਸਰੀਰ ਦੇ ਸਹਿਤ, ਵਿਸ਼੍ਵਨਾਮਾ ਜੀਵ ਆਦਿ, ਸਭ ਓਤਿ ਪ੍ਰੋਤਿ ਹਨ, ਅਰਥਾਤ ਓਅੰਕਾਰ ਦੀ "ਅਕਾਰ" ਧੁਨੀ ਤੋਂ ਹੀ, ਇਹ ਸਭ ਅਸਥੂਲ ਸਰੂਪ ਵਿੱਚ, ਪ੍ਰਗਟ ਹੋਏ ਹਨ।

(੨)-ਅਤੇ "ਉਕਾਰ" ਮਾਤ੍ਰਾ ਵਿੱਚ. ਸਮੱਸ਼ਟੀ ਸੂਖਸ਼ਮ ਜਗਤ, ਉਸਦਾ ਅਧਿਸ਼ਠਾਤਾ (ਅਭਿਮਾਨੀ) ਹਿਰਣ ਗਰਭ, ਤੇ ਵਿਅਸ਼ਟੀ ਸੂਖਸ਼ਮ ਸਰੀਰ ਦੇ ਸਹਿਤ, ਤੈਜਸ-ਨਾਮਾ ਜੀਵ, ਇਸ ਵਿੱਚ ਓਤਿ ਪ੍ਰੋਤਿ ਹਨ, ਅਰਥਾਤ ਓਅੰਕਾਰ ਦੀ "ਉਕਾਰ" ਧੁਨੀ ਨਾਲ ਹੀ, ਸੂਖਸ਼ਮ ਜਗਤ ਵਿੱਚ, ਹੱਲ-ਚੱਲ ਹੁੰਦੀ ਹੈ, ਅਤੇ ਸੂਖਸ਼ਮ ਜਗਤ, ਪ੍ਰਗਟ ਹੋਇਆ ਹੈ।

(੩)-ਅਤੇ "ਮਕਾਰ" ਮਾਤ੍ਰਾ ਵਿੱਚ, ਸਮੱਸ਼ਟੀ ਕਾਰਣ ਜਗਤ, ਉਸਦਾ ਅਭਿਮਾਨੀ (ਅਧਿਸ਼ਠਾਤਾ) ਈਸ਼੍ਵਰ (ਅੱਬਿਆਕ੍ਰਿਤ)-ਤੇ ਵਿਅਸ਼ਟੀ-ਕਾਰਣ ਸਰੀਹ ਦੇ ਸਹਿਤ, ਪ੍ਰਾਗਯ-ਨਾਮਾ ਜੀਵ, ਓਤਿ ਪ੍ਰੋਤਿ ਹਨ, ਅਰਥਾਤ ਓਅੰਕਾਰ ਦੀ, ਮਕਾਰ ਧੁਨੀ ਦੇ ਆਸ਼੍ਰਿਤ ਹੀ, ਅਨੰਦ ਆਦਿ ਦੀ ਅਨੁਭੂਤੀ ਹੁੰਦੀ ਹੈ, ਅਤੇ ਕਾਰਣ ਜਗਤ, ਇਸੀ ਤੋਂ ਪ੍ਰਗਟ ਹੋਇਆ ਹੈ-ਉਪਰ ਜੋ ਕੁਝ ਵੀ, ਕਿਹਾ ਗਿਆ ਹੈ-ਇਹ ਸਭ ਪ੍ਰਗਟ ਹੁੰਦੇ ਹਨ, ਉਤਪੰਨ ਨਹੀਂ, ਕਿਉਂਕਿ ਇਹ ਸਭ, ਬੀਜ ਰੂਪ ਨਾਲ, ਮਾਇਆ ਵਿੱਚ, ਪਹਿਲੇ ਹੀ, ਮੌਜੂਦ ਸਨ।

(੪) ਅਤੇ ਇਨਾਂ ਤਿੰਨਾਂ ਮਾਤ੍ਰਾਂ ਦਾ, ਆਸਰਾ ਰੂਪ ਚੇਤਨ ਬ੍ਰਹਮ, 'ਅਮਾਤ੍ਰ' ਸਰੂਪ, ਜੋ ਰੂਪ ਰੰਗ ਤੋਂ ਰਹਿਤ ਹੈ, ਉਹ ਇਨਾਂ ਸਭਨਾਂ ਵਿੱਚ, ਅਨੁਸੂਤ (ਵਿਆਪਕ) ਹੋ ਕੇ, ਪ੍ਰੀਪੂਰਣ ਹੋ ਰਿਹਾ ਹੈ, ਅਤੇ ਉਸ ਇੱਕ ਨੇ ਹੀ, ਓਅੰਕਾਰ ਹੋ ਕੇ, ਆਪਣੇ ਆਪ ਤੋਂ, ਸਾਰੇ ਸੰਸਾਰ ਨੂੰ ਰਚਿਆ ਹੈ—

ਯਥਾ— ਓਅੰਕ੍ਰਾਰਿ* ਸਭ ਸ੍ਰਿਸਟਿ ਉਪਾਈ, ਸਭੁ ਖੇਲੁ ਤਮਾਸਾ, ਤੇਰੀ ਵਡਿਆਈ॥
ਆਪੇ ਵੇਕ ਕਰੇ ਸਭਿ ਸਾਚਾ, ਆਪੇ ਭੰਨਿ ਘੜਾਇਦਾ॥ [੧੦੬੧-ਮਾਰੂ ਮ:-੩]

ਯਥਾ ਹੋਰ-ਪ੍ਰਭ ਦਇਆਲ ਬੇਅੰਤ, ਪੂਰਨ ਇਕੁ ਏਹੁ॥ ਸਭ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ॥
[੭੧੦-ਜੈਤਸਰੀ ਵਾਰ-ਪਉੜੀ-੨੦]

ਯਥਾ ਹੋਰ-ਏਕਹਿ ਤੇ ਸਗਲਾ ਬਿਸਥਾਰਾ॥ ਨਾਨਕ ਆਪਿ ਸਵਾਰਨਹਾਰਾ॥
[੨੫੧-ਗਉੜੀ ਬਾਵਨ ਅਖਰੀ- ਮ:-੫]

ਜਿਸ ਤਰਾਂ ਮਕੜੀ ਆਪਣੇ ਛੋਟੇ ਜਿਹੇ ਸਰੀਰ ਤੋਂ, ਅਨੇਕ ਵਿਸਥਾਰ ਰੂਪ ਜਾਲੇ ਨੂੰ, ਬਣਾ ਲੈਂਦੀ ਹੈ, ਅਤੇ ਉਸ ਜਾਲੇ ਦੀ ਰਚਨਾ ਵਿੱਚ, ਮਕੜੀ ਦਾ ਸਰੀਰ ਤਾਂ, ਜਾਲੇ ਦਾ ਰੂਪ ਹੋ ਕੇ, ਪਸਰਦਾ (ਫੈਲਦਾ) ਹੈ, ਅਤੇ ਉਸ ਦਾ ਜੀਵਾਤਮਾ, ਉਸ ਨੂੰ ਸੁਚੱਜੇ ਢੰਗ ਨਾਲ, ਫੈਲਾਉਂਦਾ ਹੈ।

ਉਸੀ ਤਰ੍ਹਾਂ ਜਗਤ ਰਚਨਾ ਵਿੱਚ, ਓਅੰਕਾਰ ਸਰੂਪ ਸਰਗੁਣ ਪ੍ਰਮਾਤਮਾ ਦਾ, ਤ੍ਰਿਗੁਣੀ ਮਾਇਆ ਰੂਪ ਸ਼ਕਤੀ ਵਾਲਾ ਹਿੱਸਾ ਤਾਂ, ਨਾਨਾ ਪ੍ਰਕਾਰ ਦੇ ਅਕਾਰ ਰੂਪ ਹੋ ਕੇ, ਹਰ ਜਗ੍ਹਾ ਪਸਰਿਆ (ਫੈਲਿਆ) ਹੋਇਆ ਹੈ, ਅਰਥਾਤ ਪ੍ਰਗਟ ਰੂਪ ਵਿੱਚ ਦਿਖਾਈ ਦਿੰਦਾ ਹੈ, ਅਤੇ ਉਸਦਾ, ਖੁਦ ਹੋਂਦ ਰੂਪ ਚੇਤਨ ਭਾਗ, ਇਸ ਸੰਸਾਰ ਪਸਾਰੇ ਨੂੰ, ਵਿਉਂਤ ਬੰਦੀ ਅਨੁਸਾਰ, ਠੀਕ ਤਰਾਂ, ਹਰ ਜਗ੍ਹਾ ਫੈਲਾਉਂਦਾ (ਪਸਾਰਦਾ) ਹੈ, ਯਾਨੇ ਸੰਸਾਰ ਦੀ ਰਚਨਾ ਨੂੰ, ਰੱਚਦਾ ਹੈ,

---

* ਓਅੰਕਾਰ ਦਾ, ਅਭਿਆਸ ਕਰਨ ਲਈ, ਸ਼ੁੱਧ ਸਰੂਪ ਦਾ ਵਰਣਨ-ਓਅੰਕਾਰ ਦੀ ਧੁਨੀ, ਧਿਆਨ ਦੀ ਪ੍ਰਪੱਕ (ਗਾੜੀ) ਅਵਸਥਾ ਵਿੱਚ, ਸੁਣੀ ਗਈ ਇੱਕ ਗੂੰਜ ਰੂਪ ਅਵਾਜ਼ ਹੈ-ਜਿਸਦਾ ਉਚਾਰਣ, ਮੁੱਖ ਤੋਂ ਸਹੀ ਰੂਪ ਵਿੱਚ ਕਰਨਾ ਅਸੰਭਵ ਹੈ ਪ੍ਰੰਤੂ ਗੌਣ ਰੂਪ ਵਿੱਚ ਜੋ ਇਸਦਾ, ਓਅੰ (ਓਮ) ਯਾ ਓਅੰਕਾਰ ਉਚਾਰਣ ਕੀਤਾ ਜਾਂਦਾ ਹੈ-ਇਸ ਦੀ ਬਣਤਰ, ਇਸ ਪ੍ਰਕਾਰ ਹੈ ਕਿ "ਅ" ਐੜਾ, ਅਤੇ "ੳ" ਊੜਾ ਮਿਲ ਕੇ "ਓ" ਬਣਦਾ ਹੈ, ਅਤੇ "ਮ" ਮਕਾਰ (ਮੰਮਾ) ਅੱਖਰ, ਬਿੰਦੀ ਜਾਂ ਟਿੱਪੀ " ˚ " ਉੱਪਰ ਲੱਗ ਗਿਆ ਹੈ-ਇਸ ਕਰਕੇ "ਓਅੰਕਾਰ" ਪਦ ਵਿੱਚ, ਅਸਲੀ ਸ਼ਬਦ, ਸਿਰਫ਼ "ਓ" ਯਾ "ਓਅੰ" ਹੈ ਅਤੇ "ਕਾਰ" ਪ੍ਰਤੇਯ ਹੈ, ਜੋ "ਓਅੰ" ਜਾਂ "ਓ" ਨੂੰ ਉਚਾਰਣ ਵਾਸਤੇ ਲਗਾਇਆ ਜਾਂਦਾ ਹੈ, ਜਿਸ ਤਰਾਂ ਪੰਜਾਬੀ ਵਿੱਚ "ਅ" ਐੜੇ ਨੂੰ, ਤੇ "ੳ" ਊੜੇ ਨੂੰ ਉਚਾਰਣ ਵਾਸਤੇ "ੜਾੜੇ" ਨਾਲ ਜੋੜ ਕੇ, "ਐੜਾ" "ਊੜਾ" ਉਚਾਰਦੇ ਹਨ, ਇਸੀ ਤਰ੍ਹਾਂ "ਓ" ਜਾਂ "ਓਅੰ" ਦੀ ਧੁਨੀ, ਰੂਪ ਸ਼ਬਦ ਨੂੰ ਉਚਾਰਣ ਵਾਸਤੇ, "ਕਾਰ" ਪਦ ਨੂੰ ਜੋੜ ਕੇ, ਕਿਹਾ (ਉਚਾਰਿਆ) ਜਾਂਦਾ ਹੈ, ਜਿਸ ਨਾਲ, ਇਸਦਾ ਅੱਖਰਾਂ ਵਿੱਚ, "ਓਅੰਕਾਰ" ਰੂਪ ਬਣਦਾ ਹੈ, ਇਸੀ ਕਰਕੇ, ਅੱਖਰਾਂ ਵਿੱਚ ਓਅੰਕਾਰ ਉਚਾਰਣ ਲਈ ਲਿਖਿਆ ਗਿਆ ਹੈ।

**ਯਥਾ—** ਓਅੰਕਾਰ ਆਕਾਰ ਕਰ, ਮੱਖੀ ਇੱਕ ਉਪਾਈ ਮਾਇਆ॥
ਤਿੰਨ ਲੋਅ ਚੌਂਦਾ ਭਵਨ, ਜਲ ਥਲ ਮਹੀਅਲ, ਛਲ ਕਰ ਛਾਇਆ॥
[ਭਾਈ ਗੁਰਦਾਸ-ਵਾਰ-੧੯-ਪਉੜੀ-੧੧]

**ਯਥਾ ਹੋਰ**-ਜਹ ਆਪਿ ਰਚਿਓ, ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ, ਕੀਨੋ ਬਿਸਥਾਰੁ॥
[੨੯੧-ਗਉੜੀ ਸੁਖਮਨੀ ਮ:-੫]

**ਯਥਾ—** ਰਜੁ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ॥
[੧੧੨੩ -ਰਾਗ ਕੇਦਾਰਾ ਬਾਣੀ ਕਬੀਰ ਜੀ]

ਇਸ ਮਾਇਆ ਰੂਪ ਸਮੱਗ੍ਰੀ ਨਾਲ ਹੀ, ਇਸ ਸਾਰੇ ਵਿਸਥਾਰ ਨੂੰ ਰਚਿਆ ਹੈ, ਇਸ ਤਰ੍ਹਾਂ, ਕੇਵਲ ਇੱਕ ਪ੍ਰਮਾਤਮਾ ਹੀ, (ਉਪਾਦਾਨ ਕਾਰਣ) = ਸਮੱਗ੍ਰੀ ਰੂਪ ਹੋ ਕੇ, ਸੰਸਾਰ ਦਾ ਪਸਾਰਾ ਰੂਪ ਹੈ, ਅਤੇ ਆਪ ਹੀ (ਨਿਮਿਤ-ਕਾਰਨ) = ਰਚਣਹਾਰਾ ਹੋ ਕੇ, ਇਸ ਨੂੰ ਪਸਾਰਨ ਵਾਲਾ (ਫੈਲਾਵਣ ਵਾਲਾ) ਹੈ।

**ਯਥਾ—** ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ॥
ਅਨਿਭ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ॥ [੨੯੬-ਥਿਤੀ ਗਉੜੀ ਮ:-੫]

**ਯਥਾ ਹੋਰ**-ਏਕ ਹੀ ਏਕ, ਅਨੇਕ ਹੋਇ ਬਿਸਥਰਿਓ॥ ਆਨ ਰੇ ਆਨ ਭਰ ਪੂਰਿ ਸੋਊ॥
[੧੨੯੩-ਮਲਾਰ ਬਾਣੀ, ਭਗਤ ਰਵਿਦਾਸ ਜੀ]

ਇਸ ਲਈ ਜੋ ਵੀ ਦਿਖਾਈ ਦਿੰਦਾ ਹੈ, ਇਹ ਸਭ ਓਅੰਕਾਰ (ਸ਼ਬਦ ਬ੍ਰਹਮ) ਦਾ ਹੀ, ਬਿਸਥਾਰ ਹੈ, ਉਸ ਤੋਂ ਵੱਖ, ਕੋਈ ਚੀਜ਼ ਨਹੀਂ, ਬਲਕਿ ਓਅੰਕਾਰ ਅੱਖਰ ਵਿੱਚ ਹੀ, ਸਭ ਕੁਝ ਓਤਿ ਪੋਤਿ ਹੈ।

**ਯਥਾ—** ਅਖਰ ਮਹਿ ਤ੍ਰਿਭਵਣ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥
ਅਖਰ ਸਾਸਤ੍ਰ ਸਿਮ੍ਰਿਤਿ ਪੁਰਾਨਾ॥ ਅਖਰ ਨਾਦ, ਕਥਨ ਵਖ੍ਹਾਨਾ॥
ਅਖਰ ਮੁਕਤਿ ਜੁਗਤਿ, ਭੈ ਭਰਮਾ॥ ਅਖਰ ਕਰਮ ਕਿਰਤਿ, ਸੁਚ ਧਰਮਾ॥
ਦ੍ਰਿਸਟਮਾਨ, ਅਖਰ ਹੈ ਜੇਤਾ॥ ਨਾਨਕ ਪਾਰਬ੍ਰਹਮ ਨਿਰਲੇਪਾ॥ [੨੬੧-ਗਉੜੀਬਾਵਨਅਖਰੀ-ਮ:-੫]

ਇਸ ਤਰ੍ਹਾਂ ਓਅੰਕਾਰ ਅੱਖਰ ਹੀ, ਸਭ ਵਿੱਚ ਵਿਆਪਤ ਹੋ ਰਿਹਾ ਹੈ, ਇਸ ਕਰਕੇ, ਸਭ ਕੁਝ ਓਅੰਕਾਰ ਹੈ, ਤੇ ਓਅੰਕਾਰ ਹੀ, ਸਭ ਕੁਝ ਹੈ।

ਯਥਾ-ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥ ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥
ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥ [੨੫੦-ਗਉੜੀ ਬਾਵਨ ਅਖਰੀ ਮ:-੫]

**ਅਰਥ**—ਹੇ ਗੁਰਮੁਖੋ ਪ੍ਰਮੇਸ਼ੁਰ ਨੇ, ਓਅੰਕਾਰ ਧੁਨੀ ਦੁਆਰਾ, ਇਸ ਸੰਸਾਰ ਪ੍ਰਪੰਚ ਦੇ ਅਕਾਰ ਨੂੰ, ਪ੍ਰਗਟ ਕੀਤਾ ਹੈ, ਅਤੇ ਉਸੀ ਨੇ, ਸਾਰੇ ਬ੍ਰਹਮੰਡ ਨੂੰ, ਓਅੰ ਧੁਨੀ ਦੇ ਸੂਤ ਵਿੱਚ ਪਰੋ ਕੇ ਇਸਥਿਤ ਕੀਤਾ ਹੋਇਆ ਹੈ, ਅਤੇ ਓਅੰ ਦੀਆਂ (ਭਿੰਨ-ਭਿੰਨ) = ਵੱਖ-ਵੱਖ ਮਾਤ੍ਰਾ ਅਨੁਸਾਰ, ਤਿੰਨ ਗੁਣਾਂ ਦਾ ਵਿਸਥਾਰ ਕਰਕੇ, ਜੋ ਪ੍ਰਪੰਚ ਰਚਿਆ ਹੈ, ਇਹ ਆਪਣੇ [ਨਿਰਗੁਣ] = ਸ਼ੁੱਧ ਸਰੂਪ ਤੋਂ, [ਸਰਗੁਣ] = ਓਅੰਕਾਰ (ਮਾਇਆ ਸਬਲ) ਦੇ ਸਰੂਪ ਨੂੰ ਪ੍ਰਗਟ ਕੀਤਾ ਹੈ ਅਰਥਾਤ— ਸਾਰਾ ਸੰਸਾਰ, ਪ੍ਰਮੇਸ਼ੁਰ ਦਾ ਆਪਣਾ ਹੀ ਸਰੂਪ ਹੈ, ਇਸੀ ਕਰਕੇ ਉਸਦਾ ਨਾਮ, ਵੈਰਾਟ ਭਗਵਾਨ ਹੈ, ਅਤੇ ਵੈਰਾਟ ਸਰੂਪ ਹੀ, ਓਅੰਕਾਰ ਹੈ, ਅਤੇ ਓਅੰਕਾਰ ਹੀ, ਸ਼ਬਦ ਬ੍ਰਹਮ ਹੈ, ਅਤੇ ਸਰਗੁਣ ਬ੍ਰਹਮ ਹੈ, ਅਤੇ ਓਅੰਕਾਰ ਦੀ "ਓਅੰ" ਧੁਨੀ, ਰਹਿੰਦੀ ਸ੍ਰਿਸ਼ਟੀ ਤੱਕ ਹੁੰਦੀ ਰਹਿੰਦੀ ਹੈ, ਕਿਉਂਕਿ ਇਹ ਨਾਮ ਰੂਪ ਸੰਸਾਰ, ਉਸ ਧੁਨੀ ਰੂਪ ਨਾਮ ਤੋਂ ਬਗੈਰ ਇਸਥਿਤ ਨਹੀਂ ਰਹਿ ਸਕਦਾ, ਕਾਰਨ ਇਹ, ਕਿ ਓਅੰਕਾਰ ਧੁਨੀ ਰੂਪ, ਅਵਿਅਕਤ (ਗੁਪਤ) ਨਾਮ ਦੇ ਦੁਆਰਾ ਹੀ, ਸੰਪੂਰਨ ਬ੍ਰਹਿਮੰਡ, ਉਤਪੰਨ ਹੁੰਦਾ ਹੈ, ਉਸੀ ਵਿੱਚ ਲੈ ਹੁੰਦਾ ਹੈ, ਅਤੇ ਉਸਦੀ ਦੇ ਆਸ਼੍ਰਿਤ ਹੀ, ਇਹ ਇਸਥਿਤ ਹੈ।

**ਯਥਾ—** ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥ [੨੮੪-ਗਉੜੀ ਸੁਖਮਨੀ ਮ: ੫]

ਕਿਉਂਕਿ ਓਅੰ ਦੀ 'ਆਕਾਰ' ਮਾਤ੍ਰਾ, ਸ੍ਰਿਸ਼ਟੀ ਦੀ ਉੱਤਪੱਤੀ ਦੀ, ਤੇ 'ਉਕਾਰ' ਇਸਥਿਤੀ ਦੀ, ਅਤੇ 'ਮਕਾਰ' ਲੈਤਾ

ਦੀ ਸੂਚਕ ਹੈ,-ਕਾਰਨ ਇਹ, ਕਿ ਓਅੰ ਦਾ ਉਚਾਰਨ, ਅਕਾਰ ਮਾਤ੍ਰਾ ਤੋਂ ਸ਼ੁਰੂ ਹੁੰਦਾ ਹੈ, ਤੇ ਉਕਾਰ ਵਿੱਚ ਇਸਥਿਤ, ਤੇ ਮਕਾਰ ਨਾਲ ਸੰਘਾਰ (ਖ਼ਤਮ) ਹੋ ਜਾਂਦਾ ਹੈ, ਇਸੀ ਕਰਕੇ, ਇਹ ਤਿੰਨੇ ਮਾਤ੍ਰਾ, ਉੱਤਪਤੀ, ਪਾਲਨਾ ਤੇ ਸੰਘਾਰ ਦੀਆਂ, ਸੂਚਕ ਹਨ।

ਅਤੇ ਓਅੰਕਾਰ ਧੁਨੀ, ਮਾਨਸਿਕ ਜਾਪ ਤੋਂ ਪਰੇ, ਧਿਆਨ ਦੀ ਗਾਢਿ ਅਵੱਸਥਾ ਵਿੱਚ ਸੁਣਾਈ ਦਿੰਦੀ ਹੈ, ਅਤੇ ਏਹੀ 'ਅਨਹਦ ਸ਼ਬਦ' ਦੀ, ਅੰਤਮ ਅਵਸੱਥਾ ਹੈ, ਅਤੇ ਏਹੀ 'ਅਜਪਾ ਜਾਪ' ਹੈ, ਕਿਉਂਕਿ ਇਸ ਨੂੰ ਧਿਆਨ ਨਾਲ ਸੁਨਣਾ ਹੀ, ਨਾਮ ਦਾ, 'ਅਜਪਾ ਜਾਪ' ਹੈ।

ਅਤੇ ਇਸ ਤੋਂ ਵੀ, ਜ਼ਿਆਦਾ ਧਿਆਨ ਦੀ ਗਾਢਿ ਅਵੱਸਥਾ ਵਿੱਚ, ਇਹ ਧੁਨੀ, ਉਰੇ ਹੀ ਰਹਿ ਜਾਂਦੀ ਹੈ, ਅਤੇ ਨਾਮ ਜਪਣ ਵਾਲਾ, ਸ਼ਬਦਾਤੀਤ, ਅੰਤਰ ਆਤਮੇ, ਵਿਆਪਕ ਬ੍ਰਹਮ ਵਿੱਚ, ਲਿਵ ਲੀਨ ਹੋ ਕੇ, ਅਫੁੱਰ ਸਮਾਧੀ ਵਿੱਚ, ਚਲਾ ਜਾਂਦਾ ਹੈ।

ਯਥਾ— ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥ ਏਕਾ ਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ॥

[੮੮੫-ਰਾਮ ਕਲੀ ਮ:-੫]

ਅਤੇ ਓਅੰਕਾਰ ਨਾਮ ਦੇ ਸਹਿਤ, ਜਿਤਨੇ ਵੀ, ਪ੍ਰਮਾਤਮਾ ਦੇ ਨਾਮ ਹਨ। ਇਹ ਸਾਰੇ, ਨਾਮ ਰੂਪ ਸੰਸਾਰ ਤੋਂ, ਸ਼ਬਦਾਤੀਤ ਬ੍ਰਹਮ ਤੱਕ, ਪੁਚਾਵਣ ਲਈ, ਪੁਲ ਰੂਪ ਹਨ, ਕਿਉਂਕਿ ਸਾਰੇ ਨਾਮ, ਓਅੰਕਾਰ ਦੀ ਧੁਨੀ ਤੋਂ, ਪੈਦਾ ਹੋਏ ਹਨ, ਇਸ ਕਰਕੇ, ਸਾਰੇ ਹੀ ਪ੍ਰਮਾਤਮਾ ਦੇ ਨਾਮ, ਜੀਵ ਨੂੰ, ਮੁਕਤਿ ਕਰਨ ਵਾਲੇ ਹਨ, ਅਤੇ ਓਅੰਕਾਰ ਸਰੂਪ ਹਨ, ਪ੍ਰੰਤੂ ਫੇਰ ਵੀ ਓਅੰਕਾਰ ਨਾਮ, ਸ੍ਰਿਸ਼ਟੀ ਦਾ ਆਦਿ ਰੂਪ ਹੋਣ ਕਰਕੇ, ਈਸ਼੍ਵਰ ਦੇ ਸਾਰੇ ਸਰਗੁਣ ਨਾਮਾਂ ਤੋਂ ਵਿਸ਼ੇਸ਼, ਅਤੇ ਵਿਆਪਕ ਅਰਥ ਵਾਲਾ ਹੈ।

ਅਤੇ ਹੋਰ ਨਾਮ, ਸੰਕੀਰਣ ਤੇ ਸੰਕੁਚਿਤ (ਥੋੜ੍ਹੇ) ਅਰਥ ਵਾਲੇ ਹਨ, ਇਸ ਕਰਕੇ ਇਸਦੀ ਮਹਾਨਤਾ ਜ਼ਿਆਦਾ ਹੈ, ਪਰ ਫੇਰ ਵੀ ਈਸ਼੍ਵਰ ਦਾ ਨਾਮ, ਫਲਦਾਈ ਓਹੀ ਹੋ ਸਕਦਾ ਹੈ, ਜਿਸਦੇ ਜਪਣ ਨਾਲ, ਆਪਣਾ ਸਰੀਰ, ਤੇ ਸੰਸਾਰ ਭੁੱਲ ਜਾਏ, ਅਤੇ ਈਸ਼੍ਵਰ ਦੇ ਸਰੂਪ ਵਿੱਚ, ਧਿਆਨ ਜੁੜ ਜਾਵੇ, ਓਹੀ ਨਾਮ, ਜੀਵਾਂ ਨੂੰ ਸੰਸਾਰ ਬੰਧਨ ਤੋਂ, ਮੁਕਤਿ ਕਰਨ ਵਾਲਾ ਹੈ।

ਅਤੇ ਓਅੰਕਾਰ ਦੀਆਂ, ਅਕਾਰ, ਉਕਾਰ ਤੇ ਮਕਾਰ ਆਦਿ, ਜੋ ਮਾਤ੍ਰਾਂ ਹਨ, ਇਨਾਂ ਦੇ ਜਾਪ ਦਾ, ਸੂਖਸ਼ਮ ਅਸਥੂਲ ਭੇਦ ਕਰਕੇ, ਫਲ ਵੀ ਵੱਖ-ਵੱਖ ਹੁੰਦਾ ਹੈ।

ਸੋ ਇਸ ਪ੍ਰਕਾਰ ਹੈ-ਜੋ ਓਅੰਕਾਰ ਦਾ, ਬੈਖਰੀ ਬਾਣੀ ਨਾਲ, ਧਿਆਨ ਪੂਰਬਕ ਜਾਪ ਕਰਨਾ ਹੈ, ਇਹ ਅਕਾਰ ਮਾਤ੍ਰਾ ਵਾਲੇ ਓਅੰਕਾਰ ਦੀ, ਉਪਾਸਨਾ ਹੈ, ਅਰਥਾਤ ਇਹ ਓਅੰਕਾਰ ਦੀ, ਪਹਿਲੀ ਮਾਤ੍ਰਾ, ਜੋ ਅਕਾਰ ਹੈ, ਉਸਦੀ ਉਪਾਸਨਾ ਹੈ। ਇਹ ਸਥੂਲ ਜਾਪ ਹੈ, ਇਸ ਕਰਕੇ, ਇਸ ਜਾਪ ਵਿੱਚ, ਧਿਆਨ ਜੁੜਨ ਨਾਲ, ਆਤਮਕ ਉੱਨਤੀ ਵਿੱਚ, ਸਾਰੇ ਅਸਥੂਲ ਵਿਘਨ, ਨਾਸ਼ ਹੋ ਜਾਂਦੇ ਹਨ।

ਅਤੇ ਓਅੰਕਾਰ ਦਾ, ਜੋ ਧਿਆਨਪੂਰਵਕ, ਮਾਨਸਿਕ ਜਾਪ ਕਰਨਾ ਹੈ, ਇਹ ਅਕਾਰ-ਉਕਾਰ ਨਾਮਕ, ਦੋ ਮਾਤ੍ਰਾ ਵਾਲੇ, ਓਅੰਕਾਰ ਦੀ ਉਪਾਸਨਾ ਹੈ। ਇਸ ਸੂਖਸ਼ਮ ਜਾਪ ਹੈ, ਇਸ ਕਰਕੇ, ਇਸ ਜਾਪ ਵਿੱਚ ਧਿਆਨ ਜੁੜਨ ਨਾਲ, ਆਤਮਕ ਉੱਨਤੀ ਵਿੱਚ, ਸਾਰੇ ਸੂਖਸ਼ਮ ਵਿਘਨ, ਨਾਸ਼ ਹੋ ਜਾਂਦੇ ਹਨ।

ਅਤੇ ਜਦੋਂ ਮਾਨਸਿਕ ਜਾਪ ਪ੍ਰਪੱਕ ਹੋ ਕੇ, ਕੇਵਲ ਧੁਨੀ ਰੂਪ ਰਹਿ ਜਾਂਦਾ ਹੈ, ਤਦ ਉਹ ਅਕਾਰ, ਉਕਾਰ, ਅਤੇ ਮਕਾਰ ਰੂਪ, ਤਿੰਨਾਂ ਮਾਤ੍ਰਾਂ ਵਾਲੇ, ਓਅੰਕਾਰ ਦੀ ਉਪਾਸਨਾ ਹੈ, ਇਹ ਸਤੋ ਗੁਣ ਪ੍ਰਧਾਨ, ਸੂਖਸ਼ਮ ਧਿਆਨ ਰੂਪ, ਜਾਪ ਹੈ। ਇਸ ਧੁਨੀ ਰੂਪ ਧਿਆਨ ਵਿੱਚ, ਤੰਨਮਯ (ਇਕ ਰਸ ਧਿਆਨ) ਹੋ ਜਾਣ ਨਾਲ, ਅਵੱਦਿਆ ਆਦਿਕ ਸਾਰੇ ਵਿਘਨ ਨਾਸ਼ ਹੋ ਜਾਂਦੇ ਹਨ।

ਅਤੇ ਜਦੋਂ ਧਿਆਨ ਦੀ, ਪ੍ਰਪੱਕ ਅਵੱਸਥਾ ਵਿੱਚ ਓਅੰ ਧੁਨੀ ਵੀ ਸੂਖਸ਼ਮ ਹੋ ਕੇ, ਸਮਾਪਤਿ ਹੋ ਜਾਂਦੀ ਹੈ, ਅਤੇ ਕੇਵਲ ਆਤਮਕ ਧਿਆਨ ਹੀ, ਰਹਿ ਜਾਂਦਾ ਹੈ, ਤਦ ਉਹ ਅਕਾਰ-ਉਕਾਰ-ਮਕਾਰ, ਤੇ ਚਉਥੀ ਮਾਤ੍ਰਾ, ਅਮਾਤ੍ਰਾ ਦੇ ਸਹਿਤ, ਪੂਰੇ ਓਅੰਕਾਰ ਦੀ, ਉਪਾਸਨਾ ਹੈ, ਅਤੇ ਇਹ ਧਿਆਨ ਵਿੱਚ, ਏਕਾਗ੍ਰਤਾ ਦੀ ਪ੍ਰਪੱਕ ਅਵੱਸਥਾ ਹੈ-ਇਸ

ਅਵੱਸਥਾ ਵਿੱਚ, ਬ੍ਰਿਤੀ ਕਾਰਨ-ਸਰੀਰ (ਅਵੀਂਦਿਆ) ਤੋਂ ਪਰੇ, ਸ਼ੁੱਧ ਆਤਮਾ ਵਿੱਚ ਅਤੇ ਕਾਰਨ ਜਗਤ (ਮਾਇਆ) ਤੋਂ ਪਰੇ, ਨਿਰਗੁਨ-ਪ੍ਰਮਾਤਮਾ ਦੇ, ਸ਼ੁੱਧ ਸਰੂਪ ਵਿੱਚ, ਲਿਵਲੀਨ ਹੋ ਕੇ, ਬ੍ਰਹਮ ਸਰੂਪ ਹੋ ਜਾਂਦੀ ਹੈ, ਅਤੇ ਜੀਵ ਸਦਾ ਲਈ, ਬੰਧਨਾਂ ਤੋਂ ਮੁਕਤਿ ਹੋ ਜਾਂਦਾ ਹੈ, ਕਿਉਂਕਿ ਓਅੰਕਾਰ[1] ਦਾ ਬੈਖਰੀ, ਅਤੇ ਮਾਨਸਿਕ ਜਾਪ, ਧਿਆਨ ਦੀ ਪ੍ਰਪੱਕ ਅਵਸਥਾ ਨੂੰ ਪੁਚਾ ਕੇ, ਪ੍ਰਮੇਸ਼ੁਰ ਦੀ ਪ੍ਰਾਪਤੀ ਦੁਆਰਾ, ਜੀਵ ਦਾ ਉਧਾਰ ਕਰ ਦਿੰਦਾ ਹੈ।

**ਯਥਾ—** ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥ [੯੩੦-ਦੱਖਣੀ ਓਅੰਕਾਰ ਮ:-੧]

**ਯਥਾ ਹੋਰ**-ਸੋ ਅਯਮਾਤਮ ਅਧ ਯਖਸ਼ਰਮ, ਓਅੰਕਾਰੋ ਅਧਿ ਮਾਤ੍ਰੰ,
ਪਾਦਾ ਮਾਤ੍ਰਾ, ਮਾਤ੍ਰਾਸ਼ਚ ਪਾਦਾ, ਅਕਾਰ ਉਕਾਰੋ ਮਕਾਰ ਇਤੀ ॥
ਅਮਾਤ੍ਰਸ਼ਚ ਚਤਰਥੋ ਪਾਦਾ, ਅਵਿਯਵ-ਹਾਰਾਯ:, ਪ੍ਰਪੰਚੋਪ ਸ਼ਮ: ਸ਼ਿਵੋ ਅਦ੍ਵੈਤ ॥
ਏਵਮੰ ਓਅੰਕਾਰ ਆਤਮੈਵ, ਸੰ-ਵਿਸ਼ਤਿ ਆਤਮਨਾ ਆਤਮਾਨਮ,
ਯਾ ਏਵੰ ਵੇਦ, ਯਾ ਏਵੰ ਵੇਦ ॥ [ਮਾਂਡੂਕ ਉਪਨਿਸ਼ਧ, ਮੰਤ੍ਰ-੮ ਅਤੇ ੧੨]

**ਪਦ ਅਰਥ**—[ਸ] = ਵਹ [ਅਯਮ] = ਯਹ ; [ਇਤਿ] = ਇਸ ਪ੍ਰਕਾਰ, ਵਹ [ਮਾਤ੍ਰਾਸ਼ਚ] = ਮਾਤ੍ਰਾਂਏ [ਅ-ਵਿਯਵ ਹਾਰਾਯ] = ਜਿਸ ਮੇਂ ਕੋਈ ਵਿਵਹਾਰ ਨ ਹੋ, [ਪ੍ਰਪੰਚੋਪਸਮ] = ਪ੍ਰਪੰਚ (ਸੰਸਾਰ) ਸੇ ਰਹਿਤ [ਸ਼ਿਵ] = ਕਲਿਆਣ [ਸੁਖ] ਸਰੂਪ [ਏਵਮ] = ਇਸ ਪ੍ਰਕਾਰ, [ਯ] = ਜੋ, [ਆਤਮੈਵ] = ਪ੍ਰਮਾਤਮਾ, [ਸੰਵਿਸ਼ਤੀ] = ਪ੍ਰਵੇਸ਼ ਕਰਨਾ, [ਆਤਮਨਾ] = ਆਤਮਾ, [ਆਤਮਾਨਮ] = ਪ੍ਰਮਾਤਮਾ।

**ਅਰਥ**—[ਸ] = ਵਹ [ਆਯਮਾਤਮ] = ਪ੍ਰਮਾਤਮਾ [ਅਧਿਮਾਤ੍ਰੰ] = ਮਾਤ੍ਰਾਂਓ ਵਾਲਾ, ਓਅੰਕਾਰ [ਅਧ-ਯਖਸ਼ਰਮ] = ਅੱਖਸ਼ਰ ਸਰੂਪ ਹੈ, ਕਿਉਂਕਿ ਪ੍ਰਮਾਤਮਾ ਕੇ, ਪਾਦ [ਸਥੂਲ ਜਗਤ, ਔਰ ਵੈਰਾਟ,-ਸੂਖਸ਼ਮ ਜਗਤ, ਔਰ ਹਿਰਣਗਰਭ,-ਕਾਰਣ ਜਗਤ ਔਰ ਈਸ਼ੁਰ,-ਤਥਾ ਨਿਸ਼ਕ੍ਰਿਅ ਅਚੱਲ ਸਰੂਪ-ਯਹ ਚਾਰ ਪਾਦ (ਚਰਨ)] ਹੀ ਓਅੰਕਾਰ ਕੀ ਮਾਤ੍ਰਾ ਹੈ—ਔਰ ਓਅੰਕਾਰ ਕੀ [ਮਾਤ੍ਰਾਸ਼ਚ] = ਮਾਤ੍ਰਾਂਏ ਹੀ, ਪ੍ਰਮਾਤਮਾ ਕੇ ਪਾਦ (ਚਰਨ) ਹੈ-ਔਰ ਓਅੰਕਾਰ ਕੀ [ਇਤਿ] = ਵਹ ਮਾਤ੍ਰਾਂਏ-ਅਕਾਰ-ਉਕਾਰ, ਤਥਾ ਮਕਾਰ ਹੈਂ-ਔਰ ਓਅੰਕਾਰ ਦੀ ਚਉਥੀ ਮਾਤ੍ਰਾ, ਮਾਤ੍ਰਾ ਰਹਿਤ [ਅਮਾਤ੍ਰਸ਼] = ਅਮਾਤ੍ਰਾ ਹੈ, ਜੋ ਕਿ ਪ੍ਰਮਾਤਮਾ ਕੇ [ਚਤੁਰਥੋ] = ਚਉਥੇ ਪਾਦ ਸੇ ਅਭਿੰਨ ਹੈ, ਅਰਥਾਤ ਬ੍ਰਹਮ ਸਰੂਪ ਹੈ, ਜਿਸਮੇ [ਅ-ਵਿਯਵ-ਹਾਰਾਯ:] = ਨ ਕੋਈ ਵਿਵਹਾਰ ਹੈ, [ਪ੍ਰਪੰਚੋਪ-ਸਮ] = ਨ ਕੋਈ ਪ੍ਰਪੰਚ (ਸੰਸਾਰ) ਹੈ, ਔਰ [ਸ਼ਿਵ] = ਕਲਿਆਣ (ਸੁੱਖ) ਸਰੂਪ ਹੈ, ਤਥਾ ਦ੍ਵੈਤ ਸੇ ਰਹਿਤ ਹੈ, [ਏਵਮ] = ਇਸ ਪ੍ਰਕਾਰ ਸੇ-ਯਹ ਓਅੰਕਾਰ ਅੱਖਸ਼ਰ [ਆਤਮੈਵ] = ਪ੍ਰਮਾਤਮਾ ਸਰੂਪ ਹੈ ਅਰਥਾਤ ਪਾਰਬ੍ਰਹਮ ਪ੍ਰਮਾਤਮਾ, ਓਅੰਕਾਰ ਮੇ ਅਭਿੰਨ ਹੋਣੇ ਕੇ ਕਾਰਨ, ਓਅੰਕਾਰ ਸਰੂਪ ਹੈ, [ਯ] = ਜੋ [ਏਵਮ] = ਇਸ ਪ੍ਰਕਾਰ, ਓਅੰਕਾਰ ਅੱਖਸ਼ਰ ਕੋ, ਮਨ ਬਾਣੀ ਸਰੀਰ ਸੇ, [ਵੇਦ] = ਜਾਣਤਾ ਹੈ, ਵਹ [ਆਤਮਨਾ] = ਆਤਮਾ ਸੇ [ਆਤਮਾਨਮ] = ਪ੍ਰਮਾਤਮਾ ਮੇ [ਸੰਵਿਸ਼ਤਿ] = ਪ੍ਰਵੇਸ਼ ਕਰ ਜਾਤਾ ਹੈ, ਅਰਥਾਤ-ਵਹ ਪਾਰਬ੍ਰਹਮ ਪ੍ਰਮਾਤਮਾ ਕਾ ਸਰੂਪ ਹੋ ਜਾਤਾ ਹੈ, ਔਰ ਮੁਕਤਿ ਹੋਕਰ, ਸੰਸਾਰ ਸੇ ਤਰ ਜਾਤਾ ਹੈ।

ਇਸਦਾ ਤਾਤਪ੍ਰਜ (ਮਤਲਬ) ਇਹ ਹੈ, ਕਿ ਓਅੰਕਾਰ ਦੀਆਂ, ਤਿੰਨ ਮਾਤ੍ਰਾ ਵਿੱਚ, ਤ੍ਰਿਗੁਣੀ ਜੋ ਸਾਰਾ ਪ੍ਰਪੰਚ ਹੈ, ਇਹ ਸਭ ਮਾਇਆ ਸਰੂਪ ਹੈ, ਅਤੇ ਚਉਥੀ ਮਾਤ੍ਰਾ (ਜੋ ਅਮਾਤ੍ਰਾ ਹੈ) ਉਹ ਅਫੁੱਰ ਚੇਤਨ ਬ੍ਰਹਮ ਦੀ, ਸੂਚਕ ਹੈ-ਇਸ ਪ੍ਰਕਾਰ, ਤ੍ਰਿਗੁਣੀ ਮਾਇਆ ਦੇ ਸੰਯੁਕਤ, ਜੋ ਚੇਤਨ ਬ੍ਰਹਮ ਹੈ, ਉਸੀ ਦਾ ਨਾਮ ਓਅੰਕਾਰ ਹੈ।

ਅਤੇ ਜੋ ਗੁਰਮੁਖ, ਇਸ ਓਅੰਕਾਰ ਨਾਮ ਨੂੰ, ਪ੍ਰੇਮ ਨਾਲ ਜਪਦਾ ਹੈ, ਉਹ ਕ੍ਰਮ ਵਾਰ, ਇਕਾਗ੍ਰਤਾ ਨੂੰ ਪ੍ਰਾਪਤ ਕਰਦਾ ਹੋਇਆ, ਤ੍ਰਿਗੁਣੀ ਮਾਇਆ ਨੂੰ, ਪਾਰ ਕਰਕੇ ਸ਼ੁੱਧ ਚੇਤਨ, ਪਾਰਬ੍ਰਹਮ ਪ੍ਰਮੇਸ਼ੁਰ ਵਿੱਚ, ਸਮਾ ਜਾਂਦਾ ਹੈ।

**ਯਥਾ—** ਰਜਗੁਣ ਤਮਗੁਣ ਸਤਗੁਣ ਕਹੀਐ, ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕੋ ਜੋ ਨਰੁ ਚੀਨੈ, ਤਿਨ ਹੀ ਪਰਮਪਦ ਪਾਇਆ ॥
[੧੧੨੩-ਰਾਗ ਕੇਦਾਰਾ ਬਾਣੀ ਭਗਤ ਕਬੀਰ ਜੀ]

---

੧-ਇਸੀ ਵਿਧੀ ਨਾਲ, ਕਿਸੀ ਵੀ ਨਾਮ ਦਾ, ਜਾਪ ਕੀਤਾ ਜਾਵੇ, ਤਾਂ ਉਹ ਵੀ, ਓਅੰਕਾਰ ਉਪਾਸਨਾ ਹੀ ਹੈ ਅਤੇ ਫਲ ਵੀ, ਇਸੀ ਪ੍ਰਕਾਰ ਦਾ ਮਿਲੇਗਾ।

ਅਤੇ ਫੇਰ ਜੀਵ ਦੇ ਉਪਾਸ-ਉਪਾਸ਼ਕਭਾਵ, ਅਤੇ ਸਭ ਉਪਾਧੀਆਂ ਸਮਾਪਤਿ ਹੋ ਜਾਂਦੀਆਂ ਹਨ, ਅਤੇ ਐਸੇ ਬ੍ਰਹਮ ਸਰੂਪ ਵਿੱਚ ਲੀਨ ਹੋ ਕੇ, ਬ੍ਰਹਮ ਸਰੂਪ ਹੀ ਹੋ ਜਾਂਦਾ ਹੈ, ਜਿਸ ਵਿੱਚ ਨ ਕੋਈ ਕ੍ਰਿਆ ਹੈ, ਨ ਭੈ ਹੈ, ਨ ਦ੍ਵੈਤ ਹੈ, ਨ ਮੌਤ ਹੈ ਕਿਉਂਕਿ ਓਹੁ ਪਰਮ ਸ਼ਾਂਤ ਤੇ ਟਿਕਾਅ ਵਾਲੀ ਅਨੰਦਮਈ ਅਵਸਥਾ ਹੈ।

ਯਥਾ- ਜਾਪ ਮਰੈ ਅਜਪਾ ਮਰੈ, ਅਨਹਦ ਭੀ ਮਰ ਜਾਇ॥ ਸੁਰਤਿ ਸਮਾਨੀ ਬ੍ਰਹਮ ਮਹਿ, ਤਾਕੋ ਕਾਲ ਨਾ ਖਾਇ॥

ਯਥਾ ਹੋਰ-ਭਲੋ ਭਇਓ ਹਰਿ ਬੀਸਰੋ, ਸਿਰ ਤੇ ਟਲੀ ਬਲਾਇ॥ ਜੈਸੇ ਥੇ ਤੈਸੇ ਭਏ, ਅਬ ਕਛੁ ਕਹਿਓ ਨ ਜਾਇ॥

(ਕਬੀਰ ਜੀ)

ਅਤੇ ਪ੍ਰਾਣੀ ਮਾਤ੍ਰ ਦਾ ਏਹੀ ਅੰਤਿਮ ਨਿਸ਼ਾਨਾ ਹੈ, ਜਿਸ ਨਾਲ ਜੀਵ ਨੂੰ ਹਰ ਪ੍ਰਕਾਰ ਦੀ ਤ੍ਰਿਪਤੀ ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਅਤੇ ਇਸਦੀ ਸਾਰੀ ਨੱਠ ਭੱਜ ਹਮੇਸ਼ਾ ਲਈ ਮੁੱਕ ਜਾਂਦੀ ਹੈ, ਤੇ ਜਨਮ-ਮਰਨ ਤੋਂ ਇਹ ਜੀਵ ਸਦਾ ਲਈ ਮੁਕਤਿ ਹੋ ਜਾਂਦਾ ਹੈ, ਐਹੋ ਜਿਹੇ ਮਹਾਨ ਪੁਰਸ਼ ਹੀ, ਸੰਸਾਰ ਵਿੱਚ ਉਤਮ ਤੇ ਧੰਨਤਾ ਦੇ ਯੋਗ ਹਨ।

ਯਥਾ- ਨਾਮੁ ਜਪਤ ਪਾਵਹਿ ਬਿਸ੍ਰਾਮੁ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ॥

[੨੮੨-ਗਉੜੀ ਸੁਖਮਨੀ ਮ:-੫]

ਇਸ ਲਈ ਗੁਰਮੁਖ ਲੋਗ ਹਮੇਸ਼ਾ ਹੀ ਓਅੰਕਾਰ ਨਾਮ ਦਾ ਜਾਪ, ਅਤੇ ਉਸਦੇ ਅਨੁਸਾਰ ਧਿਆਨ ਕਰਦੇ ਹਨ।

ਯਥਾ— ਗੁਰਮੁਖ! ਓਅੰਕਾਰ ਸ਼ਬਦ ਧਿਆਈਐ॥ ਗੁਰਮੁਖਿ ਸ਼ਬਦ ਵੀਚਾਰ, ਸ਼ਬਦ ਲਿਵ ਲਾਈਐ।

[ਭਾਈ ਗੁਰਦਾਸ ਜੀ-ਵਾਰ-੧੯-ਪਉੜੀ-੧੬]

ਅਤੇ ਇਹ ਪਰਮ ਪਵਿਤ੍ਰ ਓਅੰਕਾਰ ਨਾਮ, ਜਿਸਦੀ ਉਪਾਸਨਾ ਨਾਲ, ਜੀਵ ਬ੍ਰਹਮ ਸਰੂਪ ਹੋ ਜਾਂਦਾ ਹੈ-ਇਹ ਜਿਸਦੀ ਇੱਛਾ ਰੂਪ ਕ੍ਰਿਆ ਤੋਂ, "ਓਅੰ" ਧੁਨੀ ਦੇ ਰੂਪ ਵਿੱਚ, ਪ੍ਰਗਟ ਹੋਇਆ ਹੈ, ਉਸਦਾ ਨਾਮ ਸਰਗੁਣ-ਬ੍ਰਹਮ ਹੈ, ਕਿਉਂਕਿ ਓਅੰ ਧੁਨੀ ਵਾਲੀ ਅਵੱਸਥਾ, ਤ੍ਰਿਗੁਣੀ ਮਾਇਆ ਰੂਪ ਸ਼ਕਤੀ ਨੂੰ, ਵਰਤੋਂ ਵਿੱਚ ਲਿਆਉਣ ਦੀ ਸੂਚਕ ਹੈ-ਕਾਰਣ ਇਹ, ਕਿ ਇੱਕ ਤੋਂ ਅਨੇਕ ਹੋਣ ਦੀ, ਉਸ ਨੇ ਇੱਛਾ ਕੀਤੀ, ਏਹੀ ਮਾਇਆ ਸ਼ਕਤੀ ਦੀ, ਵਰਤੋਂ ਕਰਨਾ ਹੈ।

ਯਥਾ— ਇਕ ਕਵਾਉ ਪਸਾਉ ਕਰ, ਕੁਦਰਤਿ ਅੰਦਰ ਕੀਆ ਪਸਾਰਾ॥
ਪੰਜ ਤਤ ਪਰਵਾਣ ਕਰ, ਚਹੁ ਖਾਣੀ ਵਿੱਚ ਸਭ ਵਰਤਾਰਾ॥

[ਭਾਈ ਗੁਰਦਾਸ ਜੀ-ਵਾਰ-੮-ਪਉੜੀ-੧]

ਅਤੇ ਇਸ ਵਰਤੋਂ ਕਰਨ ਵਾਲੇ ਸ਼ਕਤੀ-ਸੰਜੁਗਤ, ਪ੍ਰਮਾਤਮਾ ਦਾ ਨਾਮ ਹੀ, ਸਰਗੁਣ*-ਬ੍ਰਹਮ ਹੈ, ਉਸੀ ਨੂੰ ਮਾਇਆ ਵਿਸ਼ਿਸ਼ਟ, ਮਾਇਆ-ਸਬਲ, ਅਤੇ ਸ਼ਕਤੀ-ਸਬਲ ਕਹਿੰਦੇ ਹਨ।

---

{ * ਸਰਗੁਣ ਤੇ ਨਿਰਗੁਣ ਬ੍ਰਹਮ ਬਾਰੇ ਵਿਚਾਰ }

ਨਿਰਗੁਣ ਤੇ ਸਰਗੁਣ ਦੇ ਭੇਦ ਕਰਕੇ ਕੋਈ ਵੱਖ-ਵੱਖ, ਦੋ ਸਰੂਪ ਨਹੀਂ ਹਨ, ਬਲਕਿ ਇੱਕ ਦੇ ਹੀ ਦੋ ਪਹਿਲੂ, ਤੇ ਅਵੱਸਥਾ ਹੋਣ ਕਰਕੇ, ਉਸ ਇੱਕ ਦੇ ਹੀ, ਦੋ ਨਾਮ ਥਾਪੇ (ਮਿਥੇ) ਗਏ ਹਨ,

ਯਥਾ— ਆਪੇ ਸੁਰਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥
ਸਰਗੁਣ ਨਿਰਗੁਣ ਥਾਪੈ ਨਾਉ॥ ਦੁਹ ਮਿਲਿ ਏਕੈ, ਕੀਨੋ ਠਾਉ॥ [੩੮੭-ਆਸਾ ਮ:-੫]

ਅਰਥ-ਪ੍ਰਮਾਤਮਾ ਦੇ ਜੋ ਇਹ ਦੋ ਨਾਮ, ਨਿਰਗੁਣ ਤੇ ਸਰਗੁਣ (ਥਾਪੈ) = ਮਿੱਥੇ ਗਏ ਹਨ, ਇਹ ਦੋਵੇਂ ਹੀ, ਇੱਕੋ ਸੁਰ ਵਿੱਚ ਮਿਲ ਕੇ, ਇੱਕੋ ਪ੍ਰਮਾਤਮਾ ਦੇ [ਠਾਉ] = ਅਸਥਾਨ ਨੂੰ ਦੱਸਦੇ ਹਨ ਅਰਥਾਤ-ਇਹ ਦੋਵੇਂ ਨਾਮ ਇੱਕੋ ਪ੍ਰਮਾਤਮਾ ਦੇ ਬੋਧਕ ਹਨ।

ਯਥਾ— ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥ ਏਕਹਿ ਏਕ ਬਖਾਨਨੋ, ਨਾਨਕ ਏਕ ਅਨੇਕ॥

[੨੫੦-ਗਉੜੀ ਬਾਵਨ ਅਖਰੀ ਮ:-੫]

ਅਸਲ ਵਿੱਚ, ਮਾਇਆ ਸ਼ਕਤੀ ਦੀ ਵਰਤੋਂ ਕਰਨ ਵਾਲੇ, ਪ੍ਰਮਾਤਮਾ ਦੇ ਸਰੂਪ ਦਾ ਨਾਮ, ਸਰਗੁਣ ਬ੍ਰਹਮ ਹੈ, ਅਤੇ ਮਾਇਆ ਦੀ ਦ੍ਰਿਸ਼ਟੀ ਨੂੰ ਛੱਡ ਕੇ, ਉਸਦੇ ਕੇਵਲ ਅਚੱਲ ਸਰੂਪ ਦਾ ਨਾਮ-ਨਿਰਗੁਣ-ਬ੍ਰਹਮ ਹੈ, ਇਸ ਤਰ੍ਹਾਂ ਸ਼ਕਤੀ ਸਹਿਤ,

ਬਾਕੀ ਅਗਲੇ ਸਫੇ ਤੇ ਦੇਖੋ ⇒

ਯਥਾ— ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥

ਆਪੇ ਸਿਵ ਵਰਤਾਈਅਨੁ ਅੰਤਰਿ, ਆਪੇ ਸੀਤਲ ਠਾਰੁ ਗੜਾ। [੧੦੭੨-ਮਾਰੂ ਸੋਲਹੇ ਮ:-੫]

ਇਸ ਤਰ੍ਹਾਂ, ਅਚਿੰਤ-ਸ਼ਕਤੀ ਸਰੂਪ, ਸਰਗੁਣ ਬ੍ਰਹਮ ਦਾ ਨਾਮ ਹੀ, ਓਅੰਕਾਰ ਹੈ ਅਤੇ ਓਹੀ ਜੀਵਾਂ ਨੂੰ, ਆਪੋ ਆਪਣੇ ਕਰਮਾਂ ਅਨੁਸਾਰ, ਕਰਮ ਫਲ ਦੇਣ ਲਈ, ਆਪਣੀ ਸ਼ਕਤੀ ਦੁਆਰਾ "ਓਅੰ" ਧੁਨੀ ਤੋਂ, ਸੰਸਾਰ ਨੂੰ ਪ੍ਰਗਟ ਕਰਦਾ ਹੈ।

ਯਥਾ— ਪ੍ਰਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸ਼ਟਿ ਉਪਾਰਾ॥[ਬਚਿਤ੍ਰ ਨਾਟਕ, ਛੰਦ ਨੰ:-੧੦]

ਯਥਾ ਹੋਰ-ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥

ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥ [੯੨੯-ਦਖਣੀ ਓਅੰਕਾਰ ਮ:-੧]

ਯਥਾ ਹੋਰ-ਇਕ ਕਵਾਉ ਪਸਾਉ ਕਰਿ, ਓਅੰਕਾਰ ਸੁਣਾਇਆ॥ ਓਅੰਕਾਰ ਅਕਾਰ ਲਖ ਬ੍ਰਹਮੰਡ ਬਣਾਇਆ॥

ਪੰਜ ਤੱਤ ਉੱਤਪਤਿ ਲਖ, ਤ੍ਰੈ ਲੋਅ ਸੁਹਾਯਾ॥ ਜਲ ਥਲ ਗਿਰ ਤਰਵਰ ਸੁਫਲ, ਦਰੀਆਉ ਚਲਾਇਆ॥

[ਭਾਈ ਗੁਰਦਾਸ ਜੀ ਵਾਰ-੧੩ ਪਉੜੀ-੧੧]

ਇਸ ਪ੍ਰਕਾਰ, ਪ੍ਰਲੈ ਤੋਂ ਬਾਅਦ, ਸੰਸਾਰ ਦਾ ਪ੍ਰਵਾਹ, ਫੇਰ ਚੱਲ ਪਿਆ, ਇਸਲਈ, ਸੰਸਾਰ ਦਾ, ਕਦੇ ਵੀ ਖਾਤਮਾ (ਅੰਤੀਅੰਤਾਭਾਵ) ਨਾਸ਼ ਨਹੀਂ ਹੁੰਦਾ, ਅਤੇ ਜੀਵ ਇਸ ਵਿੱਚ ਸ਼ੁਭ-ਅਸ਼ੁੱਭ ਕਰਮਾਂ ਦੇ ਅਨੁਸਾਰ, ਦੁੱਖ-ਸੁੱਖ ਰੂਪ ਫਲ ਨੂੰ, ਭੋਗਦਾ ਹੋਇਆ, ਖੂਹ ਦੀਆਂ ਟਿੰਡਾਂ ਵਾਂਗ, ਹਮੇਸ਼ਾ ਭਉਂਦਾ ਰਹਿੰਦਾ ਹੈ, ਇਸੀ ਕਰਕੇ, ਇਸਨੂੰ ਆਵਾਗਮਨ ਦਾ ਚੱਕਰ, ਕਹਿੰਦੇ ਹਨ।

ਯਥਾ— ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ ਹੋਰ ਫੇਰ ਭਰੀਅਤ ਹੈ॥

ਤੈਸੋ ਹੀ ਇਹੁ ਖੇਲੁ ਖਸਮ ਕਾ, ਜਿਉ ਉਸ ਕੀ ਵਡਿਆਈ॥ [੧੩੨੯-ਪ੍ਰਭਾਤੀ ਮ:-੧]

---

ਪਿਛਲੇ ਸਫੇ ਦੀ ਬਾਕੀ ⇒

ਸਮੁੱਚੇ ਸਰੂਪ ਨੂੰ, ਸਰਗੁਣ, ਤੇ ਕੇਵਲ ਚੇਤਨ ਭਾਗ ਨੂੰ, ਨਿਰਗੁਣ ਕਿਹਾ ਹੈ।

ਜਿਸ ਤਰ੍ਹਾਂ, ਕਿਸੀ ਸਰੋਵਰ ਦੇ ਉੱਪਰਲੀ ਤਹਿ ਵਾਲੇ, ਪਾਣੀ ਵਿੱਚ, ਹਵਾ ਕਰਕੇ ਅਨੇਕ ਪ੍ਰਕਾਰ ਦੇ, ਤਰੰਗ ਉੱਠਦੇ ਰਹਿੰਦੇ ਹਨ-ਉਹ ਉਸਦਾ ਹੱਲ-ਚੱਲ ਵਾਲਾ ਸਰੂਪ ਹੈ, ਪ੍ਰੰਤੂ ਉਸਦੇ ਤਲੀ ਵਾਲੇ ਪਾਣੀ ਵਿੱਚ, ਕਿਸੀ ਤਰ੍ਹਾਂ ਦੀ ਵੀ ਹੱਲ-ਚੱਲ ਨਹੀਂ ਹੁੰਦੀ,-ਉਹ ਉਸਦਾ ਅਚੱਲ ਸਰੂਪ ਹੈ।

ਇਸੀ ਤਰ੍ਹਾਂ, ਜਦ ਆਪਣੀ ਮਾਇਆ ਰੂਪ, ਸ਼ਕਤੀ ਦੀ ਵਰਤੋਂ ਕਰਕੇ ਅਨੇਕ ਤਰ੍ਹਾਂ ਦੇ, ਸੰਸਾਰ ਦੇ ਅਕਾਰ ਨੂੰ, ਰਚ ਕੇ ਅਨੇਕ ਰੂਪ ਨੂੰ ਧਾਰਦਾ ਹੈ, ਉਸੀ ਨੂੰ ਸਰਗੁਣ-ਬ੍ਰਹਮ ਕਹਿੰਦੇ ਹਨ, ਅਤੇ ਜੋ ਉਸਦਾ ਤਲੀਵਾਲਾ ਚੇਤਨ ਅਚੱਲ [ਪ੍ਰਤੱਯਕ] = ਆਂਤ੍ਰਿਕ ਸਰੂਪ ਹੈ, ਉਸ ਨੂੰ ਨਿਰਗੁਣ ਬ੍ਰਹਮ ਕਿਹਾ ਜਾਂਦਾ ਹੈ।

ਅਤੇ ਜੋ ਸਰਗੁਣ ਬ੍ਰਹਮ ਨੂੰ ਤੇ ਨਿਰਗੁਣ-ਬ੍ਰਹਮ ਨੂੰ ਇੱਕ ਰੂਪ ਕਰਕੇ ਜਾਣਦਾ ਹੈ, ਕਿ ਨਿਰਗੁਣ ਬ੍ਰਹਮ ਹੀ ਸਰਗੁਣ ਬ੍ਰਹਮ ਹੈ, ਅਤੇ ਸਰਗੁਣ ਹੀ, ਨਿਰਗੁਣ ਸਰੂਪ ਹੈ-ਸਿਰਫ਼ ਇੱਕ ਦੇ ਹੀ, ਦੋ ਨਾਮ ਮਿੱਥੇ ਹੋਏ ਹਨ, ਅਤੇ ਉਸਦੇ ਨਾਮ ਨੂੰ ਜਪਦਿਆਂ ਹੋਇਆ, ਨਾਮ ਵਿੱਚ ਹੀ ਲਿਵ ਲੀਨ ਹੋ ਕੇ ਰਹਿੰਦਾ ਹੈ। ਓਹੀ ਤੱਤ੍ਵ ਵਸਤੂ ਦੀ ਪਛਾਣ ਨੂੰ ਕਰ ਸਕਦਾ ਹੈ, ਅਤੇ ਉਹੀ ਸਹੀ ਰੂਪ ਵਿੱਚ, ਗਿਆਨਵਾਨ (ਬ੍ਰਹਮ ਗਿਆਨੀ) ਤੇ ਪੰਡਿਤ ਹੈ।

ਯਥਾ— ਨਿਰਗੁਣੁ ਸਰਗੁਣੁ ਆਪੇ ਸੋਈ॥ ਤਤੁ ਪਛਾਣੈ ਸੋ ਪੰਡਿਤ ਹੋਈ॥

ਆਪਿ ਤਰੈ, ਸਗਲੇ ਕੁਲ ਤਾਰੈ, ਹਰਿ ਨਾਮੁ ਮੰਨਿ ਵਸਾਵਣਿਆ॥ [੧੨੮-ਮਾਝ ਮ:-੩]

ਅਤੇ ਸਾਰੇ ਅਵਤਾਰ ਵੀ, ਸਰਗੁਣ-ਬ੍ਰਹਮ ਦੇ, ਅੰਤਰ-ਗਤ ਹੀ ਹਨ, ਕਿਉਂਕਿ ਆਪਣੇ ਭਗਤਾਂ ਦੀ ਸਹਾਇਤਾ ਲਈ ਸਰਗੁਣ ਬ੍ਰਹਮ ਹੀ, ਅਵਤਾਰ ਰੂਪ ਹੋ ਕੇ, ਇਸ ਸੰਸਾਰ ਵਿੱਚ ਪ੍ਰਗਟ ਹੁੰਦਾ ਹੈ-ਦਸ ਗੁਰੂ ਜੀ ਵੀ, ਸਰਗੁਣ ਬ੍ਰਹਮ ਦੇ ਹੀ, ਅਵਤਾਰ ਹਨ।

ਯਥਾ— ਜਬ ਜਬ ਹੋਤ ਅਰਿਸਟ ਅਪਾਰਾ॥ ਤਬ ਤਬ ਧਰਤ, ਪ੍ਰਜਾ ਅਵਤਾਰਾ॥ [ਚੌਪਈ-ਪਉੜੀ - ੧੩]

ਅਤੇ ਇਸ ਵਿੱਚੋਂ, ਇਹ ਜੀਵ, ਆਪਣੇ ਆਪ ਸਹਿਜ ਸੁਭਾਵ ਨਾਲ, ਕਦੇ ਵੀ ਛੁਟ ਨਹੀਂ ਸਕਦੇ, ਕਿਉਂਕਿ ਆਸ਼ਾ ਤ੍ਰਿਸ਼ਨਾ ਅਤੇ ਸੂਖਸ਼ਮ ਵਾਸ਼ਨਾਵਾਂ, ਤੇ ਸੰਸਕਾਰ, ਹਮੇਸ਼ਾ ਇਸ ਜੀਵ ਨੂੰ, ਆਵਾਗਮਨ ਰੂਪ ਸੰਸਾਰ ਚੱਕਰ ਨਾਲ, ਬੰਨ੍ਹ ਕੇ ਰੱਖਦੇ ਹਨ॥

ਯਥਾ-ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ॥ ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ॥

[੬੧-ਸਿਰੀ ਰਾਗ ਮ:-੧]

ਇਸ ਲਈ ਇਹ ਜੀਵ, ਜਦ ਤੱਕ ਰਚਣਹਾਰ ਦਾ, ਨਾਮ ਜਪ ਕੇ, ਵਾਸ਼ਨਾ ਆਦਿ, ਸੂਖਸ਼ਮ ਤਾਰਾਂ ਨੂੰ, ਨਾਸ਼ ਨਹੀਂ ਕਰ ਲੈਂਦਾ, ਤਦ ਤੱਕ, ਉਹ ਜੰਮਦਾ-ਮਰਦਾ ਰਹੇਗਾ, ਅਤੇ ਇਸਦਾ ਛੁਟਕਾਰਾ, ਨਹੀਂ ਹੋ ਸਕਦਾ-ਭਾਵੇਂ ਕ੍ਰੋੜਾਂ ਵਾਰ, ਉੱਤਪੱਤੀ ਪ੍ਰਲੈ, ਹੁੰਦੀਆਂ ਰਹਿਣ-ਪ੍ਰਲੈ ਵੇਲੇ ਸੂਖਸ਼ਮ ਭਾਵ ਨੂੰ, ਪ੍ਰਾਪਤ ਹੋ ਜਾਵੇਗਾ, ਅਤੇ ਸ੍ਰਿਸ਼ਟੀ ਕਾਲ ਵਿੱਚ, ਜਨਮ ਆਦਿ ਲੈ ਕੇ, ਕਰਮਾਂ ਅਨੁਸਾਰ ਦੁੱਖ-ਸੁੱਖ ਨੂੰ ਭੋਗਦਾ ਰਹੇਗਾ-ਇਸ ਕਰਕੇ, ਆਸ਼ਾ ਤ੍ਰਿਸ਼ਨਾ, ਅਤੇ ਵਾਸ਼ਨਾ ਹੀ, ਜੀਵ ਦੇ ਬੰਧਨ ਰੂਪ ਹਨ।

ਇਨ੍ਹਾਂ ਦੇ ਪ੍ਰਭਾਵ ਵਿੱਚ ਹੀ, ਜੀਵ ਅਨੇਕ ਪ੍ਰਕਾਰ ਦੇ, ਬੰਧਨ ਰੂਪ ਕਰਮਾਂ ਨੂੰ ਕਰਦਾ ਹੈ, ਅਤੇ ਇਹ ਵਾਸ਼ਨਾਵਾਂ ਹੀ, ਸੰਸਾਰ ਚੱਕਰ ਵਿੱਚ, ਜੀਵਾਂ ਨੂੰ ਘੁਮਾਉਂਦੀਆਂ ਹਨ, ਕਿਉਂਕਿ ਜੀਵ, ਆਸ਼ਾ ਤੇ ਵਾਸ਼ਨਾ ਆਦਿ ਵਿੱਚ ਬੱਝ ਕੇ ਹੀ, ਜਨਮ ਆਦਿ ਲੈਂਦਾ ਹੈ।

ਯਥਾ— ਸਾਢੇ ਤ੍ਰੈਮਣ ਦੇਹੁਰੀ, ਚਲੈ ਪਾਣੀ ਅੰਨਿ॥ ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ[1] ਬੰਨਿ॥

[੧੩੮੩-ਸਲੋਕ ਸੇਖ ਫਰੀਦ ਕੇ ਨੰ.—੧੦੦]

ਅਤੇ ਸੂਖਸ਼ਮ ਸਰੀਰ, ਜੋ ਸੂਖਸ਼ਮ ਤੱਤਾਂ ਦਾ ਇੱਕਠ ਰੂਪ ਕਾਰਜ ਹੈ, ਅਰਥਾਤ ਜੋ ਪੰਜਾਂ ਤੱਤਾਂ ਦੇ, ਰਜੋ ਅਤੇ ਸਤੋ ਗੁਣ ਹਿੱਸੇ ਤੋਂ ਬਣਿਆ ਹੋਇਆ ਹੈ, ਇਹ ਜਦ ਤੱਕ, ਵਾਸ਼ਨਾ, ਤੇ ਹਉਮੈ ਆਦਿ ਕਰਕੇ, ਬੱਝਾ ਰਹਿੰਦਾ ਹੈ, ਤਦ ਤੱਕ ਕੋਈ ਵੀ, ਮੁਕਤਿ ਨਹੀਂ ਹੋ ਸਕਦਾ, ਨਾਮ ਜਪ ਕੇ, ਵਾਸ਼ਨਾ ਦੇ ਨਾਸ਼ ਹੋਣ ਨਾਲ ਹੀ, ਜਨਮ-ਮਰਨ ਤੋਂ ਮੁਕਤੀ, ਹੋ ਸਕਦੀ ਹੈ-ਇਸ ਤੋਂ ਬਗੈਰ, ਕੋਈ ਵੀ, ਜਨਮ-ਮਰਨ ਤੋਂ, ਛੁੱਟ ਨਹੀਂ ਸਕਦਾ।

ਯਥਾ— ਕਹੁ ਨਾਨਕ ਇਹ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥[੧੮੮-ਗਉੜੀ ਮ:-੫]

ਇਸੀ ਵਾਸਤੇ, ਗੁਰਮੁਖਿ ਪਿਆਰੇ ਸੰਤ ਭਗਤ [ਓਅੰਕਾਰ] = ਪ੍ਰਮਾਤਮਾ ਦੇ ਨਾਮ ਨੂੰ, ਹਮੇਸ਼ਾ ਲਿਵ ਲਗਾ ਕੇ ਜਪਦੇ ਹਨ, ਜਿਸ ਨਾਲ ਆਸ਼ਾ, ਤ੍ਰਿਸ਼ਨਾ, ਵਾਸ਼ਨਾ ਤੇ ਸੰਸਕਾਰ ਆਦਿ, ਸਭ ਮਿੱਟ ਜਾਣ, ਅਤੇ ਬ੍ਰਿਤੀ ਅੰਤਰ ਆਤਮੇ ਵਿੱਚ ਸਮਾ ਕੇ, ਬ੍ਰਹਮ ਦੇ ਰਸ ਨੂੰ, ਪ੍ਰਾਪਤ ਕਰ ਸਕੇ, ਅਤੇ ਜੋ, ਨਾਮ ਨੂੰ ਲਿਵ ਲਗਾ ਕੇ ਜਪਦੇ ਹਨ, ਉਨ੍ਹਾਂ ਨੂੰ ਆਤਮ ਰਸ (ਬ੍ਰਹਮਾਨੰਦ) ਦੀ ਪ੍ਰਾਪਤੀ ਹੋ ਹੀ ਜਾਂਦੀ ਹੈ, ਓਹੀ ਧੰਨਤਾ ਦੇ ਯੋਗ, ਤੇ ਪ੍ਰਮਾਣਿਕ ਹਨ।

ਯਥਾ— ਆਤਮ ਰਸੁ, ਜਿਹ ਜਾਨਿਆ, ਹਰਿ ਰੰਗ ਸਹਿਜੇ ਮਾਣੁ॥
ਨਾਨਕ ਧਨਿ ਧਨਿ ਧੰਨਿ ਜਨ, ਆਏ ਤੇ ਪਰਵਾਣੁ॥ [੨੫੨-ਗਉੜੀ ਬਾਵਨ ਅਖਰੀ ਮ: ੫]

ਯਥਾ ਹੋਰ-ਨਾਮਿ ਰਤੇ ਤਿਨ ਨਿਰਮਲ ਦੇਹਾ॥ ਨਿਰਮਲ ਹੰਸਾ ਸਦਾ ਸੁਖੁ ਨੇਹਾ॥
ਨਾਮੁ ਸਲਾਹਿ, ਸਦਾ ਸੁਖੁ ਪਾਇਆ, ਨਿਜ ਘਰਿ ਵਾਸਾ ਪਾਇਦਾ॥ [੧੦੬੪-ਮਾਰੂ ਮ: ੩]

ਜਦ ਗੁਰਮੁਖਾਂ ਦਾ, ਅੰਤ ਸਮਾਂ ਆਉਂਦਾ ਹੈ, ਤਦ ਆਤਮਾ ਵਿਖੇ ਲਿਵ-ਲੀਨ ਅਵੱਸਥਾ ਵਿੱਚ ਹੀ, ਸਰੀਰ ਦਾ ਤਿਆਗ ਕਰਦੇ ਹਨ, ਜਿਸ ਨਾਲ ਸੂਖਸ਼ਮ ਸਰੀਰ ਦੇ, ਪੰਜੇ ਤੱਤ, ਵਾਸ਼ਨਾ ਦੇ, ਨ ਹੋਣ ਕਰਕੇ, ਨਿਖੜ ਜਾਂਦੇ ਹਨ, ਅਤੇ ਆਪੋ ਆਪਣੇ ਉਪਾਦਾਨ ਕਾਰਨ ਰੂਪ, ਸੂਖਸ਼ਮ ਪੰਜਾਂ ਤੱਤਾਂ ਵਿੱਚ, ਸਮਾਂ ਜਾਂਦੇ ਹਨ, ਤੇ ਆਤਮ ਜੋਤਿ, ਬ੍ਰਹਮ ਜੋਤਿ ਵਿੱਚ, ਸਮਾ ਜਾਂਦੀ ਹੈ

ਯਥਾ— ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤੀ ਰਲਿ ਜਾਇਆ॥

---

੧- ਇਹ [ਬੰਦਾ] = ਜੀਵ, ਨਾਨਾ ਪ੍ਰਕਾਰ ਦੀਆਂ [ਅਸੂਣੀ] = ਆਸ਼ਾਵਾਂ ਵਿੱਚ [ਬੰਨਿ] = ਬੱਝਾ ਹੋਇਆ, ਦੁਨੀਆਂ ਵਿੱਚ ਆ ਕੇ, ਅਨੇਕਾਂ ਜੂਨੀਆਂ ਦੇ ਸਰੀਰਾਂ ਵਿੱਚ ਤੁਰਿਆ [ਵਤਿ] = ਫਿਰਦਾ ਹੈ, ਅਰਥਾਤ ਆਸ਼ਾਵਾਂ ਤੇ ਵਾਸ਼ਨਾਵਾਂ ਕਰਕੇ ਇਹ ਜੀਵ ਜਨਮਦਾ ਤੇ ਮਰਦਾ ਰਹਿੰਦਾ ਹੈ।

ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ਕਉਨੁ ਮੂਆ ਰੇ, ਕਉਨੁ ਮੂਆ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥ [੮੮੫-ਰਾਮਕਲੀ ਮ:-੫]

ਯਥਾ ਹੋਰ—ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ॥ ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ॥
ਨਾਨਕ ਸੋ ਸਾਲਾਹੀਐ, ਜਿਨਿ ਕਾਰਣੁ ਕੀਆ॥ [੭੮੮-ਵਾਰ ਸੂਹੀ ਮ:-੨]

ਅਰਥ-ਆਤਮ ਗਿਆਨੀ (ਬ੍ਰਹਮ ਗਿਆਨੀ) ਦੇ, ਸਰੀਰ ਸ਼ਾਂਤ ਹੋਣ ਸਮੇਂ, [ਤੁਰਦਾ] = ਜਲ ਤੱਤ, ਜਲ ਤੱਤ ਵਿੱਚ, ਮਿਲ ਜਾਂਦਾ ਹੈ, ਅਤੇ [ਉਡਤੇ] = ਹਵਾ ਤੱਤ ਵਿੱਚ, ਹਵਾ ਤੱਤ ਮਿਲ ਜਾਂਦਾ ਹੈ, ਅਤੇ [ਜੀਵਤੇ] = ਅਗਨੀ ਤੱਤ, ਅਗਨੀ ਤੱਤ ਵਿੱਚ, ਮਿਲ ਜਾਂਦਾ ਹੈ [ਮੂਏ] = ਧਰਤੀ ਤੱਤ, ਧਰਤੀ ਤੱਤ ਵਿੱਚ, ਮਿਲ ਜਾਂਦਾ ਹੈ, ਅਤੇ ਚੇਤਨ ਆਤਮਾ, (ਸਾਖਸ਼ੀ) ਬ੍ਰਹਮ ਜੋਤੀ ਵਿੱਚ, ਅਭੇਦ (ਇੱਕਮਿੱਕ) ਹੋ ਜਾਂਦਾ ਹੈ।

ਕਿਉਂਕਿ ਸੂਖਸ਼ਮ ਸਰੀਰ ਨੂੰ, ਬੰਨ ਕੇ (ਜੋੜ ਕੇ) ਰੱਖਣ ਵਾਲੀ, ਵਾਸ਼ਨਾ, ਅਤੇ ਹਉਮੈ ਦੀ ਲੇਸ਼, ਤੇ ਸੰਸਕਾਰ ਆਦਿ, ਨਾਮ ਜਪਣ ਕਰਕੇ, ਅਤੇ ਆਤਮ ਧਿਆਨ ਵਿੱਚ ਜੁੜਨ ਕਰਕੇ, ਪਹਿਲੇ ਹੀ ਖਤਮ ਹੋ ਚੁੱਕੇ ਹੁੰਦੇ ਹਨ। ਇਸ ਲਈ ਸੂਖਸ਼ਮ ਸਰੀਰ, ਆਪਣੇ ਆਪ ਹੀ, ਨਿੱਖੜ ਕੇ, ਆਪੋ ਆਪਣੇ ਤੱਤਾਂ ਵਿੱਚ, ਸਮਾਂ ਜਾਂਦਾ ਹੈ, ਇਸ ਤਰ੍ਹਾਂ, ਜਨਮ-ਮਰਨ ਦੇ ਦੇਣ ਵਾਲਾ ਅਗਯਾਨ, ਅਤੇ ਅਗਯਾਨ ਦਾ ਕਾਰਜ ਰੂਪ, ਸੂਖਸ਼ਮ ਸਰੀਰ, ਹਉਮੈ ਦੇ ਸਹਿਤ ਸਦਾ ਲਈ, ਖਤਮ ਹੋ ਜਾਂਦਾ ਹੈ, ਅੰਤਰਿ ਆਤਮੇ ਦੀ ਜੋਤਿ, ਬ੍ਰਹਮ ਜੋਤਿ ਨਾਲ, ਮਿਲ ਜਾਂਦੀ ਹੈ, ਜਿਵੇਂ ਪਾਣੀ ਵਿੱਚ, ਪਾਣੀ ਮਿਲ ਜਾਂਦਾ ਹੈ।

ਯਥਾ—ਗਰਬ ਗਤੰ ਸੁਖ ਆਤਮ ਧਿਆਨਾ॥ ਜੋਤਿ ਭਈ, ਜੋਤੀ ਮਾਹਿ ਸਮਾਨਾ॥ [੨੨੧-ਗਉੜੀ ਮ: ੧]

ਇਸ ਪ੍ਰਕਾਰ, ਗੁਰਮੁਖਿ ਸੰਤ ਭਗਤ, ਸਰੀਰ ਨੂੰ ਤਿਆਗ ਕੇ, ਵਿਦੇਹ ਮੁਕਤਿ ਹੋਏ, ਬ੍ਰਹਮ ਜੋਤੀ ਸਰੂਪ, ਸਮੁੰਦ੍ਰ ਵਿੱਚ, ਨਦੀ ਦੇ ਪਾਣੀ ਵਾਂਗੂੰ, ਅਭੇਦ ਹੋ ਜਾਂਦੇ ਹਨ, ਤੇ ਉਨ੍ਹਾ ਦਾ ਜਨਮ ਮਰਨ ਰੂਪ, ਆਉਣਾ ਜਾਣਾ, ਸਦਾ ਲਈ, ਮਿੱਟ ਜਾਂਦਾ ਹੈ।

ਯਥਾ—ਜਿਉ ਜਲ ਮਹਿ, ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ, ਜੋਤਿ ਸਮਾਨਾ॥
ਮਿਟਿ ਗਏ ਗਵਨ, ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥
[੨੭੮-ਗਉੜੀ ਸੁਖਮਨੀ ਮ:-੫]

ਇਸ ਪ੍ਰਕਾਰ, ਗੁਰਮੁਖਿ ਸੰਤ ਭਗਤ ਤਾਂ, ਨਾਮ ਜਪ ਕੇ, ਹਮੇਸ਼ਾ ਲਈ ਮੁਕਤਿ ਹੋ ਜਾਂਦੇ ਹਨ, ਅਤੇ ਮਨਮੁਖ ਆਸ਼ਾ ਤ੍ਰਿਸ਼ਨਾ, ਤੇ ਵਾਸ਼ਨਾ ਆਦਿ ਕਰਕੇ, ਇਸ ਸੰਸਾਰ ਚੱਕਰ ਨਾਲ, ਬੱਝੇ ਹੋਏ, ਨਾਨਾ ਪ੍ਰਕਾਰ ਦੀਆਂ ਜੂਨੀਆਂ ਵਿੱਚ, ਕਰਮਾਂ ਅਨੁਸਾਰ, ਸਦਾ ਲਈ ਦੁੱਖ-ਸੁੱਖ ਨੂੰ ਭੋਗਦੇ ਹੋਏ, ਭਟਕਦੇ ਰਹਿੰਦੇ ਹਨ,-ਇਸ ਤਰ੍ਹਾਂ ਉਨ੍ਹਾਂ ਨੂੰ, ਹਮੇਸ਼ਾ ਜਨਮ ਮਰਨ ਰੂਪ ਬੰਧਨ, ਬਣਿਆ ਹੀ ਰਹਿੰਦਾ ਹੈ, ਉਹ ਕਦੇ ਵੀ, ਇਸਤੋਂ ਮੁਕਤਿ ਨਹੀਂ ਹੁੰਦੇ।

ਯਥਾ—ਮਨਮੁਖਿ ਆਵੈ, ਮਨਮੁਖਿੰ ਜਾਵੈ॥ ਮਨਮੁਖਿ ਫਿਰਿ ਫਿਰਿ, ਚੋਟਾ ਖਾਵੈ॥
ਜਿਤਨੇ ਨਰਕ, ਸੇ ਮਨਮੁਖਿ ਭੋਗੈ, ਗੁਰਮੁਖਿ, ਲੇਪੁ ਨ ਮਾਸਾ ਹੇ॥ [੧੦੭੩-ਮਾਰੂ ਮ:-੫]

ਯਥਾ ਹੋਰ—ਮਨਮੁਖ ਮਨੁ ਤਨੁ ਅੰਧੁ ਹੈ, ਤਿਸ ਨਉ ਠਉਰ ਨ ਠਾਉ॥
ਬਹੁ ਜੋਨੀ ਭਉਦਾ ਫਿਰੈ, ਜਿਉ ਸੁੰਞੈ ਘਰਿ ਕਾਉ॥ [੩੦-ਸਿਰੀ ਰਾਗ ਮ:-੩]

ਇਸ ਪ੍ਰਕਾਰ, ਜਿਸ ਇੱਕ ਅਦੁੱਤੀ ਪ੍ਰਮਾਤਮਾ ਨੇ, ਓਅੰਕਾਰ (ਸਰੁਗਣ) ਰੂਪ ਹੋ ਕੇ, ਇਸ ਸੰਸਾਰ ਨੂੰ ਰਚਿਆ ਹੈ। ਗੁਰਮੁਖਿ ਤਾਂ, ਉਸਨੂੰ ਸਤਿਗੁਰ ਦੀ ਕ੍ਰਿਪਾ ਨਾਲ, ਪ੍ਰਾਪਤ ਕਰਕੇ, ਸੰਸਾਰ ਚੱਕਰ ਤੋਂ ਮੁਕਤਿ ਹੋ ਜਾਂਦੇ ਹਨ, ਪਰ ਮਨਮੁਖ ਇਸੇ ਵਿੱਚ ਭਟਕਦੇ ਰਹਿੰਦੇ ਹਨ, ਅਤੇ ਇਹ ਸੰਸਾਰ ਇਸੇ ਪ੍ਰਕਾਰ ਉੱਤਪੱਤੀ, ਪਾਲਨਾ, ਅਤੇ ਪ੍ਰਲੈ ਆਦਿ ਰੂਪ ਵਿੱਚ ਸਦਾ ਹੀ ਚੱਲਦਾ ਰਹਿੰਦਾ ਹੈ, ਗੁਰਮੁਖਾਂ ਲਈ ਮੁਕਤਿ ਹੋ ਜਾਣ ਕਰਕੇ, ਇਸਦਾ ਅਤਿਅੰਤ ਨਾਸ਼ ਹੋ ਜਾਂਦਾ ਹੈ, ਕਿਉਂਕਿ ਉਹ ਫੇਰ ਇਸ ਸੰਸਾਰ ਚੱਕਰ ਦੇ ਗੇੜੇ ਵਿੱਚ, ਕਦੇ ਨਹੀਂ ਆਉਂਦੇ, ਅਤੇ ਮਨਮੁਖ ਹਮੇਸ਼ਾ ਇਸੇ ਵਿੱਚ, ਭਟਕਦੇ ਰਹਿੰਦੇ ਹਨ, ਇਸ ਲਈ ਉਨ੍ਹਾਂ ਵਾਸਤੇ, ਇਹ ਸੰਸਾਰ ਹਮੇਸ਼ਾ ਲਈ, ਬਣਿਆ ਰਹਿੰਦਾ ਹੈ।

ਯਥਾ— ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥
ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ॥ [੭੪-ਸਿਰੀ ਰਾਗ ਮ:-੫]

ਸਾਹਿਬ ਸ੍ਰੀ, ਗੁਰੂ ਗੋਬਿੰਦ ਸਿੰਘ, ਕਲਗੀਧਰ ਜੀ ਨੇ, ਇਸ ਉਪ੍ਰੋਕਤ ਸਾਮਾਨਯ (ਸੰਖੇਪ) ਵਸਤੂ-ਨਿਰਦੇਸ਼-ਆਤਮਕ, ਮੰਗਲ ਨੂੰ ਕਰਕੇ, ਹੁਣ ਇਸ ਬਾਣੀ ਦਾ, ਨਾਮ-ਕਰਨ [ਨਾਮ-ਨੀਯਤ] ਕਰਦੇ ਹਨ

## ॥ ਜਾਪੁ[1] ॥

{ ਪਦ ਅਰਥ-ਜਾਪੁ ਪੰਜਾਬੀ ਸੰਗਯਾ-ਬਾਣੀ ਦਾ ਨਾਮ }

**ਅਰਥ**—ਜਾਪੁ ਇਸ ਬਾਣੀ ਦਾ ਨਾਮ ਹੈ, ਜਿਸ ਤਰ੍ਹਾਂ, ਆਦਿ ਗੁਰੂ ਗ੍ਰੰਥ ਸਾਹਿਬ ਵਿੱਚ, ਪਹਿਲੀ ਬਾਣੀ ਦਾ ਨਾਮ, "ਜਪੁ" ਜੀ ਹੈ, ਇਸੀ ਤਰ੍ਹਾਂ, ਦਸਮ-ਗ੍ਰੰਥ ਵਿੱਚ, ਪਹਿਲੀ ਬਾਣੀ ਦਾ ਨਾਮ, "ਜਾਪੁ" ਜੀ ਹੈ।

{ ਪਦ-ਅਰਥ—ਜਾਪੁ . ਸੰਸਕ੍ਰਿਤ . ਸੰਗਯਾ-ਵਾਹਿਗੁਰੂ ਦੇ ਨਾਮ ਦਾ, ਅਥਵਾ ਕਿਸੇ ਮੰਤ੍ਰ[2] ਦਾ ਜਪਣਾ (੨)-ਜਪਣੇ ਦਾ ਅਮਰ, ਅਰਥਾਤ ਜਪਣੇ ਦੀ ਪ੍ਰੇਰਨਾ ਕਰਨਾ। }

**ਦੂਜਾ ਅਰਥ**—ਹੇ ਗੁਰੂ ਕੇ ਸਿੱਖੋ! ਜੋ ਜਪਣੇ ਵਿੱਚ ਆਵੇ, ਉਸਦਾ ਨਾਮ ਹੈ, ਜਾਪੁ,-ਜਪੁ ਦੇ ਕਰਣੇ ਦੀ, ਪ੍ਰੇਰਣਾ ਕਰਨੇ ਦਾ, ਨਾਮ ਵੀ ਜਾਪੁ ਹੈ, ਕਿ ਜਪਣਾ ਕਰੋ।

ਯਥਾ—ਆਠ ਪਹਰ ਪ੍ਰਭ ਦਾ ਜਪੁ ਜਾਪਿ॥ ਨਾਨਕ ਰਾਖਾ ਹੋਆ ਆਪਿ॥ [੯੦੧-ਰਾਮਕਲੀ ਮ:-੫]

ਯਥਾ ਹੋਰ—ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ॥ ਆਪਿ ਜਪਹੁ ਅਵਰਹ ਨਾਮੁ ਜਪਾਵਹੁ॥

[੨੯੦- ਗਉੜੀ ਸੁਖਮਨੀ ਮ:੫]

{ ਪਦ ਅਰਥ—ਜਾਪੁ. ਸੰਸਕ੍ਰਿਤ. ਜਾਪਯ. ਵਿਸ਼ੇਸ਼ਣ-ਜਪਣੇ ਯੋਗ }

**ਤੀਜਾ ਅਰਥ**—ਜੋ ਜਪਣੇ ਯੋਗ ਹੋਵੇ, ਉਸਦਾ ਨਾਮ ਹੈ ਜਾਪ, ਉਸ ਨੂੰ ਜਪੇ, ਅਰਥਾਤ ਜਪਣੇ ਯੋਗ, ਕੇਵਲ ਇੱਕ ਪ੍ਰਮੇਸ਼੍ਵਰ ਹੈ, ਓਹੀ ਜਪਣੇ ਯੋਗ ਹੈ, ਉਸਦੇ ਨਾਮ ਨੂੰ ਜਪੇ।

{ ਪਦ ਅਰਥ—ਜਾਪੁ ਦਾ ਭਾਵ ਅਰਥ ਹੈ-ਪਵਿੱਤ੍ਰ, ਕਿਉਂਕਿ ਜਾਪ ਕਰਨ ਨਾਲ, ਪਵਿੱਤ੍ਰਤਾ ਦੀ, ਪ੍ਰਾਪਤੀ ਹੁੰਦੀ ਹੈ, ਅਤੇ ਜੋ ਆਪ ਪਵਿਤ੍ਰ ਹੋਵੇ, ਓਹੀ ਦੂਸਰੇ ਨੂੰ, ਪਵਿਤ੍ਰ ਕਰ ਸਕਦਾ ਹੈ। ਇਸ ਲਈ, ਪਵਿਤ੍ਰ ਕਰਨ ਵਾਲੇ, "ਜਾਪੁ" ਦਾ ਅਰਥ ਵੀ, ਪਵਿਤ੍ਰ ਕਰਦੇ ਹਨ—ਇਸ, ਜਾਪੁ ਪਦ ਦਾ, ਪਵਿਤ੍ਰ ਅਰਥ,-ਭਾਵਸਰੂਪ ਅਰਥ ਹੈ,-ਪਦ ਅਰਥ ਨਹੀਂ। }

**ਚਉਥਾ ਅਰਥ**—ਜੋ ਆਪ ਪਵਿੱਤ੍ਰ ਹੋਵੇ ਅਤੇ ਹੋਰਨਾਂ ਨੂੰ ਪਵਿੱਤ੍ਰ ਕਰੇ-ਉਸਦਾ ਨਾਮ ਹੈ 'ਜਾਪੁ'।

{ ਭਾਵ—ਇਹ ਹੈ, ਕਿ ਇਸਦੇ ਜਪਣੇ (ਪੜਨੇ) ਕਰਕੇ, ਮਨ ਤਨ ਨੂੰ, ਪਵਿੱਤ੍ਰਤਾ ਦੀ ਪ੍ਰਾਪਤੀ ਹੁੰਦੀ ਹੈ, ਕਿਉਂਕਿ ਇਸਦੇ ਵਿੱਚ ਪ੍ਰਮੇਸ਼੍ਵਰ ਦੇ ਨਾਮਾਂ ਦਾ ਵਰਣਨ ਹੈ, ਅਤੇ ਈਸ਼੍ਵਰ ਦੇ ਨਾਮ ਜੀਵ ਨੂੰ ਪਵਿੱਤ੍ਰ ਕਰ ਦਿੰਦੇ ਹਨ। }

ਯਥਾ— ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ॥

[੨੭੯-ਗਉੜੀ ਸੁਖਮਨੀ ਮ:-੫]

ਯਥਾ ਹੋਰ—ਜੋ ਜੋ ਜਪੈ ਸੁ ਹੋਇ ਪੁਨੀਤ॥ ਭਗਤਿ ਭਾਇ ਲਾਵੈ ਮਨ ਹੀਤ॥[੨੯੦-ਗਉੜੀ ਸੁਖਮਨੀ ਮ:-੫]

---

੧—ਸ੍ਰੀ ਕਲਗੀਧਰ ਜੀ ਨੇ, ਸਭ ਤੋਂ ਪਹਿਲੇ, "ਜਾਪੁ" ਪਦ ਨੂੰ ਵਰਤ ਕੇ, ਇਸ ਬਾਣੀ ਦੇ ਨਾਮ ਨੂੰ, ਸੂਚਿਤ ਕੀਤਾ ਹੈ, ਕਈ ਵਿਦਵਾਨ, ਅਤੇ ਪੁਰਾਣੇ ਸਿੰਘ, ਇਸ ਬਾਣੀ ਨੂੰ, "ਅਕਾਲ ਸਹੰਸ੍ਰ" ਨਾਮ ਨਾਲ ਵੀ, ਉਚਾਰਨ ਕਰਦੇ ਹਨ।

੨—ਜਿਹੜਾ ਸ਼ਬਦ ਗੁਪਤ ਪੜਿਆ ਜਾਵੇ, ਉਸਨੂੰ "ਮੰਤ੍ਰ" ਅਤੇ ਜਿਸ ਨੂੰ ਬੈਖਰੀ ਬਾਣੀ ਨਾਲ, (ਉੱਚੀ ਬੋਲ ਕੇ) ਪੜੀਏ, ਉਸਨੂੰ "ਜਾਪ" ਕਹਿੰਦੇ ਹਨ—ਪ੍ਰੰਤੂ ਕਈ ਗ੍ਰੰਥਾਂ ਵਿੱਚ = ਜਪ ਤਿੰਨ ਪ੍ਰਕਾਰ ਦਾ ਲਿਖਿਆ ਹੈ, (੧) ਮਾਨਸਿਕ (੨) ਉਪਾਂਸ਼ੂ (੩) ਵਾਚਕ (ੳ) ਮਾਨਸਿਕ-ਜੋ ਮਨ ਦੇ ਚਿੰਤਨ ਤੋਂ ਕੀਤਾ ਜਾਵੇ (ਅ) ਉਪਾਂਸ਼ੂ-ਜੋ ਹੋਠਾਂ ਅੰਦ੍ਰ ਬਹੁਤ ਧੀਮੀ ਅਵਾਜ਼ ਨਾਲ ਕੀਤਾ ਜਾਵੇ—(ੲ) ਵਾਚਕ-ਜੋ ਸਪੱਸ਼ਟ ਅੱਖਰਾਂ ਵਿੱਚ, ਉਚਾਰਣ ਕੀਤਾ ਜਾਵੇ, ਜਿਸ ਨੂੰ ਸੁਣ ਕੇ ਸ੍ਰੋਤਾ ਅਰਥ ਨੂੰ ਸਮਝ ਸਕੇ।

{ ਪਦ ਅਰਥ—ਜਾਪੁ. ਅਰਬੀ. ਜਪਤ. ਸੰਗਯਾ-ਕਿਸੇ ਦੀ ਵਸਤੂ ਨੂੰ ਆਪਣੇ ਅਧਿਕਾਰ ਵਿੱਚ ਲੈ ਕੇ ਕਬਜ਼ਾ ਕਰ ਲੈਣਾ, ਇਸਦਾ ਭਾਵ ਹੈ-ਜਪਤ ਕਰ ਲੈਣਾ, ਦੂਜੇ ਦੇ ਪਾਸੋਂ, ਉਸ ਵਸਤੂ ਦਾ, ਅਭਾਵ ਕਰ ਦੇਣਾ, ਯਾਨੇ ਕਿਸੇ ਦੀ ਅਧਿਕਾਰਤ ਵਸਤੂ ਨੂੰ, ਨਾਸ਼ ਕਰ ਦੇਣਾ, ਭਾਵ ਅਰਥ ਹੈ-ਨਾਸ਼ ਕਰਨਾ। }

ਪੰਜਵਾਂ ਅਰਥ—ਜਿਸਦੇ ਜਪਣੇ ਕਰਕੇ, ਪਾਪ ਜਪਤ ਹੋ ਜਾਣ, ਭਾਵ ਨਾਸ ਹੋ ਜਾਣ, ਉਸਦਾ ਨਾਮ ਹੈ "ਜਾਪੁ"।

{ ਭਾਵ—ਇਸ ਬਾਣੀ ਦੇ ਪੜ੍ਹਨੇ ਕਰਕੇ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ, ਕਿਉਂਕਿ ਇਸ ਵਿੱਚ, ਈਸ਼੍ਵਰ ਦੇ ਨਾਮਾਂ ਦਾ ਵਰਣਨ ਹੈ, ਅਤੇ ਪ੍ਰਭੂ ਦੇ ਨਾਮ. ਪਾਪਾਂ ਨੂੰ ਨਾਸ਼ ਕਰ ਦਿੰਦੇ ਹਨ। }

ਯਥਾ—ਕੋਟਿ ਜਨਮ ਦੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥ [੮੯੭-ਰਾਮਕਲੀ ਮ: ੫]

{ ਪਦ ਅਰਥ—ਜਾਪੁ. ਪੰਜਾਬੀ. ਜਾਪਣਾ. ਪ੍ਰਤੀਤ ਹੋਣਾ, ਭਾਸਣਾ, ਜਾਣਿਆ ਜਾਣਾ। }

ਛੇਵਾਂ ਅਰਥ—ਜਿਸਦੇ ਜਪਣੇ ਕਰਕੇ ਪ੍ਰਮਾਤਮਾ [ਜਾਪੁ = ਜਾਪੇ] = ਜਾਣਿਆ ਜਾਵੇ, ਅਰਥਾਤ ਜਿਸਦੇ ਜਪਣੇ ਕਰਕੇ, ਪਰਮਾਤਮਾ ਦਾ ਗਿਆਨ, ਹੋ ਸਕੇ, ਉਸਦਾ ਨਾਮ ਹੈ, "ਜਾਪੁ"।

ਯਥਾ—ਨਾਨਕ ਜਾਪੀ ਜਪੁ ਜਾਪੁ॥ ਸਭ ਤੇ ਊਚ ਜਾਕਾ ਪਰਤਾਪੁ॥ [੮੯੬-ਰਾਮਕਲੀ ਮ: ੫]

{ ਪਦ ਅਰਥ—"ਜਾਪੁ" 'ਜਾ' ਅੱਖਰ ਨੂੰ, "ਪੁ" ਅੱਖਰ ਦੇ ਅੱਗੇ ਲਿਖ ਕੇ, ਕੰਨੇ ਦਾ "ਯ" ਬਣਾ ਲਵੇ, ਅਤੇ ਔਂਕੜ ( - ) ਨੂੰ ਦੁਲੈਂਕੜੇ ਮੰਨ ਕੇ, [ਜਾਪੁ-ਦਾ-ਪੂਜਯ] ਇਸ ਤਰ੍ਹਾਂ, ਪੂਜਯ ਪਾਠ ਬਣਾ ਲੈਂਦੇ ਹਨ, ਫੇਰ ਇਸਦਾ ਅਰਥ,-ਹੇਠ ਲਿਖੇ ਅਨੁਸਾਰ, ਇਉਂ ਕਰਦੇ ਹਨ। }

ਸੱਤਵਾਂ ਅਰਥ—ਜੋ ਆਪ ਪੂਜਯ ਹੋਵੇ, ਅਤੇ ਦੂਸਰੇ ਨੂੰ, ਪੂਜਯ ਬਣਾ ਦੇਵੇ, ਉਸਦਾ ਨਾਮ ਹੈ "ਜਾਪ"।

{ਭਾਵ-ਇਹ ਹੈ, ਕਿ ਇਸ ਬਾਣੀ ਦੇ ਜਪਣ (ਪੜ੍ਹਨ) ਵਾਲਾ, ਸੰਸਾਰ ਵਿੱਚ, ਪੂਜੱਯ (ਪੂਜਨੀਕ) ਹੋ ਜਾਂਦਾ ਹੈ }

ਯਥਾ— ਗੁਰਸਿਖਾ ਕੀ ਘਾਲ ਥਾਇ ਪਈ, ਜਿਨ ਹਰਿ ਨਾਮੁ ਧਿਆਵਾ॥
ਜਿਨ ਨਾਨਕੁ ਸਤਿਗੁਰੁ ਪੂਜਿਆ, ਤਿਨ ਹਰਿ ਪੂਜ ਕਰਾਵਾ॥ [੪੫੦-ਆਸਾ ਮ:-੪]

ਅੱਠਵਾਂ ਅਰਥ—ਜਿਸਦੇ ਦੁਆਰਾ, ਅਕਾਲ ਪੁਰਖ ਦੇ ਨਾਮਾਂ ਨੂੰ, ਲਗਾਤਾਰ ਜਪਿਆ ਜਾਵੇ, ਉਸਦਾ ਨਾਮ, ਹੈ "ਜਾਪੁ"!

{ ਭਾਵ-ਇਹ, ਕਿ ਇਸ ਬਾਣੀ ਦੇ ਪੜ੍ਹਨ ਨਾਲ, ਵਾਹਿਗੁਰੂ ਦੇ, ਅਨੇਕ ਨਾਮਾਂ ਦਾ, ਜਾਪ ਹੋ ਜਾਂਦਾ ਹੈ }

ਯਥਾ—ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥ [੨੮੯-ਸੁਖਮਨੀ ਮ:-੫]

ਯਥਾ ਹੋਰ—ਬਾਰੰ ਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤੁ, ਇਹੁ ਮਨੁ ਤਨੁ ਧ੍ਰਪੀਐ॥ [੨੮੬-ਸੁਖਮਨੀ ਮ:-੫]

{ ਪਦ ਅਰਥ—[ਜਾਪ = ਜ + ਪ] = "ਜ" ਤੋਂ ਭਾਵ—ਜਨਮ (ਉਤੱਪਤੀ), "ਪ" ਤੋਂ ਭਾਵ "ਪਾਲਨਾ", ਅਤੇ ਸੰਘਾਰ ਦਾ, ਅਧਿਹਾਰ ਕਰ ਲੈਣਾ, (ਜ਼ਰੂਰਤ ਪੈਣ ਤੇ, ਜੋ ਬਾਹਰੋਂ ਹੋਰ ਪਦ ਨੂੰ, ਜੋ ਜੋੜਨਾ ਹੈ, ਇਸਨੂੰ ਅਧਿਹਾਰ ਕਹਿੰਦੇ ਹਨ) }

ਨਾਵਾਂ ਅਰਥ—ਜਿਸ ਵਿੱਚ, ਉੱਤਪੱਤੀ ਪਾਲਨਾ, ਅਤੇ ਸੰਘਾਰ (ਅੰਤ) ਕਰਨ ਵਾਲੇ, ਪ੍ਰਮਾਤਮਾ ਦਾ, ਬਾਰ-ਬਾਰ ਕਥਨ ਕੀਤਾ ਜਾਵੇ, ਉਸਦਾ ਨਾਮ, ਹੈ "ਜਾਪੁ"[੧]।

{ ਭਾਵ—ਇਹ ਹੈ, ਕਿ ਇਸ ਬਾਣੀ ਵਿੱਚ ਵੀ, ਉੱਤਪੱਤੀ, ਪਾਲਨਾ, ਅਤੇ ਸੰਘਾਰ ਕਰਤਾ ਦਾ, ਬਾਰ-ਬਾਰ ਕਥਨ ਹੈ, ਇਸ ਲਈ, ਇਸ ਬਾਣੀ ਦਾ ਨਾਮ, ਹੈ "ਜਾਪੁ"। }

ਯਥਾ— ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥ ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥
[ਜਾਪੁ ਸਾਹਿਬ ਛੰਦ ਨੰ:-੨੦]

---

੧ ਸੰਸਕ੍ਰਿਤ ਵਿੱਚ, ਪ੍ਰਭੂ ਦੇ ਹਜ਼ਾਰ ਨਾਮ ਵਾਲੀ, ਇੱਕ ਬਾਣੀ ਹੈ ਉਸਦਾ ਨਾਮ "ਸਹੰਸਰ-ਨਾਮ" ਹੈ, ਉਸਦੇ ਮਹਾਤਮ ਵਿੱਚ, ਲਿਖਿਆ ਹੋਇਆ ਹੈ। ਜੋ ਇਸਦਾ ਪਾਠ, ਸ਼ਰਧਾ-ਪ੍ਰੇਮ ਨਾਲ ਕਰਦਾ ਹੈ, ਉਸਦੇ ਸਰਬ ਪਾਪ, ਨਸ਼ਟ ਹੋ ਜਾਂਦੇ ਹਨ,

ਬਾਕੀ ਅਗਲੇ ਸਫੇ ਤੇ ਦੇਖੋ ⇒

## ॥ ਸ੍ਰੀ ਮੁਖ ਵਾਕ, ਪਾਤਸ਼ਾਹੀ[੧] ੧੦ (ਦਸਵੀਂ)॥

ਪਦ ਅਰਥ—ਸ੍ਰੀ. ਸੰਸਕ੍ਰਿਤ. ਸ੍ਰੀ. ਸੰਗਯਾ - ਸੁਭਾਇਮਾਨ (੨) ਸ੍ਰੇਸ਼ਟ. ਪਵਿੱਤ੍ਰ॥

ਮੁਖ . ਸੰਗਯਾ - ਮੂੰਹ . ਚੇਹਰਾ (੨) ਵਿਸ਼ੇਸ਼ਣ - ਮੁਖ੍ਯ . ਪ੍ਰਧਾਨ . ਮੁੱਖੀਆ . ਸ੍ਰੇਸ਼ਟ . ਉਤਮ.॥

ਵਾਕ . ਸੰ . ਸੰਗਯਾ - ਬਚਨ (੨) ਸੰ. ਵਾਕ੍ਯ - ਪਦ ਦਾ ਸਮੂੰਹ, ਪੂਰੇ ਅਰਥ ਨੂੰ, ਪ੍ਰਗਟ ਕਰਨ ਵਾਲਾ ਫਿਕਰਾ, ਬਚਨ॥

ਪਾਤਸ਼ਾਹੀ ੧੦—ਸੱਚੀ ਬਾਦਸ਼ਾਹਤ ਵਾਲੇ, ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ॥

[ਪਾਤਸ਼ਾਹੀ = ਪਾਤ + ਸ਼ਾਹੀ] ਪਾਤ[੨]. ਫਾਰਸੀ . ਪਾਤ . - ਤਖਤ . ਰਾਜ ਸਿੰਘਾਸਣ. (੨) ਸਿੱਖ ਮਤ ਅਨੁਸਾਰ "ਗੁਰਤਾ ਗੱਦੀ॥"

ਸ਼ਾਹ . ਫਾਰਸੀ . ਸ਼ਾਹ . ਸੰਗਯਾ — ਬਾਦਸ਼ਾਹ . ਪਾਤਿਸ਼ਾਹ. (੩) ਮਾਲਕ॥

ਹੁਣ "ਪਾਤਸ਼ਾਹ" ਦਾ ਇੱਕਠਾ ਅਰਥ ਕਰਦੇ ਹਾਂ—'ਪਾਤਸ਼ਾਹ' ਇਹ ਫਾਰਸੀ ਸ਼ਬਦ ਹੈ, ਇਸਦਾ ਅਰਥ ਹੈ-ਸਿੰਘਾਸਣਪਤੀ, ਸਿੰਘਾਸਣ ਦਾ ਮਾਲਕ, ਭਾਵਅਰਥ ਹੈ, ਬਾਦਸ਼ਾਹ, (੨) ਸਿੱਖਮਤ ਅਨੁਸਾਰ, ਸੱਚੀ ਬਾਦਸ਼ਾਹਤ ਵਾਲੇ, ਦਸ ਗੁਰੂ ਸਾਹਿਬ॥

**ਅਰਥ**—ਇਹ "ਜਾਪੁ" ਨਾਮਕ ਬਾਣੀ ਰੂਪ [ਵਾਕ] = ਬਚਨ [ਸ੍ਰੀ] = ਸੁਭਾਇਮਾਨ [੧੦] ਦੱਸਵੇਂ [ਪਾਤਸ਼ਾਹ]= ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ [ਮੁਖ] = ਮੁਖਾਰਬਿੰਦ ਤੋਂ ਕਥਨ ਕੀਤੇ ਹਨ, ਅਰਥਾਤ ਇਹ "ਜਾਪੁ" ਸਾਹਿਬ ਦੀ ਬਾਣੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਆਪਣੇ ਮੁੱਖ ਤੋਂ, ਉਚਾਰੀ ਹੈ।

**ਦੂਜਾ ਅਰਥ**—ਇਹ "ਜਾਪੁ" ਨਾਮਕ, ਬਾਣੀ ਰੂਪ ਵਾਕ, ਦੱਸਵੇਂ ਪਾਤਸ਼ਾਹ ਜੀ ਦੇ [ਸ੍ਰੀ] = ਪਵਿੱਤ੍ਰ ਮੁੱਖ ਤੋ ਉਚਾਰਣ ਕੀਤੇ ਹੋਏ ਹਨ।

---

ਪਿਛਲੇ ਸਫੇ ਦੀ ਬਾਕੀ ⇒

ਕਿਉਂਕਿ ਪ੍ਰਭੂ ਦੇ ਨਾਮ, ਪਾਪਾਂ ਦੇ ਨਾਸਕ ਹਨ, ਇਸੀ ਪ੍ਰਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ, ਇੱਕ ਸ਼ਬਦ ਹੈ, ਉਸਨੂੰ ਵੀ ਪੁਰਾਣੇ ਮਹਾਤਮਾ, 'ਸਹੰਸਰ ਨਾਮ' ਕਰਕੇ, ਵਰਣਨ ਕਰਦੇ ਹਨ, ਕਿਉਂਕਿ ਇਸ ਵਿੱਚ ਵੀ, ਪ੍ਰਭੂ ਦੇ ਅਨੇਕ ਪ੍ਰਕਾਰ ਦੇ, ਅਨੇਕ ਨਾਵਾਂ ਦਾ ਵਰਨਨ ਹੈ—ਯਥਾ- ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰ ਜਾਮੀ॥ ਮਧਸੂਦਨ ਦਾਮੋਦਰ ਸੁਆਮੀ॥ ਰਿਖੀਕੇਸ ਗੋਵਰ ਧਨ ਧਾਰੀ, ਮੁਰਲੀ ਮਨੋਹਰ ਹਰਿ ਰੰਗਾ॥ ਮੋਹਨ ਮਾਧਵ ਕ੍ਰਿਸ਼ਨ ਮੁਰਾਰੇ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥ ਧਰਣੀਧਰ ਈਸ ਨਰ ਸਿੰਘ ਨਾਰਾਇਣ॥ ਦਾੜ੍ਹਾ ਅਗ੍ਰੇ ਪ੍ਰਿਥਮਿ ਧਰਾਇਣ॥ ਬਾਵਨ ਰੂਪੁ ਕੀਆ ਤੁਧੁ ਕਰਤੇ, ਸਭ ਹੀ ਸੇਤੀ ਹੈ ਚੰਗਾ॥ [੧੦੮੨-ਮਾਰੂ ਮ:-੫] ਉਪਰਲਾ ਇਹ ਸ਼ਬਦ, ੨੧ (ਇੱਕੀਸ) ਪਉੜੀਆਂ ਵਿੱਚ ਹੈ, ਇਸ ਵਿੱਚ, ਪ੍ਰਭੂ ਦੇ ਅਨੇਕ ਨਾਮਾਂ ਦਾ ਵਰਣਨ ਹੈ— ਇਸ ਦਾ ਜਾਪ, ਉੱਤਮ ਗਤੀ ਦੇ, ਦੇਣ ਵਾਲਾ ਹੈ, ਤੇ ਪਾਪਾਂ ਦਾ ਨਾਸਕ ਹੈ-ਇਸੀ ਪ੍ਰਕਾਰ, ਗੁਰੂ ਜੀ ਨੇ "ਜਾਪੁ" ਸਾਹਿਬ ਵਿੱਚ, ਪ੍ਰਭੂ ਦੇ ਅਨੇਕ ਨਾਮਾਂ ਨੂੰ, ਅਨੇਕ ਤਰੀਕੇ ਨਾਲ, ਵਰਣਨ ਕੀਤਾ ਹੈ-ਇਸ ਕਰਕੇ, ਇਸ ਨੂੰ ਪੁਰਾਣੇ ਮਹਾਤਮਾ "ਅਕਾਲ ਸਤੋਤ੍ਰ" ਕਹਿੰਦੇ ਹਨ, ਕਿਉਂਕਿ ਇਸ ਵਿੱਚ, ਪ੍ਰਭੂ ਦੇ ਅਨੇਕ ਪ੍ਰਕਾਰ ਦੇ ਨਾਮਾਂ ਦਾ, ਵਰਣਨ ਕਰਕੇ, ਪ੍ਰਭੂ ਦੀ ਉਸਤਤੀ ਤੇ ਨਮਸਕਾਰ ਕੀਤੀ ਹੈ,-ਇਸਦੇ ਪਾਠ ਨਾਲ, ਪ੍ਰਭੂ ਦੇ ਅਨੇਕ ਨਾਵਾਂ ਦਾ, ਲਗਾਤਾਰ ਜਾਪ ਹੋ ਜਾਂਦਾ ਹੈ। ਇਸ ਕਰਕੇ, ਇਸ ਬਾਣੀ ਦਾ ਨਾਮ "ਜਾਪੁ" ਹੈ।

---

੧. ਸਿੱਖ ਮਤ ਅਨੁਸਾਰ, ਗੁਰਤਾ ਗੱਦੀ ਤੇ, ਸੁਸ਼ੋਭਿਤ ਹੋਣ ਵਾਲੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ, ਪਾਤਸ਼ਾਹੀ [੧੦] = ਦਸਵੀਂ ਕਿਹਾ ਹੈ, ਅਤੇ ਜਿਸ ਤਰ੍ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਇਹ ਸੂਚਿਤ ਕਰਨ ਵਾਸਤੇ, ਕਿ ਬਾਣੀ, ਕਿਸ ਗੁਰੂ ਸਾਹਿਬ ਜੀ ਦੀ ਹੈ, ਉਸਦੇ ਲਈ "ਮਹੱਲਾ" ਪਦ, ਵਰਤਿਆ ਹੈ, ਉਸੇ ਤਰ੍ਹਾਂ, ਇਸ ਜਗਾ [ਪਾਤਸ਼ਾਹੀ ੧੦] ਪਦ ਨੂੰ ਵਰਤਿਆ ਗਿਆ ਹੈ, ਇਸ ਨੂੰ ਪੜ੍ਹਨ ਵੇਲੇ ਪਾਤਸ਼ਾਹੀ (੧੦) ਦਸਵੀਂ ਪੜ੍ਹਨਾ ਚਾਹੀਦਾ ਹੈ, ਦਸ ਪੜ੍ਹਨਾ, ਅਸ਼ੁੱਧ ਹੈ।

੨. ਪਾਤ = ਇਸ ਪਦ ਦੇ, ਤਿੰਨ ਰੂਪ ਹਨ-ਪਾਤ, ਪਾਦ, ਬਾਅਦ-ਜਿਸਦਾ ਅਰਥ ਹੈ-ਰਾਜ ਸਿੰਘਾਸਣ, ਅਤੇ ਤਖਤ, ਯਾ ਰਾਜਗੱਦੀ।

**ਤੀਜਾ ਅਰਥ**—ਇਹ 'ਜਾਪੁ' ਨਾਮਕ ਜੋ ਬਾਣੀ ਹੈ, ਇਹ ਦਸਵੇਂ ਗੁਰੂ ਜੀ ਦੇ, ਮੁੱਖ ਤੋਂ ਉਚਾਰਣ ਕੀਤੇ ਹੋਏ, [ਸ੍ਰੀ] = ਸੋਭਨੀ (ਸੁਭਾਇਮਾਨ = ਸੁੰਦਰ) (ਵਾਕ)= ਬਚਨ ਹਨ।

**ਚਉਥਾ ਅਰਥ**—ਇਹ ਜਾਪ ਨਾਮ ਦੇ, ਬਾਣੀ ਰੂਪ ਬਚਨ, ਸਾਰਿਆਂ ਬਚਨਾਂ ਵਿੱਚੋਂ [ਸ੍ਰੀ] = ਸੁਭਾਇਮਾਨ-ਦਸਵੇਂ ਗੁਰੂ ਜੀ ਦੇ [ਮੁਖ-ਮੁਖਯ] = ਪ੍ਰਧਾਨ ਵਾਕ ਹਨ, ਅਰਥਾਤ-ਇਹ ਸਭ ਵਿੱਚੋਂ, ਮੁਖ ਬਾਣੀ ਹੈ।

**॥ ਤ੍ਵ ਪ੍ਰਸਾਦਿ ॥ ਛਪੈ[1] ਛੰਦ ॥**

**ਪਦ ਅਰਥ**—"ਛਪੈ-ਛੰਦ" ਪਿੰਗਲ ਸ਼ਾਸਤ੍ਰ ਅਨੁਸਾਰ, ਇਹ ਇੱਕ ਛੰਦ ਦਾ ਨਾਮ ਹੈ, ਇਸ ਵਿੱਚ, ਛੇ ਪਦ ਹਨ, ਅਤੇ ਛੇ ਚਰਣ, ਹੋਣ ਕਰਕੇ, ਇਸ ਦਾ ਨਾਮ, "ਖੱਟ-ਪਦ", ਅਤੇ 'ਛਪਯ' ਹੈ॥

ਤ੍ਵ. ਸੰਸਕ੍ਰਿਤ . ਤਵ-ਸਰਬਨਾਮ-ਤੇਰਾ. ਤੇਰੇ. ਅਸਲ ਵਿੱਚ ਸੰਸਕ੍ਰਿਤ ਸ਼ਬਦ 'ਤਵ' ਹੈ, ਅਤੇ ਪ੍ਰਾਕ੍ਰਿਤ ਰੂਪ, "ਤਉ" "ਤੁਅ""ਤ੍ਵ" ਆਦਿਕ ਹਨ-ਇਨਾਂ ਦਾ ਅਰਥ, ਤੇਰਾ ਅਥਵਾ ਤੇਰੇ ਹੁੰਦਾ ਹੈ॥

ਪ੍ਰਸਾਦਿ-ਸੰ. ਸੰਗਯਾ-ਕ੍ਰਿਪਾ. ਅਨੁਗ੍ਰਹ (੨) ਖੁਸ਼ੀ (੩) ਕ੍ਰਿਆ ਵਿਸ਼ੇਸ਼ਣ-ਕ੍ਰਿਪਾ ਕਰਕੇ. ਕ੍ਰਿਪਾ ਸੇ॥

**ਨੋਟ**—ਹੁਣ ਦਸਵੇਂ ਪਾਤਸ਼ਾਹ ਜੀ, ਸਿੱਖਾਂ ਦੇ ਸਮਝਾਵਣ ਲਈ ਕਥਨ ਕਰਦੇ ਹਨ, ਕਿ ਜੋ ਵੀ, ਕੰਮ ਕਰੀਏ ਤਾਂ ਉਸ ਤੋਂ ਪਹਿਲੇ, ਪਰਮੇਸ਼੍ਵਰ ਅੱਗੇ ਬੇਨਤੀ ਕਰੇ, ਇਸ ਕਰਕੇ, ਆਪ ਪਹਿਲੇ ਈਸ਼੍ਵਰ ਅੱਗੇ, ਬੇਨਤੀ ਕਰਦੇ ਹਨ ਕਿ—

**॥ ਤ੍ਵ ਪ੍ਰਸਾਦਿ ॥ ਛਪੈ-ਛੰਦ ॥**

**ਅਰਥ**—ਹੇ ਅਕਾਲ ਪੁਰਖ ! ਹੁਣ ਮੈਂ [ਤ੍ਵ] = ਤੇਰੀ (ਆਪ) ਜੀ ਦੀ [ਪ੍ਰਸਾਦਿ] = ਕ੍ਰਿਪਾ ਨਾਲ "ਜਾਪੁ" ਨਾਮਕ ਬਾਣੀ ਨੂੰ, ਛਪੈ-ਛੰਦ ਦੁਆਰਾ, ਪ੍ਰਾਰੰਭ ਕਰਦਾ ਹਾਂ।

ਹੁਣ ਪ੍ਰਾਰੰਭ ਕੀਤੇ ਗ੍ਰੰਥ ਦੀ, ਨਿਰਵਿਘਨ ਸਮਾਪਤੀ, ਅਤੇ ਸ੍ਰੇਸ਼ਟ ਪੁਰਸ਼ਾਂ ਦੀ, ਇਸ ਵਿੱਚ ਪ੍ਰਵਿਰਤੀ ਲਈ, ਮੂਲ ਸਿੰਚਨ ਨਿਆਇ ਨਾਲ, "ਨਿਰਗੁਣ ਵਸਤੂ" ਦੇ, ਨਿਰਦੇਸ਼ (ਕਥਨ) ਕਰਨ ਰੂਪ ਮੰਗਲ ਨੂੰ, ਕਰਦੇ ਹਨ, ਅਰਥਾਤ ਪਹਿਲੇ "ਵਸਤੂ[2] ਨਿਰਦੇਸ਼" - ਆਤਮਕ ਮੰਗਲ ਸਰੂਪ ਬਾਣੀ ਨੂੰ ਉਚਾਰਨ ਕਰਦੇ ਹਨ, ਕਿਉਂਕਿ ਇਸ ਵਿੱਚ, ਕੇਵਲ ਨਿਰਗੁਣ ਬ੍ਰਹਮ ਦਾ ਹੀ, ਕਥਨ ਹੈ, ਕਿ ਉਹ ਬ੍ਰਹਮ ਕੈਸਾ ਹੈ ?

---

੧ ਪਿੰਗਲ ਸਾਸ਼ਤ੍ਰ ਅਨੁਸਾਰ, ਛਪੈ-ਛੰਦ ਦੀਆਂ, ਮੁੱਖ ਤਿੰਨ ਜਾਤੀਆਂ ਹਨ (ੳ) ਪਹਿਲੀ ਚਾਰ ਤੁਕਾਂ "ਰੋਲਾ-ਛੰਦ" ਹੈ, ਅਰਥਾਤ ਪ੍ਰਤੀ ਚਰਣ-੨੪ ਮਾਤ੍ਰਾ, ੧੧-੧੩ ਉੱਪਰ ਵਿਸ਼੍ਰਾਮ, ਅਤੇ ਅੰਤ ਦੀਆਂ ਦੋ ਤੁਕਾਂ "ਉਲਾਲ-ਛੰਦ" ਹੈ, ਅਰਥਾਤ ਪ੍ਰਤੀਚਰਣ-੨੮-ਮਾਤ੍ਰਾ-੧੫-੧੩ ਉੱਪਰ ਵਿਸ੍ਰਾਮ, ਇਸ ਤਰਾਂ ਕੁੱਲ-੧੫੨- ਮਾਤ੍ਰਾ ਹਨ, ਉਦਾਹਰਣ-ਦ੍ਰਿਸ਼ਟਿ ਧਰਤ ਤਮ ਹਰਣ, ਦਹਨ ਅਘ, ਪਾਪ ਪ੍ਰਨਾਸਨ॥ ਇਹ ਸਾਰਾ ਸਵੈਯਾ [੧੩੯੧—ਸਵੈਯੇ ਮ: ੨ ਕੇ]॥ (ਅ) ਪਹਿਲਾਂ ਰੋਲਾ, ਅੰਤ ਦੋ ਚਰਣ ਦੋਹਾਂ, ਇਸ ਦੀ ਸੰਗਯਾ-"ਰੋਲ-ਹੰਸਾ" ਹੈ, ਕੁੱਲ ਮਾਤ੍ਰਾ-੧੪੪ ਹੁੰਦੀਆਂ ਹਨ, ਉਦਾਹਰਣ-ਅਮਿਅ-ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥ ਇਹ ਸਾਰਾ ਸਵੈਯਾ [੧੩੯੨—ਸਵੈਯੇ ਮ: ੨ ਕੇ]॥ (ੲ) ਅੰਤ ਦਾ "ਉਲਾਲ-ਛੰਦ" ਜੋ ੨੮ ਮਾਤ੍ਰਾ ਦੀ ਥਾਂ, ੨੬-ਮਾਤ੍ਰਾ ਦਾ ਹੁੰਦਾ ਹੈ, ਅਤੇ ਮਾਤ੍ਰਾ ਦੀ ਕੁੱਲ ਗਿਣਤੀ ੧੪੮ ਹੈ। ਇਹ ੨੬ ਮਾਤ੍ਰਾ ਦਾ "ਉਲਾਲ-ਛੰਦ", ਦੋਹਰੇ ਦੇ, ਅੰਤ ਵਿੱਚ, ਦੋ 'ਲਘੁ' ਅਥਵਾ ਇੱਕ 'ਗੁਰੂ' ਜੋੜਨ ਤੋਂ ਬਣ ਜਾਂਦਾ ਹੈ-੧੩-੧੩ ਮਾਤ੍ਰਾ ਉਪਰ, ਦੋ ਬਿਸ਼੍ਰਾਮ॥ ਉਦਾਹਰਣ-ਮੰਦ ਕਰਮ ਨਹਿ ਕੀਨ ਜਿਨ, ਨਿਰਭੈ ਰਹਿਤ ਸੰਸਾਰ ਨਿਤ॥ ਅਥਵਾ-ਨਿਰਭੈ ਰਹਿਤ ਸੰਸਾਰ ਸੋ॥ ਇਸ ਤਰਾਂ 'ਲਘੁ' 'ਗੁਰੂ' ਦੀ ਗਿਣਤੀ ਨਾਲ, ਛਪਯ ਛੰਦ ਦੇ, ਅਨੇਕਾਂ ਭੇਦ ਹਨ

੨-ਗ੍ਰੰਥ ਦੇ ਮੁੱਢ ਵਿੱਚ, ਪ੍ਰਮੇਸ਼੍ਵਰ ਦਾ, ਅਥਵਾ ਆਪਣੇ ਇਸ਼ਟ ਦੇਵ ਦਾ, ਜੋ ਕਾਰਜ ਦੀ ਨਿਰਵਿਘਨ ਸਮਾਪਤੀ ਲਈ, ਅਰਾਧਨ ਕੀਤਾ ਜਾਂਦਾ ਹੈ, ਉਸ ਨੂੰ, ਵਿਦਵਾਨਾਂ ਨੇ, ਮੰਗਲਾ-ਚਰਨ ਰੂਪ ਮੰਨ ਕੇ, ਉਸਦੇ ਤਿੰਨ ਭੇਦ ਮੰਨੇ ਹਨ, (੧)- "ਵਸਤੂ ਨਿਰਦੇਸ਼ ਆਤਮਕ" (੨) "ਅਸ਼ੀਰਵਾਦ ਆਤਮਕ" (੩) "ਨਸਮਕਾਰ ਆਤਮਕ" (ੳ) ਜਿਸ ਅਰਾਧਨ ਵਿੱਚ, ਕੇਵਲ ਨਿਰਗੁਣ ਅਥਵਾ ਸਰਗੁਣ ਪਰਮਾਤਮਾ ਦੇ ਸਰੂਪ ਦਾ ਵਰਨਣ ਹੋਵੇ, ਉਸਨੂੰ 'ਵਸਤੂ-ਨਿਰਦੇਸ਼-ਆਤਮਕ' ਮੰਗਲ ਕਹਿੰਦੇ ਹਨ, ਉਦਾਹਰਣ-ਜਿਸ ਤਰਾਂ ਮੂਲ ਮੰਤ੍ਰ ਹੈ "੧ੴ ਸਤਿਨਾਮੁ" ਅਥਵਾ ਦੋਹਿਰਾ- ਸਰਬ ਵਿਆਪੀ ਨਿਤ ਨਯੋ, ਸਤ ਚਿਤ ਆਨੰਦ ਰੂਪ॥ ਸੋ ਉਰ ਮੈ ਪ੍ਰਗਟੋ ਸਦਾ, ਜੋ ਚਰ ਅਚਰ ਅਨੂਪ॥ ਅਰਥਾਤ ਪ੍ਰਮਾਤਮਾ ਰੂਪ ਵਸਤੂ ਦੇ, ਸਰੂਪ ਦਾ, ਜਿਸ

**ਬਾਕੀ ਅਗਲੇ ਸਫੇ ਤੇ ਦੇਖੋ ⇒**

## ਚਕ੍ਰ ਚਿਹਨ ਅਰੁ ਬਰਨ ਜਾਤ, ਅਰੁ ਪਾਤ ਨਹਿਨ ਜਿਹ॥

**ਪਦ ਅਰਥ**—ਚਕ੍ਰ. ਸੰ. ਸੰਗਯਾ-ਹੱਥਾਂ ਪੈਰਾਂ ਉਂਗਲਾਂ ਵਿੱਚ, ਮਹੀਨ ਲਕੀਰਾਂ ਨਾਲ, ਬਣੇ ਹੋਏ, ਘੇਰੇ ਵਾਲੇ ਚੱਕ੍ਰ ਅਕਾਰ ਦੇ ਨਿਸ਼ਾਨ, ਜਿਨ੍ਹਾਂ ਤੋਂ ਸਾਮੁਦ੍ਰਿਕ ਸਾਸ਼ਤ੍ਰ ਅਨੁਸਾਰ, ਜੋਤਸ਼ੀ ਲੋਗ, ਬੁਰੇ-ਭਲੇ ਨਤੀਜੇ ਕੱਢਦੇ ਹਨ (੨) ਪ੍ਰਤੱਖ ਲੋਹੇ ਦਾ ਚੱਕ੍ਰ ਜਿਸ ਨੂੰ ਵੈਰੀ ਦਾ ਸਿਰ ਕੱਟਣ ਲਈ, ਘੁਮਾ ਕੇ ਚਲਾਇਆ ਜਾਂਦਾ ਹੈ (੩) ਸੁਦ੍ਰਸ਼ਨ ਚੱਕ੍ਰ (੪) ਸ੍ਰੀਰ ਵਿੱਚ ਦੇ ਮੂਲਾਧਾਰ ਆਦਿ, ਖਟ ਚੱਕ੍ਰ (੫) ਘੁੰਮਣ ਰੂਪ ਚੱਕ੍ਰ, ਜਿਸ ਨੂੰ ਪੈਰੀ ਚਕ੍ਰ ਲਗਾ, ਕਹਿੰਦੇ ਹਨ॥

ਚਿਹਨ. ਸੰ. ਚਿੰਨ੍ਹ. ਜਿਸ ਤਰ੍ਹਾਂ ਸੰਨਿਆਸੀ ਸਾਧੂ ਰੁੱਦ੍ਰਾਖ, ਅਤੇ ਬੈਰਾਗੀ ਸਾਧੂ, ਤੁਲਸੀ ਦੀ ਕੰਠੀ ਰੱਖਦੇ ਹਨ, ਇਹ ਉਨ੍ਹਾਂ ਦੇ ਚਿੰਨ੍ਹ ਹਨ (੨) ਅਲਾਮਤ, ਨਿਸ਼ਾਨ॥

ਬਰਨ—ਸੰ. ਵਰਣ-ਬ੍ਰਹਮਣ, ਖੱਤ੍ਰੀ, ਵੈਸ਼, ਸ਼ੂੱਦ੍ਰ ਇਹ ਚਾਰ ਵਰਣ ਹਨ (੨) ਅੱਖਸ਼ਰ, ਅੱਖਰ॥

ਜਾਤ—ਜਾਤ . ਪੰਜਾਬੀ . ਜਾਤਿ . ਸਮਾਜ ਵਿੱਚ, ਇੱਕ ਤੋਂ ਦੂਜੇ ਨੂੰ, ਵੱਖ ਕਰਨ ਵਾਲੀ ਵੰਡ, ਭਾਵ ਰੋਟੀ ਬੇਟੀ ਦੀ ਸਾਂਝ ਵਾਲੀ ਮਨੁੱਖਾਂ ਦੀ ਵੱਖ-ਵੱਖ ਜੱਥੇਬੰਦੀ, ਇਸਦਾ ਮੂਲ ਕਾਰਨ ਹੈ—ਨਸਲੀ, ਭੂਗੋਲਿਕ, ਅਤੇ ਕਿਰਤ ਵਿਰਤ, ਜਿਨਾਂ ਦੇ ਅਧਾਰ ਤੇ, ਇਹ ਜਾਤਾਂ ਬਣੀਆਂ ਹਨ (੨) ਸੰ. ਜਾਤ. ਸੰਗਯਾ-ਉਤਪੱਤੀ . ਜਨਮ।

ਪਾਤ—ਸੰ. ਪਾਤਿ. ਸੰਗਯਾ-ਪੰਗਤੀ, ਪੰਗਤ, ਕਤਾਰ, ਸ੍ਰੇਣੀ, ਬਿਰਾਦਰੀ (੨) ਸੰ. ਪਾਤ . ਕ੍ਰਿਆ-ਡਿੱਗਣ ਦੀ ਕ੍ਰਿਆ, ਭਾਵ ਡਿੱਗਣਾ (੩) ਪਤਨ ਹੋਣਾ, ਨਾਸ਼ ਹੋਣਾ।

**ਨਹਿਨ**—ਅੱਵਵੈ (Particle) ਨਿਸ਼ੇਧ ਬੋਧਿਕ, ਨਹੀਂ, ਨਾ।

**{ ਇਸ ਛਪਯ ਛੰਦ ਦੇ, ਅਰਥ ਕਰਨ ਦਾ, ਵਿਸ਼ੇਸ਼ ਤਰੀਕਾ }**

## ਚਕ੍ਰ ਚਿਹਨ ਅਰੁ ਬਰਨ ਜਾਤਿ, ਅਰੁ ਪਾਤਿ ਨਹਿਨ ਜਿਹ॥

ਨੋਟ—ਅਰਥ ਕਰਨ ਵੇਲੇ ਇਸ ਪੰਗਤੀ ਦੇ, ਹਰ ਇੱਕ ਪਦ ਨਾਲ, "ਨਹਿਨ ਜਿਹ" ਪਦ ਨੂੰ ਜੋੜ ਕੇ, ਅਰਥ ਕਰਨਾ, ਇਸ ਤਰ੍ਹਾਂ, ਅਰਥ ਕਰਨ ਦਾ, ਸੰਪ੍ਰਦਾਈ ਢੰਗ ਹੈ।

## 'ਚਕ੍ਰ' ਨਹਿਨ ਜਿਹ॥

**ਅਰਥ**—ਜਿਸਦੇ ਹੱਥ ਵਿੱਚ, ਸੁੱਦ੍ਰਸ਼ਨ ਆਦਿ ਚੱਕ੍ਰ, [ਨਹਿਨ] = ਨਹੀਂ ਹੈ, ਅਤੇ ਪ੍ਰਤੱਖ, ਲੋਹੇ ਦਾ ਚੱਕ੍ਰ ਵੀ, ਨਹੀਂ ਹੈ।

**ਯਥਾ—** **ਸੰਖੰ ਨ ਚੱਕ੍ਰੰ , ਗਦਾ ਨ ਸਿਆਮੰ॥ ਅਸਚਰਜ ਰੂਪੰ, ਰਹੰਤ ਜਨਮੰ॥**
ਨੇਤ ਨੇਤ ਕਥੰਤਿ ਬੇਦਾ॥ [੧੩੫੯-ਸਹਸ ਕ੍ਰਿਤੀ ਮ: ੫]

**ਦੂਜਾ ਅਰਥ**—ਜਿਸ ਦੇ ਹੱਥ ਵਿੱਚ, ਰੇਖਾ ਰੂਪ ਚੱਕ੍ਰ ਵੀ, ਨਹੀਂ ਹਨ।

---

ਪਿਛਲੇ ਸਫੇ ਦੀ ਬਾਕੀ ⇒

ਅਰਾਧਨ ਵਿੱਚ [ਨਿਰਦੇਸ਼] = ਕਥਨ ਹੋਵੇ, ਉਸ ਨੂੰ, ਵਸਤੂ-ਨਿਰਦੇਸ਼ [ਆਤਮਕ] = ਸਰੂਪ ਮੰਗਲ ਕਹਿੰਦੇ ਹਨ (ਅ) ਜਿਸ ਵਿੱਚ ਆਪਣੀ, ਅਥਵਾ ਆਪਣੇ ਸੇਵਕਾਂ, ਅਤੇ ਸੰਬੰਧੀਆਂ ਲਈ, ਕਲਿਆਣ ਦੀ ਕਾਮਨਾ ਵਾਲੀ, ਮੰਗ ਕੀਤੀ ਜਾਵੇ,-ਭਾਵ ਜਿਸ ਵਿੱਚ, ਇਸ਼ਟ ਪਾਸੋਂ, ਸੁੱਖ ਅਤੇ ਤਰੱਕੀ ਦੀ, ਮੰਗ ਕੀਤੀ ਜਾਵੇ, ਉਸ ਨੂੰ "ਅਸ਼ੀਰਵਾਦ ਆਤਮਕ" ਮੰਗਲ, ਕਹਿੰਦੇ ਹਨ—

ਉਦਾਹਰਣ—"ਜਿਸ ਤਰ੍ਹਾਂ-ਜੈ ਤੇਗੰ ਸ੍ਰੀ ਜੈ ਤੇਗੰ" ਹੇ ਤਲਵਾਰ ਮੇਰੀ ਫਤੇ ਹੋਵੇ, ਫਤੇ ਹੋਵੇ॥ ਜਾਂ ਸੇਵਕ ਸਿੱਖ ਹਮਾਰੇ ਤਾਰੀਅਹਿ॥ ਚੁਨ ਚੁਨ ਸਤ੍ਰ ਹਮਾਰੇ ਮਾਰੀਅਹਿ॥ ਇਤਾਦਿ, ਸਭ 'ਅਸ਼ੀਰਵਾਦ ਆਤਮਕ' ਮੰਗਲ ਹਨ।

(ੲ) ਜਿਸ ਵਿੱਚ ਆਪਣੇ ਇਸ਼ਟ ਨੂੰ, ਨਮਸਕਾਰ ਕੀਤੀ ਜਾਵੇ, ਉਸਨੂੰ, "ਨਮਸਕਾਰ ਆਤਮਕ" ਮੰਗਲ, ਕਹਿੰਦੇ ਹਨ, ਉਦਾਹਰਣ-ਪ੍ਰਣਵੋ ਆਦੀ ਏਕੰਕਾਰਾ॥ ਅਤੇ "ਨਮਸਕਾਰ ਗੁਰਦੇਵ ਕਉ" ਆਦਿਕ, ਇਹ ਸਭ, 'ਨਮਸਕਾਰ ਆਤਮਕ' ਮੰਗਲ ਹਨ॥

{ ਭਾਵ—ਆਮ ਜੀਵਾਂ ਦੇ, ਹੱਥਾਂ ਪੈਰਾਂ ਵਿੱਚ, ਗੋਲ ਅਕਾਰ ਦੀਆਂ ਰੇਖਾ ਨਾਲ, ਬਣੇ ਹੋਏ ਸੰਖ ਚੱਕ੍ਰ ਆਦਿ, ਜੋ ਨਿਸ਼ਾਨ ਹੁੰਦੇ ਹਨ, ਉਹ ਵੀ, ਉਸ ਨਿਰਗੁਣ ਬ੍ਰਹਮ ਵਿੱਚ, ਨਹੀਂ ਹਨ, ਕਿਉਂਕਿ ਉਸਦਾ ਕੋਈ, ਪ੍ਰਤੱਖ ਦਿੱਸਣ ਵਾਲਾ, ਅਕਾਰ ਹੀ ਨਹੀਂ ਹੈ। }

**ਯਥਾ**—ਕਰੁਣਾ ਨਿਧਾਨ ਕਾਰਨ ਸਰੂਪ॥ ਜਿਹ ਚੱਕ੍ਰ ਚਿਹਨ ਨਹੀਂ ਰੰਗ ਰੂਪ॥

[ਅਕਾਲ ਉਸਤਤਿ ਛੰਦ ਨੰਬਰ-੨੩੯]

**ਤੀਜਾ ਅਰਥ**—ਥਾਂ-ਥਾਂ ਤੇ ਘੁੰਮਣ ਰੂਪ ਚੱਕ੍ਰ ਵੀ, ਜਿਸਦੇ ਵਿੱਚ ਨਹੀਂ ਹੈ।

{ ਭਾਵ—ਜਿਸ ਤਰ੍ਹਾਂ ਕਿਸੇ ਨੂੰ ਤੁਰੇ ਫਿਰਨ ਦਾ ਪੈਰੀਂ ਚੱਕ੍ਰ ਲੱਗਾ ਹੋਇਆ ਹੁੰਦਾ ਹੈ, ਇਸ ਤਰ੍ਹਾਂ ਉਸਦੇ ਪੈਰੀ ਚੱਕ੍ਰ ਵੀ ਨਹੀਂ ਹੈ, ਕਿਉਂਕਿ ਉਹ ਅਕ੍ਰਿਐ, ਅਚੱਲ, ਤੇ ਸਰਬ ਵਿਆਪੀ ਹੈ। }

**ਯਥਾ**—ਆਤਮ ਰਾਮੁ ਰਵਿਆ ਸਭ ਅੰਤਰਿ, ਕਤ ਆਵੈ ਕਤ ਜਾਈ ਸੰਤਹੁ॥
ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥ [੯੧੬-ਰਾਮਕਲੀ ਮ: ੫]

**ਚਉਥਾ ਅਰਥ**—ਮੂਲਾਧਾਰ ਆਦਿ ਖਟ ਚੱਕ੍ਰ[1] ਵੀ, ਜਿਸ ਦੇ ਵਿੱਚ ਨਹੀਂ ਹਨ,

{ ਭਾਵ—ਪ੍ਰਮੇਸ਼ੁਰ, ਖੱਟ ਚੱਕ੍ਰਾ ਵਾਲੀ ਦੇਹ ਤੋਂ ਰਹਿਤ ਹੈ, ਕਿਉਂਕਿ ਉਸਦਾ ਪੰਜ ਭਉਤਕ ਸਰੀਰ ਨਹੀਂ ਹੈ ਅਤੇ ਨ ਸਰੀਰ ਦੇ ਧਰਮ ਉਸ ਵਿੱਚ ਵਿਆਪਦੇ ਹਨ। }

**ਯਥਾ**—ਕਾਮ ਨ ਕ੍ਰੋਧ ਨ, ਮੋਹ ਨ, ਰੋਗ ਨ ਸੋਗ ਨ, ਭੋਗ ਨ ਭੈ ਹੈ। ਦੇਹ ਬਿਹੀਨ, ਸਨੇਹ ਸਭੋਤਨ, ਨੇਹ ਬਿਰੱਕਤ, ਅਗੇਹ ਅਛੈ ਹੈ। [ਅਕਾਲ ਉਸਤਿਤ ਛੰਦ ਨੰ:-੨੪੭]

---

੧-ਤਾਂਤ੍ਰਿਕ, ਹਠ ਜੋਗੀਆਂ ਦਾ ਕਥਨ ਹੈ, ਕਿ ਇਸ ਸਰੀਰ ਵਿੱਚ, ਸ਼ਕਤੀ ਦੇ ਛੇ ਕੇਂਦਰ ਹਨ, ਜਿਨਾਂ ਦਾ ਨਾਮ, ਖੱਟ-ਚੱਕ੍ਰ ਹੈ, ਤੇ ਉਸਤੋਂ ਉਪਰ, ਦਸਮ ਦੁਆਰ (ਦਿਮਾਗ) ਵਿੱਚ, ਸਹੱਸਰ-ਦਲ ਕਮਲ ਹੈ, ਜਿਸਦੇ ਵਿੱਚ, ਨਿਰਗੁਣ ਪ੍ਰਮਾਤਮਾ ਦਾ ਨਿਵਾਸ ਹੈ, ਉਸ ਤੱਕ ਪਹੁੰਚਣ ਦੀ ਕੁੰਜੀ (ਵਿਧੀ), ਪ੍ਰਾਣਾਯਾਮ ਦੀ ਕ੍ਰਿਆ ਹੈ, ਅਥਵਾ-ਧਿਆਨਯੋਗ ਦੀ, ਧਿਆਨਜ ਕ੍ਰਿਆ ਹੈ।

**ਯਥਾ**— ਖਟ ਨੇਮ ਕਰਿ ਕੋਠੜੀ ਬਾਂਧੀ, ਬਸਤੁ ਅਨੂਪੁ ਬੀਚ ਪਾਈ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ, ਕਰਤੇ ਬਾਰ ਨ ਲਾਈ। [੩੩੯-ਗਉੜੀ ਕਬੀਰ ਜੀ]
(ਨੇਮ. ਸੰ. ਨੇਮਿ. ਸੰਗਯਾ-ਘੇਰਾ, ਪਹੀਏ ਦੀ ਪੁਠੀ ਦਾ ਘੇਰਾ-ਭਾਵ ਅਰਥ ਚੱਕ੍ਰ)

{ ਖੱਟ ਚੱਕ੍ਰ ਦੇ ਨਾਮ, ਇਸ ਪ੍ਰਕਾਰ ਹਨ-}

(੧) ਮੂਲਾਧਾਰ (੨) ਸੁਧਿਸ਼ਠਾਨ (੩) ਮਣੀਪੂਰ (੪) ਅਨਾਹਤ (੫) ਵਿਸ਼ੁਧ (੬) ਆਗਯਾ।

**ਯਥਾ-ਦੋਹਿਰਾ**—ਅਧਾਰ ਚੱਕ੍ਰ ਹੈ ਗੁਹਯ ਮੈ, ਸੁਧਿਸ਼ਠਾਨ ਲਿੰਗ ਜਾਨ॥
ਨਾਭੀ ਮੈ ਮਣੀ ਪੂਰ ਹੈ, ਹਿਰਦੇ ਅਨਾਹਤ ਥਾਨ॥ ਵਿਸ਼ੁਧ ਚੱਕ੍ਰ ਹੈ ਕੰਠ ਮੈ, ਆਗਯਾ ਤ੍ਰਿਕੁਟੀ ਮਾਹਿ॥
ਦਸਮ ਦੁਆਰ ਨਿਰਬਾਣ ਹੈ, ਯਾਮੈ ਸ਼ੰਕਾ ਨਾਹਿ॥

ਇਨਾਂ ਚੱਕ੍ਰਾਂ ਦਾ ਸਰੂਪ, ਇਸ ਤਰ੍ਹਾਂ ਹੈ, (ੳ) ਮੂਲਾਧਾਰ ਚੱਕ੍ਰ-ਗੁੱਦਾ, ਤੇ ਲਿੰਗ ਦੇ ਵਿਚਕਾਰ, ਜੋ ਚਾਰ ਉਂਗਲਾਂ ਦੀ ਵਿੱਥ ਹੈ, ਉਸ ਵਿੱਚ, ਚਾਰ ਪੰਖੜੀਆਂ ਦਾ ਕਮਲ ਹੈ, ਜਿਸਦੇ ਵਿੱਚ ਚਉਕੋਣ ਪੀਲੇ ਰੰਗ ਦਾ ਪ੍ਰਿਥਵੀ ਤੱਤ ਹੈ, ਤੇ "ਲੰ" ਬੀਜ ਅੱਖਰ ਹੈ, ਅਤੇ ਉਸਦੇ ਵਿਚਕਾਰ, ਤ੍ਰਿਕੋਣ, ਲਾਲ ਰੰਗ ਦਾ, ਕਾਮ ਕਲਾ ਰੂਪ (ਪੀਠ) ਤਖਤ ਹੈ, ਅਰਥਾਤ ਕਾਮ ਦਾ ਕੇਂਦਰ ਹੈ, ਇਸਦੇ ਖੱਬੇ ਕੋਣੇ ਤੋਂ, ਇੜਾ ਨਾੜੀ, ਤੇ ਸੱਜੇ ਕੋਣੇ ਤੇ ਪਿੰਗਲਾ ਨਾੜੀ, ਤੇ ਮੱਧ ਕੋਣੇ ਤੋਂ, ਸ਼ੁਸ਼ਮਣਾ ਨਾੜੀ, ਪ੍ਰਾਰੰਭ ਹੁੰਦੀ ਹੈ, ਇਸ ਸ਼ੁਸ਼ਮਣਾ ਨਾੜੀ ਦੇ ਮੂੰਹ ਤੇ, ਲਿੰਗ ਅਕਾਰ ਦਾ, ਸੁਯੰਭੂ-ਲਿੰਗ ਹੈ, ਜਿਸਦੇ ਚਾਂਰੋਂ ਤਰਫ, ਭੁੰਜਗਮਾ ਨਾੜੀ (ਪ੍ਰਾਣਾਂ ਦੀ ਵਿਸ਼ੇਸ਼ ਸ਼ਕਤੀ ਰੂਪ ਕੁੰਡਲਨੀ) ਸਾਢੇ ਤਿੰਨ ਵਲ੍ਹ, ਮਾਰ ਕੇ, ਆਪਣੀ ਪੂਛ ਨੂੰ, ਮੂੰਹ ਵਿੱਚ ਲੈ ਕੇ, ਸੁੱਤੀ ਹੋਈ ਹੈ, ਅਰਥਾਤ ਤਿਕੋਣ ਪੀਠ ਦੇ ਵਿੱਚ, ਸ਼ੁਸ਼ਮਣਾ ਦਾ ਜੋ ਹੇਠਲਾ ਸਿਰਾ ਹੈ, ਉਸਦੇ ਉੱਪਰ, ਇਹ ਸੁਯੰਭੂ ਲਿੰਗ ਹੈ, ਜਿਸਦੇ ਆਲੇ-ਦੁਆਲੇ, ਭੁਜੰਗਮਾ ਨਾੜੀ (ਕੁੰਡਲਨੀ) ਨੇ, ਵਲ੍ਹ ਮਾਰ ਕੇ, ਸ਼ੁਸ਼ਮਣਾ ਨੂੰ ਬੰਦ ਕੀਤਾ ਹੋਇਆ ਹੈ, ਅਤੇ ਇਸ ਸੁਯੰਭੂ-ਲਿੰਗ, ਅਤੇ ਭੁਜੰਗਮਾ ਨਾੜੀ (ਕੁੰਡਲਨੀ) ਦਾ ਪ੍ਰਕਾਸ਼, ਕ੍ਰੋੜਾਂ ਸੂਰਜਾਂ ਵਰਗਾ ਹੈ, ਇਸ ਚੱਕ੍ਰ ਦਾ ਦੇਵਤਾ, ਗਣੇਸ਼ ਹੈ-ਯੋਗੀ ਲੋਕ, ਭੁਜੰਗਮਾ ਨਾੜੀ ਨੂੰ ਪ੍ਰਾਣਾਯਾਮ, ਤੇ ਧਿਆਨ ਦੀ ਕ੍ਰਿਆ ਨਾਲ, ਸਿੱਧਿਆ ਕਰਕੇ, ਇਸ ਚੱਕ੍ਰ ਨੂੰ, ਜਾਗ੍ਰਤ ਕਰ ਲੈਂਦੇ ਹਨ, ਅਰਥਾਤ ਇਸ ਨੂੰ, ਕ੍ਰਿਆਸ਼ੀਲ ਕਰ ਲੈਂਦੇ ਹਨ, ਜਿਸ ਨਾਲ ਸਰੀਰ ਦੀ ਨਿਰੋਗਤਾ, ਪ੍ਰਾਪਤ ਹੋ ਜਾਂਦੀ ਹੈ, ਤੇ ਸ਼ੁਸ਼ਮਣਾ ਦਾ ਮਾਰਗ, ਖੁੱਲ੍ਹਣ ਕਰਕੇ ਮਨ ਅਫੁਰ ਹੋਣ ਲੱਗ ਜਾਂਦਾ ਹੈ।

**ਬਾਕੀ ਅਗਲੇ ਸਫੇ ਤੇ ਦੇਖੋ** ⇒

## 'ਚਿਹਨ' ਨਹਿਨ ਜਿਹ॥

**ਅਰਥ**—ਤੁਲਸੀ ਦੀ ਕੰਠੀ, ਤੇ ਰੁੱਦ੍ਰਾਖ ਆਦਿ ਦੀ ਮਾਲਾ ਆਦਿ [ਚਿਹਨ] = ਚਿੰਨ੍ਹ ਵੀ, [ਜਿਹ] = ਜਿਸਦੇ ਸਰੂਪ ਵਿੱਚ, ਕੋਈ ਨਹੀਂ ਹੈ।

{ ਭਾਵ—ਜਿਸ ਤਰ੍ਹਾਂ ਕੋਈ, ਰੁੱਦ੍ਰਾਖ ਦੀ ਮਾਲਾ ਦੇ ਚਿੰਨ੍ਹ ਵਾਲਾ ਹੈ, ਕੋਈ ਤੁਲਸੀ ਦੀ ਮਾਲਾ ਦੇ, ਚਿੰਨ੍ਹ ਵਾਲਾ ਹੈ, ਕੋਈ ਕੰਬਲੀ (ਭੂਰੀ) ਦੇ ਚਿੰਨ੍ਹ ਵਾਲਾ ਹੈ, ਏਹੋ ਜਿਹਾ, ਕੋਈ ਚਿੰਨ੍ਹ, ਉਸ ਨਿਰਗੁਣ ਬ੍ਰਹਮ ਵਿੱਚ ਨਹੀਂ ਹੈ। }

**ਯਥਾ**— ਬਰਨ ਚਿਹਨ ਸਭਹੂ ਤੇ ਨਿਆਰਾ॥ ਆਦਿ ਪੁਰਖ ਅਦ੍ਵੈ ਅਬਿਕਾਰਾ॥

[ਅਕਾਲ ਉਸਤਤਿ ਛੰਦ ਨੰ:-੩]

---

ਪਿਛਲੇ ਸਫੇ ਦੀ ਬਾਕੀ ⇒

(ਅ)-ਸੁਧਿਸ਼ਠਾਨ-ਚੱਕ੍ਰ, ਲਿੰਗ ਯਾ ਯੋਨੀ ਦੇ ਪਿਛਲੇ ਪਾਸੇ, ਪੇਡੂ ਵਾਲੀ ਜਗਾ ਤੇ, ਰੀੜ ਦੀ ਹੱਡੀ ਦੇ ਪਾਸ ਹੈ। ਇਸ ਦੀਆਂ, ਛੇ ਪੰਖੜੀਆਂ ਹਨ, ਜਲ ਤੱਤ ਹੈ, ਰੰਗ ਸਫੇਦ ਹੈ, "ਵੰ" ਬੀਜ-ਅੱਖਰ ਹੈ, ਦੇਵਤਾ ਬ੍ਰਹਮਾ ਹੈ, ਇਸਦੇ ਜਾਗ੍ਰਤ ਹੋਣ ਨਾਲ, ਸੂਖਮ ਜਗਤ ਦੇ ਵਿੱਚ, ਗੰਮਤਾ (ਪਹੁੰਚ) ਪ੍ਰਾਪਤ ਹੁੰਦੀ ਹੈ।

(ੲ) ਮਣੀਪੁਰ ਚੱਕ੍ਰ—ਨਾਭੀ ਵਿੱਚ, ਰੀੜ ਵਾਲੀ ਥਾਂ ਤੇ ਹੈ, ਦਸ ਪੰਖੜੀਆਂ ਹਨ, ਅਗਨੀ ਤੱਤ ਹੈ, ਲਾਲ ਰੰਗ ਹੈ, ਤੇ "ਰੰ" ਬੀਜ ਅੱਖਸ਼ਰ ਹੈ, ਵਿਸ਼ਨੂੰ ਦੇਵਤਾ ਹੈ, ਇਸਦੇ ਜਾਗ੍ਰਤ ਹੋਣ ਨਾਲ, ਮਨੋਵਿਕਾਰ, ਦੂਰ ਹੁੰਦੇ ਹਨ।

(ਸ) ਅਨਾਹਤ-ਚੱਕ੍ਰ, ਹਿਰਦੇ ਵਿੱਚ ਹੈ, ਰੀੜ ਵਾਲੇ ਪਾਸੇ, ਬਾਰਾਂ ਪੰਖੜੀਆਂ ਹਨ, ਵਾਯੂ ਤੱਤ ਹੈ, ਧੂਮਰ ਰੰਗ ਹੈ, "ਯੰ" ਬੀਜ ਅਖਸ਼ਰ ਹੈ, ਦੇਵਤਾ ਰੁੱਦ੍ਰ ਹੈ, ਇਸ ਵਿੱਚ, ਅਨਹਦ-ਸ਼ਬਦ ਦਾ, ਨਿਵਾਸ ਹੈ, ਇਸਦੇ ਜਾਗ੍ਰਤ ਹੋਣ ਨਾਲ, ਬੁੱਧੀ ਦੀਆਂ ਸਾਰੀਆਂ ਸ਼ਕਤੀਆਂ, ਸਫੁੱਰਨ ਹੋ ਜਾਂਦੀਆਂ ਹਨ।

(ਹ) ਵਿਸ਼ੁਧ-ਚੱਕ੍ਰ ਗਲੇ (ਕੰਠ) ਵਿੱਚ, ਰੀੜ ਵਾਲੇ ਪਾਸੇ ਹੈ, ਸੋਲਾਂ ਪੰਖੜੀਆਂ ਹਨ, ਅਕਾਸ਼ ਤਤ ਹੈ, ਰੰਗ ਵਿਚਿਤ੍ਰ ਹੈ, ਜੋ ਅਨੇਕ ਪ੍ਰਕਾਰ ਦਾ ਰੰਗ ਹੈ, "ਹੰ" ਬੀਜ ਅੱਖਰ ਹੈ, ਚੰਦ੍ਰਮਾ ਦੇਵਤਾ ਹੈ, ਇਸਦੇ ਜਾਗ੍ਰਤ ਹੋਣ ਨਾਲ, ਦਿੱਬ ਦ੍ਰਿਸ਼ਟੀ ਦੀ, ਪ੍ਰਾਪਤੀ ਹੁੰਦੀ ਹੈ।

(ਕ) ਆੱਗਯਾ-ਚੱਕ੍ਰ-ਤ੍ਰਿਕੁਟੀ ਵਿੱਚ ਹੈ, ਦੋ ਪੰਖੜੀਆਂ ਹਨ, ਪੰਜ ਤਨ ਮਾਤ੍ਰਾ (ਸੂਖਸ਼ਮ) ਤੱਤ ਹੈ, ਸਫੇਦ ਰੰਗ ਹੈ, "ਓਅੰਕਾਰ" ਬੀਜ-ਅੱਖਸ਼ਰ ਹੈ, ਸਰਗੁਣ ਪ੍ਰਮਾਤਮਾ, ਇਸਦਾ ਅਧਿਸ਼ਠਾਤਾ ਹੈ, ਇਸ ਜਗ੍ਹਾ ਧਿਆਨ ਕਰਨ ਨਾਲ, ਆਤਮ ਜੋਤੀ ਦਾ ਆਭਾਸ ਪੈਂਦਾ ਹੈ, ਇਸ ਤੋਂ ਅੱਗੇ, ਸਹੰਸਰ-ਦਲ-ਕਮਲ (ਦਸਮ ਦੁਆਰ) ਹੈ, ਇਸ ਵਿੱਚ ਨਿਰਾਕਾਰ ਨਿਰਗੁਣ ਬ੍ਰਹਮ ਦਾ, ਨਿਵਾਸ ਹੈ।

**ਯਥਾ**—ਦਸਮ ਦੁਆਰਾ ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ॥ [੯੭੪-ਰਾਮਕਲੀ ਬਾਣੀ ਬੇਣੀ ਜੀਉ ਕੀ]

ਦਸਮ ਦੁਆਰ ਵਿੱਚ, ਪ੍ਰਾਣ, ਤੇ ਬ੍ਰਿਤੀ ਪਹੁੰਚਣ ਨਾਲ, ਨਿਰਵਿਕੱਲਪ ਸਮਾਧੀ ਦੀ ਪ੍ਰਾਪਤੀ ਹੁੰਦੀ ਹੈ। ਯੋਗੀਆਂ ਦਾ ਵਿਚਾਰ ਹੈ, ਕਿ ਆਮ ਹਾਲਤ ਵਿੱਚ ਖੱਟ-ਚੱਕ੍ਰ, ਮੂਧੇ, ਤੇ ਬੰਦ ਕਹਿੰਦੇ ਹਨ।

**ਯਥਾ**— ਊਧੌ ਕਵਲੁ ਸਗਲ ਸੰਸਾਰੈ॥ ਦੁਰਮਤਿ ਅਗਨਿ ਜਗਤ ਪਰਜਾਰੈ॥
ਸੋ ਉਬਰੈ, ਗੁਰ ਸ਼ਬਦੁ ਬੀਚਾਰੈ॥ [੨੨੫-ਗਉੜੀ ਮ: ੧]

ਅਤੇ ਸ਼ੁਸ਼ਮਣਾ ਦਾ ਮਾਰਗ, ਨਿਸ਼ਕ੍ਰਿਐ ਰਹਿੰਦਾ ਹੈ, ਜੇਕਰ ਪ੍ਰਾਣਾਯਾਮ ਦੀ ਕ੍ਰਿਆ ਨਾਲ, ਕੁੰਭਕ ਕਰਕੇ ਇਨ੍ਹਾਂ ਵਿੱਚ, ਸ਼ਕਤੀ ਦਾ ਸੰਚਾਰ ਕੀਤਾ ਜਾਵੇ, ਅਥਵਾ ਭਗਤੀ ਪੂਰਵਕ ਇਨਾਂ ਚੱਕ੍ਰਾਂ ਵਿੱਚ, ਧਿਆਨਯੋਗ ਦੀ ਕ੍ਰਿਆ ਕੀਤੀ ਜਾਵੇ, ਤਾਂ ਉਹ ਸਿੱਧੇ ਹੋ ਕੇ ਖਿੜ ਜਾਂਦੇ ਹਨ, ਤੇ ਸ਼ੁਸ਼ਮਣਾ ਦਾ ਰਸਤਾ, ਖੁੱਲ੍ਹ ਜਾਂਦਾ ਹੈ, ਅਤੇ ਯੋਗੀ ਦੇ ਪ੍ਰਾਣ, ਤੇ ਬ੍ਰਿਤੀ, ਖੱਟ-ਚੱਕ੍ਰਾਂ ਨੂੰ ਵਿੰਨ੍ਹ ਕੇ (ਪਾਰ ਲੰਘ ਕੇ) ਸਹੰਸਰ ਦਲ-ਕਮਲ ਰੂਪ, ਦਸਮ ਦੁਆਰ ਵਿੱਚ, ਜਾ ਸਮਾਉਂਦੀ ਹੈ, ਤੇ ਯੋਗੀ ਨਿਰ ਵਿਕਲਪ-ਸਮਾਧੀ ਵਿੱਚ, ਲਿਵ ਲੀਣ ਹੋ ਕੇ, ਪ੍ਰਮਾਤਮਾ ਦੇ ਅਭੇਦ-ਰਸ ਨੂੰ, ਮਾਣਦਾ ਹੈ।

**ਯਥਾ**— ਉਲਟਤ ਪਵਨ ਚੱਕ੍ਰ ਖਟੁ ਭੇਦੇ, ਸੁਰਤਿ ਸੁੰਨ ਅਨੁਰਾਗੀ॥
ਆਵੈ ਨ ਜਾਇ ਮਰੈ ਨ ਜੀਵੈ, ਤਾਸੁ ਖੋਜੁ ਬੈਰਾਗੀ॥ [੩੩੩-ਗਉੜੀ ਕਬੀਰ ਜੀ]

**ਯਥਾ ਹੋਰ**—ਬੇਧੀਅਲੇ ਚੱਕ੍ਰ ਭੁਅੰਗਾ॥ ਭੇਟੀਅਲੇ ਰਾਇ ਨਿਸੰਗਾ॥ [੯੭੨-ਰਾਮਕਲੀ ਕਬੀਰ ਜੀ]

**ਬਾਕੀ ਅਗਲੇ ਸਫੇ ਤੇ ਦੇਖੋ ⇒**

## ਅਰੁ 'ਬਰਨ' ਨਹਿਨ ਜਿਹ॥

**ਅਰਥ**—[ਅਰੁ] = ਅਤੇ ਜਿਸਦਾ ਬ੍ਰਹਮਣ ਆਦਿ ਕੋਈ ਵੀ ਵਰਣ ਨਹੀਂ ਹੈ।

**ਯਥਾ—** ਨ ਤਿਸੁ ਬਾਪੁ ਨ ਮਾਇ, ਕਿਨ ਤੂ ਜਾਇਆ॥
ਨ ਤਿਸੁ ਰੂਪੁ ਨ ਰੇਖ ਵਰਨ ਸਬਾਇਆ॥ [੧੨੭੯-ਵਾਰ ਮਲਾਰ ਪਉੜੀ-੨]

**ਯਥਾ ਹੋਰ**—ਨਹ ਦੂਰਿ ਪੂਰਿ ਹਜੂਰਿ ਸੰਗੇ, ਸੁੰਦਰ ਰਸਾਲ ਤੂ॥
ਨਹ ਬਰਨ ਬਰਨ, ਨਹ ਕੁਲਹ ਕੁਲ, ਨਾਨਕ ਪ੍ਰਭ ਕਿਰਪਾਲ ਤੂ॥ [੧੨੩੧-ਸਾਰੰਗ ਮ:-੫]

**ਦੂਜਾ ਅਰਥ**—ਅਤੇ ਜਿਸਦੇ ਮਸਤਕ ਉਪਰ, ਪ੍ਰਾਰਬੱਧ ਰੂਪ ਕੋਈ [ਬਰਨ] = ਅੱਖਸ਼ਰ ਆਦਿ ਵੀ ਨਹੀਂ ਹੈ।

[ਭਾਵ-ਜਿਸਦੇ ਮਸਤਕ ਉਪਰ ਪ੍ਰਾਰਬਧ ਲੇਖ ਦੇ ਅੱਖਸ਼ਰ, ਨਹੀਂ ਹਨ]

**ਯਥਾ—** ਨਿਰਭਉ ਸੋ, ਸਿਰਿ ਨਾਹੀ ਲੇਖਾ॥ ਆਪਿ ਅਲੇਖ ਕੁਦਰਤਿ ਹੈ ਦੇਖਾ॥
ਆਪਿ ਅਤੀਤੁ ਅਜੋਨੀ ਸੰਭਉ, ਨਾਨਕ ਗੁਰਮਤਿ ਸੋ ਪਾਇਆ॥ [੧੦੪੨-ਮਾਰੂ ਮ:-੧]

---

ਪਿਛਲੇ ਸਫੇ ਦੀ ਬਾਕੀ ⇒

**ਯਥਾ ਹੋਰ—** ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥ [੧੫੩-ਗਉੜੀ ਮ: ੧]

ਇਸਤੋਂ ਬਾਅਦ ਯੋਗੀ ਨੂੰ, ਅਨੇਕ ਤਰ੍ਹਾਂ ਦੀਆਂ ਤਾਕਤਾਂ (ਸਿੱਧੀਆਂ), ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਨੂੰ ਯੌਗਿਕ ਸਿਧੀਆਂ, ਕਹਿੰਦੇ ਹਨ।

### { ਚੱਕ੍ਰਾਂ ਦਾ, ਤੇ ਦਸਮ ਦੁਆਰ ਦਾ, ਵਿਸ਼ੇਸ਼ ਵਿਚਾਰ, ਅਤੇ ਉਨਾਂ ਦੀ ਮਹੱਤਤਾ }

ਇਹ ਸਾਰੇ ਚੱਕ੍ਰ, ਰੀੜ ਹੱਡੀ ਦੀ, ਸ਼ੁਸ਼ਮਣਾ ਨਾੜੀ ਵਿੱਚ ਹਨ। ਜੋ ਕਿ ਇੜਾ, ਤੇ ਪਿੰਗਲਾ ਨਾੜੀਆਂ ਦੇ, ਆਪਸ ਵਿੱਚ, ਕ੍ਰਾਸ ਕਰਨ ਨਾਲ, ਭਾਵ ਲਪੇਟੇ ਖਾਣ ਨਾਲ, ਬਣਦੇ ਹਨ, ਅਰਥਾਤ ਜੋ ਰੀੜ ਦੀ ਹੱਡੀ ਵਿੱਚ, ਸ਼ੁਸ਼ਮਣਾ ਨਾੜੀ ਹੈ, ਉਹ ਮੂਲਾਧਾਰ (ਗੁਦਾ ਦੇ ਨਜ਼ਦੀਕ) ਤੋਂ ਸ਼ੁਰੂ ਹੋ ਕੇ, ਸਿੱਧੀ ਤ੍ਰਿਕੁਟੀ ਨੂੰ ਚਲੀ ਜਾਂਦੀ ਹੈ, ਪ੍ਰੰਤੂ ਇੜਾ ਨਾੜੀ ਆਦਿ, ਮੂਲਾਧਾਰ ਤੋਂ ਸ਼ੁਰੂ ਹੋ ਕੇ, ਸ਼ੁਸ਼ਮਣਾ ਦੇ ਖੱਬੇ ਪਾਸੇ ਦੀ, ਅਤੇ ਪਿੰਗਲਾ ਨਾੜੀ, ਸ਼ੁਸ਼ਮਣਾ ਦੇ ਸੱਜੇ ਪਾਸੇ ਦੀ ਜਾਂਦੀਆਂ ਹਨ। ਪਰ ਆਪਸ ਵਿੱਚ, ਇਹ ਦੋਵੇਂ, ਕੁਝ ਥਾਵਾਂ ਤੇ, ਲਪੇਟੇ ਮਾਰਦੀਆਂ ਹਨ, ਤੇ ਫੇਰ, ਇਹ ਤਿੰਨੇ ਹੀ, ਤ੍ਰਿਕੁਟੀ ਵਿੱਚ ਜਾ ਕੇ, ਮਿਲ ਜਾਂਦੀਆਂ ਹਨ- ਪ੍ਰੰਤੂ ਜਿੱਥੇ-ਜਿੱਥੇ, ਇਹ ਦੋਵੇਂ ਨਾੜੀਆਂ, ਆਪਸ ਵਿੱਚ ਕ੍ਰਾਸ ਕਰਦੀਆਂ ਹਨ, ਭਾਵ ਪਲਸੇਟੇ ਮਾਰਦੀਆਂ ਹਨ, ਓਥੇ ਓਥੇ ਅਨੇਕ ਪ੍ਰਕਾਰ ਦੀਆਂ, ਗਿਆਨ ਵਾਹਕ, ਅਤੇ ਗਤੀਵਾਹਕ, ਸੂਖਸ਼ਮ ਨਾੜੀਆਂ ਦੇ ਗੁੱਛੇ, ਸ਼ੁਸ਼ਮਣਾ ਨਾੜੀ ਵਿੱਚੋਂ, ਨਿਕਲ ਕੇ, ਸਰੀਰ ਵਿੱਚ ਫੈਲਦੇ ਹਨ, ਇਨਾ ਨੂੰ ਹੀ, ਯੋਗੀਲੋਗ, ਖੱਟ ਚੱਕ੍ਰ, ਤੇ ਕਮਲ, ਕਹਿੰਦੇ ਹਨ, ਕਿਉਂਕਿ ਅੰਤ੍ਰੀਵ ਧਿਆਨ ਵਿੱਚ, ਇਹ ਤੰਤੂ, ਚੱਕ੍ਰਾਂ ਦੇ ਸਮਾਨ, ਦਿੱਸਦੇ ਹਨ, ਇਨ੍ਹਾਂ ਵਿੱਚ, ਧਿਆਨ ਜੋੜਨ ਨਾਲ, ਜਾਂ ਪ੍ਰਾਣਾਂ ਦਾ ਸੰਚਾਰ ਕਰਨ ਨਾਲ, ਇਨ੍ਹਾਂ ਨਾੜੀਆਂ (ਤੰਤੂਆਂ) ਦੀ ਗਤੀ, ਤੇ ਗਿਆਨ ਸੰਚਾਰ ਉੱਪਰ, ਯੋਗੀ ਦਾ ਅਧਿਕਾਰ ਹੋ ਜਾਂਦਾ ਹੈ, ਇਸ ਲਈ ਬਹੁਤ ਸਾਰੀਆਂ ਅੰਤਰੀਵ, ਤੇ ਬਾਹਰ ਦੀਆਂ ਕ੍ਰਿਆਵਾਂ, ਯੋਗੀ ਦੇ ਅਧੀਨ ਹੋ ਜਾਂਦੀਆਂ ਹਨ, ਇਨਾਂ ਨੂੰ ਹੀ, ਯੌਗਿਕ ਸਿੱਧੀਆਂ, ਕਿਹਾ ਜਾਂਦਾ ਹੈ।

### { ਤ੍ਰਿਕੁਟੀ, ਤੇ ਦਸਮ ਦੁਆਰ }

ਦੋਹਾਂ ਅੱਖਾਂ ਦੇ ਬਿਚਾਲੇ, ਤ੍ਰਿਕੁਟੀ ਵਿੱਚ, ਜਿੱਥੇ ਉਹ ਤਿੰਨੇ ਨਾੜੀਆਂ, ਮਿਲਦੀਆਂ ਹਨ, ਉਸ ਥਾਂ ਨੂੰ, ਯੋਗੀ ਲੋਗ "ਆੱਗਯਾ-ਚੱਕ੍ਰ", ਤੇ ਪ੍ਰਯਾਗ ਰਾਜ, ਜਾਂ ਅੰਤ੍ਰੀਵ ਤ੍ਰਿਬੈਣੀ ਕਹਿੰਦੇ ਹਨ, ਕਿਉਂਕਿ ਯੋਗੀਆਂ ਦੀ ਭਾਸ਼ਾ ਵਿੱਚ, ਇੜਾ, ਪਿੰਗਲਾ ਨਾੜੀਆਂ ਹੀ, ਅਸਲੀ ਗੰਗਾ ਜਮੁਨਾ, ਤੇ ਸ਼ੁਸ਼ਮਣਾ ਨਾੜੀ ਸੁਰੱਸਤੀ ਨਦੀ ਹੈ, ਜੇਕਰ ਇਸ ਥਾਂ ਤੇ, ਧਿਆਨ ਕਰਨ ਰੂਪ ਮਾਨਸਿਕ ਇਸਨਾਨ ਕੀਤਾ ਜਾਵੇ, ਤਾਂ ਪਾਪਾਂ ਦੀ ਮੈਲ, ਦੂਰ ਹੋ ਕੇ, ਆਤਮ ਜੋਤੀ ਦਾ, ਦਰਸ਼ਨ ਹੁੰਦਾ ਹੈ, ਤੇ ਸੁੱਖ ਸ਼ਾਂਤੀ ਦੀ, ਝਲਕ ਮਿਲਦੀ ਹੈ, ਕਿਉਂਕਿ ਇਸ ਨਾਲ, ਮਨ ਅੰਤਰਮੁਖੀ ਹੋਣ ਲੱਗ ਪੈਂਦਾ ਹੈ।

**ਯਥਾ—** ਇੜਾ ਪਿੰਗਲਾ ਅਉਰ ਸੁਖਮਨਾ, ਤੀਨਿ ਬਸਹਿ ਇਕਠਾਈ॥
ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ॥

ਬਾਕੀ ਅਗਲੇ ਸਫੇ ਤੇ ਦੇਖੋ ⇒

## 'ਜਾਤਿ' ਨਹਿਨ ਜਿਹ॥

**ਅਰਥ**—ਜਿਸਦੀ ਕੋਈ ਜਾਤੀ ਨਹੀਂ ਹੈ, ਭਾਵ ਉਹ ਜਾਤਿ ਆਦਿ ਤੋਂ, ਰਹਿਤ ਹੈ।

**ਯਥਾ**— ਜਿਸੁ ਰੂਪੁ ਨ ਰੇਖਿਆ, ਕੁਲੁ ਨਹੀ ਜਾਤੀ॥ ਪੂਰਨ ਪੂਰਿ ਰਹਿਆ ਦਿਨੁ ਰਾਤੀ॥
ਜੋ ਜੋ ਜਪੈ ਸੋਈ ਵਡਭਾਗੀ, ਬਹੁੜਿ ਨ ਜੋਨੀ ਪਾਵਣਾ॥ (੧੦੮੬-ਮਾਰੂ ਮ:-੫)

**ਦੂਜਾ ਅਰਥ**—ਜਿਸਦਾ ਕਦੇ ਵੀ [ਜਾਤਿ] = ਜਨਮ ਨਹੀਂ ਹੁੰਦਾ, ਭਾਵ ਪ੍ਰਮੇਸ਼੍ਰ ਜਨਮ ਮਰਨ ਤੋਂ ਰਹਿਤ ਹੈ।

**ਯਥਾ**— ਭਰਮਿ ਭੂਲੇ, ਨਰ ਕਰਤ ਕਚਰਾਇਣ॥ ਜਨਮ ਮਰਣ ਤੇ, ਰਹਿਤ ਨਾਰਾਇਣ॥
[੧੧੩੬-ਭੈਰਉ ਮ:-੫]

---

ਪਿਛਲੇ ਸਫੇ ਦੀ ਬਾਕੀ ⇒

ਸੰਤਹੁ ਤਹਾ ਨਿਰੰਜਨ ਰਾਮੁ ਹੈ, ਗੁਰ ਗਮਿ ਚੀਨੈ ਬਿਰਲਾ ਕੋਇ॥
ਤਹਾਂ ਨਿਰੰਜਨੁ ਰਮਈਆ ਹੋਇ॥ [੯੭੪-ਰਾਮਕਲੀ ਬਾਣੀ ਬੇਣੀ ਜੀਉ ਕੀ]

ਵਾਸਤ੍ਵ ਵਿੱਚ, ਇਹ ਪਾਇ-ਨੀਅਲ ਗਲੈਂਡ (PINEAL-GLAND), ਅਤੇ ਪਾਇ-ਟਿਯੂਟਰੀ ਬਾਡੀ (Pitutiary Body) ਨਾਮਕ, ਦੋ ਮਾਸ ਦੀਆਂ ਗੰਡਾਂ ਦੇ ਰੂਪ ਵਿੱਚ, ਦੋ ਦਲ ਵਾਲਾ ਚੱਕ੍ਰ ਹੈ-ਸਰਜਰੀ ਵਾਲੇ, ਇਨ੍ਹਾਂ ਨੂੰ ਬਿਅਰਥ ਮੰਨਦੇ ਹਨ, ਪ੍ਰੰਤੂ ਕਹਿੰਦੇ ਹਨ ਕਿ ਜਦ ਪ੍ਰਾਣ, ਤੇ ਬ੍ਰਿਤੀ, ਇਸ ਅੱਗਯਾ ਚੱਕ੍ਰ ਵਿੱਚ, ਪਹੁੰਚਦੀ ਹੈ, ਤਦ ਇਹ, ਦੋਵੇਂ ਮਾਸ ਦੀਆਂ ਗੰਡਾਂ, ਗਤੀਸ਼ੀਲ ਹੋ ਜਾਂਦੀਆਂ ਹਨ, ਜਿਸ ਨਾਲ ਅਤੀਅੰਤ ਪ੍ਰਕਾਸ਼ ਹੁੰਦਾ ਹੈ, ਤੇ ਸਾਧਕ ਦੀ ਦਿੱਬ ਦ੍ਰਿਸ਼ਟੀ, ਖੁੱਲ੍ਹ ਜਾਂਦੀ ਹੈ, ਜਿਸ ਨਾਲ, ਸੂਖਮ ਤੇ ਅਸਥੂਲ ਜਗਤ ਦੀ, ਹਰ ਵਸਤੂ ਨੂੰ, ਜਿੱਥੇ ਮਰਜ਼ੀ ਬੈਠਾ, ਦੇਖ ਸਕਦਾ ਹੈ, ਅਤੇ ਹੋਰ ਵੀ ਅਨੇਕ ਪ੍ਰਕਾਰ ਦੀਆਂ, ਸਿੱਧੀਆਂ ਸਾਧਕ ਨੂੰ, ਹਾਸਲ ਹੋ ਜਾਂਦੀਆਂ ਹਨ।

ਉਸ ਉਪ੍ਰੋਕਤ ਅੰਤ੍ਰੀਵ ਤ੍ਰਿਬੈਣੀ ਤੋਂ ਬਾਅਦ, ਇੜਾ ਤੇ ਪਿੰਗਲਾ ਨਾੜੀਆਂ, ਨਾਸਕਾ ਦੇ ਮੂਲ ਵਿੱਚ, ਚਲੀਆਂ ਜਾਂਦੀਆਂ ਹਨ, ਅਤੇ ਸ਼ੁਸ਼ਮਣਾ ਨਾੜੀ ਤ੍ਰਿਕੁਟੀ ਤੋਂ ਉੱਪਰ, ਦਿਮਾਗ (ਦਸਮ ਦੁਆਰ) ਵਿੱਚ, ਚਲੀ ਜਾਂਦੀ ਹੈ, ਜਿੱਥੇ ਸ਼ੁਸ਼ਮਣਾ ਨਾੜੀ ਜਾ ਕੇ ਸਮਾਪਤ ਹੁੰਦੀ ਹੈ, ਉਸ ਨੂੰ ਸਹੰਸਰ ਦਲ-ਕਮਲ (ਸਹਸਰਾਰ) ਤੇ, ਦਸਮ ਦੁਆਰ, ਕਹਿੰਦੇ ਹਨ ਯੋਗੀਆਂ ਦੇ ਵਿਚਾਰ ਵਿੱਚ, ਇੱਕ ਇਹੋ ਐਸੀ ਥਾਂ ਹੈ, ਜਿੱਥੇ ਪਹੁੰਚ ਕੇ, ਸੰਸੇ ਰਹਿਤ, ਆਤਮ-ਗਿਆਨ ਦੀ, ਪ੍ਰਾਪਤੀ ਹੁੰਦੀ ਹੈ ਜਿਸ ਨਾਲ, ਪੂਰਨ ਬ੍ਰਹਮ ਗਿਆਨ ਹੋ ਜਾਂਦਾ ਹੈ।

ਇਸ ਦਾ, ਤਾਤਪ੍ਰਜ ਇਹ ਹੈ, ਕਿ-ਦਿਮਾਗ ਦੇ, ਜੋ ਵਿਸ਼ੇਸ਼ਗ (ਜਾਣਕਾਰ) ਹਨ, ਉਹ ਕਹਿੰਦੇ ਹਨ, ਕਿ ਆਮ ਹਾਲਤ, ਵਿੱਚ ਦਿਮਾਗ ਦਾ, ਥੋੜ੍ਹਾ ਜਿਹਾ ਹਿੱਸਾ ਹੀ, ਕੰਮ ਕਰਦਾ ਹੈ ਭਾਵ ਦੁਨੀਆਂ ਵਿੱਚ, ਜੋ ਬਹੁਤ ਬੁੱਧੀਮਾਨ ਪੁਰਸ਼ ਹੈ ਉਸਦੇ ਦਿਮਾਗ ਦਾ ਵੀ, ਕੁਝ ਹੀ ਹਿੱਸਾ ਕੰਮ ਕਰਦਾ ਹੈ, ਅਤੇ ਦਿਮਾਗ ਦਾ ਵੱਡਾ ਹਿੱਸਾ, ਨਿਸ਼ਕ੍ਰਿਐ (ਇਨ ਐਕਟਿਵ) ਹੀ ਰਹਿੰਦਾ ਹੈ, ਅਤੇ ਉਸ ਹਿੱਸੇ ਵਿੱਚ, ਕੀ ਕੁਝ ਲੁਕਿਆ ਹੋਇਆ ਹੈ, ਇਹ ਕਹਿਣਾ, ਕਠਿਨ ਹੈ, ਪ੍ਰੰਤੂ ਯੋਗੀ ਕਹਿੰਦੇ ਹਨ, ਕਿ ਦਿਮਾਗ ਦੇ ਹਰ ਹਿੱਸੇ ਨੂੰ, ਕ੍ਰਿਆਸ਼ੀਲ ਕਰਕੇ, ਉਸਤੋਂ ਪੂਰਨ ਗਿਆਨ ਦੀ, ਪ੍ਰਾਪਤੀ ਕੀਤੀ ਜਾ ਸਕਦੀ ਹੈ।

ਯੋਗੀਆਂ ਦਾ ਵਿਚਾਰ ਹੈ, ਕਿ ਸ਼ੁਸ਼ਮਣਾ ਨਾੜੀ, ਆਮ ਹਾਲਤ ਵਿੱਚ, ਹੇਠਲੇ ਸਿਰੇ ਤੋਂ, ਬੰਦ ਰਹਿੰਦੀ ਹੈ, ਅਰਥਾਤ ਭੁੰਜਗਮਾ ਨਾੜੀ (ਕੁੰਡਲਨੀ) ਜੋ ਹੈ, ਉਸਨੇ, ਸ਼ੁਸ਼ਮਣਾ ਦੇ ਮਾਰਗ ਨੂੰ, ਬੰਦ ਕੀਤਾ ਹੋਇਆ ਹੈ,-ਪਰ ਪ੍ਰਾਣਾਯਾਮ ਦੀ ਕ੍ਰਿਆ ਨਾਲ, ਯਾ ਧਿਆਨ ਯੋਗ ਦੀ, ਧਿਆਨਜ ਕ੍ਰਿਆ ਨਾਲ, ਕੁੰਡਲਨੀ ਨੂੰ ਸਿੱਧਿਆ ਕਰਕੇ, ਸ਼ੁਸ਼ਮਣਾ ਦੇ ਮਾਰਗ ਨੂੰ, ਖੋਲ੍ਹ ਦਿੱਤਾ ਜਾਵੇ ਤਾ ਪ੍ਰਾਣ, ਤੇ ਬ੍ਰਿਤੀ ਦਸਮ ਦੁਆਰ (ਦਿਮਾਗ) ਵਿੱਚ, ਪਹੁੰਚ ਕੇ, ਦਿਮਾਗ ਦੇ ਹਰ ਹਿੱਸੇ ਨੂੰ, ਕ੍ਰਿਆਸ਼ੀਲ ਕਰ ਦਿੰਦੇ ਹਨ, ਅਰਥਾਤ ਦਿਮਾਗ ਦਾ ਹਰ ਹਿੱਸਾ, ਕੰਮ ਕਰਨ ਲੱਗ ਪੈਂਦਾ ਹੈ, ਜਿਸ ਨਾਲ, ਗਿਆਨ ਦਾ ਤੀਸਰਾ ਨੇਤ੍ਰ, ਖੁੱਲ੍ਹ ਜਾਂਦਾ ਹੈ, ਤੇ ਪੂਰਨ ਬ੍ਰਹਮ ਗਿਆਨ ਦੀ, ਪ੍ਰਾਪਤੀ ਹੋ ਜਾਂਦੀ ਹੈ।

**ਯਥਾ**— ਉਲਟੀ ਲੇ ਸਕਤਿ ਸਹਾਰੰ॥ ਪੈਸੀਲੇ ਗਗਨ ਮਝਾਰੰ॥
ਬੇਧੀਅਲੇ ਚੱਕ੍ਰ ਭੁਅੰਗਾ॥ ਭੇਟੀਅਲੇ ਰਾਇ ਨਿਸੰਗਾ॥ [੯੭੨-ਰਾਮਕਲੀ ਬਾਣੀ ਕਬੀਰ ਜੀ]

ਪਰ ਯੋਗੀ ਕਹਿੰਦੇ ਹਨ, ਕਿ ਜਦ, ਪ੍ਰਾਣ ਤੇ ਬ੍ਰਿਤੀ, ਸ਼ੁਸ਼ਮਣਾ ਦੇ ਰਸਤੇ, ਸਹਿਜੇ-ਸਹਿਜੇ, ਖੱਟ ਚੱਕ੍ਰਾਂ ਨੂੰ ਵਿੰਨ ਕੇ, ਉੱਪਰ ਉੱਠਦੇ ਹਨ, ਤਦ ਮਨ ਦੀਆਂ, ਅਨੇਕ ਪਰਤਾਂ ਖੁੱਲ੍ਹਦੀਆਂ ਹਨ, ਜਿਸ ਨਾਲ ਅਨੇਕ ਤਰ੍ਹਾਂ ਦੇ, ਅਲੌਕਿਕ ਸ਼ੂਖਸ਼ਮ ਜਗਤ ਦੇ, ਦਰਸ਼ਨ ਹੁੰਦੇ ਹਨ ਤੇ ਰਸਭਿੰਨਾ ਅਨਹਦ ਸ਼ਬਦ, ਸੁਣਾਈ ਦਿੰਦਾ ਹੈ।

ਬਾਕੀ ਅਗਲੇ ਸਫੇ ਤੇ ਦੇਖੋ ⇒

## ਅਰੁ 'ਪਾਤਿ' ਨਹਿਨ ਜਿਹ॥

**ਅਰਥ**—ਅਤੇ ਜਿਸਦੀ ਕੋਈ [ਪਾਤਿ] = ਬਿਰਾਦਰੀ (ਪੰਗਤੀ) ਵੀ, ਨਹੀਂ ਹੈ, ਭਾਵ-ਪ੍ਰਮੇਸ਼ੁਰ ਜਾਤ, ਬਿਰਾਦਰੀਆਂ ਤੋਂ ਰਹਿਤ ਹੈ।

**ਯਥਾ**— ਜਾਤ ਪਾਤ, ਜਿਹ ਚਿਹਨ ਨ ਬਰਨਾ॥ ਅਬਗਤ ਦੇਵ ਅਛੈ ਅਨਭਰਮਾ॥

[ਅਕਾਲ ਉਸਤਤਿ ਛੰਦ ਨੰ:-੯]

**ਯਥਾ ਹੋਰ**— ਸਰਬ ਕਰਤਾ ਸਰਬ ਹਰਤਾ, ਸਰਬ ਦਯਾਲ ਅਦ੍ਵੈਖ॥
ਚੱਕ੍ਰ ਚਿਹਨ ਨ ਬਰਨ ਜਾ ਕੋ, ਜਾਤ ਪਾਤ ਨ ਭੇਖ॥ [ਅਕਾਲ ਉਸਤਿਤ ਛੰਦ ਨੰ:-੧੯੯]

**ਦੂਜਾ ਅਰਥ**—ਅਤੇ ਜਿਸ ਦਾ ਕਦੇ [ਪਾਤਿ] = ਪਤਨ (ਨਾਸ਼) ਨਹੀਂ ਹੁੰਦਾ, ਭਾਵ-ਪ੍ਰਮੇਸ਼ੁਰ ਕਦੇ ਵੀ ਮਰਦਾ ਨਹੀਂ ਹੈ।

**ਯਥਾ**— ਬਰਨ ਚਿਹਨ ਜਿਹ ਜਾਤ ਨ ਪਾਤਾ॥ ਸੱਤ੍ਰ ਮਿੱਤ੍ਰ ਜਿਹ ਤਾਤ ਨਾ ਮਾਤਾ॥
ਸਭ ਤੇ ਦੂਰਿ ਸਭਨ ਤੇ ਨੇਰਾ॥ ਜਲ ਥਲ ਮਹੀਅਲ ਜਾਹਿ ਬਸੇਰਾ॥

[ਅਕਾਲ ਉਸਤਤਿ ਛੰਦ ਨੰਬਰ-੪]

---

ਪਿਛਲੇ ਸਫੇ ਦੀ ਬਾਕੀ ⇒

**ਯਥਾ**— ਜਬ ਕੁੰਭਕੁ ਭਰਿ ਪੁਰਿ ਲੀਣਾ॥ ਤਹ ਬਾਜੇ ਅਨਹਦ ਬੀਣਾ॥ [੯੭੨-ਰਾਮਕਲੀ ਕਬੀਰ ਜੀ]

**ਯਥਾ ਹੋਰ**— ਸੁਖਮਨ ਕੈ ਘਰਿ ਰਾਗੁ ਸੁਨਿ, ਸੁੰਨਿ ਮੰਡਲਿ ਲਿਵਲਾਇ।
ਅਕਥ ਕਥਾ ਬੀਚਾਰੀਐ, ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ, ਇਹੁ ਮਨੁ ਕਤਹੁ ਨ ਜਾਇ॥
ਅਪਜਾ ਜਾਪੁ ਨ ਵੀਸਰੈ, ਆਦਿ ਜੁਗਾਦਿ ਸਮਾਇ॥ [੧੨੯੧-ਵਾਰ ਮਲਾਰ ਕੀ, ਸਲੋਕ ਮ:-੧]

ਤਦ, ਅਨੇਕ ਤਰ੍ਹਾਂ ਦੀਆਂ, ਸ਼ਕਤੀਆਂ ਪ੍ਰਾਪਤ ਹੋਣੀਆਂ, ਸ਼ੁਰੂ ਹੋ ਜਾਂਦੀਆਂ ਹਨ, ਅਤੇ ਪ੍ਰਾਣ, ਤੇ ਬ੍ਰਿਤੀ ਤ੍ਰਿਕੁਟੀ ਤੋਂ ਅੱਗੇ, ਦਸਮ ਦੁਆਰ (ਦਿਮਾਗ) ਵਿੱਚ, ਚੜ੍ਹਦੇ ਹਨ, ਤਦ ਸਾਧਕ, ਇਸ ਸਰੀਰ, ਅਤੇ ਮਨ ਤੋਂ, ਪੂਰੀ ਤਰਾਂ ਅਲੱਗ ਹੋ ਜਾਂਦਾ ਹੈ, ਅਤੇ ਉਹ ਹਰ ਕੰਮ, ਇਸ ਸਰੀਰ ਤੋਂ ਬਗੈਰ ਵੀ, ਕਰ ਸਕਦਾ ਹੈ, ਉਸ ਨੂੰ ਤਿਨਾਂ ਕਾਲਾਂ ਦਾ ਗਿਆਨ, ਸੁੱਝ ਪੈਂਦਾ ਹੈ, ਅਤੇ ਅੰਤਰ ਆਤਮਾ, ਬ੍ਰਹਮ ਨਾਲ ਅਭੇਦ ਰੂਪ ਹੋ ਕੇ, ਆਪਣੇ ਆਪ ਨੂੰ, ਮੁਕਤ ਅਨੁਭਵ ਕਰਦਾ ਹੈ, ਕਿਉਂਕਿ ਅੰਤਰ-ਆਤਮਾ, ਬ੍ਰਹਮ-ਜੋਤਿ ਨਾਲ ਮਿਲ ਕੇ, ਇਕਮਿਕ ਹੋ ਜਾਂਦਾ ਹੈ।

**ਯਥਾ**— ਇੜਾਪਿੰਗੁਲਾ ਅਉਰੁ ਸੁਖਮਨਾ, ਪਉਨੈ ਬੰਧਿ ਰਹਾਉਗੋ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ, ਬ੍ਰਹਮ ਜੋਤਿ ਮਿਲਿ ਜਾਉਗੋ॥

[੯੭੩-ਰਾਮਕਲੀ ਬਾਣੀ ਨਾਮ ਦੇਵ ਜੀ]

ਉਸ ਵਕਤ, ਸਭ ਕੁਝ ਬ੍ਰਹਮ ਸਰੂਪ ਹੀ ਦਿੱਸਦਾ ਹੈ, ਉਸਤੋਂ ਬਾਅਦ, ਜਦ ਬ੍ਰਿਤੀ ਸਰੀਰ ਵਿੱਚ ਉੱਤਰਦੀ ਹੈ, ਤਦ ਸਾਧਕ ਨੂੰ, ਉਨਮਨੀ (ਮਸਤੀ ਵਾਲੀ) ਅਵਸਥਾ ਪ੍ਰਾਪਤ ਹੁੰਦੀ ਹੈ, ਜਿਸ ਨਾਲ ਸਾਧਕ ਨੂੰ, ਹਰ ਵਕਤ, ਰਸਭਿੰਨੀ ਮਸਤੀ, ਛਾਈ ਰਹਿੰਦੀ ਹੈ।

**ਯਥਾ**— ਨਗਰੀ ਏਕੈ ਨਉ ਦਰਵਾਜੇ, ਧਾਵਤੁ ਬਰਜਿ ਰਹਾਈ॥
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ, ਤਾ ਮਨ ਖੀਵਾ ਭਾਈ॥ [੧੧੨੩-ਰਾਗ ਕੇਦਾਰਾ ਕਬੀਰ ਜੀ]

ਐਸੇ ਪੁਰਸ਼ ਦਾ, ਹਰ ਗੱਲ ਤੇ, ਅਧਿਕਾਰ ਹੋ ਜਾਂਦਾ ਹੈ, ਇਸ ਲਈ ਉਸ ਨੂੰ, ਸਰਬ ਸ਼ਕਤੀ ਸਮਪੰਨ, ਤੇ ਸਮਰੱਥ, ਪ੍ਰਮੇਸ਼ੁਰ ਰੂਪ ਕਿਹਾ ਜਾਂਦਾਹੈ।

### { ਉਪ੍ਰੋਕਤ ਪ੍ਰਕਰਣ ਤੇ, ਕੁਝ ਵਿਚਾਰ }

ਉਪਰ ਜੋ ਕਥਨ ਕੀਤਾ ਹੈ, ਇਹ ਸਭ, ਗੁਰਮੁਖਾਂ ਦੀ ਜਾਣਕਾਰੀ ਲਈ ਹੈ, ਅਤੇ ਜੋ ਅਵਸਥਾ, ਕਸ਼ਟ ਸਾਧ ਪ੍ਰਾਣਾਯਾਮ, ਤੇ ਧਿਆਨ ਆਦਿ ਦੀ ਕ੍ਰਿਆ ਨਾਲ, ਯੋਗੀ ਨੂੰ ਪ੍ਰਾਪਤ ਹੁੰਦੀ ਹੈ, ਉਹ ਅਵਸਥਾ, ਨਾਮ ਜਪਣ ਵਾਲੇ, ਗੁਰਮੁਖਾਂ ਨੂੰ ਵੀ, ਸਹਿਜੇ ਹੀ ਪ੍ਰਾਪਤ ਹੋ ਸਕਦੀ ਹੈ, ਕਿਉਂਕਿ ਜਦ ਨਾਮ, ਬੈਖਰੀ ਬਾਣੀ ਤੋਂ, ਮੱਧਮਾ ਵਿੱਚ, ਅਤੇ ਪਸ਼ੰਤੀ ਬਾਣੀ ਵਿੱਚ, ਪਹੁੰਚਦਾ ਹੈ, ਤਦ ਮਨ ਦੀ ਅਵਸਥਾ ਸੂਖਮ ਹੋ ਕੇ, ਰਸਦਾਈ, ਤੇ ਇਕਾਗਰਤਾ ਵਾਲੀ, ਹੋ ਜਾਂਦੀ ਹੈ, ਜਿਸ ਨਾਲ ਆਪਣੇ

ਬਾਕੀ ਅਗਲੇ ਸਫੇ ਤੇ ਦੇਖੋ ⇒

ਤੀਜਾ ਅਰਥ—ਅਤੇ [ਜਿਹ] = ਜੋ, ਕਦੇ ਵੀ, ਆਪਣੇ ਸਰੂਪ ਤੋਂ [ਪਾਤਿ] = ਪਤਨ (ਡਿੱਗਦਾ) ਨਹੀਂ ਹੈ, [ਭਾਵ-ਇੱਕਰਸ, ਸਤ ਚਿੱਤ ਅਨੰਦ ਸਰੂਪ ਵਿੱਚ, ਰਹਿੰਦਾ ਹੈ, ਯਾ ਕਦੇ ਵੀ, ਈਸ਼੍ਵਰ ਪਦਵੀਂ ਤੋਂ, ਡਿੱਗਦਾ ਨਹੀਂ ਹੈ, ਭਾਵ ਉਸਦਾ ਮਹੱਤਵ, ਕਦੇ ਵੀ ਘੱਟਦਾ ਨਹੀਂ ਹੈ।]

ਯਥਾ—ਨ ਓਹੁ ਬਢੈ ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥[ ੩੪੩-ਗਉੜੀ ਥਿੰਤੀ ਕਬੀਰ ਜੀ]

{ ਨੋਟ—ਹੁਣ 'ਜਾਤਿ ਅਤੇ ਪਾਤਿ', ਦੋਨਾਂ ਪਦਾਂ ਨੂੰ, ਇੱਕਠਾ ਕਰਕੇ. ਇਸ ਤਰ੍ਹਾਂ ਅਰਥ ਕਰਨਾ ਕਿ- }

**॥ 'ਜਾਤਿ ਅਰੁ ਪਾਤਿ' ਨਹਿਨ ਜਿਹ॥**

ਅਰਥ—ਜਿਸਦੀ ਜਾਤੀ ਅਤੇ [ਪਾਤਿ] = ਬਿਰਾਦਰੀ ਵੀ ਕੋਈ ਨਹੀਂ ਹੈ।

ਦੂਜਾ ਅਰਥ—ਜਿਸਦਾ ਕਦੇ [ਜਾਤਿ] = ਜਨਮ ਤੇ [ਪਾਤਿ] = ਪਤਨ (ਨਾਸ਼ ਵੀ ਨਹੀਂ ਹੁੰਦਾ, ਭਾਵ ਜਨਮ ਮਰਨ ਤੋਂ ਰਹਿਤ ਹੈ।

ਯਥਾ— ਅਗਾਧ ਆਦਿ ਦੇਵ ਕੀ, ਅਨਾਦ ਬਾਤ ਮਾਨੀਐ॥
ਨ ਜਾਤ ਪਾਤ ਮੰਤ੍ਰ ਮਿਤ੍ਰ, ਸੱਤ੍ਰ ਸਨੇਹ ਜਾਨੀਐ॥ [ਅਕਾਲ ਉਸਤਤਿ ਛੰਦ ਨੰ:-੧੯੦]

{ ਇਸ, ਉਪਰੋਕਤ ਪੰਗਤੀ ਦਾ, ਭਾਵ ਅਰਥ, ਇਹ ਹੈ, ਕਿ ਉਸ ਨਿਰੰਕਾਰ ਦਾ, ਐਸਾ ਅਸਚਰਜ ਸਰੂਪ ਹੈ, ਕਿ ਜਿਸਦੇ ਹੱਥ ਵਿੱਚ, ਨ ਕੋਈ ਚੱਕ੍ਰ ਆਦਿ ਹੈ, ਨ ਸਰੀਰ ਹੈ, ਨ ਕੋਈ ਚਿੰਨ੍ਹ ਹੈ, ਨ ਕੋਈ, ਵਰਣ ਆਸ਼੍ਰਮ ਹੈ, ਨ ਉਸਦੀ ਕੋਈ ਜਾਤੀ ਤੇ ਬਿਰਾਦਰੀ ਹੈ, ਨ ਉਹ ਜਨਮਦਾ ਤੇ ਮਰਦਾ ਹੈ, ਬਲਕਿ ਇੱਕ ਰਸ ਰਹਿਣ ਵਾਲਾ, ਸਤ ਚਿਤ ਆਨੰਦ ਸਰੂਪ, ਸਰਬ ਵਿੱਚ ਵਿਆਪਕ ਹੈ। }

ਯਥਾ— ਤੁਧੁ ਰੂਪ ਨ ਰੇਖਿਆ ਜਾਤਿ, ਤੂ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ, ਤੂ ਵਰਤਹਿ ਜਾਹਰਾ॥ [੧੦੯੬-ਮਾਰੂ ਵਾਰ ਪਉੜੀ-੫]

ਯਥਾ ਹੋਰ—ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ, ਖੋਜਤ ਖੋਜਤ ਘਟਿ ਘਟਿ ਦੇਖਿਆ॥
[ ੮੩੮-ਬਿਲਾਵਲ ਮ:-੧ ਥਿਤੀ]

---

ਪਿਛਲੇ ਸਫੇ ਦੀ ਬਾਕੀ ⇒

ਆਪ ਹੀ, ਪ੍ਰਾਣਾਂ ਦਾ ਕੁੰਭਰ ਹੋਣ ਲੱਗ ਪੈਂਦਾ ਹੈ, ਤੇ ਭੁਜੰਗਮਾ ਨਾੜੀ (ਕੁੰਡਲਨੀ) ਸਿੱਧੀ ਹੋ ਕੇ, ਸੁਖਮਣਾ ਦਾ ਮਾਰਗ, ਖੋਲ੍ਹ ਦਿੰਦੀ ਹੈ।

ਯਥਾ— ਕੁੰਡਲਨੀ ਸੁਰਝੀ ਸਤਸੰਗਤਿ, ਪਰਮਾਨੰਦ ਗੁਰੂ ਮੁਖਿ ਮਚਾ॥ [੧੪੦੨-ਸਵਯੇ ਮ: ੪ ਕੇ]

ਉਸ ਤੋਂ ਬਾਅਦ, ਮਨ ਦੀ ਬ੍ਰਿਤੀ, ਤੇ ਨਾਮ 'ਪਰਾ ਬਾਣੀ' ਵਿੱਚ, ਉੱਤਰ ਜਾਂਦਾ ਹੈ, ਜਿਸ ਨਾਲ, ਸਾਰੇ ਕਮਲ (ਖੱਟ ਚੱਕ) ਸਿੱਧੇ ਹੋ ਕੇ, ਆਪਣੇ ਆਪ ਖਿੱੜ ਜਾਂਦੇ ਹਨ, ਤੇ ਬ੍ਰਿਤੀ, ਅਗਮ ਅਗਾਧ ਪ੍ਰਮੇਸ਼ੂਰ ਦੇ ਸਰੂਪ ਵਿੱਚ, ਜੁੜ ਜਾਂਦੀ ਹੈ।

ਯਥਾ— ਉਲਟਿ ਕਮਲੁ ਅੰਮ੍ਰਿਤਿ ਭਰਿਆ, ਇਹੁ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵੀਸਰੈ, ਆਦਿ ਜੁਗਾਦਿ ਸਮਾਇ॥
ਸਭਿ ਸਖੀਆ ਪੰਚੇ ਮਿਲੇ, ਗੁਰਮੁਖਿ ਨਿਜ ਘਰਿ ਵਾਸੁ॥
ਸਬਦੁ ਖੋਜਿ ਇਹੁ ਘਰੁ ਲਹੈ, ਨਾਨਕੁ ਤਾਕਾ ਦਾਸੁ॥ [੧੨੯੧-ਵਾਰ ਮਲਾਰ ਕੀ ਸਲੋਕ ਮ:-੧]

ਜਿਸ ਨਾਲ, ਪੂਰਨ ਬ੍ਰਹਮ-ਗਿਆਨ ਨੂੰ ਪ੍ਰਾਪਤ ਹੋ ਕੇ, ਇਸ ਹਰਖ ਸ਼ੋਕ ਰੂਪ ਸੰਸਾਰ ਤੋਂ, ਜੀਵ ਤਰ ਜਾਂਦਾ ਹੈ, ਅਤੇ ਉਸ ਨੂੰ, ਐਸੀ ਅਵਸਥਾ ਦੀ, ਪ੍ਰਾਪਤੀ ਹੁੰਦੀ ਹੈ, ਜਿਸ ਵਿੱਚ, ਕਦੇ ਵਿਖਾਦ (ਕਸ਼ਟ) ਨਹੀਂ ਹੁੰਦਾ, ਅਤੇ ਜੀਵਨ ਯਾਤ੍ਰਾ ਉਸਦੀ, ਸਫ਼ਲ ਹੋ ਜਾਂਦੀ ਹੈ।

ਯਥਾ— ਸੂਖ ਸਹਜ ਸਾਂਤਿ ਆਨੰਦਾ॥ ਜਪਿ ਜਪਿ ਜੀਵੇ ਪਰਮਾਨੰਦਾ॥
ਨਾਮ ਰਾਸਿ ਸਾਧ ਸੰਗਿ ਖਾਟੀ॥ ਕਹੁ ਨਾਨਕ ਪ੍ਰਭਿ ਅਪਦਾ ਕਾਟੀ॥ [੧੯੪ ਗਉੜੀ ਮ:-੫]

॥ ਇਤੀ॥

## ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤਿ ਕਿਹ॥

**ਪਦ ਅਰਥ**—ਰੂਪ. ਸੰ. ਰੂਪ-ਸ਼ਕਲ, ਸੂਰਤ, ਅਕਾਰ, (2) ਨੇਤ੍ਰਾਂ ਨਾਲ ਗ੍ਰਹਿਣ ਕਰਨ ਯੋਗ ਗੁਣ, ਜੋ ਹਰਾ, ਪੀਲਾ, ਲਾਲ ਆਦਿ ਰੰਗ ਹੈ। (੩) ਰੂਪ . ਪੰਜਾਬੀ-ਸੁੰਦ੍ਰਤਾ॥

॥ ਰੰਗ. ਫਾਰਸੀ. ਰੰਗ-ਹਰਾ, ਪੀਲਾ, ਨੀਲਾ, ਲਾਲ, ਨਰੰਜੀ, ਬਨੱਫਸ਼ਈ ਅਤੇ ਸ਼ਰਦਈ, ਇਹ ਸਤ ਰੰਗ, ਫਾਰਸੀ ਵਾਲਿਆਂ ਨੇ ਮੰਨੇ ਹਨ—ਅਤੇ ਸੰਸਕ੍ਰਿਤ ਵਾਲੇ, ਪੁਰਾਣੇ ਕਵੀਆਂ ਨੇ, ਇਨਾਂ ਰੰਗਾਂ ਨੂੰ, ਰੂਪ ਦਾ ਨਾਮ ਦੇ ਕੇ, ਇਸ ਪ੍ਰਕਾਰ ਕਥਨ ਕੀਤਾ ਹੈ, ਕਿ ਨੇਤ੍ਰਾਂ ਨਾਲ ਗ੍ਰਹਿਣ ਕਰਨ ਯੋਗ, ਜੋ ਗੁਣ ਹੈ, ਉਸਦਾ ਨਾਮ, ਰੂਪ ਹੈ, ਉਹ ਰੂਪ, ਸੱਤ ਪ੍ਰਕਾਰ ਦਾ ਹੈ, (੧) ਚਿੱਟਾ, (੨) ਪੀਲਾ, (੩) ਲਾਲ, (੪) ਹਰਾ, (੫) ਕਪਸ (ਭੂਰਾ) (੬) ਨੀਲਾ (੭) ਚਿਤਕਬਰਾ, ਇਸ ਤਰਾਂ ਸੰਸਕ੍ਰਿਤ ਵਿੱਚ, ਰੰਗਾਂ ਨੂੰ ਰੂਪ ਕਹਿੰਦੇ ਹਨ, ਅਤੇ ਜਦ, ਰੰਗ ਪਦ ਦਾ ਅਰਥ, ਪ੍ਰੇਮ ਯਾ ਆਨੰਦ ਕੀਤਾ ਜਾਂਦਾ ਹੈ, ਤਦ ਇਸ ਨੂੰ ਸੰਸਕ੍ਰਿਤ ਸ਼ਬਦ ਮੰਨ ਕੇ, ਕੀਤਾ ਜਾਂਦਾ ਹੈ, ਅਤੇ ਜਦੋਂ 'ਰੰਗ' ਪਦ ਦਾ ਅਰਥ-ਹਰਾ, ਪੀਲਾ, ਲਾਲ, ਨੀਲਾ ਆਦਿ, ਕਰਦੇ ਹਨ, ਤਦ ਫਾਰਸੀ ਸ਼ਬਦ ਮੰਨ ਕੇ, ਕੀਤਾ ਜਾਂਦਾ ਹੈ॥

ਰੇਖ. ਸੰ. ਰੇਖਾ. ਸੰਗਯਾ-ਲਕੀਰ (੨) ਹੱਥ ਪੈਰਾਂ ਆਦਿ ਅੰਗਾਂ ਦੀਆਂ, ਕੱਛ ਮੱਛ ਆਦਿ ਰੇਖਾ, ਜਿਨ੍ਹਾਂ ਦੇ, ਸਾਮੁਦ੍ਰਿਕ ਸ਼ਾਸ਼ਤ੍ਰ ਅਨੁਸਾਰ, ਅਨੇਕਾਂ ਸ਼ੁਭ ਅਸ਼ੁਭ ਫਲ, ਮੰਨੇ ਜਾਂਦੇ ਹਨ॥

ਭੇਖ. ਸੰ. ਵੇਸ਼, ਸੰਗਯਾ-ਲਿਬਾਸ (੨) ਸਾਧੂਆਂ ਦੇ, ਸੰਨਿਆਸੀ ਆਦਿ, ਅਨੇਕਾਂ ਭੇਖ॥ ਸਕਤਿ. ਸੰ.- ਸੰਗਯਾ-ਤਾਕਤ, ਸਾਮਰੱਥ।

**ਨੋਟ**—ਅਰਥ ਕਰਨ ਵੇਲੇ, ਇਸ ਪੰਗਤੀ ਦੇ ਹਰ ਇੱਕ ਪਦ ਨਾਲ "ਕੋਊ ਕਹਿ ਨ ਸਕਤਿ ਕਿਹ" ਇਸ ਅੱਧੀ ਪੰਗਤੀ ਨੂੰ, ਜੋੜ ਕੇ ਅਰਥ ਕਰਨਾ, ਇਹ ਸੰਪ੍ਰਦਾਈ ਢੰਗ ਹੈ।

## ॥ 'ਰੂਪ' ਕੋਊ ਕਹਿ ਨ ਸਕਤਿ ਕਿਹ॥

**ਅਰਥ**—ਉਸਦੇ [ਰੂਪ] = ਅਕਾਰ ਨੂੰ [ਕੋਊ] = ਕੋਈ ਵੀ, ਕਹਿ ਨਹੀਂ [ਸਕਤਿ] = ਸਕਦਾ, ਕਿ ਓਹੁ [ਕਿਹ] = ਕਿਸ ਪ੍ਰਕਾਰ ਦਾ ਹੈ, ਅਰਥਾਤ ਅਕਾਲ ਪੁਰਖ ਦਾ, ਰੂਪ ਰੰਗ, ਕਿਸ ਪ੍ਰਕਾਰ ਦਾ ਹੈ, ਇਸ ਬਾਤ ਨੂੰ, ਕੋਈ ਵੀ ਨਹੀਂ ਕਹਿ ਸਕਦਾ।

**ਯਥਾ**— ਜਾਨੀ ਨ ਜਾਇ ਜਿਹ ਰੂਪ ਰੇਖ॥ ਕਹਿ ਬਾਸ ਤਾਸ, ਕਹਿ ਕਉਨ ਭੇਖ॥
ਕਹਿ ਨਾਮ ਤਾਸ, ਹੈ ਕਵਨ ਜਾਤ॥ ਜਿਹ ਸ਼ੱਤ੍ਰ ਮਿੱਤ੍ਰ, ਨਹੀ ਪੁਤ੍ਰ ਭ੍ਰਾਤ॥

[ਅਕਾਲ ਉਸਤਤਿ ਛੰਦ ਨੰ:-੨੩੮]

ਭਾਵ—ਇਹ, ਹੈ ਕਿ ਪ੍ਰਮੇਸ਼੍ਵਰ ਦਾ, ਪੰਜ ਭੌਤਕ ਸਰੀਰ ਨਹੀਂ ਹੈ, ਇਸ ਕਰਕੇ, ਉਸਦੇ ਤਾਂਈ, ਇਹ ਨਹੀਂ ਕਿਹਾ ਜਾ ਸਕਦਾ, ਕਿ ਓਹੁ ਮੋਟੇ ਪਤਲੇ, ਯਾ ਮੱਧਰੇ ਅਕਾਰ ਦਾ ਹੈ, ਅਥਵਾ ਰੂਪਵਾਨ ਹੈ, ਕਿ ਕਰੂਪਵਾਨ ਹੈ- ਅਸਲ ਵਿੱਚ ਉਸਦਾ ਸਰੂਪ, ਕਥਨ ਕਰਨ ਵਿੱਚ, ਆ ਨਹੀਂ ਸਕਦਾ, ਕਿਉਂਕਿ ਕਥਨ ਕਰਨ ਲਈ, ਐਸੇ ਕੋਈ ਸ਼ਬਦ ਨਹੀਂ ਹਨ, ਜੋ ਉਸਦੇ ਸਰੂਪ ਨੂੰ, ਆਪਣੀ ਪਕੜ ਵਿੱਚ ਲੈ ਕੇ, ਦੱਸ ਸੱਕਣ, ਇਸਕਰਕੇ, ਓਹੁ ਸ਼ਬਦਾਤੀਤ, ਅਕਹ ਸਰੂਪ ਹੈ।

**ਯਥਾ**— ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿਆਵੈ॥ [੮੮੩-ਰਾਮਕਲੀ ਮ: ੫]

**ਯਥਾ ਹੋਰ**—ਕਰੁਣਾ ਨਿਧਾਨ ਕਾਰਣ ਸਰੂਪ॥ ਜਿਹ ਚੱਕ੍ਰ ਚਿਹਨ ਨਹੀ ਰੰਗ ਰੂਪ॥
ਜਿਹ ਖੇਦ ਭੇਦ ਨਹੀਂ ਕਰਮ ਕਾਲ॥ ਸਭ ਜੀਵ ਜੰਤ ਕੀ ਕਰਤ ਪਾਲ॥

[ਅਕਾਲ ਉਸਤਤਿ ਛੰਦ ਨੰ.—੨੩੯]

## ॥ "ਰੰਗ" ਕੋਊ ਕਹਿ ਨ ਸਕਤਿ ਕਿਹ ॥

**ਅਰਥ**—ਉਸਦੇ ਸਰੂਪ ਦੇ ਰੰਗ ਆਦਿਕ ਨੂੰ, ਕੋਈ ਵੀ ਕਹਿ ਨਹੀਂ ਸਕਦਾ, ਕਿ ਓਹੁ [ਕਿਹ] = ਕਿਸ ਪ੍ਰਕਾਰ ਦੇ, ਰੰਗ ਦਾ ਹੈ, ਕਾਲਾ, ਹੈ ਕਿ ਪੀਲਾ ਹੈ, ਅਥਵਾ [ਕਿਹ] ਕਿਸੇ ਪ੍ਰਕਾਰ ਵੀ, ਕੋਈ ਕਹਿ ਨਹੀਂ ਸਕਦਾ, ਉਸਦੇ ਰੰਗ ਆਦਿ ਨੂੰ।

{ ਭਾਵ-ਇਹ ਕਿ ਪ੍ਰਮੇਸ਼ੁਰ ਦਾ ਸਰੂਪ, ਪੰਜ ਭੌਤਕ ਨਾ ਹੋਣ ਕਰਕੇ, ਮਨ ਬਾਣੀ ਦੀ ਪਹੁੰਚ ਤੋਂ, ਪਰੇ ਹੈ, ਉਸ ਬਾਰੇ ਬਾਣੀ ਕੁਝ ਕਥਨ ਹੀ, ਨਹੀਂ ਕਰ ਸਕਦੀ, ਕਿ ਓਹੁ, ਕਾਲੇ ਰੰਗਦਾ ਹੈ, ਯਾ ਪੀਲੇ ਰੰਗ ਦਾ ਹੈ, ਐਹੋ ਜਿਹੇ ਸ਼ਬਦਾਂ ਦੀ ਪਕੜ ਤੋਂ, ਉਸਦਾ ਸਰੂਪ ਬਾਹਰ ਹੈ, ਅਤੇ ਰੰਗਾਂ ਤੋਂ ਅਤੀਤ ਹੈ। }

**ਯਥਾ**—ਨ ਰਾਗ ਰੰਗ ਰੂਪ ਹੈ, ਨ ਰੋਗ ਰਾਗ ਰੇਖ ਹੈ॥ ਅਦੋਖ ਅਦਾਗ ਅਦੱਗ ਹੈ, ਅਭੂਤ ਅਭ੍ਰੰਮ ਅਭੇਖ ਹੈ॥

[ਅਕਾਲ ਉਸਤਤਿ ਛੰਦ ਨੰ:-੧੬੩]

## ॥ 'ਅਰੁ ਰੇਖ' ਕੋਊ ਕਹਿ ਨ ਸਕਤਿ ਕਿਹ ॥

**ਅਰਥ**—[ਅਰੁ] = ਅਤੇ ਕੱਛੂ ਮੱਛ ਆਦਿਕ, ਉਸਦੀਆਂ ਰੇਖਾ ਨੂੰ ਵੀ, ਕੋਈ ਕਹਿ ਨਹੀਂ ਸਦਾ, ਕਿ ਓਹੁ [ਕਿਹ] = ਕਿਸ ਪ੍ਰਕਾਰ ਦੀਆਂ ਹਨ, ਯਾ ਕਿਸੇ ਪ੍ਰਕਾਰ ਵੀ, ਕੋਈ ਨਹੀਂ ਕਹਿ ਸਕਦਾ।

{ ਭਾਵ- ਇਹ ਕਿ-ਪ੍ਰਮੇਸ਼ੁਰ ਦੇ ਹੱਥਾਂ ਪੈਰਾਂ ਵਿੱਚ, ਕੱਛੂ ਮੱਛ ਆਦਿ ਕੋਈ ਰੇਖਾ ਹੈ, ਇਸ ਤਰਾਂ, ਕੋਈ ਨਹੀਂ ਕਹਿ ਸਕਦਾ ਕਿਉਂਕਿ ਓਹੁ ਪੰਜ ਭੌਤਕ ਸਰੀਰ ਤੋਂ ਰਹਿਤ ਹੈ। }

**ਯਥਾ**—ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ॥ ਰੂਪੁ ਨ ਰੇਖ ਨ, ਪੰਚ ਤਤ ਠਾਕੁਰ ਅਬਿਨਾਸ॥

[੮੧੬-ਬਿਲਾਵਲ ਮ:-੫]

## "ਭੇਖ" ਕੋਊ ਕਹਿ ਨ ਸਕਤਿ ਕਿਹ॥

**ਅਰਥ**—ਉਸਦੇ ਭੇਖ ਨੂੰ, ਕੋਈ ਕਹਿ ਨਹੀਂ ਸਕਦਾ, ਕਿ ਓਹੁ ਕਿਸ ਪ੍ਰਕਾਰ ਦਾ ਹੈ, ਯਾ ਕਿਸੇ ਪ੍ਰਕਾਰ ਵੀ, ਕੋਈ ਕਹਿ ਨਹੀਂ ਸਕਦਾ—ਕਿ ਉਹ, ਇਸ ਭੇਖ ਵਾਲਾ ਹੈ।

{ ਭਾਵ-ਇਹ ਕਿ ਪ੍ਰਮੇਸ਼ੁਰ ਦਾ ਲਿਬਾਸ, ਜੋਗੀ, ਸੰਨਿਆਸੀ, ਅਤੇ ਵੈਰਾਗੀ ਸਾਧੂਆਂ ਵਰਗਾ ਹੈ, ਜਾਂ ਸੰਸਾਰੀਆਂ ਵਰਗਾ ਹੈ, ਇਸ ਤਰ੍ਹਾਂ, ਕੋਈ ਵੀ, ਕਿਸੀ ਪ੍ਰਕਾਰ, ਕਹਿ ਨਹੀਂ ਸਕਦਾ, ਕਿ ਓਹੁ ਇਸ ਭੇਖਵਾਲਾ ਹੈ, ਕਿਉਂਕਿ ਓਹੁ ਭੇਖਾਂ ਤੋਂ ਰਹਿਤ ਹੈ। }

**ਯਥਾ**— ਸਦਾ ਅਭੇਖ ਅਭੇਖੀ ਰਹਈ॥ ਤਾਤੇ ਜਗਤ ਅਭੇਖੀ ਕਹਈ॥
ਅਲਖ ਰੂਪ ਕਿਨਹੂੰ ਨਹਿ ਜਾਨਾ॥ ਤਿਹ ਕਰ ਜਗਤ ਅਲੇਖ ਬਖਾਨਾ॥
ਰੂਪ ਅਨੂਪ ਸਰੂਪ ਅਪਾਰਾ॥ ਭੇਖ ਅਭੇਖ ਸਭਨ ਤੇ ਨਯਾਰਾ॥
[ਚਉਬੀਸ ਅਵਤਾਰ, ਛੰਦ ਨੰਬਰ-੧੫-੧੬]

{ ਇਸ ਪੰਗਤੀ ਦਾ ਭਾਵ ਅਰਥ ਇਹ ਹੈ, ਕਿ ਓਹੁ ਅਕਾਲ ਪੁਰਖ, ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈ, ਇਸ ਕਰਕੇ ਉਸਦੇ ਸਰੂਪ ਵਿੱਚ, ਕਿਸੇ ਵੀ ਪ੍ਰਕਾਰ ਦੇ, ਰੰਗ-ਰੂਪ, ਅਤੇ ਰੇਖ-ਭੇਖ ਦੀ, ਕਲਪਨਾ ਨਹੀਂ ਕੀਤੀ ਜਾ ਸਕਦੀ। }

**ਯਥਾ**— ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ॥
ਜਲਿ ਥਲਿ ਮਹੀਅਲ ਰਵਿਆ ਸਰਬ ਠਾਈ, ਅਗਮ ਰੂਪ ਗਿਰਧਾਰੇ॥ [੬੭੦-ਧਨਾਸਰੀ ਮ: ੫]

{ ਨੋਟ—ਇਸ ਉਪ੍ਰੋਕਤ ਪੰਗਤੀ ਦਾ, ਦੂਸਰਾ ਅਰਥ, ਇਸ ਪ੍ਰਕਾਰ ਹੈ, ਕਿ ਇਸ ਪੰਗਤੀ ਵਿੱਚ, ਸਤਿਗੁਰੂ ਜੀ, ਆਪ ਹੀ ਪ੍ਰਸ਼ਨ ਕਰਕੇ-ਫੇਰ ਉਸਦਾ ਉੱਤਰ ਦਿੰਦੇ ਹਨ—ਸੋ ਅਰਥ ਇਸ ਪ੍ਰਕਾਰ ਹੈ। }

## ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤਿ ਕਿਹ॥

**ਅਰਥ**—ਪ੍ਰਸ਼ਨ—ਉਸ ਅਕਾਲ ਪੁਰਖ ਦੇ, ਰੂਪ ਰੰਗ, ਅਤੇ ਰੇਖ ਭੇਖ ਨੂੰ, ਦੱਸਣ ਲਈ [ਕੋਊ] = ਕੋਈ ਹੈ ਐਸਾ ? ਜੋ-ਕਹਿ ਸਕੇ?

**ਉੱਤਰ**—'ਨ ਸਕਤਿ ਕਿਹ' [ਕਿਹ] = ਕਿਸੀ ਵਿੱਚ ਵੀ, ਇਹ [ਸਕਤਿ] = ਸ਼ਕਤੀ ਨਹੀਂ ਹੈ, ਜੋ ਉਸਦੇ ਸਰੂਪ ਨੂੰ, ਕਥਨ ਕਰ ਸਕੇ, ਕਿਉਂਕਿ ਓਹੁ, ਮਨ ਬਾਣੀ ਦੀ, ਪਹੁੰਚ ਤੋਂ ਪਰੇ, ਅਗੰਮ ਸਰੂਪ ਹੈ।

**ਯਥਾ**— ਨਹੀ ਜਾਨ ਜਾਈ, ਕਛੂ ਰੂਪ ਰੇਖੰ॥ ਕਹਾ ਬਾਸ ਤਾਕੋ ਫਿਰੈ ਕਉਨ ਭੇਖੰ॥
ਕਹਾ ਨਾਮ ਤਾਕੋ, ਕਹਾ ਕੈ ਕਹਾਵੈ॥ ਕਹਾ ਕੈ ਬਖਾਨੋ, ਕਹੈ ਮੋ ਨ ਆਵੈ॥

[ਅਕਾਲ ਉਸਤਤਿ ਛੰਦ ਨੰਬਰ-੯੩]

## ਅਚੱਲ ਮੂਰਤਿ ਅਨੁਭਉ ਪ੍ਰਕਾਸ, ਅਮਿਤੋਜ ਕਹਿਜੈ॥

**ਪਦ ਅਰਥ**—ਅਚੱਲ. ਸੰ. ਵਿਸ਼ੇਸ਼ਣ-ਜੋ ਚਲਾਇਮਾਨ ਨ ਹੋਵੇ. ਇਸਥਿਤ ਰਹਿਣ ਵਾਲਾ (੨) [ਅਚਲ = ਅਚ + ਅਲ] ਅਚ. ਸੰ. ਧਾਤੂ-ਜਾਣਾ. ਚੱਲਣਾ. (੨) ਅਚਵਨ ਕਰਨਾ. ਖਾਣਾ ਕਿਸੇ ਵਸਤੂ ਦਾ-॥ ਅਲ. ਸੰ. ਅਲੰ.-ਅਵੱਵੈ-ਪੂਰਨ-ਭਾਵ ਅਰਥ-ਤ੍ਰਿਪਤ. ਤ੍ਰਿਪਤੀ. (੩) [ਅਚੱਲ- ਮੂਰਤਿ = ਅਚਲ + ਅਮੂਰਤਿ] ਮੂਰਤਿ. ਸੰ. ਮੂਰਤੀ. ਸੰਗਯਾ . ਸ਼ਕਲ, ਸਰੂਪ॥

ਅਨਭਉ, ਸੰ. ਵਿਸ਼ੇਸ਼ਣ-ਬਿਨਾਂ ਭੈ. ਨਿਰਭੈ (੨) ਸੰ. ਅਨੁਭਵ. ਸੰਗਯਾ-ਸੁਤੇ ਗਿਆਨ, ਜੋ ਬਾਹਰੀ ਸੰਸਕਾਰ ਤੋਂ ਬਿਨਾਂ ਹੋਵੇ, ਅਰਥਾਤ ਸੁਤੇ ਸਿੱਧ-ਸੁਯੰ ਤੋਂ ਹੋਣ ਵਾਲਾ. ਨਿਰਸੰਸੇ ਗਿਆਨ. (੩) ਅਨੁਭਵ-ਆਤਮ ਵਿਸ਼ੈਣੀ ਬੁੱਧੀ, ਜੋ ਆਤਮਾ ਨੂੰ ਅਨੁਭਵ ਕਰਨ ਵਾਲੀ, ਸ਼ੁੱਧ ਬੁੱਧੀ ਹੈ, ਜਿਸ ਨੂੰ, ਵਿਵੇਕ ਬੁੱਧੀ ਵੀ, ਕਹਿੰਦੇ ਹਨ (੪) [ਅਨੁਭਉ = ਅਨ + ਭਉ] ਅਨ. ਸੰ. ਅੱਵਵੈ-ਨਿਸ਼ੇਧ ਬੋਧਿਕ-ਨ. ਨਹੀਂ. (ੳ) ਸੰ. ਅਨਯ-ਵਿਸ਼ੇਸ਼ਣ-ਹੋਰ. ਦੂਜਾ॥

**ਪ੍ਰਕਾਸ਼**—ਸੰ. ਸੰਗਯਾ-ਗਿਆਨ. ਜੋਤੀ. ਚਾਨਣ॥ **ਅਮਿਤੋਜੁ** . ਸੰ. ਅਮਿਤੋਜਸ . ਵਿਸ਼ੇਸ਼ਣ-[ਅਮਿਤੋਜ = ਅਮਿਤ + ਓਜ] [ਅਮਿਤ] = ਹੱਦ ਰਹਿਤ (ਮਿਣਤੀ ਰਹਿਤ) [ਓਜ] = ਬਲ ਵਾਲਾ, ਜਿਸਦੇ ਬਲ ਦੀ, ਕੋਈ ਹੱਦ (ਮਿਣਤੀ) ਨਹੀਂ. ਭਾਵ ਬੇਅੰਤ ਬਲ ਵਾਲਾ (੨) [ਅਮਿਤ = ਅ + ਮਿਤ] ਮਿਤ. ਸੰ. ਮਿਤਿ-ਮਿਣਤੀ. ਮਾਪ. (ੳ) ਹੱਦ. (ਅ) ਮ੍ਰਿਯਾਦਾ. ਅਰਥਾਤ-[ਮਿਤ] = ਮ੍ਰਿਯਾਦਾ ਤੋਂ [ਅ] = ਰਹਿਤ. ਅਤੇ [ਮਿਤ] = ਮਿਣਤੀ ਤੋਂ ਰਹਿਤ. ਜਿਸਨੂੰ ਮਿਣਿਆ ਨਾ ਜਾ ਸਕੇ।

*ਨੋਟ—ਅਰਥ ਕਰਨ ਵੇਲੇ, ਇਸ ਪੰਗਤੀ ਦੇ, ਹਰ ਇੱਕ ਪਦ ਨਾਲ, "ਕਹਿਜੈ" ਪਦ ਨੂੰ, ਜੋੜ ਕੇ, ਅਰਥ ਕਰਨਾ, ਇਹ ਸੰਪ੍ਰਦਾਈ ਢੰਗ ਹੈ।*

## 'ਅਚੱਲ ਮੂਰਤਿ'* ਕਹਿਜੈ॥

ਅਰਥ—ਓਹੁ ਅਚੱਲ [ਮੂਰਤਿ] = ਸਰੂਪ [ਕਹਿਜੈ] = ਕਹੀਦਾ ਹੈ, ਭਾਵ ਉਸਦਾ ਸਰੂਪ, ਹਮੇਸ਼ਾ ਕਾਇਮ ਰਹਿਣ ਵਾਲਾ ਹੈ, ਅਥਵਾ ਓਹੁ ਅਚੱਲ ਕਹੀਦਾ ਹੈ, ਯਾ ਉਸਦੀ ਅਚੱਲ ਮੂਰਤੀ ਹੈ।

**ਯਥਾ**— ਅਨਕਾਦ ਸਰੂਪੰ ਅਮਿਤ ਬਿਭੂਤੰ, ਅਚੱਲ ਸਰੂਪੰ, ਬਿਸੁਕਰਣੰ॥ ਜਗ ਜੋਤਿ ਪ੍ਰਕਾਸੰ, ਆਦਿ ਅਨਾਸੰ॥
ਅਮਿਤ ਅਕਾਸੰ ਸ੍ਰਬ ਭਰਣੰ॥ [ਗਿਆਨ ਪ੍ਰਬੋਧ ਛੰਦ ਨੰ:-੨੧]

---

* **"ਅਚੱਲ ਮੂਰਤਿ ਕਹਿਜੈ"** ਦਾ, ਪ੍ਰਸ਼ਨ-ਉੱਤਰ ਰੂਪ ਅਰਥ-ਦਾ ਵਰਣਨ, ਓਹੁ ਅਚਲ ਕਹੀਦਾ ਹੈ, ਯਾ ਉਸਦੀ ਮੂਰਤੀ ਅਚੱਲ ਹੈ, ਪ੍ਰਸ਼ਨ-ਬੜੇ ਅਸਚਰਜ ਦੀ ਬਾਤ ਹੈ, ਕਿ ਨਾਲੇ ਅਚੱਲ ਕਿਹਾ ਹੈ, ਤੇ ਨਾਲ ਹੀ, ਮੂਰਤੀ ਵਾਲਾ ਕਿਹਾ ਹੈ, ਜੋ ਮੂਰਤੀ ਵਾਲਾ ਹੋਵੇ, ਓਹੁ ਕਿਸ ਤਰ੍ਹਾਂ, ਅਚੱਲ ਹੋ ਸਕਦਾ ਹੈ? ਕਿਉਂਕਿ ਮੂਰਤੀਮਾਨ ਪਦਾਰਥ (ਵਸਤੂ) ਤਾਂ, ਨਾਸ਼ ਹੋ ਜਾਂਦੀ ਹੈ। ਯਥਾ-ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਈ॥ [੨੧੯-ਗਉੜੀ ਮ:-੯]

**ਬਾਕੀ ਅਗਲੇ ਸਫੇ ਤੇ ਦੇਖੋ ⇒**

**ਦੂਜਾ ਅਰਥ**—ਓਹੁ ਅਚੱਲ ਅਤੇ [ਅਮੂਰਤ] = ਮੂਰਤੀ ਤੋਂ ਰਹਿਤ ਕਹੀਦਾ ਹੈ, ਕਿਉਂਕਿ ਉਸਦੀ ਕੋਈ ਵੀ ਮੂਰਤੀ ਨਹੀਂ ਹੈ।

{ (ਅਚਲਮੂਰਤਿ = ਅਚੱਲ + ਅਮੂਰਤਿ) ਐੜਾ ਅੱਖਰ, ਹਰ ਇੱਕ ਅੱਖਰ ਵਿੱਚ ਸੂਖਮ ਰੂਪ ਹੋ ਕੇ ਵਿਆਪਤ ਹੋਇਆ ਰਹਿੰਦਾ ਹੈ-ਇਸ ਲਈ "ਅਚੱਲ" ਪਦ ਦੇ, "ਲੱਲੇ" ਅੱਖਰ ਵਿੱਚੋਂ, ਐੜਾ ਅੱਖਰ ਕੱਢ ਕੇ "ਮੂਰਤਿ" ਦੇ "ਮੱਮੇ" ਅੱਖਰ ਨਾਲ ਜੋੜ ਕੇ, ਅਰਥ ਕਰਨ ਲਈ, "ਅਮੂਰਤਿ" ਪਾਠ ਬਣਾ ਲੈਣਾ, ਇਹ ਵੀ, ਸੰਪ੍ਰਦਾਈ ਅਰਥ ਹੈ। }

**ਤੀਜਾ ਅਰਥ**—ਉਸ ਅਕਾਲ ਪੁਰਖ ਦਾ [ਮੂਰਤਿ] = ਸਰੂਪ, ਭੋਜਨ ਆਦਿ ਦੇ [ਅਚਲ = ਅਚ + ਅਲ] [ਅਚ] = ਅਚਵਣੇ (ਖਾਣੇ) ਪੀਣੇ ਤੋਂ [ਅਲ] = ਤ੍ਰਿਪਤ ਹੈ, ਭਾਵ ਓਹੁ, ਭੁੱਖ ਪਿਆਸ ਤੋਂ ਰਹਿਤ ਹੈ।

**ਯਥਾ**- ਨਾ ਤਿਸੁ ਭੁਖ ਪਿਆਸ, ਰਜਾ ਧਾਇਆ॥ ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ॥

[੧੨੭੯-ਵਾਰ ਮਲਾਰ ਕੀ ਪਉੜੀ-੨]

---

ਪਿਛਲੇ ਸਫੇ ਦੀ ਬਾਕੀ ⇒

ਅਥਵਾ-ਜੈਸਾ ਸੁਪਨਾ ਰੈਨਿ ਕਾ, ਤੈਸਾ ਸੰਸਾਰ॥ ਦ੍ਰਿਸਟਿਮਾਨ ਸਭੁ ਕਿਆ ਲਗਹਿ ਗਵਾਰ॥ [੮੦੮-ਬਿਲਾਵਲ-ਮ: ੫]

ਅਥਵਾ ਹੋਰ— ਦ੍ਰਿਸਟਿਮਾਨ ਹੈ ਸਗਲ ਮਿਥੇਨਾ॥

ਇਕ ਮਾਗਉ ਦਾਨੁ ਗੋਬਿੰਦ ਸੰਤ ਰੇਨਾ॥ [੧੦੮੩-ਮਾਰੂ ਮ:੫]-ਇਸ ਕਰਕੇ ਆਪਦਾ ਅਚੱਲ ਕਹਿਣਾ ਮਿਥਿਆ ਹੈ।

ਉੱਤਰ—ਹੇ ਪਿਆਰੇ ! ਸਾਡਾ ਕਥਨ, ਤੇਰੀ ਸਮਝ ਵਿੱਚ ਨਹੀਂ ਆਇਆ, ਤੂੰ ਵਿਚਾਰ ਕੇ ਦੇਖ ਕਿ ਸਾਡੇ ਕਹਿਣ ਦਾ, ਤਾਤਪ੍ਰਜ ਇਹ ਹੈ, ਕਿ ਓਹੁ "ਅਚੱਲ-ਮੂਰਤਿ" ਕਹੀਐ ਅਚੱਲ ਸਰੂਪ ਹੈ, ਕਿਉਂਕਿ ਮੂਰਤੀ ਦਾ ਅਰਥ "ਸਰੂਪ" ਹੈ-ਇਸ ਲਈ ਓਹੁ ਅਚੱਲ ਕਹੀਏ, ਹਰ ਪ੍ਰਕਾਰ ਦੀ ਕ੍ਰਿਆ ਤੋਂ ਰਹਿਤ, ਜੋ ਸ਼ੁੱਧ-ਸਤ-ਚਿਤ ਅਨੰਦ ਸਰੂਪ ਅਬਿਨਾਸੀ ਹੈ, [ਮੂ] = ਮੇਰੀ ਉਸ ਵਿੱਚ, ਸਦਾ ਤੋਂ [ਰਤਿ] = ਪ੍ਰੀਤੀ ਹੈ।

[*(ਨੋਟ—ਹੁਣ ਦੂਸਰੇ ਢੰਗ ਨਾਲ, ਅੱਖਰਾਂ ਦੀ ਲਵੰਤਾ ਵਾਲੇ, ਦੂਜੇ ਅਰਥ ਦਾ ਵਰਣਨ)*]

**ਦੂਜਾ ਅਰਥ**—ਸੋ ਨਿਰਗੁਣ ਸਰੂਪ ਬ੍ਰਹਮ ਹੀ, ਮਾਇਆ ਸਬਲ ਈਸ਼੍ਵਰ ਰੂਪ ਹੋ ਕਰਕੇ, ਤ੍ਰਿਧਾ ਮੂਰਤੀ [ਅਚਲ = ਅ + ਚ + ਲ] [ਅ] = ਵਿਸ਼ਨੂ [ਚ] = ਚਾਰ ਮੁੱਖ ਵਾਲਾ ਬ੍ਰਹਮਾ, ਅਤੇ [ਲ] = ਲੈਤਾ ਦੇ ਕਰਨ ਵਾਲੇ ਸ਼ਿਵਜੀ ਦੇ ਰੂਪ ਨੂੰ, ਧਾਰਣ ਕਰਕੇ, ਸੰਸਾਰ ਦੇ ਸਾਰੇ ਕਾਰਜਾਂ ਨੂੰ, ਕਰ ਰਿਹਾ ਹੈ, ਪੁਰਾਣਾਂ ਵਿੱਚ [ਕਹਿਜੈ] = ਕਹੀਦਾ।

**ਯਥਾ**— ਆਪੇ ਸੁਰਿ ਨਰ, ਗਣ ਗੰਧਰਬਾ, ਆਪੇ ਖਟ ਦਰਸਨ ਕੀ ਬਾਣੀ॥
ਆਪੇ ਸਿਵ ਸੰਕਰ ਮਹੇਸਾ, ਆਪੇ ਗੁਰਮੁਖਿ ਅਕਥ ਕਹਾਣੀ॥ [੫੫੩- ਬਿਹਾਗੜਾ ਵਾਰ]

**ਯਥਾ ਹੋਰ**—ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏਦੀ ਬਾਣੁ॥

[ਜਪੁਜੀ ਸਾਹਿਬ, ਪਉੜੀ-੩੦]

{ [(ਅਚੱਲ = ਅ + ਚ + ਲ)-ਐੜੇ ਵਿੱਚੋਂ ਵਿਸ਼ਨੂ ਲੈਣਾ, ਕਿਉਂਕਿ ਜਿਸ ਤਰਾਂ ਐੜਾ ਅੱਖਰ, ਸਰਬ ਅੱਖਰਾਂ ਵਿੱਚ ਵਿਆਪਕ ਹੈ, ਉਸੀ ਤਰਾਂ ਵਿਸ਼ਨੂ ਜੀ ਵੀ, ਸਰਬ ਵਿੱਚ ਵਿਆਪਕ ਹੈ, ਇਸ ਤਰ੍ਹਾਂ, ਵਿਆਪਤਾ ਦੀ ਸੱਦ੍ਰਸ਼ਤਾ ਨੂੰ ਲੈ ਕੇ, ਐੜੇ ਦਾ ਅਰਥ, ਵਿਸ਼ਨੂ ਹੈ-ਤੇ ਚੱਚੇ ਵਿੱਚੋਂ, ਚਾਰ ਮੁੱਖ ਵਾਲਾ ਬ੍ਰਹਮਾ ਅਰਥ ਲੈਣਾ—ਅਤੇ ਲੱਲੇ ਵਿੱਚੋਂ ਲੈਤਾ ਕਰਨ ਵਾਲਾ, ਸ਼ਿਵਜੀ ਅਰਥ ਲੈਣਾ ]
(ਅਤੇ ਬ੍ਰਹਮ ਨੂੰ, ਇੱਕ ਤੋਂ ਅਨੇਕ ਹੋਣ ਦਾ, ਜੋ ਸੰਕਲਪ ਹੋਣਾ ਹੈ, ਇਹ ਫੁਰਨਾ ਹੀ ਮਾਇਆ ਹੈ, ਇਸ ਫੁਰਨੇ ਦੇ ਸੰਜੁਗਤ ਹੋਣਾ ਹੀ, ਮਾਇਆ-ਸਬਲ ਅਤੇ ਸਰਗੁਣ ਬ੍ਰਹਮ, ਤੇ ਈਸ਼੍ਵਰ ਕਹੀਦਾ ਹੈ) ਕਿਉਂਕਿ ਮਾਇਆ, ਸੁਤੰਤ੍ਰ ਕੁਛ ਨਹੀਂ ਕਰ ਸਕਦੀ, ਇਸ ਲਈ ਬ੍ਰਹਮ ਦੇ ਆਸ਼੍ਰਤ, ਹੈ ਅਤੇ ਬ੍ਰਹਮ ਫੇਰ ਵੀ, ਸ਼ੁੱਧ ਦਾ ਸ਼ੁੱਧ ਹੈ, ਅਤੇ ਜੀਵਾਂ ਦੇ ਕਰਮਾਂ ਦਾ ਫਲ ਦੇਣਾ, ਈਸ਼੍ਵਰ ਦਾ ਧਰਮ ਹੈ। }

**ਪ੍ਰਸ਼ਨ**—ਨਿਰਗੁਣ ਬ੍ਰਹਮ ਨੇ, ਸਰਗੁਣ ਰੂਪ ਹੋ ਕੇ, ਜੋ ਤ੍ਰਿਧਾ ਮੂਰਤੀ ਧਾਰਨ ਕੀਤੀ ਹੈ-ਬ੍ਰਹਮਾ, ਵਿਸ਼ਨੂ ਅਤੇ ਸ਼ਿਵਜੀ ਦੀ-ਇਨ੍ਹਾਂ ਤਿੰਨਾਂ ਦੇਵਤਿਆਂ ਵਿੱਚੋਂ, ਆਪ ਜੀ ਨੂੰ, ਕਿਸ ਦੇਵਤੇ ਦੀ ਉਪਾਸ਼ਨਾ ਕਰਨੇ ਵਿੱਚ ਪ੍ਰੀਤੀ ਹੈ।

**ਉੱਤਰ**—[ਮੂਰਤਿ = ਮੂ + ਰਤਿ] [ਮੂ] = ਮੇਰੀ ਤਾਂ, ਇੱਕ ਅਚੱਲ ਬ੍ਰਹਮ, ਜੋ [ਕਹਿਜੈ] = ਕਹੀਦਾ ਹੈ, ਉਸ ਦੀ ਉਪਾਸ਼ਨਾ (ਭਗਤੀ) ਵਿੱਚ ਹੀ [ਰਤਿ-ਰਤੀ] = ਪ੍ਰੀਤੀ ਹੈ, ਜਿਸ ਦਾ ਸਰੂਪ, ਕਦੇ ਵੀ ਘੱਟਦਾ-ਵੱਧਦਾ ਨਹੀਂ ਤੇ ਇੱਕ ਰਸ

**ਬਾਕੀ ਅਗਲੇ ਸਫੇ ਤੇ ਦੇਖੋ ⇒**

## 'ਅਨਭਉ ਪ੍ਰਕਾਸ' ਕਹਿਜੈ॥

**ਅਰਥ**—ਓਹੁ [ਅਨਭਉ] = ਸੁਤੇ ਪ੍ਰਕਾਸ਼ ਕਹੀਦਾ ਹੈ।

[ਭਾਵ—ਇਹ, ਕਿ ਓਹੁ ਆਪਣੇ ਆਪ ਦੇ, ਪ੍ਰਕਾਸ਼ ਨਾਲ ਹੀ, ਆਪਣੇ ਆਪ ਦੇ ਸਰੂਪ ਨੂੰ, ਪ੍ਰਕਾਸ਼ ਰਿਹਾ ਹੈ। ਇਸ ਕਰਕੇ ਸੁਯੰ ਪ੍ਰਕਾਸ਼ ਹੈ-ਪਰ ਪ੍ਰਕਾਸ਼ ਨਹੀਂ-ਜਦ ਜੀਵ ਨੂੰ ਵੀ, ਬ੍ਰਹਮ ਸਰੂਪ ਕਰਕੇ, ਆਪਣੇ ਆਤਮਾ ਦਾ, ਅਨੁਭਵ-ਸਰੂਪ ਗਿਆਨ ਹੁੰਦਾ ਹੈ, ਤਦ ਓਹੁ ਗਿਆਨ, ਸੁਯੰ ਆਤਮਾ ਦੇ, ਪ੍ਰਕਾਸ਼ ਨਾਲ ਹੀ ਹੁੰਦਾ ਹੈ, ਕਿਸੇ ਹੋਰ ਦੇ, ਪ੍ਰਕਾਸ਼ ਨਾਲ ਨਹੀਂ, ਕਿਉਂਕਿ ਬੁੱਧੀ, ਪੰਜਾਂ ਤੱਤਾਂ ਦੇ, ਸਤੋ ਹਿੱਸੇ ਦਾ, ਕਾਰਜ ਰੂਪ ਹੋਣ ਕਰਕੇ, ਜੜ ਹੈ, ਤੇ ਆਤਮਾ ਪ੍ਰਕਾਸ਼ ਸਰੂਪ ਹੈ, ਇਸ ਕਰਕੇ, ਇਹ ਬੁੱਧੀ ਉਸਨੂੰ ਪ੍ਰਕਾਸ਼ਤ ਨਹੀਂ ਕਰ ਸਕਦੀ, ਪ੍ਰੰਤੂ, ਜਦ ਬੁੱਧੀ ਪਵਿੱਤ੍ਰ ਹੋ ਕੇ, ਸ਼ੁੱਧ ਹੋ ਜਾਂਦੀ ਹੈ, ਤਦ ਆਤਮਾ ਜੋ ਪ੍ਰਕਾਸ਼ ਸਰੂਪ ਹੈ, ਓਹੁ ਆਪਣੇ ਆਪ ਪ੍ਰਗਟ ਹੋ ਆਉਂਦਾ ਹੈ, ਤੇ ਬੁੱਧੀ ਉਸਦੇ ਸਾਹਮਣੇ ਨਿਸਤੇਜ ਹੋ ਕੇ ਸ਼ਾਂਤ ਹੋ ਜਾਂਦੀ ਹੈ-ਉਸ ਵਕਤ ਆਤਮਾ, ਸੁਯੰ ਆਪਣੇ ਆਪ ਵਿੱਚ ਆਪ ਹੀ ਪ੍ਰਕਾਸ਼ਦਾ ਹੈ, ਭਾਵ-ਆਪਣੇ ਆਪ ਨੂੰ, ਆਪ ਹੀ ਮਹਿਸੂਸ ਕਰਦਾ ਹੈ, ਤੇ ਜਾਣਦਾ ਹੈ, ਅਤੇ ਗਿਆਨ ਸਰੂਪਤਾ ਜੋ ਹੈ, ਏਹੀ ਜੀਵ ਦੇ, ਆਪਣੇ ਆਪਦਾ ਮੂਲ ਸਰੂਪ, ਆਤਮਾ ਹੈ, ਇਸਦਾ ਗਿਆਨ ਹੀ ਆਤਮ-ਗਿਆਨ ਹੈ, ਤੇ ਇਸ ਗਿਆਨ ਵਿੱਚ, ਬੁੱਧੀ ਦੇ ਡੁੱਬ ਜਾਣ ਦਾ ਨਾਮ, ਬ੍ਰਹਮ ਗਿਆਨ ਹੈ, ਅਤੇ ਇਸੀ ਦਾ ਨਾਮ, ਆਤਮ-ਆਰੂਢ ਬ੍ਰਿਤੀ ਹੈ,-ਇਸ ਤਰਾਂ-ਪ੍ਰਮਾਤਮਾ ਸਰੂਪ ਆਤਮਾ, ਸੁੱਤੇ ਪ੍ਰਕਾਸ਼ ਹੈ, ਪਰ- ਪ੍ਰਕਾਸ਼ ਨਹੀਂ, ਯਾਨੇ ਦੂਸਰੇ ਤੋਂ ਪ੍ਰਕਾਸ਼ਤ ਨਹੀਂ ਹੈ।]

**ਯਥਾ**—ਸਭ ਮਹਿ ਜੋਤਿ, ਜੋਤਿ ਹੈ ਸੋਇ॥ ਤਿਸਕੈ ਚਾਨਣਿ, ਸਭ ਮਹਿ ਚਾਨਣੁ ਹੋਇ॥

[੬੬੩-ਧਨਾਸਰੀ ਮਃ-੧]

**ਦੂਜਾ ਅਰਥ**—ਉਸਦਾ ਪ੍ਰਕਾਸ਼ [ਭਉ] = ਭੈ ਤੋਂ [ਅਨ] = ਰਹਿਤ ਕਹੀਦਾ ਹੈ।

[ਭਾਵ—ਇਹ, ਕਿ ਜਿਸ ਤਰ੍ਹਾਂ, ਸੂਰਜ ਤੋਂ ਚੰਦ੍ਰਮਾ ਦਾ ਪ੍ਰਕਾਸ਼, ਅਤੇ ਦੀਪਕ ਦਾ ਪ੍ਰਕਾਸ਼, ਨਿਸ਼ਤੇਜ ਹੋ ਜਾਂਦਾ ਹੈ-ਇਸ ਤਰਾਂ ਉਸਦਾ ਪ੍ਰਕਾਸ਼, ਕਿਸੇ ਹੋਰ ਪ੍ਰਕਾਸ਼ ਤੋਂ, ਦੱਬਣ ਵਾਲਾ ਨਹੀਂ ਹੈ, ਨ-ਨਿਸਤੇਜ਼ ਹੀ ਹੁੰਦਾ ਹੈ, ਬਲਕਿ ਸਾਰੇ ਪ੍ਰਕਾਸ਼ਕਾਂ ਤੋਂ, ਉਸਦਾ ਪ੍ਰਕਾਸ਼ ਪ੍ਰਬਲ ਹੈ।]

**ਯਥਾ**— ਅਨਛਿਜ ਤੇਜ ਅਨਭੈ ਪ੍ਰਕਾਸ਼॥ ਦਾਤਾ ਦੁਰੰਤ ਅਦ੍ਵੈ ਅਨਾਸ॥
ਸਭ ਰੋਗ ਸੋਗ ਸੇ ਰਹਿਤ ਰੂਪ॥ ਅਨਭੈ ਅਕਾਲ ਅਛੈ ਸਰੂਪ॥[ਅਕਾਲ ਉਸਤਤਿ ਛੰਦ ਨੰਃ -੨੩੫]

**ਤੀਜਾ ਅਰਥ**—[ਅਨ] = ਹੋਰ ਜੋ [ਪ੍ਰਕਾਸ਼] = ਪ੍ਰਕਾਸ਼ਮਾਨ, ਖਟ ਜੋਤੀਆਂ ਹਨ, ਉਨਾਂ ਨੂੰ ਓਹੁ [ਭਉ] = ਭੈ ਰੂਪ ਕਹੀਦਾ ਹੈ, ਕਿਉਂਕਿ ਓਹੁ ਛੇ ਜੋਤੀਆਂ ਵੀ, ਉਸ ਤੋਂ ਭੈਭੀਤ ਰਹਿੰਦੀਆਂ ਹਨ।

[ਭਾਵ—ਇਹ ਹੈ, ਕਿ (੧) ਸੂਰਜ, (੨) ਚੰਦ੍ਰਮਾ (੩) ਤਾਰੇ (੪) ਅਗਨੀ (੫) ਬਿਜਲੀ ਤੇ (੬) ਸ਼ਬਦ (ਅਵਾਜ਼) ਆਦਿ, ਇਹ ਖੱਟ ਜੋਤੀਆਂ ਹਨ, ਅਰਥਾਤ ਇਹ ਜੋ ਛੇ ਪ੍ਰਕਾਰ ਦੇ ਪ੍ਰਕਾਸ਼, ਜੀਵਾਂ ਨੂੰ ਗਿਆਨ, ਤੇ ਚਾਨਣ ਦੇ ਦੇਣ ਵਾਲੇ ਹਨ, ਇਹ ਸਭ ਉਸ ਪ੍ਰਮਾਤਮਾ ਦੇ, ਭੈ ਵਿੱਚ ਰਹਿ ਕੇ, ਕਾਰਜ ਕਰ ਰਹੇ ਹਨ, ਇਸ ਕਰਕੇ, ਇਨਾਂ ਨੂੰ, ਓਹੁ ਭੈ ਸਰੂਪ ਹੈ।]

---

ਪਿਛਲੇ ਸਫੇ ਦੀ ਬਾਕੀ ⇒

ਰਹਿਣ ਵਾਲਾ ਹੈ। ਯਥਾ-ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ॥
ਜਿਮੀ ਜਮਾਨ ਕੇ ਬਿਖੇ, ਸਮਸਤ ਏਕ ਜੋਤਿ ਹੈ॥ [ਅਕਾਲ ਉਸਤਤਿ ਛੰਦ ਨੰਃ-੧੬੬॥]
ਅਤੇ ਜਿਸ ਰੂਪ ਨੂੰ "ਜਲਿ ਨਹੀ ਡੂਬੈ, ਤਸਕਰੁ ਨਹੀਂ ਲੇਵੈ, ਭਾਹਿ ਨ ਸਾਕੈ ਜਾਲੈ॥ [੬੭੯-ਧਨਾਸਰੀ ਮਃ-੫]
**ਅਥਵਾ**- ਡੋਬਿਓ ਨ ਡੂਬੈ, ਸੋਖਿਓ ਨ ਜਾਇ॥ ਕਟਿਓ ਨ ਕਟੇ, ਨ ਬਾਰਿਓ ਬਰਾਇ॥
ਛਿਜੈ ਨ ਨੈਕ, ਸਤ ਸ਼ਸ਼ਤ੍ਰ ਪਾਤ, ਜਹ ਸਤ੍ਰ ਮਿਤ੍ਰ, ਨਹੀ ਜਾਤ ਪਾਤ॥ [ਗਿਆਨ ਪ੍ਰਬੋਧ ਛੰਦ ਨੰਃ-੧੨੯]
{*(ਸੰਪ੍ਰਦਾਇ ਵਾਲੇ, ਇਸ ਉਪ੍ਰੋਕਤ ਢੰਗ ਨਾਲ ਵੀ, ਅਰਥ ਕਰਦੇ ਹਨ।)*}

**ਯਥਾ—** ਡਰਪੈ ਧਰਤਿ ਅਕਾਸੁ ਨਖੵਤ੍ਰਾ, ਸਿਰ ਊਪਰਿ ਅਮਰੁ ਕਰਾਰਾ॥
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਬਿਚਾਰਾ॥
ਰਾਜਸੁ ਸਾਤਕੁ ਤਾਮਸੁ ਡਰਪਹਿ, ਕੇਤੇ ਰੂਪ ਉਪਾਇਆ॥
ਛਲ ਬਪੁਰੀ ਇਹ ਕਉਲਾ ਡਰਪੈ, ਅਤਿ ਡਰਪੈ ਧਰਮ ਰਾਇਆ॥
ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ॥
ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ॥ [੯੯੮/੯੯੯-ਮਾਰੂ ਮ: ੫]

**ਯਥਾ ਹੋਰ**—ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥
[੪੬੪-ਆਸਾ ਦੀ ਵਾਰ ਸਲੋਕ ਮ: ੧]

**ਯਥਾ ਹੋਰ**—ਭੀਸ਼ਾਸ-ਮਾਦ ਵਾਤ: ਧਵਤੇ॥ ਭੀਸ਼ੋ ਉਦੇਤੀ ਸੂਰਯ:॥
ਭੀਸ਼ਾਸ-ਮਾਦ ਅਗਨੀਸ਼ ਚੇਂਦ੍ਰਿਸ਼ਚ॥ ਮ੍ਰਿਤਯੁਰ ਧਾਵਤੀ ਪੰਚਮ ਇਤੀ॥

**ਅਰਥ**—ਪ੍ਰਮੇਸ਼ੁਰ ਕੇ [ਭੀਸ਼ਾਸ ਮਾਦ] = ਭੈ ਸੇ ਹੀ [ਵਾਤ:] ਵਾਯੂ, ਨਿਯਮਾਂ ਅਨੁਸਾਰ [ਧਵਤੇ] = ਚਲਤਾ ਹੈ, ਔਰ ਉਸੀ ਕੇ [ਭੀਸ਼ੋ] = ਭੈ ਸੇ [ਸੂਰਯ] = ਸੂਰਜ ਠੀਕ ਸਮੇਂ ਪਰ [ਉਦੇਤੀ] = ਉਦੇ ਔਰ ਅਸਤ ਹੋਤਾ ਹੈ, ਤਥਾ-[ਭੀਸ਼ਾਸ ਮਾਦ] = ਉਸੀ ਕੇ ਭੈ ਸੇ [ਅਗਨੀਸ਼] = ਅਗਨੀ [ਚੇਂ ਦ੍ਰਿਸ਼ਯ] = [ਚ] = ਪੁਨਾ (ਔਰ)-ਇੰਦ੍ਰ, ਔਰ ਪਾਂਚਵਾ [ਮ੍ਰਿਤਯੁਰ] = ਧਰਮ ਰਾਜ, ਆਪਣੇ-ਆਪਣੇ ਕਾਰਜ ਮੇਂ [ਧਾਵਤੀ] = ਪ੍ਰਵਿਰਤ ਹੋ ਰਹੇ ਹੈਂ।
[ਤੈਤ੍ਰੀ ਉਪਨਿਸ਼ਧ=ਅਸ਼ਟਮ ਵਾਕ]

**ਚਉਥਾ ਅਰਥ**—ਓਹੁ ਹਰ ਪ੍ਰਕਾਰ ਦੇ [ਭਉ] = ਭੈ ਤੋਂ [ਅਨ] = ਰਹਿਤ ਹੈ, ਤੇ ਪ੍ਰਕਾਸ਼ ਰੂਪ ਕਹੀਦਾ ਹੈ।

ਯਥਾ— ਰਜ ਤਾਮਸ, ਤੇਜ ਅਤੇਜ ਕੀਓ॥ ਅਨਭਉ ਪਦ ਆਪ, ਪ੍ਰਚੰਡ ਲੀਓ॥
[ਅਕਾਲ ਉਸਤਤਿ ਛੰਦ ਨੰ:-੧੪੬]

**ਪੰਜਵਾਂ ਅਰਥ**—ਉਸਦਾ [ਪ੍ਰਕਾਸ਼] = ਗਿਆਨ [ਅਨਭਉ] = ਸ਼ੁੱਧ ਬੁੱਧੀ (ਵਿਵੇਕ ਬੁੱਧੀ) ਕਰਕੇ ਹੁੰਦਾ ਹੈ, ਇਸ ਤਰ੍ਹਾਂ ਸ਼ਾਸਤ੍ਰਾਂ ਵਿੱਚ ਕਹੀਦਾ ਹੈ।

{ ਭਾਵ-ਇਹ ਕਿ ਚੰਚਲਤਾ ਤੋਂ ਰਹਿਤ ਜੋ ਟਿਕਾਅ ਵਾਲੀ ਸ਼ੁੱਧ ਬੁੱਧੀ ਹੈ, ਅਰਥਾਤ ਜਿਸ ਵਿੱਚ ਨਾਮ ਜਪਣ ਦੇ ਨਾਲ, ਸਭ ਸੰਸਕਾਰ, ਖੀਣ ਹੋ ਕੇ, ਲੀਣ ਹੋ ਗਏ ਹਨ, ਉਸਦੇ ਦੁਆਰਾ ਹੀ, ਆਤਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਇਸੀ ਨੂੰ ਹੀ-ਆਤਮ ਵਿਸ਼ੈਣੀ ਬੁੱਧੀ, ਅਤੇ ਵਿਵੇਕ ਬੁੱਧੀ, ਕਹਿੰਦੇ ਹਨ, ਇਸ ਦੁਆਰਾ ਹੀ, ਆਤਮ ਰਸ ਦੀ ਪ੍ਰਾਪਤੀ ਹੁੰਦੀ ਹੈ। }

**ਯਥਾ—** ਆਤਮ ਦੇਉ ਦੇਉ ਹੈ ਆਤਮੁ, ਰਸਿ ਲਾਗੈ ਪੂਜ ਕਰੀਜੈ॥
ਬਿਬੇਕ ਬੁਧਿ ਸਭ ਜਗ ਮਹਿ ਨਿਰਮਲ, ਬਿਚਰਿ ਬਿਚਰਿ ਰਸ ਪੀਜੈ॥[੧੩੨੫-ਕਲਿਆਨ ਮ:-੪]

**ਯਥਾ ਹੋਰ**—ਪਾਪੀ ਮੁਕਤੁ ਕਰਾਏ ਆਪੁ ਗਵਾਏ॥ ਨਿਜ ਘਰਿ ਪਾਇਆ ਵਾਸਾ॥
ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ, ਗੁਰਮਤਿ ਨਾਮਿ ਪ੍ਰਗਾਸਾ॥ [੭੭੨-ਸੂਹੀ ਮ:-੩]

## ॥ ਅਮਿਤੋਜ ਕਹਿਜੈ ॥

**ਅਰਥ**—ਓਹੁ [ਅਮਿਤ] = ਬੇਅੰਤ [ਓਜ] = ਬਲ ਵਾਲਾ ਕਹੀਦਾ ਹੈ।

**ਯਥਾ—** ਅਮਿਤ ਤੇਜ ਅਬਿਕਾਰ ਅਖੈ, ਆਭੰਜ ਅਮਿਤ ਬਲ ॥
ਨਿਰਭੰਜ ਨਿਰਭਉ ਨਿਰਵੈਰ, ਨਿਰਜੁਰ ਨ੍ਰਿਪ ਜਲ ਥਲ॥ [ਗਿਆਨ ਪ੍ਰਬੋਧ-ਛੰਦ-੩੬]

**ਦੂਜਾ ਅਰਥ**—ਓਹੁ ਪ੍ਰਮੇਸ਼ੁਰ [ਮਿਤ] = ਮਰਯਾਦਾ ਆਦਿ ਦੀ ਬੰਧਸ਼ ਤੋਂ [ਅ] = ਰਹਿਤ ਹੈ, ਅਤੇ ਬਲ ਵਾਲਾ ਕਹੀਦਾ ਹੈ।

ਭਾਵ—ਇਹ, ਕਿ ਓਹੁ ਕਿਸੀ ਦੀ ਵੀ, ਮਿਤ ਮਿਰਯਾਦਾ ਵਿੱਚ ਬੱਝਾ ਹੋਇਆ ਨਹੀਂ ਹੈ, ਅਤੇ ਜੋ ਚਾਹੇ ਸੋ ਕਰਦਾ ਹੈ, ਅਤੇ ਉਸਦੀ ਮਿਤ ਮਿਰਯਾਦਾ ਨੂੰ ਵੀ, ਕੋਈ ਨਹੀਂ ਜਾਣ ਸਕਦਾ, ਕਿ ਉਸਨੇ ਕਦ ਕੀ ਕਰ ਦੇਣਾ ਹੈ।

ਯਥਾ— ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥
ਹਸਤੋ ਜਾਇ ਸੁ ਰੋਵਤੁ ਆਵੈ, ਰੋਵਤੁ ਜਾਇ ਸੁ ਹਸੈ॥
ਬਸਤੋ ਹੋਇ, ਹੋਇ ਸੋੁ ਉਜਰੁ, ਊਜਰੁ ਹੋਇ ਸੁ ਬਸੈ॥ [੧੨੫੨-ਸਾਰੰਗ ਕਬੀਰ ਜੀਉ]

ਯਥਾ ਹੋਰ—ਜਾਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥
[੨੮੪-ਸੁਖਮਨੀ ਅਸਟਪਦੀ ੧੬-ਪਉੜੀ-੩]

ਯਥਾ ਹੋਰ—ਕਰਤੇ ਕੀ ਮਿਤਿ ਨ ਜਾਨੈ ਕੀਆ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥
[੨੮੫-ਸੁਖਮਨੀ ਅਸਟਪਦੀ-੧੬-ਪਉੜੀ-੭]

## ਕੋਟਿ ਇੰਦ੍ਰ ਇੰਦ੍ਰਾਣਿ, ਸਾਹਿ ਸਾਹਾਣਿ ਗਣਿਜੈ॥

ਪਦ ਅਰਥ—ਇੰਦ੍ਰ. ਸੰ. ਸੰਗਯਾ-ਦੇਵਤਿਆਂ ਦਾ ਰਾਜਾ, ਸ੍ਵਰਗ ਦਾ ਸੁਆਮੀ (੨) ਰਾਜਾ। ਇੰਦ੍ਰਾਣਿ-ਇੰਦ੍ਰ ਦਾ ਬਹੁ ਵਚਨ, ਬਹੁਤੇ ਇੰਦ੍ਰ (੨) ਬਹੁਤੇ ਰਾਜੇ।
॥ ਇੰਦ੍ਰ ਇੰਦ੍ਰਾਣ-ਵਿਸ਼ੇਸ਼ਣ—ਇੰਦ੍ਰਾਂ ਦਾ ਸੁਆਮੀ (੨) ਰਾਜਿਆਂ ਦਾ ਰਾਜਾ।
॥ ਸਾਹਿ. ਫਾਰਸੀ. ਸ਼ਾਹ-ਬਾਦਸ਼ਾਹ (੨) ਪੰਜਾਬੀ . ਸ਼ਾਹੂਕਾਰ ।
॥ ਸਾਹਾਣਿ,-ਸ਼ਾਹ ਦਾ ਬਹੁਵਚਨ, ਬਹੁਤੇ ਬਾਦਸ਼ਾਹ ।
ਸਾਹ ਸਾਹਾਣਿ. ਫਾਰਸੀ-ਬਾਦਸ਼ਾਹਾਂ ਦਾ ਬਾਦਸ਼ਾਹ ।
ਗਣਿਜੈ . ਸੰ . ਸੰਗਯਾ-ਸਮੂੰਹ. ਝੁੰਡ (2) ਗਿਣਤੀ . ਸ਼ੁਮਾਰ ।

*(ਨੋਟ—ਅਰਥ ਕਰਨ ਵੇਲੇ, ਇਸ ਪੰਗਤੀ ਦੇ ਹਰਇੱਕ ਪਦ ਨਾਲ "ਗਣਿਜੈ" ਪਦ ਨੂੰ ਜੋੜ ਕੇ ਅਰਥ ਕਰਨਾ।)*

## ਕੋਟਿ ਇੰਦ੍ਰ ਇੰਦ੍ਰਾਣਿ ਗਣਿਜੈ॥

ਅਰਥ—ਓਹੁ ਕ੍ਰੋੜਾਂ [ਇੰਦ੍ਰਾਣ] = ਇੰਦ੍ਰਾਂ ਦਾ ਵੀ ਇੰਦ੍ਰ [ਗਣਿਜੈ] = ਗਿਣਿਆ ਜਾਂਦਾ ਹੈ।

ਭਾਵ-ਕ੍ਰੋੜਾਂ ਹੀ ਸ੍ਵਰਗਾਂ ਦੇ ਮਾਲਕ, ਜੋ ਕ੍ਰੋੜਾਂ ਇੰਦ੍ਰ ਹਨ, ਪ੍ਰਮੇਸ਼੍ਵਰ ਉਨ੍ਹਾਂ ਸਾਰਿਆਂ ਇੰਦ੍ਰਾਂ ਤੋਂ ਵੀ ਵੱਡਾ ਇੰਦ੍ਰ ਹੈ, ਕਿਉਂਕਿ ਸਭ ਉਸਦੇ ਆਪਣੇ ਰਚੇ ਹੋਏ ਹਨ।

ਯਥਾ— ਕੋਟਿ ਇੰਦ੍ਰ ਉਪਿੰਦ੍ਰ ਬਨਾਏ॥ ਬ੍ਰਹਮਾ ਰੁੱਦ੍ਰ ਉਪਾਏ ਖਪਾਏ॥ ਲੋਕ ਚਤਰਦਸ ਖੇਲ ਰਚਾਇਓ॥
ਬਹੁਰ ਆਪ ਹੀ ਬੀਚ ਮਿਲਾਇਓ॥ [ਅਕਾਲ ਉਸਤਤਿ ਛੰਦ ਨੰ:-੬]

ਦੂਜਾ ਅਰਥ—ਓਹੁ ਕ੍ਰੋੜਾਂ [ਇੰਦ੍ਰਾਣ] = ਰਾਜਿਆਂ ਦਾ [ਇੰਦ੍ਰ] = ਰਾਜਾ ਗਿਣਿਆ ਜਾਂਦਾ ਹੈ।

ਯਥਾ— ਚਿੱਤ੍ਰ ਸੁ ਬਚਿੱਤ੍ਰ ਹੈ, ਪਰਮਤਾ ਪਵਿਤ੍ਰ ਹੈ, ਸੁਮਿੱਤ੍ਰ ਹੂੰ ਕੇ ਮਿੱਤ੍ਰ ਹੈ, ਬਿਭੂਤ ਕੋ ਉਪਾਉ ਹੈਂ॥
ਦੇਵਨ ਕੋ ਦੇਵ ਹੈ, ਕਿ ਸਾਹਨ ਕੋ ਸਾਹ ਹੈ, ਕਿ ਰਾਜਨ ਕੋ ਰਾਜ ਹੈਂ, ਕਿ ਰਾਵਨ ਕੋ ਰਾਉ ਹੈਂ॥
[ਗਿਆਨ ਪ੍ਰਬੋਧ ਛੰਦ ਨੰ:-੪੭]

ਯਥਾ ਹੋਰ—ਏਕੋ ਆਪਿ ਤੁਹੈ ਵਡ ਰਾਜਾ॥ ਹੁਕਮਿ ਸਚੇ ਕੈ ਪੂਰੇ ਕਾਜਾ॥
ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ॥ [੧੦੭੪-ਮਾਰੂ ਮ:-੫]

## ਸਾਹਿ ਸਾਹਾਣਿ ਗਣਿਜੈ॥

**ਅਰਥ**—ਓਹੁ ਕ੍ਰੋੜਾਂ [ਸਾਹਾਣਿ] = ਬਾਦਸ਼ਾਹਾਂ ਦਾ ਵੀ [ਸਾਹਿ] = ਬਾਦਸ਼ਾਹ ਗਿਣਿਆ ਜਾਂਦਾ ਹੈ॥

{ ਭਾਵ—ਓਹੁ ਪਾਤਸ਼ਾਹਾਂ ਤੋਂ ਵੀ ਵੱਡਾ ਪਾਤਿਸ਼ਾਹ ਹੈ। }

**ਯਥਾ**— ਸਭ ਸਾਹਾ ਸਿਰਿ ਸਾਚਾ ਸਾਹੁ॥ ਵੇਮੁਹਤਾਜੁ ਪੂਰਾ ਪਾਤਿਸਾਹੁ॥ [੮੯੩-ਰਾਮਕਲੀ ਮ: ੫]

**ਯਥਾ ਹੋਰ**—ਸਾਹਾਨ ਸਾਹ ਸੁੰਦਰ ਸਮੁੱਤ, ਬਡ ਸਰੂਪ ਬੱਡ ਵੈ ਬੱਖਤ॥

ਕੋਟਿਕ ਪ੍ਰਤਾਪ ਭੂ ਆਜਾਨ, ਜਿਮ ਤਪਤ ਤੇਜ ਇਸਥਤ ਤਖਤ॥[ਗਿਆਨ ਪ੍ਰਬੋਧ, ਛੰਦ ਨੰ:-੩੮]

**ਦੂਜਾ ਅਰਥ**—ਓਹੁ [ਸਾਹਾਣਿ] = ਸ਼ਾਹੂਕਾਰਾਂ ਵਿੱਚ ਵੀ, ਵੱਡਾ [ਸਾਹਿ] = ਸ਼ਾਹੂਕਾਰ ਗਿਣਿਆ ਜਾਂਦਾ ਹੈ।

{ ਭਾਵ—ਓਹੁ ਸਭ ਤੋਂ ਵੱਡਾ ਸ਼ਾਹੂਕਾਰ ਹੈ}

**ਯਥਾ**— ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ॥

ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ॥ [੫੦੭-ਗੂਜਰੀ ਮ: ੫]

{ ਭਾਵ—ਇਹ ਹੈ, ਕਿ ਪ੍ਰਮੇਸ਼ੁਰ ਭਗਤਾਂ ਦੇ ਕਾਰਜ ਕਰਨ ਲਈ, ਸ਼ਾਹੂਕਾਰ ਰੂਪ ਹੋ ਕੇ ਵੀ, ਪ੍ਰਗਟ ਹੋ ਜਾਂਦਾ ਹੈ, ਜਿਸ ਤਰ੍ਹਾਂ ਨਰਸੀ ਭਗਤ ਦੀ ਹੁੰਡੀ ਤਾਰਨ ਲਈ, ਸ਼ਾਹੂਕਾਰ ਰੂਪ ਹੋ ਕੇ, ਹੁੰਡੀ ਨੂੰ ਤਾਰਿਆ ਹੈ। }

## ਸਾਖੀ ਨਰਸੀ ਭਗਤ ਜੀ ਦੀ,
## ਪ੍ਰਭੂ ਨੇ ਸ਼ਾਹੂਕਾਰ ਦਾ ਰੂਪ ਧਾਰ ਕੇ, ਹੁੰਡੀ ਨੂੰ ਤਾਰਨਾ

ਗੁਜਰਾਤ ਪ੍ਰਾਂਤ ਦੇ, ਜੂਨਾਗੜ੍ਹ ਨਗਰ ਵਿੱਚ, ਇੱਕ ਨਰਸੀ ਨਾਮ ਦੇ, ਪ੍ਰਭੂ ਦੇ ਪ੍ਰੇਮੀ ਭਗਤ ਸਨ, ਉਨਾਂ ਨੇ ਆਪਣੇ ਰਹਿਣ ਲਈ, ਇੱਕ ਝੌਂਪੜੀ ਬਣਾਈ ਹੋਈ ਸੀ, ਉਸ ਵਿੱਚ ਠਾਕੁਰ ਪੂਜਾ, ਨਾਮ ਜਪ ਤੇ ਕੀਰਤਨ ਕਰਦੇ, ਤੇ ਪ੍ਰਭੂ ਦੇ ਧਿਆਨ ਵਿੱਚ ਜੁੜੇ ਰਹਿੰਦੇ ਸਨ, ਉਨਾਂ ਦਾ ਕੋਈ ਵੀ ਕਾਰਜ ਹੋਵੇ, ਪ੍ਰਭੂ ਦੀ ਪ੍ਰੇਰਨਾ ਨਾਲ ਆਪਣੇ ਆਪ ਪੂਰਾ ਹੋ ਜਾਂਦਾ ਸੀ, ਉਨਾਂ ਦੇ ਪਾਸ ਸਾਧੂ ਮਹਾਤਮਾ ਆਉਂਦੇ ਤੇ ਹਮੇਸ਼ਾ ਸਤ ਸੰਗ ਬਣਿਆ ਰਹਿੰਦਾ ਸੀ, ਤੇ ਨਗਰ ਦੇ ਲੋਕ ਭਗਤ ਜੀ ਦੇ ਕੀਰਤਨ ਭਜਨ ਨੂੰ ਦੇਖ ਸੁਣ ਕੇ, ਬੜੇ ਪ੍ਰਸੰਨ ਹੁੰਦੇ ਤੇ ਸ਼ਰਧਾ ਪ੍ਰੇਮ ਨਾਲ ਉਨਾਂ ਨੂੰ ਨਮਸਕਾਰਾਂ ਕਰਦੇ, ਕੁਝ ਸਮੇਂ ਬਾਅਦ ਭਗਤ ਜੀ ਦਾ ਜੱਸ, ਬਹੁਤ ਫੈਲ ਗਿਆ, ਲੋਕ ਦੂਰੋਂ-ਦੂਰੋਂ ਦਰਸ਼ਨ ਕਰਨ ਲਈ ਆਉਂਦੇ, ਦਰਸ਼ਨ ਕਰਕੇ ਸ਼ਰਧਾ ਭਗਤੀ ਨਾਲ, ਪ੍ਰਸੰਨ ਹੋ ਕੇ ਜਾਂਦੇ, ਪਰ ਨਗਰ ਵਿੱਚ ਉਨਾਂ ਦੀ ਬਿਰਾਦਰੀ ਦੇ ਦੁਸ਼ਟ ਬ੍ਰਾਹਮਣ, ਉਨਾਂ ਦੇ ਜੱਸ ਨੂੰ ਦੇਖ ਸੁਣ ਕੇ, ਈਰਖਾਦੀ[੧] ਅੱਗ ਵਿੱਚ ਸੜੇ ਰਹਿੰਦੇ, ਤੇ ਕਈ ਤਰਾਂ ਦੇ ਦੋਸ਼ ਲਾ ਕੇ ਨਿੰਦਾ ਕਰਦੇ, ਅਤੇ ਏਹੋ ਜਹੀਆ ਵਿਉਂਤਾ ਬਣਾਉਂਦੇ, ਜਿਸ ਨਾਲ ਭਗਤ ਜੀ ਦਾ, ਕਿਸੇ ਤਰਾਂ [੨]ਅਪਜਸ ਹੋਵੇ, ਪਰ ਭਗਤ ਜੀ ਦੇ ਤਾਂ ਪ੍ਰਭੂ ਰੱਖਿਅਕ ਸਨ, ਇਸ ਕਰਕੇ ਓਨਾਂ ਦਾ ਕੋਈ ਚਾਰਾ ਨ ਚੱਲਦਾ॥

**ਯਥਾ**— ਜਿਯ ਮੈਂ ਨਿਸ ਬਾਸਰ ਜਰਤ, ਪੁਨਿ ਨਿਤ ਕਰਤ ਪ੍ਰਪੰਚ॥

ਨਰਸੀ ਸਿਉ ਬਾਂਧਵ ਨਿਲੱਜ, ਰਾਖਤ ਪ੍ਰੇਮ ਨ ਰੰਚ॥੧॥

ਭਗਤ ਜੀ ਨੂੰ ਇਸ ਤਰਾਂ ਭਗਤੀ ਕਰਦਿਆਂ ਕੁਝ ਸਮਾਂ ਬਤੀਤ ਹੋ ਗਿਆ, ਤਾਂ ਇੱਕ ਦਿਨ ਪ੍ਰਭੂ ਦੇ ਪ੍ਰੇਰੇ ਹੋਏ ਤੀਰਥ ਯਾਤ੍ਰਾ ਕਰਦੇ, ਕੁਝ ਸਾਧੂ ਮਹਾਤਮਾ, ਜੂਨਾਗੜ੍ਹ ਵਿੱਚ ਆਏ, ਉਨਾਂ ਨੇ ਬਜ਼ਾਰ ਵਿੱਚ ਨਗਰ ਨਿਵਾਸੀਆਂ ਤੋਂ ਪੁੱਛਿਆ, ਅਸੀਂ ਦੁਆਰਕਾ ਦੀ ਯਾਤ੍ਰਾ ਤੇ ਜਾਣਾ ਹੈ, ਸੁਣਿਆ ਹੈ ਕਿ ਰਸਤੇ ਵਿੱਚ ਚੋਰ ਤੇ ਲੁਟੇਰਿਆਂ ਦਾ ਬਹੁਤ

---

੧— ਜਨ ਕੀ ਉਸਤਤਿ ਹੈ ਰਾਮ ਨਾਮਾ, ਦਹਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ, ਅਪਣੈ ਘਰਿ ਲੂਕੀ ਲਾਈ॥ [੧੧੯੧-ਬਸੰਤ ਮ: ੪]

੨— ਐਸੇ ਬ੍ਰਾਹਮਣ ਡੂਬੇ ਭਾਈ॥ ਨਿਰਾਪਰਾਧ ਚਿਤਵਹਿ ਬੁਰਿਆਈ॥ [੩੭੨-ਆਸਾ ਮ: ੫]

ਖਤਰਾ ਹੈ, ਇਸ ਲਈ ਅਸੀਂ ਚਾਹੁੰਦੇ ਹਾਂ ਜੋ ਸਾਡੇ ਪਾਸ ਧਨ ਹੈ, ਉਸਨੂੰ ਕਿਸੇ ਸ਼ਾਹੂਕਾਰ ਪਾਸ ਰੱਖ ਕੇ, ਹੁੰਡੀ (ਡਰਾਫਟ) ਲੈ ਲਈਐ, ਤੇ ਨਿਰਭੈ ਹੋ ਕੇ ਯਾਤ੍ਰਾ ਕਰੀਏ॥ ਇਸ ਲਈ, ਕੋਈ ਐਸਾ ਸ਼ਾਹੂਕਾਰ ਹੈ ? ਜੋ ਦੁਆਰਕਾ ਲਈ ਹੁੰਡੀ ਲਿਖ ਦੇਵੇ, ਨਰਸੀ ਜੀ, ਨਾਲ ਦੁਵੈਸ਼ ਰੱਖਣ ਵਾਲਿਆਂ ਨੇ ਕਿਹਾ, ਏਥੇ ਤਾਂ ਸਭ ਤੋਂ ਵੱਡਾ ਸ਼ਾਹੂਕਾਰ, ਨਰਸੀ ਹੈ ਉਸਦੀ ਹੀ ਹੁੰਡੀ ਚੱਲਦੀ ਹੈ ਉਸਦੇ ਪਾਸ ਚਲੇ ਜਾਵੋ, ਪਹਿਲੇ ਤਾਂ ਓਹੁ ਹੁੰਡੀ ਲਿਖਣ ਤੋਂ ਇਨਕਾਰ ਕਰ ਦਿੰਦਾ ਹੈ, ਇਹ ਉਸਦਾ ਸੁਭਾਵ ਹੈ, ਪਰ ਜੇਕਰ ਤੁਸੀਂ ਉਸਦੇ ਪੈਰ ਫੜ ਕੇ, ਬਾਰ-ਬਾਰ ਬੇਨਤੀ ਕਰੋਗੇ ਤਾਂ ਤੁਹਾਡਾ ਕੰਮ ਕਰ ਦੇਵੇਗਾ।

ਸਾਧੂ ਸੰਤ ਸਿਧੇ ਸੁਭਾਵ ਵਾਲੇ ਸਨ, ਓਹੁ ਉਨਾਂ ਦੀ ਮਜਾਕ ਵਾਲੀ ਗੱਲ ਨੂੰ ਨ ਸਮਝ ਸਕੇ, ਕਿ ਇਹ ਸਾਨੂੰ ਮਖੌਲ ਕਰਦੇ ਹਨ, ਜੋ ਉਨ੍ਹਾਂ ਨੇ ਕਿਹਾ, ਓਹੁ ਸਭ ਸਚ ਮੰਨ ਲਿਆ, ਤੇ ਨਰਸੀ ਜੀ ਦਾ ਘਰ ਪੁੱਛਦੇ-ਪੁੱਛਦੇ ਉੱਥੇ ਪਹੁੰਚ ਗਏ ਨਰਸੀ ਜੀ ਨੇ ਜਦੋਂ ਦੇਖਿਆ ਮਹਾਤਮਾ ਜਨ ਆਉਂਦੇ ਹਨ, ਤਾਂ ਛੇਤੀ ਨਾਲ ਉੱਠ ਕੇ ਉਨਾਂ ਦੇ ਪਾਸ ਜਾ ਕੇ, ਦੋਨੋਂ ਹੱਥ ਜੋੜ ਕੇ ਨਮਸਕਾਰ ਕੀਤੀ, ਤੇ ਕਿਹਾ ਮੇਰੇ ਵੱਡੇ ਭਾਗ ਹਨ। ਜੋ ਆਪ ਜੀ ਨੇ ਦਰਸ਼ਨ ਦਿੱਤੇ ਹਨ, ਫੇਰ ਆਸਣ ਵਿਛਾ ਕੇ ਉੱਪਰ ਬੈਠਾਇਆ ਤੇ ਚਰਨ ਧੋ ਕੇ ਆਪਣੇ ਸਿਰ ਮੱਥੇ, ਤੇ ਅੱਖਾਂ ਨੂੰ ਲਾਇਆ, ਅਤੇ ਕੁਝ ਚਿਰ ਬਾਅਦ ਭੋਜਨ ਬਣਾ ਕੇ ਸਭ ਸੰਤਾਂ ਨੂੰ ਛਕਾਇਆ (ਖੁਆਇਆ), ਸੰਤ ਮਹਾਤਮਾ ਭੋਜਨ ਛੱਕ ਕੇ ਤ੍ਰਿਪਤ ਹੋ ਕੇ ਬੜੇ ਪ੍ਰਸੰਨ ਹੋਏ।

ਯਥਾ— ਸੀਧੇ ਸਾਦੇ ਸੰਤ ਸਭ, ਜਾਨ ਸਕੇ ਨਹਿ ਜਾਲ॥ ਜਹ ਨਰਸੀ ਕੀ ਝੌਂਪੜੀ, ਆਏ ਤਹਾਂ ਤਤਕਾਲ॥੭॥
'ਜੈ ਨਰਸੀ ਕੀ' ਸੰਤ ਜਨ, ਸਭ ਬੋਲੇ ਇੱਕ ਸਾਥ॥ ਨਰਸੀ ਤਿਨੈ ਨਿਹਾਰ ਕੈ, ਉਠਯੋ ਜੋਰਿ ਦੁਹੂ ਹਾਥ॥੮॥
ਬੋਲਿਯੋ ਨਰਸੀ ਬਿਨੈ ਤੇ ਅਹੋ ਭਾਗ ਮਮ ਆਜ॥ ਕੁਟੀਆ ਕੋ ਪਾਵਨ ਕਰੀ, ਸੁਹਿਰਦ ਸੰਤ ਸਮਾਜ॥੯॥

ਜਦ ਸੰਤ ਮਹਾਤਮਾ ਭੋਜਨ ਛੱਕ ਚੁੱਕੇ, ਤਦ ਉਨਾਂ ਨੇ ਕਿਹਾ ਹੇ ਨਰਸੀ ਭਗਤ ਜੀ! ਆਪ ਜੀ ਦੀ ਕੀਰਤੀ ਬਹੁਤ ਸੁਣੀ ਹੈ, ਕਿ ਆਪ ਜੀ ਬੜੇ ਭਲੇ ਤੇ ਪ੍ਰਸਿੱਧ ਸ਼ਾਹੂਕਾਰ ਹੋ ਆਪ ਜੀ ਦੀ [1]ਹੁੰਡੀ ਚੱਲਦੀ ਹੈ, ਅਸੀਂ ਇਸ ਲਈ ਆਪ ਜੀ ਦੇ ਪਾਸ ਹੁੰਡੀ ਲੈਣ ਦੇ ਕੰਮ ਆਏ ਹਾਂ ਕਿਉਂਕਿ ਅਸੀਂ ਦੁਆਰਕਾ ਦੀ ਯਾਤ੍ਰਾ ਕਰਨ ਜਾਣਾ ਹੈ ਅਤੇ ਸੁਣਦੇ ਹਾਂ ਕਿ ਰਸਤੇ ਵਿੱਚ ਚੋਰਾਂ ਤੇ ਲੁਟੇਰਿਆਂ ਦਾ ਬਹੁਤ ਖਤਰਾ ਹੈ, ਸਾਡੇ ਪਾਸ ਸਤ-ਸੌ ਰੁਪੱਈਆ ਹੈ, ਇਹ ਲੈ ਲਵੋ ਤੇ ਹੁੰਡੀ ਲਿਖ ਦੇਵੋ, ਹੇ ਸੇਠ ਜੀ! ਤੁਹਾਡਾ ਸਾਡੇ ਤੇ ਬਹੁਤ ਅਹਿਸਾਨ ਹੋਵੇਗਾ, ਸੰਤਾਂ ਦੇ ਬਚਨ ਸੁਣ ਕੇ ਨਰਸੀ ਜੀ ਨੇ ਸਮਝ ਲਿਆ ਕਿ ਕਿਸੇ ਨੇ ਇਨਾਂ ਨੂੰ ਝੂਠੀਆਂ ਗੱਲਾਂ ਬਣਾ ਕੇ ਭਰਮਾ ਦਿੱਤਾ ਹੈ—ਨਰਸੀ ਜੀ ਨੇ ਕਿਹਾ—ਹੇ ਮਹਾਤਮਾ ਜੀ, ਨ ਮੈਂ ਸ਼ਾਹੂਕਾਰ ਹਾਂ, ਨ ਮੇਰੀ ਹੁੰਡੀ ਚੱਲਦੀ ਹੈ, ਮੈਂ ਤਾਂ ਆਪ ਜੀ ਦਾ ਦਾਸ ਹਾਂ, ਅਤੇ ਸੇਠ ਕਹਿ ਕੇ ਮੇਰਾ ਮਜਾਕ ਨ ਕਰੋ 'ਸੇਠ' ਤਾਂ ਮੇਰੇ ਘਨਸ਼ਿਆਮ ਸ੍ਰੀ ਕ੍ਰਿਸ਼ਨ ਭਗਵਾਨ ਹਨ, ਮੇਰੇ ਪਾਸ ਤਾਂ ਸਿਰਫ਼ ਸਿਰ ਲੁਕੋਣ ਲਈ ਇਹ ਇੱਕ ਘਾਸਫੂਸ ਦੀ ਝੌਂਪੜੀ ਹੈ, ਅਤੇ ਹੋਰ ਲੈਣ ਦੇਣ ਲਈ ਮੇਰੇ ਪਾਸ ਕੁਝ ਹੈ ਨਹੀਂ, ਹੇ ਸੰਤ ਜਨੋ! ਇਹ ਤਾਂ ਕਿਸੇ ਨੇ ਮਜ਼ਾਕ ਕੀਤਾ ਹੈ, ਕਿ ਨਰਸੀ ਸ਼ਾਹੂਕਾਰ ਹੈ ਇਸ ਤਰਾਂ ਕਹਿ ਕੇ ਤੁਹਾਨੂੰ ਭਰਮ ਵਿੱਚ ਪਾ ਦਿੱਤਾ ਹੈ, ਵਾਸਤ੍ਵ ਵਿੱਚ ਮੈਂ ਸ਼ਾਹੂਕਾਰ ਨਹੀਂ ਹਾਂ ਇਹ ਸਭ ਝੂਠ ਹੈ, ਮੈਂ ਤਾਂ ਗੁਣਹੀਨ ਸਾਧਾਰਨ ਜਿਹਾ ਆਦਮੀ, ਪ੍ਰਭੂ ਜਸ ਗਾਉਣ ਵਾਲਾ ਹਾਂ।

ਯਥਾ— ਸੰਤਨ ਕਹਯੌ, ਹਮ ਨਾਮ ਸੁਨ, ਆਏ ਤੇਰੇ ਪਾਸ॥ ਹੁੰਡੀ ਹਮੈ ਲਿਖਾਵਨੀ, ਯਹੈ ਕਾਮ ਹੈ ਖਾਸ॥
ਹਮ ਜਾਵਨੋ ਦੁਆਰਕਾ, ਹਮ ਸਭ ਸਾਧੂ ਸੰਤ॥ ਕੋਊ ਮਗ ਮਹਿ ਲੂਟ ਕੈ, ਕਰ ਹੈ ਸਭ ਕੋ ਅੰਤ॥
ਯਾਤੇ ਰੁਪੱਯਾ ਸਾਤ ਸੌ, ਹਮ ਲੋਗਨ ਸਿਉ ਲੇਹੁ॥ ਅਰੇ ਸੇਠ! ਅਹਿਸਾਨ ਕਰ, ਹਮ ਕੋ ਹੁੰਡੀ ਦੇਹੁ॥
ਸੁਨ ਸੰਬੋਧਨ ਸੇਠ ਕੋ, ਨਰਸੀ ਜੋਰੇ ਹਾਥ॥ ਬੋਲਿਯੋ ਹੌਂ ਤੋ, ਦਾਸ ਹੌਂ, ਸੇਠ ਦੁਆਰਕਾ ਨਾਥ॥
ਹਸੀਂ ਕਰਤ ਕਿਉ ਸੰਤ ਹ੍ਵੈ, ਮੋਕਉ ਸੇਠ ਪੁਕਾਰ॥ ਕਉਨ ਕਹਿਯੋ ਯਾ ਦੀਨ ਕੈ, ਹੁੰਡੀ ਕੋ ਬਿਯੋਪਾਰ॥
ਘਾਸ ਫੂਸ ਕੀ ਝੋਂਪੜੀ, ਸਰ ਢਾਪਨ ਕੋ ਥਾਨ॥ ਦੇਬੇ ਕੋ ਤੂੰਬੀ ਯਹਾਂ, ਲੈਬੇ ਕੋ ਹਰਿ ਨਾਮ॥
ਅਰੇ ਸੰਤ ਜਨ! ਆਪ ਕੋ, ਕੌਨ ਦੀਯੋ ਭਰਮਾਇ॥ ਕੀਨ ਮਸ਼ਖਰੀ ਕੌਨ ਯਹ, ਦੀਜੈ ਮੋਹਿ ਬਤਾਇ॥

੧. ਹੁੰਡੀ-ਮਹਾਜਨ (ਸ਼ਾਹੂਕਾਰ) ਦਾ ਪੱਤ੍ਰ, ਜਿਸ ਨੂੰ ਦੇਖ ਕੇ, ਦੂਸਰਾ ਮਹਾਜਨ, ਰੁਪੈ ਦੇ ਦਿੰਦਾ ਹੈ, ਜਿਸ ਤਰ੍ਹਾਂ ਡਰਾਫਟ/ਚੈੱਕ ਆਦਿ ਹੁੰਦਾ ਹੈ।

ਸੰਤਾਂ ਨੇ ਕਿਹਾ ਹੇ ਨਰਸੀ ਜੀ! ਅਸੀਂ ਸਾਧੂ ਸੰਤ ਹਾਂ ਸਾਨੂੰ ਕੌਣ ਭਰਮਾ ਸਕਦਾ ਹੈ, ਅਸੀਂ ਕਿਸੇ ਦੇ ਕਹੇ ਭਰਮ ਵਿੱਚ ਆਉਣ ਵਾਲੇ ਨਹੀਂ ਹਾਂ, ਤੇਰੇ ਸ਼ਾਹੂਕਾਰ ਹੋਣ ਵਿੱਚ, ਸਾਨੂੰ ਕੁਝ ਵੀ ਸੰਦੇਹ ਨਹੀਂ ਹੈ, ਤੁਸੀਂ ਹੀ ਸਾਨੂੰ, ਕਦੇ ਘਾਸਫੂਸ ਦੀ ਝੌਂਪੜੀ, ਤੇ ਦੇਣ ਲੈਣ ਨੂੰ ਤੂੰਬੇ ਦੱਸ ਕੇ ਭੁਲੇਖਾ ਪਾਉਣਾ ਚਾਹੁੰਦੇ ਹੋ, (ਤਾਨਪੂਰਾ) ਤੂੰਬੇ ਤੇ ਝੌਂਪੜੀ ਸਾਨੂੰ ਅੱਗੇ ਹੀ ਪਿਆਰੇ ਹਨ, ਭਜਨ ਗਾਉਣ ਵੇਲੇ ਵਜਾਉਣ ਦੇ ਕੰਮ ਆ ਜਾਂਦੇ ਹਨ। ਅਸਲ ਵਿੱਚ ਭਗਤ ਜੀ, ਤੁਸੀਂ ਆਪਣੇ ਆਪ ਨੂੰ ਛਿਪਾ ਕੇ ਰੱਖਣਾ ਚਾਹੁੰਦੇ ਹੋ, ਕਿਉਂਕਿ ਆਪ ਜੀ ਬੁੱਧੀਮਾਨ ਤੇ ਗਿਆਨ ਵਾਲੇ ਗੰਭੀਰ ਪੁਰਸ਼ ਹੋ, ਜੋ ਵਿਭੂਤੀ ਨੂੰ ਪਾ ਕੇ ਮਾਣ ਹੰਕਾਰ ਨਹੀਂ ਕਰਦੇ, ਨਿਮਾਣੇ ਹੋ ਕੇ ਰਹਿੰਦੇ ਹੋ, ਇਸ ਲਈ ਹੇ ਨਰਸੀ ਜੀ! ਤੁਸੀਂ ਬੇਸ਼ੱਕ ਕਹੀ ਜਾਵੋ, ਮੈਂ ਸ਼ਾਹੂਕਾਰ ਨਹੀਂ, ਪਰ ਸਾਨੂੰ ਤਾਂ ਸਾਫ਼ ਦਿੱਸਦਾ ਹੈ, ਕਿ ਆਪ ਜੀ ਬੜੇ ਗਿਆਨੀ ਧਿਆਨੀ ਧਰਮੀ ਸ਼ਾਹੂਕਾਰ ਹੋ, ਅਤੇ ਆਪ ਜੀ ਵਰਗੀ ਨਿੰਮ੍ਰਤਾ ਵਾਲਾ ਕੋਈ ਹੋਰ ਸੇਠ ਨਹੀਂ ਹੈ, ਆਪ ਜੀ ਦੇ ਸੇਠਪਣੇ ਵਿੱਚ ਸਾਨੂੰ ਕੋਈ ਵੀ ਸੰਸਾ ਨਹੀਂ ਹੈ।

**ਯਥਾ—** ਅਰੇ ਭਗਤ! ਹਮ ਸਾਧ ਜਨ, ਕੌਨ ਹਮੇ ਭਰਮਾਇ॥ ਤੂ ਭਰਮਾਵਤ ਕਿਉ ਵਿਰਥਾ, ਬੀਸੋਂ ਬਾਤ ਬਨਾਇ॥
ਕਹਾ ਬਤਾਵਤ ਯੌ ਕੁਟੀ, ਤੂੰਬਾ ਹਮੇ ਤਮਾਮ॥ ਯਹ ਤੋ ਪਿਆਰੇ, ਪ੍ਰਿਯ ਹਮੇ, ਇਨ ਹੀ ਸੋ ਹੈ ਕਾਮ॥
ਸਾਚੇ ਗਿਆਨੀ ਹੋਤ ਜੋ, ਸਰਲ ਰਹਿਤ ਜਿਮਿ ਸਾਧੁ॥ ਵੈਭਵ ਤੇ ਬੌਰਾਤ ਨ, ਉਰ ਕੇ ਹੋਤ ਅਗਾਧ॥
ਤੂ ਗਿਆਨੀ ਧਿਆਨੀ ਪਰਮ, ਦਾਨੀ ਸੇਠ ਲਖਾਤ॥ ਤੋ ਸਾਨੀ ਕੋਊ ਔਰ ਨ, ਜਾਨੀ ਹਮ ਯਹ ਬਾਤ॥

ਸੰਤਾਂ ਨੇ ਕਿਹਾ, ਹੇ ਨਰਸੀ ਜੀ! ਹੁੰਡੀ ਦੇ ਲਈ, ਅਸੀਂ ਬੜੇ ਮਾਣ ਨਾਲ ਤੁਹਾਡੇ ਪਾਸ ਆਏ ਹਾਂ, ਅਸੀਂ ਛੇਤੀ ਹੀ ਦੁਆਰਕਾ ਦੀ ਯਾਤ੍ਰਾ ਤੇ ਜਾਣਾ ਹੈ, ਹੁਣ ਦੇਰ ਨ ਕਰੋ, ਸਾਥੋਂ ਪੈਸੇ ਲੈ ਲਵੋ, ਅਤੇ ਸਾਨੂੰ ਆਪਣੇ 'ਸਾਂਵਲਸ਼ਾਹ' ਸ਼ਾਹੂਕਾਰ ਦੇ ਨਾਮ ਦੀ ਹੁੰਡੀ ਲਿਖ ਦੇਵੋ॥ ਅਸੀਂ ਜਾ ਕੇ ਉਨਾ ਪਾਸੋਂ ਲੈ ਲਵਾਂਗੇ, ਇਸ ਤਰਾਂ ਕਹਿ ਕੇ, ਸੰਤਾਂ ਨੇ ਨਰਸੀ ਜੀ ਦੇ ਅੱਗੇ ਗਿਣ-ਗਿਣ ਕੇ ਸਤ ਸੌ ਰੁਪਯਾ ਦਾ ਢੇਰ ਲਗਾ ਦਿੱਤਾ ਤੇ ਬਾਰ-ਬਾਰ ਬੇਨਤੀ ਕੀਤੀ ਕਿ ਸੱਤ ਸੌ ਰੁਪਯੇ ਦੀ ਹੁੰਡੀ ਲਿਖ ਦੇਵੋ, ਨਰਸੀ ਜੀ ਨੇ ਬਹੁਤ ਵਾਰ ਇਨਕਾਰ ਕੀਤਾ, ਕਿ ਮੈਂ ਸ਼ਾਹੂਕਾਰ ਨਹੀਂ, ਨ ਮੇਰੀ ਹੁੰਡੀ ਚੱਲਦੀ ਹੈ, ਮੈਂ ਤਾਂ ਸੰਤਾਂ ਦੀ ਸੇਵਾ ਕਰਨ ਵਾਲਾ ਛੋਟਾ ਜਿਹਾ ਸੇਵਾਦਾਰ ਹਾਂ, "ਮੈਂ ਦਾਮ ਦਾਸ ਨਹੀਂ, ਮੈਂ ਤਾਂ ਹਰੀ ਦਾ ਦਾਸ ਹਾਂ।"

**ਯਥਾ—** ਸੁਆਰਥ ਬਸ ਆਏ ਸਕਲ, ਸੰਤਨ ਕਹਿਓ ਹੇ ਸ਼ਾਹ॥ ਬਢੇ ਭਾਗ ਤੇਰੋ ਬਹੁਤ, ਲਾਖਨ ਕੋ ਹ੍ਵੈ ਲਾਹ॥
ਤੂ ਤੋ ਰੁਪਯਾ ਲੇਇਕੈ, ਲਿਖਦੇ ਹੁੰਡੀ ਸ਼ਾਹ॥ ਪਟਿ ਹੈ, ਕੈ ਪਟਿ ਹੈ ਨਹੀਂ, ਯਾਕੀ ਨ ਪਰਵਾਹ॥
ਯੌ ਕਹਿ ਖੀਸੇ ਖੋਲ ਸਭ, ਖ਼ਾਲੀ ਕੀਨ ਨਿਤੰਤ॥ ਨਰਸੀ ਢਿਗ ਢੇਰੀ ਕਰਤ, ਗਿਣ ਗਿਣ ਰੁਪਯਾ ਸੰਤ॥
ਕਹਾ ਬਾਤ ਨਰਸੀ ਕਹਿਓ, ਕ੍ਰਿਪਾ ਦੇਹੁ ਬਤਾਇ॥ ਕਰੇ ਜਾਤ ਹੋ, ਢੇਰ ਕਿਉ, ਗਿਣ ਗਿਣ ਮੋ ਢਿਗ ਲਾਇ॥
ਹੌਂ ਦਾਸ ਘਨਸ਼ਿਆਮ ਕੋ, ਕੈ ਹਰਿ ਭਗਤ ਗੁਲਾਮ॥ ਹੌ ਦਾਸ ਨਹਿ ਦਾਮ ਕੋ, ਕਿਉ ਦੇਹੁ ਮੁਹਿ ਦਾਮ॥
ਦਾਮ ਨ ਮੋਕਉ ਚਾਹੀਏ, ਹੌਂ ਹਰਿ ਦਾਮਨ ਗੀਰ॥ ਗਿਨੋ ਬਿਆਲ ਸਮ ਦਾਮ ਕੋ, ਜਮ ਕੀ ਦ੍ਰਿੜ ਜੰਜੀਰ॥
ਰਾਮ ਬਿਮੁਖਿ ਕਰੇ ਰਾਤ ਦਿਨ, ਹਿਯ ਉਪਜਾਤ ਹਰਾਮ॥ ਭਗਤ ਨ ਚਾਹਤ ਦਾਮ ਕੋ, ਭਗਤ ਕੀ ਚਾਹਤ ਰਾਮ॥

ਸੰਤਾਂ ਨੇ ਨਰਸੀ ਜੀ ਦੀ ਇੱਕ ਨ ਸੁਣੀ ਤੇ ਪ੍ਰੇਮ ਭਰੀ ਬੇਨਤੀ ਨਾਲ, ਹੁੰਡੀ ਬਨਾਉਣ ਨੂੰ ਹੀ ਕਹੀ ਗਏ, ਇਸ ਤਰਾਂ ਜਦ ਸੰਤਾਂ ਨੇ, ਬਹੁਤ ਹੱਠ ਕੀਤਾ, ਤਾਂ ਨਰਸੀ ਜੀ ਨੇ ਸੋਚਿਆ ਤੇ ਸਮਝਿਆ, ਇਹ ਸਭ ਮੇਰੇ 'ਸਾਂਵਲ ਸ਼ਾਹ' ਕ੍ਰਿਸ਼ਨ ਭਗਵਾਨ ਦਾ ਹੀ ਕੌਤਕ ਹੈ, ਕੀ ਪਤਾ ਸੰਤਾਂ ਦੀ ਸੇਵਾ ਲਈ ਇਹ ਧਨ ਭੇਜਿਆ ਹੋਵੇ ਅਤੇ ਬਿਲਕੁੱਲ ਇਨਕਾਰ ਕਰਨ ਨਾਲ ਇਹ ਸੰਤ ਵੀ ਦੁਖੀ ਹੋਣਗੇ, ਇਸ ਲਈ ਇਹ ਧਨ ਲੈ ਲੈਣਾ ਹੀ ਠੀਕ ਹੈ, ਇਸ ਤਰਾਂ ਵਿਚਾਰ ਕਰਕੇ ਸ੍ਰੀ ਨਰਸੀ ਜੀ ਨੇ ਸੰਤਾਂ ਦੀ ਇੱਛਾ ਪੂਰੀ ਕਰਨ ਲਈ ਲਾਚਾਰ ਹੋ ਕੇ ਹੁੰਡੀ ਲਿਖ ਦਿੱਤੀ।

ਹੁੰਡੀ— ਸਿਧਿ ਸ੍ਰੀ ਪਰਮ ਸੋਭਾਧਾਮ, ਸ੍ਰੀ ਦੁਆਰਕਾ ਨਿਵਾਸੀ ਪਿਆਰੇ ਪ੍ਰਾਣਾਧਾਰ,
ਸੇਠ ਸ੍ਰੀ 'ਸਾਂਵਲ ਸ਼ਾਹ' ਵਸਦੇਵ ਜੀ ਕੋ, ਜੂਨਾ ਗੜ ਸੇ ਲਿਖੀ, ਨਰਸੀ

ਦਾਸ ਜੀ ਕੀ, ਰਾਮ ਰਾਮ ਬਾਚਣੀ, ਆਗੇ ਨਿਵੇਦਨ ਯਹ ਹੈ, ਕਿ ਮੈਨੇ
ਚਾਰ ਸਾਧੂ ਯਾਤ੍ਰੀਓ ਸੇ, ਨਗਦ ਸਾਤ ਸੌ ਰੁਪਏ ਲੇਕਰ, ਆਪ ਕੇ
ਨਾਮ, ਯਹ ਹੁੰਡੀ ਲਿਖਦੀ, ਅਤਾ ਕ੍ਰਿਪੱਯਾ ਹੁੰਡੀ ਪੱਤ੍ਰ ਕੇ ਦੇਖਤੇ ਹੀ ਇਨੇ
ਪੂਰੇ ਸਾਤ ਸੌ ਰੁਪਏ, ਨਗਦ ਭੁਗਤਾਨ ਕਰ ਦੇਣਾ ਜੀ-ਆਪਕਾ-ਨਰਸੀ॥

ਨਰਸੀ ਜੀ ਨੇ ਸੰਤਾਂ ਲਈ ਹੁੰਡੀ ਲਿਖ ਕੇ, ਤ੍ਰੀਕ ਮਿਤੀ ਪਾ ਕੇ ਹੁੰਡੀ ਸੰਤਾਂ ਦੇ ਹੱਥ ਵਿੱਚ ਫੜਾ ਦਿੱਤੀ, ਤੇ ਕਿਹਾ, ਸੰਤ ਜਨ ਮਹਾਤਮਾ ਜੀ! ਦੁਆਰਕਾ ਜਾ ਕੇ 'ਸ਼ਾਵਲ ਸ਼ਾਹ' ਤੋਂ ਹੁੰਡੀ ਭਰ ਲੈਣੀ ਅਤੇ ਮੇਰੀ ਤਰਫੋਂ ਹੱਥ ਜੋੜ ਕੇ ਤਿਨਾਂ ਦੇ ਚਰਨਾਂ ਪਰ ਨਮਸਕਾਰ ਕਰਨੀ ਤੇ ਕਿਹਾ- ਯਾਦ ਰੱਖਣਾ, ਸੇਠ ਦਾ ਨਾਮ 'ਸ਼ਾਵਲ ਸ਼ਾਹ' ਪ੍ਰਸਿੱਧ ਹੈ, ਅੱਛਾ ਹੁਣ, ਸੰਤ ਜਨੋ ਤੁਸੀਂ ਯਾਤ੍ਰਾ ਨੂੰ ਜਾਵੋ, ਪ੍ਰਭੂ ਜੀ ਦੀ ਕ੍ਰਿਪਾ ਸੇ, ਸਭ ਕਾਰਜ ਪੂਰੇ ਹੋ ਜਾਣਗੇ॥

**ਯਥਾ—** ਜਾਨਿਯੋ ਨਰਸੀ ਬੰਧੁ ਜਨ, ਕੀਨੀ ਕੈ ਤੋ ਚਾਲ॥ ਕੈ ਭਗਵਨ ਕੀਨੀ ਕ੍ਰਿਪਾ, ਭੇਜਿਓ ਖਰਚ ਦਯਾਲ॥
ਯੋ ਬਿਚਾਰਿ ਨਰਸੀ ਬਿਬੱਸ, ਸਿਮਰ ਇਸ਼ਟ ਘਨ ਸ਼ਿਆਮ॥ ਹੁੰਡੀ ਲਿਖਿ ਨਿਜ ਹਾਥ ਸਿਉ, ਸੌਂਪੀ ਦੇ ਸਰਨਾਮ॥
ਕਹਿਯੋ ਨਾਮ ਹੈ ਸੇਠ ਕੋ, 'ਸ਼ਾਵਲ ਸਾਹ' ਪ੍ਰਸਿੱਧ॥ ਕਰੋ ਸੰਤ ਪ੍ਰਸਥਾਨ ਅਬ, ਹ੍ਵੈ ਹੈ ਕਾਰਜ ਸਿੱਧ॥

**ਫਿਰ** ਇੱਕ ਦੂਸਰੇ ਨੂੰ ਨਮਸਕਾਰ ਕਰਕੇ ਸੰਤ ਜਨ ਦੁਆਰਕਾ ਨੂੰ ਤੁਰ ਪਏ, ਉਨ੍ਹਾਂ ਦੇ ਜਾਣ ਤੋਂ ਬਾਅਦ ਨਰਸੀ ਜੀ ਨੇ ਉਨਾਂ ਪੈਸਿਆਂ ਦਾ ਸੰਤ ਮਹਾਤਮਾ, ਦੁੱਖੀ, ਗਰੀਬ, ਗੁਰਬਾ ਸਭ ਨੂੰ ਸੱਦ ਕੇ ਸ਼ਰਧਾ ਪ੍ਰੇਮ ਨਾਲ ਭੰਡਾਰਾ ਕਰ ਦਿੱਤਾ, ਤੇ ਸਭ ਨੂੰ ਤ੍ਰਿਪਤ **ਕਰਕੇ ਪ੍ਰਸੰਨ** ਕੀਤਾ, ਇੱਕ ਕਿਸਮ ਨਾਲ ਪ੍ਰਭੂ ਦੇ ਖਜ਼ਾਨੇ ਵਿੱਚ ਜਮਾਂ ਕਰ ਦਿੱਤਾ।

**ਯਥਾ—**ਸੰਤਨ ਕੋ **ਰੁਪੱਯਾ ਸਕਲ,** ਸੰਤਨ ਕਾਜ ਲਗਾਇ॥ ਭਯੋ ਉਰਿਨ ਨਰਸੀ ਭਗਤ, ਕ੍ਰਿਪਾ ਕੀਨ ਜਦੁਰਾਇ॥

ਅਤੇ ਸੰਤ ਮਹਾਤਮਾ **ਵੀ ਹੁੰਡੀ ਲੈ** ਕੇ ਸਹਜੇ ਸਹਜੇ ਤੁਰਦੇ ਹੋਇ ਦੁਆਰਕਾ ਵਿੱਚ ਪਹੁੰਚ ਗਏ, ਜਾ ਕੇ ਉੱਥੇ ਕੁਝ ਸਮਾਂ ਬਿਸਰਾਮ ਕੀਤਾ, **ਫਿਰ ਬਜ਼ਾਰ ਵਿੱਚ** ਜਾ ਕੇ 'ਸ਼ਾਵਲ ਸ਼ਾਹ' ਸ਼ਾਹੂਕਾਰ ਦੀ ਢੂੰਡ ਭਾਲ ਸ਼ੁਰੂ ਕੀਤੀ, ਪਰ ਦੁਆਰਕਾ ਵਿੱਚ ਉਨਾਂ ਦਾ ਕਿਤੋਂ ਵੀ ਪਤਾ ਨਾ ਲੱਗਾ, ਕਿਸੇ ਨੇ ਵੀ ਨਾ ਦੱਸਿਆ ਕਿ ਕੋਈ 'ਸ਼ਾਵਲ ਸ਼ਾਹ' ਸ਼ਾਹੂਕਾਰ ਵੀ ਏਥੇ ਹੈ, ਲੋਕ ਕਹਿਣ ਅਸੀਂ ਤਾਂ "ਸ਼ਾਵਲ ਸ਼ਾਹ" ਸ਼ਾਹੂਕਾਰ ਕਦੇ ਦੇਖਿਆ ਸੁਣਿਆ ਹੀ ਨਹੀਂ, ਤੁਹਾਨੂੰ ਭੁਲੇਖਾ ਲੱਗਦਾ ਹੈ, ਇਸ ਨਾਮ ਦਾ, ਏਥੇ ਕੋਈ ਸ਼ਾਹੂਕਾਰ ਨਹੀਂ ਹੈ।

**ਯਥਾ—** ਹੁੰਡੀ ਹਾਥੋ ਹਾਥ ਲੈ, ਚਾਲੇ ਮਿਲ ਕੇ ਸੰਤ॥ ਪੁਰੀ ਦੁਆਰਕਾ ਪਹੁੰਚ ਕੇ, ਉਤਰੇ ਜਾਏ ਇਕੰਤ॥
ਕੀਯੋ ਤਹਾਂ ਬਿਸ਼ਰਾਮ ਕਛੁ, ਖਾਨੋ ਪੀਨੋ ਖਾਏ॥ ਢੂੰਡਣ ਲਾਗੇ ਸ਼ਾਹ ਕੋ, ਅਬ ਬਜਾਰ ਮਹਿ ਆਇ॥
ਲਾਗਯੋ ਪਤੋ ਨ ਲੇਸ਼ਹੂੰ, ਹੋਏ ਸੰਤ ਹੈਰਾਨ॥ ਸਭ ਹੀ ਆਇ ਸਾਝ ਕੋ, ਥਾਕ ਆਪਨੇ ਥਾਨ॥
ਢੂੰਡਿ ਫਿਰਿ ਹਾਰੇ, ਭੂਖ ਪਿਆਸ ਪੀੜ ਡਾਰੇ॥ ਪੁਰਿ ਤਜਿ ਭਏ ਨਿਆਰੇ ਸਾਗਰ ਅਪਾਰ ਹੈ॥

ਜਦ 'ਸ਼ਾਂਵਲ ਸ਼ਾਹ' ਸ਼ਾਹੂਕਾਰ ਦਾ, ਕਿਤੋਂ ਵੀ ਪਤਾ ਨ ਲੱਗਾ, ਤਦ ਚਿੰਤਾ ਦੇ ਮਾਰੇ ਉਦਾਸ ਹੋਏ ਸੋਚਾਂ ਸੋਚਦੇ ਨਗਰ ਤੋਂ ਬਾਹਰ, ਸਮੁੰਦ੍ਰ ਕੰਢੇ ਜਾ ਕੇ ਬੈਠ ਗਏ ਅਤੇ ਅਨੇਕ ਤਰਾਂ ਦੀ ਵਿਚਾਰ ਕਰਨ ਲੱਗੇ, ਹੁਣ ਕੀ ਕਰੀਏ, ਕਿਸ ਜਗਾ ਢੂੰਡੀਏ, ਨਰਸੀ ਜੀ ਨੇ ਤਾਂ ਦੁਆਰਕਾ ਵਿੱਚ ਹੀ ਦੱਸਿਆ ਸੀ, ਇਸ ਪ੍ਰਕਾਰ ਅਨੇਕ ਤਰਾਂ ਦੀਆਂ ਗਿਣਤੀਆਂ ਗਿਣਦਿਆਂ ਨੂੰ ਕਾਫ਼ੀ ਸਮਾਂ ਬੀਤ ਗਿਆ, ਤੇ ਸੋਚਾਂ ਮੁੱਕ ਗਈਆਂ ਤੇ ਸੁੰਨ ਮੁੰਨ ਹੋ ਕੇ ਬੈਠ ਗਏ। ਜਦ ਅੰਤਰਜਾਮੀ ਪ੍ਰਭੂ ਨੇ ਦੇਖਿਆ ਸੰਤ ਸੋਚਾਂ ਸੋਚਦੇ ਹੋਏ, ਬਹੁਤ ਵਿਆਕੁਲ ਤੇ ਦੁਖੀ ਹੋ ਰਹੇ ਹਨ, ਤਦ ਨਰਸੀ ਦੀ ਹੁੰਡੀ ਚੁਕਾਉਣ ਲਈ "ਸਾਂਵਲ ਸ਼ਾਹ" ਸੇਠ ਦਾ ਰੂਪ ਬਣ ਕੇ, ਸੰਤਾਂ ਤੋਂ ਥੋੜ੍ਹੀ ਦੂਰ ਸਮੁੰਦ੍ਰ ਦੇ ਕਿਨਾਰੇ ਰੱਥ ਤੇ ਬੈਠ ਕੇ ਪ੍ਰਗਟ ਹੋ ਗਏ।

**ਯਥਾ—** ਬੈਠੇ ਸੋਚ ਵਿਚਾਰ ਮੈ, ਅਬ ਸਭ ਹੋਇ ਉਦਾਸ॥ ਸ਼ਾਹ ਰੂਪ ਧਰਿ ਸਾਂਵਰੋ, ਪ੍ਰਗਟ ਪਧਾਰਿਓ ਪਾਸ॥

ਤੇ ਪ੍ਰਗਟ ਹੋ ਕੇ ਸਹਜੇ-ਸਹਜੇ ਸੰਤਾਂ ਵੱਲ ਨੂੰ ਤੁਰ ਪਏ, ਜਦ ਉਹ ਨੇੜੇ ਆ ਗਏ, ਤਾਂ ਉਨ੍ਹਾਂ ਦੇ, ਇੱਕ ਨੌਕਰ ਨੂੰ ਪੁੱਛਿਆ, ਇਹ ਰੱਥ ਵਾਲਾ ਕੌਣ ਹੈ, ਉਸਨੇ ਕਿਹਾ, ਇਹ ਦੁਆਰਕਾ ਨਗਰੀ ਦੇ ਪ੍ਰਸਿੱਧ 'ਸ਼ਾਵਲ ਸ਼ਾਹ' ਸ਼ਾਹੂਕਾਰ

ਹਨ, ਅਸੀਂ ਇਨਾਂ ਦੇ ਨੌਕਰ ਹਾਂ, ਇਹ ਨਾਮ ਸੁਣ ਕੇ ਸੰਤ ਬੜੇ ਪ੍ਰਸੰਨ ਹੋਏ, ਚੇਹਰੇ ਤੇ ਰੌਣਕ ਆ ਗਈ ਸੋਚਾਂ ਦੂਰ ਹੋ ਗਈਆਂ, ਇੰਨੇ ਚਿਰ ਨੂੰ ਰੱਥ ਵੀ ਨੇੜੇ ਆ ਗਿਆ, ਵਿੱਚੋਂ ਇੱਕ ਸੇਠ ਉਤਰਿਆ, ਜਿਸ ਦੇ ਸਿਰ ਤੇ ਅਟਪਟੀ ਜਹੀ ਪੱਗ, ਤੇ ਤੇੜ ਢਿੱਲੀ ਜਿਹੀ ਧੋਤੀ ਬੰਨੀ ਹੋਈ ਹੈ, ਵੱਡਾ ਸਾਰਾ ਢਿੱਡ ਹੈ, ਤੇ ਲੱਕ ਨਾਲ ਲੰਬਾ ਜਿਹਾ ਦੁਪੱਟਾ ਬੰਨ੍ਹਿਆ ਹੋਇਆ ਹੈ, ਬਗਲ ਵਿੱਚ ਬਹੀ ਹੈ, ਤੇ ਕੰਨ ਤੇ ਕਲਮ ਟੰਗੀ ਹੋਈ ਹੈ, ਰੱਥ ਤੋਂ ਉਤਰ ਕੇ ਮੋਢੇ ਤੋਂ ਰੁਪੱਯਾ ਦੀ ਥੈਲੀ ਭੁੰਜੇ ਸੁੱਟ ਦਿੱਤੀ।

**ਯਥਾ—** ਮਾਥੇ ਪੈ ਲਪੇਟ ਰਾਖੀ, ਅਟਪਟੀ ਪਾਗ ਮੋਟੀ, ਖੁਲਖੁਲ ਜਾਤ ਚੋਟੀ, ਦੀਖਤ ਨਿਆਰੀ ਹੈ॥
ਖਿਸਕਿ ਖਿਸਕਿ ਪਰਿ, ਏੜਨ ਲੌ ਧੋਤੀ ਜਾਤ, ਘਿਸੀ ਅਤਿ ਅੰਗ ਰੱਖੀ, ਔਰ ਘੇਰੇ ਵਾਰੀ ਹੈ॥
ਕਟਿ ਸੋ ਲਪੇਟ ਰਾਖਯੋ, ਲਾਂਬੋ ਸੋ ਦੁਪੱਟੋ ਔਰ, ਪੇਟ ਰਾਖਯੋ ਕਾਢਿ, ਚਾਰ ਅੰਗੁਰ ਅਗਾਰੀ ਹੈ॥
ਕਾਨ ਮੈ ਕਲਮ, ਬਹੀ ਬਗਲ ਦਬਾਏ ਸ਼ਾਹ, ਕਾਂਧੇ ਧਰੀ ਥੈਲੀ ਸੁ, ਧੰਮਸੇ ਆਨ ਡਾਰੀ ਹੈ॥

ਅਤੇ ਥੈਲੀ ਸਿੱਟ ਕੇ ਬੋਲੇ, ਭਾਈ! ਨਰਸੀ ਕੀ ਹੁੰਡੀ ਕਿਸ ਕੇ ਪਾਸ ਹੈ, ਜਿਸ ਕੇ ਪਾਸ ਹੈ, ਓਹੁ ਹੁੰਡੀ ਦੇ ਕੇ ਪੈਸੇ ਗਿਣ ਕੇ ਲੈ ਲਵੇ-ਸੰਤਾਂ ਨੇ ਕਿਹਾ, ਹੇ ਸੇਠ 'ਸਾਂਵਲ ਸ਼ਾਹ' ਜੀ ਅਸੀਂ ਤਾਂ ਆਪ ਜੀ ਨੂੰ ਸਾਰਾ ਦਿਨ, ਢੂੰਡ-ਢੂੰਡ ਕੇ ਥੱਕ ਗਏ ਹਾਂ, ਕਿੱਤੋਂ ਵੀ ਤੁਹਾਡਾ ਪਤਾ ਨਹੀਂ ਲੱਗਾ, ਹੁਣ ਤੁਸੀਂ ਬੜੀ ਕ੍ਰਿਪਾ ਕੀਤੀ ਹੈ, ਜੋ ਤੁਸੀਂ ਆਪ ਹੀ ਆ ਕੇ ਸਾਨੂੰ ਦਰਸ਼ਨ ਦੇ ਦਿੱਤੇ ਹਨ—ਸੇਠ ਜੀ ਨੇ ਕਿਹਾ, ਆਪ ਜੀ ਨੂੰ ਰੁਪਏ ਦੇਣ ਵਿੱਚ ਏਨੀ ਦੇਰ ਲੱਗ ਗਈ ਹੈ, ਇਸ ਲਈ ਮੈਨੂੰ ਬੜੀ ਸ਼ਰਮ ਆ ਰਹੀ ਹੈ, ਦੇਰ ਇਸ ਕਰਕੇ ਲੱਗ ਗਈ ਹੈ, ਕਿ ਮੈਂ ਬਜ਼ਾਰਾਂ ਵਿੱਚ ਨਹੀਂ ਰਹਿੰਦਾ ਅਤੇ ਤੁਸੀਂ ਮੈਨੂੰ, ਬਜ਼ਾਰਾਂ ਵਿੱਚ ਢੂੰਡਦੇ ਰਹੇ, ਮੈਂ ਹਮੇਸ਼ਾ ਇਕਾਂਤ ਵਿੱਚ ਰਹਿੰਦਾ ਹਾਂ, ਇਸ ਗੱਲ ਨੂੰ ਕੋਈ ਪ੍ਰਮੇਸ਼੍ਵਰ ਦਾ ਪਿਆਰਾ ਹੀ ਜਾਣਦਾ ਹੈ—ਸੰਤਾਂ ਨੇ ਕਿਹਾ 'ਸ਼ਾਂਵਲ ਸ਼ਾਹ' ਜੀ ਆਪ ਜੀ ਦੇ ਨਾਮ ਦੀ ਜੋ ਹੁੰਡੀ ਨਰਸੀ ਜੀ ਨੇ ਲਿਖ ਕੇ ਦਿੱਤੀ ਹੈ, ਓਹੁ ਸਾਡੇ ਪਾਸ ਹੈ। ਆਪ ਜੀ ਉਸਨੂੰ ਲੈ ਕੇ ਦੇਖ ਲਵੋ, ਤੇ ਦਾਮ ਸਾਨੂੰ ਦੇ ਦੇਵੋ, ਤਦ ਬੜੇ ਪ੍ਰਸੰਨ ਮੁਖ ਨਾਲ 'ਸਾਂਵਲ ਸ਼ਾਹ' ਜੀ ਨੇ ਕਿਹਾ—ਮੈਂ ਤਾਂ ਬਹੁਤ ਸਮੇਂ ਤੋ ਹੁੰਡੀ ਨੂੰ ਉਡੀਕ ਰਿਹਾ ਸੀ, ਹੁਣ ਕ੍ਰਿਪਾ ਕਰਕੇ ਓਹੁ ਹੁੰਡੀ ਦੇ ਦਿਓ, ਜਦ ਇਸ ਤਰਾਂ ਸੇਠ ਜੀ ਨੇ ਕਿਹਾ, ਤਾਂ ਸੰਤਾਂ ਝੱਟ-ਪੱਟ ਖੀਸੇ ਵਿੱਚੋਂ ਕੱਢ ਕੇ ਸੇਠ ਜੀ ਨੂੰ ਫੜਾ ਦਿੱਤੀ, ਸੇਠ ਜੀ ਨੇ ਹੁੰਡੀ ਨੂੰ ਦੇਖ ਕੇ, ਪਹਿਲੇ ਮੱਥੇ ਨੂੰ ਲਾਈ, ਸਿਰ ਤੇ ਰੱਖੀ, ਫੇਰ ਹੁੰਡੀ ਨੂੰ ਨਮਸ਼ਕਾਰ ਕੀਤੀ, ਤੇ ਫੇਰ ਬਾਰ-ਬਾਰ ਗਲ ਨਾਲ ਲਾਇਆ ਤੇ ਬੜੇ ਪ੍ਰਸੰਨ ਹੋ ਕੇ ਕਿਹਾ, ਹੇ ਸੰਤ ਜੀ ਤੁਸੀਂ ਇਹ ਹੁੰਡੀ ਕੀ ਦਿਖਾਈ ਹੈ ਇਹ ਤਾਂ ਤੁਸੀਂ ਨਰਸੀ ਜੀ ਦਾ ਪ੍ਰਤੱਖ ਦਰਸ਼ਨ ਹੀ ਕਰਾ ਦਿੱਤਾ ਹੈ—ਦੱਸੋ ਮੈਂ ਤੁਹਾਡੀ ਕਿਹੜੀ ਸੇਵਾ ਤੇ ਪੂਜਾ ਕਰਾਂ। ਇਸ ਤਰਾਂ ਕਹਿ ਕੇ ਝੱਟ ਥੈਲੀ ਚੋਂ ਰੁਪਏ ਕੱਢ ਕੇ ਸੂਦ ਸਹਿਤ ਗਿਣ ਕੇ ਸੰਤਾਂ ਦੇ ਹੱਥ ਦੇ ਦਿੱਤੇ, ਇਸ ਤਰਾਂ ਨਰਸੀ ਜੀ ਦੀ ਹੁੰਡੀ ਚੁਕਾ ਕੇ, ਫੇਰ ਸੇਠ ਜੀ ਨੇ ਕਿਹਾ ਹੇ ਸੰਤ ਜੀ ਮੈਂ ਤਾਂ ਨਰਸੀ ਜੀ ਦਾ ਕਰਿੰਦਾ ਹਾਂ, ਨਰਸੀ ਜੀ ਸਾਡੇ ਵੱਡੇ ਸੇਠ ਹਨ ਇਸ ਲਈ ਜਦ ਤੁਸੀਂ ਨਰਸੀ ਪਾਸ ਜਾਵੋਗੇ, ਤਾਂ ਮੇਰੀ ਤਰਫੋਂ ਹਰੇ ਰਾਮ, ਹਰੇ ਰਾਮ ਕਹਿਣਾ, ਅਤੇ ਕਹਿਣਾ-ਹੇ ਨਰਸੀ ਜੀ, ਮੇਰੇ ਪਾਸ ਆਪ ਜੀ ਦੇ ਭੇਜੇ ਹੋਏ ਪੈਸੇ ਬਹੁਤ ਸਾਰੇ ਜਮਾਂ ਹਨ, ਪੈਸਿਆਂ ਦੀ ਕਮੀ ਨਹੀਂ ਹੈ। ਆਪ ਬਾਰ-ਬਾਰ ਹੁੰਡੀਆਂ ਭੇਜਦੇ ਰਿਹਾ ਕਰੋ ਅਤੇ ਮੈਂ ਆਪਣੇ ਵੱਲੋਂ ਇੱਕ ਚਿੱਠੀ ਲਿਖ ਦਿੰਦਾ ਹਾਂ ਉਹ ਜਾਕੇ ਦੇ ਦੇਣੀ।

**ਯਥਾ—** ਸੰਤਨ ਸੌਂ ਅਬ ਸੇਠ ਜੀ ਪੂੱਛਯੋ ਬੋਲ ਪ੍ਰਣਾਮ॥ ਹੁੰਡੀ, ਕੋ ਲਾਇ ਇਹਾ ? ਨਰਸੀ ਕੀ ਮੋ ਨਾਮ॥
ਯਹ ਸੁਨ ਸੰਤਨ ਕੇ ਤੁਰਤ, ਆਏ ਤਨ ਮੇ ਪ੍ਰਾਨ॥ ਬੋਲ ਉਠੇ ਸਭ ਚਟਕ ਸੇ, ਹਮ ਲਾਏ ਸ੍ਰੀ ਮਾਨ॥
ਦੈ ਅਸੀਸ ਹੁੰਡੀ ਦਈ, ਸਾਧੂ ਜਨ ਸਰਸਾਇ॥ ਸ਼ਾਹ ਬਾਚ ਤਿਹ, ਸਾਤ ਸੌ, ਰੁਪੱਯਾ ਦਏ ਗਿਨਾਇ॥
ਥੈਲੀ ਕੋ ਮੁੱਖ ਬਾਂਧ ਕੈ, ਕਰ ਲੇਖੇ ਕੋ ਕਾਮ॥ ਪਤ੍ਰ ਲਿਖਯੋ ਅਬ ਪ੍ਰੇਮ ਸਿਉ, ਨਰਸੀ ਜੀ ਕੇ ਨਾਮ॥

**ਚਿੱਠੀ ਪੱਤ੍ਰ—**ਸ੍ਰੀ ਜੂਨਾ ਗੜ, ਸ਼ਾਹ ਸਿਰਤਾਜ, ਨਰਸੀ ਸੋ "ਜੈ ਜੈ ਨਰਸੀ ਕੀ ਹੈ॥" ਕੁਸਲ ਇਹਾਂ ਪੈ ਸਭ, "ਆਪ ਹੂੰ ਕੁਸਲ, ਹਮ ਸੰਤਨ ਸੋ ਜਾਨੀ" ਸਭ ਬਾਤ ਤਹ ਨੀਕੀ ਹੈ॥ ਹੁੰਡੀ ਕੇ ਰੁਪੱਯਾ ਰੋਕ, ਸਾਤ ਸੌ, ਚੁਕਾਏ ਦੀਨੇ, ਖੋਟੀ

ਨਾਹਿ ਕੀਨੇ, ਨ ਲਗਾਈ ਬਾਤ ਫੀਕੀ ਹੈ॥ ਜਾਨ ਕੈ ਗੁਮਾਸਤਾ, ਜ਼ਰੂਰ ਯਾਦ ਕੀਜਯੋ ਹਮੇ, ਕਾਮ ਕਾਜ ਲਿਖੀਯੋ, ਦੁਕਾਨ ਸਭ ਆਪ ਜੀ ਕੀ ਹੈ॥

ਇਹ ਪੱਤ੍ਰ ਲਿਖ ਕੇ ਸੰਤਾਂ ਨੂੰ ਦੇ ਦਿੱਤਾ, ਤੇ ਕਿਹਾ, ਮੈਂ ਤਾਂ ਨਰਸੀ ਜੀ ਦਾ ਗੁਮਾਸ਼ਤਾ ਹਾਂ, ਦੁਕਾਨ ਤਾਂ ਉਨਾਂ ਦੀ ਹੈ। ਇਹ ਪੱਤ੍ਰ ਉਨਾਂ ਨੂੰ ਦੇ ਦੇਣਾ।

**ਯਥਾ—** ਯੌ ਚਿੱਠੀ ਲਿਖ ਚਾਵ ਸਿਉ, ਸੌਂਪੀ ਸ਼ਾਹ ਸੁਜਾਨ॥ ਮਾਫੀ ਸਭ ਸਿਉ ਮਾਂਗਕੈ, ਦੀਨੀ ਨਰਸੀ ਕੇ ਨਾਮ॥

ਪੱਤ੍ਰ ਦੇ ਕੇ, ਸੇਠ ਜੀ ਨੇ ਕਿਹਾ ਅੱਜ ਦੇ ਭੋਜਨ ਦਾ ਨਿਮੰਤ੍ਰਣ ਮੇਰੇ ਹੈ, ਅਤੇ ਚਲੋ ਭੋਜਨ ਕਰੋ, ਸੰਤ ਉਨਾਂ ਦੇ ਨਾਲ ਤੁਰ ਪਏ, ਤਾਂ ਜਾ ਕੇ ਦੇਖਿਆ, ਬੜਾ ਸੁੰਦ੍ਰ ਮਹੱਲ ਵਰਗਾ ਮਕਾਨ ਹੈ, ਸੈਂਕੜੇ ਮੁਨੀਮ ਲਿਖਾ ਪੜੀ ਕਰ ਰਹੇ ਹਨ, ਮੋਹਰਾਂ ਅਸ਼ਰਫੀਆਂ ਤੇ ਰੁਪੱਯਾ ਦੇ ਢੇਰ ਲੱਗੇ ਹੋਏ ਹਨ, ਅਤੇ ਬੜੇ ਦਿੱਬ ਅਲੌਕਿਕ ਸੁਆਦ ਦੇ ਭੋਜਨ ਖਾਦੇ, ਅਤੇ ਭੋਜਨ ਖਾ ਕੇ ਤੁਰ ਪਏ, ਤੇ ਕੁਝ ਦੂਰ ਜਾ ਕੇ ਪਿੱਛੇ ਨੂੰ ਦੇਖਿਆ ਤਾਂ ਬੜੇ ਹੈਰਾਨ ਹੋਏ, ਜੋ ਹੁਣੇ-ਹੁਣੇ ਦੇਖਿਆ ਸੀ, ਸੋ ਸਭ ਅਲੋਪ ਹੋ ਗਿਆ, ਓਥੇ ਕੁਝ ਵੀ ਨਹੀਂ ਹੈ, ਤਦ ਸੰਤ ਆਪਸ ਵਿੱਚ ਕਹਿਣ ਲੱਗੇ, ਮਕਾਨ ਤੇ 'ਸਾਵਲ ਸ਼ਾਹ' ਜੀ ਕਿੱਥੇ ਚਲੇ ਗਏ, ਇਹ ਤਾਂ ਕੋਈ ਅਲੌਕਿਕ ਸ਼ਾਹੂਕਾਰ[1] ਹੈ, ਜਿਸਦਾ ਕੁਛ ਭੇਤ ਨਹੀਂ ਲੱਗਾ ਅਤੇ ਜਦ ਦੇ ਇਸਦੇ ਦਰਸ਼ਨ ਕੀਤੇ ਹਨ, ਮਨ ਵੀ ਬੜਾ ਸ਼ਾਂਤ ਹੈ, ਉਸ ਤੋਂ ਬਾਅਦ ਦੁਆਰਕਾ ਵਿੱਚ ਜਾ ਕੇ, ਠਾਕੁਰਾਂ ਦੀ ਪੂਜਾ ਅਰਚਨਾ ਕੀਤੀ, ਦਾਨ ਪੁੰਨ ਕੀਤਾ ਤੇ ਕੁਝ ਸਮੇਂ ਬਾਅਦ ਜੂਨਾ ਗੜ੍ਹ ਨੂੰ ਤੁਰ ਪਏ, ਅਤੇ ਰਸਤੇ ਵਿੱਚ ਨਰਸੀ ਜੀ ਦੀ, ਤੇ ਉਸ ਸੇਠ ਦੀ ਬੜੀ ਪ੍ਰਸ਼ੰਸਾ ਕਰਦੇ ਹੋਏ, ਜੂਨਾਗੜ੍ਹ ਪਹੁੰਚ ਗਏ, ਜਦ ਨਰਸੀ ਜੀ ਨੇ ਦੂਰੋਂ ਹੀ ਸੰਤ ਮਹਾਤਮਾ ਨੂੰ ਆਉਂਦਿਆਂ ਦੇਖਿਆ, ਤਦ ਅੱਗੋਂ ਹੀ ਉੱਠ ਕੇ ਸੰਤਾਂ ਦੇ ਚਰਨਾਂ ਤੇ ਨਮਸਕਾਰ ਕੀਤੀ, ਤੇ ਪ੍ਰੇਮ ਨਾਲ ਬਿਠਾਇਆ ਤੇ ਉਨਾਂ ਤੋਂ ਕੁਸ਼ਲ ਖੇਮ ਪੁੱਛੀ—ਹੇ ਸੰਤ ਜਨੋ, ਦੱਸੋ, ਆਪ ਜੀ ਨੇ ਸੁੱਖਪੂਰਵਕ ਯਾਤ੍ਰਾ ਕੀਤੀ, ਠੀਕ ਠਾਕ ਰਹੇ, ਸਾਵਲ ਸ਼ਾਹ ਜੀ ਮਿਲੇ, ਇਸ ਤਰਾਂ ਸੁਣ ਕੇ, ਸੰਤਾਂ ਨੇ ਕਿਹਾ, ਹੇ ਨਰਸੀ ਜੀ, ਅਸੀਂ ਤਾਂ ਅਸਚਰਜ ਕੌਤਕ ਦੇਖਿਆ ਹੈ ਕਿ ਪਹਿਲੇ ਤਾਂ ਅਸੀਂ ਦੁਆਰਕਾ ਵਿੱਚ ਸਾਂਵਲਸ਼ਾਹ ਦੀ ਬੜੀ ਢੂੰਡ ਭਾਲ ਕੀਤੀ ਪਰ ਸਾਨੂੰ ਉਨਾਂ ਦਾ ਕਿਤੋਂ ਵੀ ਪਤਾ ਨ ਲੱਗਾ, ਤਦ ਅਸੀਂ ਬੜੇ ਚਿੰਤਾਤਰ ਹੋ ਕੇ ਸਮੁੰਦ੍ਰ ਦੇ ਕਿਨਾਰੇ ਜਾ ਬੈਠੇ, ਅਤੇ ਸੋਚਾਂ ਸੋਚਣ ਲੱਗ ਪਏ, ਤਦ ਕੁਝ ਸਮੇਂ ਬਾਅਦ ਹੀ, ਅਚਨਚੇਤ, ਰੱਥ ਤੇ ਬੈਠੇ ਹੋਏ, ਨੌਕਰਾਂ ਚਾਕਰਾਂ ਦੇ ਸਹਿਤ ਸਾਂਵਲ ਸ਼ਾਹ ਜੀ ਨੇ ਆ ਦਰਸ਼ਨ ਦਿੱਤੇ, ਤੇ ਆ ਕੇ ਕਿਹਾ, ਨਰਸੀ ਦੀ ਹੁੰਡੀ ਕਿਸ ਦੇ ਪਾਸ ਹੈ, ਓਹੁ ਆ ਕੇ ਹੁੰਡੀ ਦੇ ਕੇ ਪੈਸੇ ਲੈ ਲਵੇ—ਅਸੀਂ ਜਦ ਹੁੰਡੀ ਦਿੱਤੀ, ਤਦ ਹੁੰਡੀ ਦੇਖ ਕੇ ਤੇ ਵਾਚ ਕੇ ਬੜੇ ਪ੍ਰਸੰਨ ਹੋਏ, ਤੇ ਦਾਮ ਸੂਦ ਸਹਿਤ ਗਿਣ ਕੇ ਸਾਡੇ ਅੱਗੇ ਰੱਖ ਦਿੱਤੇ, ਅਤੇ ਸਾਡਾ ਸਤਿਕਾਰ ਤੇ ਸਨਮਾਨ ਬੜਾ ਕੀਤਾ, ਅਤੇ ਤੁਹਾਨੂੰ 'ਸਾਂਵਲਸ਼ਾਹ' ਜੀ ਨੇ ਸੁਨੇਹਾ ਦਿੱਤਾ ਹੈ, ਕਿ ਐਸੀਆਂ ਹੁੰਡੀਆਂ ਹਮੇਸ਼ਾ ਭੇਜਦੇ ਰਿਹਾ ਕਰੋ, ਅਤੇ ਇੱਕ ਚਿੱਠੀ ਪੱਤ੍ਰ ਆਪ ਜੀ ਦੇ ਲਈ ਦਿੱਤਾ ਹੈ, ਇਹ ਲੈ ਲਵੋ—

ਨਰਸੀ ਜੀ ਪੱਤ੍ਰ ਨੂੰ ਦੇਖ ਕੇ, ਪੜ੍ਹ ਕੇ, ਬੜੇ ਪ੍ਰਸੰਨ ਹੋਏ, 'ਤੇ ਪ੍ਰਭੂ ਦੇ ਪ੍ਰੇਮ ਵਿੱਚ ਡੁੱਬ ਗਏ, ਤੇ ਫਿਰ ਸੰਤਾਂ ਨੂੰ ਪੁੱਛਿਆ 'ਸਾਂਵਲ ਸ਼ਾਹ' ਜੀ ਦੇ ਦਰਸ਼ਨ ਕਿਹੋ ਜਿਹੇ ਹੋਏ, ਤਦ ਸੰਤਾਂ ਨੇ, ਹੱਸ-ਹੱਸ ਕੇ ਸ਼ੇਠ ਜੀ ਦੀ ਸ਼ਕਲ ਦੱਸੀ, ਅਟਪਟੀ ਜਹੀ ਪੱਗ, ਢਿੱਲੀ ਜਿਹੀ ਧੋਤੀ ਆਦਿ, ਸਭ ਦੱਸਿਆ ਤੇ ਖ਼ੂਬ ਹੱਸ ਦੇ ਰਹੇ, ਤੇ ਸਭ ਸਮਾਚਾਰ ਦੱਸੇ। ਅਤੇ ਨਰਸੀ ਜੀ, ਸੁਣ ਕੇ ਬੜੇ ਪ੍ਰਸੰਨ ਹੋਏ ਤੇ ਭਗਵਾਨ ਦਾ ਬਹੁਤ-ਬਹੁਤ ਧੰਨਵਾਦ ਕੀਤਾ। ਇਸ ਤਰਾਂ ਪ੍ਰਭੂ ਸ਼ਾਹੂਕਾਰਾਂ ਦਾ ਵੀ, ਵੱਡਾ ਸ਼ਾਹੂਕਾਰ ਹੈ, ਜੋ ਭਗਤਾਂ ਦੀ ਰੱਖਿਆ ਤੇ ਕਾਰਜ ਕਰਨ ਲਈ, ਹਮੇਸ਼ਾ ਤਿਆਰ ਰਹਿੰਦਾ ਹੈ, ਅਤੇ ਜ਼ਰੂਰਤ ਵੇਲੇ, ਸ਼ਾਹੂਕਾਰ ਦਾ ਰੂਪ ਧਾਰ ਕੇ ਭਗਤਾਂ ਦੇ ਕਾਰਜਾਂ ਨੂੰ ਵੀ ਕਰਦਾ ਹੈ, ਜਿਸ ਤਰਾਂ ਨਰਸੀ ਜੀ ਦੀ ਹੁੰਡੀ ਨੂੰ ਸ਼ਾਹੂਕਾਰ ਬਣ ਕੇ ਤਾਰਿਆ ਹੈ—ਇਸ ਕਰਕੇ ਅਸਲੀ ਸ਼ਾਹੂਕਾਰ ਤਾਂ ਪਾਰਬ੍ਰਹਮ ਹੀ ਹੈ, ਹੋਰ ਸਭ ਝੂਠੇ ਸ਼ਾਹੂਕਾਰ ਹਨ।

[ਨਾਭਾ-ਭਗਤ ਮਾਲ-ਟੀਕਾ ਭਾਗ ਦੂਜਾ ਸਫ਼ਾ-੩੭੨]

◆—◆—◆—◆—◆—◆—◆—◆

੧ ਭਗਵਾਨ ਨੇ ਸੰਤਾਂ ਦੇ ਉੱਪਰ ਮਾਇਆ ਪਾ ਛੱਡੀ, ਜਿਸ ਕਰਕੇ ਭਗਵਾਨ ਸਰੂਪ ਦਾ ਪਤਾ ਹੀ ਨ ਲੱਗਾ।

## ਤ੍ਰਿਭਵਣ ਮਹੀਪ ਸੁਰ ਨਰ ਅਸੁਰ, ਨੇਤ ਨੇਤ ਬਨ ਤ੍ਰਿਣ ਕਹਤ॥

ਪਦ ਅਰਥ—ਤ੍ਰਿਭਵਣ. ਸੰ. ਤ੍ਰਿਭੁਵਨ-ਸੰਗਯਾ-ਤਿੰਨ ਲੋਕ-ਸੂਰਗ. ਪ੍ਰਿਥਵੀ ਅਤੇ ਪਾਤਾਲ। ॥ਮਹੀਪ. ਸੰ. ਸੰਗਯਾ-ਰਾਜਾ, ਬਾਦਸ਼ਾਹ, ਅਰਥਾਤ [ਮਹੀ] = ਪ੍ਰਿਥਵੀ ਦੀ [ਪ] = ਪਾਲਨਾ ਕਰਨ ਵਾਲਾ, ਅਥਵਾ ਪ੍ਰਿਥਵੀ ਦਾ ਪਤੀ, ਮਾਲਕ, ਰਾਜਾ।

॥ ਸੁਰ—ਸੰ. ਸੰਗਯਾ-ਦੇਵਤਾ, ਦੇਵਤੇ।

ਅਸੁਰ. ਸੰ. ਸੰਗਯਾ-ਦੈਂਤ।

॥ ਨਰ. ਸੰ. ਸੰਗਯਾ-ਮਨੁੱਖ, ਪੁਰਸ਼, ਮਾਤ ਲੋਕ ਦੇ ਰਹਿਣ ਵਾਲੇ ਮਰਦ॥

॥ ਨੇਤ. ਸੰ. ਨੇਤਿ. [ਨੇਤਿ = ਨ + ਇਤੀ] ਇਤੀ. ਸੰ. ਸੰਗਯਾ-ਸਮਾਪਤੀ. ਅੰਤ-[ਨ] = ਨਹੀਂ ਹੈ ਅੰਤ, ਅਰਥਾਤ ਬੇਅੰਤ (੨) ਸੰ. ਇਤ.-ਸਰਵ-ਨਾਮ-ਇਹੁ, ਏਹ, ਯਹ [[ਨ] = ਨਹੀਂ ਹੈ ਇਹ], ਭਾਵ ਓਹੁ, ਇਸ ਤੋਂ ਵੀ ਪਰੇ ਹੈ॥

॥ ਬਨ. ਸੰ. ਵਨ. ਸੰਗਯਾ-ਵਣ. ਜੰਗਲ (੨) ਉਪਵਨ, ਬਗੀਚਾ (੩) ਭਾਵ-ਅਰਥ, ਅਸਥੂਲ ਵਸਤੂ॥

॥ ਤ੍ਰਿਣ. ਸੰ. ਸੰਗਯਾ-ਘਾਸ. ਕੱਖ (੨) ਭਾਵ ਅਰਥ-ਸੂਖਮ ਵਸਤੂ॥

{ਨੋਟ—ਅਰਥ ਕਰਨ ਵੇਲੇ ਇਸ ਪੰਗਤੀ ਦੇ, ਹਰ ਇੱਕ ਪਦ ਨਾਲ "ਕਹਤ" ਪਦ ਨੂੰ ਜੋੜ ਕੇ, ਅਰਥ ਕਰਨਾ}

### "ਤ੍ਰਿਭਵਣ ਮਹੀਪ" ਕਹਤ॥

ਅਰਥ—ਓਹੁ [ਤ੍ਰਿਭਵਣ] = ਤਿੰਨਾਂ ਲੋਕਾਂ ਦਾ [ਮਹੀਪ] = ਪਾਤਸ਼ਾਹ, ਕਿਹਾ ਜਾਂਦਾ ਹੈ, ਅਥਵਾ ਰਾਜਾ ਕਿਹਾ ਜਾਂਦਾ ਹੈ।

ਯਥਾ—ਮੁਕਤੋ ਰਾਤਉ, ਰੰਗਿ ਰਵਾਂਤਉ॥ ਰਾਜਨ ਰਾਜਿ ਸਦਾ ਬਿਗਸਾਂਤਉ॥ [੩੫੨-ਆਸਾ ਮ: ੧]

ਯਥਾ ਹੋਰ— ਕਰੈ ਅਨੰਦੁ ਅਨੰਦੀ ਮੇਰਾ, ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ॥
ਸਿਰਿ ਸਾਹਾ ਕੈ ਸਚਾ ਸਾਹਿਬੁ, ਅਵਰੁ ਨਾਹੀ ਕੋ ਦੂਜਾ ਹੇ॥ [੧੦੭੩-ਮਾਰੂ ਮ:-੫]

### 'ਸੁਰ ਨਰ ਅਸੁਰ ਨੇਤ ਨੇਤ' ਕਹਤ॥

ਅਰਥ—[ਸੁਰ] = ਦੇਵਤੇ [ਅਸੁਰ] = ਦੈਂਤ, ਅਤੇ [ਨਰ] = ਮਨੁੱਖ, ਇਹ ਸਭ ਉਸ ਨੂੰ [ਨੇਤ ਨੇਤ] = ਬੇਅੰਤ ਹੈ, ਬੇਅੰਤ ਹੈ, ਕਹਿੰਦੇ ਹਨ

ਭਾਵ—ਇਹ ਕਿ ਸੂਰਗ ਵਿੱਚ ਰਹਿਣ ਵਾਲੇ ਦੇਵਤੇ, ਪਤਾਲ ਵਿੱਚ ਰਹਿਣ ਵਾਲੇ ਦੈਂਤ, ਮਾਤਲੋਕ ਵਿੱਚ ਰਹਿਣ ਵਾਲੇ ਮਨੁੱਖ, ਇਹ ਸਭ ਉਸ ਈਸ਼ੂਰ ਦੇ ਤਾਂਈ, ਮਨ, ਬਾਣੀ ਤੇ ਸਰੀਰ ਕਰਕੇ, ਬੇਅੰਤ ਹੈ, ਬੇਅੰਤ ਹੈ, ਇਸ ਤਰਾਂ ਕਹਿ ਕੇ, ਜੱਸ ਕਰ ਰਹੇ ਹਨ, ਕਿਉਂਕਿ ਉਸਦੇ ਨਾਮਾਂ ਦਾ, ਗੁਣਾਂ ਦਾ, ਸਰੂਪ ਦਾ ਅਤੇ ਬਲ ਦਾ, ਕਿਸੀ ਦਾ ਵੀ, ਕੋਈ ਅੰਤ ਨਹੀਂ ਪਾ ਸਕਦਾ, ਓਹੁ ਹਰ ਗੱਲੋਂ ਬੇਅੰਤ ਹੀ, ਬੇਅੰਤ ਹੈ।

ਯਥਾ—ਜੱਛ[੧] ਕਿੱਨਰ ਮੱਛ[੨] ਮਾਨਸ, ਸੁਰਗ ਉਰਗ[੩] ਅਪਾਰ॥ ਨੇਤ-ਨੇਤ ਪੁਕਾਰ ਹੀ, ਸਿਵ ਸ਼ੱਕ੍ਰ[੪] ਔ ਮੁਖਚਾਰ[੫]॥
[ਅਕਾਲ ਉਸਤਤਿ ਛੰਦ ਨੰ: -੧੯੩]

---

੧. ਸੂਰਗ ਦੇ ਜਛ ਕਿੰਨਰ॥ ੨-ਮੱਛ ਮਾਨਸ-[ਮਾੱਛ] = ਮਾਤ ਲੋਕ ਦੇ ਮਨੁੱਖ॥ ੩. ਉਰਗ ਅਪਾਰ- ਬਹੁਤ ਸਾਰੇ, ਪਤਾਲ ਦੇ [ਉਰਗ] = ਸਰਪ॥ ੪-ਸੱਕ੍ਰ = ਇੰਦ੍ਰ॥ ੫-ਬ੍ਰਹਮਾ।

ਯਥਾ ਹੋਰ—ਅਛੈ ਸਰੂਪ ਅਛੂ ਅਛਿੱਤ, ਅਛੈ ਅਛਾਨ ਅੱਛਰ।
ਅਦ੍ਵੈ ਸਰੂਪ ਅਦ੍ਵੈ ਅਮਰ, ਅਭਿ ਬੰਦਨ ਸੁਰ ਨਰ ਅਸੁਰ॥ [ਗਿਆਨ ਪ੍ਰਬੋਧ-ਛੰਦ ਨੰ:-੩੬]

ਯਥਾ ਹੋਰ—ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥
ਪਾਯਉ ਨਹੀ ਅੰਤੁ, ਸੁਰੇ ਅਸੁਰਹ ਨਰ, ਗਣ ਗੰਧਰਬ ਖੋਜੰਤ ਫਿਰੇ॥
ਅਬਿਨਾਸੀ ਅਚਲੁ ਅਜੋਨੀ ਸੰਭਉ, ਪੁਰਖੋਤਮੁ ਅਪਾਰ ਪਰੇ॥ [੧੪੦੫- ਸਵਈਏ ਮ: ੪ ਕੇ]

## 'ਬਨ ਤ੍ਰਿਣ' ਕਹਤ॥

**ਅਰਥ**—[ਬਨ] - ਬਣਾਂ ਜੰਗਲਾਂ ਵਿੱਚ, ਅਤੇ [ਤ੍ਰਿਣ] = ਘਾਸ ਆਦਿਕਾਂ ਵਿੱਚ, ਜੋ ਵੀ ਜੀਵ ਹਨ, ਓਹੁ ਸਾਰੇ ਹੀ ਉਸ ਦੇ ਜੱਸ ਨੂੰ, ਆਪਣੀ ਬੋਲੀ ਵਿੱਚ ਕਹਿ ਰਹੇ ਹਨ।

[ ਭਾਵ—ਇਹ, ਕਿ ਜੋ ਵੀ, ਸੂਖਮ ਅਸਥੂਲ ਜੀਵ ਹਨ, ਓਹੁ ਸਾਰੇ ਹੀ, ਪ੍ਰਮੇਸ਼ੁਰ ਦੇ ਜੱਸ ਨੂੰ, ਕਹਿ ਰਹੇ ਹਨ, ਅਤੇ ਆਪੋ ਆਪਣੀ ਭਾਸ਼ਾ ਵਿੱਚ, ਉਸੀ ਦੇ ਨਾਮ ਨੂੰ ਜਪ ਰਹੇ ਹਨ॥ ]

ਯਥਾ— ਤੂ ਥਾਨ ਥਨੰਤਰਿ ਹਰਿ ਏਕੁ, ਹਰਿ ਏਕੋ ਏਕੁ ਰਵਿਆ॥
ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ, ਮੁਖਿ ਹਰਿ ਹਰਿ ਨਾਮੁ ਚਵਿਆ॥[੧੧੧੫-ਤੁਖਾਰੀ ਮ: ੫]

ਯਥਾ ਹੋਰ—ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ, ਸੁਨਿ ਘਨਿਹਰ ਕੀ ਘੋਰ॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥[੧੨੬੫-ਮਲਾਰ ਮ: ੪]

[ *ਨੋਟ—ਹੁਣ ਅਰਥ ਦੇ ਦੂਸਰੇ ਪ੍ਰਕਾਰ ਵਿੱਚ, ਹਰ ਇੱਕ ਪਦ ਨਾਲ ,"ਨੇਤ ਨੇਤ ਕਹਤ" ਪਦ ਨੂੰ, ਜੋੜ ਕੇ ਅਰਥ ਕਰਨਾ।* ]

## "ਤ੍ਰਿਭਵਣ ਮਹੀਪ" ਨੇਤ ਨੇਤ ਕਹਤ॥

**ਅਰਥ**—ਤਿੰਨਾਂ ਲੋਕਾਂ ਦੇ [ਮਹੀਪ] = ਰਾਜੇ, ਉਸਨੂੰ [ਨੇਤ ਨੇਤ] = ਬੇਅੰਤ ਹੈ, ਬੇਅੰਤ ਹੈ [ਕਹਤ] = ਕਹਿ ਰਹੇ ਹਨ, ਅਰਥਾਤ-ਸੁਰਗ ਦਾ ਰਾਜਾ ਇੰਦ੍ਰ, ਤੇ ਪਤਾਲ ਦੇ ਦੈਂਤ, ਤੇ ਸਰਪ, ਅਤੇ ਮਾਤ ਲੋਕ ਦੇ ਰਾਜੇ, ਸਭ ਉਸ ਨੂੰ ਬੇਅੰਤ ਹੈ, ਬੇਅੰਤ ਹੈ, ਬੇਅੰਤ ਹੈ, ਕਹਿ ਕੇ ਜੱਸ ਕਰ ਰਹੇ ਹਨ।

ਯਥਾ—ਜਲ ਥਲ ਮਹੀਪ, ਬਨ ਤਨ[੧] ਦੁਰੰਤ[੨]॥ ਜਿਹ ਨੇਤਿ ਨੇਤਿ ਨਿਸਦਿਨ ਉਚਰੰਤ॥
[ਅਕਾਲ ਉਸਤਤਿ ਛੰਦ ਨੰ:-੨੪੧]

## "ਸੁਰ" ਨੇਤ ਨੇਤ ਕਹਤ॥

**ਅਰਥ**—ਸਾਰੇ ਹੀ ਦੇਵਤੇ, ਉਸਨੂੰ ਬੇਅੰਤ ਹੈ, ਬੇਅੰਤ ਹੈ, ਕਹਿ ਕੇ ਜੱਸ ਨੂੰ ਕਰ ਰਹੇ ਹਨ॥

ਯਥਾ— ਬ੍ਰਹਮਾ ਬਿਸ਼ਨ ਅੰਤ ਨਹੀ ਪਾਇਓ॥ ਨੇਤ ਨੇਤ ਮੁਖਚਾਰ ਬਤਾਓ॥ [ਅਕਾਲ ਉਸਤਤਿ ਛੰਦ ਨੰ:-੫]

## "ਨਰ" ਨੇਤ ਨੇਤ ਕਹਤ॥

**ਅਰਥ**—ਸਾਰੇ ਹੀ ਮਨੁੱਖ, ਉਸਨੂੰ ਬੇਅੰਤ ਹੈ, ਬੇਅੰਤ ਹੈ, ਕਹਿ ਕੇ ਜੱਸ ਨੂੰ ਕਰ ਰਹੇ ਹਨ॥

ਯਥਾ— ਜੱਛ ਕਿੰਨਰ ਮੱਛ ਮਾਨਸ, ਸੁਰਗ ਉਰਗ[੩] ਅਪਾਰ॥
ਨੇਤਿ ਨੇਤਿ ਪੁਕਾਰ ਹੀ, ਸਿਵ ਸ਼ੱਕ੍ਰ[੪] ਔ ਮੁਖਚਾਰ॥ [ਅਕਾਲ ਉਸਤਤਿ ਛੰਦ ਨੰ:-੧੯੩]

---

੧-[ਤਨ] = ਤ੍ਰਿਣ, ਘਾਸ ਆਦਿ॥ ੨. [ਦੁਰੰਤ] = ਬੇਅੰਤ॥ ੩. [ਉਰਗ] = ਸਰਪ ਪਤਾਲ ਵਿੱਚ ਰਹਿਣ ਵਾਲੇ ਅਤੇ ਸੁਰਗ ਵਿੱਚ ਰਹਿਣ ਵਾਲੇ ਜੱਛ ਤੇ ਕਿੰਨਰ, ਤੇ [ਮੱਛ] = ਮਾਤਲੋਕ ਦੇ ਮਨੁੱਖ॥ ੪. [ਸੱਕ੍ਰ] = ਇੰਦ੍ਰ॥

## "ਅਸੁਰ" ਨੇਤ ਨੇਤ ਕਹਤ॥

**ਅਰਥ**—ਸਾਰੇ ਹੀ ਦੈਂਤ, ਉਸਨੂੰ [ਨੇਤ] ਬੇਅੰਤ ਹੈ, ਬੇਅੰਤ ਹੈ, ਕਹਿ ਕੇ, ਜੱਸ ਨੂੰ ਕਰ ਰਹੇ ਹਨ॥

**ਯਥਾ**— ਸੋਧ ਸੋਧ ਹਟੇ ਸਭੈ ਸੁਰ, ਬਿਰੋਧ ਦਾਨਵ ਸਰਬ॥ ਗਾਇ ਗਾਇ ਹਟੇ ਗੰਧਰਬ, ਗਵਾਇ ਕਿੰਨਰ ਸਰਬ॥
ਪੜਤ ਪੜਤ ਥਕੇ ਮਹਾ ਕਬਿ, ਗੜ੍ਹਤ ਗਾੜ੍ਹ ਅਨੰਤ॥
ਹਾਰ ਹਾਰ ਕਹਿਓ ਸਭੂ ਮਿਲ, ਨਾਮ ਨਾਮ-ਦੁਰੰਤ॥ [ਅਕਾਲ ਉਸਤਤਿ ਛੰਦ ਨੰ:-੧੮੭]

## "ਬਨ ਤ੍ਰਿਣ" ਨੇਤ ਨੇਤ ਕਹਤ॥

**ਅਰਥ**—ਬਣਾਂ ਦੇ ਬ੍ਰਿੱਛ ਅਤੇ [ਤ੍ਰਿਣ] = ਘਾਸ ਆਦਿਕ ਵੀ ਉਸਦੇ ਜਸ ਨੂੰ, ਬੇਅੰਤ ਹੈ ਬੇਅਤ ਹੈ, ਕਹਿ ਕੇ ਕਰ ਰਹੇ ਹਨ।

**ਯਥਾ**—ਜਲ ਥਲ ਮਹੀਪ, ਬਨ ਤਨ ਦੁਰੰਤ॥ ਜਿਹ ਨੇਤਿ ਨੇਤਿ ਨਿਸਦਿਨ ਉਚਰੰਤ॥
[ਅਕਾਲ ਉਸਤਤਿ ਛੰਦ ਨੰ:-੨੪੧]

**ਅਰਥ**—ਜਲਾਂ ਥਲਾਂ ਦੇ ਰਾਜੇ, 'ਤੇ ਬਣਾਂ ਦੇ ਬ੍ਰਿੱਛ, ਅਤੇ [ਤਨ] = ਤ੍ਰਿਣ ਘਾਸ ਆਦਿਕ ਜੋ ਹਨ, ਇਹ ਸਭ ਰਾਤ ਦਿਨ, ਉਸਨੂੰ ਬੇਅੰਤ ਹੈ, ਬੇਅੰਤ ਹੈ ਕਹਿ ਕੇ ਉਚਾਰਨ ਕਰ ਰਹੇ ਹਨ।

{ ਭਾਵ—ਇਹ, ਕਿ ਜੰਗਲਾਂ, ਤੇ ਬਾਗਾਂ ਦੇ ਬ੍ਰਿਛਾਂ ਤੋਂ ਲੈ ਕੇ, ਘਾਸ ਆਦਿਕ, ਸਾਰੀ ਬਨਸਪਤੀ, ਉਸਦੇ ਜੱਸ ਨੂੰ ਬੇਅੰਤ ਹੈ, ਬੇਅੰਤ ਹੈ, ਕਹਿ ਕੇ ਉਚਾਰਨ ਕਰ ਰਹੀ ਹੈ। }

**ਯਥਾ**— ਮਾਨੁਖ ਬਨੁ ਤਿਨੁ ਪਸੂ ਪੰਖੀ, ਸਗਲ ਤੁਝਹਿ ਅਰਾਧਤੇ॥
ਦਇਆਲ ਲਾਲ ਗੋਬਿੰਦ ਨਾਨਕ, ਮਿਲੁ ਸਾਧਸੰਗਤਿ ਹੋਇ ਗਤੇ॥ [੪੫੫-ਆਸਾ ਛੰਦ ਮ: ੧]

**ਦੂਜਾ ਅਰਥ**—ਬਣਾਂ ਵਿੱਚ [ਤ੍ਰਿਣ] = ਘਾਸ ਆਦਿਕ ਖਾ ਕੇ, ਗੁਜਰਨ ਕਰਨ ਵਾਲੇ ਤਪਸਵੀ ਵੀ, ਉਸਨੂੰ ਬੇਅੰਤ ਹੈ, ਬੈਅੰਤ ਹੈ, ਕਹਿ ਕੇ ਜੱਸ ਨੂੰ ਕਰ ਰਹੇ ਹਨ।

{ ਭਾਵ—ਇਹ ਹੈ, ਕਿ ਕੰਦ ਮੂਲ, ਖਾ ਕੇ, ਤਪਸਿਆ ਕਰਨ ਵਾਲੇ ਲੋਕ ਵੀ, ਬੇਅੰਤ ਹੈ, ਬੇਅੰਤ ਹੈ, ਕਹਿ ਕੇ, ਉਸਦੇ ਜੱਸਨੂੰ ਕਰ ਰਹੇ ਹਨ। }

**ਯਥਾ**— ਅਗਸਤ ਆਦਿ ਜੇ ਬਡੇ, ਤੱਪਾ-ਤਪੀ ਬਿਸੇਖੀਐ॥
ਬਿਅੰਤ ਬਿਅੰਤ ਬਿਅੰਤ ਕੋ, ਕਰੰਤ ਪਾਠ ਪੇਖੀਐ॥ [ਅਕਾਲ ਉਸਤਤਿ ਛੰਦ ਨੰ: - ੧੭੯]

**ਯਥਾ ਹੋਰ**—ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ, ਅੰਤੁ ਨ ਕੋਈ ਪਾਇਦਾ॥ [੧੦੩੪- ਮਾਰੂ ਮ: ੧]

**ਤੀਜਾ ਅਰਥ**—ਨਾਮ ਜਪ ਕੇ ਜਿਨਾਂ ਦੀ ਬ੍ਰਿਤੀ [ਬਨ] = ਅਸਥੂਲ ਤੋਂ [ਤ੍ਰਿਣ] = ਸੂਖਮ ਹੋ ਗਈ ਹੈ, ਭਾਵ ਟਿਕਾਅ ਵਾਲੀ ਹੋ ਗਈ ਹੈ, ਓਹੁ ਇਸ ਤਰਾਂ ਕਹਿ ਰਹੇ ਹਨ, ਕਿ [ਨੇਤ = ਨ + ਇਤੀ] [ਇਤੀ] = ਇਹ ਸਰੀਰ, ਤੇ ਇੰਦਰੀਆਂ, ਆਤਮਾ [ਨ] = ਨਹੀਂ ਹੈ, ਅਤੇ [ਨੇਤ = ਨ + ਇਤੀ] = ਇਹ ਮਨ ਬੁੱਧੀ ਵੀ, ਆਤਮਾ ਨਹੀਂ ਹੈ, ਓਹੁ ਇਸ ਤੋਂ ਵੀ ਪਰੇ ਹੈ, ਓਹੁ ਇਨ੍ਹਾਂ ਦਾ ਵੀ, ਮੂਲ ਸਰੂਪ ਹੈ, ਅਰਥਾਤ ਆਤਮਾ ਅੰਤਰ ਤੋਂ ਵੀ ਅੰਤਰ ਹੈ, ਓਹੁ ਇਸ ਤਰਾਂ, ਆਪਣੇ ਆਤਮ ਧਿਆਨ ਵਿੱਚ, ਆਪਣੇ ਮੂਲ ਸਰੂਪ ਆਤਮਾ ਨੂੰ, ਪਛਾਣ ਕੇ, ਉਸ ਆਤਮ-ਰਸ (ਆਨੰਦ) ਨੂੰ ਮਾਣ ਰਹੇ ਹਨ।

**ਯਥਾ**—ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣ॥
[੪੪੧-ਆਸਾ ਮ: ੩ ਛੰਤ]

## ਤਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਣਤ ਸੁਮਤ॥

**ਪਦਅਰਥ**—ਤਵ. ਸੰ. ਤੇਰਾ. ਤੇਰੇ॥

**ਕਵਨ**. ਸਰਵ ਨਾਮ-ਕੋ ਜਨ, ਕੌਣ (੨) ਸੰ. ਕਵਿਨ-ਕਵੀਆਂ ਦਾ ਬਹੁ ਵਚਨ, ਕਵੀਆਂ ਨੇ॥

**ਕਰਮ-ਨਾਮ**—ਕਿਸੀ [ਕਰਮ] = ਕ੍ਰਿਆ ਦੇ ਅਨੁਸਾਰ, ਨਾਮ ਦੀ ਕਲਪਨਾ-ਕ੍ਰਿਆ ਅਨੁਸਾਰ, ਪਈ ਹੋਈ ਅੱਲ, ਅਰਥਾਤ-ਕਿਸੀ ਕਰਮ ਦੇ ਕਰਨੇ ਕਰਕੇ, ਬਣਿਆ ਹੋਇਆ ਨਾਮ-ਜਿਸ ਤਰਾਂ ਮੁਰ ਦੈਂਤ ਦੇ ਮਾਰਨੇ ਕਰਕੇ, ਸ੍ਰੀ ਕ੍ਰਿਸ਼ਨ ਜੀ ਦਾ ਨਾਮ-ਮੁਰਾਰੀ ਪੈ ਗਿਆ ਹੈ, ਇਸੀ ਨੂੰ ਕ੍ਰਿਤਮ ਨਾਮ ਕਹਿੰਦੇ ਹਨ, ਅਤੇ 'ਭਗਤ-ਵਛਲ' ਅਤੇ 'ਪਤਿਤ-ਪਾਵਨ' ਆਦਿ ਨਾਮ ਵੀ, ਕ੍ਰਿਤਮ ਨਾਮ ਹੀ ਹਨ॥

**ਬਰਣਤ**. ਸੰ. ਵਰਨਨ. ਸੰਗਯਾ-ਕਥਨ (੨) ਕ੍ਰਿਆ ਵਿਸ਼ੇਸ਼ਣ-ਕਥਨ ਕਰਦੇ॥

**ਸੁਮਤ**. ਸੰ. ਸੁਮਤਿ. ਉਤਮ ਬੁੱਧੀ, (੨) ਸੰ. ਸ੍ਵੈਮਤਿ-ਕ੍ਰਿਆ ਵਿਸ਼ੇਸ਼ਣ-[ਸ੍ਵੈ] = ਅਪਣੀ [ਮਤਿ] = ਬੁੱਧੀ ਨਾਲ (੩) [ਸੁਮਤ = ਸੁ + ਮਤ] ਸੁ. ਸੰ. ਸ੍ਵੈ. ਸੰਗਯਾ-ਆਪਣੀ (੪)=ਸੁ. ਸੰ. ਉਪਸਰਗ-ਸ੍ਰੇਸ਼ਟ, ਉੱਤਮ॥

## ਤਵ ਸਰਬ ਨਾਮ ਕਥੈ ਕਵਨ॥

**ਅਰਥ**—ਹੇ ਅਕਾਲ ਪੁਰਖ! [ਤਵ] = ਤੇਰੇ [ਸਰਬ] = ਸੰਪੂਰਨ ਨਾਮਾਂ ਨੂੰ [ਕਵਨ] = ਕੌਣ (ਕੋਈ) ਹੈ ? ਜੋ [ਕਥੈ] = ਕਥਨ ਕਰ ਸਕੇ, ਭਾਵ ਕੋਈ ਨਹੀਂ, ਕਰ ਸਕਦਾ=ਅਥਵਾ ਤੇਰੇ ਸਮੁੱਚੇ ਨਾਮਾਂ ਨੂੰ ਕੌਣ ਕਥਨ ਕਰ ਸਕਦਾ ਹੈ? ਭਾਵ ਕੋਈ ਨਹੀਂ ਕਰ ਸਕਦਾ, ਕਿਉਂਕਿ ਉਸਦੇ ਨਾਮ, ਅਨਗਿਣਤ ਹਨ, ਸੰਪੂਰਨ ਨਾਮਾਂ ਦੇ ਕਥਨ ਕਰਨ ਦੀ, ਕਿਸੇ ਵਿੱਚ ਵੀ, ਸਾਮਰਥ ਨਹੀਂ ਹੈ, ਅਤੇ ਨ ਉਸਦੇ ਸੰਪੂਰਨ ਜੱਸ ਨੂੰ ਹੀ ਕੋਈ, ਕਥਨ ਕਰ ਸਕਦਾ ਹੈ।

**ਯਥਾ**—ਕਈ ਕੋਟਿ ਨਵਤਨ ਨਾਮੁ ਧਿਆਵਹਿ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ॥

[੨੭੫-ਗਉੜੀ ਸੁਖਮਨੀ ਮ: ੫]

**ਯਥਾ ਹੋਰ**- ਏਕ ਜੀਹ ਗੁਣ ਕਵਨ ਬਖਾਨੈ॥ ਸਹਸ ਫਨੀ ਸੇਖ ਅੰਤੁ ਨ ਜਾਨੈ॥

ਨਵਤਨ ਨਾਮ ਜਪੈ ਦਿਨੁ ਰਾਤੀ, ਇਕੁ ਗੁਣੁ ਨਾਹੀ, ਪ੍ਰਭ ਕਹਿ ਸੰਗਾ॥ [੧੦੮੩-ਮਾਰੂ ਮ:-੫]

**ਯਥਾ ਹੋਰ**- ਹਰਿ ਕੀ ਉਪਮਾ ਅਨਿਕ ਅਨਿਕ ਅਨਿਕ, ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ,

ਤਵ ਗੁਨ ਸੁਆਮੀ, ਗਨਿਨ ਨ ਜਾਤਿ॥ ਤੂ ਹਰਿ ਬੇਅੰਤੁ, ਤੂ ਹਰਿ ਬੇਅੰਤੁ, ਤੂ ਹਰਿ ਸੁਆਮੀ

ਤੂ ਆਪੇ ਹੀ ਜਾਨਹਿ, ਆਪਨੀ ਭਾਂਤਿ॥ [੧੨੦੦ -ਸਾਰੰਗ ਮ: ੪]

## ਕਰਮ ਨਾਮ ਬਰਣਤ ਸੁਮਤ॥੧॥

**ਅਰਥ**—ਪ੍ਰੰਤੂ ਜੇੜੇ [ਕਿਰਤਮ-ਨਾਮ] = ਕਰਮ ਕਰਨੇ ਤੋਂ, ਤੇਰੇ ਕ੍ਰਿਤਮ ਨਾਮ ਬਣੇ ਹੋਏ ਹਨ, ਹੁਣ ਮੈਂ ਉਨਾਂ ਨੂੰ ਹੀ [ਸੁ] = ਸ੍ਰੇਸ਼ਟ [ਮਤ] = ਬੁੱਧੀ ਦੁਆਰਾ [ਬਰਣਤ] = ਵਰਨਨ (ਕਥਨ) ਕਰਦਾ ਹਾਂ-ਅਥਵਾ-[ਮਤ] = ਬੁੱਧੀ ਦੀ [ਸੁ] = ਸ੍ਰੇਸ਼ਟਤਾ, ਦੇ ਲਈ, ਤੇਰੇ ਕ੍ਰਿਤਮ ਨਾਮਾਂ ਦਾ ਕਥਨ ਕਰਦਾ ਹਾਂ।

**ਦੂਜਾ ਅਰਥ**—ਹੇ ਅਕਾਲ ਪੁਰਖ! ਜਿਸ ਤਰਾਂ ਬਾਲਮੀਕ, ਬਿਆਸ ਅਤੇ ਨਾਰਦ ਆਦਿਕ, [ਸਰਬ] = ਸਾਰੇ ਸ੍ਰੇਸ਼ਟ ਧਾਰਮਿਕ [ਕਵਨ] = ਕਵੀਆਂ ਨੇ, ਤੇਰੇ ਕੁਛਕ ਨਾਮਾਂ ਨੂੰ, ਕਥਨ ਕੀਤਾ ਹੈ, ਮੈਂ ਵੀ ਉਸੀ ਤਰਾਂ [ਸੁ] = ਸ੍ਵੈ (ਆਪਣੀ) [ਮਤ] = ਬੁੱਧੀ ਅਨੁਸਾਰ, ਤੇਰੇ [ਕਰਮ-ਨਾਮ] = ਕਿਰਤਮ ਨਾਮਾਂ ਦਾ ਹੀ [ਬਰਣਤ] = ਕਥਨ ਕਰਦਾ ਹਾਂ।

[ ਭਾਵ—ਇਹ ਹੈ, ਕਿ ਸਤਿਗੁਰੂ ਜੀ, ਕਥਨ ਕਰਦੇ ਹਨ, ਕਿ ਭਾਵੇਂ ਪ੍ਰਭੂ ਦੇ ਸੰਪੂਰਨ ਨਾਮਾਂ, 'ਤੇ ਉਸਦੇ ਸੰਪੂਰਨ ਜੱਸ ਨੂੰ ਕੋਈ ਵੀ ਕਥਨ ਨਹੀਂ ਕਰ ਸਕਦਾ, ਯਥਾ-ਅਨਿਕ ਸ਼ੇਖ ਨਵਤਨ ਨਾਮ ਲੇਹਿ॥ ਪਾਰਬ੍ਰਹਮ ਕਾ ਅੰਤ ਨ ਤੇਹਿ॥ [੧੨੩੬-ਸਾਰੰਗ ਮ:-੫] ਯਥਾ ਹੋਰ-ਕਵਨੁ ਜੋਗੁ ਕਉਨ ਗ੍ਯਿਾਨ ਧ੍ਯਿਾਨ, ਕਵਨ ਬਿਧਿ ਉਸਤਤਿ ਕਰੀਐ॥ ਸਿਧ ਸਾਧਿਕ ਤੇਤੀਸ ਕੋਰਿ, ਤਿਰੁ ਕੀਮ ਨ ਪਰੀਐ॥ ਬ੍ਰਹਮਾਦਿਕ ਸਨਕਾਦਿ, ਸੇਖ ਗੁਣ ਅੰਤੁ ਨ ਪਾਏ॥ ਅਗਹੁ ਗਹਿਓ ਨਹੀਂ ਜਾਏ, ਪੂਰਿ ਸ੍ਰਬ ਰਹਿਓ ਸਮਾਏ॥ [੧੩੯੬-ਸਵਯੇ ਸ੍ਰੀ ਮੁਖ ਬਾਕ ਮ:-੫] ਪਰ ਫੇਰ ਵੀ, ਜਿਸ ਤਰਾਂ ਬਾਲਮੀਕ, ਬਿਆਸ ਤੇ ਨਾਰਦ ਆਦਿਕ ਨੇ, ਪੂਰਬ ਸਮੇਂ ਦੇ ਸ੍ਰੇਸ਼ਟ ਬੁੱਧੀਮਾਨ, ਭਗਤ ਕਵੀਆਂ ਨੇ, 'ਵਿਸ਼ਨੂੰ ਸਹੰਸਰ ਨਾਮ' ਅਤੇ ਹੋਰ 'ਸਤੋਤ੍ਰ' ਆਦਿ ਦੀ ਰਚਨਾਂ ਕਰਕੇ, ਪ੍ਰਭੂ ਦੇ ਜੱਸ ਨੂੰ ਉਚਾਰਣ ਕੀਤਾ ਹੈ, ਸੋ ਮੈਂ ਵੀ, ਉਸੀ ਤਰਾਂ ਆਪਣੀ ਬੁੱਧੀ ਅਨੁਸਾਰ, ਪ੍ਰਭੂ ਦੇ ਕੁਛਕ ਕ੍ਰਿਤਮ ਨਾਮਾਂ ਦਾ, ਇਸ ਜਾਪੁ ਬਾਣੀ ਵਿੱਚ ਉਚਾਰਨ ਕਰਕੇ, ਪ੍ਰਭੂ ਦੇ ਕੁਛਕ ਜੱਸ ਦਾ, ਕਥਨ ਕਰਦਾ ਹਾਂ-ਅਕਾਸ਼ ਵਿੱਚ, ਪੰਛੀ ਦੀ ਉਡਾਰੀ ਵਾਂਗੂੰ॥ ਯਥਾ-ਜਿਹਵਾ ਏਕ ਕਵਨ ਗੁਨ ਕਹੀਐ॥ ਬੇ ਸੁਮਾਰ ਬੇਅੰਤ ਸੁਆਮੀ, ਤੇਰੋ ਅੰਤੁ ਨ ਕਿਨਹੀ ਲਹੀਐ॥ [੬੭੪-ਧਨਾਸਰੀ ਮ:-੫] ਯਥਾ ਹੋਰ-ਤੁਮਰੀ ਪ੍ਰਭਾ ਤੁਮੇ ਬਨਿਆਈ॥ ਅਉਰਨ ਤੇ, ਨਹੀਂ ਜਾਤ ਬਤਾਈ॥ ਤੁਮਰੀ ਕ੍ਰਿਆ ਤੁਮਹੀ ਪ੍ਰਭ ਜਾਨੋ॥ ਉਚ[1]ਨੀਚ ਕਸ ਸਕਤ ਬਖਾਨੋ॥ [ਬਚਿਤ੍ਰ ਨਾਟਕ ਧਿਆਇ ਦੂਜਾ ਛੰਦ ਨੰ-੫] ਯਥਾ ਹੋਰ-ਕਹਾ ਲਗੈ ਕਬਿ ਕਥੈ ਬਿਚਾਰਾ॥ ਰਸਨਾ ਏਕ ਨ ਪਾਯਤ ਪਾਰਾ॥ ਜਿਹਬਾ ਕੋਟਿ ਕੋਟਿ ਕੋਊ ਧਰੈ॥ ਗੁਣ ਸਮੁੰਦ੍ਰ, ਤਵੈ ਪਾਰ ਨ ਪਰੈ॥ [ਦਸਮ ਗ੍ਰੰਥ-ਦਸ ਅਵਤਾਰ ਛੰਦ ਨੰ:-੨੮] ]

◆—◆—◆—◆—◆—◆—◆—◆

### (ਛਪੈ ਛੰਦ ਦਾ ਸਰਲ ਅਰਥ)

[ *ਨੋਟ—ਇਸ ਛਪੈ ਛੰਦ ਦਾ, ਅਕਾਲ ਪੁਰਖ ਦੇ, ਸਨਮੁੱਖ ਅਰਥ ਕਰਨਾ-ਅਤੇ "ਨਹਿਨ" ਨੂੰ 'ਨ' ਅਤੇ "ਨਹੀ" ਅਰਥ ਵਿੱਚ, ਪ੍ਰਯੋਗ ਕਰਕੇ, ਸਾਰਿਆਂ ਪਦਾਂ ਵਿੱਚ, ਨਿਸ਼ੇਧ ਬੋਧਕ ਅਰਥ ਕਰਨਾ, ਕਿਉਂਕਿ ਇਸਦਾ ਸਾਰਿਆਂ ਪਦਾਂ ਨਾਲ ਸੰਬੰਧ ਹੈ।* ]

### ਚੱਕ੍ਰ ਚਿਹਨ ਅਰੁ ਬਰਨ ਜਾਤਿ, ਅਰੁ ਪਾਤਿ ਨਹਿਨ ਜਿਹ॥

**ਅਰਥ**—ਹੇ ਅਕਾਲ ਪੁਰਖੁ! ਤੂੰ, ਇੱਕ ਐਸੇ ਸਰੂਪ ਵਾਲਾ ਹੈਂ, ਕਿ [ਜਿਹ] = ਜਿਸਦੇ ਹੱਥ ਵਿੱਚ ਨ ਕੋਈ ਚੱਕ੍ਰ ਆਦਿਕ ਹੈ, ਨ ਕੋਈ ਉਸਦਾ ਚਿੰਨ੍ਹ ਹੈ, ਨ ਕੋਈ ਉਸਦਾ ਵਰਣ ਆਸ਼੍ਰਮ ਹੈ, ਅਤੇ ਨ ਕੋਈ ਉਸਦੀ ਜਾਤੀ ਹੈ, ਤੇ ਨ ਕੋਈ ਉਸਦੀ ਵਿਸ਼ੇਸ਼ [ਪਾਤਿ] = ਬਿਰਾਦਰੀ ਹੈ-ਭਾਵ ਇਹ ਹੈ, ਕਿ ਓਹੁ ਇਨਾਂ ਸਾਰੀਆਂ ਨਿਸ਼ਾਨੀਆਂ ਦੀ, ਕਲਪਨਾ ਤੋਂ ਰਹਿਤ ਹੈ।

**ਯਥਾ**—ਦੀਨ ਬੰਧ ਪ੍ਰਬੀਨ ਸ੍ਰੀਪਤ ਸਰਬ ਕੋ ਕਰਤਾਰ॥ ਬਰਨ ਚਿਹਨ ਨ ਚੱਕ੍ਰ ਜਾ ਕੋ, ਚੱਕ੍ਰ ਬਿਹੀਨ ਆਕਾਰ।
ਜਾਤ ਪਾਤ ਨ ਗੋਤ੍ਰ ਗਾਥਾ, ਰੂਪ ਰੇਖ ਨ ਬਰਨ॥ ਸਰਬ ਦਾਤਾ, ਸਰਬ ਗਿਆਤਾ, ਸਰਬ ਭੂ ਕੋ ਭਰਨ॥
[ਅਕਾਲ ਉਸਤਿਤ ਛੰਦ ਨੰ:-੧੬੧]

### ਰੂਪ ਰੰਗ ਅਰ ਰੇਖ ਭੇਖ, ਕੋਊ ਕਹਿ ਨ ਸਕਤ ਕਿਹ॥

**ਅਰਥ**—ਹੇ ਅਕਾਲ ਪੁਰਖੁ! ਤੂੰ [ਕਿਹ] = ਕਿਸ ਪ੍ਰਕਾਰ ਦੇ, ਰੰਗ ਰੂਪ ਅਤੇ ਰੇਖ ਭੇਖ ਵਾਲਾ ਹੈਂ, ਇਸ ਗੱਲ ਨੂੰ, ਕੋਈ ਵੀ ਨਹੀਂ ਕਹਿ [ਸਕਤ] = ਸਕਦਾ, ਕਿਉਂਕਿ ਤੇਰਾ ਸਰੂਪ, ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈ।

**ਯਥਾ**— ਨਹੀਂ ਜਾਨ ਜਾਈ, ਕਛੂ ਰੂਪ ਰੇਖੰ॥ ਕਹਾ ਬਾਸ ਤਾ ਕੋ, ਫਿਰੈ ਕਉਨ ਭੇਖੰ॥
ਕਹਾ ਨਾਮ ਤਾ ਕੋ, ਕਹਾ ਕੈ ਕਹਾਵੈ॥ ਕਹਾ ਮੈਂ ਬਖਾਨੋ, ਕਹੇ ਮੋ ਨ ਆਵੈ॥
[ਬਿਚਿੱਤ੍ਰ ਨਾਟਕ-ਛੰਦ ਨੰਬਰ-੧੪]

**ਯਥਾ** ਹੋਰ-ਆਦਿ ਅਭੈ, ਅਨਗਾਧ ਸਰੂਪੰ॥ ਰਾਗ ਰੰਗਿ ਜਿਹ ਰੇਖ ਨ ਰੂਪੰ॥[ਗਿਆਨ ਪ੍ਰਬੋਧ, ਛੰਦ ਨੰ:-੨੬]

---

੧-[ਉਚ ਨੀਚ] = ਥੋੜਾ ਬਹੁਤਾ ਵੀ ਕਥਨ ਕਰ ਸਕੇ, ਇਹ ਕਿਸ ਵਿੱਚ ਸ਼ਕਤੀ ਹੈ।

## ਅਚਲ ਮੂਰਤਿ ਅਨਭਉ ਪ੍ਰਕਾਸ, ਅਮਿਤੋਜ ਕਹਿੱਜੈ॥

**ਅਰਥ**—ਹੇ ਅਕਾਲ ਪੁਰਖ! ਤੂੰ ਅਚੱਲ [ਮੂਰਤਿ] = ਸਰੂਪ, ਤੇ [ਅਨਭਉ] = ਸੁਤੇ ਪ੍ਰਕਾਸ ਹੈਂ, ਫੇਰ [ਅਮਿਤੋਜ] = ਬੇਅੰਤ ਬਲ ਵਾਲਾ [ਕਹਿਜੈ] = ਕਿਹਾ ਜਾਂਦਾ ਹੈਂ।

**ਯਥਾ**—ਨਿਹਚਲੁ ਏਕੁ ਨਾਰਾਇਣੋ, ਹਰਿ ਅਗਮ ਅਗਾਧਾ॥

ਨਿਹਚਲੁ ਨਾਮੁ ਨਿਧਾਨੁ ਹੈ, ਜਿਸੁ ਸਿਮਰਤ ਹਰਿ ਲਾਧਾ॥ [੧੧੦੧-ਮਾਰੂ ਵਾਰ ਪਉੜੀ-੧੯]

**ਯਥਾ ਹੋਰ**-ਏਕਸੁ ਕੀ ਸਿਰਿਕਾਰ ਏਕ, ਜਿਨ ਬ੍ਰਹਮਾ ਬਿਸਨੁ ਰੁਦ੍ਰ ਉਪਾਇਆ॥

ਨਾਨਕ ਨਿਹਚਲੁ ਸਾਚਾ ਏਕੋ, ਨ ਓਹੁ ਮਰੈ ਨਾ ਜਾਇਆ॥ [੧੧੩੦-ਭੈਰਉ ਮ: ੩]

## ਕੋਟਿ ਇੰਦ੍ਰ ਇੰਦ੍ਰਾਣਿ, ਸਾਹਿ ਸਾਹਾਣਿ ਗਣਿੱਜੈ॥

**ਅਰਥ**—ਹੇ ਅਕਾਲ ਪੁਰਖ! ਤੂੰ ਕ੍ਰੋੜਾਂ [ਇੰਦ੍ਰਾਣਿ] = ਦੇਵ-ਰਾਜਿਆਂ ਦਾ, [ਇੰਦ੍ਰ] = ਰਾਜਾ ਹੈਂ, ਅਤੇ ਕ੍ਰੋੜਾਂ [ਸਾਹਣਿ] = ਪਾਤਿਸ਼ਾਹਾਂ ਦਾ ਵੀ [ਸ਼ਾਹ] = ਪਾਤਿਸ਼ਾਹ, ਗਿਣਿਆ ਜਾਂਦਾ ਹੈਂ।

**ਯਥਾ**—ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ॥ [੮੫੬-ਬਿਲਾਵਲ ਕਬੀਰ ਜੀ]

**ਯਥਾ ਹੋਰ**—ਸੋਈ ਧਿਆਈਐ ਜੀਅੜੇ, ਸਿਰਿ ਸਾਹਾਂ ਪਾਤਿਸਾਹੁ॥ ਤਿਸ ਹੀ ਕੀ ਕਰਿ ਆਸ ਮਨ, ਜਿਸ ਕਾ ਸਭਸੁ ਵੇਸਾਹੁ॥ [੪੪-ਸ੍ਰੀ ਰਾਗ ਮ: ੫]

**ਯਥਾ ਹੋਰ**—ਸਾਹਾਨ ਸਾਹ ਸਾਹਿਬ ਸੁਘਰਿ, ਅਤਿ ਪ੍ਰਤਾਪ ਸੁੰਦਰ ਸਬਲ

ਰਾਜਾਨ ਰਾਜ ਸਾਹਿਬ ਸਬਲ, ਅਮਿਤ ਤੇਜ ਅਛੈ ਅਛੱਲ॥ [ਗਿਆਨ ਪ੍ਰਬੋਧ-ਛੰਦ ਨੰ:-੩੯]

## ਤ੍ਰਿਭਵਣ ਮਹੀਪ, ਸੁਰ ਨਰ ਅਸੁਰ, ਨੇਤ ਨੇਤ ਬਨ ਤ੍ਰਿਣ ਕਹਤ॥

**ਅਰਥ**—ਹੇ ਅਕਾਲ ਪੁਰਖ! ਤੈਨੂੰ [ਤ੍ਰਿਭਵਣ] = ਤਿਨਾਂ ਲੋਕਾਂ ਦੇ [ਮਹੀਪ] = ਰਾਜੇ, ਅਰਥਾਤ, ਦੇਵ ਰਾਜੇ, ਦੈਂਤ ਰਾਜੇ 'ਤੇ ਮਨੁੱਖ ਰਾਜੇ, ਇਹ ਸਾਰੇ ਹੀ [ਨੇਤ ਨੇਤ] = ਬੇਅੰਤ-ਬੇਅੰਤ ਕਹਿ ਕੇ, ਤੇਰੇ ਜੱਸ ਨੂੰ ਕਹਿ ਰਹੇ ਹਨ, ਅਤੇ ਪਰਜਾ ਰੂਪ ਸਧਾਰਨ ਦੇਵਤੇ, ਦੈਂਤ, ਤੇ ਮਨੁੱਖ ਵੀ, ਬੇਅੰਤ-ਬੇਅੰਤ ਕਰਕੇ ਤੇਰੇ ਜੱਸ ਨੂੰ ਕਹਿ ਰਹੇ ਹਨ, ਅਤੇ ਹੋਰ [ਬਨ] = ਜੰਗਲ ਦੇ ਬ੍ਰਿਛ, ਅਤੇ [ਤ੍ਰਿਣ] = ਘਾਸ ਆਦਿਕ ਬਨਸਪਤੀ ਵੀ, ਤੇਰੇ ਜਸ ਨੂੰ, ਬੇਅੰਤ, ਬੇਅੰਤ ਕਰਕੇ ਕਹਿ ਰਹੀ ਹੈ॥

**ਯਥਾ**— ਜਲ ਥਲ ਮਹੀਪ, ਬਨ ਤਨ ਦੁਰੰਤ[1]॥ ਜਿਹ ਨੇਤ ਨੇਤ, ਨਿਸ ਦਿਨ ਉਚਰੰਤ॥

ਪਾਇਓ ਨ ਜਾਇ ਜਿਹ ਪੈਰ-ਪਾਰ[2]॥ ਦੀਨਾਨ ਦੋਖ ਦਹਿਤਾ ਉਦਾਰ॥

[ਅਕਾਲ ਉਸਤਤਿ ਛੰਦ ਨੰ-੨੪੧]

**ਯਥਾ ਹੋਰ**—ਗਜਾਧਪੀ ਨਰਾਧਪੀ, ਕਰੰਤ ਸੇਵ ਹੈ ਸਦਾ॥ ਸਿਤਸ[3]-ਪਤੀ ਤਪਸ-ਪਤੀ ਜਪਸ ਸਦਾ॥

ਅਗਸਤ ਆਦਿ ਜੇ ਬੜੇ ਤਪਸ-ਪਤੀ ਬਿਸੇਖੀਐ॥ ਬਿਅੰਤ ਬਿਅੰਤ ਬਿਅੰਤ ਕੋ, ਕਰੰਤ ਪਾਠ ਪੇਖੀਐ॥ [ਅਕਾਲ ਉਸਤਤਿ ਛੰਦ ਨੰ:-੧੭੯]

**ਯਥਾ ਹੋਰ**-ਆਜਾਨ ਸੁ ਬਾਹੰ, ਸਾਹਨ ਸਾਹੰ, ਮਹਿਮਾ ਮਾਹੰ ਸਰਬ ਮਈ॥

ਜਲ ਥਲ ਬਨ ਰਹਿਤਾ, ਬਣ ਤ੍ਰਿਣ ਕਹਿਤਾ, ਖਲਦਲ ਦਹਿਤਾ, ਸੁ ਨਰਿ ਸਹੀ॥

[ਗਿਆਨ ਪ੍ਰਬੋਧ ਛੰਦ ਨੰ:-੩੦]

---

੧. [ਦਰੰਤ = ਦੁਰ + ਅੰਤ] = ਜਿਸ ਦਾ ਅੰਤ ਪਾਉਣਾ ਕਠਿਨ ਹੈ, ਭਾਵ ਅੰਤ ਨਹੀਂ ਆ ਸਕਦਾ, ਬੇਅੰਤ ਹੈ।

੨. ਪੈਰ ਪਾਰ, [ਪੈਰ] = ਉਰਲਾ ਅਤੇ [ਪਾਰ] = ਪਰਲਾ ਕਿਨਾਰਾ॥

੩. ਸਿਤਸਪਤੀ ਸੰ. ਸੀਤਾਂਸ਼ੂਪਤੀ-ਸੰਗਯਾ-ਸੀਤਲ ਕਿਰਣਾਂ ਦਾ ਪਤੀ, ਚੰਦ੍ਰਮਾ।

## ਤਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਣਤ ਸੁਮਤ ॥੧॥

**ਅਰਥ**—ਹੇ ਅਕਾਲ ਪੁਰਖ! ਤੇਰੇ [ਸਰਬ] = ਸਮੁੱਚੇ ਨਾਮਾਂ ਨੂੰ [ਕਵਨ] = ਕੌਣ ਕਥਨ ਕਰ ਸਕਦਾ ਹੈ ? ਭਾਵ ਕੋਈ ਨਹੀਂ ਕਰ ਸਕਦਾ, ਕਿਉਂਕਿ ਤੇਰੇ ਨਾਮ, ਅਤੇ ਤੇਰਾ ਜੱਸ, ਅਨਗਿਣਤ ਹੈ, ਇਸ ਕਰਕੇ ਤੇਰੇ ਸੰਪੂਰਣ ਨਾਮਾਂ ਅਤੇ ਜੱਸ ਨੂੰ ਕਥਨ ਕਰਨ ਦੀ, ਕਿਸੇ ਵਿੱਚ ਵੀ ਸਾਮਰੱਥ ਨਹੀਂ ਹੈ।

**ਯਥਾ**—ਕਈ ਕੋਟਿ ਨਵਤਨ ਨਾਮ ਧਿਆਵਹਿ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ॥

[ਸੁਖਮਨੀ, ਅਸਟਪਦੀ-੧੦-ਪਉੜੀ ੧]

**ਯਥਾ ਹੋਰ**-ਸ਼ੇਸ਼ਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥

ਰਟਤ ਅਬੈ ਲਗ ਨਾਮ ਅਪਾਰਾ॥ ਤੁਮਰੋ ਤਊ ਨ ਪਾਵਤ ਪਾਰਾ॥ [ਬਚਿਤ੍ਰ ਨਾਟਕ-ਛੰਦ ਨੰ:-੬]

ਇਸ ਲਈ, ਹੁਣ ਮੈਂ ਵੀ, ਤੇਰੀ [ਕਰਮ] = ਕ੍ਰਿਪਾ ਨਾਲ, ਤੇਰੇ ਕੁਛਕ ਨਾਮਾਂ ਦਾ ਹੀ, [ਸੁ] = ਸ੍ਰੇਸ਼ਟ [ਮਤ] = ਬੁੱਧੀ ਦੁਆਰਾ, ਕਥਨ ਕਰਦਾ ਹਾਂ।

**ਦੂਸਰਾ ਅਰਥ**—ਹੇ ਅਕਾਲ ਪੁਰਖ! ਭਾਵੇਂ ਤੇਰੇ ਸੰਪੂਰਨ ਨਾਮਾਂ ਨੂੰ, ਕੋਈ ਵੀ, ਕਹਿ ਨਹੀਂ ਸਕਦਾ, ਪ੍ਰੰਤੂ ਫੇਰ ਵੀ, ਮੈਂ ਤੇਰੀ ਕਿਰਪਾ ਦੇ ਨਾਲ [ਮਤ] = ਬੁੱਧੀ ਦੀ [ਸੁ] = ਸ੍ਰੇਸ਼ਟਤਾ ਲਈ, ਇਸ ਜਾਪ ਬਾਣੀ ਵਿੱਚ, ਕੁਛਕ ਨਾਮਾਂ ਦਾ, ਕਥਨ ਕਰਦਾ ਹਾਂ।

**ਤੀਜਾ ਅਰਥ**—ਹੇ ਅਕਾਲ ਪੁਰਖ! ਬੇਸ਼ੱਕ! ਤੇਰੇ ਸੰਪੂਰਨ ਨਾਮ ਤਾਂ ਕੋਈ ਵੀ, ਨਹੀਂ ਕਹਿ ਸਕਦਾ, ਪ੍ਰੰਤੂ ਫੇਰ ਵੀ ਮੈਂ ਆਪ ਜੀ ਦੇ, ਜੱਸ ਨੂੰ ਕਥਨ ਕਰਨ ਲਈ, ਕੁਛਕ [ਕਰਮ ਨਾਮ] = ਕ੍ਰਿਤਮ ਨਾਮਾਂ ਦਾ [ਸੁ] = ਸ੍ਵੈ (ਆਪਣੀ) [ਮਤ] = ਬੁੱਧੀ ਅਨੁਸਾਰ, ਇਸ ਬਾਣੀ ਵਿੱਚ [ ਬਰਣਤ] = ਕਥਨ ਕਰਦਾ ਹਾਂ।

**ਯਥਾ**- ਜਦਪ ਅਭੂਤ ਅਨਭੈ ਅਨੰਤ॥ ਤਊ ਕਹੋਂ, ਜਥਾ ਮਤਿ, ਤ੍ਰੈਣ[1] ਤੰਤ॥

[ਅਕਾਲ ਉਸਤਤਿ ਛੰਦ ਨੰ:-੨੩੧]

**ਯਥਾ ਹੋਰ**- ਤੁਮਰੀ ਕ੍ਰਿਆ, ਕਹਾ ਕੋਊ ਕਹੈ॥ ਸਮਝਤ ਬਾਤ ਉਰਝ ਮਤਿ ਰਹੈ॥

ਸੂਛਮ ਰੂਪ ਨ ਬਰਨਾ ਜਾਈ॥ ਬਿਰਧ ਸਰੂਪਹਿ ਕਹੋ ਬਨਾਈ॥

[ਬਚਿਤ੍ਰ ਨਾਟਕ-ਦੂਜ ਧਿਆਇ ਨੰ:-੭]

**ਯਥਾ ਹੋਰ**- ਕਹਾ ਲਗੈ ਇਹ ਕੀਟ ਬਖਾਨੈ॥ ਮਹਿਮਾ ਤੋਰਿ ਤੁਹੀ ਪਰ ਜਾਨੈ॥

ਪਿਤਾ ਜਨਮ ਜਿਮ ਪੂਤ ਨ ਪਾਵੈ॥ ਕਹਾ ਤਵਨ ਕਾ, ਭੇਦ ਬਤਾਵੈ॥

ਤੁਮਰੀ ਪ੍ਰਭਾ, ਤੁਮੈ ਬਨਿ ਆਈ॥ ਅਉਰਨ ਤੇ, ਨਹੀ ਜਾਤ ਬਤਾਈ॥

ਤੁਮਰੀ ਕ੍ਰਿਆ, ਤੁਮਹੀ ਪ੍ਰਭ ਜਾਨਉ॥ ਊਚ[2] ਨੀਚ, ਕਸ ਸਕਤ ਬਖਾਨਉ॥

[ਬਚਿਤ੍ਰ ਨਾਟਕ, ਧਿਆਇ ਦੂਜਾ ਛੰਦ ਨੰ: ੪-੫]

### { ਛਪੈ ਛੰਦ ਦੇ, ਭਾਵ ਅਰਥ ਦਾ ਵਰਨਨ }

ਇਸ ਛਪੈ-ਛੰਦ ਵਿੱਚ, ਸਤਿਗੁਰੂ ਜੀ ਨੇ, ਪ੍ਰਮੇਸ਼੍ਰ ਦੇ ਸਰੂਪ-ਲੱਖਸ਼ਣ ਨੂੰ ਦੱਸਦਿਆਂ ਹੋਇਆਂ, ਇਹ ਜਣਾਇਆ ਹੈ,

---

੧. ਤ੍ਰੈਣ ਤੰਤ = [ਤ੍ਰੈਣ] = ਉਸਦੇ [ਤੰਤ] = ਤੱਤ ਨੂੰ॥ ੨. [ਕਸ] = ਕਿਸ ਵਿੱਚ [ਸਕਤ] = ਸ਼ਕਤੀ ਹੈ, ਜੋ [ਨੀਚ] = ਥੋੜੀ [ਊਚ] = ਬਹੁਤੀ ਵੀ ਆਪਣੀ ਸ਼ਕਤੀ ਦੇ ਨਾਲ ਤੇਰੇ ਨਾਮ ਤੇ ਜੱਸ ਨੂੰ ਕਥਨ ਕਰ ਸਕੇ।

ਕਿ ਉਹ ਨਿਰਾਕਾਰ ਸਰੂਪ ਹੈ, ਉਸਦਾ ਕੋਈ ਅਕਾਰ ਨਹੀਂ, ਇਸ ਲਈ ਸਰੀਰ ਦੇ ਸਾਰੇ ਧਰਮ, ਉਸ ਵਿੱਚ ਨਹੀਂ ਵਿਆਪ ਸਕਦੇ, ਕਿਉਂਕਿ ਚੱਕ੍ਰ ਚਿਹਨ, ਤੇ ਵਰਣ ਆਸ਼੍ਰਮ, ਅਤੇ ਜਾਤਿ ਬਿਰਾਦਰੀਆਂ ਆਦਿ, ਸਰੀਰ ਨਾਲ ਸੰਬੰਧ ਰੱਖਣ ਵਾਲੇ ਲਖਸ਼ਣ ਹਨ, ਇਨਾਂ ਦੀ ਉਸ ਵਿੱਚ, ਗੰਮਤਾ ਨਹੀਂ ਹੈ, ਇਸ ਲਈ ਇਨਾਂ ਨਾਲ ਉਸਦੇ ਸਰੂਪ ਨੂੰ, ਨਹੀਂ ਜਾਣਿਆ ਜਾ ਸਕਦਾ। ਉਸਦਾ ਅਸਲ ਸਰੂਪ, ਕਥਨ ਕਹਿਣ ਤੋਂ ਰਹਿਤ, ਅਕਹਿ ਵਸਤੂ ਹੈ, ਉਸਦੇ ਅਸਲੀ ਸਰੂਪ ਨੂੰ, ਕਹਿਣ ਦੀ ਸ਼ਕਤੀ ਕਿਸੀ ਵਿੱਚ ਵੀ ਨਹੀਂ ਹੈ—ਕਿਉਂਕਿ ਉਹ ਸ਼ਬਦਾਂ ਦੀ ਪਕੜ ਤੋਂ ਬਾਹਰ ਹੈ, ਉਸ ਤਕ ਤਾਂ, ਕੇਵਲ ਨਿਜੀ ਅਨੁਭਵ ਹੀ ਪਹੁੰਚਦਾ ਹੈ, ਜਿਸਦੇ ਰਾਹੀਂ, ਉਸਨੂੰ ਸਮਝਿਆ, ਤੇ ਜਾਣਿਆ ਜਾ ਸਕਦਾ ਹੈ, ਪਰ ਫੇਰ ਵੀ ਸ਼ਬਦਾਂ ਨਾਲ ਉਸਦੇ ਅਸਲੀ ਸਰੂਪ ਨੂੰ, ਕਿਸੀ ਪ੍ਰਕਾਰ ਵੀ ਕਥਨ ਨਹੀਂ ਕੀਤਾ ਜਾ ਸਕਦਾ, ਉਸ ਦੀ ਤਾਕਤ ਅਤੇ ਐਸ਼੍ਵਰਜ ਨੂੰ ਵੀ, ਕਥਨ ਕਰਨ ਵਾਸਤੇ, ਇਤਨਾ ਹੀ ਕਹਿ ਸਕਦੇ ਹਾਂ, ਕਿ ਓਹੁ ਇੰਦ੍ਰਾ ਦਾ ਇੰਦ੍ਰ ਹੈ, ਤੇ ਰਾਜਿਆਂ ਦਾ ਰਾਜਾ ਹੈ, ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ।

ਇਸੀ ਵਾਸਤੇ, ਸਾਰੇ ਬ੍ਰਹਮੰਡ ਦੇ ਸੂਖਸ਼ਮ ਅਸਥੂਲ ਜੀਵ ਜੰਤੂ, ਕੋਈ ਭੈ ਦੇ ਨਾਲ, ਕੋਈ ਪ੍ਰੇਮ ਨਾਲ, ਉਸ ਅਚਿੰਤ ਸ਼ਕਤੀ ਨੂੰ, ਬੇਅੰਤ ਹੈ, ਬੇਅੰਤ ਹੈ ਇਸ ਪ੍ਰਕਾਰ ਕਥਨ ਕਰ ਰਹੇ ਹਨ, ਅਤੇ ਉਸਦੇ ਅਸਲੀ ਸਰੂਪ ਦਾ ਕਹਿਣਾ ਤਾਂ, ਕਿਤੇ ਰਿਹਾ, ਉਸਦੇ ਸਾਰੇ ਨਾਮ ਵੀ, ਨਹੀਂ ਕਹੇ ਜਾ ਸਕਦੇ, ਪ੍ਰੰਤੂ ਫੇਰ ਵੀ ਸਤਿਗੁਰੂ ਜੀ ਕਹਿੰਦੇ ਹਨ, ਕਿ ਆਪਣੀ ਬੁੱਧੀ ਨੂੰ ਨਿਰਮਲ, ਤੇ ਰਸਨਾ ਨੂੰ ਪਵਿੱਤ੍ਰ ਕਰਨ ਵਾਸਤੇ, ਈਸ਼੍ਵਰ ਨਾਮਾਂ ਨੂੰ ਜ਼ਰੂਰ ਉਚਾਰਨ ਕਰਨਾ ਚਾਹੀਦਾ ਹੈ-ਤਾਤਪ੍ਰਜ ਇਹ, ਕਿ ਜਿਸ ਤਰਾਂ ਗਰੜ ਤੇ ਮੱਛਰ, ਭਾਵੇਂ ਦੋਵੇਂ ਅਕਾਸ਼ ਦਾ, ਅੰਤ ਤਾਂ ਨਹੀਂ ਪਾ ਸਕਦੇ, ਪਰ ਫੇਰ ਵੀ, ਓਹੁ ਆਪਣੀ ਯਾਤ੍ਰਾ ਦੇ ਨਮਿਤ ਉੱਡਦੇ ਜ਼ਰੂਰ ਹਨ-ਉਸੀ ਤਰਾਂ, ਭਾਵੇਂ ਅਕਾਲਪੁਰਖ ਦੇ, ਨਾਮ ਬੇਅੰਤ ਹਨ, ਉਨਾਂ ਦਾ ਅੰਤ ਨਹੀਂ ਆ ਸਕਦਾ, ਪਰ ਫੇਰ ਵੀ ਆਪਣੀ ਕਲਿਆਣ ਦੇ ਵਾਸਤੇ, ਤੇ ਰਸਨਾ ਨੂੰ ਪਵਿੱਤ੍ਰ ਕਰਨ ਲਈ, ਈਸ਼੍ਵਰ ਦੇ ਨਾਮ ਜ਼ਰੂਰ ਉਚਾਰਣ ਕਰਨੇ ਚਾਹੀਦੇ ਹਨ, ਕਿਉਂਕਿ ਈਸ਼੍ਵਰ ਜੱਸ, ਅਤੇ ਨਾਮ ਦੇ ਜਾਪ ਨਾਲ ਹੀ, ਤਨ ਤੇ ਮਨ ਨੂੰ ਪਵਿੱਤ੍ਰਤਾ ਦੀ, ਪ੍ਰਾਪਤੀ ਹੁੰਦੀ ਹੈ।

ਯਥਾ-ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ॥ ਤਨਿ ਮਨਿ ਸੂਚੇ, ਸਾਚੁ ਸੁ ਚੀਤਿ॥ ਨਾਨਕ ਹਰਿਭਜੁ ਨੀਤਾ ਨੀਤਿ॥

[੨੨੧-ਗਉੜੀ ਮ:-੧]



ਸ਼੍ਰੀ ਗੁਰੂ ਗੋਬਿੰਦ ਸਿੰਘ, ਕਲਗੀਧਰ ਜੀ ਨੇ, ਛਪੈ ਛੰਦ ਦੇ, ਅਖੀਰ ਵਿੱਚ, ਈਸ਼੍ਵਰ ਦੇ ਨਾਮਾਂ ਨੂੰ ਉਚਾਰਨ ਕਰਨ ਦੀ, ਪ੍ਰੱਤਗਯਾ ਕੀਤੀ ਸੀ, ਇਸ ਲਈ, ਹੁਣ ਅੱਗੇ ਭੁਜੰਗ-ਪ੍ਰਯਾਤ ਛੰਦ ਵਿੱਚ, ਈਸ਼੍ਵਰ ਦੇ ਨਾਮਾਂ ਦਾ, ਨਮਸਕਾਰ ਰੂਪ ਸਤੋਤ੍ਰ, ਉਚਾਰਨ ਕਰਦੇ ਹਨ।

## ਭੁਜੰਗ-ਪ੍ਰਯਾਤ[੧] ਛੰਦ

ਪਦ ਅਰਥ- ਭੁਜੰਗ. ਸੰ. ਸੰਗਯਾ-ਸਰਪ ਜੋ [ਭੁਜ]=ਟੇਡਾ ਹੋ ਕੇ [ਗ]=ਗਮਨ ਕਰਦਾ ਹੋਵੇ॥
ਪ੍ਰਯਾਤ . ਵਿਸ਼ੇਸ਼ਣ-ਚਾਲ ਚਲਣ ਵਾਲਾ

## ਨਮਸਤ੍ਵੰ ਅਕਾਲੇ॥

ਪਦ ਅਰਥ- [ਨਮਸਤ੍ਵੰ = ਨਮਸ + ਤ੍ਵੰ] ਨਮਸ. ਸੰ. ਸੰਗਯਾ - ਨਮਸਕਾਰ . (੨) [ਨਮਸ = ਨਮ + ਅਸ] ਨਮ. ਸੰ. ਨਮ. ਧਾਤੂ-ਨਮਸਕਾਰ ਕਰਨਾ. ਝੁੱਕਣਾ. ਨਿਉਣਾ.—ਇਸ ਪ੍ਰਕਾਰ 'ਨਮ' ਧਾਤੂ ਹੈ, ਅਤੇ 'ਨਮਸ' ਸੰਗਯਾ ਹੈ,— ਦੋਨੋ ਪਦ, ਨਮਸਕਾਰ ਬੋਧਕ ਹਨ॥ ਅਸ. ਸੰ. ਕ੍ਰਿਆ—ਅਸਤਿ [ਅਸਤੀ]=ਹੈ.॥ ਤ੍ਵੰ. ਸਰਬ ਨਾਮ-ਤੂੰ.ਤੈਨੂੰ.ਤੇਰਾ॥

—ਅਤੇ ਜੋ 'ਨਮਸਤ੍ਵੰ' ਅਤੇ 'ਨਮਸਤੰ' ਵੱਖੋ-ਵੱਖ ਦੋ ਸ਼ਬਦ ਹਨ, ਇਹ ਦੋਨੇ ਹੀ, "ਨਮਸ-ਯੱਸ-ਤ੍ਵੰ" ਅਤੇ 'ਨਮਸ-ਤ੍ਵਾਮ' ਦਾ ਸੰਖੇਪ ਰੂਪ ਹਨ— ਅਰਥਾਤ "ਨਮਸ-ਯੱਸ-ਤ੍ਵੰ" ਦਾ "ਨਮਸਤ੍ਵੰ" ਸੰਖੇਪ ਹੈ, ਜਿਸਦਾ ਅਰਥ ਹੈ, ਕਿ ਤੂੰ ਨਮਸਕਾਰ- ਯੋਗਯ ਹੈ,- ਅਤੇ "ਨਮਸ-ਤ੍ਵਾਮ" ਦਾ "ਨਮਸਤੰ" ਸੰਖੇਪ ਹੈ-ਜਿਸਦਾ ਅਰਥ ਹੈ, ਕਿ ਤੈਨੂੰ ਨਮਸਕਾਰ ਹੈ।

ਅਕਾਲੇ. [ਅਕਾਲ-ਅ+ਕਾਲ] ਅ. ਸੰ. ਅੱਵਵੈ-ਨਾਂਉ ਅਤੇ ਵਿਸ਼ੇਸ਼ਣ ਦੇ, ਮੁੱਢ ਲੱਗ ਕੇ-ਨਿਸ਼ੇਧ-ਨਹੀਂ। ਰਹਿਤ. ਵਿਰੋਧ. ਆਦਿਕ ਦਾ, ਅਰਥ ਦਿੰਦਾ ਹੈ.-ਪਰ ਕਿਤੇ, ਇਹ, ਵਿਸ਼ੇਸ਼ਤਾ (ਅਧਿਕਤਾ) ਦਾ ਵੀ, ਅਰਥ ਦਿੰਦਾ ਹੈ। —(ਦੇਖੋ ਛੰਦ ਨੰ: ੪ ਵਿੱਚ, ਅਗੰਜੇ ਦਾ ਪਦ ਅਰਥ.)

ਕਾਲੇ. ਸੰ. ਕਾਲ. ਸੰਗਯਾ-ਮ੍ਰਿਤੂ. ਮੌਤ. (੨) ਸਮਾ. [ਅਕਾਲ-ਅ+ਕ+ਲ] ਅ-ਐੜਾ ਅੱਖਰ, ਜਿਸ ਤਰਾਂ, ਸਭ ਅੱਖਰਾਂ ਵਿੱਚ ਵਿਆਪਕ ਹੈ, ਇਸੀ ਤਰ੍ਹਾਂ ਵਿਆਪਕਤਾ ਨੂੰ ਲੈ ਕੇ, ਐੜੇ ਦਾ ਅਰਥ-ਵਿਸ਼ਨੂੰ ਹੈ, ਕਿਉਂਕਿ ਵਿਸ਼ਨੂੰ ਵੀ, ਸਰਬ ਵਿਆਪੀ ਹੈ-ਅਤੇ ਸ੍ਰਿਸ਼ਟੀ ਦਾ ਕਰਤਾ ਬ੍ਰਹਮਾ ਹੈ, ਇਸ ਕਰਕੇ "ਕ" ਦਾ ਅਰਥ-ਬ੍ਰਹਮਾ ਕਰਦੇ ਹਨ, ਅਤੇ "ਲ" ਲੈਤਾ ਕਰਨ ਵਾਲੇ ਸ਼ਿਵਜੀ ਦਾ ਸੂਚਕ ਹੈ।

**ਅਰਥ**— ਹੇ ਅਕਾਲ ਪੁਰਖ! ਤੂੰ [ਕਾਲ] ਮੌਤ ਤੋਂ [ਅ] = ਰਹਿਤ ਹੈ, [ਤੰ]=ਤੈਨੂੰ ਮੇਰੀ [ਨਮਸ]-ਨਮਸਕਾਰ ਹੈ

---

੧- ਭਜੰਗ ਪ੍ਰਯਾਤ ਛੰਦ—ਪਿੰਗਲ ਅਨੁਸਾਰ, ਇਹ ਇਕ ਛੰਦ ਦਾ ਨਾਮ ਹੈ, ਜਿਸ ਛੰਦ ਦੀ [ਭੁਜੰਗ]-ਸਰਪ ਵਾਂਗੂ ਟੇਡੀ [ਪ੍ਰਯਾਤ]=ਚਾਲ ਹੋਵੇ,

ਉਸ ਦਾ ਨਾਮ 'ਭੁਜੰਗ ਪ੍ਰਯਾਤ ਛੰਦ' ਹੈ- ਇਸਦਾ ਸਰੂਪ ਇਸ ਪ੍ਰਕਾਰ ਹੈ, ਚਾਰ ਚਰਨ, ਪ੍ਰਤੀਚਰਣ, ਚਾਰ ਯਗਣ.- ISS.ISS.ISS.ISS. -ਉਦਾਹਰਨ-"ਨਹੀ ਜਾਨ ਜਾਈ ਕਛੂ ਰੂਪ ਰੇਖੰ." ਇਸਦਾ ਨਾਮ "ਅਸਤਰ ਭੁਜੰਗ ਪ੍ਰਯਾਤ ਛੰਦ" ਵੀ ਹੈ— ਜੇਕਰ ਪ੍ਰਤੀ ਚਰਣ ਛੇ ਯਗਣ ਹੋਣ, ਤਾਂ ਉਸਦਾ ਨਾਮ "ਕ੍ਰੀੜਾ ਚੱਕ੍ਰ-ਭੁਜੰਗ ਪ੍ਰਯਾਤ ਛੰਦ" ਹੁੰਦਾ ਹੈ-ਉਦਾਹਰਣ-"ਕਹੈ ਵਾਕ ਕੋ, ਸੋਚ ਕੈ ਨਿਤ ਜੋਈ, ਵਹੀ ਬੁਧਿ ਧਾਰੀ।"-ਜੇਕਰ ਪ੍ਰਤੀ ਚਰਣ ਅਠ ਯਗਣ ਹੋਣ-ਤਾਂ ਉਸਦਾ ਨਾਮ "ਮਹਾ ਭੁਜੰਗ ਪ੍ਰਯਾਦ ਛੰਦ" ਹੁੰਦਾ ਹੈ। ਜੋ ਕਿ ਇੱਕ ਪ੍ਰਕਾਰ ਦਾ "ਝੂਲਨਾ ਛੰਦ" ਤੇ ਸਵੈਯੇ ਦਾ ਰੂਪ ਹੀ ਬਣ, ਜਾਂਦਾ ਹੈ, ਉਦਾਹਰਣ—ਨਹੀ ਪੈਰ ਪਾਛੇ ਕਰੈ, ਜੰਗ ਮੇ ਧੀਰ ਕੈ, ਜਾਨਿਯੇ ਤਾਹਿ ਕੋ ਬੀਰ ਪੂਰਾ। ਪਰ ਏਥੇ ਸਤਿਗੁਰੂ ਜੀ ਨੇ 'ਅਰਧ ਭੁਜੰਗ ਛੰਦ' ਨੂੰ ਹੀ "ਭੁਜੰਗ ਪ੍ਰਯਾਤ ਛੰਦ" ਲਿਖਿਆ ਹੈ, ਜਿਸਦਾ ਸਰੂਪ ਇਸ ਪ੍ਰਕਾਰ ਹੈ, ਪ੍ਰਤੀ ਚਰਣ ਦੋ ਯਗਣ ISS.ISS. ਉਦਾਹਰਣ-ਨਮਸੰ੍ ਅਗੰਜੇ॥ ਨਮਸੰ੍ ਅਭੰਜੇ॥ ਦੂਜਾ ਉਦਾਹਰਣ- ਜੁੱਟੇ ਦੋਇ ਧਾਸੇ॥ ਪਰੀ ਮਾਰ ਨਾਸੇ॥ ਗੁਰੂ ਧੀਰ ਦੈ ਕੈ॥ ਅਗੈ ਸਿੰਘ ਕੈ-ਕੈ॥ ਅਤੇ ਅਰਧ ਭੁਜੰਗ ਛੰਦ ਨੂੰ 'ਸੰਖਨਾਰੀ ਛੰਦ' ਅਤੇ 'ਸੋਮਰਾਜੀ ਛੰਦ' ਵੀ ਕਹਿੰਦੇ ਹਨ।

ਯਥਾ-- ਅਮੋਘ ਦਰਸਨ ਅਜੂਨੀ ਸੰਭਉ॥ ਅਕਾਲ ਮੂਰਤਿ ਜਿਸ ਕਦੇ ਨਾਹੀ ਖਉ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝਹੀ ਹੈ ਲਗਾ॥ [੧੦੮੨-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਦੇਸ ਕਾਲ ਵਸਤੂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ :- ਇਹ, ਕਿ ਪ੍ਰਮਾਤਮਾ, ਦੇਸ, ਕਾਲ, ਵਸਤੂ ਆਦਿ ਦੀਆਂ ਹੱਦਾਂ ਤੋਂ ਰਹਿਤ ਹੈ ਇਨ੍ਹਾਂ ਨਾਲ ਉਸਦਾ ਓੜਕ ਨਹੀਂ ਜਾਣਿਆ ਜਾ ਸਕਦਾ, ਕਿਉਂਕਿ ਜਿੱਥੇ ਦੇਸ ਕਾਲ ਵਸਤੂ ਨਹੀਂ ਹੈ, ਓਹੁ ਓੱਥੇ ਵੀ ਹੈ। (ਇਸ ਅਰਥ ਵਿੱਚ, ਦੇਸ ਅਤੇ ਵਸਤੂ ਦਾ ਅਧਿਹਾਰ ਕੀਤਾ ਗਿਆ ਹੈ) }

**ਯਥਾ**—ਕਲ ਕਾਲ ਕਰਮ ਬਿਹੀਨ, ਸਭ ਕਰਮ ਪਰਮ ਪ੍ਰਬੀਨ [ਅਕਾਲ ਉਸਤਤਿ ਛੰਦ ਨੰ: - ੩੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸ੍ਰਿਸ਼ਟੀ [ਕ] = ਕਰਤਾ ਬ੍ਰਹਮਾ, ਪਾਲਨ ਕਰਤਾ [ਅ] = ਸਰਬ-ਵਿਆਪੀ ਵਿਸ਼ਨੂੰ, ਤੇ [ਲ] = ਲੈ ਕਰਤਾ, ਸ਼ਿਵਜੀ ਆਦਿ ਹੋ ਕੇ, ਉੱਤਪੱਤੀ, ਪਾਲਨਾ, ਤੇ ਸੰਘਾਰ ਕਰਨ ਵਾਲਾ ਹੈਂ।

**ਯਥਾ**—ਆਪੇ ਸੁਰਿਨਰ ਗਣ ਗੰਧਰਬਾ, ਆਪੇ ਖਟ ਦਰਸਨ ਕੀ ਬਾਣੀ॥
ਆਪੇ ਸਿਵ ਸੰਕਰ ਮਹੇਸਾ, ਆਪੇ ਗੁਰਮੁਖਿ ਅਕਥ ਕਹਾਣੀ॥ [੫੫੩ - ਬਿਹਾਗੜਾ ਵਾਰ ਪਉੜੀ-੧੨]

## ਨਮਸਤੰ ਕ੍ਰਿਪਾਲੇ॥

{ **ਪਦ ਅਰਥ**—[ਕ੍ਰਿਪਾਲੇ = ਕ੍ਰਿਪਾ + ਆਲੇ] ਕ੍ਰਿਪਾ. ਸੰ. ਸੰਗਯਾ-ਦਇਆ. ਮਿਹਰਬਾਨੀ. ਵਿਸ਼ੇਸ਼ਣ-ਕਿਰਪਾ ਵਾਲਾ॥ ਆਲੇ. ਸੰ. ਆਲਯ. ਸੰਗਯਾ-ਘਰ. }

**ਅਰਥ**—ਹੇ ਅਕਾਲ ਪੁਰਖ! ਤੂੰ ਕ੍ਰਿਪਾ ਦਾ [ਆਲੇ] = ਘਰ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ :- ਇਹ, ਕਿ ਪ੍ਰਮੇਸ਼ੁਰ ਹਮੇਸ਼ਾ ਕ੍ਰਿਪਾ ਕਰਨ ਵਾਲਾ ਹੈ। }

**ਯਥਾ**—ਪੂਰਨਿ ਪੂਰਿ ਰਹੇ ਦਇਆਲ॥ ਸਭ ਊਪਰਿ ਹੋਵਤ ਕ੍ਰਿਪਾਲ॥
[੨੯੨-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕ੍ਰਿਪਾ ਦੇ ਸੰਯੁਗਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ :- ਇਹ ਕਿ ਪ੍ਰਮੇਸ਼ੁਰ ਸਦਾ ਹੀ ਦਇਆ ਰੂਪ ਹੋ ਕੇ ਰਹਿੰਦਾ ਹੈ। }

**ਯਥਾ**—ਕੁਲ ਕਲੰਕ ਕਰਿ ਹੀਨ, ਕ੍ਰਿਪਾ ਸਾਗਰ ਕਰੁਣਾਕਾਰ॥
ਕਰਣ ਕਾਰਣ ਸਮਰੱਥ, ਕ੍ਰਿਪਾ ਕੀ ਸੂਰਤ ਕ੍ਰਿਤਧਰ॥ [ਗਿਆਨ ਪ੍ਰਬੋਧ ਛੰਦ ਨੰਬਰ- ੩੭]

## ਨਮਸਤੰ ਅਰੂਪੇ॥

{ **ਪਦ ਅਰਥ**—[ਅਰੂਪੇ = ਅ + ਰੂਪੇ] ਰੂਪੇ. ਸੰ. ਰੂਪ. ਸ਼ਕਲ. ਸੂਰਤ. ਅਕਾਰ. (੨) [ਅਰੂਪੇ = ਅਰ + ਊਪੇ] ਅਰ. ਸੰ. ਅਰਿ. ਸੰਗਯਾ-ਵੈਰੀ . ਦੁਸ਼ਮਣ॥ ਊਪੇ. ਸੰ. ਊਪ. ਸੰਗਯਾ-ਉਪਮਾ. ਤਾਰੀਫ, ਉਸਤਤੀ (੨) ਉਪਮਾ, ਦ੍ਰਿਸ਼ਟਾਂਤ, ਮਿਸਾਲ, (੩) ਉਪਰ ਦਾ ਸੰਖੇਪ। }

**ਅਰਥ**—ਹੇ ਅਕਾਲ ਪੁਰਖ! ਤੂੰ [ਰੂਪੇ] = ਅਕਾਰਾਂ, ਤੇ ਸ਼ਕਲਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸਾਚੇ ਸਚਿਆਰ ਵਿਟਹੁ ਕੁਰਬਾਣੁ॥ ਨ ਤਿਸੁ ਰੂਪ ਵਰਨੁ ਨਹੀਂ ਰੇਖਿਆ, ਸਾਚੈ ਸਬਦਿ ਨੀਸਾਣੁ॥
[੫੯੭-ਸੋਰਠ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀ [ਅਰ = ਅਰਿ] = ਵੈਰੀ (ਸ਼ੱਤਰੂ) ਵੀ [ਉਪੇ] = ਉਪਮਾ, ਤਾਰੀਫ਼ ਕਰਦੇ ਹਨ, ਤੈਨੂੰ ਮੇਰੀ ਨਸਮਕਾਰ ਹੈ।

{ ਭਾਵ-ਇਹ ਕਿ ਮਧੁ ਕੈਟਭ ਵਰਗੇ ਵੈਰੀਆਂ ਨੇ ਵੀ, ਪ੍ਰਮੇਸ਼ੁਰ ਦੀ ਤਾਰੀਫ਼ ਕੀਤੀ ਹੈ। }

## {ਪ੍ਰਭੂ ਦੇ ਵੈਰੀ ਵੀ, ਪ੍ਰਭੂ ਦੀ ਉਪਮਾ ਕਰਦੇ ਹਨ, ਮਧੁ ਕੈਟਭ ਦੀ-ਸਾਖੀ}

ਕਲਪ ਦੇ ਅੰਤ ਵਿੱਚ ਪ੍ਰਲੈ ਤੋਂ ਬਾਅਦ, ਜਦ ਹਰ ਪਾਸੇ, ਜਲ ਹੀ ਜਲ ਸੀ, ਅਤੇ ਸ਼ੇਸ਼ਸਾਂਈ[੧] ਮਹਾਂ ਵਿਸ਼ਨੂੰ ਭਗਵਾਨ, ਜਿਨਾਂ ਦੇ ਹਜ਼ਾਰਾਂ ਨੇਤ੍ਰ ਤੇ ਹਜ਼ਾਰਾਂ ਚਰਨ ਹਨ, ਓਹੁ ਆਪਣੀ ਯੋਗ ਨਿੰਦ੍ਰਾ ਵਿੱਚ, ਸ਼ੇਸ਼ ਨਾਗ ਦੀ ਸੇਜਾ ਉੱਤੇ, ਸੁੱਤੇ ਹੋਏ ਸਨ।

**ਯਥਾ**—ਹਰਿ ਸੋਇ ਰਹੇ, ਸਜ ਸੈਨ ਤਹਾਂ॥ ਜਲ ਜਾਲ ਕਰਾਲ, ਬਿਸਾਲ ਜਹਾਂ॥ ੮॥

ਤਦ ਉਨਾਂ ਦੀ ਧੁੰਨੀ ਤੋਂ ਕਮਲ, ਅਤੇ ਉਸ ਕਮਲ ਵਿੱਚੋਂ ਬ੍ਰਹਮਾ ਪ੍ਰਗਟ ਹੋਇਆ,

**ਯਥਾ**—ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ॥ [੪੮੯-ਗੂਜਰੀ ਮ: ੧]

ਅਤੇ ਓਦੋਂ ਹੀ, ਮਹਾ ਵਿਸ਼ਨੂੰ ਦੇ ਕੰਨਾਂ ਦੀ ਮੈਲ ਤੋਂ, ਦੋ ਭਿਆਨਕ ਦੈਂਤ, ਮਧੁ ਅਤੇ ਕੈਟਭ, ਪ੍ਰਗਟ ਹੋ ਗਏ, ਜੋ ਅਤੀਅੰਤ ਬਲਵਾਨ, ਪ੍ਰਾਕਰਮੀ, ਤੇ ਬਹੁਤ ਵੱਡੇ ਅਕਾਰ ਵਾਲੇ ਸਨ, ਅਤੇ ਓਹੁ ਦੋਵੇ, ਭਿਆਨਕ ਦੈਂਤ ਲਾਲ-ਲਾਲ ਅੱਖਾਂ ਕਰਕੇ ਬ੍ਰਹਮਾ ਦੇ ਖਾਣ ਨੂੰ, ਉਸ ਵੱਲ ਦੌੜੇ, ਤਦ ਉਨਾਂ ਦੈਤਾਂ ਨੂੰ, ਆਪਣੇ ਵੱਲ ਆਉਂਦਾ ਦੇਖ ਕੇ, ਬ੍ਰਹਮਾ ਬਹੁਤ ਡਰਿਆ, ਅਤੇ ਆਪਣੇ ਬਚਾਅ ਲਈ, ਜਗਤ ਦੇ ਮਾਤਾ-ਪਿਤਾ ਸਰੂਪ, ਪ੍ਰਮੇਸ਼ਰੀ ਸ਼ਕਤੀ ਦਾ, ਧਿਆਨ ਕੀਤਾ।

**ਯਥਾ**—ਭਯੋ ਨਾਭ ਸਰੋਜ ਤੇ, ਬਿਸੁ ਕਰਤਾ॥ ਸ੍ਰੁਤ ਮੈਲ ਤੇ, ਦੈਂਤ ਰਚੇ ਜੁਗਤਾ॥ ੮॥

ਮਧੁ ਕੈਟਭ ਨਾਮ ਧਰੇ ਤਿਨ ਕੇ॥ ਅਤ ਦੀਰਘ ਦੇਹ, ਭਏ ਜਿਨ ਕੇ॥

ਤਿਨ ਦੇਖ, ਲੁਕੇਸ਼ ਡਰਿਓ ਹੀਅ ਮੈ॥ ਜਗ ਮਾਤ ਕੋ, ਧਿਆਨ ਧਰਯੋ ਜੀਅ ਮੈ॥ ੯॥

ਤਦ ਬ੍ਰਹਮਾ ਦੀ ਰਾਖੀ ਲਈ, ਮਹਾ ਵਿਸ਼ਨੂੰ ਜੀ ਨੇ, ਉਨਾਂ ਦੈਤਾਂ ਨਾਲ, ਬਹੁਤ ਭਿਆਨਕ ਜੰਗ ਕੀਤਾ, ਅਤੇ ਇਸ ਤਰਾਂ, ਜੰਗ ਕਰਦਿਆਂ ਨੂੰ, ਪੰਜ ਹਜ਼ਾਰ ਸਾਲ ਬਤੀਤ ਹੋ ਗਏ, ਪ੍ਰੰਤੂ ਦੋਨਾਂ ਪਾਸਿਆਂ ਵਿੱਚੋਂ, ਕੋਈ ਵੀ ਨ ਹਾਰਿਆ।

**ਯਥਾ**—ਸਵੈਯਾ-ਯੁੱਧ ਕਰਯੋ ਤਿਨ ਸੌਂ ਭਗਵੰਤ ; ਨ ਮਾਰ ਸਕੈ ; ਅਤਿ ਦੈਂਤ ਬਲੀ ਹੈਂ॥

ਸਾਲ ਭਏ ਤਿਨ ਪਾਂਚ ਹਜ਼ਾਰ ; ਦੁਹੂੰ ਲਰਤੇ-ਨਹਿ ਬਾਂਹਿ ਟਲੀ ਹੈ॥

ਅੰਤ ਨੂੰ ਦੈਂਤਾਂ ਨੇ, ਜੰਗ ਤੋਂ ਪ੍ਰਸੰਨ ਹੋ ਕੇ, ਮਹਾਂ ਵਿਸ਼ਨੂੰ ਭਗਵਾਨ ਨੂੰ ਕਿਹਾ, ਹੇ ਮਹਾਂਬਲੀ, ਅਸੀਂ ਤੇਰੇ ਨਾਲ ਜੰਗ ਕਰਕੇ, ਬੜੇ ਪ੍ਰਸੰਨ ਹਾਂ, ਕਿਉਂਕਿ ਤੂੰ ਇਕੱਲਾ ਹੈ, ਅਤੇ ਅਸੀਂ ਦੋ ਹਾਂ ਪ੍ਰੰਤੂ ਫੇਰ ਵੀ, ਤੂੰ ਜੰਗ ਵਿੱਚ ਬਹਾਦਰੀ, ਅਤੇ ਸੂਰਬੀਰਤਾ ਦਿਖਾਈ ਹੈ, ਇਸ ਤਰਾਂ ਵਿਸ਼ਨੂੰ ਜੀ, ਦੀ ਉਸਤਤੀ ਕਰਕੇ ਕਹਿਣ ਲੱਗੇ, ਤੂੰ ਸਾਥੋਂ ਹੁਣ ਕੋਈ ਵਰ ਮੰਗ ਲੈ, ਭਗਵਾਨ ਨੇ ਕਿਹਾ, ਜੇ ਤੁਸੀਂ ਮੈਨੂੰ ਵਰ ਦੇਣਾ ਹੈ, ਤਾਂ ਇਹ ਵਰ ਦਿਉ, ਕਿ ਤੁਹਾਡੀ ਮੌਤ, ਮੇਰੇ ਹੱਥੋਂ ਹੋ ਜਾਵੇ, ਉਨਾਂ ਕਿਹਾ ਚੰਗਾ, ਪਰ ਸਾਨੂੰ ਉਸ ਜਗ੍ਹਾ ਮਾਰੀ, ਜਿੱਥੇ, ਪਾਣੀ ਨ ਹੋਵੇ, ਤੇ ਸੁੱਕੀ ਜਗਾ ਹੋਵੇ, ਤਦ ਭਗਵਾਨ ਨੇ ਚੌਂਕੜਾ ਮਾਰ ਕੇ, ਆਪਣੇ ਪੱਟਾਂ ਉੱਪਰ, ਉਨਾਂ ਦੇ ਸਿਰਾਂ ਨੂੰ ਰੱਖ ਕੇ, ਸੁਦ੍ਰਸ਼ਨ ਚੱਕ੍ਰ ਨਾਲ, ਵੱਢ ਦਿੱਤਾ, ਤੇ ਉਨ੍ਹਾਂ ਦੀ ਜੋਤਿ ਆਪਣੇ ਵਿੱਚ ਲੀਨ ਕਰ ਲਈ॥

**ਯਥਾ**—ਦੈਤਨ ਰੀਝ ਕਹਿਓ ਬਰ ਮਾਂਗ, ਕਹਿਓ ਹਰਿ ਸੀਸਨ ਦੇਹੁ ਭਲੀ ਹੈ॥

ਧਾਰਿ ਉਰੂ ਪਰਿ, ਚੱਕ੍ਰ ਸੋ ਕਾਟਿ ਕੈ, ਜੋਤਿ ਲੈ ਅਪਨੈ ਅੰਗ ਮਿਲੀ ਹੈ॥੧੧॥

{ਚੰਡੀ ਚਰਿਤ੍ਰ, ਪਹਿਲਾ, ਧਿਆਇ ਪਹਿਲਾ ਛੰਦ ਨੰ: ੮-੯-੧੧}

---

੧. ਸਹਸ੍ਰਾਛ ਜਾ ਕੈ ਸੁਭ ਸੋਹੈ॥ ਸਹਸ ਪਾਦ ਜਾ ਕੇ ਤਨ ਮੋ ਹੈ॥ ਸ਼ੇਸ਼ਨਾਗ ਪਰ, ਸੋਇਬੋ ਕਰੈ॥ ਜਗ ਤਿਹ ਸ਼ੇਖਸਾਂਇ ਉਚਰੈ॥੧੨॥
ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾਤੇ ਮਧੁ ਕੈਟਭ ਤਨ ਧਾਰਾ॥ ਦੁਤੀ ਕਾਨ ਤੇ ਮੈਲ ਨਿਕਾਰੀ, ਤਾਤੇ ਭਈ, ਸ੍ਰਿਸ਼ਟਿ ਇਹ ਸਾਰੀ॥੧੩॥

[ਬਚਿਤ੍ਰ ਨਾਟਕ, ਧਿਆਇ ਦੂਜਾ, ਛੰਦ ਨੰਬਰ-੧੨-੧੩]

ਅਤੇ ਉਸੀ ਦਿਨ ਤੋਂ, ਭਗਵਾਨ ਦਾ ਨਾਮ 'ਮਧੁ ਸੂਦਨ' ਪੈ ਗਿਆ, ਇਸ ਤਰਾਂ 'ਮਧੁ-ਕੈਟਭ' ਆਦਿ, ਜੋ ਭਗਵਾਨ ਦੇ ਵੈਰੀ ਸਨ, ਉਨਾਂ ਨੇ ਵੀ, ਜੰਗ ਵਿੱਚ ਭਗਵਾਨ ਦੀ, ਤਾਰੀਫ਼ ਕੀਤੀ ਹੈ, ਇਸ ਕਰਕੇ ਭਗਵਾਨ ਬੜੇ ਅਚਰਜ ਸਰੂਪ ਵਾਲੇ ਹਨ, ਜਿਨਾਂ ਦੀ, ਕਿ ਵੈਰੀ ਵੀ, ਤਾਰੀਫ਼ ਕਰਦੇ ਹਨ।

ਸਹਸ ਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥ ਦੈਂਤ ਸੰਘਾਰੇ ਬਿਨੁ ਭਗਤਿ ਅਭਿਆਸਾ॥

[੨੨੪-ਗਉੜੀ ਮ:੧]



**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੀ ਤਾਕਤ, ਸਭ [ਅਰਿ] = ਸ਼ੱਤ੍ਰੂਆਂ ਤੋਂ [ਉਪੇ] = ਉੱਪਰ ਹੈ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ:- ਇਹ ਹੈ, ਕਿ ਸੰਤਾਂ ਨੂੰ ਦੁੱਖ ਦੇਣ ਵਾਲੇ, ਜੋ ਦੁਸ਼ਟ, ਤੇ ਦੈਂਤ ਆਦਿਕ ਹਨ, ਓਹ ਹੀ, ਪ੍ਰਮੇਸ਼੍ਵਰ ਦੇ ਵੈਰੀ ਹਨ, ਅਤੇ ਪ੍ਰਮੇਸ਼੍ਵਰ ਦੀ ਤਾਕਤ, ਉਨਾ ਸਭ ਤੋਂ ਉੱਪਰ ਹੈ, ਕਿਉਂਕਿ ਪ੍ਰਮੇਸ਼੍ਵਰ ਦੀ ਤਾਕਤ ਤੋਂ, ਕੋਈ ਵੀ ਦੁਸ਼ਟ, ਦੈਂਤ ਆਦਿ, ਬੱਚ ਨਹੀਂ ਸਕਦਾ। }

**ਯਥਾ**—ਦੁਰਮਤਿ ਹਰਨਾਖਸੁ ਦੁਰਾਚਾਰੀ॥ ਪ੍ਰਭ ਨਾਰਾਇਣੁ ਗਰਬ ਪ੍ਰਹਾਰੀ॥ ਪ੍ਰਹਲਾਦ ਉਧਾਰੇ ਕ੍ਰਿਪਾ ਧਾਰੀ॥
ਭੂਲੋ ਰਾਵਣੁ ਮੁਗਧੁ ਅਚੇਤਿ॥ ਲੂਟੀ ਲੰਕਾ ਸੀਸ ਸਮੇਤਿ॥ ਗਰਬਿ ਗਇਆ ਬਿਨੁ ਸਤਿਗੁਰ ਹੇਤਿ॥
ਸਹਸ ਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥ ਦੈਂਤ ਸੰਘਾਰੇ ਬਿਨੁ ਭਗਤਿ ਅਭਿਆਸਾ॥
ਜਰਾ ਸੰਧਿ ਕਾਲੁਜਮੁਨ ਸੰਘਾਰੇ॥ ਕਰਤਬੀਜੁ ਕਾਲੁਨੇਮੁ ਬਿਦਾਰੇ॥ ਦੈਂਤ ਸੰਘਾਰਿ ਸੰਤ ਨਿਸਤਾਰੇ॥

[੨੨੪-ਗਉੜੀ ਮ: ੧]

## ਨਮਸਤ੍ਵੰ ਅਨੂਪੇ ॥੨॥

{ **ਪਦ ਅਰਥ**—[ਅਨੂਪੇ = ਅਨ + ਊਪੇ] ਅਨ. ਸੰ. ਅਵੱਵੈ-ਨਿਸ਼ੇਧ ਬੋਧਕ, ਇਹ ਸ਼ਬਦਾਂ ਦੇ ਪਹਿਲੇ ਲੱਗ ਕੇ, ਨਾ (ਨਹੀਂ) ਨੂੰ ਪ੍ਰਗਟ ਕਰਦਾ ਹੈ, (ਅਵੱਵੈ ਤੇ ਉਪਸਰਗਾਂ ਦਾ ਪੂਰਾ ਵਿਵਰਨ, ਦੇਖੋ ਛੰਦ ਨੰ: ੩, ਵਿੱਚ 'ਅਭੇਖੇ' ਪਦ ਨੂੰ, ਅਤੇ ਛੰਦ-੯ ਵਿੱਚ, 'ਸੁ ਏਕੈ' ਦੇ, ਪਦ ਅਰਥ ਨੂੰ) (੨) ਊਪੇ. ਉੱਪਰ ਦਾ ਸੰਖੇਪ, ਅਤੇ ਉਪਮਾ ਦਾ ਸੰਖੇਪ। }

**ਅਰਥ**—ਹੇ ਅਕਾਲ ਪੁਰਖ! ਤੂੰ [ਊਪੇ] = ਉਪਮਾ ਤੋਂ [ਅਨ] = ਰਹਿਤ ਹੈਂ ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਐਸੀ ਕੋਈ ਵੀ ਦੁਨੀਆ ਵਿੱਚ [ਉਪਮਾ] ਮਿਸਾਲ ਨਹੀਂ ਹੈ, ਜਿਸ ਨਾਲ ਪ੍ਰਮੇਸ਼੍ਵਰ ਦੀ ਬਰਾਬਰੀ, ਤੁਲਨਾ ਕਰਕੇ, ਦੱਸਿਆ ਜਾ ਸਕੇ, ਕਿ ਓਹੁ, ਏਹੋ ਜਿਹਾ ਹੈ, ਇਸ ਕਰਕੇ ਓਹੁ ਲਾ ਮਿਸਾਲ, ਉਪਮਾ ਰਹਿਤ ਹੈ। }

**ਯਥਾ**—ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ॥ ਤਜਿ ਆਨ, ਸਰਣਿ ਗਹੀ॥

[੮੩੭-ਬਿਲਾਵਲ ਮ: ੫]

ਅਤੇ ਨ ਉਸਦੀ ਸੰਪੂਰਣ [ਉਪਮਾ] = ਉਸਤਤਿ (ਤਾਰੀਫ਼) ਕੀਤੀ ਜਾ ਸਕਦੀ ਹੈ।

**ਯਥਾ**—ਉਸਤਤਿ ਕਹਨੁ ਨ ਜਾਇ, ਮੁਖਹੁ ਤੁਹਾਰੀਆ॥ ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ॥

[੨੬੧- ਗਉੜੀ ਬਾਵਨ ਅਖਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ ! ਤੇਰੇ ਸੇ [ਊਪੇ] = ਉੱਪਰ ਕੋਈ ਵੀ [ਅਨ] = ਨਹੀਂ ਹੈ, ਤੂੰ ਹੀ ਸਭ ਤੋਂ ਉੱਪਰ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਹੈ, ਕਿ ਸੁਭਗੁਣ, ਜੱਸ, ਵਿਆਪਕਤਾ, ਵੱਡਾਪਣ, ਅਤੇ ਉੱਚਾਈ ਆਦਿਕ, ਜੋ ਵੀ ਹਨ, ਇਨਾਂ ਵਿੱਚ ਪ੍ਰਮੇਸ਼ੁਰ ਤੋਂ ਉੱਪਰ, ਕੋਈ ਵੀ ਨਹੀਂ ਹੈ, ਯਾ ਉਸ ਉੱਪਰ ਹੁਕਮ ਚਲਾਉਣ ਵਾਲਾ, ਹੋਰ ਕੋਈ ਵੀ ਨਹੀਂ ਹੈ। }

**ਯਥਾ**—ਤੁਮ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂੰਢਿ ਰਹੇ ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਤੂ ਆਪਨ ਜਾਨਹਿ, ਆਪਿ ਜਗੰਨਾਥ॥ [੧੨੯੬-ਕਾਨੜਾ ਮ: ੪]

## ਨਸਮਤੰ ਅਭੇਖੇ॥

{ **ਪਦ ਅਰਥ**—[ਅਭੇਖੇ = ਅ + ਭੇਖੇ] ਭੇਖ. ਸੰ. ਵੇਸ. ਸੰਗਯਾ-ਲਿਬਾਸ. ਭੇਸ਼. (੨ ) ਭਾਵ ਅਰਥ-ਸ੍ਰੀਰ ਰੂਪ ਭੇਖ ਨੂੰ ਧਾਰਨਾ, ਅਰਥਾਤ ਜੂਨੀਆਂ ਵਿੱਚ ਘੁੰਮਣਾ (੩) ਭੇਖੇ. ਪੰਜਾਬੀ. ਭਿੱਖ. ਸੰ. ਭਿੱਖਸ਼. ਧਾਤੂ-ਮੰਗਣਾ. ਯਾਚਨਾ ਕਰਨੀ। [ਅਭੇਖੇ = ਅਭ + ਏਖੇ] ਅਭ. ਸੰ. ਅਭਿ, ਇਹ ਸੰਸਕ੍ਰਿਤ, ਉਪ-ਸਰਗ ਹੈ, ਸਬਦਾਂ ਦੇ ਮੁੱਢ ਵਿੱਚ ਲੱਗਣ ਕਰਕੇ, ਇਸਦੇ ਅਨੇਕਾਂ ਅਰਥ ਬਣਦੇ ਹਨ, ਜੋ ਕਿ ਇਸ ਪ੍ਰਕਾਰ ਹਨ—ਸਨਮੁਖ. ਬੁਰਾ. ਉਪਰ. ਪਾਸ. ਦੂਰ. ਚੁਫੇਰੇ. ਚੰਗੀ ਤਰ੍ਹਾਂ. ਬਿਨਾਂ. ਇੱਛਾ. ਤੇ ਰੁਚੀ ਆਦਿ, ਅਰਥ ਪ੍ਰਗਟ ਕਰਦਾ ਹੈ, ਅਤੇ ਬਾਣੀ ਵਿੱਚ, 'ਅਭਿ' ਸ਼ਬਦ 'ਅਭਿਯੰਤ੍ਰ' ਦਾ ਸੰਖੇਪ ਵੀ ਆਉਂਦਾ ਹੈ, ਜਿਸਦਾ ਅਰਥ-ਅੰਦਰ, ਅੰਤਹ ਕਰਨ, ਤੇ ਹਿਰਦਾ ਆਦਿ ਹੁੰਦਾ ਹੈ, ਪ੍ਰੰਤੂ ਏਥੇ ਅਭਿ ਦਾ ਅਰਥ-ਚੁਫੇਰੇ ਕਰਨਾ ਹੈ। ਏਖੇ. ਸੰ. ਏਸ਼. ਸੰਗਯਾ-ਇੱਛਾ. ਚਾਹ॥ [ਅਭੇਖੇ = ਅ + ਭੇ + ਖੇ] 'ਅ' ਤੋਂ ਅਤਲ ਬਿਤਲ ਆਦਿ ਸਤ ਪਤਾਲ ਲੈਣੇ,। ਭੇ. ਸੰ. ਭੂ. ਸੰਗਯਾ-ਪ੍ਰਿਥਵੀ. ਧਰਤੀ. । ਖੇ. ਸੰ. ਖ. ਸੰਗਯਾ-ਅਕਾਸ਼। }

**ਅਰਥ**—ਹੇ ਅਕਾਲ ਪੁਰਖ! ਤੂੰ ਪ੍ਰਤੱਖ [ਭੇਖ] = ਭੇਖਾਂ, ਤੇ ਲਿਬਾਸਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ :- ਇਹ, ਕਿ ਪ੍ਰਮੇਸ਼ੁਰ ਜੋਗੀ, ਜੰਗਮ, ਸਰੇਵੜੇ, ਇਤਾਦਿ ਕਿਸੀ ਵੀ ਭੇਖ ਨੂੰ, ਅਤੇ ਹੋਰ ਵੀ, ਕਿਸੇ ਪ੍ਰਕਾਰ ਦੇ ਲਿਬਾਸ ਨੂੰ, ਧਾਰਣ ਨਹੀਂ ਕਰਦਾ, ਅਰਥਾਤ ਐਸਾ ਕੋਈ ਵੀ ਲਿਬਾਸ, ਤੇ ਭੇਖ ਪ੍ਰਮੇਸ਼ੁਰ ਦਾ ਨਹੀਂ ਹੈ, ਜੋ ਉਸਨੇ ਧਾਰਨ ਕੀਤਾ ਹੋਵੇ। }

**ਯਥਾ**—ਅਲਖ ਰੂਪ ਅਛੈ ਅਨਭੇਖਾ॥ ਰਾਗ ਰੰਗ ਜਿਹ ਰੂਪ ਨ ਰੇਖਾ॥ [ਅਕਾਲ ਉਸਤਤਿ ਛੰਦ ਨੰਬਰ-੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਜੂਨੀਆਂ ਦੇ, ਸਰੀਰ ਰੂਪ [ਭੇਖ] = ਲਿਬਾਸ, ਪੈਨਣ ਤੋਂ [ਅ] ਰਹਿਤ ਹੈ; ਭਾਵ ਕਿਸੇ ਵੀ ਜੂਨੀ ਵਿੱਚ, ਨਹੀਂ ਆਉਂਦਾ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾਕੈ ਮਾਈ ਨ ਬਾਪੋ ਰੇ॥ [੩੩੯-ਗਉੜੀ ਕਬੀਰ ਜੀ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਕੇਵਲ [ਭੇਖ] = ਭੇਖ ਦੁਆਰਾ ਪ੍ਰਾਪਤ ਹੋਣ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ:- ਇਹ, ਕਿ ਪ੍ਰਮੇਸ਼ੁਰ ਕਿਸੇ ਖ਼ਾਸ ਲਿਸਾਬ ਦੇ ਪਹਿਨਣ ਨਾਲ ਪ੍ਰਾਪਤ ਨਹੀਂ ਹੁੰਦਾ }

**ਯਥਾ**—ਬਾਹਰਿ ਭੇਖਿ ਨ ਪਾਈਐ, ਪ੍ਰਭੁ ਅੰਤਰਿ ਜਾਮੀ॥ ਇਕਸੁ ਹਰਿ ਜੀਉ ਬਾਹਰੀ, ਸਭ ਫਿਰੈ ਨਿਕਾਮੀ॥
[੧੦੯੯- ਮਾਰੂ ਵਾਰ ਪਉੜੀ-੧੪]

**ਯਥਾ ਹੋਰ**—ਅਕਲ ਕਲਾ ਨਹ ਪਾਈਐ, ਪ੍ਰਭੁ ਅਲਖ ਅਲੇਖੰ॥ ਖਟੁ ਦਰਸਨ ਭ੍ਰਮਤੇ ਫਿਰਹਿ, ਨਹ ਮਿਲੀਐ ਭੇਖੰ॥
[੧੦੯੯-ਮਾਰੂ ਵਾਰ ਪਉੜੀ-੧੩]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਭੇਖੇ] ਭਿਖੱਯਾ ਤੋਂ ਰਹਿਤ ਹੈਂ, ਭਾਵ ਕਿਸੇ ਕੋਲੋਂ ਕੁੱਛ ਮੰਗਦਾ ਨਹੀਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਕਿ ਪ੍ਰਮੇਸ਼ੁਰ ਕਿਸੇ ਕੋਲੋਂ, ਯਾਚਨਾ ਨਹੀਂ ਕਰਦਾ, ਬਲਕਿ ਬੇਅੰਤ ਦਾਤਾਂ, ਜੀਵਾਂ ਨੂੰ ਦੇ ਰਿਹਾ ਹੈ }

**ਯਥਾ**—ਅਭੂਤੰ ਅਭੰਗੰ ਅਭਿੱਖੰ ਭਵਾਨੰ॥ ਪ੍ਰੇਯੰ ਪੁਨੀਤੰ ਪ੍ਰਵਿਤ੍ਰੰ ਪ੍ਰਧਾਨੰ॥ [ਗਿਆਨ ਪ੍ਰਬੋਦ ਛੰਦ ਨੰਬਰ-੫]

**ਯਥਾ ਹੋਰ**— ਰੂਪ ਅਨੂਪ ਸਰੂਪ ਅਪਾਰਾ॥ ਭੇਖ ਅਭੇਖ ਸਭਨ ਤੇ ਨਿਆਰਾ॥
ਦਾਇਕ ਸਭੋ ਅਜਾਚੀ ਸਭਤੇ॥ ਜਾਨ ਲਯੋ ਕਰਤਾ ਹਮ ਤਬਤੇ॥
{ਦਸਮ ਗ੍ਰੰਥ, ਚਉਬੀਸ ਅਵਤਾਰ ਛੰਦ ਨੰ: -੧੬}

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੈਨੂੰ [ਅਭ] = ਚਾਰੋਂ ਤਰਫਾਂ ਦੇ ਜੀਵ ਮਿਲਣ ਦੀ [ਏਖੇ] = ਇੱਛਾ ਕਰਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ:- ਇਹ, ਕਿ ਪ੍ਰਭੂ ਪ੍ਰਾਪਤੀ ਦੀ ਇੱਛਾ ਤਾਂ, ਸਭ ਜੀਵ ਕਰਦੇ ਹਨ, ਪਰ ਮਿਲਦਾ ਭਾਗਾਂ ਨਾਲ ਹੀ ਹੈ।}

**ਯਥਾ**—ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥ [੬੬੫-ਧਨਾਸਰੀ ਮ: ੫]

**ਯਥਾ ਹੋਰ**— ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾ ਕਉ, ਗੁਰ ਮਿਲਿ ਹਿਰਦੈ ਗਾਵਣਿਆ॥ [੧੩੦- ਮਾਝ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ [ਅ] = ਅਤਲ ਬਿਤਲ ਆਦਿ, ਪਤਾਲਾਂ ਵਿੱਚ, [ਭੇ] = ਪ੍ਰਿਥ੍ਵੀ ਵਿੱਚ, ਅਤੇ [ਖੇ] = ਅਕਾਸ਼ ਵਿੱਚ, ਸਾਰੇ ਪ੍ਰੀਪੂਰਨ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ:- ਇਹ ਹੈ ਕਿ ਪ੍ਰਮੇਸ਼ੁਰ, ਸੁਰਗ, ਪਤਾਲ ਅਤੇ ਮਾਤਲੋਕ ਆਦਿ, ਤਿੰਨਾਂ ਲੋਕਾਂ ਵਿੱਚ ਵਿਆਪਕ ਹੈ }

**ਯਥਾ**—ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ॥ ਬ੍ਰਹਮ ਪਸਾਰੁ, ਜੀਅ ਸੰਗਿ ਦਇਆਲ॥
[੧੯੮-ਗਉੜੀ ਮ: ੫]

**ਯਥਾ ਹੋਰ**—ਪਉਣ ਪਾਣੀ ਧਰਤੀ ਆਕਾਸੁ, ਘਰ ਮੰਦਰ ਹਰਿ ਬਨੀ॥
ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ॥ [੭੨੩-ਤਿਲੰਗ ਮ: ੪]

**ਯਥਾ ਹੋਰ**—ਭੂਤ ਭੱਬ ਭਵਾਨ ਭੂਪਤ, ਆਦਿ ਨਾਥ ਅਨਾਥ॥ ਅਗਨਿ ਬਾਇ ਜਲੇ ਥਲੇ, ਸਰਬ ਠਉਰ ਨਿਵਾਸ॥
[ਅਕਾਲ ਉਸਤਤਿ ਛੰਦ ਨੰਬਰ-੧੯੮]

**ਯਥਾ ਹੋਰ**—ਧਰਨਿ ਮਾਹਿ ਆਕਾਸ ਪਇਆਲ॥ ਸਰਬਲੋਕ ਪੂਰਨ ਪ੍ਰਤਿਪਾਲ॥
[੨੯੩-ਸੁਖਮਨੀ ਅਸਟਪਦੀ ੨੩, ਪਉੜੀ-੨]

## ਨਮਸਤੰ ਅਲੇਖੇ॥

[ **ਪਦ ਅਰਥ**—[ਅਲੇਖੇ = ਅ + ਲੇਖੇ] ਲੇਖੇ. ਪੰਜਾਬੀ. ਲੇਖਾ = ਹਿਸਾਬ. ਗਿਣਤੀ (੨) ਪੰਜਾਬੀ. ਲੇਖ. ਲਿਖਤ. ਸੰ. ਲੇਖੱਯ. ਲਿਖਤ. ਤਹਿਰੀਰ. (੩) ਭਾਵ ਅਰਥ-ਉਲੀਕਿਆ. ਚਿੱਤ੍ਰਤ ਕੀਤਾ. ਚਿੱਤ੍ਰ ਬਨਾਉਣਾ. ਤਸਵੀਰ ਬਨਾਉਣੀ॥ [ਅਲੇਖੇ = ਅਲ + ਏਖੇ] ਅਲ. ਸੰ. ਅਲਮ. ਅਵੱਵੈ-ਪੂਰਨ. ਮੁਕੰਮਲ. ਤ੍ਰਿਪਤ (੨) ਅਲੇਖੇ. ਪੰਜਾਬੀ. ਅਲੱਖ. ਸੰ. ਅਲੱਖਸ਼-ਜੋ ਲਖਿਆ (ਵੇਖਿਆ) ਨਹੀਂ ਜਾ ਸਕਦਾ॥ ਏਖੇ. ਸੰ. ਏਸ਼. ਸੰਗਯਾ-ਇੱਛਾ। ]

**ਅਰਥ**—ਹੇ ਅਕਾਲ ਪੁਰਖ! ਤੂੰ [ਲੇਖੇ] = ਹਿਸਾਬ-ਕਿਤਾਬ ਦੀ ਗਿਣਤੀ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ-ਇਹ, ਕਿ ਉਸਦੇ ਗੁਣਾਂ, ਅਤੇ ਨਾਵਾਂ ਦੀ, ਅਤੇ ਸੰਪੂਰਨ ਸਮੱਗ੍ਰੀ ਦੀ, ਗਿਣਤੀ ਨਹੀਂ ਕੀਤੀ ਜਾ ਸਕਦੀ । ]

ਯਥਾ—ਤੇਰੇ ਨਾਮ ਅਨੇਕਾ ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ [੩੫੮- ਆਸਾ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੇ ਭਗਤਾਂ ਨਾਲ [ਲੇਖੇ] = ਹਿਸਾਬ-ਕਿਤਾਬ [ਅ] = ਨਹੀਂ ਕਰਦਾ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਭਗਤਾਂ ਨੂੰ ਦਇਆ ਦ੍ਰਿਸ਼ਟੀ ਕਰਕੇ, ਹਰ ਤਰਾਂ ਨਾਲ, ਬਖਸ਼ ਦਿੰਦਾ ਹੈ, ਇਸ ਵਾਸਤੇ, ਉਨਾਂ ਨੂੰ ਕਿਸੇ ਵੀ ਤਰਾਂ ਦੀ, ਪੁਛ ਗਿੱਛ ਨਹੀਂ ਹੁੰਦੀ, ਇਸ ਤਰਾਂ, ਓਹੁ ਭਗਤਾਂ ਦੇ ਲੇਖੇ ਪੁੱਛਣ ਤੋਂ, ਰਹਿਤ ਹੈ। ]

**ਯਥਾ**—ਜਾਕਉ ਅਪੁਨੀ ਕਰੈ ਬਖਸੀਸ॥ ਤਾਕਾ ਲੇਖਾ ਨ ਗਨੈ ਜਗਦੀਸ॥ [੨੭੭- ਗਉੜੀ ਸੁਖਮਨੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ ਮੱਥੇ ਉੱਪਰ, ਕਿਸੇ ਵੀ ਤਰਾਂ ਦੀ [ਲੇਖ] = ਲਿਖਤ ਨਹੀਂ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਜਿਸ ਤਰਾਂ ਸਮੁੱਚੇ ਜੀਵਾਂ ਦੇ, ਮਸਤਕ ਉੱਪਰ ਕੁਦਰਤਿ ਵੱਲੋਂ, ਦੁੱਖ-ਸੁੱਖ ਭੋਗਣ ਦਾ, ਲੇਖ ਲਿਖਿਆ ਹੋਇਆ ਹੈ, ਐਹੋ ਜਿਹਾ ਲੇਖ, ਉਸ ਪ੍ਰਮਾਤਮਾ ਦੇ ਨਹੀਂ ਹੈ। ]

**ਯਥਾ**—ਸਰਬ ਜੀਆ ਸਿਰਿ ਲੇਖੁ ਧੁਰਾਹੂ, ਬਿਨੁ ਲੇਖੈ ਨਹੀਂ ਕੋਈ ਜੀਉ॥

ਆਪਿ ਅਲੇਖ, ਕੁਦਰਤਿ ਕਰਿ ਦੇਖੈ, ਹੁਕਮਿ ਚਲਾਏ ਸੋਈ ਜੀਉ॥ [੫੯੮-ਸੋਰਠ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ [ਲੇਖੇ] = ਲਿਖਣੇ (ਚਿਤ੍ਰਤ) ਕਰਨੇ ਤੋਂ ਰਹਿਤ ਹੈ। ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਦਾ, ਕੋਈ ਚਿਤ੍ਰ ਆਦਿ ਨਹੀਂ ਉਲੀਕ ਸਕਦਾ, ਕਿਉਂਕਿ ਉਸਦਾ ਕੋਈ, ਰੂਪ ਰੇਖ ਨਹੀਂ ਹੈ। ਇਸ ਕਰਕੇ ਲਿਖਣੇ (ਚਿਤ੍ਰਤ) ਕਰਨੇ ਵਿੱਚ ਨਹੀਂ ਆਉਂਦਾ। ]

**ਯਥਾ**—ਸਭੁ ਕੋ ਨਥੈ ਨਥਿਆ, ਬਖਸੇ ਤੋੜੇ ਨਥ॥ ਵਰਨਾ ਚਿਹਨਾ ਬਾਹਰਾ, ਲੇਖੇ ਬਾਝੁ ਅਲਖੁ॥

[੧੨੮੯- ਵਾਰ ਮਲਾਰ ਸਲੋਕ ਮ: ੧]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਨਿਰਗੁਣ ਸਰੂਪ ਹੋਣੇ ਕਰਕੇ, ਕਿਸੇ [ਲੇਖ] = ਲਿਖਤ ਨੂੰ ਨਹੀਂ ਲਿਖਦਾ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਅਭੂਲੁ ਨ ਭੂਲੈ ਲਿਖਿਓ ਨ ਚਲਾਵੈ, ਮਤਾ ਨ ਕਰੈ ਪਚਾਸਾ॥

ਖਿਨ ਮਹਿ ਸਾਜਿ ਸਵਾਰਿ ਬਿਨਾਹੈ, ਭਗਤਿ ਵਛਲ ਗੁਣਤਾਸਾ॥ [੧੨੧੨-ਸਾਰੰਗ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੈਨੂੰ ਕੋਈ ਵੀ, ਇਨ੍ਹਾਂ ਪ੍ਰਤੱਖ ਅੱਖਾਂ ਨਾਲ [ਲੱਖ] = ਵੇਖ ਨਹੀਂ ਸਕਦਾ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ॥

ਨਾਨਕ ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ॥[੧੧੦੦- ਮਾਰੂ ਵਾਰ ਡਖਣੇ ਪਉੜੀ-੩]

**ਸੱਤਵਾਂ ਅਰਥ**—ਹੇ ਅਕਾਲ ਪੁਰਖ! ਤੂੰ ਆਪਣੇ ਭਗਤਾਂ ਦੀਆਂ ਸਾਰੀਆਂ [ਏਖੈ] = ਇੱਛਾਵਾਂ ਨੂੰ [ਅਲ] = ਪੂਰਨ ਕਰ ਦਿੰਦਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਇਛਾ ਪੂਰਕੁ ਸਰਬ ਸੁਖ ਦਾਤਾ ਹਰਿ, ਜਾ ਕੈ ਵਸਿ ਹੈ ਕਾਮਧੇਨਾ॥

ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ, ਤਾ ਸਰਬ ਸੁਖ ਪਾਵਹਿ ਮੇਰੇ ਮਨਾ॥ [੬੬੯- ਧਨਾਸਰੀ ਮ: ੪]

## ਨਮਸਤੰ ਅਕਾਏ॥

[ **ਪਦ ਅਰਥ**—[ਅਕਾਏ = ਅ + ਕਾਏ] ਕਾਏ. ਸੰ. ਕਾਯ. ਸੰਗਯਾ-ਦੇਹ. ਸਰੀਰ. ਕਾਂਇਆਂ (੨) ਕਾਏ. ਸਰਵ-ਨਾਮ. ਕਾਈ. ਸੰਗਯਾ-ਪਾਣੀ ਦੀ ਮੈਲ, ਜੋ ਹਰੇ ਰੰਗ ਦੀ, ਪਾਣੀ ਉੱਪਰ ਛਾਈ ਰਹਿੰਦੀ ਹੈ, (੩) ਭ੍ਰਮ ਦੀ ਕਾਈ. ਭਾਵ ਅਰਥ-ਅਵਿੱਦਯਾ। (੪) ਕਲਪਣਾ ।(ਕਾਏ- ਦਾ ਕਲਪਣਾ ਅਰਥ, ਸੰਪ੍ਰਦਾਈ ਅਰਥ ਹੈ) ]

**ਅਰਥ**—ਹੇ ਅਕਾਲ ਪੁਰਖ! ਤੂੰ ਪੰਜ-ਭੌਤਕ [ਕਾਏ] = ਸਰੀਰ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਨ ਰੂਪੰ ਨ ਭੂਪੰ, ਕਾਯੰ ਨ ਕਰਮੰ॥ ਨ ਤ੍ਰਾਸੰ ਨ ਪ੍ਰਾਸੰ, ਨ ਭੇਦੰ ਨ ਭਰਮੰ॥

[ਅਕਾਲ ਉਸਤਤਿ ਛੰਦ ਨੰਬਰ-੧੦੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਅਵਿੱਦਯਾ ਰੂਪ [ਕਾਏ] = ਕਾਈ ਦੀ ਮੈਲ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ.

{ ਭਾਵ ਇਹ ਕਿ ਪ੍ਰਮੇਸ਼੍ਵਰ, ਨਿਰਮਲ ਤੇ ਸ਼ੁੱਧ ਸਰੂਪ ਹੈ। }

ਯਥਾ—ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ॥ ਬਿਨੁ ਤਕੜੀ ਤੋਲੈ ਸੰਸਾਰਾ॥
ਗੁਰਮੁਖਿ ਹੋਵੈ ਸੋਈ ਬੂਝੈ, ਗੁਣ ਕਹਿ ਸੁਣੀ ਸਮਾਵਣਿਆ॥ [੧੧੦- ਮਾਝ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਕਾਏ] = ਕਲਪਣਾ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

## ਨਮਸਤੰ ਅਜਾਏ ॥੩॥

[ **ਪਦ ਅਰਥ**—[ਅਜਾਏ = ਅ-ਜਾਏ] ਜਾਏ. ਸੰ. ਜਾਇ. ਸੰਗਯਾ=ਉਤਪੱਤੀ. ਜਨਮ (੨) ਜਾਏ. ਫਾਰਸੀ-ਸੰਗਯਾ-ਜਗ੍ਹਾ. ਥਾਂ. (੩) ਕ੍ਰਿਆ ਵਿਸ਼ੇਸ਼ਣ-ਜਾਣਾ॥ [ਅਜਾਏ = ਅਜ + ਜਾਏ] ਅਜ. ਸੰ. ਸੰਗਯਾ-ਬ੍ਰਹਮਾ. ਸੰ. ਵਿਸ਼ੇਸ਼ਣ-ਜਨਮ-ਰਹਿਤ. ਜੋ ਜਨਮਦਾ ਨਹੀਂ। ]

**ਅਰਥ**—ਹੇ ਅਕਾਲਪੁਰਖ! ਤੂੰ [ਜਾਏ] = ਉਤਪੱਤੀ ਤੋਂ ਰਹਿਤ ਹੈ, ਭਾਵ ਤੂੰ ਅਜਨਮਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਨ ਜਨਮੰ ਨ ਮਰਣੰ, ਬਰਨੰ ਨ ਬਿਆਧੇ॥ ਅਖੰਡੇ ਪ੍ਰਚੰਡੇ, ਅਦੰਡੇ ਅਸਾਧੇ॥

[ਅਕਾਲ ਉਸਤਤਿ ਛੰਦ ਨੰ:- ੯੭]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਖਾਸ [ਜਾਏ] = ਜਗਾ ਦੇ ਨਿਵਾਸ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਪ੍ਰਮਾਤਮਾ ਸਰਬ ਵਿਆਪੀ ਹੈ, ਇਸ ਕਰਕੇ ਉਸਨੂੰ ਕਿਸੀ ਖ਼ਾਸ ਜਗਾ ਵਾਲਾ, ਨਹੀਂ ਕਿਹਾ ਜਾ ਸਕਦਾ। }

ਯਥਾ—ਤੂੰ ਸਭਨੀ ਥਾਈਂ ਜਿਥੈ ਹਉ ਜਾਈ, ਸਾਚਾ ਸਿਰਜਣਹਾਰ ਜੀਉ॥
ਸਭਨਾ ਕਾ ਦਾਤਾ ਕਰਮ ਬਿਧਾਤਾ, ਦੂਖ ਬਿਸਾਰਣਹਾਰੁ ਜੀਉ॥ [੪੩੮-ਰਾਗ ਆਸਾ ਛੰਤ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਜਾਏ] = ਜਾਣ ਆਉਣ ਤੋਂ [ਅ] = ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ॥

ਯਥਾ—ਜਨਮੈ ਨ ਮਰੈ, ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ, ਰਹਿਓ ਸਮਾਇ॥ [੧੧੩੬-ਭੈਰਉ ਮ: ੫]

**ਚਉਥਾ ਅਰਥ**—ਹੇ ਅਕਾਲ ਪੁਰਖ! [ਅਜ] = ਬ੍ਰਹਮਾ ਆਦਿਕ, ਦੇਵਤੇ ਭੀ, ਤੇਰੀ ਆਗਿਆ ਮੰਨ ਕੇ ਮਾਤ ਲੋਕ ਵਿੱਚ ਆਉਂਦੇ ਹਨ ਤੇ ਅਵਤਾਰ ਧਾਰ ਕੇ ਜੀਵਾਂ ਨੂੰ ਸ਼ੁਭ ਸਿੱਖਿਆ ਦਿੰਦੇ ਹਨ, ਇਸ ਤਰਾਂ, ਸਭ ਦੇਵਤੇ, ਤੇਰੇ ਹੁਕਮ ਵਿੱਚ ਬੱਝੇ ਹੋਏ ਹਨ॥

{ ਭਾਵ—ਇਹ, ਕਿ ਜਦ ਵੀ ਵੇਦਾਂ ਦੀ ਸਿੱਖਿਆ ਨਸ਼ਟ ਹੋ ਜਾਂਦੀ ਹੈ, ਤਦ ਬ੍ਰਹਮਾ ਅਵਤਾਰ ਧਾਰ ਕੇ ਵੇਦਾਂ ਦੀ ਸਥਾਪਨਾ ਕਰਦਾ ਹੈ, ਤਾਂਕਿ ਜੀਵ ਸ਼ੁਭ ਕਰਮ ਕਰਦੇ ਰਹਿਣ। }

ਯਥਾ—ਜਬ ਜਬ ਬੇਦ, ਨਾਸ ਹੋਇ ਜਾਹੀ॥ ਤਬ ਤਬ ਪੁਨ, ਬ੍ਰਹਮਾ ਪ੍ਰਗਟਾਹੀ॥
ਪਾਪ ਕਰਮ ਕਹ ਪ੍ਰਗਟਿ ਦਿਖਾਏ॥ ਧਰਮ ਕਰਮ ਸਭ ਜੀਵ ਚਲਾਏ॥
ਇਹ ਬਿਧਿ ਭਯੋ ਬ੍ਰਹਮ ਅਵਤਾਰਾ॥ ਸਭ ਪਾਪਨ ਕੋ ਮੇਟਨਹਾਰਾ॥
ਪ੍ਰਜਾਲੋਕ ਸਭ ਪੰਥ ਚਲਾਏ॥ ਪਾਪ ਕਰਮ ਤੇ ਸਭੈ ਹਟਾਏ॥

ਦੋਹਿਰਾ—ਇਹ ਬਿਧਿ ਪ੍ਰਜਾ ਪਵਿਤ੍ਰ ਕਰ, ਧਰਯੋ ਬ੍ਰਹਮ ਅਵਤਾਰ॥
ਧਰਮ ਕਰਮ ਲਾਗੇ ਸਭੈ, ਪਾਪ ਕਰਮ ਕਹ ਡਾਰ॥

[ਦਸਮ ਗ੍ਰੰਥ-ਬ੍ਰਹਮਾ ਅਵਤਾਰ ਕਥਨੰ-ਛੰਦ ਨੰ: -੨ -੫-੬]

ਯਥਾ ਹੋਰ—ਬ੍ਰਹਮਾ ਬਿਸਨ ਮਹੇਸ ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ ਪੂਜਾ ਲਾਇਆ[੧੨੭੯-ਮਲਾਰ ਵਾਰ]
ਯਥਾ ਹੋਰ—ਦੂਜਾ ਭਾਉ ਰਚਾਇਓਨੁ, ਤ੍ਰੈ ਗੁਣ ਵਰਤਾਰਾ॥ ਬ੍ਰਹਮਾ ਬਿਸਨੁ ਮਹੇਸੁ, ਉਪਾਇਅਨੁ ਹੁਕਮਿ ਕਮਾਵਨਿ ਕਾਰਾ॥
[੯੪੮- ਰਾਮਕਲੀ ਵਾਰ ਪਉੜੀ-੪]

## ਨਮਸਤੰ ਅਗੰਜੇ॥

[ ਪਦਅਰਥ—[ਅਗੰਜੇ = ਅ + ਗੰਜੇ]-ਗੰਜੇ. ਸੰ. ਗੰਜ. ਸੰਗਯਾ-ਨਾਸ (੨) ਸਿਰ ਦੇ ਕੇਸਾਂ ਦਾ ਅਭਾਵ-ਅਰਥਾਤ ਸਿਰ ਉੱਪਰ ਵਾਲਾਂ ਦਾ, ਨ ਹੋਣ ਰੂਪ, ਗੰਜ ਰੋਗ, (੩) ਫਾਰਸੀ. ਗੰਜ. ਸੰਗਯਾ-ਅੰਬਾਰ. ਢੇਰ. ਖਜਾਨਾ . ਭਾਵਅਰਥ—ਗਿਣਤੀ ਅਤੇ ਚਿੰਤਾ॥ ਅ. ਸੰ. ਅਵੱਯੈ-ਨਹੀਂ, ਰਹਿਤ. (੨) ਨੋਟ—ਸੰਪ੍ਰਦਾਇ ਵਿੱਚ "ਅ" ਦਾ ਅਰਥ-ਵਿਸ਼ੇਸ਼ (ਅਧਿਕ) ਕਰਕੇ ਵੀ ਕਰਦੇ ਹਨ, ਕਿਉਂਕਿ ਐੜਾ ਅੱਖਰ, ਸਭਨਾ ਅੱਖਰਾਂ ਵਿੱਚ, ਵਿਆਪਕ ਹੋ ਕੇ ਰਹਿੰਦਾ ਹੈ, ਇਸ ਕਰਕੇ ਇਸਦੀ ਵਿਆਪਕਤਾ ਤੋਂ, "ਅਧਿਕਤਾ" ਦਾ ਭਾਵ ਲੈ ਕੇ-ਇਸਦਾ ਅਰਥ-ਵਿਸ਼ੇਸ਼ (ਅਧਿਕਤਾ) ਵੀ ਬਣਦਾ ਹੈ, ਅਤੇ ਵਿਆਪਕ ਵੀ ਬਣਦਾ ਹੈ। ]

**ਅਰਥ**—ਹੇ ਅਕਾਲ ਪੁਰਖ! ਤੂੰ [ਗੰਜੇ] = ਨਾਸ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ ।

ਯਥਾ—ਅਗੰਜ ਅਬਿਨਾਸੀ ਜੋਤਿ ਪ੍ਰਕਾਸੀ, ਜਗਤ ਪ੍ਰਣਾਸੀ ਤੁਯ ਸਰਣੰ॥
ਪਰਮ ਤਤ ਪਰਮਾਰਥ ਪ੍ਰਕਾਸੀ॥ ਆਦਿ ਸਰੂਪ ਅਖੰਡ ਉਦਾਸੀ॥ [ਗਿਆਨ ਪ੍ਰਬੋਧ ਛੰਦ ਨੰਬਰ-੨੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਗੰਜ ਆਦਿਕ ਹਰਪ੍ਰਕਾਰ ਦੇ ਰੋਗਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਨ ਜਨਮੰ ਨ ਮਰਨੰ, ਨ ਬਰਨੰ ਨ ਬਿਆਧੇ॥ ਨ ਰੋਗੰ ਨ ਸੋਗੰ, ਅਭੈ ਨਿਰ ਬਿਖਾਧੇ॥
[ਅਕਾਲ ਉਸਤਤਿ ਛੰਦ ਨੰ:- ੧੦੦]

ਯਥਾ ਹੋਰ—ਅਰੋਗ ਹਰੀ॥ ਅਸ਼ੋਕ ਹਰੀ॥ ਅਭਰਮ ਹਰੀ॥ ਅਕਰਮ ਹਰੀ॥ [ਅਕਾਲ ਉਸਤਤ ਛੰਦ ਨੰ:- ੫੮]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਗੰਜੇ] = ਗਿਣਤੀ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ ਕਿ ਪ੍ਰਮੇਸ਼੍ਵਰ ਦੇ ਗੁਣਾਂ ਤੇ ਕਾਰਜਾਂ ਦੀ, ਗਿਣਤੀ ਨਹੀਂ ਹੋ ਸਕਦੀ, ਓਹੁ ਅਣਗਿਣਤ ਗੁਣਾਂ ਵਾਲਾ ਹੈ । ]

ਯਥਾ—ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨ ਸਾਕਉ, ਤੂੰ ਠਾਕੁਰ ਊਚ ਭਗਵਾਨਾ॥ [੭੩੪-ਸੂਹੀ ਮ: ੪]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ, ਸਭ ਦੀ [ਗੰਜੇ] = ਗਿਣਤੀ ਰੱਖਣ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ:— ਇਹ ਹੈ, ਕਿ ਪ੍ਰਮਾਤਮਾ ਸਭ ਨੂੰ, ਆਪਣੀ ਨਿਗਾ ਵਿੱਚ ਰੱਖਦਾ ਹੈ, ਕਿਸੀ ਨੂੰ ਵੀ ਵਿਸਾਰਦਾ ਨਹੀਂ। ]

ਯਥਾ—ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ॥ [੧੩੮੩-ਸਲੋਕ ਫਰੀਦ]

ਯਥਾ ਹੋਰ— ਸਭ ਨਦਰੀ ਅੰਦਰਿ ਰਖਦਾ, ਜੇਤੀ ਸਿਸਟਿ ਸਭ ਕੀਤੀ॥
ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ॥
ਗੁਰਮੁਖਿ ਸਦਾ ਧਿਆਈਐ, ਅੰਦਰਿ ਹਰਿ ਪ੍ਰੀਤੀ॥ [੯੫੧-ਰਾਮਕਲੀ ਵਾਰ ਪਉੜੀ-੧੦]

ਯਥਾ ਹੋਰ— ਸਦੀਵ ਸਰਬ ਲੋਕ ਕੇ, ਕ੍ਰਿਪਾਲ ਖਿਆਲ ਮੈ ਰਹੈਂ॥
ਤੁਰੰਤ ਦ੍ਰੋਹ ਦੇਹ ਕੇ, ਅਨੰਤ ਭਾਂਤ ਸੋ ਦਹੈਂ॥ [ਅਕਾਲ ਉਸਤਤਿ ਛੰਦ ਨੰਬਰ-੧੮੦]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ ਸਰਬ ਦੇ ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ॥ ਸਭੈ ਅੰਤਿ ਕਾਲੰ, ਬਲੀ ਕਾਲ ਘਾਯੰ॥
ਬਿਨਾ ਸਰਣ ਤਾਕੀ, ਨਹੀ ਔਰ ਓਟੰ॥ ਲਿਖੇ ਜੰਤ੍ਰ ਕੇਤੇ, ਪੜ੍ਹੇ ਮੰਤ੍ਰ ਕੋਟੰ॥ [ਬਚਿੱਤ੍ਰ ਨਾਟਕ ਛੰਦ ਨੰਬਰ-੭੭]

## ਨਮਸਤੰ ਅਭੰਜੇ॥

{ **ਪਦ ਅਰਥ**-[ਅਭੰਜੇ = ਅ + ਭੰਜੇ] ਭੰਜੇ. ਸੰ. ਭੰਜ. ਧਾਤੂ-ਨਸ਼ਟ ਕਰਨਾ, ਤੋੜਨਾ (੨) ਨਾਸ. }

**ਅਰਥ**—ਹੇ ਅਕਾਲ ਪੁਰਖ! ਤੂੰ [ਭੰਜੇ] = ਨਾਸ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਨ ਕਾਲ ਹੈ, ਨ ਬਾਲ ਹੈ, ਸਦੀਵ ਦਿਆਲ ਰੂਪ ਹੈ॥
ਅਗੰਜ ਹੈ ਅਭੰਜ ਹੈ, ਅਭਰਮ ਹੈ ਅਭੂਤ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੪]

## ਨਮਸਤੰ. ਅਨਾਮੇ॥

{ **ਪਦ ਅਰਥ**—ਅਨਾਮੇ. ਸੰ. ਅਨਾਮਨ. ਵਿਸ਼ੇਸ਼ਣ-ਨਾਮ ਰਹਿਤ, ਅਰਥਾਤ ਜਿਸਦਾ ਕੋਈ ਨਾਂਉ ਨਹੀਂ (੨) [ਅਨਾਮੇ = ਅਨ + ਆਮੇ] ਆਮੇ. ਸੰ. ਆਮਯ. ਸੰਗਯਾ-ਰੋਗ. ਬਿਮਾਰੀ. (੩) [ਅਨਾਮੇ = ਅ + ਨਾਮੇ]. ਨਾਮੇ-ਨਾਮ ਉਪਲਖਤ, ਨਾਮ ਰੂਪ ਸਰਬ ਪ੍ਰਪੰਚ, ਅਰਥਾਤ ਨਾਮ, ਤੇ ਰੂਪ ਵਾਲਾ, ਦ੍ਰਿਸ਼ਮਾਨ ਸਾਰਾ ਜਗਤ, ਕਿਉਂਕਿ ਰੂਪ ਤੇ ਨਾਮ ਵਾਲੀ ਜੋ ਵੀ ਵਸਤੂ ਹੈ, ਉਸੀ ਦਾ ਨਾਮ ਜਗਤ ਹੈ।
**ਅ. ਐੜੇ ਦਾ ਭਾਵ-ਅਰਥ**—ਵਿਆਪਕ ਹੈ, ਕਿਉਂਕਿ 'ਅ' ਅੱਖਰ, ਸਰਬ ਅੱਖਰਾਂ ਵਿੱਚ ਵਿਆਪਕ ਹੈ, ਇਸ ਕਰਕੇ ਇਸਦਾ ਅਰਥ-ਵਿਆਪਕ ਵੀ, ਕਰਦੇ ਹਨ। }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ, ਪ੍ਰਕਾਰ ਦੇ ਨਾਮ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**—ਇਹ, ਕਿ ਪ੍ਰਮਾਤਮਾ ਦਾ, ਕੋਈ ਵੀ ਖਾਸ ਨਾਮ ਨਹੀਂ ਹੈ, ਅਤੇ ਜੇੜ੍ਹੇ ਅਸੀਂ ਪ੍ਰਮੇਸ਼੍ਵਰ ਦੇ ਨਾਮ ਉਚਾਰਦੇ ਹਾਂ, ਇਹ ਸਭ, ਸਾਡੇ ਆਪਣੇ ਕਲਪੇ ਹੋਏ ਹਨ, ਜੋ ਕਿ ਸਭ ਕਿਰਤਮ ਹਨ। }

**ਯਥਾ**—ਕਹਾ ਨਾਮ ਤਾ ਕੋ ਕਹਾ ਕੈ ਕਹਾਵੈ॥ ਕਹਾਂ ਮੈ ਬਖਾਨੋ, ਕਹੈ ਮੋ ਨ ਆਵੈ॥
[ਗਿਆਨ ਪ੍ਰਬੋਧ ਛੰਦ ਨੰਬਰ-੬]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਆਮੇ] = ਰੋਗਾਂ ਤੋਂ, [ਅਨ] = ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸਭ ਰੋਗ ਸੋਗ ਤੇ ਰਹਿਤ ਸਰੂਪ॥ ਅਨਭੈ ਅਕਾਲ ਅੱਛੈ ਸਰੂਪ॥[ਅਕਾਲ ਉਸਤਤਿ ਛੰਦ ਨੰਬਰ-੨੩੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਨਾਮੇ] = ਨਾਮ ਰੂਪ, ਸਰਬ ਪ੍ਰਪੰਚ (ਜਗਤ) ਵਿੱਚ [ਅ] = ਵਿਆਪਕ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਹਰਿ ਪਰਪੰਚੁ ਕੀਆ ਸਭੁ ਕਰਤੈ, ਵਿਚਿ ਆਪੇ ਆਪਣੀ ਜੋਤਿ ਧਰਈਐ॥
ਹਰਿ ਏਕੋ ਬੋਲੈ ਹਰਿ ਏਕੁ ਬੁਲਾਏ, ਗੁਰਿ ਪੂਰੈ ਹਰਿ ਏਕੁ ਦਿਖਈਐ॥ [੮੬੧-ਗੌਂਡ ਮ: ੪]

## ਨਸਮਤੰ ਅਠਾਮੇ॥੪॥

{ **ਪਦ ਅਰਥ**—[ਅਠਾਮੇ = ਅ + ਠਾਮੇ] ਠਾਮ. ਸੰਗਯਾ-ਜਗਾ. ਥਾਂ }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਖਾਸ [ਠਾਮੇ] = ਜਗਾ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ:- ਇਹ, ਕਿ ਪ੍ਰਮਾਤਮਾ ਸਰਬ ਜਗਾ ਵਿਆਪਕ ਹੈ, ਇਸ ਕਰਕੇ, ਉਸਨੂੰ ਕਿਸੀ ਵਿਸ਼ੇਸ਼ ਥਾਂ ਵਾਲਾ, ਨਹੀਂ ਕਿਹਾ ਜਾ ਸਕਦਾ। }

**ਯਥਾ**—ਭੂਤ ਭੱਬ ਭਵਾਨ ਭੂਪਤ, ਆਦਿ ਨਾਥ ਅਨਾਥ॥ ਅਗਨ ਬਾਏ ਜਲੇ ਥਲੇ ਮਹਿ, ਸਰਬ ਠਉਰ ਨਿਵਾਸ॥
[ਅਕਾਲ ਉਸਤਤਿ ਛੰਦ ਨੰਬਰ-੧੯੮]

**ਯਥਾ ਹੋਰ**—ਅਜੇਯੰ ਅਭੇਯੰ, ਅਨਾਮੰ ਅਠਾਮੰ॥ ਮਹਾ ਜੋਗ ਜੋਗੰ ਮਹਾਕਾਮ ਕਾਮੰ॥
[ਬਿਚਿਤ੍ਰ ਨਾਟਕ ਛੰਦ ਨੰਬਰ-੫]

[ **ਨੋਟ**—ਏਹੋ ਅਰਥ, ਪਹਿਲਾ 'ਅਜਾਏ' ਪਦ ਦਾ ਵੀ ਆਇਆ ਹੈ, ਪ੍ਰੰਤੂ ਫੇਰ ਵੀ, ਪੁਨਰੁਕਤੀ-ਦੋਸ਼ ਨਹੀਂ ਆਉਂਦਾ, ਕਿਉਂਕਿ ਜਿੱਥੇ ਜੱਸ ਕੀਤਾ ਜਾਵੇ, ਉਸ ਜਗਾ ਦੁਬਾਰਾ, ਪਦ ਵਰਤਨ ਨਾਲ, ਪੁਨਰੁਕਤੀ ਦੋਸ਼ ਨਹੀਂ ਬਣਦਾ,

**ਪੁਨਰੁਕਤੀ ਦੋਸ਼—ਯਥਾ**—ਹਰਖ ਕਰਖ ਆਮਰਖ ਪੁਨਿ, ਸੁਪਨ ਦੀਨਤਾ ਉਕਤਿ॥
ਉਸਤਤਿ ਬਾਅਦ ਅਭਿਆਸ ਮਹਿ, ਦੋਸ਼ ਨਹੀਂ ਪੁਨਰੁਕਤ॥

(ਕਿਸੇ ਪਦ ਬਚਨ ਨੂੰ ਬਾਰ-ਬਾਰ ਕਿਹਾ ਜਾਵੇ, ਤਾਂ ਉਸਨੂੰ ਪੁਨਰੁਕਤੀ-ਦੋਸ਼ ਕਹਿੰਦੇ ਹਨ, ਇਸ ਲਈ [ਪੁਨਰੁਕਤੀ = ਪੁਨਰ + ਉਕਤੀ] [ਪੁਨਰ] = ਫੇਰ (ਦੁਬਾਰਾ) [ਉਕਤ] = ਕਥਨ ਕੀਤਾ ਜਾਵੇ, ਉਸੀ ਬਚਨ ਨੂੰ ਪੁਨਰੁਕਤੀ ਦੋਸ਼ ਕਹਿੰਦੇ ਹਨ॥ ]

## ਨਸਮਤੰ ਅਕਰਮੰ॥

{ **ਪਦ ਅਰਥ**—ਕਰਮੰ. ਸੰ. ਕਰਮ. ਸੰਗਯ-ਕੰਮ. ਕ੍ਰਿਆ ਵਿਸ਼ੇਸ਼ਣ-ਜੋ ਕਰਨ ਵਿੱਚ ਆਵੇ, ਸੋ ਕਰਮ. (੨) ਕਾਰਜ ਰੂਪ ਸੰਸਾਰ (੩) ਪ੍ਰਾਰਬਧ ਰੂਪ ਕਰਮ। }

**ਅਰਥ**—ਹੇ ਅਕਾਲ ਪੁਰਖ! ਤੂੰ ਸ਼ੁਭ ਅਸ਼ੁਭ [ਕਰਮੰ] = ਕਰਮਾਂ ਦੇ ਕਰਨ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ਭਾਵ— ਇਹ, ਕਿ ਪ੍ਰਮੇਸ਼੍ਵਰ ਹਰ ਪ੍ਰਕਾਰ ਦੀ ਕ੍ਰਿਆ ਤੋਂ ਰਹਿਤ, ਅਕ੍ਰਿਯੈ ਸਰੂਪ ਹੈ,}

**ਯਥਾ**—ਨ ਰਾਗ ਹੈ, ਨ ਰੰਗ ਹੈ, ਨ ਰੂਪ ਹੈ, ਨ ਰੇਖ ਹੈ॥ ਨ ਕਰਮ ਹੈ ਨ ਧਰਮ ਹੈ, ਅਜਨਮ ਹੈ ਅਭੇਖ ਹੈ॥
[ਅਕਾਲ ਉਸਤਤਿ ਛੰਦ ਨੰਬਰ-੧੭੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਕਰਮ] = ਕਾਰਜ ਰੂਪ ਪ੍ਰਪੰਚ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ।

{ ਭਾਵ— ਇਹ, ਹੈ ਕਿ ਪ੍ਰਮੇਸ਼੍ਵਰ ਦੇ ਨਿਰਗੁਣ ਸਰੂਪ ਵਿੱਚ, ਇਹ ਸੰਸਾਰ ਪ੍ਰਪੰਚ ਨਹੀਂ ਹੈ, ਕਿਉਂਕਿ ਓਹੁ ਨਿਰਵਿਕਾਰ, ਕਾਰਜ ਅਤੇ ਕਾਰਨ ਭਾਵ ਤੋਂ ਰਹਿਤ, 'ਇਕ ਰਸ' ਹੈ। }

**ਯਥਾ**—ਕਾਲ ਕਰਮ ਕਰਿ ਹੀਨ, ਕ੍ਰਿਆ ਜਿਹ ਕੋਇ ਨ ਬੁੱਝੈ॥ ਕਹਾ ਕਹੈ, ਕਹਿ ਕਰੈ, ਕਹਾ ਕਾਲਨ ਕੈ ਸੁੱਝੈ॥
[ਗਿਆਨ ਪ੍ਰਬੋਧ-ਛੰਦ ਨੰਬਰ-੩੭]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਕਰਮਾਂ ਦੇ ਬੰਧਨ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਓਹੁ ਕਰਮਾਂ ਦੇ ਅਧੀਨ ਨਹੀਂ ਹੈ, ਕਿਉਂਕਿ ਜਿਸ ਤਰਾਂ ਜੀਵ, ਆਪਣੇ ਕਰਮਾਂ ਵਿੱਚ ਬੱਝ ਕੇ, ਸੰਸਾਰ ਵਿੱਚ ਆਉਂਦੇ ਜਾਂਦੇ, ਤੇ ਦੁੱਖ-ਸੁੱਖ ਨੂੰ ਭੋਗਦੇ ਹਨ, ਇਸ ਤਰਾਂ, ਓਹੁ ਪ੍ਰਾਰਬਧ ਦੇ ਕਰਮ ਫਲ ਨੂੰ ਨਹੀਂ ਭੋਗਦਾ, ਇਸ ਕਰਕੇ ਓਹੁ ਅਕਰਮੰ ਹੈ.। }

**ਯਥਾ**—ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ॥ [੫੯੭-ਸੋਰਠ ਮ: ੧]

**ਯਥਾ ਹੋਰ**—ਜਿਹ ਖੇਦ ਭੇਦ ਨਹੀਂ ਕਰਮ ਕਾਲ॥ ਸਭ ਜੀਵ ਜੰਤ ਕੀ ਕਰਤ ਪਾਲ॥
[ਅਕਾਲ ਉਸਤਤਿ ਛੰਦ ਨੰਬਰ-੨੩੯]

## ਨਮਸਤੰ ਅਧਰਮੰ॥

{ **ਪਦ ਅਰਥ**—[ਅਧਰਮੰ = ਅ + ਧਰਮੰ] ਧਰਮੰ. ਸੰ. ਸੰਗਯਾ-ਪੁੰਨਯ. (੨) ਮਜ਼ਹਬ. ਦੀਨ. (੩) ਅੰਤਹ-ਕਰਨ ਦੇ ਦੁੱਖ-ਸੁੱਖ ਰੂਪ ਧਰਮ (੪) ਸ਼ੁਭ ਕਰਮ। }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਖ਼ਾਸ [ਧਰਮ] = ਮਜ਼ਹਬ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਕਿਸੇ ਮਜ਼ਹਬ ਦਾ ਧਾਰਨੀ ਨਹੀਂ, ਬਲਕਿ ਮਜ਼ਹਬ ਤਾਂ, ਉਸਦੀ ਪ੍ਰਾਪਤੀ ਦੇ ਰਸਤੇ ਹਨ }

**ਯਥਾ**—ਨ ਧਰਮੰ ਨ ਭਰਮੰ, ਨ ਸਰਮੰ ਨ ਸਾਖੇ॥ ਨ ਬਰਮੰ ਨ ਚਰਮੰ, ਨ ਕਰਮੰ ਨ ਬਾਕੇ॥
ਨਮੋ ਆਦਿ ਰੂਪੇ, ਨਮੋ ਆਦਿ ਰੂਪੇ॥ [ਅਕਾਲ ਉਸਤਤਿ ਛੰਦ ਨੰਬਰ-੧੦੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਅੰਤਹਕਰਨ ਦੇ ਦੁੱਖ-ਸੁੱਖ ਧਰਮਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਈਸ਼੍ਵਰ ਨੂੰ ਕਿਸੇ ਵੀ ਪ੍ਰਕਾਰ ਦਾ ਦੁੱਖ ਸੁੱਖ ਨਹੀਂ ਵਿਆਪਦਾ। }

**ਯਥਾ**—ਦਾਤਾ ਦੁਰੰਤ ਦੁਖ ਦੋਖ ਰਹਿਤ॥ ਜਿਹ ਨੇਤ ਨੇਤ ਸਭ ਬੇਦ ਕਹਤ॥
[ਅਕਾਲ ਉਸਤਤਿ ਛੰਦ ਨੰਬਰ-੨੩੨]

**ਤੀਜਾ ਅਰਥ**—ਹੇ ਅਕਾਲ ਪੁਰਖ ! ਤੂੰ [ਅ] = ਵਿਸ਼ੇਸ਼ ਕਰਕੇ ਧਰਮ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਕਹੂੰ ਦੇਵ ਧਰਮ, ਕਹੂੰ ਸਾਧਨਾਂ ਕੇ ਹਰਮ, ਕਹੂੰ ਕੁਤਸਤ ਕੁਕਰਮ, ਕਹੂੰ ਧਰਮ ਕੇ ਪ੍ਰਕਾਰ ਹੋ॥
[ਅਕਾਲ ਉਸਤਤ ਛੰਦ ਨੰਬਰ-੧੭]

**ਯਥਾ ਹੋਰ**—ਧਧੈ ਧਰਮੁ ਧਰੇ ਧਰਮਾਪੁਰਿ, ਗੁਣਕਾਰੀ ਮਨੁ ਧੀਰਾ॥
ਧਧੈ ਧੂਲਿ ਪੜੈ ਮੁਖਿ ਮਸਤਕਿ, ਕੰਚਨ ਭਏ ਮਨੂਰਾ॥ [੯੩੦-ਦਖਣੀ ਓਅੰਕਾਰ ਮ:੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਧਰਮ[੧]] = ਪੁੰਨ ਪਾਪ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ.।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ ਪੁੰਨ ਪਾਪ ਨਹੀਂ ਲੱਗਦਾ। }

**ਯਥਾ**—ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥ [੮੯੪-ਰਾਮਕਲੀ ਮ: ੫]

## ਨਮਸਤੰ ਅਨਾਮੰ॥

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਖ਼ਾਸ ਨਾਮ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਨ ਰੂਪੰ ਨ ਰੇਖੰ, ਨ ਰੰਗ ਨ ਰਾਗੰ॥ ਨ ਨਾਮੰ ਨ ਠਾਮੰ ਮਹਾਜੋਤਿ ਜਾਗੰ॥
[ਬਚਿਤ੍ਰ ਨਾਟਕ ਛੰਦ ਨੰਬਰ-੫]

## ਨਮਸਤੰ ਅਧਾਮੰ॥੫॥

{ **ਪਦ ਅਰਥ**—[ਅਧਾਮੰ = ਅ + ਧਾਮੰ] ਧਾਮੰ. ਸੰ. ਧਾਮਨ. ਸੰਗਯਾ-ਘਰ. ਨਿਵਾਸ ਦੀ ਜਗ੍ਹਾ (੨) ਸੰ. ਧਾਮ-ਪ੍ਰਕਾਸ਼. ਤੇਜ. (੩) [ਅਧਾਮੰ=ਅ + ਧ + ਆਮੰ] ਧ. ਸੰ. ਧਾਤੂ-ਧਾਰਨ ਕਰਨ ਵਾਲਾ, ਭਾਵ ਅਰਥ—ਆਸਰਾ॥ ਆਮੰ. ਅਰਬੀ. ਆਮ. ਵਿਸ਼ੇਸ਼ਣ-ਸਾਮਾਨਯ. ਸਧਾਰਨ। }

---

੧. [ਅਕਰਮੰ-ਅਧਰਮੰ] = ਕਰਮਾਂ ਤੋਂ ਰਹਿਤ ਹੈ, ਇਸ ਕਰਕੇ ਸ਼ੁਭ ਅਸ਼ੁਭ ਕਰਮ ਤੋਂ, ਉਤਪੰਨ ਹੋਣ ਵਾਲੇ ਧਰਮ ਅਧਰਮ ਤੋਂ ਵੀ ਰਹਿਤ ਹੈ, ਕਿਉਂਕਿ ਜਦ ਕਰਮ ਹੀ ਨਹੀਂ ਹੈ, ਤਦ ਉਸਤੋਂ ਪੈਦਾ ਹੋਣ ਵਾਲਾ ਧਰਮ-ਅਧਰਮ ਵੀ ਨਹੀਂ ਹੈ, ਧਰਮ-ਅਧਰਮ-ਪੁੰਨਯ ਪਾਪ ਦਾ ਨਾਮ ਹੈ, 'ਧਰਮ' ਪਦ ਤਾਂ ਵਿੱਚ ਪਿਆ ਹੈ, ਅਤੇ 'ਪਾਪ' ਪਦ ਦਾ ਅਧਿਆਹਾਰ ਕਰ ਲੈਣਾ, ਇਸ ਤਰਾਂ 'ਧਰਮ' ਦਾ ਅਰਥ ਪੁੰਨਯ ਪਾਪ ਕਰਨਾ।

ਅਰਥ—ਹੇ ਅਕਾਲ ਪੁਰਖ! ਤੂੰ ਕਿਸੇ ਖਾਸ [ਧਾਮੰ] = ਘਰ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਨੂੰ ਕਿਸੇ ਖ਼ਾਸ ਘਰ ਵਾਲਾ ਨਹੀਂ ਕਿਹਾ ਜਾ ਸਕਦਾ, ਕਿਉਂਕਿ ਓਹੁ ਹਰ ਜਗ੍ਹਾ ਵਿਆਪਕ ਹੈ। }

ਯਥਾ—ਨ ਨੇਹੰ ਨ ਗੇਹੰ, ਕਾਮੰ ਨ ਧਾਮੰ॥ ਨ ਪੁਤ੍ਰੰ ਨ ਮਿਤ੍ਰੰ ਨ ਸੰਤ੍ਰੰ ਨ ਭਾਮੰ॥

[ਅਕਾਲ ਉਸਤਤਿ ਛੰਦ ਨੰਬਰ-੯੨]

ਦੂਜਾ ਅਰਥ—ਹੇ ਅਕਾਲ ਪੁਰਖ !ਤੂੰ [ਅ] = ਵਿਸ਼ੇਸ਼ ਕਰਕੇ [ਧਾਮੰ] = ਪ੍ਰਕਾਸ਼ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਜੋਤਿ ਸਰੂਪੀ ਤਤ ਅਨੂਪ॥ ਅਮਲ, ਨ ਮਲਨ, ਛਾਹ ਨਹੀ ਧੂਪ॥ [੩੪੪-ਗਉੜੀ ਕਬੀਰ ਜੀ]

ਤੀਜਾ ਅਰਥ—ਹੇ ਅਕਾਲ ਪੁਰਖ ! ਤੂੰ [ਅ] = ਵਿਸ਼ੇਸ਼ ਕਰਕੇ [ਆਮੰ] = ਆਮ-ਖ਼ਾਸ ਰੂਪ ਪ੍ਰਪੰਚ ਦਾ [ਧ] = ਆਸਰਾ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਜੀਅ ਕੀ ਬਿਰਥਾ ਸੋ ਸੁਣੇ, ਹਰਿ ਸੰਮ੍ਰਿਥ ਪੁਰਖੁ ਅਪਾਰੁ॥
ਮਰਣਿ ਜੀਵਣਿ ਆਰਾਧਣਾ, ਸਭਨਾ ਕਾ ਆਧਾਰੁ॥ [੧੩੭-ਮਾਝ ਮ: ੫]

## ਨਮਸਤੰ ਅਜੀਤੇ॥

{ ਪਦ ਅਰਥ—[ਅਜੀਤੇ = ਅ + ਜੀਤੇ] ਜੀਤੇ ਸੰ. ਜੀਤ. ਸੰਗਯਾ-ਜਿੱਤ.ਫ਼ਤਹ (੨) ਜੀਵੱਤ੍ਵ-ਭਾਵ. ਅਸ਼ੁੱਧ ਹਉਮੈ }

ਅਰਥ—ਹੇ ਅਕਾਲ ਪੁਰਖ! ਤੂੰ ਜਿੱਤੇ ਜਾਣ ਤੋਂ [ਅ] = ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ ਕੋਈ ਜਿੱਤ ਨਹੀਂ ਸਕਦਾ, ਸਭ ਨੂੰ ਉਸਦੇ ਅਧੀਨ ਹੀ, ਚੱਲਣਾ ਪੈਂਦਾ ਹੈ, ਉਸਦੇ ਸ੍ਹਾਮਣੇ ਸਭ ਨੂੰ, ਹਾਰ ਹੀ ਖਾਣੀ ਪੈਂਦੀ ਹੈ, ਓਹੁ ਹਮੇਸ਼ਾ ਅਜਿੱਤ ਸਰੂਪ ਹੈ। }

ਯਥਾ—ਪਰਮੰ ਪਵਿੱਤ੍ਰ ਪੂਰਨ ਪੁਰਾਣ॥ ਮਹਿਮਾ ਅਭੰਗ ਸੋਭਾ ਨਿਧਾਨ॥
ਪਾਵਨ ਪ੍ਰਸਿੱਧ ਪਰਮੰ ਪੁਨੀਤ॥ ਆਜਾਨ ਬਾਹੁ ਅਨਭੈ ਅਜੀਤ॥ [ਦਸਮ ਗ੍ਰੰਥ-੬੨੫-ਛੰਦ ਨੰ:- ੯੪]

ਯਥਾ ਹੋਰ—ਵਰਨਾ ਚਿਹਨਾ ਬਾਹਰਾ, ਓਹੁ ਅਗਮੁ ਅਜਿਤਾ॥ ਓਹੁ ਪਿਆਰਾ ਜੀਅ ਕਾ, ਜੋ ਖੋਲੈ ਭਿਤਾ॥

[੯੬੫- ਰਾਮਕਲੀ ਵਾਰ ਦੂਜੀ ਪਉੜੀ-੧੯]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਕਿਸੀ ਨੂੰ, ਵੀ ਜਿੱਤਦਾ ਨਹੀਂ, ਭਾਵ ਜਿੱਤ ਹਾਰ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਓਹੁ ਕਿਸੇ ਨੂੰ ਵੀ ਜਿੱਤਣ ਨਹੀਂ ਜਾਂਦਾ, ਕਿਉਂਕਿ ਸਭ ਲੁਕਾਈ ਤਾਂ ਉਸਦਾ ਆਪਣਾ ਸਰੂਪ ਹੈ, ਤੇ ਫੇਰ ਜਿੱਤ ਹਾਰ ਕਾਹਦੀ ਹੋਈ । }

ਯਥਾ—ਆਪੇ ਆਪਿ ਉਪਾਇਦਾ ਪਿਆਰਾ, ਸਿਰਿ ਆਪੇ ਧੰਧੜੈ ਲਾਹੁ॥
ਆਪਿ ਕਰਾਏ ਸਾਖਤੀ ਪਿਆਰਾ, ਆਪਿ ਮਾਰੇ ਮਰ ਜਾਹੁ॥ [੬੦੪- ਸੋਰਠ ਮ: ੪]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਜੀਤੇ] = ਜੀਵਤ੍ਵ—ਭਾਵ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਈਸ਼੍ਵਰ ਵਿੱਚ ਅਸ਼ੁੱਧ ਹਉਮੈ (ਅਹੰਕਾਰ) ਆਦਿ ਵਿਕਾਰ ਨਹੀਂ ਹਨ। }

ਯਥਾ—ਆਪੈ ਨੋ ਆਪੁ ਮਿਲਿ ਰਹਿਆ, ਹਉਮੈ ਦੁਬਿਧਾ ਮਾਰਿ॥
ਨਾਨਕ ਨਾਮਿ ਰਤੇ ਦੁਤਰੁ ਤਰੇ, ਭਉਜਲੁ ਬਿਖਮੁ ਸੰਸਾਰੁ॥ [੧੦੯੩- ਮਾਰੂ ਵਾਰ ਮ: ੩]

ਯਥਾ ਹੋਰ—ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕਿ ਸੁਣਾਵਹਿ॥

ਅਹੰਕਾਰਿ ਮੁਏ ਸੇ ਵਿਗਤੀ ਗਏ, ਮਰਿ ਜਨਮਹਿ ਫਿਰਿ ਆਵਹਿ॥

[੧੦੮੯-ਮਾਰੂ ਵਾਰ ਪਉੜੀ-੯]

## ਨਮਸਤੰ ਅਭੀਤੇ॥

{ **ਪਦ ਅਰਥ**—[ਅਭੀਤੇ = ਅ + ਭੀਤੇ] ਭੀਤੇ. ਸੰ. ਭੀਤਿ. ਭੈ. ਡਰ. (੨) ਸੰ. ਭਿੱਤਿ. ਸੰਗਯ-ਕੰਧ. ਦੀਵਾਰ. ਭਾਵ ਅਰਥ—ਪੜ੍ਹਦਾ. ਆਵਰਣ. ਅਤੇ ਭਾਵ ਅਰਥ—ਜੜ੍ਹਤਾ. ਕਿਉਂਕਿ ਕੰਧ, ਜੜ੍ਹ ਵਸਤੂ ਹੈ। }

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੀਤੇ] = ਡਰ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ,

**ਯਥਾ**—ਸਗਲਿਆ ਭਉ, ਲਿਖਿਆ ਸਿਰਿ ਲੇਖੁ, ਨਾਨਕ ਨਿਰਭਉ, ਨਿਰੰਕਾਰੁ ਸਚੁ ਏਕੁ॥

[੪੬੪-ਆਸਾ ਦੀ ਵਾਰ ਸਲੋਕ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਭੀਤੇ] = ਪੜਦੇ (ਲੁਕਾ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼ੁਰ ਤੋਂ ਕਿਸੇ ਪ੍ਰਕਾਰ ਵੀ, ਪੜਦਾ ਲੁਕਾ ਨਹੀਂ ਹੋ ਸਕਦਾ, ਕਿਉਂਕਿ ਓਹੁ ਹਰ ਜਗ੍ਹਾ ਵਿਆਪਕ ਹੈ, ਅਤੇ ਹਰ ਗੱਲ ਨੂੰ ਜਾਣਦਾ ਹੈ। }

**ਯਥਾ**—ਤੂ ਕਰਤਾ, ਸਭੁ ਕਿਛੁ ਆਪੇ ਜਾਣਹਿ, ਕਿਆ ਤੁਧ ਪਹਿ ਆਖਿ ਸੁਣਾਈਐ॥

ਬੁਰਾ ਭਲਾ, ਤੁਧੁ ਸਭ ਕਿਛੁ ਸੂਝੈ, ਜੇਹਾ ਕੋ ਕਰੇ, ਤੇਹਾ ਕੋ ਪਾਈਐ॥ [੭੩੫-ਸੂਹੀ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਅਵਿੱਦਿਆ ਦੇ ਪੜ੍ਹਦੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਪ੍ਰੇਮਸ਼ੁਰ-ਅਵਿੱਦਆ ਤੋਂ ਰਹਿਤ, ਸ਼ੁਧ ਸਰੂਪ ਹੈ। }

**ਯਥਾ**—ਜਹ ਅਛਲ ਅਛੇਦ ਅਭੇਦ ਸਮਾਇਆ॥ ਊਹਾ ਕਿਸਹਿ ਬਿਆਪਤ ਮਾਇਆ॥

ਆਪਸ ਕਉ ਆਪਹਿ ਆਦੇਸੁ॥ ਤਿਹੁ ਗੁਣ ਕਾ ਨਾਹੀ ਪਰਵੇਸੁ॥ [੨੯੧-ਸੁਖਮਨੀ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਭੀਤੇ] = ਜੜ੍ਹਤਾ ਤੋਂ ਰਹਿਤ, ਚੇਤਨ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਅਮਿਤ ਤੇਜ ਜਗ ਜੋਤਿ ਪ੍ਰਕਾਸੀ॥ ਆਦਿ ਅਛੇਦ ਅਭੈ ਅਬਿਨਾਸੀ॥

[ਗਿਆਨ ਪ੍ਰਬੋਧ ਛੰਦ ਨੰਬਰ-੨੫]

**ਯਥਾ ਹੋਰ**—ਠਾਕੁਰ ਹਮਰਾ ਸਦ ਬੋਲੰਤਾ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥

[੧੧੬੦-ਭੈਰਉ ਕਬੀਰ ਜੀ ਮ: ੫]

## ਨਮਸਤੰ ਅਬਾਹੇ॥

{ **ਪਦ ਅਰਥ**—[ਅਬਾਹੇ = ਅ + ਬਾਹੇ] ਬਾਹੇ. ਸੰ. ਬਾਹੁ. ਸੰਗਯਾ-ਭੁਜਾ. ਬਾਂਹ (੨) ਬਾਹੇ. ਸੰ. ਵਾਹਨ. ਸੰਗਯਾ-ਸਵਾਰੀ, ਜਿਸਤਰਾਂ ਗਰੜ ਆਦਿ ਹਨ, (੩) ਬਾਹੇ. ਪੰਜਾਬੀ. ਵਾਹ-ਵਾਹੁਣਾ. ਚਲਾਉਣਾ. ਪ੍ਰੇਰਤ ਕਰਨਾ, ਜਿਸ ਤਰਾਂ ਹਲ ਵਾਹੁਣਾ ਇਤਾਦਿ, ਭਾਵਅਰਥ—ਚਲਾਇਮਾਨ (੪ ) ਸੰ. ਬਾਹੁਕ. ਸੰਗਯਾ-ਪ੍ਰੇਰਕ }

**ਅਰਥ**—ਹੇ ਅਕਾਲ ਪੁਰਖ! ਤੂੰ [ਬਾਹੇ] = ਬਾਹਾਂ ਆਦਿ ਅੰਗਾਂ ਤੋਂ ਰਹਿਤ ਹੈ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਕਿ ਜਦ ਪ੍ਰਮੇਸ਼ੁਰ ਦਾ, ਪੰਜ ਭੌਤਿਕ ਸਰੀਰ ਹੀ ਨਹੀਂ, ਤਾਂ ਬਾਹਾਂ ਵੀ, ਨਹੀਂ ਹਨ। }

**ਯਥਾ**—ਨ ਅੰਗ ਹੈ, ਨ ਰੰਗ ਹੈ, ਨ ਸੰਗ ਹੈ, ਨ ਸਾਥ ਹੈ॥ ਨ ਦੋਖ ਹੈ, ਨ ਦਾਗ ਹੈ, ਨ ਦ੍ਵੈਖ ਹੈ ਨ ਦੇਹ ਹੈ॥

[ਅਕਾਲ ਉਸਤਤਿ - ਛੰਦ ਨੰ-੧੬੭]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਨਿਰਾਕਾਰ ਰੂਪ ਹੋਣ ਕਰਕੇ, ਗਰੜ ਆਦਿਕ ਦੀ [ਬਾਹੇ] = (ਵਾਹਨ) ਸਵਾਰੀ ਕਰਨ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ, ਕਿ ਪ੍ਰਮੇਸ਼ੁਰ, ਕਿਸੀ ਸਵਾਰੀ ਦਾ, ਮੁਥਾਜ ਨਹੀਂ, ਓਹੁ ਬਿਨਾ ਵਾਹਨ ਤੋਂ ਹੀ, ਸਭ ਜਗਾ ਜਾ, ਆ ਸਕਦਾ ਹੈ। }

ਯਥਾ—ਸਹਜਿ ਭਵੈ, ਪ੍ਰਭੁ ਸਭਨੀ ਥਾਈ॥ ਕਹਾ ਗੁਪਤੁ ਪ੍ਰਗਟੁ, ਪ੍ਰਭਿ ਬਣਤ ਬਣਾਈ॥
ਆਪੇ ਸੁਤਿਆ ਦੇਇ ਜਗਾਈ॥ [੧੬੦-ਗਉੜੀ ਗੁਆਰੇਰੀ ਮ: ੩]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਬਾਹੇ] = ਚਲਾਇਮਾਨ ਹੋਣ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਪ੍ਰਮੇਸ਼ੁਰ ਅਚੱਲ ਸਰੂਪ ਹੈ। }

ਯਥਾ—ਨਿਹਚਲੁ ਏਕੁ ਨਾਰਾਇਣੋ, ਹਰਿ ਅਗਮ ਅਗਾਧਾ॥
ਨਿਹਚਲੁ ਨਾਮੁ ਨਿਧਾਨੁ ਹੈ, ਜਿਸੁ ਸਿਮਰਤ ਹਰਿ ਲਾਧਾ॥[੧੧੦੧-ਮਾਰੂ, ਵਾਰ ਦੂਜੀ, ਪਉੜੀ-੧੯]

## ਨਮਸਤੰ ਅਢਾਹੇ ॥੬॥

{ ਪਦ ਅਰਥ—[ਅਢਾਹੇ = ਅ + ਢਾਹੇ] ਢਾਹੇ. ਸੰਗਯਾ-ਢਹਿਣ ਦਾ ਭਾਵ. ਗਿਰਾਉ (੨) ਭਾਵ-ਅਰਥ—ਪ੍ਰਧ੍ਵੰਸਨ. ਨਾਸ. ਨਸ਼ਟ-ਢਾਹ ਦੇਣਾ. ਮਿਟਾ ਦੇਣਾ (੩) ਢਾਹੇ. ਪੰਜਾਬੀ. ਢਾਹਾ. ਸੰਗਯਾ-ਨਦੀ ਦਾ, ਵਾਢ ਤੋਂ ਬਣਿਆ, ਉੱਚਾ ਕਿਨਾਰਾ. ਨਦੀ ਦਾ ਕੰਢਾ—ਭਾਵਅਰਥ-ਆਸਰਾ. ਓਟ. ਯਥਾ—"ਸੇ ਲੈਦੇ ਢਹਾ ਫਿਰਾਹੀ" [੩੦੮-ਵਾਰ ਗਉੜੀ ਮ: ੪] }

ਅਰਥ—ਹੇ ਅਕਾਲ ਪੁਰਖ! ਤੂੰ [ਢਾਹੇ] = ਨਾਸ ਹੋਣ ਤੋਂ [ਅ] = ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਕ੍ਰਿਪਾਲ ਕਾਲ ਹੀਨ ਹੈ॥ ਸਦੈਵ ਸਾਧ ਅਧੀਨ ਹੈ॥ [ਗਿਆਨ ਪ੍ਰਬੋਧ-ਛੰਦ ਨੰ:-੧੩]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਕਿਸੀ ਦੇ [ਢਾਹੇ-ਢਹਾ] = ਆਸਰੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੁਰ ਨਿਰਾਧਾਰ ਸਰੂਪ ਹੈ, ਉਸਨੂੰ ਕਿਸੇ ਦੇ, ਆਸਰੇ ਦੀ ਜ਼ਰੂਰਤ ਨਹੀਂ ਹੈ। }

ਯਥਾ—ਕਰਤੇ ਹੈ ਬਿਚਾਰ ਪੈ, ਨ ਪੂਰਨ ਕੈ ਪਾਵੈ ਪਾਰ, ਤਾਹੀ ਤੇ ਅਪਾਰ, ਨਿਰਾਧਾਰ ਲਹੀਅਤ ਹੈ॥
[ਅਕਾਲ ਉਸਤਤਿ ਛੰਦ ਨੰ:- ੨੫੭]

ਯਥਾ ਹੋਰ—ਪੂਰਨ ਅਵਤਾਰ ਨਿਰਾਧਾਰ ਹੈ, ਨ ਪਾਰਾਵਾਰ ਪਾਈਐ॥ ਨ ਪਾਰ ਪੈ, ਅਪਾਰ ਕੈ ਬਖਾਨੀਐ॥
ਅਦ੍ਵੈ ਅਬਿਨਾਸੀ ਪੂਰਨ ਪ੍ਰਕਾਸੀ, ਮਹਾਰੂਪ ਕੇ ਰਾਸੀ ਹੈ, ਅਨਾਸੀ ਕੈ ਕੈ ਮਾਨੀਐ॥
[ਅਕਾਲ ਉਸਤਤ ਛੰਦ ਨੰ:- ੨੫੮]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਢਾਹੇ] = ਕਿਨਾਰਿਆਂ ਤੋਂ ਰਹਿਤ ਹੈਂ, ਭਾਵ ਉਰਾਰ, ਪਾਰ ਦੀਆਂ ਹੱਦਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਜਿਸ ਤਰ੍ਹਾਂ ਨਦੀ ਦੇ ਕਿਨਾਰੇ, ਨਦੀ ਦੀ ਹੱਦ ਹੁੰਦੇ ਹਨ, ਇਸ ਤਰਾਂ ਪ੍ਰਮਾਤਮਾ ਦੀ ਕੋਈ ਹੱਦ ਨਹੀਂ ਹੈ। }

ਯਥਾ—ਸਭ ਕਿਛੁ ਤੇਰਾ, ਤੂੰ ਕਰਣੈਹਾਰੁ॥ ਅੰਤੁ ਨਾਹੀ, ਕਿਛੁ ਪਾਰਾਵਾਰੁ॥ [੧੭੮-ਗਉੜੀ ਗੁਆਰੇਰੀ ਮ: ੫]

ਚਉਥਾ ਅਰਥ—ਹੇ ਅਕਾਲ ਪੁਰਖ! ਤੂੰ ਮੱਲ ਯੁੱਧ ਵਿੱਚ ਵੀ [ਢਾਹੇ] = ਢਾਹ ਖਾਣ ਤੋਂ [ਅ] ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ ਹੈ, ਕਿ ਪ੍ਰਮੇਸ਼੍ਵਰ ਨੂੰ ਅਤੇ ਉਸਦੇ ਅਵਤਾਰਾਂ ਨੂੰ ਵੀ, ਕੋਈ ਮੱਲਯੁੱਧ ਵਿੱਚ, ਹਰਾ ਨਹੀਂ ਸਕਦਾ, ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਨੇ, ਚੰਡੂਰ ਮੱਲ ਨੂੰ, ਪਕੜ ਕੇ, ਪਛਾੜ ਦਿੱਤਾ ਸੀ, ਛੋਟੀ ਉਮਰ ਵਿੱਚ ਹੀ, ਪ੍ਰੰਤੂ ਆਪ ਢਹੇ ਨਹੀਂ, ਇਸ ਕਰਕੇ ਓਹੁ ਕਦੇ ਵੀ, ਕਿਸੇ ਪਾਸੋਂ ਢਹਿੰਦਾ ਨਹੀ॥ ]

**ਯਥਾ—** ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ॥
ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ, ਕਰਿ ਬਾਲਕ ਰੁਪਿ ਪਚਾਹਾ॥੨॥
ਆਪਿ ਅਖਾੜਾ ਪਾਇਦਾ ਪਿਆਰਾ, ਕਰਿ ਵੇਖੈ ਆਪਿ ਚੋਜਾਹਾ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸ ਮਾਰਾਹਾ॥
ਆਪੇ ਹੀ ਬਲੁ ਆਪਿ ਹੈ ਪਿਆਰਾ ਬਲ ਭੰਨੈ ਮੂਰਖ ਮੁਗਧਾਹਾ॥ [੬੦੬-ਸੋਰਠ ਮ:-੪]

## { ਸਾਖੀ-ਚੰਡੂਰ ਤੇ ਸ੍ਰੀ ਕ੍ਰਿਸ਼ਨ ਜੀ ਦੇ ਮੱਲ-ਯੁੱਧ ਦੀ }

ਫਿਰਦੇ ਫਿਰੌਂਦੇ ਇੱਕ ਦਿਨ ਨਾਰਦ ਜੀ, ਕੰਸ ਦੇ ਪਾਸ ਆਏ ਤੇ ਕਿਹਾ, ਹੇ ਕੰਸ! ਜਿਹੜੀ ਕੰਨਯਾ, ਤੇਰੇ ਹੱਥ ਤੋਂ ਛੁੱਟ ਕੇ, ਅਕਾਸ ਵਿੱਚ ਚਲੀ ਗਈ ਸੀ, ਉਹ ਤਾਂ ਯਸ਼ੋਧਾ ਦੀ ਪੁਤ੍ਰੀ ਸੀ, ਅਤੇ ਗੋਕਲ ਵਿੱਚ ਜੋ ਕ੍ਰਿਸ਼ਨ ਹੈ, ਓਹੁ ਦੇਵਕੀ ਦਾ ਪੁਤ੍ਰ ਹੈ, ਅਤੇ ਬਲਦੇਵ ਜੋ ਹੈ, ਓਹ ਰੋਹਣੀ ਦਾ ਪੁੱਤ੍ਰ ਹੈ, ਤੇਰੇ ਡਰ ਤੋਂ, ਕਿ ਇਹ ਮਾਰ ਦੇਵੇਗਾ, ਇਸ ਲਈ, ਵਾਸਦੇਵ ਦੋਨਾਂ ਨੂੰ ਓਥੇ ਨੰਦ ਦੇ ਘਰ ਪਹੁੰਚਾ ਆਇਆ ਸੀ,-ਇਹ ਗੱਲ ਕਹਿ ਕੇ ਨਾਰਦ ਜੀ ਤਾਂ ਚਲੇ ਗਏ, ਨਾਲ ਇਹ ਵੀ ਦੱਸ ਗਏ ਕਿ ਓਹੁ ਕ੍ਰਿਸ਼ਨ ਹੀ ਤੇਰਾ ਕਾਲ ਹੈ।

ਜਦ ਨਾਰਦ ਜੀ ਚਲੇ ਗਏ, ਪਿੱਛੋਂ ਕੰਸ ਨੇ ਸੋਚਿਆ, ਕਿ ਹੁਣ ਇਸ ਤਰ੍ਹਾਂ ਦੀ, ਵਿਉਂਤ ਬਣਾਈਏ, ਜਿਸ ਨਾਲ ਇਹ ਸ਼ੱਤਰੂ ਸਹਜੇ ਹੀ, ਮਾਰੇ ਜਾਣ-ਕੰਸ ਨੇ ਇਹ ਸੋਚ ਕੇ, ਚੰਡੂਰ, ਮੁਸ਼ਟਿਕ, ਸ਼ੁਲ, ਤੋਸ਼ਲ ਆਦਿ ਬੜੇ ਬਲਵਾਲੇ, ਪਹਿਲਵਾਨਾਂ ਨੂੰ, ਅਤੇ ਕੁਵ੍ਲੀਆਪੀੜ-ਖੂਨੀ ਹਾਥੀ, ਦੇ ਮਹਾਵਤ ਨੂੰ, ਅਤੇ ਵਜੀਰਾਂ ਨੂੰ ਸੱਦ ਲਿਆ ਤੇ ਕਿਹਾ ਕਿ ਇੱਕ ਅਖਾੜਾ ਕੁਸ਼ਤੀ ਲੜਨ ਦਾ ਬਣਾਉ, ਅਤੇ ਕੁਸ਼ਤੀ ਦੇਖਣ ਵਾਲਿਆਂ ਦੇ ਬੈਠਣ ਲਈ, ਚਾਰੇ ਪਾਸੇ ਮੰਚ ਬਣਾਉ ਅਤੇ ਬਾਹਰ ਇੱਕ ਫਾਟਕ ਬਣਾ ਦਿਓ, ਉਸਦੇ ਸਾਮਣੇ ਕੁਵਲੀਆ-ਪੀੜ ਖੂਨੀ ਹਾਥੀ ਨੂੰ ਖੜਾ ਕਰ ਦਿਓ, ਤੇ ਮਹਾਵਤ ਨੂੰ ਕਿਹਾ ਕਿ ਜਦ ਕ੍ਰਿਸ਼ਨ ਤੇ ਬਲਦੇਵ ਦੋਨੋਂ ਭਾਈ, ਅੰਦਰ ਨੂੰ ਆਉਣ ਤਦ ਦੋਨਾਂ ਨੂੰ ਹਾਥੀ ਤੋਂ ਮਰਵਾ ਦੇਣਾ।

ਜੇਕਰ ਹਾਥੀ ਤੋਂ ਬੱਚ ਜਾਣ, ਤਾਂ ਪਹਿਲਵਾਨਾਂ ਨੂੰ ਕਿਹਾ, ਤੁਸੀਂ ਉਨਾਂ ਨੂੰ ਕੁਸ਼ਤੀ ਦੇ ਬਹਾਨੇ ਨਾਲ, ਮਾਰ ਦੇਣਾ, ਇਸ ਤਰਾਂ ਦੀ ਸਲਾਹ ਬਣਾ ਕੇ, ਫੇਰ ਯਦੁਬੰਸੀ ਅਕਰੂਰ ਨੂੰ ਸੱਦਿਆ, ਤੇ ਕਿਹਾ, ਤੂੰ ਗੋਕਲ ਵਿੱਚ ਜਾ ਅਤੇ ਜਿਤਨੇ ਵੀ ਬੜੇ-ਬੜੇ ਗੋਪ (ਗਵਾਲੇ) ਹਨ, ਜਿਸ ਤਰ੍ਹਾਂ ਬਾਬਾ ਨੰਦ ਆਦਿਕ, ਉਨਾਂ ਸਭਨਾ ਨੂੰ, ਬੜੀਆਂ-ਬੜੀਆਂ ਭੇਟਾਂ ਦੇ ਕੇ ਤੇ ਖੁਸ਼ ਕਰਕੇ, ਮੱਥਰਾ ਵਿੱਚ ਲੈ ਆ, ਅਤੇ ਕ੍ਰਿਸ਼ਨ ਤੇ ਬਲਦੇਵ ਨੂੰ ਤਾਂ, ਆਪਣੇ ਰੱਥ ਉਪਰ ਹੀ ਬਿਠਾ ਲਿਆਵੀਂ, ਤੇ ਕਹੀਂ, ਕੰਸ ਨੇ ਧਨਸ਼ਯੱਗ ਰੱਚਿਆ ਹੈ, ਉਸਦੀ ਖੁਸ਼ੀ ਵਿੱਚ, ਤੁਸੀਂ ਸਭ ਇੱਕਠੇ ਹੋ ਕੇ ਚੱਲੋ।

ਅਕੱਰੂਰ ਜੀ ਗੋਕਲ ਵਿੱਚ ਗਏ, ਅਤੇ ਸਭ ਨੂੰ ਖੁਸ਼ ਕਰਕੇ, ਚੱਲਣ ਨੂੰ ਤਿਆਰ ਕਰ ਲਿਆ, ਅਤੇ ਬਾਬਾ ਨੰਦ ਆਦਿ ਵੱਡੇ-ਵੱਡੇ ਗੋਪ ਅਤੇ ਆਪਿ ਕ੍ਰਿਸ਼ਨ ਜੀ ਨੂੰ, ਤੇ ਬਲਦੇਵ ਜੀ ਨੂੰ, ਆਪਣੇ ਰੱਥ ਵਿੱਚ ਬਿਠਾ ਕੇ, ਸਹਜੇ-ਸਹਜੇ ਮੱਥਰਾ ਵਿੱਚ ਆ ਗਏ, ਓਥੇ ਜਾ ਕੇ ਸਭ ਨੇ ਦੇਖਿਆ, ਕਿ ਬੜਾ ਭਾਰੀ ਖੁਸ਼ੀਆਂ ਦਾ ਮਾਹੌਲ ਬਣਿਆ ਹੋਇਆ ਹੈ, ਹਰ ਤਰਫ ਚਹਿਲ-ਪਹਿਲ ਹੋ ਰਹੀ ਹੈ। ਇਹ ਸਭ ਰਾਗ ਰੰਗ ਬਾਹਰ ਦਾ ਦਿਖਾਵਾ ਸੀ, ਪਰ ਮਨ ਵਿੱਚ, ਕੰਸ ਦੇ ਇਰਾਦਾ ਕੁਝ ਹੋਰ ਸੀ।

ਪਰ ਕ੍ਰਿਸ਼ਨ ਜੀ ਪਾਸੋਂ ਇਹ ਗੱਲ ਛਿਪੀ ਨਹੀਂ ਸੀ, ਇਸੀ ਵਾਸਤੇ, ਜਦ ਦੋਨੋਂ ਭਰਾ ਅੱਗੇ ਹੋ ਕੇ ਤੁਰੇ, ਤਾਂ ਮਹਾਵਤ ਨੂੰ ਕਿਹਾ ਹਾਥੀ ਨੂੰ ਪਾਸੇ ਕਰ ਲੈ, ਪਰ ਉਸਨੇ ਅਣਸੁਣੀ ਕਰ ਦਿੱਤੀ, ਫਿਰ ਕ੍ਰਿਸ਼ਨ ਜੀ ਨੇ ਕਿਹਾ, ਇਸ ਨੂੰ ਪਾਸੇ ਕਰ ਲੈ, ਨਹੀਂ ਤਾਂ ਤੈਨੂੰ ਅਤੇ ਤੇਰੇ ਹਾਥੀ ਨੂੰ ਯਮਲੋਕ ਪੁਚਾ ਦੇਵਾਂਗੇ, ਤਾਂ ਮਹਾਵਤ ਨੇ, ਅੰਕੁਸ ਹਾਥੀ ਦੇ ਮਾਰ

ਕੇ, ਕ੍ਰਿਸ਼ਨ ਜੀ ਵੱਲ ਨੂੰ ਤੋਰ ਦਿੱਤਾ, ਕ੍ਰਿਸ਼ਨ ਜੀ ਨੇ ਹਾਥੀ ਦੇ ਸੁੰਡ ਪਰ ਇੱਕ ਮੁੱਕਾ ਮਾਰਿਆ ਤੇ ਆਪ ਉਸਦੇ ਪੈਰਾਂ ਹੇਠਾਂ, ਖਲੋ ਗਏ, ਫੇਰ ਹਾਥੀ ਨੇ ਸੁੰਡ ਨਾਲ ਕ੍ਰਿਸ਼ਨ ਜੀ ਨੂੰ ਪਕੜ ਲਿਆ, ਪਰ ਕ੍ਰਿਸ਼ਨ ਜੀ ਫੇਰ ਛੁੱਟ ਗਏ, ਤੇ ਉਸਦੀ ਪੂਛ ਨੂੰ ਫੜ ਕੇ, ਇਧਰ-ਉਧਰ ਹੋ ਕੇ ਉਸ ਨਾਲ ਖੇਲ ਕਰਦੇ ਰਹੇ, ਅਖੀਰ ਨੂੰ ਉਸਦੇ ਮੱਥੇ ਵਿੱਚ ਘਸੁੰਨ ਮਾਰ ਕੇ, ਸਿੱਟ ਦਿੱਤਾ, ਤੇ ਉਸਦੇ ਦੋਨੋਂ ਦੰਦ ਪੁੱਟ ਲਏ, ਤੇ ਹਾਥੀ ਮਰ ਗਿਆ, ਤੇ ਨਾਲ ਹੀ ਮਹਾਵਤ ਨੂੰ ਵੀ, ਮਾਰ ਦਿੱਤਾ, ਅਤੇ ਮੋਢੇ ਤੇ ਦੰਦਾਂ ਨੂੰ ਰੱਖ ਕੇ, ਅਖਾੜੇ ਵਿੱਚ ਚਲੇ ਗਏ।

ਜਦ ਅੱਗੇ ਅਖਾੜੇ ਵਿੱਚ ਗਏ, ਤਦ ਚੰਡੂਰ ਆਦਿ ਪਹਿਲਵਾਨਾਂ ਨੇ ਦੋਹਾਂ ਭਰਾਵਾਂ ਨੂੰ ਕਿਹਾ, ਕਿ ਹੇ ਨੰਦ ਦੇ ਨੰਦਨੋ, ਤੁਸੀਂ ਦੋਨੋਂ ਭਰਾ, ਬੜੇ ਬਲਵਾਲੇ ਮੰਨੇ ਜਾਂਦੇ ਹੋ,-ਸਾਡੇ ਰਾਜੇ ਕੰਸ ਨੇ ਸੁਣਿਆ ਹੈ, ਕਿ ਤੁਸੀਂ ਮੱਲਯੁੱਧ ਵਿੱਚ ਵੀ ਬੜੇ ਨਿਪੁੰਨ ਹੋ-ਇਸ ਲਈ ਤੁਹਾਡਾ ਮੱਲ-ਯੁੱਧ ਦੇਖਣ ਦੇ ਵਾਸਤੇ ਹੀ, ਰਾਜੇ ਕੰਸ ਨੇ ਸੱਦਿਆ ਹੈ, ਅਤੇ ਇਸ ਗੱਲ ਨੂੰ ਵੀ ਸਾਰੇ ਲੋਕ ਜਾਣਦੇ ਹਨ, ਕਿ ਗੁਆਲੇ ਲੋਕ, ਹਰ ਰੋਜ਼ ਹੱਸਦੇ-ਖੇਡਦੇ, ਮੱਲ-ਯੁੱਧ ਕਰਦੇ ਰਹਿੰਦੇ ਹਨ, ਅਤੇ ਗਾਂਈਆਂ ਵੀ ਚਾਰਦੇ ਰਹਿੰਦੇ ਹਨ। ਇਸ ਲਈ ਤੁਸੀਂ ਆਉ, ਅਤੇ ਅਸੀਂ ਤੁਸੀਂ ਮਿਲ ਕੇ ਮੱਲ-ਯੁੱਧ, ਕਰਕੇ ਰਾਜੇ ਦੀ ਇੱਛਾ ਪੂਰੀ ਕਰੀਏ, ਤੇ ਉਨਾਂ ਨੂੰ ਪ੍ਰਸੰਨ ਕਰੀਏ।

ਤਦ ਕ੍ਰਿਸ਼ਨ ਜੀ ਨੇ ਕਿਹਾ, ਅਸੀਂ ਰਾਜੇ ਕੰਸ ਦੀ, ਜੰਗਲੀ ਪਰਜਾ ਹਾਂ-ਸਭ ਤਰਾਂ ਨਾਲ, ਇਨਾਂ ਨੂੰ ਪ੍ਰਸੰਨ ਕਰਨਾ ਹੀ ਸਾਡਾ ਕਰਤੱਵ ਹੈ—ਰਾਜੇ ਦੀ ਆਗਿਆ ਨੂੰ, ਅਸੀਂ ਬੜੀ ਕ੍ਰਿਪਾ ਸਮਝਦੇ ਹਾਂ, ਪਰ ਅਸੀਂ ਬਾਲਕ ਹਾਂ, ਇਸ ਲਈ ਆਪਣੇ ਜਿਡੇ ਬਾਲਕਾਂ ਨਾਲ, ਘੋਲ ਕਰਕੇ ਰਾਜੇ ਨੂੰ ਪ੍ਰਸੰਨ ਕਰਾਂਗੇ।

ਤਦ ਚੰਡੂਰ ਨੇ ਕਿਹਾ, ਜੀ ਹਾਂ, ਤੁਸੀਂ, ਅਤੇ ਮਹਾਂਬਲੀ ਬਲਦੇਵ, ਬਾਲਕ ਨਹੀਂ ਹੋ-ਤੁਸਾਂ ਹੁਣੇ-ਹੁਣੇ ਹੀ, ਉਸ ਗਜਰਾਜ, ਖੂਨੀ ਹਾਥੀ ਕੁਵਲੀਆਪੀੜ ਨੂੰ ਜਿਸ ਵਿੱਚ ਹਜ਼ਾਰਾਂ ਹਾਥੀਆਂ ਦਾ, ਬਲ ਸੀ, ਉਸ ਮਦ ਮੱਤੇ ਨੂੰ, ਸਭਨਾਂ ਦੇ ਸਾਹਮਣੇ, ਖੇਡ-ਖੇਡ ਵਿੱਚ ਹੀ ਮਾਰ ਦਿੱਤਾ ਹੈ-ਇਸ ਲਈ ਤੁਸੀਂ ਦੋਵੇਂ ਭਰਾ ਮਹਾਂਬਲੀ ਹੋ, ਤੇ ਚੰਡੂਰ ਨੇ ਕਿਹਾ, ਹੇ ਕ੍ਰਿਸ਼ਨ, ਤੂੰ ਮੇਰੇ ਨਾਲ, ਅਤੇ ਮੁਸ਼ਟਿਕ-ਮੱਲ ਨਾਲ, ਬਲਦੇਵ ਜੀ, ਮੱਲ-ਯੁੱਧ ਕਰੋ।

ਚੰਡੂਰ ਦੀ ਇਹ ਗੱਲ ਸੁਣ ਕੇ, ਦੋਵੇਂ ਭਰਾ, ਮੱਲਾਂ ਨਾਲ ਜੁੱਟ ਪਏ, ਅਖਾੜੇ ਵਿੱਚ ਇਕੱਠੇ ਹੋਏ-ਹੋਏ ਲੋਕ ਤਾਂ, ਬੜੀ ਦਿਲਚਸਪੀ ਨਾਲ ਇਨਾਂ ਦਾ ਘੋਲ ਦੇਖਣ, ਪਰ ਕੋਠਿਆਂ ਤੇ ਬੈਠੀਆਂ ਹੋਈਆਂ, ਔਰਤਾਂ ਕਹਿਣ, ਇਹ ਘੋਲ ਵਾਲੀ ਗੱਲ ਅਯੋਗ ਹੈ, ਇਹ ਕ੍ਰਿਸ਼ਨ ਤੇ ਬਲਦੇਵ, ਦੋਵੇਂ ਬਾਲਕ ਹਨ, ਕਮਜ਼ੋਰ ਅਤੇ ਤਗੜੇ ਦਾ, ਘੋਲ ਵੀ, ਕੀ ਹੋਇਆ, ਇਹ ਤਾਂ ਕੋਈ ਵੈਰ ਕੱਢਣ ਵਾਲੀ ਗੱਲ ਹੈ, ਇਨਾਂ ਬਾਲਕਾਂ ਨੂੰ, ਮਰਵਾ ਦੇਣ ਦੇ ਇਰਾਦੇ ਨਾਲ, ਝੋਟਿਆਂ ਵਰਗੇ ਪਹਿਲਵਾਨਾਂ ਦੇ ਅੱਗੇ, ਇਹ ਵਿਚਾਰੇ ਸੁੱਟ ਦਿੱਤੇ ਹਨ।

ਅਤੇ ਇੱਧਰ ਕ੍ਰਿਸ਼ਨ ਜੀ, ਚੰਡੂਰ-ਮੱਲ ਨਾਲ, ਤੇ ਬਲਦੇਵ ਜੀ, ਮੁਸ਼ਟਿਕ-ਮੱਲ ਨਾਲ ਤਰਾਂ-ਤਰਾਂ ਦੇ, ਦਾਉ ਪੇਚ ਕਰਕੇ, ਘੋਲ ਕਰ ਰਹੇ ਸਨ—ਭਗਵਾਨ ਕ੍ਰਿਸ਼ਨ ਜੀ ਦੇ ਬੱਜਰ ਵਰਗੇ, ਘਸੁੰਨਾਂ ਨੂੰ ਖਾ ਕੇ, ਗੁੱਸੇ ਵਿੱਚ ਆ ਕੇ, ਚੰਡੂਰ ਨੇ ਕ੍ਰਿਸ਼ਨ ਜੀ ਦੀ ਵੱਖੀ ਵਿੱਚ, ਬੜੇ ਜ਼ੋਰ ਨਾਲ ਘਸੁੰਨ ਮਾਰਿਆ, ਪਰ ਕ੍ਰਿਸ਼ਨ ਜੀ ਦਾ, ਕੁੱਛ ਵੀ ਨ ਬਿਗੜਿਆ, ਉਹ ਘਸੁੰਨ, ਕ੍ਰਿਸ਼ਨ ਜੀ ਨੂੰ, ਇਉਂ ਪ੍ਰਤੀਤ ਹੋਇਆ, ਜਿਵੇਂ ਕੋਈ ਹਾਥੀ ਨੂੰ, ਸੋਟੀ ਮਾਰ ਦੇਵੇ।

ਪਰ ਕ੍ਰਿਸ਼ਨ ਜੀ ਨੇ ਸੋਚਿਆ, ਕਿ ਹੁਣ, ਇਹ ਖੇਡ ਖ਼ਤਮ ਕਰੀਏ, ਤਾਂ ਚੰਡੂਰ ਨੂੰ ਦੋਵਾਂ ਹੱਥਾਂ ਨਾਲ, ਚੁੱਕ ਕੇ ਉੱਪਰ ਦੀ ਕਈ ਵਾਰ ਘੁਮਾਇਆ, ਤੇ ਧਰਤੀ ਤੇ ਪੱਟਕਾ ਕੇ ਮਾਰਿਆ, ਤੇ ਚੰਡੂਰ ਦੇ ਪ੍ਰਾਣ, ਤਾਂ ਸਿਰ ਉੱਪਰ ਘੁਮਾਉਂਦਿਆਂ ਹੀ ਨਿਕਲ ਗਏ ਸੀ, ਪਰ ਧਰਤੀ ਤੇ ਜਦ ਸੁੱਟਿਆ, ਤਾਂ ਉਸਦੀ ਦੇਹ ਵੀ ਫਿੱਸ ਗਈ, ਠੀਕ ਉਸੀ ਵੇਲੇ ਹੀ, ਮੁਸ਼ਟਿਕ ਨੇ ਬਲਦੇਵ ਨੂੰ ਘਸੁੰਨ ਮਾਰਿਆ, ਤਦ ਮਹਾਬਲੀ ਬਲਦੇਵ ਜੀ ਨੇ, ਕੱਸ ਕੇ ਇੱਕ ਤਮਾਚਾ ਉਸਦੇ ਮੂੰਹ ਤੇ ਮਾਰਿਆ, ਤਮਾਚਾ ਲੱਗਦਿਆਂ ਸਾਰ, ਉਹ ਚੱਕ੍ਰ ਖਾ ਕੇ, ਧਰਤੀ ਤੇ ਬੇਹੋਸ਼ ਹੋ ਕੇ ਡਿੱਗ ਪਿਆ, ਤੇ ਮੂੰਹ ਤੋਂ ਲਹੂ ਦੀ ਧਾਰ, ਵੱਗ ਤੁਰੀ, ਤੇ ਨਾਲ ਹੀ ਪ੍ਰਾਣ ਵੀ ਨਿਕਲ ਗਏ, ਉਸ ਤੋਂ ਮਗਰੋਂ 'ਕੂਟ' ਪਹਿਲਵਾਨ ਆਯਾ, ਉਸਨੂੰ ਵੀ ਬਲਦੇਵ ਜੀ ਨੇ ਥਾਂ ਹੀ ਮਾਰ ਦਿੱਤਾ, ਫੇਰ ਉਸੀ ਵੇਲੇ 'ਸ਼ਲ' ਮੱਲ, ਤੇ 'ਤੋਂਸ਼ਲ' ਮੱਲ, ਆਦਿ ਵੀ ਆ ਗਏ, ਸੋ ਦੋਵੇਂ ਸ੍ਰੀ ਕ੍ਰਿਸ਼ਨ ਜੀ ਦੀਆਂ ਠੋਕਰਾਂ ਖਾ-ਖਾ ਕੇ, ਸਿਰ ਤੁੜਵਾ ਕੇ, ਯਮਲੋਕ ਨੂੰ ਚਲੇ ਗਏ, ਅਤੇ ਕੁਛਕੁ ਜੋ ਬਾਕੀ ਦੇ ਮੱਲ ਸੀ, ਉਹ ਸਭ ਇਸ ਤਰ੍ਹਾਂ ਹੁੰਦਾ ਦੇਖ ਕੇ, ਦੌੜ ਗਏ, ਇਸ ਤੋਂ ਬਾਅਦ ਕ੍ਰਿਸ਼ਨ ਜੀ ਨੇ, 'ਆਪਣੇ ਸਾਥੀ ਗੁਆਲ ਬਾਲਕਾਂ ਨੂੰ ਸੱਦ ਕੇ,

ਅਖਾੜੇ ਵਿੱਚ ਖ਼ੂਬ ਲੁੱਡੀ ਪਾਈ, ਜਿਸਨੂੰ ਦੇਖ ਕੇ ਸਭ ਲੋਕ, ਵਾਹ-ਵਾਹ ਦੀ ਅਵਾਜ਼ ਨਾਲ, ਸਾਬਾਸ਼-ਸਾਬਾਸ਼ ਕਹਿਣ ਲੱਗ ਪਏ।

ਇਸ ਲਈ ਭਗਵਾਨ ਦੇ ਅਵਤਾਰਾਂ ਨੂੰ ਵੀ, ਕੋਈ ਮੱਲ ਯੁੱਧ ਵਿੱਚ, ਢਾਹ ਨਹੀਂ ਸਕਦਾ॥

[ਸ੍ਰੀ ਮਦ ਭਾਗਵਤ ਦਾ ਦਸਮ ਸਕੰਧ, ਛਤੀਸਵਾਂ ਅਧਿਆਏ]

**ਸਵੈਯਾ**—ਕੰਧ ਧਰਯੋ ਗਜ ਦਾਂਤ ਉਖਾਰ ਕੈ, ਬੀਚ ਗਏ ਰੰਗ ਭੂਮ ਕੇ ਦੋਊ॥ ਬੀਰਨ ਬੀਰ ਬਡੋਈ ਪਿਖਯੋ, ਬਲਵਾਨ ਲਖਯੋ, ਇਨ ਮਲੱਨਸੋਊ॥ ਸਾਧਨ ਦੇਖਿ ਲਖਯੋ ਕਰਤਾ ਜਗ, ਯਾ ਸਮ ਦੂਸਰ ਅਉਰ ਨ ਕੋਊ॥ ਤਾਤ ਲਖਯੋ ਕਰਕੈ ਲਰਕਾ, ਨ੍ਰਿਪ ਕੰਸ ਲਖਯੋ, ਮਨ ਮੈ ਧਰਿ ਖੋਊ॥੮੪੮॥ ਤਉ ਨ੍ਰਿਪ ਬੈਠ ਸਭਾ ਹੂੰ ਕੇ ਭੀਤਰ, ਮੱਲਨ ਸੌਂ, ਜਦਰਾਈ ਲਰਾਯੋ॥ ਮੁਸ਼ਟ ਕੇ ਸਾਥ, ਲਰਯੋਂ ਮੁਸਲੀ ਸੁ, ਚੰਡੂਰ ਸੋ, ਸਿਆਮ ਜੂ ਯੁੱਧ ਮਚਾਯੋ॥ ਭੂਮਿ ਪਰੈ ਰਨ ਕੀ ਗਿਰਿ ਸੋ, ਹਰਿ ਜੋ ਮਨ ਭੀਤਰ ਕੋਪ ਬਢਾਯੋ॥ ਏਕ ਲਗੀ ਨ, ਤਹਾਂ ਘਟਕਾ, ਧਰਨੀਪਰ ਤਾਕਹੁ, ਮਾਰ ਗਿਰਾਯੋ॥੮੪੯॥

[ਦਸਮ ਗ੍ਰੰਥ-ਕ੍ਰਿਸ਼ਨ ਅਵਤਾਰ-ਛੰਦ-੮੪੮-੮੪੯]

◆—◆—◆—◆—◆—◆—◆—◆

## ਨਮਸਤੰ ਅਨੀਲੇ॥

**ਪਦ ਅਰਥ**—[ਅਨੀਲੇ = ਅ + ਨੀਲੇ] ਨੀਲੇ. ਸੰ. ਨੀਲ. ਧਾਤੂ-ਨੀਲਾ ਰੰਗ. (੨) ਦਸ ਹਜ਼ਾਰ ਅਰਥ, ਗਿਣਤੀ ਦਾ ਨਾਮ ਹੈ—ਨੀਲ-ਜਿਸਦੀ ਗਿਣਤੀ, ਇਸ ਪ੍ਰਕਾਰ ਹੈ-੧੦,੦੦੦,੦੦੦,੦੦੦,੦੦੦- ਇਸਦਾ ਭਾਵ ਅਰਥ ਹੈ—ਇੱਕ ਪ੍ਰਕਾਰ ਦੀ ਗਿਣਤੀ, (੩)-ਨੀਲ, ਸੰਗਯਾ-ਕਲੰਕ. ਧੱਬਾ-ਜਿਸ ਤਰਾਂ ਚੋਟ ਲੱਗਣ ਨਾਲ, ਨੀਲਾ ਧੱਬਾ ਪੈ ਜਾਂਦਾ ਹੈ, ਇਸੇ ਤਰ੍ਹਾਂ, ਮੰਦ ਕਰਮ ਨਾਲ, ਜੀਵ ਨੂੰ ਧੱਬਾ ਲੱਗ ਜਾਂਦਾ ਹੈ-ਇਸ ਕਰਕੇ "ਨੀਲ" ਦਾ ਅਰਥ—ਧੱਬਾ. ਕਲੰਕ. ਤੇ ਦੋਸ਼ ਹਨ। (੪) ਮਲੀਨ. ਅਪਵਿਤ੍ਰ ਅਰਥਾਤ ਨੀਲੇ ਰੰਗ ਵਿੱਚ, ਕਾਲਾਪਨ ਹੈ, ਅਤੇ ਕਾਲੇਪਨ ਨੂੰ, ਅਪਵਿਤ੍ਰੱਤਾ ਦਾ ਸੂਚਕ ਮੰਨਦੇ ਹਨ, ਕਿਉਂਕਿ ਇਹ, ਅਗੱਯਾਨ ਦਾ, ਪ੍ਰਤੀਕ ਹੈ-ਇਸ ਕਰਕੇ ਨੀਲ ਦਾ ਅਰਥ-ਅਪਵਿਤ੍ਰ ਹੈ।

**ਅਰਥ**—ਹੇ ਅਕਾਲ ਪੁਰਖ! ਤੂੰ ਨੀਲੇ, ਪੀਲੇ ਰੰਗ ਆਦਿ ਦੇ ਬਸਤਰਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਭਾਵ-ਇਹ ਕਿ ਜਿਸ ਤਰ੍ਹਾਂ, ਸਤਜੁਗ ਦੇ ਹੰਸਾ ਅਵਤਾਰ ਦੇ ਲਿਸਾਬ ਦਾ ਰੰਗ ਸਫੈਦ, ਤ੍ਰੇਤਾ ਵਿੱਚ ਰਾਮ ਚੰਦ੍ਰ ਜੀ ਦੇ, ਲਿਬਾਸ ਦਾ ਰੰਗ ਲਾਲ, ਦ੍ਵਾਪਰ ਦੇ ਅਵਤਾਰ, ਸ੍ਰੀ ਕ੍ਰਿਸ਼ਨ ਜੀ ਦੇ ਬਸਤਰਾਂ ਦਾ ਰੰਗ, ਪੀਲਾ ਸੀ, ਅਤੇ ਕਲਯੁਗ ਦੇ ਅਵਤਾਰ ਨੇਹਕਲੰਕ ਦੇ ਬਸਤਰਾਂ ਦਾ ਰੰਗ, ਸ਼ਾਸ਼ਤ੍ਰਾਂ ਵਿੱਚ ਕਾਲਾ ਲਿਖਿਆ ਹੈ।

**ਯਥਾ**— ਬਗਾ ਰਤਾ ਪੀਅਲਾ ਕਾਲਾ, ਬੇਦਾ ਕਰੀ ਪੁਕਾਰ॥
ਹੋਇ ਕੁਚੀਲੁ ਰਹਾ ਮਲੁ ਧਾਰੀ, ਦੁਰਮਤਿ ਮਤਿ ਵਿਕਾਰ ॥ [੧੩੯- ਮਾਝ ਵਾਰ ਸਲੋਕ ਮ: ੧]

**ਯਥਾ ਹੋਰ**— ["ਰਿਗ ਨੀਲੰਬਰ, ਜੁਜਰ ਪੀਤ, ਸ੍ਵੇਤੰਬਰ ਕਰ ਸਯਾਮ ਸੁਧਾਰਾ॥ ਤ੍ਰਿਹੁ ਜੁਗੀ ਹੈ ਧਰਮ ਉਚਾਰਾ" [ਭਾਈ ਗੁਰਦਾਸ ਜੀ, ਦੀ ਵਾਰ ੧ ਪਉੜੀ ੬] ਪ੍ਰੰਤੂ ਨਿਰਗੁਣ ਪ੍ਰਮਾਤਮਾ ਦਾ, ਕਿਸੀ ਵੀ ਰੰਗ ਦਾ ਲਿਬਾਸ ਨਹੀਂ ਹੈ, ਓਹੁ ਹਰ ਪ੍ਰਕਾਰ ਦੇ ਰੰਗਾਂ ਤੋਂ ਰਹਿਤ ਹੈ।]

**ਯਥਾ**— ਨ ਅੰਗ ਹੈ, ਨ ਰੰਗ ਹੈ, ਨ ਸੰਗ ਹੈ, ਨ ਸਾਥ ਹੈ।
ਪ੍ਰਿਯਾ ਹੈ ਪਵਿਤ੍ਰ ਹੈ, ਪੁਨੀਤ ਹੈ ਪ੍ਰਮਾਥ ਹੈ॥ [ਅਕਾਲ ਉਸਤਤਿ ਛੰਦ ਨੰ:- ੧੭੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਨੀਲੇ] = ਨੀਲ ਆਦਿਕ ਗਿਣਤੀ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ–ਇਹ, ਕਿ ਪ੍ਰਮੇਸ਼੍ਵਰ ਨੀਲ ਆਦਿ ਗਿਣਤੀਆਂ ਕਰਕੇ, ਗਿਣਿਆਂ ਨਹੀਂ ਜਾ ਸਕਦਾ ਓਹੁ ਅਣਗਿਣਤ ਹੈ, ਉਸਦਾ ਅੰਤ ਨਹੀਂ, ਓਹੁ ਬੇਅੰਤ ਹੈ। ]

ਯਥਾ—ਤੂ ਕਰਤਾ ਆਪਿ ਅਗਣਤੁ ਹੈ, ਸਭੁ ਜਗੁ ਵਿਚਿ ਗਣਤੈ॥
ਸਭੁ ਕੀਤਾ ਤੇਰਾ ਵਰਤਦਾ, ਸਭ ਤੇਰੀ ਬਣਤੈ॥ [੩੧੪- ਗਉੜੀ ਵਾਰ, ਪਉੜੀ-੨੪]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਨੀਲੇ] = ਦੋਸ਼ਾਂ (ਕਲੰਕਾਂ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਸਭ ਹੂੰ ਬਖਾਨ ਜਿਹ ਨੇਤ ਨੇਤ॥ ਅਕਲੰਕ ਰੂਪ ਆਭਾ ਅਮੇਤ॥
ਸਰਬੰ ਸਮ੍ਰਿਧ ਜਿਹ ਪਾਇ ਲਾਗ॥ ਜਿਹ ਨਾਮ ਲੇਤ, ਸਭ ਪਾਪ ਭਾਗ॥
[ਦਸਮ ਗ੍ਰੰਥ ੬੨੪-ਦੱਤ ਅਵਤਾਰ ਛੰਦ ਨੰਬਰ- ੭੦]

ਚੌਥਾ ਅਰਥ—ਹੇ ਅਕਾਲ ਪੁਰਖ! ਤੂੰ [ਨੀਲੇ] = ਅਪਵਿਤ੍ਰੱਤਾ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ਭਾਵ—ਇਹ, ਕਿ ਪ੍ਰਮੇਸ਼੍ਵਰ, ਦੋਸ਼ਾਂ ਦੀ ਮਲਿਨ ਤਾਈ ਤੋਂ ਰਹਿਤ, ਸ਼ੁੱਧ ਤੇ ਪਵਿਤ੍ਰ ਸਰੂਪ ਹੈ।]

ਯਥਾ—ਪਰਮੰ ਪਵਿਤ੍ਰ ਪੂਰਣ ਪੁਰਾਣ॥ ਮਹਿਮਾ ਅਭੰਗ ਸੋਭਾ ਨਿਧਾਨ॥
ਪਾਵਨ ਪ੍ਰਸਿੱਧ ਪਰਮੰ ਪੁਨੀਤ॥ ਆਜਾਨ ਬਾਹੁ, ਅਨਭੈ ਅਜੀਤ॥
[ਦਸਮ ਗ੍ਰੰਥ-੬੨੫-ਛੰਦ ਨੰਬਰ- ੯੪]

ਯਥਾ ਹੋਰ—ਅਲੇਖੰ ਅਭੇਖੰ ਅਨੀਲੰ ਅਨਾਦੰ॥ ਪਰੇਯੰ ਪਵਿਤ੍ਰੰ ਸਦਾ ਨਿਰਬਿਖਾਦੰ॥
[ਬਿਚਿਤ੍ਰ ਨਾਟਕ ਛੰਦ ਨੰਬਰ- ੬]

## ਨਮਸਤੰ ਅਨਾਦੇ॥

[ ਪਦ ਅਰਥ— [ਅਨਾਦੇ = ਅਨ + ਆਦੇ] ਆਦੇ. ਸੰ. ਆਦਿ. ਸੰਗਯਾ-ਮੁੱਢ. ਆਰੰਭ. ਉੱਤਪੱਤੀ (ਅ) ਮੂਲ ਕਾਰਣ. (ੲ) ਵਿਸ਼ੇਸ਼ਣ-ਪਹਿਲਾ. ਮੁੱਢਲਾਂ. ਮੁੱਢ ਦਾ॥ [ਅਨਾਦੇ = ਅ + ਨਾਦੇ] ਨਾਦੇ. ਸੰ. ਨਾਦ. ਸੰਗਯਾ-ਧੁਨੀ. ਸ਼ਬਦ. ਅਵਾਜ਼। ]

ਅਰਥ—ਹੇ ਅਕਾਲ ਪੁਰਖ! ਤੂੰ [ਆਦੇ] = ਉੱਤਪੱਤੀ ਤੋਂ [ਅਨ] = ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਦਾ ਮੂਲ ਕਾਰਨ ਕੋਈ ਨਹੀਂ ਹੈ, ਓਹੁ ਅਨਾਦੀ ਹੈ, ਉਸਦੇ ਆਦਿ ਅੰਤ ਨੂੰ ਕੋਈ ਨਹੀਂ ਜਾਣ ਸਕਦਾ, ਕਿਉਂਕ ਓਹੁ ਉਤਪੰਨ ਹੋਇਆ-ਪਦਾਰਥ ਨਹੀਂ ਹੈ, (ਜਿਸਦੇ ਆਦਿ ਅੰਤ ਦਾ, ਕੋਈ ਉਨਮਾਨ ਨ ਕੀਤਾ ਜਾ ਸਕੇ-ਉਸਦਾ ਨਾਮ ਹੈ-ਅਨਾਦਿ) ]

ਯਥਾ—ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ॥
ਸਿਵ ਬਿਰੰਚਿ ਧਰਿ ਧ੍ਯਾਨ, ਨਿਤਹਿ ਜਿਸੁ ਬੇਦੁ ਬਖਾਣੈ॥
ਨਿਰੰਕਾਰੁ ਨਿਰਵੈਰੁ, ਅਵਰੁ ਨਹੀ ਦੂਸਰ ਕੋਈ॥ ਭੰਜਨ ਗੜ੍ਹਣ ਸਮਰਥੁ, ਤਰਣ ਤਾਰਣ ਪ੍ਰਭੁ ਸੋਈ॥
[੧੪੦੪- ਸਵਯੇ ਮ: ੪ ਕੇ]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰੇ ਤੋਂ [ਆਦੇ]= ਪਹਿਲਾਂ ਦਾ, ਕੋਈ ਵੀ [ਅਨ]= ਨਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਸਭ ਤੋਂ ਸਨਾਤਨ, ਤੇ ਪ੍ਰਾਚੀਨ ਹੈ, ਅਤੇ ਸਦਾ ਕਾਇਮ ਰਹਿਣ ਵਾਲਾ ਹੈ। }

ਯਥਾ—ਸਤਿ ਸਤਿ ਹਰਿ ਸਤਿ, ਸਤਿ ਸਤੇ ਸਤਿ ਭਣੀਐ॥
ਦੂਸਰ ਆਨ ਨ ਅਵਰੁ, ਪੁਰਖੁ ਪਉਰਾਤਨੁ ਸੁਣੀਐ॥ [੧੩੮੬- ਸਵੈਯੇ ਸ੍ਰੀ ਮੁਖਬਾਕ ਮ:੫]

ਯਥਾ ਹੋਰ—ਨਿਰੰਕਾਰੁ ਪ੍ਰਭੁ ਸਦਾ ਸਲਾਮਤਿ, ਕਹਿ ਨ ਸਕੈ ਕੋਊ ਤੂ ਕਦ ਕਾ॥ [੧੪੦੩-ਸਵੈਯੇ ਮ:੪ ਕੇ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਨਾਦੇ] = ਸ਼ਬਦਾਂ ਦੀ ਪਕੜ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ਭਾਵ— ਇਹ, ਕਿ ਪ੍ਰਮੇਸ਼ੂਰ ਬਾਣੀ ਦੀ ਪਹੁੰਚ ਤੋਂ ਪਰੇ ਅੰਗਮ ਸਰੂਪ ਹੈ}

**ਯਥਾ**— ਜਹਾ ਬੋਲ, ਤਹ ਅਛਰ ਆਵਾ॥ ਜਹ ਅਬੋਲ ਤਹ ਮਨੁ ਨ ਰਹਾਵਾ॥
ਬੋਲ ਅਬੋਲ ਮਧਿ ਹੈ ਸੋਈ॥ ਜਸ ਓਹੁ ਹੈ, ਤਸ ਲਖੈ ਨ ਕੋਈ॥

[੩੪੦- ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀ]

**ਯਥਾ ਹੋਰ**—ਅਗਮ ਅਗੋਚਰ ਵੇਪਰਵਾਹੇ॥ ਆਪੇ ਮਿਹਰਵਾਨ, ਅਗਮ ਅਥਾਹੇ॥
ਅਪੜਿ ਕੋਇ ਨ ਸਕੈ ਤਿਸਨੋ, ਗੁਰਸਬਦੀ ਮੇਲਾਇਆ॥ [੧੦੬੭- ਮਾਰੂ ਮ: ੩]

## ਨਮਸਤੰ ਅਛੇਦੇ॥

{**ਪਦ ਅਰਥ**—[ਅਛੇਦੇ = ਅ + ਛੇਦੇ] ਛੇਦੇ. ਸੰ. ਛਿੱਦ. ਧਾਤੂ-ਕੱਟਣਾ. ਟੁੱਕੜੇ ਕਰਨਾ. ਕਤਰਨਾ।}

**ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ [ਛੇਦੇ] = ਕੱਟਣੇ ਤੋਂ ਰਹਿਤ ਹੈ, ਤੈਨੂੰ ਮੇਰੀ ਨਮਸਕਾਰ ਹੈ।

{ਭਾਵ—ਪ੍ਰਮੇਸ਼ੂਰ ਦੇ ਸਰੂਪ ਨੂੰ ਕੋਈ ਕੱਟ ਨਹੀਂ ਸਕਦਾ।}

**ਯਥਾ**—ਡੋਬਿਓ ਨ ਡੂਬੈ, ਸੋਖਿਓ ਨ ਜਾਇ॥ ਕਟਿਓ ਨ ਕਟੈ, ਨ ਬਾਰਿਓ ਬਰਾਇ॥
ਛਿਜੈ ਨ ਨੈਕ, ਸਤ ਸਸਤ੍ਰ ਪਾਤ॥ ਜਹ ਸਤ੍ਰ ਮਿਤ੍ਰ ਨਹੀ ਜਾਤ ਪਾਤ॥

[ਗਿਆਨ ਪ੍ਰਬੋਧ ਛੰਦ ਨੰਬਰ-੧੨੯]

**ਯਥਾ ਹੋਰ**— ਨੈਨੰ ਛਿਦੰਤੀ ਸ਼ਸ਼ਤ੍ਰਾਣੀ, ਨੈਨੰ ਦਹਤੀ ਪਾਵਕ :॥
ਨ ਚੈਨੰ ਕਲੇਦਯੰਤ ਆਪੋ, ਨ ਸ਼ੋਸ਼ਯਤੀ ਮਾਰੁਤ :॥

**ਅਰਥ**—ਉਸਨੂੰ [ਸ਼ਸ਼ਤ੍ਰਾਣੀ] = ਸ਼ਸ਼ਤ੍ਰ [ਛਿਦੰਤੀ] = ਕੱਟ [ਨੈਨੰ] = ਨਹੀਂ ਸਕਦਾ, [ਪਾਵਕ:] = ਅਗਨੀ [ਦਹਤੀ] = ਸਾੜ [ਨੈਨੰ] = ਨਹੀਂ ਸਕਦੀ, [ਆਪੋ] = ਪਾਣੀ [ਕਲੇਦ] = ਗਿੱਲਾ [ਨ ਚੈਨੰ] = ਨਹੀਂ ਕਰ ਸਕਦਾ, [ਮਾਰੁਤ:] = ਹਵਾ [ਸ਼ੋਸ਼ਯਤੀ] = ਸੁਕਾ [ਨ] = ਨਹੀਂ ਸਕਦੀ। [ਗੀਤਾ ਅਧਿਆਇ ਦੂਜਾ, ਸਲੋਕ-੨੩]

## ਨਮਸਤੰ ਅਗਾਧੇ॥੭॥

{**ਪਦ ਅਰਥ**—[ਅਗਾਧੇ = ਅ + ਗਾਧੇ] ਗਾਧੇ. ਸੰ. ਗਾਧ. ਸੰਗਯਾ-ਜਲ ਦੇ, ਹੇਠ ਦਾ ਥੱਲਾ. ਥਾਹ. (੨) [ਅਗਾਧੇ = ਅਗ + ਧੇ], ਅਗ. ਸੰ. ਅਗਨੀ ਦਾ ਸੰਖੇਪ॥ ਧੇ. ਸੰ. ਧਾ. ਧਾਤੂ-ਧਾਰਨ ਕਰਨੇ ਵਾਲਾ, ਭਾਵ ਅਰਥ—ਆਸਰਾ।}

**ਅਰਥ**—ਹੇ ਅਕਾਲ ਪੁਰਖ! ਤੂੰ [ਗਾਧੇ] = ਥਾਹ ਤੋਂ ਰਹਿਤ, ਗੰਭੀਰ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ਭਾਵ— ਇਹ, ਕਿ ਪ੍ਰਮੇਸ਼ੂਰ ਦਾ ਸਰੂਪ ਬਹੁਤ ਗਹਿਰ ਗੰਭੀਰ ਹੈ, ਮਨ ਬੁੱਧੀ, ਉਸ ਦੇ ਅੰਤ ਨੂੰ, ਨਹੀਂ ਜਾਣ ਸਕਦੇ।}

**ਯਥਾ**— ਚਤੁਰ ਬੇਦ ਉਚਰਤ ਦਿਨੁ ਰਾਤਿ॥ ਅਗਮ ਅਗਮ ਠਾਕੁਰੁ ਆਗਾਧਿ॥ [੫੩੫- ਦੇਵ ਗੰਧਾਰੀ ਮ: ੫]

**ਯਥਾ ਹੋਰ**— ਲਾਲ ਗੁਪਾਲ ਗੋਬਿੰਦ ਪ੍ਰਭੁ, ਗਹਿਰ ਗੰਭੀਰ ਅਥਾਹ॥ ਦੂਸਰ ਨਾਹੀ ਅਵਰ ਕੋ, ਨਾਨਕ ਬੇਪਰਵਾਹ॥

[੨੫੨- ਗਉੜੀ ਬਾਵਨ ਅਖਰੀ ਸਲੋਕ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਗ] = ਅਗਨੀ ਆਦਿਕ, ਪੰਜੇ-ਭੂਤਾਂ ਦਾ [ਧ] = ਆਸਰਾ ਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ਭਾਵ— ਇਹ, ਕਿ ਪੰਜੇ ਤੱਤ, ਈਸ਼ੂਰ ਦੇ ਆਸਰੇ ਹੀ ਇਸਥਿਤ ਹਨ, ਕਿਉਂਕਿ ਇਹ ਸਭ, ਉਸਨੇ ਆਪ ਹੀ ਰਚੇ ਹੋਏ ਹਨ, ਤੇ ਇਨ੍ਹਾਂ ਨੂੰ ਆਪ ਹੀ ਆਸਰਾ, ਤੇ ਬਲ ਦੇ ਕੇ, ਇਸਥਿਤ ਕੀਤਾ ਹੋਇਆ ਹੈ।}

{ ਸਾਖੀ—ਅਗਨੀ ਆਦਿ ਦੇਵਤਿਆਂ ਨੂੰ ਵੀ, ਦਾਹ ਆਦਿ ਸ਼ਕਤੀ, ਪ੍ਰਮੇਸ਼੍ਵਰ ਦੀ ਹੀ, ਦਿੱਤੀ ਹੋਈ ਹੈ, }

ਯਥਾ—ਪਉਣੁ ਪਾਣੀ ਬੈਸੰਤਰੋ, ਹੁਕਮਿ ਕਰਹਿ ਭਗਤੀ॥ ਏਨਾ ਨੋ ਭਉ ਅਗਲਾ, ਪੂਰੀ ਬਣਤ ਬਣਤੀ॥

[੯੪੮-ਰਾਮਕਲੀ ਵਾਰ ਪਉੜੀ-੩]

ਇੱਕ ਦਫਾ ਦੇਵਤਿਆਂ, ਅਤੇ ਅਸੁਰਾਂ (ਦੈਂਤਾਂ) ਦਾ ਯੁੱਧ ਹੋਇਆ, ਅਤੇ ਦੇਵਤਿਆਂ ਨੇ, ਪ੍ਰਭੂ ਪਾਸ ਜਿੱਤ ਲਈ ਬੇਨਤੀ ਵੀ ਕੀਤੀ, ਪਭੂ ਨੇ ਕਿਰਪਾ ਕਰਕੇ ਗੁਪਤ ਰੂਪ ਨਾਲ, ਦੇਵਤਿਆਂ ਨੂੰ ਸ਼ਕਤੀ ਪ੍ਰਦਾਨ ਕਰ ਦਿੱਤੀ, ਅਤੇ ਦੇਵਤੇ ਜਿੱਤ ਗਏ, ਅਸਲ ਵਿੱਚ ਇਹ ਜਿੱਤ, ਪ੍ਰਭੂ ਦੀ ਸੀ, ਦੇਵਤੇ ਤਾਂ ਸਿਰਫ਼ ਨਿਮਿਤ ਮਾਤ੍ਰ ਸਨ-ਪਰ ਦੇਵਤਿਆਂ ਦਾ ਪ੍ਰਭੂ ਦੀ ਕਿਰਪਾ ਵੱਲ, ਧਿਆਨ ਹੀ ਨਹੀਂ ਗਿਆ, ਬਲਕਿ ਇਸ ਤਰਾਂ ਸਮਝ ਬੈਠੇ, ਕਿ ਅਸੀਂ ਆਪਣੇ ਬਲ ਨਾਲ, ਜਿੱਤੇ ਹਾਂ, ਅਤੇ ਜਿੱਤ ਦੇਣ ਵਾਲੀ, ਜੋ ਪ੍ਰਭੂ ਦੀ ਮਹਿਮਾ ਸੀ, ਉਸ ਮਹਿਮਾ ਨੂੰ, ਆਪਣੀ ਸਮਝ ਬੈਠੇ, ਅਤੇ ਅਭਿਮਾਨ ਦੇ ਵਸੀਕਾਰ ਹੋ ਕੇ, ਕਹਿਣ ਲੱਗੇ, ਅਸੀਂ ਬੜੇ ਸ਼ਕਤੀਸ਼ਾਲੀ ਹਾਂ, ਜੋ ਅਸੀਂ, ਆਪਣੇ ਬਲ ਅਤੇ ਉੱਦਮ ਨਾਲ, ਅਸੁਰਾਂ ਨੂੰ ਹਰਾ ਦਿੱਤਾ ਹੈ, ਇਹ ਅੰਹਕਾਰ ਹੋ ਗਿਆ।

ਕਿਰਪਾ ਦੇ ਘਰ, ਪ੍ਰਭੂ ਨੇ ਦੇਖਿਆ ਕਿ ਦੇਵਤਿਆਂ ਦੇ ਹਿਰਦੇ ਵਿੱਚ, ਜਿੱਤ ਦਾ ਮਿੱਥਯਾ ਅਭਿਮਾਨ, ਪ੍ਰਵੇਸ਼ ਕਰ ਗਿਆ ਹੈ, ਜੇਕਰ ਇਨਾਂ ਨੂੰ ਇਹ ਅਭਿਮਾਨ ਬਣਿਆ ਰਿਹਾ, ਤਾਂ ਦੇਵਤਿਆਂ ਦਾ, ਵਿਨਾਸ਼ ਹੋ ਜਾਵੇਗਾ, ਇਨਾਂ ਦੇ ਗੁਣ ਨਸ਼ਟ ਹੋ ਜਾਣਗੇ, ਅਤੇ ਦੇਵਤਾਪਣਾ ਵੀ ਖ਼ਤਮ ਹੋ ਜਾਵੇਗਾ, ਕਿਉਂਕਿ ਅਹੰਕਾਰ, ਸਭ ਗੁਣਾਂ ਦਾ ਨਾਸਕ ਹੈ, ਇਨਾਂ ਦੇਵਤਿਆਂ ਨੂੰ ਨਾਸ਼ ਹੋਣ ਤੇ ਬਚਾਉਣ ਲਈ, ਅਤੇ ਉਨਾਂ ਦੇ ਅਹੰਕਾਰ ਨੂੰ ਦੂਰ ਕਰਨ ਲਈ, ਉਪਾਏ ਕਰਨਾ ਚਾਹੀਦਾ ਹੈ-ਇਸ ਤਰਾਂ ਵਿਚਾਰ ਕੇ-ਉਨਾਂ ਦੇ ਸਾਮਣੇ, ਯਖਸ਼ ਦੇ ਰੂਪ ਵਿੱਚ, ਪ੍ਰਗਟ ਹੋ ਗਏ-ਸਾਰੇ ਹੀ ਦੇਵਤੇ ਹੈਰਾਨ ਹੋ ਕੇ, ਉਸ ਅਤੀਅੰਤ, ਤੇ ਅਦਭੁਤ, ਵੱਡੇ ਸਾਰੇ ਰੂਪ ਨੂੰ ਦੇਖ ਕੇ-ਵਿਚਾਰਨ ਲੱਗੇ, ਕਿ ਇਹ ਦਿੱਵਯ ਸਰੂਪ ਵਾਲਾ ਯਖਸ਼ ਕੌਨ ਹੈ-ਸਭ ਨੇ ਬੜੀ ਕੋਸ਼ਿਸ਼ ਕੀਤੀ, ਪਰ ਪਹਿਚਾਨ ਨ ਸਕੇ।

ਸਾਰੇ ਹੀ ਦੇਵਤਾ, ਉਸ ਅਤੀ ਵਿਚਿਤ੍ਰ ਮਹਾਂ ਕਾਂਯਾ ਵਾਲੇ, ਦਿਵੱਯ ਯਖਸ਼ ਨੂੰ ਦੇਖ ਕੇ, ਮਨ ਹੀ ਮਨ ਵਿੱਚ, ਸਹਿਮ ਜਿਹੇ ਗਏ, ਅਤੇ ਉਸਦੇ ਜਾਨਣ ਲਈ ਬੜੇ ਬੇਚੈਨ ਹੋ ਗਏ-ਸਭ ਨੇ ਸੋਚਿਆ, ਕਿ ਅਗਨੀ ਦੇਵਤਾ, ਬਹੁਤ ਤੇਜੱਸਵੀ, ਤੇ ਵੇਦ ਦੇ ਅਰਥ ਦਾ ਗਿਆਤਾ ਹੈ, ਅਤੇ ਇਸ ਨੂੰ ਸਰਬ ਪਦਾਰਥਾਂ ਦਾ ਗਿਆਨ ਵੀ ਹੈ, ਅਤੇ ਸਰਬੱਗ ਹੈ-ਇਸ ਲਈ, ਇਸ ਦਾ ਨਾਮ, 'ਜਾਤ ਵੇਦਾ' ਹੈ (ਯਾਨੇ ਸਰਬ ਦਾ ਗਿਆਨ ਰੱਖਣ ਵਾਲਾ)-ਦੇਵਤਿਆਂ ਨੇ ਯਖਸ਼ ਦਾ, ਪਤਾ ਕਰਨ ਦੇ ਕਾਰਜ ਨੂੰ, ਅਗਨੀ ਦੇਵਤਾ ਨੂੰ, ਠੀਕ ਸਮਝਿਆ-ਤੇ ਕਿਹਾ-ਹੇ ਜਾਤਵੇਦਾ! ਆਪ ਜਾ ਕੇ ਪੂਰਾ ਪਤਾ ਕਰੋ, ਕਿ ਇਹ ਯਖਸ਼, ਕੌਣ ਹੈ, ਅਗਨੀ ਦੇਵਤਾ ਨੂੰ, ਆਪਣੀ ਬੁੱਧੀ ਤੇ ਸ਼ਕਤੀ ਦਾ, ਬੜਾ ਮਾਣ ਸੀ-ਅਗਨੀ ਦੇਵਤਾ ਨੇ ਕਿਹਾ-ਅੱਛਾ, ਮੈਂ ਜਾਂਦਾ ਹਾਂ ਤੇ ਪਤਾ ਲਾਉਂਦਾ ਹਾਂ।

ਅਗਨੀ ਦੇਵਤਾ ਨੇ, ਸੋਚਿਆ, ਇਸ ਵਿੱਚ, ਕੇਹੜੀ ਵੱਡੀ ਗੱਲ ਹੈ, ਇਸ ਵਾਸਤੇ, ਇੱਕਦਮ ਯਖਸ਼ ਦੇ ਪਾਸ ਜਾ ਪਹੁੰਚਾ-ਅਗਨੀ ਦੇਵਤੇ ਨੂੰ ਆਪਣੇ ਸਾਮਣੇ ਦੇਖ ਕੇ, ਯਖਸ਼ ਨੇ ਕਿਹਾ-ਆਪ ਕੌਣ ਹੋ ? ਅਗਨੀ ਦੇਵਤੇ ਨੇ ਸੋਚਿਆ-ਮੇਰੇ ਤੇਜਸ੍ਵੀ ਸਰੂਪ ਨੂੰ, ਇਸਨੇ ਕਿਉਂ ਨਹੀਂ ਜਾਣਿਆ, ਤੇ ਅਗਨੀ ਦੇਵਤੇ ਨੇ, ਬੜੇ ਰੋਅਬ ਨਾਲ ਕਿਹਾ-ਮੈਂ ਪ੍ਰਸਿੱਧ ਅਗਨੀ ਦੇਵਤਾ ਹਾਂ, ਤੇ ਮੇਰਾ ਹੀ ਬੜੇ ਮਾਣ ਵਾਲਾ, ਰਹੱਸ ਪੂਰਨ ਨਾਮ, "ਜਾਤ ਵੇਦਾ" ਹੈ।

ਤਦ ਅਗਨੀ ਦੇ, ਅਹੰਕਾਰ ਯੁਕਤ ਬਚਨਾਂ ਨੂੰ ਸੁਣ ਕੇ-ਯਖਸ਼ ਰੂਪ ਬ੍ਰਹਮ ਨੇ, ਅਣਜਾਣ ਦੀ ਤਰਾਂ ਕਿਹਾ-ਅੱਛਾ, ਆਪ ਅਗਨੀ ਦੇਵਤਾ ਹੋ, ਅਤੇ ਜਾਤਵੇਦਾ (ਸਭਨਾਂ ਦੇ, ਗਿਆਨ ਰੱਖਣੇ ਵਾਲੇ ਵੀ ਆਪ ਹੀ ਹੋ ?) ਬੜੀ ਅੱਛੀ ਬਾਤ ਹੈ, ਪਰ ਇਹ ਤਾਂ ਦੱਸੋ, ਆਪ ਵਿੱਚ ਕਿਹੜੀ ਸ਼ਕਤੀ ਹੈ, ਆਪ ਕੀ ਕਰ ਸਕਦੇ ਹੋ ? ਇਸ ਤੇ ਅਗਨੀ ਨੇ, ਫੇਰ ਬੜੇ ਮਾਣ ਨਾਲ ਜਵਾਬ ਦਿੱਤਾ, ਕਿ ਮੈਂ ਕੀ ਕਰ ਸਕਦਾ ਹਾਂ, ਇਸਨੂੰ ਆਪ ਜਾਨਣਾ ਚਾਹੁੰਦੇ ਹੋ ?-ਬਈ ਮੈਂ ਚਾਹਾਂ, ਤਾਂ ਇਸ ਸਾਰੇ ਭੂ-ਮੰਡਲ ਵਿੱਚ, ਜੋ ਕੁਛ ਦਿੱਸਦਾ ਹੈ, ਸਭ ਨੂੰ ਸਾੜ ਕੇ, ਹੁਣੇ ਸੁਆਹ ਦਾ ਢੇਰ ਕਰ ਦਿਆਂ।

ਅਗਨੀ ਦੇਵਤਾ ਦੀ, ਫੇਰ ਮਾਣ ਵਾਲੀ ਗੱਲ ਸੁਣ ਕੇ-ਸਭ ਨੂੰ ਸੱਤਾ ਸ਼ਕਤੀ ਦੇਣ ਵਾਲੇ, ਯੱਖਸ਼ ਰੂਪੀ ਪਾਰਬ੍ਰਹਮ ਪ੍ਰਮੇਸ਼ੂਰ ਨੇ ਉਸਦੇ ਅੱਗੇ, ਇੱਕ ਸੁੱਕਾ ਤਿੱਣਕਾ ਰੱਖ ਦਿੱਤਾ, ਅਤੇ ਕਿਹਾ-ਆਪ ਤਾਂ ਸਭ ਨੂੰ ਸਾੜ ਸਕਦੇ ਹੋ-ਥੋੜੀ ਜਿਹੀ ਸ਼ਕਤੀ ਲਾ ਕੇ, ਇਸ ਸੁੱਕੇ ਤਿਣਕੇ ਨੂੰ ਵੀ ਸਾੜ ਦਿਓ, ਅਗਨੀ ਦੇਵਤਾ ਨੇ, ਇਸ ਗੱਲ ਨੂੰ ਆਪਣਾ ਅਪਮਾਨ ਸਮਝਿਆ, ਅਤੇ ਸਹਜੇ ਹੀ ਉਸ ਤਿਣਕੇ ਦੇ ਪਾਸ ਪਹੁੰਚ ਗਏ, ਅਤੇ ਉਸਨੂੰ ਸਾੜਨਾ ਚਾਹਿਆ-ਪਰ ਉਹ ਨ ਸੜਿਆ-ਤਦ ਅਗਨੀ ਦੇਵਤਾ ਨੇ, ਤਿਣਕੇ ਨੂੰ ਸਾੜਨ ਲਈ, ਆਪਣੀ ਪੂਰੀ ਸ਼ਕਤੀ ਲਗਾ ਦਿੱਤੀ, ਪਰ ਤਿਣਕੇ ਨੂੰ, ਰਤੀ ਭਰ ਵੀ ਅੱਗ ਨ ਲੱਗੀ (ਅੱਗ ਲੱਗਦੀ ਕਿਸ ਤਰਾਂ, ਅੱਗਨੀ ਵਿੱਚ ਜੋ ਅਗਨੀ ਤੱਤ ਹੈ (ਦਾਹ ਸ਼ਕਤੀ) ਓਹੁ ਤਾਂ, ਸ਼ਕਤੀ ਦੇ, ਮੂਲ ਭੰਡਾਰ, ਪ੍ਰਮਾਤਮਾ ਤੋਂ ਹੀ ਮਿਲੀ ਹੋਈ ਹੈ, ਓਹੀ ਜਦ ਉਸ ਸ਼ਕਤੀ ਦੇ ਸ੍ਰੋਤ ਨੂੰ ਰੋਕ ਦੇਵੇ, ਤਾਂ ਫਿਰ, ਸ਼ਕਤੀ ਕਿੱਥੋਂ ਆਵੇਗੀ) ਅਗਨੀ ਦੇਵਤਾ, ਇਸ ਗੱਲ ਨੂੰ ਨ ਸਮਝਕੇ ਹੀ ਡੀਗਾਂ ਮਾਰਦਾ ਸੀ,-ਪਰ ਜਦ ਬ੍ਰਹਮ ਪਰਮਾਤਮਾ ਨੇ ਆਪਣੀ ਸ਼ਕਤੀ ਨੂੰ ਰੋਕ ਲਿਆ-ਤਾਂ ਸੁੱਕਾ ਤਿਣਕਾ ਵੀ, ਨ ਸੜ ਸਕਿਆ-ਤਦ ਤਾਂ ਅਗਨੀ ਦੇਵਤਾ ਦਾ, ਸਿਰ ਸ਼ਰਮ ਦੇ ਨਾਲ ਝੁੱਕ ਗਿਆ, ਤੇ ਚੇਹਰੇ ਦੀ ਸ਼ੋਭਾ ਫਿੱਕੀ ਪੈ ਗਈ, ਅਤੇ ਚੁੱਪ ਚਾਪ, ਦੇਵਤਿਆਂ ਦੇ ਪਾਸ, ਵਾਪਸ ਆ ਗਿਆ, ਅਤੇ ਕਿਹਾ ਮੈਂ ਤਾਂ ਭਲੀ ਪ੍ਰਕਾਰ ਨਹੀਂ ਜਾਣ ਸਕਿਆ, ਕਿ ਇਹ ਯਖਸ਼ ਕੌਣ ਹੈ?

ਜਦ ਅਗਨੀ ਦੇਵਤਾ ਨਿਸਫਲ ਹੋ ਕੇ ਵਾਪਸ ਆ ਗਿਆ, ਤਦ ਦੇਵਤਾਵਾਂ ਨੇ ਇਸ ਕੰਮ ਲਈ ਅਤੀਅੰਤ ਸ਼ਕਤੀ ਵਾਲੇ ਵਾਯੂ ਦੇਵਤਾ ਨੂੰ ਚੁਣਿਆ, ਅਤੇ ਉਸਨੂੰ ਕਿਹਾ, ਕਿ ਹੇ ਵਾਯੂ ਦੇਵਤਾ, ਆਪ ਜਾ ਕੇ, ਇਸ ਯੱਖਸ਼ ਦਾ, ਪੂਰਾ-ਪੂਰਾ ਪਤਾ ਲਗਾਉ, ਕਿ ਇਹ ਕੌਣ ਹੈ। ਵਾਯੂ ਦੇਵਤਾ ਨੂੰ ਵੀ, ਆਪਣੀ ਸ਼ਕਤੀ, ਤੇ ਬੁੱਧੀ ਤੇ ਬੜਾ ਮਾਣ ਸੀ-ਇਸ ਲਈ ਉਸਨੇ ਵੀ ਕਿਹਾ—ਅੱਛਾ, ਮੈਂ ਹੁਣੇ ਪਤਾ ਲਗਾਉਂਦਾ ਹਾਂ।

ਵਾਯੂ ਦੇਵਤਾ ਨੇ ਸੋਚਿਆ, (ਅਗਨੀ ਦੇਵਤਾ ਕਿਤੇ ਭੁੱਲ ਕਰ ਗਏ ਹੋਣਗੇ) ਨਹੀਂ ਤਾਂ, ਯੱਖਸ਼ ਦਾ ਜਾਨਣਾ, ਕੇਹੜੀ ਵੱਡੀ ਗੱਲ ਸੀ-ਹੁਣ ਸਫ਼ਲਤਾ ਦਾ ਮਾਣ, ਮੈਨੂੰ ਹੀ ਮਿਲੇਗਾ-ਇਸ ਤਰਾਂ ਸੋਚ ਕੇ ਤੁਰੰਤ ਯੱਖਸ਼ ਦੇ ਪਾਸ ਪਹੁੰਚ ਗਏ, ਵਾਯੂ ਦੇਵਤਾ ਨੂੰ, ਆਪਣੇ ਪਾਸ ਖੜਾ ਦੇਖ ਕੇ-ਯੱਖਸ਼ ਨੇ ਪੁੱਛਿਆ-ਆਪ ਜੀ, ਕੌਨ ਹੋ ?-ਵਾਯੂ ਨੇ ਵੀ, ਆਪਣੇ ਗੁਣ ਤੇ ਵਡਿਆਈ ਨੂੰ, ਬੜੇ ਮਾਣ ਨਾਲ ਦੱਸਿਆ, ਮੈਂ ਪ੍ਰਸਿੱਧ ਵਾਯੂ ਦੇਵਤਾ ਹਾਂ ਅਤੇ ਮੇਰਾ ਹੀ, ਬੜੇ ਮਾਣ ਵਾਲਾ ਤੇ ਰਹੱਸ ਵਾਲਾ ਨਾਮ 'ਮਾਤ ਰਿਸ਼ਵਾ' ਹੈ, (ਯਾਨੇ, ਬਿਨਾਂ ਆਸਰੇ, ਅਕਾਸ਼ ਵਿੱਚ ਵਿਚਰਣ ਵਾਲਾ)

ਵਾਯੂ ਦੇਵਤਾ ਦੀ ਵੀ, ਅਗਨੀ ਦੇਵਤਾ ਵਰਗੀ, ਅਹੰਕਾਰ ਵਾਲੀ ਗੱਲ ਸੁਣ ਕੇ, ਯੱਖਸ਼ ਰੂਪ ਪਾਰਬ੍ਰਹਮ ਨੇ ਇਸਨੂੰ ਵੀ ਉਸੀ ਤਰ੍ਹਾਂ, ਅਣਜਾਣ ਦੀ ਤਰਾਂ ਕਿਹਾ-ਅੱਛਾ, ਆਪ ਵਾਯੂ ਦੇਵਤਾ ਹੈਂ, ਅਤੇ 'ਮਾਤ ਰਿਸ਼ਵਾ' ਵੀ ਆਪ ਹੀ ਹੋ ? ਇਹ ਤਾਂ ਬੜੀ ਅੱਛੀ ਗੱਲ ਹੈ,-ਪਰ ਇਹ ਤਾਂ ਦੱਸੋ, ਆਪ ਵਿੱਚ ਕੇਹੜੀ ਸ਼ਕਤੀ ਹੈ, ਅਤੇ ਆਪ ਕੀ ਕਰ ਸਕਦੇ ਹੋ, ਇਸਤੇ ਵਾਯੂ ਦੇਵਤਾ ਨੇ ਵੀ, ਅਗਨੀ ਦੇਵਤਾ ਦੀ ਤਰ੍ਹਾਂ, ਆਪਣੇ ਗੁਣ ਤੇ ਵਡਿਆਈ ਬੜੇ ਮਾਣ ਨਾਲ ਕਹੀ-ਕਿ ਮੈਂ ਚਾਹਾਂ ਤਾਂ ਇਸ ਸਾਰੇ ਭੂ ਮੰਡਲ ਵਿੱਚ, ਜੋ ਕੁਝ ਵੀ ਦੇਖਣ ਵਿੱਚ ਆਉਂਦਾ ਹੈ, ਸਭ ਨੂੰ ਬਿਨਾਂ ਆਧਾਰ ਉਠਾ ਕੇ, ਉੜਾ ਦਿਆਂ।

ਵਾਯੂ ਦੇਵਤਾ ਦੀ ਵੀ, ਓਹੁ ਜਹੀ ਅਹੰਕਾਰ ਭਰੀ ਗੱਲ ਸੁਣ ਕੇ-ਸਭ ਨੂੰ ਸੱਤਾ ਸ਼ਕਤੀ ਦੇਣ ਵਾਲੇ ਪਾਰਬ੍ਰਹਮ ਪ੍ਰਮੇਸ਼ੂਰ ਨੇ, ਉਸਦੇ ਅੱਗੇ ਵੀ, ਇੱਕ ਸੁੱਕਾ ਤਿਣਕਾ, ਸਿੱਟ ਦਿੱਤਾ ਤੇ ਕਿਹਾ-'ਆਪ ਤਾਂ, ਸਭ ਨੂੰ ਉੜਾ ਸਕਦੇ ਹੋ-ਥੋੜ੍ਹਾ ਜਿਹਾ, ਜ਼ੋਰ ਲਾ ਕੇ, ਇਸ ਸੁੱਕੇ ਕੱਖ (ਤਿਣਕੇ) ਨੂੰ ਵੀ, ਉੜਾ ਦਿਓ-ਵਾਯੂ ਦੇਵਤਾ ਨੇ ਵੀ, ਇਸ ਗੱਲ ਨੂੰ ਆਪਣਾ ਅਪਮਾਨ ਹੀ, ਸਮਝਿਆ-ਅਤੇ ਸਹਜੇ ਹੀ ਤਿਣਕੇ ਦੇ ਪਾਸ ਪਹੁੰਚ ਗਏ-ਉਸਨੂੰ ਉੜਾਣਾ ਚਾਹਿਆ, ਪਰ ਓਹੁ ਨ ਉਡਿਆ-ਤਦ ਵਾਯੂ ਦੇਵਤਾ ਨੇ, ਦੁਬਾਰਾ ਪੂਰੀ ਸ਼ਕਤੀ ਲਾ ਦਿੱਤੀ, ਪ੍ਰੰਤੂ ਸ਼ਕਤੀਮਾਨ ਪਰਮਾਤਮਾ ਦੇ ਦੁਆਰਾ, ਸ਼ਕਤੀ ਰੋਕ ਲਏ ਜਾਣ ਕਰਕੇ, ਵਾਯੂ ਦੇਵਤਾ, ਥੋੜਾ ਜਿਹਾ ਵੀ, ਤਿਣਕੇ ਨੂੰ ਨ ਹਿਲਾ ਸਕਿਆ। ਅਗਨੀ ਦੇਵਤਾ ਦੀ ਤਰਾਂ ਹੀ, ਸ਼ਰਮ ਸਾਰ ਹੋ ਕੇ, ਚੇਹਰੇ ਤੋਂ ਬੇਰੌਣਕਾ ਹੋ ਗਿਆ, ਅਤੇ ਓਥੋਂ ਵਾਪਸ ਦੇਵਤਿਆਂ ਪਾਸ ਆ ਗਿਆ, ਅਤੇ ਦੇਵਤਿਆਂ ਨੂੰ ਕਿਹਾ- ਮੈਂ ਤਾਂ ਬਈ, ਭਲੀ ਪ੍ਰਕਾਰ, ਉਸਨੂੰ ਦੇਖਿਆ ਵੀ, ਪਰ ਮੈਂ ਨਹੀਂ ਜਾਣ ਸਕਿਆ ਕਿ ਇਹ ਯੱਖਸ਼ ਕੌਣ ਹੈ।

ਅਤੇ ਜਦ, ਅਗਨੀ ਅਤੇ ਵਾਯੂ ਦੇਵਤਾ ਵਰਗੇ, ਅਤੀਅੰਤ ਸ਼ਕਤੀ ਵਾਲੇ, ਅਤੇ ਬੁੱਧੀ ਮਾਨ, ਅਸਫ਼ਲ ਹੋ ਕੇ ਆ ਗਏ, ਅਤੇ ਕੁਛ ਕਾਰਨ ਵੀ, ਨਹੀਂ ਦੱਸਿਆ-ਤਦ ਸਭ ਦੇਵਤਿਆਂ ਨੇ ਵਿਚਾਰ ਕਰਕੇ, ਸੁਯੰ ਦੇਵਰਾਜ ਇੰਦ੍ਰ ਨੂੰ, ਇਸ ਕਾਰਜ ਲਈ ਚੁਣਿਆ-ਅਤੇ ਉਨਾ ਨੇ ਕਿਹਾ-ਹੇ ਮਹਾਨ ਬਲਸ਼ਾਲੀ ਦੇਵਰਾਜ-ਹੁਣ ਆਪ ਹੀ ਜਾ ਕੇ, ਪੂਰਾ ਪਤਾ ਲਗਾਓ, ਕਿ ਇਹ ਯੱਖਸ਼ ਕੌਣ ਹੈ-ਆਪ ਦੇ ਸਿਵਾ, ਹੋਰ ਕਿਸੀ ਤੋਂ, ਇਸ ਕੰਮ ਵਿੱਚ ਸਫ਼ਲ ਹੋਣ ਦੀ, ਸੰਭਾਵਨਾ ਨਹੀਂ-ਇੰਦ੍ਰ ਨੇ ਵੀ 'ਬਹੁਤ ਅੱਛਾ' ਕਹਿ ਕੇ, ਤੁਰੰਤ ਯੱਖਸ਼ ਦੇ ਪਾਸ ਚਲੇ ਗਏ-ਪਰ ਇੰਦ੍ਰ ਦੇ, ਓਥੇ ਜਾਣ ਪਰ, ਓਹੁ ਯੱਖਸ਼ ਅੰਤਰ ਧਿਆਨ ਹੋ ਗਿਆ, ਇੰਦ੍ਰ ਵਿੱਚ ਸਾਰੇ ਦੇਵਤਿਆਂ ਨਾਲੋਂ, ਜ਼ਿਆਦੇ ਅੰਹਕਾਰ ਸੀ। ਇਸ ਲਈ, ਪਾਰਬ੍ਰਹਮ ਨੇ ਉਸਨੂੰ ਗੱਲਬਾਤ ਕਰਨ ਦਾ ਸਮਾਂ ਵੀ ਨਹੀਂ ਦਿੱਤਾ, ਯਥਾ-ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥

[੧੦੮੯-ਮਾਰੂ ਵਾਰ ਪਉੜੀ-੯]

ਪ੍ਰੰਤੂ ਇਸ ਦੋਸ਼ ਤੋਂ ਵੱਖ, ਹੋਰ ਸਭ ਪ੍ਰਕਾਰ ਨਾਲ, ਇੰਦ੍ਰ ਅਧਿਕਾਰੀ ਸੀ। ਇਸ ਲਈ, ਉਸਨੂੰ ਪਰਮ ਤੱਤ ਦਾ ਗਿਆਨ ਕਰਨਾ, ਜ਼ਰੂਰੀ ਸਮਝ ਕੇ, ਓਹੁ ਅੰਤਰ ਧਿਆਨ ਹੋ ਗਏ।

ਯੱਖਸ਼ ਦੇ ਅੰਤਰ ਧਿਆਨ ਹੋ ਜਾਣੇ ਪਰ-ਇੰਦ੍ਰ ਉੱਥੇ ਹੀ ਖੜਾ ਰਿਹਾ, ਅਗਨੀ ਵਾਯੂ ਦੀ ਤਰਾਂ, ਓਥੋਂ ਵਾਪਸ, ਨਹੀਂ ਹੋਇਆ। ਇਤਨੇ ਸਮੇਂ ਵਿੱਚ ਹੀ, ਉਸ ਨੇ ਦੇਖਿਆ, ਕਿ ਜਿੱਥੇ ਦਿੱਵਯ ਯੱਖਸ਼ ਸੀ, ਠੀਕ ਉਸੇ ਜਗਾ ਤੇ ਅਤੀਅੰਤ ਸ਼ੋਭਾਇਮਾਨ, ਉਮਾ ਦੇਵੀ (ਦੁਰਗਾ ਦੇਵੀ) ਪ੍ਰਗਟ ਹੋ ਗਈ-ਉਸ ਨੂੰ ਦੇਖ ਕੇ, ਇੰਦ੍ਰ ਉਨ੍ਹਾਂ ਦੇ ਪਾਸ ਗਿਆ,-ਇੰਦ੍ਰ ਉੱਪਰ ਕ੍ਰਿਪਾ ਕਰਕੇ, ਕਰੁਣਾਮਯ, ਪਾਰਬ੍ਰਹਮ ਪੁਰਸ਼ੋਤਮ ਨੇ ਹੀ, ਉਮਾ ਦੇਵੀ ਰੂਪਾ, ਸਾਖਿਆਤ ਬ੍ਰਹਮ ਵਿੱਦਯਾ ਨੂੰ, ਪ੍ਰਗਟ ਕਰ ਦਿੱਤਾ-ਇੰਦ੍ਰ ਨੇ, ਭਗਤੀ ਦੇ ਨਾਲ, ਉਨਾਂ ਦੇ ਪਾਸ ਜਾ ਕੇ ਕਿਹਾ-ਹੇ ਭਗਵਤੀ! ਆਪ ਸਰਵੱਗ, ਸ਼੍ਰੋਮਣੀ ਈਸ਼੍ਵਰ ਸਰੂਪਾ ਸ਼ਕਤੀ ਹੋ, ਇਸ ਲਈ ਆਪ ਨੂੰ ਅਵੱਸ਼ ਹੀ, ਸਭ ਗੱਲਾਂ ਦਾ ਪਤਾ ਹੈ, ਕ੍ਰਿਪਾ ਕਰਕੇ, ਮੈਨੂੰ ਦੱਸੋ, ਕਿ ਇਹ ਦਿੱਵਯ ਯੱਖਸ਼, ਜੋ ਦਰਸ਼ਨ ਦੇ ਕੇ, ਤੁਰੰਤ ਹੀ ਛਿੱਪ ਗਏ ਹਨ,-ਅਸਲ ਵਿੱਚ ਕੌਣ ਹਨ।

ਅਤੇ ਇੰਦ੍ਰ ਦੇ ਪੁੱਛਣ ਤੇ, ਭਗਵਤੀ ਨੇ ਕਿਹਾ-ਕਿ ਤੁਸੀਂ ਜਿਸ ਦਿੱਵਯ ਯੱਖਸ਼ ਨੂੰ ਦੇਖ ਰਹੇ ਸੀ, ਅਤੇ ਜੋ ਇਸ ਸਮੇਂ ਅੰਤਰ ਧਿਆਨ ਹੋ ਗਏ ਹਨ, ਓਹੁ ਸਾਖਿਆਤ ਪਾਰਬ੍ਰਹਮ ਪ੍ਰਮੇਸ਼੍ਵਰ ਹਨ, ਤੁਸੀਂ ਦੇਵਤਾਵਾਂ ਨੇ, ਜੋ ਅਸੁਰਾਂ ਉੱਪਰ ਜਿੱਤ ਪ੍ਰਾਪਤ ਕੀਤੀ ਹੈ, ਓਹੁ ਉਸ ਪਾਰਬ੍ਰਹਮ ਦੀ ਸ਼ਕਤੀ ਨਾਲ ਹੀ ਕੀਤੀ ਹੈ। ਇਸ ਲਈ, ਵਾਸਤ੍ਵ ਵਿੱਚ ਇਹ ਜਿੱਤ, ਪਾਰਬ੍ਰਹਮ ਪ੍ਰਮੇਸ਼੍ਵਰ ਦੀ ਹੈ, ਤੁਸੀਂ ਤਾਂ ਨਮਿਤ ਮਾਤ੍ਰ ਸੀ। ਪ੍ਰੰਤੂ ਤੁਸੀਂ, ਪਾਰਬ੍ਰਹਮ ਦੀ, ਇਸ ਜਿੱਤ ਨੂੰ ਆਪਣੀ ਜਿੱਤ ਮੰਨ ਲਿਆ, ਅਤੇ ਉਸਦੀ ਮਹਿਮਾ ਨੂੰ, ਤੁਸੀਂ ਆਪਣੀ ਮਹਿਮਾ ਸਮਝ ਲਿਆ। ਤੁਹਾਡਾ ਮਿੱਥਯਾ ਅਹੰਕਾਰ ਸੀ। ਪਰਮ ਕ੍ਰਿਪਾਲੂ ਪਰਮਾਤਮਾ ਨੇ, ਤੁਹਾਡੇ ਤੇ ਕ੍ਰਿਪਾ ਕਰਕੇ, ਅਸੁਰਾਂ ਉੱਪਰ, ਜਿੱਤ ਪ੍ਰਾਪਤ ਕਰਾਈ ਹੈ, ਉਸੀ ਪਰਮਾਤਮਾ ਨੇ ਤੁਹਾਡੇ ਮਿੱਥਯਾ ਅਹੰਕਾਰ ਨੂੰ, ਨਾਸ਼ ਕਰਕੇ-ਤੁਹਾਡਾ (ਕਲਿਆਣ) ਭਲਾ ਕੀਤਾ ਹੈ, ਅਤੇ ਤੁਹਾਨੂੰ ਅਸਲੀ ਗਿਆਨ ਦੇਣ ਲਈ, ਮੈਨੂੰ ਪ੍ਰੇਰਿਤ ਕੀਤਾ ਹੈ-ਤੁਸੀਂ ਆਪਣੀ ਸੁਤੰਤ੍ਰ ਸ਼ਕਤੀ ਦਾ, ਅਹੰਕਾਰ ਤਿਆਗ ਕੇ, ਜਿਸ ਪਾਰਬ੍ਰਹਮ ਦੀ ਮੇਹਰ ਤੋਂ, ਮਹਿਮਾ ਵਾਲੇ ਤੇ ਸ਼ਕਤੀ ਵਾਲੇ ਬਣੇ ਹੋ, ਉਸਦੀ ਮਹਿਮਾ ਨੂੰ ਸਮਝੋ-ਸੁਪਨੇ ਵਿੱਚ ਵੀ ਇਹ ਭਾਵਨਾ ਨ ਕਰੋ, ਕਿ ਪਾਰਬ੍ਰਹਮ ਪ੍ਰਮੇਸ਼੍ਵਰ ਦੀ ਸ਼ਕਤੀ ਤੋਂ ਬਿਨਾ, ਆਪਣੀ ਨਿੱਜ ਦੀ ਸੁਤੰਤ੍ਰ ਸ਼ਕਤੀ ਨਾਲ ਵੀ, ਕੋਈ ਕੁਝ ਕਰ ਸਕਦੇ ਹਾਂ, ਇਸ ਆਪਣੇ ਅਹੰਕਾਰ ਦਾ ਤਿਆਗ ਕਰ ਦੇਵੋ।

ਯਥਾ— ਹਰਿ ਜੀਉ ਅਹੰਕਾਰੁ ਨ ਭਾਵਈ, ਵੇਦ ਕੂਕਿ ਸੁਣਾਵਹਿ॥

ਅਹੰਕਾਰਿ ਮੂਏ ਸੇ ਵਿਗਤੀ ਗਏ, ਮਰਿ ਜਨਮਹਿ ਫਿਰਿ ਆਵਹਿ॥ [੧੦੮੯-ਮਾਰੂ ਵਾਰ ਪਉੜੀ-੯]

ਯਥਾ ਹੋਰ— ਪਤਿਤ ਪਾਵਨ ਦੁਖ ਭੈ ਭੰਜਨੁ॥ ਅਹੰਕਾਰ ਨਿਵਾਰਣੁ ਹੈ ਭਵਖੰਡਨੁ॥

ਭਗਤੀ ਤੋਖਿਤ ਦੀਨ ਕ੍ਰਿਪਾਲਾ, ਗੁਣੇ ਨ ਕਿਤ ਹੀ ਹੈ ਭਿਗਾ॥ [੧੦੮੩-ਮਾਰੂ ਮ: ੫]

{ ਦੇਖੋ ਸਾਖੀ- ਕੇਨੋ ਉਪਨਿਸ਼ਧ - ਤ੍ਰਿਤੀਯ ਖੰਡ ਵਿਚ }



## ਨਮਸਤੰ ਅਗੰਜੇ[1]॥

{ ਪਦ ਅਰਥ— [ਅਗੰਜੇ = ਅਗ + ਅੰਜੇ] ਅੰਜੇ. ਸੰ. ਅੰਜ. ਧਾਤੂ-ਸਿੰਗਾਰਨਾ. ਭਾਵਅਰਥ-ਬਨਾਉਣਾ }

**ਅਰਥ—** ਹੇ ਅਕਾਲ ਪੁਰਖ! ਤੂੰਹੀ [ਅਗ] = ਅਗਨੀ ਆਦਿ ਤੱਤਾਂ ਨੂੰ [ਅੰਜੇ] = ਬਨਾਵਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਖਾਕ ਨੂਰ ਕਰਦੰ ਆਲਮ ਦੁਨੀਆਇ॥ ਅਸਮਾਨ ਜਿਮੀ ਦਰਖਤ ਆਬ, ਪੈਦਾਇਸਿ ਖੁਦਾਇ॥ [੭੨੩-ਤਿਲੰਗ ਮ : ੫]

## ਨਮਸਤੰ ਅਭੰਜੇ[1]॥

[ ਪਦ ਅਰਥ— [ਅਭੰਜੇ = ਅਭ + ਅੰਜੇ] ਅਭ. ਸੰ. ਉਪਸਰਗ - ਚਾਰੋਂ ਤਰਫ. (ਇਸ ਉਪਸਰਗ ਦਾ ਵਿਸਥਾਰ, ਦੇਖੋ ਛੰਦ ਨੰਬਰ ੩, ਦੇ 'ਅਭੇਖੇ' ਪਦ ਦੇ-ਪਦ ਅਰਥ ਵਿੱਚ) ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅਭ] = ਚਾਰੋਂ ਦਿਸ਼ਾ ਦੇ ਜੀਵਾਂ ਨੂੰ [ਅੰਜੇ] = ਰਚਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਹੁਕਮੀ ਸਹਜੇ ਸ੍ਰਿਸਟਿ ਉਪਾਈ॥ ਕਰਿ ਕਰਿ ਵੇਖੈ ਅਪਨੀ ਵਡਿਆਈ॥
ਆਪੇ ਕਰੇ ਕਰਾਏ ਆਪੇ, ਹੁਕਮੇ ਰਹਿਆ ਸਮਾਈ ਹੇ॥ [੧੦੪੩-ਮਾਰੂ ਸੋਲਹੇ ਮ : ੩]

## ਨਮਸਤੰ ਉਦਾਰੇ॥

[ ਪਦ ਅਰਥ— ਉਦਾਰੇ. ਸੰ. ਉਦਾਰ. ਵਿਸ਼ੇਸ਼ਣ— ਕੰਜੂਸੀ ਰਹਿਤ. ਤੰਗ ਦਿਲੀ ਤੋਂ ਰਹਿਤ. ਸਖੀ ਆਤਮਾ. ਦਾਤਾਰ. ਦਾਨੀ. (੨) ਪਵਿੱਤ੍ਰ. ਸ਼੍ਰੇਸ਼ਟ. ਉੱਤਮ। ]

**ਅਰਥ—** ਹੇ ਅਕਾਲ ਪੁਰਖ! ਤੂੰ ਸਭ ਤੋਂ ਵੱਡਾ [ਉਦਾਰੇ] = ਦਾਤਾਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ.

**ਯਥਾ—** ਤੁਮ ਧਨ ਧਨੀ ਉਦਾਰ ਤਿਆਗੀ, ਸ੍ਰਵਨਨ ਸੁਨੀਅਤੁ ਸੁਜਸੁ ਤੁਮਾਰ॥
ਮਾਗਉ ਕਾਹਿ ਰੰਕ ਸਭ ਦੇਖਉ, ਤੁਮਹੀ ਤੇ ਮੇਰੋ ਨਿਸਤਾਰ॥
ਜੈਦੇਉ ਨਾਮਾ ਬਿਪ ਸੁਦਾਮਾ, ਤਿਨ ਕਉ ਕ੍ਰਿਪਾ ਭਈ ਹੈ ਅਪਾਰ॥
ਕਹਿ ਕਬੀਰ ਤੁਮ ਸੰਮ੍ਰਥ ਦਾਤੇ, ਚਾਰਿ ਪਦਾਰਥ ਦੇਤ ਨ ਬਾਰ॥ [੮੫੬-ਬਿਲਾਵਲ ਕਬੀਰ ਜੀ]

## { ਸਾਖੀ-ਉਦਾਰਤਾ ਪਰ }

ਰੋਜ਼ਿਆਂ ਦੇ ਦਿਨਾਂ ਵਿੱਚ, ਇਕ ਦਿਨ, ਫਰੀਦ ਜੀ ਦੀ ਮਾਤਾ ਨੇ, ਰੋਜਾ ਰੱਖਿਆ, ਅਤੇ ਕਿਹਾ ਹੇ ਪੁਤ੍ਰ! ਰੋਜਾ ਖੋਲ੍ਹਣ ਵਾਸਤੇ, ਮੈਨੂੰ ਇਕ ਪਾ ਘਿਉ, ਤੇ ਖੰਡ ਲਿਆ ਦੇ, ਫ਼ਰੀਦ ਜੀ ਨੇ, ਕਿਹਾ ਅੱਛਾ ਮਾਤਾ! ਖੁਦਾ ਨੂੰ ਯਾਦ ਕਰ, ਇਤਨਾ ਕਹਿ ਕੇ, ਫ਼ਰੀਦ ਜੀ ਤਾਂ, ਤਪ ਕਰਨ ਵਾਸਤੇ, ਬਾਹਰ ਜੰਗਲ ਵਿੱਚ ਚਲੇ ਗਏ, ਉੱਥੇ ਜਾ ਕੇ, ਖੁਦਾ ਦੀ ਯਾਦ ਵਿੱਚ, ਐਸੇ ਲਿਵ ਲੀਨ ਹੋਏ, ਕਿ ਕੋਈ ਸੰਸਾਰ ਦੀ ਸੁੱਧ-ਬੁੱਧ ਨ ਰਹੀ, ਖੁਦਾ ਨੇ ਸੋਚਿਆ, ਇਹ ਤਾਂ, ਮੇਰੀ ਯਾਦ ਵਿੱਚ, ਜੁੜ ਗਿਆ ਹੈ, ਅਤੇ ਓਧਰ ਮਾਤਾ, ਘਿਉ ਅਤੇ ਖੰਡ ਉਡੀਕਦੀ ਹੈ। ਇਸ ਕਰਕੇ ਖੁਦਾ ਨੇ ਸ਼ਾਹੂਕਾਰ ਦਾ ਰੂਪ ਧਾਰ ਕੇ, ਨੌਕਰਾਂ ਨੂੰ ਨਾਲ ਲੈ ਲਿਆ, ਅਤੇ ਸਿਰ ਉਪਰ, ਖੰਡ ਦੀ ਬੋਰੀ, ਅਤੇ ਘਿਉ ਦਾ ਕੁੱਪਾ ਚੁਕਾ ਕੇ, ਫ਼ਰੀਦ ਦੇ ਬੂਹੇ ਅੱਗੇ, ਲਿਆ ਰੱਖਿਆ, ਅਤੇ ਰੱਖ ਕੇ, ਚਲੇ ਗਏ, ਜਦ ਸ਼ਾਮ ਨੂੰ, ਫ਼ਰੀਦ ਜੀ ਘਰ ਆਏ, ਤਾਂ ਮਾਤਾ ਨੇ ਕਿਹਾ, ਪੁਤ੍ਰ ਫਰੀਦ! ਸਾਡੇ ਬੂਹੇ ਅੱਗੇ, ਕੋਈ ਖੰਡ, ਅਤੇ ਘਿਉ, ਰੱਖ ਕੇ ਚਲਾ ਗਿਆ ਹੈ। ਫ਼ਰੀਦ ਜੀ ਨੇ ਕਿਹਾ, ਮਾਤਾ ਜੀ! ਤੁਸੀ ਮੰਗਿਆ ਜੋ ਸੀ, ਕਿ ਖੰਡ, ਅਤੇ ਘਿਉ ਚਾਹੀਦਾ ਹੈ, ਇਹ ਖੁਦਾ ਨੇ ਭੇਜ ਦਿੱਤਾ

੧. ਇਸਦੇ ਹੋਰ ਅਰਥ, ਦੇਖੋ ਛੰਦ ਨੰਬਰ ੪ ਵਿਚ

ਹੈ, ਮਾਤਾ ਨੇ ਕਿਹਾ ਪੁੱਤ੍ਰ! ਮੈਂ ਤਾਂ ਸਿਰਫ ਇਕ ਪਾ ਭਰ ਮੰਗਿਆ ਸੀ, ਫਰੀਦ ਜੀ ਨੇ ਕਿਹਾ, ਇਹ ਵੀ ਇਕ ਪਾਈਆ ਹੀ ਹੈ, ਪਰ ਇਹ, ਖ਼ੁਦਾ ਦਾ ਪਾਈਆ ਹੈ, ਕਿਉਂਕਿ ਜਿੱਡਾ ਵੱਡਾ, ਓਹੁ ਆਪ ਹੈ, ਓੱਡਾ ਵੱਡਾ ਹੀ, ਉਸਦਾ ਪਾਈਆ ਹੈ। ਜਿਤਨਾ ਕੁ ਵੱਡਾ ਕੋਈ ਆਪ ਹੁੰਦਾ ਹੈ, ਉਸਦੀ ਦਾਤ ਵੀ, ਉਤਨੀ ਹੀ ਵੱਡੀ ਹੁੰਦੀ ਹੈ।

**ਯਥਾ—** ਜੇਵਡ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ॥

ਨਾਨਕੁ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ॥ [੧੪੭-ਮਾਝ ਵਾਰ ਸਲੋਕ ਮ:੧]

ਫ਼ਰੀਦ ਜੀ ਨੇ ਕਿਹਾ ਕਿ ਇਕ ਦਫਾ ਮਾਤਾ ਜੀ! ਕਿਸੇ ਸੰਤ ਨੇ, ਇਕ ਰਾਜੇ ਪਾਸ, ਜਾ ਕੇ ਕਿਹਾ, ਹੇ ਰਾਜਨ! ਮੇਰੇ ਪੇਟ ਵਿੱਚ ਦਰਦ ਹੈ, ਇਸ ਵਾਸਤੇ, ਮੈਨੂੰ ਇਕ ਚੁੱਟਕੀ ਭਰ, ਖੰਡ ਦਿਉ, ਤਦ ਰਾਜੇ ਨੇ, ਹੁਕਮ ਦਿੱਤਾ, ਕਿ ਖੰਡ ਦਾ ਜੋ ਕੋਠਾ ਭਰਿਆ ਹੋਇਆ ਹੈ, ਓਹੁ ਇਸਨੂੰ, ਖੋਲ੍ਹ ਦਿਓ, ਸੰਤ ਨੇ ਕਿਹਾ, ਹੇ ਰਾਜਨ! ਅਸੀਂ ਇਤਨੀ ਖੰਡ ਕੀ ਕਰਨੀ ਹੈ? ਮੈਨੂੰ ਤਾਂ ਤਲੀ ਭਰ ਖੰਡ ਚਾਹੀਦੀ ਹੈ, ਰਾਜੇ ਨੇ ਕਿਹਾ, ਆਪ ਜੀ ਨੂੰ ਤਾਂ ਠੀਕ, ਇਤਨੀ ਹੀ ਚਾਹੀਦੀ ਹੈ, ਪ੍ਰੰਤੂ, ਮੈਨੂੰ ਲੋਕ, ਕੀ ਕਹਿਣਗੇ, ਕਿ ਰਾਜੇ ਨੇ, ਤਲੀ ਭਰ ਖੰਡ ਦਾ ਦਾਨ ਕੀਤਾ ਹੈ? ਇਸ ਵਾਸਤੇ, ਹੁਣ ਆਪ ਇਸਨੂੰ, ਹੀ ਗ੍ਰਹਿਣ ਕਰ ਲਵੋ, ਕਿਉਂਕਿ ਵੱਡੇ ਲੋਕ, ਵੱਡਾ ਹੀ ਦਾਨ ਕਰਦੇ ਹਨ, ਇਸ ਲਈ, ਹੇ ਮਾਤਾ ਜੀ! ਪ੍ਰਮੇਸ਼ੂਰ, ਸਭ ਤੋਂ ਵੱਡਾ ਦਾਤਾਰ ਹੈ, ਅਤੇ ਪ੍ਰਮਾਤਮਾ, ਜਿੱਡਾ, ਵੱਡਾ ਆਪਿ ਹੈ, ਓਨੀਆਂ ਵੱਡੀਆਂ ਹੀ, ਓਹੁ ਦਾਤਾਂ, ਬਖਸ਼ਦਾ ਹੈ। ਕਿਉਂਕਿ ਓਹੁ ਹਰ ਪ੍ਰਕਾਰ ਦੀ, ਤੰਗ ਦਿਲੀ ਤੋਂ ਰਹਿਤ, ਸਖੀਆਤਮਾ, ਉਦਾਰ ਹੈ, ਅਤੇ ਵੱਡਾ ਦਾਤਾ ਹੈ। ਇਸ ਲਈ ਪ੍ਰਮੇਸ਼ੂਰ ਦਾ ਪਾਈਆ ਵੀ, ਓੱਡਾ ਹੀ ਵੱਡਾ ਹੋਣਾ ਸੀ।

◆—◆—◆—◆—◆—◆—◆—◆

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ ਤੋਂ [ਉਦਾਰੇ] = ਸ਼੍ਰੇਸ਼ਟ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ- ਇਹ, ਕਿ ਪ੍ਰਮੇਸ਼ੂਰ ਸਭ ਤੋਂ ਪਵਿੱਤ੍ਰ ਹੈ। }

ਯਥਾ—ਦਾਨਾ ਦਾਤਾ ਸੀਲਵੰਤੁ, ਨਿਰਮਲੁ ਰੂਪੁ ਅਪਾਰੁ॥ ਸਖਾ ਸਹਾਈ ਅਤਿ ਵਡਾ, ਊਚਾ ਵਡਾ ਅਪਾਰੁ॥

[੪੭-ਸਿਰੀ ਰਾਗ ਮ : ੫]

## ਨਮਸਤੰ ਅਪਾਰੇ॥ ੮॥

{ **ਪਦ ਅਰਥ—** [ਅਪਾਰੇ = ਅ + ਪਾਰੇ] ਪਾਰੇ. ਸੰ. ਪਾਰ. ਸੰਗਯਾ- ਦੂਜਾ ਕਿਨਾਰਾ, ਪਰਲਾ ਕਿਨਾਰਾ, (੨) ਅੰਤ, ਹੱਦ, (੩) ਪਾਰਿ, ਕ੍ਰਿਆ ਵਿਸ਼ੇਸ਼ਣ-ਪਾਲਕੇ, ਪਾਲਨਾ [ਅਪਾਰੇ = **ਅਪ** + ਅਰੇ] ਅਪ. ਸੰ. ਸੰਗਯਾ - ਜਲ.॥ ਅਰੇ. ਸੰ. ਅਰਿ. ਸੰਗਯਾ-ਵੈਰੀ। }

**ਅਰਥ—** ਹੇ ਅਕਾਲ ਪੁਰਖ! ਤੂੰ [ਪਾਰੇ] = ਉਰਾਰ ਪਾਰ ਰੂਪ ਅੰਤ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼ੂਰ ਦਾ, ਦੇਸ਼, ਕਾਲ, ਵਸਤੂ ਕਰਕੇ, ਕਿਤੇ ਵੀ, ਪਾਰ ਨਹੀਂ, ਓਹੁ, ਪਾਰਾਵਾਰ ਤੋਂ ਰਹਿਤ, ਬੇਅੰਤ ਸਰੂਪ ਹੈ। ਯਾਨੇ ਕਾਲ ਕਰਕੇ ਅੰਤ ਨਹੀਂ, ਤੇ ਦੇਸ਼ ਕਰਕੇ ਵੀ ਉਸ ਦਾ ਪਾਰਾ-ਵਾਰ ਨਹੀਂ। }

ਯਥਾ— ਊਚੇ ਤੇ ਊਚਾ ਦਰਬਾਰਾ॥ ਕਹਣੁ ਨ ਜਾਈ ਅੰਤੁ ਨ ਪਾਰਾ॥

ਗਹਿਰ ਗੰਭੀਰ ਅਥਾਹ ਸੁਆਮੀ, ਅਤੁਲੁ ਨ ਜਾਈ ਕਿਆ ਮਿਨਾ॥ [੧੦੭੯-ਮਾਰੂ ਸੋਲਹੇ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰੀ [ਪਾਰੇ] = ਪਾਲਨਾ ਕਰਨ ਵਾਲਾ ਕੋਈ [ਅ] = ਨਹੀਂ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼ੁਰ ਨੂੰ,ਕਿਸੇ ਵੀ ਮਾਤਾ ਪਿਤਾ ਰੂਪ, ਪਾਲਨ ਕਰਤਾ ਦੀ ਜ਼ਰੂਰਤ ਨਹੀਂ, ਕਿਉਂਕਿ ਓਹੁ ਆਪਣੇ ਆਪ ਤੋਂ, ਆਪ ਹੀ ਪ੍ਰਗਟ ਹੈ। ਇਸ ਲਈ ਓਹੁ ਅਪਾਲ ਹੈ, ਕਿਸੇ ਦਾ ਪਾਲਿਆ ਹੋਇਆ ਨਹੀ ਹੈ। ]

ਯਥਾ— ਆਪਨਿ ਆਪੁ, ਆਪਹਿ ਉਪਾਇਓ॥ ਆਪਹਿ ਬਾਪ ਆਪਿ ਹੀ ਮਾਇਓ॥

[੨੫੦-ਗਉੜੀ ਬਾਵਨ ਅਖਰੀ ਮ :੫]

ਯਥਾ— ਸ੍ਰਬ ਦਾਤਾ ਸਰਬ ਗਿਆਤਾ, ਸ੍ਰਬ ਕੋ ਪ੍ਰਤਪਾਲ॥
ਦੀਨ ਬੰਧੁ ਦਇਆਲ ਸੁਆਮੀ, ਆਦਿ ਦੇਵ ਅਪਾਲ॥ [ਅਕਾਲ ਉਸਤਤਿ ਛੰਦ-੧੯੦]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਅਪ] = ਜਲ ਆਦਿਕ, ਪੰਜਾਂ ਤੱਤਾਂ ਦਾ [ਅਰੇ] = ਵੈਰੀ ਹੈਂ, ਭਾਵ ਨਾਸਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼ੁਰ, ਪ੍ਰਲੈ ਕਾਲ ਵਿੱਚ, ਸਭਨਾਂ ਤੱਤਾਂ ਦਾ ਨਾਸ ਕਰ ਦਿੰਦੇ ਹਨ, ਇਸ ਕਰਕੇ ਉਹ ਤੱਤਾਂ ਦੇ ਅਰੀ ਹਨ, ਕਿਉਂਕਿ ਮਹਾ ਪ੍ਰਲੈ ਕਾਲ ਵਿੱਚ, ਕੋਈ ਵੀ ਤੱਤ, ਨਹੀਂ ਹੁੰਦਾ, ਸਭ ਤੱਤ, ਮਾਇਆ ਵਿੱਚ ਲੀਨ ਹੋ ਕੇ, ਪ੍ਰਮੇਸ਼ੁਰ ਵਿੱਚ ਲੀਨ ਹੋ ਜਾਂਦੇ ਹਨ। ]

ਯਥਾ— ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ, ਨ ਚੰਦੁ, ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥
ਖਾਣੀ ਨ ਬਾਣੀ, ਪਉਣ ਨ ਪਾਣੀ॥ ਓਪਤਿ ਖਪਤਿ, ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰ ਵਹਾਇਦਾ॥ [੧੦੩੫-ਮਾਰੂ ਮ:੧]

## ਨਮਸਤੰ ਸੁ ਏਕੈ॥

[ **ਪਦ ਅਰਥ—** ਸੁ. ਸੰ. ਅੱਵਵੈ— ਅਤੀਅੰਤ. ਬਹੁਤ . ਅਤਿਸੈ ਕਰਕੇ. (੨) ਸੁ. ਉਪਸਰਗ[੧] -ਉਤਮ. ਸ਼੍ਰੇਸ਼ਟ. ਭਲੀ ਪ੍ਰਕਾਰ (੩) ਵਿਸ਼ੇਸ਼ਣ—ਸੁੰਦ੍ਰ. (੪) ਓਹੁ. ਉਸ. (੫) ਸੰ. ਸ੍ਵੈ. ਆਪ. ਅਪਨਾ.॥ ਏਕੈ. ਪੰਜਾਬੀ. ਇੱਕ- ਦੂਜ ਤੋਂ ਰਹਿਤ. ਅਦੁਤੀ. ਲਾਸਾਨੀ (੨) ਭਾਵ ਅਰਥ— ਸੂਖਸ਼ਮ ਸਰੂਪ। ]

**ਅਰਥ—** ਹੇ ਅਕਾਲ ਪੁਰਖ! ਆਪ ਦੇ ਜਿਸ ਸਰੂਪ ਨੂੰ, ਵਿੱਦਵਾਨ (ਤੱਤ-ਵੇਤਾ) [ਏਕੈ] = ਅਦ੍ਵੈਤ ਰੂਪ ਕਰਕੇ ਜਾਣਦੇ ਹਨ, [ਸੁ] = ਉਸ ਤਾਂਈ, ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ, ਚੱਕ੍ਰ ਚਿਹਨ, ਤੇ ਰੇਖ-ਭੇਖ ਤੋਂ ਰਹਿਤ, ਜੋ ਆਤਮ ਸਰੂਪ, ਨਿਰਗੁਣ ਬ੍ਰਹਮ ਹੈ, ਤੱਤ ਵੇਤਾ ਬ੍ਰਹਮ ਗਿਆਨੀ, ਆਪਣੇ ਅਨੁਭਵ ਦੁਆਰਾ, ਉਸ ਵਿਚ, ਲਿਵ ਲੀਨ ਹੋ ਕੇ, ਉਸਦੇ ਤਤ੍ਵ ਸਰੂਪ ਨੂੰ, ਅਦੁਤੀ ਰੂਪ ਕਰਕੇ, ਜਾਣ ਲੈਂਦੇ ਹਨ, ਕਿ ਓਹੀ, ਇੱਕੋ ਇੱਕ, ਸਭ ਜਗ੍ਹਾ ਇਸਥਿਤ ਹੈ, ਜੋ ਕਿ ਸਭ ਦਾ, ਆਪਣਾ ਆਪ, ਆਤਮਾ ਸਰੂਪ ਹੈ, ਉਸ ਤੋਂ ਬਿਨਾਂ, ਹੋਰ ਕੋਈ ਵੀ, ਦੂਸਰੀ ਵਸਤੂ ਨਹੀਂ ਹੈ, ਕਿਉਂਕਿ ਉਸਦੇ ਵਿਚ ਹੀ, ਜੋ ਵੀ ਕੁਛ ਦ੍ਰਿਸ਼ਟ, ਅਨਦ੍ਰਿਸ਼ਟ ਹੈ, ਓਹੁ ਸਭ, ਓਤ ਪ੍ਰੋਤ ਹੋ ਰਿਹਾ ਹੈ, ਓਹੀ, ਮਾਲਾ ਦੇ ਧਾਗੇ ਵਾਂਗੂ, ਸਭ ਦਾ ਆਧਾਰ ਹੈ, ਇਸ ਪ੍ਰਕਾਰ ਦੇ, ਅਨੁਭਵ ]

---

੧. ਅਰਥ ਦੀ, ਵਿਸ਼ੇਸ਼ਤਾ ਲਈ, ਜੋ 'ਅੱਵਵੈ', ਸ਼ਬਦਾਂ ਦੇ ਮੁੱਢ ਵਿੱਚ, ਜੋੜੇ ਜਾਂਦੇ ਹਨ, ਉਨਾ ਦਾ ਨਾਮ, ਉਪਸਰਗ ਹੈ, ਅਤੇ ਓਹੁ 'ਅੱਵਵੈ', ਇਹ— ਉਤ. ਉਪ. ਅਤਿ. ਅਧਿ. ਅਨ. ਅਪ. ਅਪਿ. ਅਭਿ. ਅਵ. ਆਂਙ. ਸਮ. ਸੁ. ਦੁਸ਼. ਦੁਰ. ਨਿ. ਨਿਸ. ਨਿਰ. ਪਰਾ. ਪਰਿ. ਪ੍ਰ. ਪ੍ਰਤਿ. ਅਤੇ ਵਿ.-ਇਨਾ ਦੇ ਲੱਗਣ ਨਾਲ, ਅਰਥ ਦੀ, ਵਿਸ਼ੇਸ਼ਤਾ ਵਧ ਜਾਂਦੀ ਹੈ, ਅਤੇ ਕਦੇ ਕਦੇ, ਇਨਾਂ ਵਿੱਚੋਂ, ਕੁਛ ਅੱਵਵੈ, ਨਿਸ਼ੇਧ ਬੋਧਕ ਵੀ ਹੋ ਜਾਂਦੇ ਹਨ, ਜਿਸ ਤਰਾ- ਅਨੁ. ਵਿ. ਨਿ. ਪ੍ਰ. ਆਦਿਕ, ਅਤੇ ਜੋ ਪਦ ਕਿਸੇ ਹਾਲਤ ਵਿੱਚ ਵੀ, ਆਪਣੇ ਸਰੂਪ ਨੂੰ ਨ ਬਦਲੇ, ਉਸ ਨੂੰ ਅੱਵਵੈ ਕਹਿੰਦੇ ਹਨ.

{ ਦਾ ਨਾਮ ਹੀ, ਪ੍ਰਭੂ ਦੇ, ਅਦੁਤੀ ਸਰੂਪ ਦਾ ਜਾਨਣਾ ਹੈ, ਜੋਕਿ, ਬ੍ਰਹਮ ਗਿਆਨੀ ਹੀ, ਜਾਣ ਸਕਦੇ ਹਨ। ਉਸ ਰੂਪ ਨੂੰ ਨਮਸ਼ਕਾਰ ਹੈ। }

ਯਥਾ— ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥
ਨਾ ਇਹੁ ਬੂਢਾ, ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥
ਨਾ ਇਹੁ ਬਿਨਸੈ, ਨਾ ਇਹ ਜਾਇ, ਆਦਿ ਜੁਗਾਦੀ ਰਹਿਆ ਸਮਾਇ॥ [੮੬੮-ਗੌਂਡ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਪ੍ਰਲੈ ਕਾਲ ਵਿੱਚ, ਸਾਰੇ ਸੰਸਾਰ ਨੂੰ [ਸੁ] = (ਸ੍ਵੈ) ਅਪਣੇ ਵਿੱਚ ਲੈ ਕਰਕੇ, ਇੱਕੋ-ਇੱਕ ਸਰੂਪ ਵਿੱਚ, ਇਸਥਿਤ ਹੁੰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਆਪਨ ਖੇਲੁ, ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥ [੨੯੨-ਗਉੜੀ ਸੁਖਮਨੀ ਮ:੫]

ਯਥਾ ਹੋਰ— ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥ [੭੩੬-ਰਾਗ ਸੂਹੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! [ਏਕੈ] = ਇੱਕ ਤੇਰੀ ਹੀ [ਸੁ] = ਸ੍ਰੇਸ਼ਟਤਾ,ਅਤੇ ਸੁੰਦਰਤਾ, ਸਾਰੇ ਸੰਸਾਰ ਵਿੱਚ, ਵਿਆਪਤ ਹੋ ਰਹੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਸੰਸਾਰ ਵਿੱਚ, ਜਿਤਨੀ ਵੀ, ਸ੍ਰੇਸ਼ਟਤਾਈ, ਅਤੇ ਸੁੰਦਰਤਾ ਹੈ, ਇਹ ਸਭ, ਪ੍ਰਮੇਸ਼੍ਵਰ ਦੀ, ਆਪਣੀ, ਸੁੰਦਰਤਾ ਦੀ ਹੀ ਇਕ ਝਲਕ ਹੈ। }

ਯਥਾ— ਜਹ ਤਹ ਮਹੀਪ, ਬਨ ਤਨ ਪ੍ਰਫੁੱਲ॥ ਸੋਭਾ ਬਸੰਤ, ਜੱਹ ਤੱਹ ਪ੍ਰਡੁੱਲ॥
ਬਨ ਤਨ ਦੁਰੰਤ, ਖੱਗ ਮ੍ਰਿਗ ਮਹਾਨ॥ ਜਹ ਤਹ ਪ੍ਰਫੁੱਲ, ਸੁੰਦਰ ਸੁਜਾਨ॥
[ਅਕਾਲ ਉਸਤਤਿ ਛੰਦ ਨੰਬਰ-੨੬੮]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ [ਸੁ] = ਅਤੀਅੰਤ [ਏਕੈ] = ਸੂਖਸ਼ਮ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਹਰਿ ਜੀ ਸੂਖਮੁ ਅਗਮੁ ਹੈ, ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦਿ ਭ੍ਰਮੁ ਕਟੀਐ, ਅਚਿੰਤੁ ਵਸੈ ਮਨਿ ਆਇ॥ [੭੫੬-ਸੂਹੀ ਮ:੩]

## ਨਮਸਤੰ ਅਨੇਕੈ॥

{ **ਪਦ ਅਰਥ—** ਅਨੇਕੈ. ਸੰ. ਅਨੇਕ.— ਇੱਕ ਤੋਂ ਵੱਧ. ਬਹੁਤ. ਨਾਨਾ. (2) ਭਾਵ-ਅਰਥ ਅਸਥੂਲ ਰੂਪ.}

**ਅਰਥ—** ਹੇ ਆਕਾਲ ਪੁਰਖ! ਜਦ ਆਪ ਸ੍ਰਿਸ਼ਟੀ ਦੀ ਰਚਨਾ ਕਾਲ ਵਿਖੇ, ਅਨੇਕ ਸਰੂਪ ਨੂੰ ਧਾਰਦੇ ਹੋ, ਅਰਥਾਤ ਅਨੇਕ ਰੂਪ ਹੋਣ ਦੀ, ਜਦ ਇੱਛਾ ਕਰਦੇ ਹੋ, ਤਿਸ ਸਰੂਪ ਤਾਂਈ, ਮੇਰੀ ਨਮਸ਼ਕਾਰ ਹੈ, ਯਾਨੇ ਉਸ ਸਰਗੁਣ ਸਰੂਪ ਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ-ਕਿ,ਸਤਿਗੁਰ ਜੀ ਸਰਗੁਣ ਬ੍ਰਹਮ ਨੂੰ ਨਮਸ਼ਕਾਰ ਕਰਦੇ ਹਨ, ਜੋ ਕਿ ਸ੍ਰਿਸ਼ਟੀ ਕਾਲ ਵਿੱਚ, ਅਨੇਕ ਰੂਪ ਹੋਣ ਦੀ, ਇੱਛਾ ਨੂੰ ਧਾਰਣ ਕਰਦਾ ਹੈ-ਕਿ ਮੈਂ ਇਕ ਤੋਂ, ਅਨੇਕ ਹੋ ਜਾਵਾਂ— "ਯਥਾ= ਖੰਡ ਦੀਪ ਸਭ ਲੋਆ, ਏਕ ਕਵਾਵੈ ਤੇ, ਸਭ ਹੋਆ" [੧੦੦੩-ਮਾਰੂ ਮ:੫] ਅਤੇ ਇੱਛਾ ਸੰਜੁਗਤ, ਬ੍ਰਹਮ ਦਾ ਨਾਮ ਹੀ-ਸਰਗੁਣ ਬ੍ਰਹਮ ਹੈ- ਅਤੇ ਉਸਦੀ ਇੱਛਾ ਤੋਂ ਹੀ, ਇਹ ਸਭ ਰਚਨਾ ਬਣੀ ਹੈ। }

ਯਥਾ— ਭਿੰਨ ਭਿੰਨ ਤ੍ਰੈਗੁਣ ਬਿਸਥਾਰੰ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥
ਸਗਲ ਭਾਤਿ ਕਰਿ ਕਰਹਿ ਉਪਾਇਓ॥ ਜਨਮ ਮਰਨ ਮਨ ਮੋਹੁ ਬਢਾਇਓ॥
ਦੁਹੂ ਭਾਤਿ ਤੇ, ਆਪਿ ਨਿਰਾਰਾ॥ ਨਾਨਕ ਅੰਤੁ ਨ, ਪਾਰਾਵਾਰਾ॥
[੨੫੦-ਗਉੜੀ ਬਾਵਨ ਅਖਰੀ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਅਨੇਕ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ,

{ਭਾਵ—ਇਹ ਹੈ, ਜੋ ਅਨੇਕ ਰੂਪ ਕਰਕੇ ਸੰਸਾਰ ਦਿਖਾਈ ਦੇ ਰਿਹਾ ਹੈ, ਇਹ ਸਭ ਪ੍ਰਮੇਸ਼੍ਵਰ ਸਰੂਪ ਹੀ ਹੈ।}

ਯਥਾ—ਅਨੇਕ ਰੂਪ ਸੋਹੀਅੰ॥ ਬਿਸੇਖ ਦੇਵ ਮੋਹੀਅੰ॥ ਅਦੇਵ ਦੇਵ ਦੇਵਨੰ॥ ਕਿਰਪਾ ਨਿਧਾਨ ਕੇਵਲੰ॥

[ਬਿਚਿਤ੍ਰ ਨਾਟਕ-ਛੰਦ ਨੰ:—੫੦]

**ਤੀਜਾ ਅਰਥ—** ਹੇ ਅਕਾਲ ਪੁਰਖ! ਆਪ ਦੇ ਜਿਸ ਬ੍ਰਹਮਾਂਡ ਸਰੂਪ ਨੂੰ, ਅੱਗਿਆਨੀ ਪੁਰਸ਼, ਅਨੇਕ ਰੂਪ ਕਰਕੇ ਜਾਣਦੇ ਹਨ, ਤਿਸ ਤਾਂਈ, ਮੇਰੀ ਨਮਸ਼ਕਾਰ ਹੈ, ਅਰਥਾਤ ਪ੍ਰਮੇਸ਼੍ਵਰ ਦੇ [ਅਨੇਕੈ] = ਅਸਥੂਲ ਸਰੀਰ ਰੂਪ, ਵੈਰਾਟ ਸਰੂਪ ਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ-ਕਿ ਸਤਿਗੁਰੂ ਜੀ, ਪ੍ਰਮੇਸ਼੍ਵਰ ਦੇ, ਵੈਰਾਟ ਸਰੂਪ ਨੂੰ, ਨਮਸ਼ਕਾਰ ਕਰਦੇ ਹਨ, ਕਿਉਂਕਿ ਗਿਆਨਵਾਨ ਤਾਂ, ਸਾਰੇ ਸੰਸਾਰ ਨੂੰ, ਇਕ ਬ੍ਰਹਮ ਦਾ, ਸਰੂਪ ਕਰਕੇ ਜਾਣਦਾ ਹੈ, ਪ੍ਰੰਤੂ ਅੱਗਿਆਨੀ ਇਸਨੂੰ, ਅਨੇਕ ਰੂਪ ਵਿੱਚ ਦੇਖਦਾ ਹੈ, ਤੇ ਜਾਣਦਾ ਹੈ, ਅਤੇ ਇਹ ਅਨੇਕ ਰੂਪ, ਸੰਸਾਰ ਜੋ ਸਾਰਾ ਬ੍ਰਹਮਾਂਡ ਹੈ, ਏਹੀ ਪ੍ਰਮੇਸ਼੍ਵਰ ਦਾ, ਵੈਰਾਟ ਸਰੂਪ ਹੈ,— ਜਿਸ ਵਿੱਚ, ਅਕਾਸ਼ ਉਸਦਾ ਸਿਰ ਹੈ, ਸੂਰਜ ਤੇ ਚੰਦ੍ਰਮਾ, ਉਸਦੇ ਨੇਤ੍ਰ ਹਨ, ਸਮੁੰਦਰ ਪੇਟ ਹੈ, ਪਤਾਲ ਪੈਰ ਹਨ, ਪਹਾੜ ਹੱਡੀਆਂ ਹਨ, ਨਦੀਆਂ, ਨਾਲੇ, ਨਾੜੀਆਂ ਹਨ, ਬਨਾਸਪਤੀ ਰੋਮ ਹਨ, ਅਤੇ ਹਵਾ ਉਸਦੇ ਸ੍ਵਾਸ ਹਨ,— ਇਸ ਤਰ੍ਹਾਂ ਅੱਗਿਯਾਨੀ ਨੂੰ, ਪ੍ਰਤੱਖਸ਼ ਰੂਪ ਵਿੱਚ, ਅਨੇਕ ਰੂਪ ਵਿੱਚ, ਦਿਖਾਈ ਦੇਣ ਵਾਲਾ, ਪ੍ਰਮੇਸ਼੍ਵਰ ਦਾ, ਅਸਥੂਲ ਸਰੀਰ, ਜੋ ਵੈਰਾਟ ਸਰੂਪ ਹੈ— ਸਤਿਗੁਰੂ ਜੀ ਕਹਿੰਦੇ ਹਨ, ਕਿ ਮੇਰੀ, ਉਸਨੂੰ ਵੀ ਨਮਸ਼ਕਾਰ ਹੈ। }

ਯਥਾ—ਹਰਿ ਕਾ ਸਭੁ ਸਰੀਰੁ ਹੈ, ਹਰਿ ਰਵਿ ਰਹਿਆ ਸਭੁ ਆਪੈ॥

ਹਰਿ ਕੀ ਕੀਮਤਿ ਨ ਪਵੈ, ਕਿਛੁ ਕਹਣ ਨ ਜਾਪੈ॥ [੯੫੩-ਵਾਰ ਰਾਮਕਲੀ, ਪਉੜੀ-੧੩]

**ਚਉਥਾ ਅਰਥ—** "ਨਮਸਤੰ ਸੁ ਏਕੈ॥ ਨਮਸਤੰ ਅਨੇਕੈ"— ਹੇ ਆਕਾਲ ਪੁਰਖ! ਤੇਰਾ ਜੋ ਨਿਰਗੁਣ ਸਰੂਪ ਅਤੀਅੰਤ [ਏਕੈ]=ਸੂਖਸ਼ਮ ਹੈ, [ਸੁ]=ਉਸ ਨੂੰ ਮੇਰੀ ਨਮਸ਼ਕਾਰ ਹੈ- ਅਤੇ ਤੇਰਾ ਜੋ, ਅਤੀਅੰਤ [ਅਨੇਕੈ]=ਅਸਥੂਲ ਸਰੂਪ, ਸਰਗੁਣ (ਵੈਰਾਟ) ਸਰੂਪ ਹੈ, ਉਸਨੂੰ ਵੀ, ਮੇਰੀ ਨਮਸ਼ਕਾਰ ਹੈ।

{ ਭਾਵ— ਇਹ-ਕਿ ਪ੍ਰਮੇਸ਼੍ਵਰ ਨਿਰਗੁਣ ਸਰੂਪ ਵਿੱਚ ਤਾਂ, ਅਤੀਅੰਤ ਸੂਖਸ਼ਮ ਹੈ— ਅਤੇ ਸਰਗੁਣ ਸਰੂਪ ਵਿੱਚ, ਅਤੀਅੰਤ-ਅਸਥੂਲ ਸਰੂਪ, ਹੋ ਰਿਹਾ ਹੈ। }

ਯਥਾ— ਦਾਨਵ ਦੇਵ ਪਿਸਾਚ ਪ੍ਰੇਤ ਤੇ, ਨੇਤਹ ਨੇਤ ਕਹਾਏ॥ ਸੂਛਮ ਤੇ ਸੂਛਮ ਕਰ ਚੀਨੇ, ਬਿਰਧਨ ਬ੍ਰਿਧ ਬਤਾਏ॥

ਭੂਮਿ ਆਕਾਸ ਪਤਾਲ ਸਭੈ ਸਜਿ, ਏਕ ਅਨੇਕ ਸਦਾਏ॥

ਸੋ ਨਰ ਕਾਲ ਫਾਸ ਤੇ ਬਾਚੇ, ਜੋ ਹਰਿ ਸਰਣ ਸਿਧਾਏ॥

[ਸਬਦ ਹਜਾਰੇ-ਰਾਗ ਬਿਲਾਵਲ-ਪਾਤਸਾਹੀ੧੦ ਵੀਂ]

## ॥ ਨਮਸਤੰ ਅਭੂਤੇ ॥

{ **ਪਦ ਅਰਥ—** ਅਭੂਤੇ. ਸੰ. ਅਭੂਤ-ਵਿਸ਼ੇਸ਼ਣ-ਅਪੂਰਬ. ਅਨੋਖਾ. ਅਦਭੁਤ. ਅਸਚਰਜ-ਕਿਉਂਕਿ ਜਿਸਦੇ ਵਰਗਾ, ਬੀਤੇ ਸਮੇ ਵਿੱਚ, ਨ ਹੋਇਆ ਹੋਵੇ- ਉਸਦਾ ਨਾਮ ਅਪੂਰਵ ਹੈ, ਅਤੇ ਅਭੂਤ ਹੈ,- ਅਤੇ ਅਪੂਰਵ-ਨਾਮ-ਅਸਚਰਜ ਦਾ ਹੈ, [ਅਭੂਤੇ = ਅ + ਭੂਤੇ] ਭੂਤ. ਸੰ. ਸੰਗਯਾ-ਪ੍ਰਿਥਵੀ ਆਦਿਕ ਤੱਤ }

**ਅਰਥ—** ਹੇ ਅਕਾਲ ਪੁਰਖ! ਤੂੰ [ਅਭੂਤੇ] = ਅਸਚਰਜ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥

ਭਗਤਿ ਦਾਨੁ ਮੰਗੈ ਜਨੁ ਤੇਰਾ, ਨਾਨਕ ਬਲਿ ਬਲਿ ਜਾਵਣਾ॥ [੧੦੭੬-ਮਾਰੂ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ ਪੰਜ [ਭੂਤੇ] = ਤੱਤਾਂ ਦੀ ਰਚਨਾ ਤੋਂ [ਅ] = ਰਹਿਤ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ-ਕਿ ਪ੍ਰਮੇਸ਼੍ਵਰ ਦਾ ਸਰੂਪ, ਪੰਜ ਭੌਤਕ ਨਹੀਂ ਹੈ, ਅਤੇ ਜੋ ਉਸਦੇ ਅਵਤਾਰ ਹਨ, ਉਨ੍ਹਾਂ ਦੇ ਸਰੀਰ ਵੀ, ਪੰਜ ਭੌਤਕ ਨਹੀਂ ਹਨ। ]

ਯਥਾ— ਨ ਅੰਗ ਹੈ, ਨ ਰੰਗ ਹੈ, ਨ ਸੰਗ ਹੈ, ਨ ਸਾਥ ਹੈ॥
ਨ ਦੋਖ ਹੈ, ਨਾ ਦਾਗ ਹੈ, ਨ ਦ੍ਵੈਖ ਹੈ, ਨ ਦੇਹ ਹੈ॥ [ਅਕਾਲ ਉਸਤਤਿ-ਛੰਦ ਨੰ:-੧੬੭]

## { ਸਾਖੀ - ਅਵਤਾਰਾਂ ਦਾ ਸਰੀਰ, ਪੰਜ ਭੌਤਕ, ਨ ਹੋਣ ਤੇ }

ਜਿਸ ਵਕਤ ਗੁਰੂ ਨਾਨਕ ਦੇਵ ਜੀ, ਜੋਤੀ-ਜੋਤ ਸਮਾਏ, ਤਦ ਹਿੰਦੂ-ਮੁਸਲਮਾਨਾਂ ਵਿੱਚ ਝਗੜਾ ਹੋ ਗਿਆ, ਹਿੰਦੂ ਕਹਿਣ, ਨਾਨਕ ਤਪਾ ਜੀ, ਸਾਡੇ ਸਤਿਗੁਰੂ ਹਨ, ਇਸ ਵਾਸਤੇ ਅਸੀਂ ਸਰੀਰ ਦਾ ਦਾਹ-ਸੰਸਕਾਰ ਕਰਾਂਗੇ, ਅਤੇ ਮੁਸਲਮਾਨ ਕਹਿਣ ਲੱਗੇ, ਕਿ ਨਾਨਕ ਸ਼ਾਹ ਫਕੀਰ ਤਾਂ, ਸਾਡੇ ਪੀਰਾਨ ਪੀਰ ਹਨ, ਅਸੀਂ ਦਫਨ ਕਰਕੇ, ਦਰਗਾਹ ਬਨਾਉਣੀ ਹੈ, ਤਦ ਉਸ ਵੇਲੇ ਅਚਾਨਕ, ਚਾਰ ਪੰਜ ਸਾਧੂ, ਓੱਥੇ ਆ ਗਏ, ਉਨ੍ਹਾਂ ਨੇ, ਝਗੜੇ ਦਾ ਕਾਰਨ ਪੁੱਛ ਕੇ ਕਿਹਾ, ਕਿ ਗੁਰੂ ਨਾਨਕ ਦੇਵ ਜੀ ਤਾਂ, ਅਵਤਾਰੀ ਪੁਰਸ਼ ਹਨ, ਅਤੇ ਅਵਤਾਰਾਂ ਦਾ ਸਰੀਰ, ਪੰਜ ਭੌਤਕ ਨਹੀਂ ਹੁੰਦਾ, ਇਸ ਲਈ ਤੁਸੀਂ ਝਗੜਾ ਨ ਕਰੋ, ਪਹਿਲੇ ਦੇਖ ਤਾਂ ਲਵੋ, ਕਿ ਗੁਰੂ ਜੀ ਦਾ ਸਰੀਰ ਹੈ ਵੀ, ਕਿ ਨਹੀਂ, ਤਦ ਦੋਨੋਂ ਪਾਸਿਆਂ ਦੇ, ਕੁਛ ਪਤਵੰਤੇ ਬੰਦਿਆਂ ਨੇ ਜਾਕੇ ਦੇਖਿਆ, ਤਾਂ ਕੀ ਦੇਖਦੇ ਹਨ, ਕਿ ਓੱਥੇ ਤਾਂ ਸਿਰਫ ਇਕ ਚਾਦਰ, ਤੇ ਹੇਠਾਂ, ਕੁਛ ਫੁੱਲ ਹੀ ਹਨ, ਅਤੇ ਉਨਾ ਤੋਂ ਸਿਵਾ, ਹੋਰ ਕੁੱਝ ਵੀ ਨਹੀਂ ਹੈ, ਤਦ ਦੋਨੋਂ ਪਾਸੇ ਵਾਲਿਆਂ ਨੇ, ਫੁੱਲ, ਅਤੇ ਅੱਧੀ-ਅੱਧੀ ਚਾਦਰ ਵੰਡ ਲਈ, ਅਤੇ ਵੰਡ ਕੇ ਸ਼ਾਂਤ ਹੋ ਗਏ, ਇਕਨਾ ਨੇ ਦਰਗਾਹ, ਤੇ ਇਕਨਾ ਨੇ ਸਮਾਧਿ ਬਣਾ ਲਈ, ਇਨ੍ਹਾਂ ਦੋਨਾਂ ਨੂੰ, ਬਾਦ ਵਿਚ ਰਾਵੀ ਦਰਿਆ, ਰੋੜ੍ਹ ਕੇ ਲੈ ਗਿਆ।

ਹੁਣ ਜੇਕਰ ਗੁਰੂ ਜੀ ਦਾ, ਭੌਤਕ ਸਰੀਰ ਹੁੰਦਾ, ਤਾਂਹੀ, ਕੁਛ ਨਿਕਲਦਾ, ਸੋ ਉਨ੍ਹਾਂ ਦਾ ਭੌਤਕ ਸਰੀਰ, ਹੈ ਨਹੀਂ ਸੀ, ਇਸ ਲਈ ਈਸ਼੍ਵਰ ਅਵਤਾਰਾਂ ਦਾ ਵੀ, ਭੌਤਕ ਸਰੀਰ ਨਹੀ ਹੁੰਦਾ।

ਇਸੀ ਪ੍ਰਕਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵੀ, ਪੰਜ ਭੌਤਕ ਸਰੀਰ ਨਹੀਂ ਸੀ,ਕਿਉਂਕਿ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਣਾ ਵਰਤਾਇਆ, ਤਾਂ ਉਨ੍ਹਾਂ ਨੇ, ਚੰਨਣ ਦੀ ਚਿਖਾ ਬਣਾ ਕੇ, ਚਾਰੇ ਪਾਸੇ ਕਨਾਤ ਲੁਵਾ ਦਿੱਤੀ-ਤੇ ਕਿਹਾ, ਕੋਈ ਅੰਦਰ ਨ ਆਵੇ, ਅਤੇ ਅੱਧੀ ਰਾਤ ਤੋਂ ਬਾਦ, ਬ੍ਰਹਮ ਮਹੂਰਤ ਦੇ ਸਮੇਂ, ਚਿਖਾ ਨੂੰ ਅੱਗ ਲਗਾ ਕੇ, ਕੁਮੈਤ ਘੋੜੇ ਦੇ ਸਮੇਤ ਅਲੋਪ ਹੋ ਗਏ।

ਦਿਨਚੜ੍ਹੇ ਜਦ ਸਿੱਖਾਂ ਨੇ ਚਿਖਾ ਨੂੰ ਫੋਲਿਆ, ਤਾਂ ਉਸ ਵਿੱਚੋਂ, ਹੱਡੀ ਆਦਿ ਕੁਛ ਵੀ ਨ ਨਿਕਲਿਆ, ਅਤੇ ਦੋ ਘੜੀਆਂ ਦਿਨ ਚੜ੍ਹੇ, ਇੱਕ-ਲੱਕੜ ਹਾਰੇ ਨੂੰ ਮਿਲੇ, ਅਤੇ ਫੇਰ ਦੁਪਹਿਰ ਦਿਨ ਚੜ੍ਹੇ, ਇਕ ਸੰਤ ਨੂੰ ਜੰਗਲ ਵਿੱਚ ਮਿਲੇ, ਉਨ੍ਹਾਂ ਨਾਲ ਗੱਲਾਂ ਬਾਤਾਂ ਵੀ ਕੀਤੀਆ, ਜਦ ਉਨ੍ਹਾਂ ਨੇ ਨਾਦੇੜ (ਹਜ਼ੂਰ ਸਾਹਿਬ) ਵਿੱਚ ਆ ਕੇ, ਗੁਰੂ ਜੀ ਦੇ ਭਾਣੇ ਵਾਲੀ ਗੱਲ ਨੂੰ ਸੁਣਿਆ, ਤਾਂ ਓਹੁ ਬੜੇ ਹੈਰਾਨ ਹੋਏ, ਤਾਂ ਉਨ੍ਹਾਂ ਦੋਨਾਂ ਨੇ, ਸਿੱਖਾਂ ਨੂੰ ਦੱਸਿਆ, ਕਿ ਗੁਰੂ ਜੀ ਤਾਂ, ਸਾਨੂੰ ਜੰਗਲ ਵਿੱਚ, ਅੱਜ ਹੀ ਮਿਲੇ ਹਨ, ਅਤੇ ਗੱਲਾਂ ਬਾਤਾਂ ਕਰਨ ਦੀ, ਸਾਰੀ ਵਾਰਤਾ ਵੀ ਦੱਸੀ।

ਫੇਰ ਗੁਰੂ ਜੀ, ਉਸੇ ਦਿਨ, ਅੱਧੀ ਰਾਤ ਨੂੰ ਸਿਤਾਰੇ ਦੇ ਕਿਲ੍ਹੇ ਵਿੱਚ ਜਾ ਕੇ, ਉਸ ਵਿਚੋਂ ਬਾਲਾਰਾਓ ਤੇ ਰੁਸਤਮ ਰਾਓ ਨੂੰ, ਕੈਦ ਵਿੱਚੋਂ ਰਿਹਾ ਕਰਨ ਲਈ, ਘੋੜੇ ਦੀਆਂ ਦੋਨਾਂ ਰਕਾਬਾਂ ਦੇ, ਚਮੜੇ ਫੜਾ ਕੇ, ਅਕਾਸ਼ ਮਾਰਗ ਰਾਹੀਂ, ਬਾਰਾਂ ਕੋਹ ਦੂਰ ਜਾ ਕੇ, ਉਨ੍ਹਾਂ ਨੂੰ ਉਤਾਰ ਕੇ ਕਿਹਾ, ਤੁਸੀ ਹੁਣ ਆਪਣੇ ਘਰਾਂ ਨੂੰ ਜਾਓ, ਅਤੇ ਹੁਣ, ਜਿਸ ਰੂਪ ਦੇ ਦਰਸ਼ਨ ਕਰ ਰਹੇ ਹੋ, ਇਹ ਫੇਰ ਨਹੀਂ ਹੋਵੇਗਾ, ਜਦ ਉਨ੍ਹਾਂ ਨੇ ਸੇਵਾ ਕਰਨ ਦੀ, ਗੱਲ ਕਹੀ, ਤਾਂ ਗੁਰੂ ਜੀ ਨੇ ਕਿਹਾ, ਜੋ ਵੀ ਸਾਡੀ ਤੁਸੀਂ ਸੇਵਾ ਕਰਨੀ ਹੈ, ਓਹੁ ਨਾਂਦੇੜ ਵਿੱਚ ਜਾਕੇ, ਸਾਡੇ ਅਸਥਾਨ ਤੇ ਕਰਨੀ, ਇਤਨਾ ਕਹਿ ਕੇ ਗੁਰੂ ਜੀ ਅਲੋਪ ਹੋ ਗਏ।

ਕੁਛ ਦਿਨ ਬਾਦ, ਉਨ੍ਹਾਂ ਨੇ ਨਾਦੇੜ ਵਿਚ ਜਾ ਕੇ, ਗੁਰੂ ਜੀ ਦੇ ਅਸਥਾਨ ਤੇ, ਪ੍ਰਸ਼ਾਦ ਚੜਾ ਕੇ, ਸੇਵਾ ਕੀਤੀ,ਅਤੇ ਦੱਸਿਆ ਕਿ ਸ੍ਰੀ ਗੁਰੂ ਜੀ ਨੇ, ਭਾਣੇ ਵਾਲੀ ਰਾਤ ਤੋਂ, ਦੂਸਰੀ ਰਾਤ ਨੂੰ, ਸਾਨੂੰ ਸਿਤਾਰੇ ਦੇ, ਕਿਲ੍ਹੇ ਦੀ ਕੈਦ ਵਿੱਚੋਂ ਰਿਹਾ ਕੀਤਾ ਹੈ, ਅਤੇ ਫੇਰ ਆਪ ਅਲੋਪ ਹੋ ਗਏ।

(ਇਹ ਸਾਰੀ ਕਥਾ, ਸੂਰਜ ਪ੍ਰਕਾਸ਼ (ਗੁਰ ਪ੍ਰਤਾਪ ਸੂਰਜ) ਦੇ, ਐਨ ਦੂਜੇ ਦੇ, ਅੰਸੂ-੨੪-੨੫-੨੬-ਵਿੱਚ ਲਿਖੀ ਹੋਈ ਹੈ)

ਇਸ ਕਰਕੇ, ਗੁਰੂ ਗੋਬਿੰਦ ਸਿੰਘ ਜੀ ਦਾ ਵੀ ਸਰੀਰ, ਪੰਜ ਭੌਤਕ ਨਹੀ ਸੀ-ਅਤੇ ਜੋ ਕਟਾਰ ਦੇ ਜਖ਼ਮ ਆਦਿ, ਦੀਆਂ ਕਥਾਵਾਂ ਹਨ, ਇਹ ਤਾਂ, ਉਨ੍ਹਾਂ ਦੇ ਸੰਸਾਰ ਨੂੰ, ਦਿਖਾਵੇ ਮਾਤ੍ਰ ਦੇ ਕੌਤਕ ਸਨ।

◆—◆—◆—◆—◆—◆—◆—◆

## ਨਮਸਤੰ ਅਜੂਪੇ॥ ੯॥

ਪਦ ਅਰਥ— [ਅਜੂਪੇ = ਅ + ਜੂਪੇ] ਜੂਪ. ਸੰ. ਦਯੂਤ. ਸੰਗਯਾ - ਜੂਆ. (੨) ਭਾਵ ਅਰਥ— ਛਲ. ਕਪਟ. (੩) ਯੂਪ. ਸੰਗਯਾ— ਬੰਧਨ. ਜੁੜਨਾ. ਜੁੱਪਣਾ ਜਿਸਤਰਾਂ ਪੰਜਾਬੀ ਵਿੱਚ, ਪਸ਼ੂ ਆਦਿਕਾਂ ਨੂੰ ਹਲ ਆਦਿ ਨਾਲ, ਜੋੜਨ ਨੂੰ ਜੁੱਪਣਾ ਕਹਿੰਦੇ ਹਨ, ਭਾਵ ਅਰਥ ਹੈ- ਬੰਧਨ॥ [ਅਜੂਪੇ = ਅਜ + ਊਪੇ] ਅਜ. ਸੰ. ਵਿਸ਼ੇਸ਼ਣ- ਜੋ ਮਾਤਾ ਦੇ ਪੇਟੋਂ ਜਨਮਦਾ ਨਹੀਂ, ਅਰਥਾਤ ਜਿਸਦਾ, ਯੋਨੀ, ਕਾਰਣ ਨਹੀਂ, ਜਿਵੇਂ ਬ੍ਰਹਮਾ ਹੈਂ, ਉਨਾ ਨੂੰ 'ਅਜ' ਕਹਿੰਦੇ ਹਨ॥ ਊਪੇ-ਉਪਰ ਦਾ ਸੰਖੇਪ.

**ਅਰਥ—** ਹੇ ਅਕਾਲ ਪੁਰਖ! ਤੂੰ [ਜੂਪੇ] = ਜੂਏ ਆਦਿਕ ਦੇ, ਖੇਲ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਪ੍ਰਮੇਸ਼ੁਰ ਨੂੰ ਕੋਈ ਜੂਏ ਆਦਿ ਦਾ, ਛਲ ਬਲ ਵਾਲਾ, ਵੈਲ ਨਹੀਂ, ਓਹੁ ਤਾਂ ਹਮੇਸ਼ਾ, ਛਲ ਕਪਟ ਰਹਿਤ, ਨਿਰਛਲ ਸਰੂਪ ਹੈ।

**ਯਥਾ—** ਅਛਲ ਅਛੇਦ ਅਪਾਰ ਪ੍ਰਭ, ਊਚਾ ਜਾ ਕਾ ਰੂਪੁ॥
ਜਪਿ ਜਪਿ ਕਰਹਿ ਅਨੰਦੁ ਜਨ, ਅਚਰਜ ਅਨੂਪੁ॥ [੬੭੭-ਧਨਾਸਰੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਜੂਪੇ] = ਜੁੜਨੇ (ਬੰਧਨ) ਸੇ ਰਹਿਤ, ਅਜੁੜ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਜਿਸ ਤਰਾਂ ਪਸ਼ੂ ਨੂੰ ਫੜ ਕੇ, ਹਲ ਆਦਿ ਨਾਲ, ਜੋੜ ਲਈਦਾ ਹੈ, ਇਸ ਤਰ੍ਹਾਂ, ਉਸਨੂੰ ਜੋੜਿਆ, ਨਹੀਂ ਜਾ ਸਕਦਾ, ਓਹੁ ਅਜੁੜ ਹੈ, ਅਰਥਾਤ ਬੰਧਨ ਰਹਿਤ ਹੈ।

**ਯਥਾ—** ਪ੍ਰਭ ਜਾਤ ਨ ਪਾਤ ਨ, ਜੋਤ ਜੁਤੰ॥ ਜਿਹ ਤਾਤ ਨ ਮਾਤ, ਨ ਭ੍ਰਾਤ ਸੁਤੰ॥
[ਅਕਾਲ ਉਸਤਤਿ ਛੰਦ ਨੰਬਰ-੧੪੯]

**ਯਥਾ—** ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥
ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ, ਬੀਠਲੁ ਐਸਾ॥
[੧੩੧੮-ਕਾਨੜਾ ਨਾਮਦੇਵ ਜੀ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਅਜ] = ਬ੍ਰਹਮਾ ਆਦਿਕਾਂ ਤੋਂ [ਊਪੇ] = ਉਪਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈਂ।

ਭਾਵ- ਇਹ, ਕਿ ਬ੍ਰਹਮਾ ਆਦਿ, ਸਭ ਦੇਵਤਿਆਂ ਤੇ, ਉਸਦਾ ਪੂਰਾ ਅਧਿਕਾਰ ਹੈ, ਜਿਸ ਤਰ੍ਹਾਂ, ਓਹੁ ਚਾਹੁੰਦਾ ਹੈ, ਉਸ ਤਰ੍ਹਾਂ ਇਹ ਕਰਦੇ ਹਨ।

**ਯਥਾ—** ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀ ਬਾਣੁ॥

ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥
[੭-ਜਪੁਜੀ ਸਾਹਿਬ]

## ਨਮਸਤੰ ਨ੍ਰਿਕਰਮੇ॥

{ **ਪਦ ਅਰਥ—** [ਨ੍ਰਿਕਰਮੇ = ਨ੍ਰਿ + ਕਰਮੇ] ਕਰਮੇ. ਸੰ. ਕਰਮ. ਸੰਗਯਾ- ਯੱਗ ਆਦਿ ਕਰਮ.॥ ਨ੍ਰਿ. ਸੰ. ਨਿਰ. ਅੱਵਵੈ- ਬਿਨਾਂ. ਰਹਿਤ. ਬਗੈਰ. ਨਿਸ਼ੇਧ ਬੋਧਕ, ਅਤੇ ਕਿਤੇ, ਵਿਸ਼ੇਸ਼ ਆਦਿ, ਅਰਥਾਂ ਵਿਚ, ਸ਼ਬਦਾਂ ਦੇ ਆਦਿ ਵਿੱਚ ਆਉਂਦਾ ਹੈ। }

**ਅਰਥ—** ਹੇ ਅਕਾਲ ਪੁਰਖ! ਤੂੰ ਯੱਗ ਆਦਿ, ਕਰਮਾਂ ਦੁਆਰਾ, ਪ੍ਰਾਪਤ ਹੋਣੋ [ਨ੍ਰਿ] = ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ, ਪ੍ਰੇਮਾਂ ਭਗਤੀ ਤੋਂ ਬਿਨਾਂ, ਹੋਰ ਕਿਸੇ ਯੱਗ ਦਾਨ ਆਦਿ ਨਾਲ, ਪ੍ਰਾਪਤ ਨਹੀਂ ਹੁੰਦਾ। }

ਯਥਾ— ਬਿਨ ਭਗਤ ਸਕਤ ਨਹੀ ਪਰਤ ਪਾਨ॥ ਬਹੁ ਕਰਤ ਹੋਮ ਅਰ ਜੱਗ ਦਾਨ॥
ਬਿਨ ਏਕ ਨਾਮ, ਇਕ ਚਿੱਤ ਲੀਨ॥ ਫੋਕਟੋ ਸਰਬ ਧਰਮਾ ਬਿਹੀਨ॥
[ਅਕਾਲ ਉਸਤਤਿ ਛੰਦ ਨੰਬਰ—੧੩੯]

ਯਥਾ ਹੋਰ—ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ॥
ਨਾ ਤੂ ਆਵਹਿ ਵਸਿ ਤੀਰਥ ਨਾਈਐ॥ ਨਾ ਤੂ ਆਵਹਿ ਵਸਿ ਧਰਤੀ ਧਾਈਐ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ, ਭਗਤਾ ਤਾਣੁ ਤੇਰਾ॥
[੯੬੨—ਰਾਮਕਲੀ ਵਾਰ, ਪਉੜੀ-੧੦]

## ਨਮਸਤੰ ਨ੍ਰਿਭਰਮੇ॥

{ **ਪਦ ਅਰਥ—** [ਨ੍ਰਿਭਰਮੇ = ਨ੍ਰਿ + ਭਰਮੇ] ਭਰਮੇ. ਸੰ. ਭ੍ਰਮ. ਸੰਗਯਾ-ਫਿਰਨਾ, ਭ੍ਰਮਣ ਕਰਨਾ, (੨) ਭੁੱਲ, ਭੁਲੇਖਾ (੩) ਭਰਮ, ਮਿਥਯਾ ਗਿਆਨ, ਹੋਰ ਦਾ, ਹੋਰ ਸਮਝ ਲੈਣਾ,-ਵਿੱਦਵਾਨਾਂ ਨੇ, ਪੰਜ ਪ੍ਰਕਾਰ ਦਾ ਭ੍ਰਮ ਮੰਨਿਆ ਹੈ- 'ਭੇਦ ਭ੍ਰਮ', 'ਕਰਤ੍ਰਿਤ ਭ੍ਰਮ', 'ਸੰਗ ਭ੍ਰਮ', 'ਵਿਕਾਰ-ਭ੍ਰਮ', 'ਸਤਯ ਭ੍ਰਮ', }

**ਅਰਥ—** ਹੇ ਅਕਾਲ ਪੁਰਖ! ਤੂੰ [ਭਰਮੇ] = ਭ੍ਰਮਣ, ਘੁੰਮਣੇ ਫਿਰਣੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ, ਸਭ ਜਗ੍ਹਾ, ਵਿਆਪਕ ਹੈ, ਇਸ ਕਰਕੇ, ਉਸ ਵਿੱਚ ਆਉਣ ਜਾਣ ਰੂਪ, ਘੁੰਮਣਾ- ਫਿਰਨਾ, ਨਹੀਂ ਬਣਦਾ। }

ਯਥਾ—ਜਹ ਦੇਖਾ ਤਹ ਦੀਨ ਦਇਆਲਾ॥ ਆਇ ਨ ਜਾਈ ਪ੍ਰਭੁ ਕਿਰਪਾਲਾ॥
[੧੦੩੮-ਮਾਰੂ ਸੋਲਹੇ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਪੰਜ ਪ੍ਰਕਾਰ ਦੇ [ਭਰਮੇ] = ਭਰਮਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਭਰਮ, ਆਤਮਾ ਦੇ ਅਗਿਆਨ ਕਰਕੇ ਹੁੰਦਾ ਹੈ, ਪ੍ਰੰਤੂ ਪ੍ਰਮੇਸ਼ੂਰ ਤਾਂ, ਨਿਤ ਗਿਆਨ ਸਰੂਪ ਹੈ, ਉਸ ਨੂੰ ਕਦੇ ਵੀ, ਭ੍ਰਮ ਨਹੀਂ ਵਿਆਪ ਸਕਦਾ। }

ਯਥਾ— ਏਹਿ ਜੀਅ ਤੇਰੇ, ਤੂ ਕਰਤਾ ਰਾਮ॥ ਪ੍ਰਭੁ ਦੂਖ ਦਰਦ, ਭ੍ਰਮ ਰਹਤਾ ਰਾਮ॥

[੫੭੮–ਵਡਹੰਸ ਮ:੫]

ਭਰਮ ਦੇ ਸਰੂਪ ਦਾ ਵਰਨਨ-ਭ੍ਰਮ ਨਾਮ, ਭੁਲੇਖੇ ਦਾ ਹੈ, ਉਸਦਾ ਲਖਸ਼ਣ ਇਸ ਪ੍ਰਕਾਰ ਹੈ, ਕਿ-ਵਸਤੂ ਤਾਂ, ਕੁਛ ਹੋਵੇ, ਅਤੇ ਨਿਸ਼ਚੇ (ਪ੍ਰਤੀਤ), ਕੁਛ ਹੋਰ ਹੋ ਜਾਵੇ, ਅਰਥਾਤ ਵਸਤੂ ਦੇ ਸਹੀ ਰੂਪ ਤੋਂ, ਉਲਟ ਨਿਸ਼ਚੇ (ਸਮਝ) ਦਾ ਨਾਮ-ਭ੍ਰਮ ਹੈ, ਜਿਵੇਂ ਰੱਸੀ ਵਿੱਚ, ਸੱਪ ਪ੍ਰਤੀਤ ਹੁੰਦਾ ਹੈ, ਪਰ ਅਸਲ ਵਿੱਚ, ਓਹੁ ਸੱਪ ਨਹੀਂ, ਰੱਸੀ ਹੈ, ਇਸ ਲਈ ਓਹੁ-ਭ੍ਰਮ ਹੈ।

ਯਥਾ— ਮਾਧਵੇ ਕਿਆ ਕਹੀਐ, ਭ੍ਰਮੁ ਐਸਾ॥ ਜੈਸਾ ਮਾਨੀਐ, ਹੋਇ ਨ ਤੈਸਾ॥

[੬੫੭–ਸੋਰਠ ਰਵਿਦਾਸ ਜੀ]

{ ਸੋ ਭਰਮ, ਪੰਜ ਪ੍ਰਕਾਰ ਦਾ ਹੈ- (੧) ਭੇਦ ਭਰਮ (੨) ਕਰਤੱਤ ਭਰਮ (੩) ਸੰਗ ਭਰਮ (੪) ਵਿਕਾਰ ਭਰਮ (੫) ਸੱਤਯ ਭਰਮ। }

ਯਥਾ ਦੋਹਿਰਾ— ਭੇਦ ਭਰਮ ਕਰਤ੍ਰਿਤ ਭ੍ਰਮ, ਪੁਨ ਸੰਗ ਭਰਮ ਵਿਕਾਰ॥
ਬ੍ਰਹਮ ਇਤਰ ਜਗ ਸਤ ਹੈ, ਪਾਂਚੋ ਭਰਮ ਸੰਸਾਰ ॥

## { ਪੰਜ ਪ੍ਰਕਾਰ ਦੇ ਭ੍ਰਮਾਂ ਦਾ, ਵਿਸਥਾਰਪੂਰਵਕ ਵਰਣਨ }

(੧) **ਭੇਦ-ਭਰਮ-** ਇਸਦਾ ਵਿਸਥਾਰ-ਭੇਦ ਰਹਿਤ ਆਤਮਾ ਵਿੱਚ, [ਭੇਦ] = ਵੱਖਪਣੇ ਦੀ ਪ੍ਰਤੀਤੀ ਹੋਣੀ, ਇਸਦਾ ਨਾਮ 'ਭੇਦ-ਭਰਮ' ਹੈ।

ਇਸਦਾ ਲੱਖਸ਼ਣ ਇਸ ਪ੍ਰਕਾਰ ਹੈ- ਕਿ ਬ੍ਰਹਮ-ਆਤਮਾ ਨੂੰ, ਇਕ ਰਸ (ਅਖੰਡ) ਨ ਮੰਨਣਾ, ਅਤੇ ਉਸ ਵਿੱਚ, ਅਨੇਕ ਭੇਦ, ਪ੍ਰਤੀਤ ਹੋਣੇ, ਯਾਨੇ ਪੰਜ ਪ੍ਰਕਾਰ ਦੇ [ਭੇਦ] = ਵੱਖਪਣੇ ਦੀ ਪ੍ਰਤੀਤੀ ਹੋਣੀ, ਜਿਵੇਂ (੧) ਜੀਵ, ਤੇ ਈਸ਼੍ਵਰ ਦਾ ਭੇਦ (੨) ਜੀਵ-ਜੀਵ ਦਾ ਭੇਦ (੩) ਜੀਵ, ਤੇ ਜੜ੍ਹ ਦਾ ਭੇਦ (੪) ਜੜ ਦਾ, ਜੜ ਨਾਲ ਭੇਦ (੫) ਜੜ ਦਾ, ਤੇ ਈਸ਼੍ਵਰ ਦਾ ਭੇਦ- ਇਨ੍ਹਾਂ ਭੇਦਾਂ ਦਾ, ਮਤਲਬ ਇਹ ਹੈ, ਕਿ ਜੀਵ ਨੂੰ, ਜੋ ਇਹ ਨਿਸ਼ਚਾ ਹੋ ਜਾਣਾ, ਤੇ ਪ੍ਰਤੀਤ ਹੋਣਾ, ਕਿ ਈਸ਼੍ਵਰ ਵੱਖ ਹੈ, ਤੇ ਜੀਵ ਵੱਖ ਹੈ, ਅਤੇ ਸਭ, ਜੜ ਵਸਤੂਆ ਵੀ, ਆਪਣੇ-ਆਪਣੇ ਸਰੂਪ ਵਿੱਚ, ਵੱਖ-ਵੱਖ, ਸਤ (ਹਮੇਸ਼ਾ) ਰਹਿਣ ਵਾਲੀਆਂ ਹਨ, ਇਸ ਮਿੱਥਯਾ ਨਿਸ਼ਚੇ, ਤੇ ਪ੍ਰਤੀਤੀ ਦਾ ਨਾਮ ਹੀ, 'ਭੇਦ-ਭਰਮ' ਹੈ

(੨) **ਕਰਤੱਤ-ਭਰਮ-** ਸਮੁੱਚੇ ਜੀਵਾਤਮਾ ਨੂੰ ਹੀ, ਕਰਤਾ ਭੋਗਤਾ ਮੰਨ ਲੈਣਾ, ਇਸੀ ਜਾ ਨਾਮ 'ਕਰਤੱਤ-ਭਰਮ' ਹੈ,-ਜਦ ਕਿ ਜੀਵਾਤਮਾ ਦਾ, ਜੋ ਅੰਤਹਕਰਣ ਵਿੱਚ, ਆਭਾਸ ਰੂਪ ਹਿੱਸਾ ਹੈ, ਜਿਸਨੂੰ 'ਅੰਤਹਕਰਣ ਵਿਸ਼ਸ਼ਟ' ਕਹਿੰਦੇ ਹਨ, ਅਤੇ ਪ੍ਰਮਾਤਾ ਵੀ ਕਹਿੰਦੇ ਹਨ, ਅਤੇ ਜਿਸਨੂੰ ਹਉਮੈ-ਵਿਆਪਦੀ ਹੈ, ਤੇ ਦੇਹ ਅਧਿਆਸ ਹੁੰਦਾ ਹੈ, ਕੇਵਲ ਓਹੁ ਹੀ, ਕਰਮਾਂ ਦਾ ਕਰਤਾ, ਤੇ ਕਰਮਾਂ ਦੇ ਫਲ ਨੂੰ ਭੋਗਣ ਵਾਲਾ ਹੈ, ਉਸ ਨੂੰ ਹੀ ਦੁੱਖ ਸੁੱਖ ਵਿਆਪਦੇ ਹਨ, ਅਤੇ ਜੀਵ ਦਾ ਮੂਲ ਰੂਪ, ਜੋ ਆਤਮਾ (ਸਾਖਸ਼ੀ) ਸਰੂਪ ਹਿੱਸਾ ਹੈ, 'ਯਥਾ-ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥ [੪੪੧-ਆਸਾ-ਮ:-੩]'-ਉਸ ਵਿੱਚ ਕਰਤਾ ਭੋਗਤਾ ਪਣਾ, ਹੈ ਹੀ ਨਹੀਂ, ਪ੍ਰੰਤੂ ਜੀਵ, ਅੱਗਯਾਨ ਵੱਸ ਹੋਕੇ, ਦੇਹ ਅਧਿਆਸ ਦੇ ਕਾਰਣ, 'ਅੰਤਹਕਰਣ ਵਿਸ਼ਸ਼ਟ' ਰੂਪ ਜੀਵ, ਤੇ 'ਅੰਤਹਕਰਣ ਉਪਹਤ' ਰੂਪ ਸਾਖਸ਼ੀ ਆਤਮਾ ਦੇ, ਆਪੁਣੇ ਸਮੁੱਚੇ ਸਰੂਪ

ਨੂੰ ਹੀ, ਕਰਤਾ ਭੋਗਤਾ ਮੰਨ ਲੈਂਦਾ ਹੈ, ਅਰਥਾਤ ਮਨ ਬੁੱਧੀ ਦੇ ਧਰਮ ਨੂੰ, ਆਤਮਾ ਦੇ ਧਰਮ, ਮੰਨ ਲੈਂਦਾ ਹੈਂ, ਕਿ ਮੈਂ ਕਰਦਾ ਹਾਂ, ਭੋਗਦਾ ਹਾਂ, ਇਸ਼ ਤਰ੍ਹਾਂ ਅੱਗਯਾਨ ਵੱਸ, ਤੇ ਦੇਹ ਅੱਧਯਾਸ ਦੇ ਕਾਰਨ, ਕਰਤਾ ਭੋਗਤਾ ਰਹਿਤ, ਬ੍ਰਹਮ-ਆਤਮਾ ਵਿੱਚ, ਕਰਤਾ ਭੋਗਤਾ ਆਦਿਕ, ਧਰਮਾਂ ਦੀ, ਆਤਮਾ ਵਿੱਚ, ਪ੍ਰਤੀਤੀ ਹੋਣੀ, ਕਿ ਮੈਂ ਕਰਦਾ ਹਾਂ, ਇਸ ਮਿੱਥਯਾ ਪ੍ਰਤੀਤੀ, ਤੇ ਨਿਸ਼ਚੇ ਦਾ, ਨਾਮ ਹੀ, 'ਕਰਤੱਤ-ਭਰਮ' ਹੈ, ਜਦ ਤਕ ਜੀਵ ਦਾ ਇਹ ਭਰਮ, ਦੂਰ ਨਹੀਂ ਹੁੰਦਾ, ਤਦ ਤਕ ਇਹ ਜੀਵ ਜਨਮਦਾ ਮਰਦਾ ਹੀ ਰਹੇਗਾ।

ਯਥਾ— ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥

[ਸੁਖਮਨੀ ਮ:-੫-ਅਸਟਪਟੀ-੧੨-ਪਉੜੀ-੪]

ਯਥਾ[੧]— ਨਾਨਕ ਤਰਵਰੁ ਏਕੁ ਫਲੁ, ਦੁਇ ਪੰਖੇਰੂ ਆਹਿ॥ ਆਵਤ ਜਾਤ ਨ ਦੀਸਹੀ, ਨਾ ਪਰ ਪੰਖੀ ਤਾਹਿ॥
ਬਹੁ ਰੰਗੀ ਰਸ ਭੋਗਿਆ, ਸਬਦਿ ਰਹੈ ਨਿਰਬਾਣੁ॥
ਹਰਿ ਰਸਿ ਫਲਿ ਰਾਤੇ ਨਾਨਕਾ, ਕਰਮਿ ਸਚਾ ਨੀਸਾਣੁ॥ [੫੫੦-ਵਾਰ ਬਿਹਾਗੜਾ-ਮ : ੩]

**ਅਰਥ—** ਸਤਿਗੁਰੂ ਜੀ ਕਥਨ ਕਰਦੇ ਹਨ— "ਨਾਨਕ[੧] ਤਰਵੁਰ ਏਕੁ ਫਲੁ, ਦੁਇ ਪੰਖੇਰੂ ਆਹਿ॥"-ਕਿ ਬੁੱਧੀ ਰੂਪੀ ਇੱਕ [ਤਰਵਰੁ] = ਬ੍ਰਿੱਛ ਹੈ। ਉਸਨੂੰ ਸੁੱਖ-ਦੁੱਖ ਰੂਪ, ਦੋ ਫਲ ਲੱਗੇ ਹੋਏ ਹਨ, (ਜੋ ਕਿ ਬੁੱਧੀ ਦੇ ਧਰਮ ਹਨ), ਅਤੇ ਇਸ ਬ੍ਰਿੱਛ ਉਪਰ ਦੋ [ਪੰਖੇਰੂ] = ਪੰਛੀ ਬੈਠੇ ਹੋਏ ਹਨ॥

(੧) **ਇਕ, ਚਿਦਾ-ਭਾਸ** = (ਅੰਤਹਕਰਨ ਵਿਸ਼ਸ਼ਟ) ਹੈ, ਇਸੀ ਨੂੰ ਪ੍ਰਮਾਤਾ, ਤੇ ਜੀਵ, ਅਤੇ ਸਭਾਸ ਅੰਤਹਕਰਣ ਕਹਿੰਦੇ ਹਨ.)

(੨) **ਦੂਸਰਾ-** **ਕੂਟਸਥ** (ਅੰਤਹਕਰਨ ਉਪਹਤ) ਹੈ, ਇਸੀ ਨੂੰ ਸਾਖਸ਼ੀ, ਤੇ ਬ੍ਰਹਮ-ਆਤਮਾ, ਅਤੇ ਮਨ ਦਾ ਮੂਲ ਵੀ ਕਹਿੰਦੇ ਹਨ,-ਇਹ ਪੰਛੀ ਅਕ੍ਰਿਅ ਹੈ, ਇਸ ਵਿੱਚ ਕਿਸੀ ਪ੍ਰਕਾਰ ਦੀ, ਕੋਈ ਕ੍ਰਿਆ ਨਹੀਂ ਹੈ,- "ਆਵਤ ਜਾਤ ਨ ਦੀਸਹੀ" ਇਸ ਵਿੱਚ, ਆਉਣਾ ਜਾਣਾ, ਕਿਤੇ ਵੀ, ਦਿਖਾਈ ਨਹੀਂ ਦਿੰਦਾ, ਕਿਉਂਕਿ ਇਹ ਅਕਾਸ਼ਵਤ ਸਰਬ ਵਿਆਪਕ ਹੈ-ਦੂਸਰੇ ਇਸਨੂੰ "ਨ ਪਰ ਪੰਖੀ ਤਾਹਿ" ਵਾਸ਼ਨਾ ਰੂਪ [ਪਰ] = ਖੰਭ ਵੀ ਨਹੀਂ ਹਨ,-ਇਹ ਸਤ ਚਿਤ ਅਨੰਦ ਸਰੂਪ ਹੈ, ਨ ਇਹ, ਕਰਤਾ ਭੋਗਤਾ ਹੈ, ਨ ਪੁੰਨ ਪਾਪ ਕਰਦਾ ਹੈ, ਤੇ ਜਨਮ-ਮਰਨ ਤੋਂ ਰਹਿਤ, ਪਾਰਬ੍ਰਹਮ ਸਰੂਪ ਹੈ, ਕਿਉਂਕਿ ਇਸ ਨੂੰ ਹਉਮੈ ਨਹੀਂ ਵਿਆਪਦੀ॥

ਯਥਾ— ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥
ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ, ਨਹੀ ਜਮਜਾਲਾ॥
ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥
ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥

---

੧ ॥ ਦ੍ਵਾ ਸੁਪਰਣਾ ਸਯੁਜਾ ਸਖਾਯਾ, ਸਮਾਨੰ ਵ੍ਰਿਖਸ਼ੰ ਪਰੀ ਸ਼ਸਵ ਜਾਤੇ॥
ਤਯੋ ਰਨਯ ਪਿੱਪਲੰ ਸ੍ਵਾਦਵੱਤੀ ਅਨਸ਼ਨਨ-ਨਨਯੋ ਅਭੀਚਾਕ ਸ਼ੀਤੀ॥ ੧॥ [ਤ੍ਰਿਤੀਮੁੰਡਕ ਉਪਨਿਸ਼ਧ-ਪ੍ਰਿਥਮ ਖੰਡ॥]

**ਅਰਥ—** [ਦ੍ਵਾ] = ਦੋ [ਸੁਪਰਨਾ] = ਪੰਛੀ (ਸਾਖਸ਼ੀਚੇਤਨ-ਅਤੇ ਜੀਵ ਚੇਤਨ) ਬੁੱਧੀ ਰੂਪੀ [ਸਮਾਨੰ ਵ੍ਰਿਖਸ਼ੰ ਪ੍ਰੀ ਸ਼ਸ਼ੁ ਜਾਤੇ] = ਇਕ ਬ੍ਰਿੱਖ ਵਿੱਚ [ਸਯੁਜਾ] = ਇਕੱਠੇ ਰਹਿੰਦੇ ਹਨ [ਤਯੋ] = ਉਨ੍ਹਾਂ ਵਿੱਚ ਜੀਵ ਰੂਪ ਪੰਛੀ, ਉਸ [ਪਿਪਲੰ] = ਬ੍ਰਿਛ ਦੇ ਦੁੱਖ-ਸੁੱਖ ਰੂਪ, ਕਰਮਾਂ ਦੇ ਫਲ ਨੂੰ [ਸ੍ਵਾਦ] = ਰਸਪੂਰਵਕ [ਅੱਤੀ] = ਅਤਿਸੈ ਕਰਕੇ ਖਾਂਦਾ ਹੈ, ਅਰਥਾਤ ਦੁੱਖ-ਸੁੱਖ ਦਾ, ਅਨੁਭਵ ਕਰਦਾ ਹੈ, ਅਤੇ ਦੇਸ ਦੇਸਾਤਰਾਂ ਵਿੱਚ, ਅਰਥਾਤ ਨਰਕ-ਸੁਰਗ ਵਿੱਚ ਅਉਂਦਾ ਜਾਂਦਾ ਹੈ, [ਅੰਨਯ] = ਦੂਸਰਾ ਸਾਖਸੀ ਚੇਤਨ ਰੂਪ ਪੰਛੀ [ਅਨਸ਼-ਨਨ] = ਖਾਂਦਾ ਪੀਂਦਾ ਨਹੀਂ ਅਰਥਾਤ ਕਰਮਾ ਦਾ ਫਲ ਰੂਪ, ਦੁੱਖ-ਸੁੱਖ ਨੂੰ, ਅਨੁਭਵ ਨਹੀਂ ਕਰਦਾ, ਅਤੇ ਨ ਕਿਤੇ, ਅਉਂਦਾ ਜਾਂਦਾ ਹੈ, ਕੇਵਲ ਅਨੰਦ ਪੂਰਵਕ ਇਸਥਿਤ ਹੈ- ਅਤੇ ਜੀਵ ਰੂਪ ਪੰਛੀ ਨੂੰ, ਕੇਵਲ [ਚਾਕ ਸੀਤੀ] = ਪ੍ਰਕਾਸ਼ਦਾ (ਦੇਖਦਾ) ਤੇ ਸੱਤਾ ਸਫੁਰਤੀ ਦਿੰਦਾ ਰਹਿੰਦਾ ਹੈ।

ਨਾ ਇਸੁ ਹਰਖੁ, ਨਹੀ ਇਸੁ ਸੋਗੁ॥ ਸਭੁ ਕਿਛੁ ਇਸੁ ਕਾ, ਇਹੁ ਕਰਨੈ ਜੋਗੁ॥
ਨਾ ਇਸੁ ਬਾਪੁ, ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥

[੮੬੮- ਗੌਂਡ ਮ:੫]

ਯਥਾ ਹੋਰ— ਨਾ ਇਹੁ ਮਾਨਸੁ ਨਾ ਇਹੁ ਦੇਉ॥ ਨਾ ਇਹੁ ਜਤੀ ਕਹਾਵੈ ਸੇਉ॥
ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ, ਨਾ ਕਾਹੂ ਪੂਤਾ॥੧॥
ਇਆ ਮੰਦਰਿ ਮਹਿ ਕੌਨ ਬਸਾਈ॥ ਤਾਕਾ ਅੰਤੁ ਨ ਕੋਊ ਪਾਈ॥ ਰਹਾਉ॥
ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ, ਨ ਭੀਖ ਮੰਗਾਸੀ॥
ਨਾ ਇਸੁ ਪਿੰਡੁ, ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ, ਨਾ ਇਹੁ ਖਾਤੀ॥੨॥
ਨਾ ਇਹੁ ਤਪਾ, ਕਹਾਵੈ ਸੇਖੁ॥ ਨਾ ਇਹੁ ਜੀਵੈ, ਨ ਮਰਤਾ ਦੇਖੁ॥
ਇਸੁ ਮਰਤੇ ਕਉ, ਜੋ ਕੋਊ ਰੋਵੈ॥ ਜੋ ਰੋਵੈ, ਸੋਈ ਪਤਿ ਖੋਵੈ॥੩॥
ਗੁਰ ਪ੍ਰਸਾਦਿ, ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥
ਕਹੁ ਕਬੀਰ, ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ, ਮਿਟੈ ਨ ਮੰਸੁ॥੪॥

[੮੭੧-ਰਾਗ ਗੌਂਡ ਕਬੀਰ ਜੀ]

'ਬਹੁਰੰਗੀ ਰਸ ਭੋਗਿਆ'-ਅਤੇ ਜੋ [ਬਹੁਰੰਗੀ] = ਚਿਦਾਭਾਸ (ਅੰਤਹਕਰਨ ਵਿਸ਼ਸ਼ਟ) ਰੂਪ ਜੀਵ ਹੈ, ਇਸੀ ਨੂੰ ਹਉਮੈ ਵਿਆਪਦੀ ਹੈ।

ਯਥਾ— ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ॥ ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥

[੪੬੬-ਆਸਾ ਦੀ ਵਾਰ ਮ:-੨]

ਯਥਾ ਹੋਰ— ਹਉਮੈ ਸਭੁ ਸਰੀਰੁ ਹੈ, ਹਉਮੈ ਓਪਤਿ ਹੋਇ॥
ਹਉਮੈ ਵਡਾ ਗੁਬਾਰੁ ਹੈ, ਹਉਮੈ ਵਿਚਿ ਬੁਝਿ ਨ ਸਕੈ ਕੋਇ॥
ਹਉਮੈ ਵਿਚਿ ਭਗਤਿ ਨ ਹੋਵਈ, ਹੁਕਮੁ ਨ ਬੁਝਿਆ ਜਾਇ॥
ਹਉਮੈ ਵਿਚਿ ਜੀਉ ਬੰਧੁ ਹੈ, ਨਾਮੁ ਨ ਵਸੈ ਮਨਿ ਆਇ॥ [੫੬੦-ਵਡਹੰਸ ਮ:-੩]

ਇਸ ਕਰਕੇ ਇਹ ਪੁੰਨ ਪਾਪ, ਤੇ ਕਰਤਾ ਭੋਗਤਾ ਦੇ, ਧਰਮ ਰੂਪ, ਬਹੁਤੇ ਰੰਗਾਂ ਵਾਲਾ ਹੈ, ਅਤੇ ਇਸਨੂੰ ਵਾਸ਼ਨਾ ਦੇ [ਪਰ] = ਖੰਭ ਵੀ ਲੱਗੇ ਹੋਇ ਹਨ, ਇਸਕਰਕੇ ਪੁੰਨ ਪਾਪ ਜੰਨਯ, ਸੁਖ ਦੁਖ ਦੇ, ਫਲ ਦੇ ਰਸ ਨੂੰ ਵੀ, ਸੁਰਗ ਨਰਕ ਵਿੱਚ ਜਾ ਕੇ, ਭੋਗਦਾ ਹੈ, ਇਸ ਪ੍ਰਕਾਰ, ਇਹ ਜਨਮ ਮਰਨ, ਤੇ ਆਉਣ ਜਾਣ ਵਾਲਾ, ਜੀਵ ਹੈ।

ਪ੍ਰੰਤੂ ਇਸਨੂੰ ਜਨਮ ਮਰਣ, ਤੇ ਸੁਖ ਦੁਖ, ਇਸ ਕਰਕੇ ਵਿਆਪ ਰਹੇ ਹਨ, ਕਿ ਇਸਨੂੰ, ਆਪਣੀ ਆਤਮਾ (ਸਾਖਸ਼ੀ) ਦਾ ਗਿਆਨ ਨਹੀ ਹੈ, ਕਿ ਮੈ [ਸਬਦਿ] = ਪਾਰਬ੍ਰਹਮ ਸਰੂਪ, ਤੇ [ਨਿਰਬਾਣ] = ਬੰਧਨਾਂ ਤੋਂ ਰਹਿਤ, ਸਤ ਚਿਤ ਅਨੰਦ ਸਰੂਪ ਹਾਂ।

ਅਤੇ ਸੰਸਾਰ ਵਿੱਚ, ਜੋ ਕੁਛ ਵੀ ਹੋ ਰਿਹਾ ਹੈ, ਓਹੁ ਸਭ, ਪ੍ਰਭੂ ਦੀ ਪ੍ਰੇਰਨਾ ਨਾਲ ਹੋ ਰਿਹਾ ਹੈ, ਅਤੇ ਸਰੀਰ ਵਿੱਚ, ਆਤਮ ਸੱਤਾ ਨਾਲ ਹੋ ਰਿਹਾ ਹੈ, ਪ੍ਰੰਤੂ ਮਾਇਆ ਰਚਤ ਹਉਮੈ, ਦੇ ਕਾਰਨ, ਦੇਹ ਅੱਧਯਾਸ ਦੇ ਪ੍ਰਭਾਵ ਕਰਕੇ, ਜੀਵ ਕਹਿੰਦਾ ਹੈ, ਕਿ ਮੈਂ ਕਰਦਾ ਹਾਂ, ਇਸ ਪ੍ਰਕਾਰ ਬੁੱਧੀ ਦੇ, ਜੋ ਧਰਮ ਹਨ, ਕਰਤਾ ਭੋਗਤਾ ਆਦਿ, ਉਨ੍ਹਾਂ ਨੂੰ,

ਆਪਣੀ ਆਤਮਾ ਵਿੱਚ, ਮੰਨ ਕੇ, 'ਕਰਤੱਤ-ਭਰਮ' ਦੇ ਕਾਰਨ, ਇਹ ਜਨਮਦਾ ਮਰਦਾ, ਅਤੇ ਦੁਖੀ ਸੁਖੀ ਹੋ ਰਿਹਾ ਹੈ - ਜਦ ਤੱਕ ਜੀਵ ਦਾ, ਇਹ "ਕਰਤੱਤ-ਭਰਮ" ਜੋ ਕਿ ਹਉਮੈ ਰੂਪ ਹੈ, ਦੂਰ ਨਹੀਂ ਹੁੰਦਾ, ਤਦ ਤਕ, ਇਹ ਜਨਮਦਾ, ਤੇ ਮਰਦਾ ਹੀ ਰਹੇਗਾ।

ਯਥਾ— ਹਉਮੈ ਬਿਆਪਿਆ ਸਬਦੁ ਨ ਚੀਨੈ, ਫਿਰਿ ਫਿਰਿ ਜੂਨੀ ਆਵੈ॥
ਨਾਨਕ ਨਦਰਿ ਕਰੇ ਸੋ ਬੁਝੈ, ਸੋ ਜਨੁ ਨਾਮੁ ਧਿਆਏ॥
ਗੁਰ ਪਰਸਾਦੀ ਏਕੋ ਬੁਝੈ, ਏਕਸੁ ਮਾਹਿ ਸਮਾਏ॥ [੭੩੨-ਸੂਹੀ ਮ:-੪]

ਜੇਕਰ ਇਹ ਸਮਝ ਲਵੇ, ਕਿ ਜੋ ਕੁਛ ਸੰਸਾਰ ਵਿੱਚ ਹੋ ਰਿਹਾ ਹੈ, ਸਭ ਪ੍ਰਭੂ ਇੱਛਾ ਨਾਲ ਹੋ ਰਿਹਾ ਹੈ, ਤੇ ਮੇਰਾ ਕੀਤਾ ਕੁਛ ਨਹੀ ਹੋ ਸਕਦਾ, ਤਦ ਹਉਮੈ ਦੂਰ ਹੋਕੇ, ਬ੍ਰਿਤੀ ਅੰਤਰ ਮੁਖ ਹੋ ਜਾਇਗੀ, ਐਸਾ ਜੋ ਜਗਿਆਸੂ ਹੈ, ਓਹੁ ਆਤਮ ਚਿੰਤਨ ਕਰਕੇ, ਆਤਮ ਅਰੂਢ ਬ੍ਰਿਤੀ ਦੁਆਰਾ, [ਹਰਿ] = ਸਭ ਨੂੰ ਹਰੇ ਭਰੇ ਕਰਨ ਵਾਲੇ, ਬ੍ਰਹਮ ਤੱਤ ਰੂਪ, ਫਲ ਦੇ, ਬ੍ਰਹਮਾਨੰਦ ਦੇ, ਰਸ ਵਿੱਚ [ਰਾਤੇ] = ਤਦਾ ਕਾਰ ਹੋਇਆ ਰਹਿੰਦਾ ਹੈ, ਐਸਾ ਮਹਾਪੁਰਸ਼ [ਕਰਮਿ] = ਕਿਰਪਾਲੂ ਪਰਮਾਤਮਾ ਰੂਪ ਹੀ [ਨੀਸਾਣੁ] = ਪ੍ਰਗਟ ਹੋਇਆ ਦਿਖਾਈ ਦਿੰਦਾ ਹੈ, ਯਾਨੇ ਸਭ ਉਸਨੂੰ ਪਰਮਾਤਮਾ ਰੂਪ ਹੀ ਸਮਝਦੇ ਹਨ॥

ਯਥਾ— ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥

[੨੭੩-ਸੁਖਮਨੀ-ਮ:੫]

(੩) **ਸੰਗ ਭਰਮ-** ਅਸੰਗ ਆਤਮਾ ਵਿੱਚ, ਦੇਹ ਦੀ, ਸੰਗਤ ਨਾਲ, ਇੱਕਮਿੱਕ ਰੂਪ ਹੋ ਕੇ, ਪ੍ਰਤੀਤੀ ਹੋਣੀ, ਕਿ ਮੈ ਸਰੀਰ ਹਾਂ, ਇਹ ਪ੍ਰਤੀਤੀ ਮਿੱਥਯਾ ਹੈ, ਪ੍ਰੰਤੂ ਇਸ ਤਰ੍ਹਾਂ ਦੀ, ਮਿੱਥਯਾ ਪ੍ਰਤੀਤੀ, ਹੋਣੀ ਹੀ, 'ਸੰਗ-ਭਰਮ' ਹੈ।

ਇਸ ਜੀਵ ਨੂੰ ਜਿਸ ਤਰ੍ਹਾਂ ਅੱਗਿਆਨ ਵੱਸ, ਘਰ, ਤੇ ਘਰ ਦੀਆਂ ਵਸਤੂਆਂ ਦੀ, ਮਮਤਾ ਵਿਆਪ ਰਹੀ ਹੈ, ਉਸੀ ਤਰਾਂ, ਜੀਵ ਦੀ, ਦੇਹ ਵਿੱਚ, ਹੰਗਤਾ ਬੁੱਧੀ ਹੋਣ ਕਰਕੇ, ਇਸਨੂੰ, ਇਹ ਅਸੰਗ ਆਤਮਾ ਸਰੀਰ ਰੂਪ, ਤੇ ਜਨਮ ਮਰਣ ਵਾਲਾ, ਪ੍ਰਤੀਤ ਹੋ ਰਿਹਾ ਹੈ, ਜਦ ਕਿ ਆਤਮਾ, ਹਰ ਪ੍ਰਕਾਰ ਨਾਲ, ਹਮੇਸ਼ਾ ਅਸੰਗ ਹੈ। ਪਰ ਸਰੀਰ ਦੇ ਸੰਗ ਕਰਕੇ, ਜੀਵ ਨੂੰ, ਅਪਣੀ ਆਤਮਾ, ਸਰੀਰ ਰੂਪ, ਪ੍ਰਤੀਤ ਹੋ ਰਹੀ ਹੈ, ਪਰ ਇਹ ਪ੍ਰਤੀਤੀ, ਮਿੱਥਯਾ ਹੈ, ਅਤੇ ਇਸਤਰ੍ਹਾਂ ਦੀ ਮਿੱਥਯਾ ਪ੍ਰਤੀਤੀ ਹੋਣੀ, ਅਤੇ ਮਿੱਥਯਾ ਨਿਸਚਾ ਹੋਣਾ ਹੀ, 'ਸੰਗ-ਭਰਮ' ਹੈ।

(੪) **ਵਿਕਾਰ ਭਰਮ-** ਜੀਵ, ਤੇ ਇਹ ਸੰਪੂਰਣ ਜਗਤ, ਬ੍ਰਹਮ ਦਾ ਹੀ ਵਿਕਾਰ (ਕਾਰਜ), ਯਾ ਪ੍ਰੀਣਾਮ ਹੈ, ਇਸ ਮਿੱਥਯਾ ਪ੍ਰਤੀਤੀ, ਤੇ ਨਿਸਚੇ ਦਾ, ਨਾਮ ਹੀ, 'ਵਿਕਾਰ-ਭਰਮ' ਹੈ। ਅਰਥਾਤ ਜਗਤ ਨੂੰ, ਬ੍ਰਹਮ ਦਾ ਵਿਕਾਰ ਸਮਝਣਾ, ਇਹ ਭਰਮ ਰੂਪ ਹੈ, ਇਸ ਕਰਕੇ, ਇਸਦਾ ਨਾਮ, 'ਵਿਕਾਰ-ਭਰਮ' ਹੈ।

ਜਿਵੇਂ-ਦੁੱਧ ਦਾ ਵਿਕਾਰ (ਕਾਰਜ) ਦਹੀਂ ਹੈ, ਯਾਨੇ, ਜਿਵੇਂ ਦੁੱਧ ਹੀ (ਪ੍ਰਣਮ) = ਬਦਲ ਕੇ, ਦਹੀਂ ਬਣ ਜਾਂਦਾ ਹੈ, ਉਸੀ ਪ੍ਰਕਾਰ, ਇਹ ਜਗਤ ਵੀ, ਬ੍ਰਹਮ ਦਾ ਹੀ ਵਿਕਾਰ (ਕਾਰਜ) ਹੈ, ਅਰਥਾਤ ਬ੍ਰਹਮ [ਪ੍ਰਣਮ] = ਬਦਲ ਕੇ, ਜਗਤ ਰੂਪ ਬਣ ਗਿਆ ਹੈ, ਇਸ ਤਰਾਂ ਦੀ ਪ੍ਰਤੀਤੀ, ਮਿੱਥਯਾ ਹੈ, ਕਿਉਂਕਿ ਦੋਨਾਂ ਦੇ, ਲਖਸ਼ਣ ਵੱਖ-ਵੱਖ ਹਨ, ਅਤੇ ਇਸਤਰਾਂ, ਦੀ ਮਿੱਥਯਾ ਪ੍ਰਤੀਤੀ, ਤੇ ਨਿਸਚੇ ਦਾ, ਨਾਮ ਹੀ, "ਵਿਕਾਰ-ਭਰਮ" ਹੈ।

(੫) **ਸਤ-ਭਰਮ-** ਬ੍ਰਹਮ ਤੋਂ [ਭਿੰਨ] = ਵੱਖ, ਸੱਤਾ ਰਹਿਤ ਜਗਤ ਵਿੱਚ, ਸੱਤਤਾ ਦੀ ਪ੍ਰਤੀਤੀ ਹੋਣੀ, ਅਰਥਾਤ ਜਗਤ ਵਿੱਚ, ਸਤ ਬੁੱਧੀ ਹੋਣੀ, ਕਿ ਇਹ ਹਮੇਸ਼ਾ ਰਹਿਣ ਵਾਲਾ ਹੈ, ਅਤੇ ਜਿਸਤਰਾਂ, ਬ੍ਰਹਮ ਸਤ ਹੈ, ਇਸੀ ਪ੍ਰਕਾਰ, ਬ੍ਰਹਮ ਤੋਂ ਵੱਖ, ਇਹ ਜਗਤ ਵੀ, ਇਕ ਸਤ ਹਸਤੀ ਹੈ, ਇਸ ਤਰਾਂ ਦੀ, ਜੋ ਪ੍ਰਤੀਤੀ ਹੈ, ਇਹ ਮਿੱਥਯਾ ਹੈ, ਅਤੇ ਇਸ ਮਿੱਥਯਾ ਪ੍ਰਤੀਤੀ, ਤੇ ਨਿਸਚੇ ਦਾ ਨਾਮ ਹੀ, 'ਸਤ-ਭਰਮ' ਹੈ। ਕਿਉਂਕਿ ਜੀਵ ਨੂੰ, ਜਗਤ

ਦੇ ਵਿੱਚ, ਸੱਤਪਣੇ ਦਾ ਭਰਮ ਹੋ ਰਿਹਾ ਹੈ-ਇਸੀ ਕਰਕੇ, ਇਸਦਾ ਨਾਮ 'ਸਤ-ਭਰਮ' ਹੈ।

{ ਉਪ੍ਰੋਕਤ ਪੰਜ ਪ੍ਰਕਾਰ ਦੇ [ਭਰਮ] = ਭੁਲੇਖਿਆਂ ਨੂੰ, ਦੂਰ ਕਰਨ ਲਈ, ਵਿੱਦਵਾਨਾਂ (ਆਤਮ ਗਿਆਨੀਆਂ) ਨੇ, ਪੰਜ ਪ੍ਰਕਾਰ ਦੇ, ਦ੍ਰਿਸਟਾਂਤ, ਕਲਪੇ ਹਨ, ਉਨਾ ਦੇ ਨਾਮ-ਇਸ ਪ੍ਰਕਾਰ ਹਨ- }

(੧) ਭੇਦ[੧]-ਭਰਮ ਨੂੰ ਦੂਰ ਕਰਨ ਵਾਸਤੇ,-ਬਿੰਬ-ਪ੍ਰਤਿਬਿੰਬ ਦਾ ਦ੍ਰਿਸਟਾਂਤ- (੨) ਕਰਤੱਤ-ਭਰਮ-ਨੂੰ ਦੂਰ ਕਰਨ ਵਾਸਤੇ-ਲਾਲ ਰੰਗ ਦੇ, ਜਪਾ ਫੁੱਲ, ਅਤੇ ਸਫੱਟਕ-ਮਣੀ (ਬਿਲੌਰ-ਮਣੀ) ਦਾ ਦ੍ਰਿਸ਼ਟਾਂਤ- (੩) ਸੰਗ-ਭਰਮ,-ਨੂੰ ਦੂਰ ਕਰਨ ਵਾਸਤੇ, ਘੜੇ, ਤੇ ਘੜੇ ਦੇ ਅਕਾਸ਼ (ਪੋਲ) ਦਾ ਦ੍ਰਿਸਟਾਂਤ.-(੪) ਵਿਕਾਰ-ਭਰਮ-ਨੂੰ ਦੂਰ ਕਰਨ ਵਾਸਤੇ, ਰੱਸੀ ਵਿੱਚ, ਕਲਪਤ ਸਰਪ ਦਾ, ਦ੍ਰਿਸਟਾਂਤ, (੫) ਸਤ-ਭਰਮ-ਨੂੰ ਦੂਰ ਕਰਨ ਵਾਸਤੇ-ਸੋਨਾ, ਤੇ ਸੋਨੇ ਦੇ ਗਹਿਣਿਆਂ ਦਾ ਦਿਸ਼ਟਾਂਤ, ਯਾ ਜਲ, ਤੇ ਜਲ ਤਰੰਗਾਂ ਦਾ ਦ੍ਰਿਸ਼ਟਾਂਤ।

ਦੋਹਿਰਾ— ਬਿੰਬ-ਪ੍ਰਤਿਬਿੰਬ ਲੋਹਤ ਸਫੱਟਕ, ਘਟਾਕਾਸ ਗੁਣ ਮਾਰ॥
ਕਨਕ ਕੁੰਡਲ ਦ੍ਰਿਸ਼ਟਾਂਤ ਦੇ, ਪਾਚੋਂ ਭਰਮ ਨਿਵਾਰ॥

[ **ਪਦ ਅਰਥ-** ਬਿੰਬ. ਸੰ. ਬਿੰਬ ਅਤੇ ਵਿੰਬ. ਸੰਗਯਾ-ਓਹੁ ਵਸਤੂ, ਜਿਸਦਾ ਪ੍ਰਤਿਬਿੰਬ (ਅਕਸ) ਪੈਂਦਾ ਹੈ, ਪਾਣੀ, ਯਾ ਸ਼ੀਸ਼ੇ ਆਦਿ ਵਿੱਚ, ਉਸ ਨੂੰ ਬਿੰਬ ਕਹਿੰਦੇ ਹਨ॥ ਪ੍ਰਤਿਬਿੰਬ. ਸੰ. ਸੰਗਯਾ ਪ੍ਰਤੀਛਾਯਾ, ਅਕਸ, ਅਭਾਸ, ਪ੍ਰਛਾਂਵਾ, ਯਾਨੇ ਜੋ ਬਿੰਬ ਦਾ ਅਕਸ ਪੈਂਦਾ ਹੈ, ਪਾਣੀ ਆਦਿ ਵਿੱਚ, ਉਸਨੂੰ ਪ੍ਰਤਿਬਿੰਬ ਕਹਿੰਦੇ ਹਨ॥ ਲੋਹਤ, ਸੰ. ਵਿਸ਼ੇਸ਼ਣ-ਲਾਲ ਰੰਗ, ਯਾਨੇ ਲਾਲ ਰੰਗ ਦਾ ਜਪਾ ਫੁਲ (ਗੁਲਦੁਪੈਹਰੀ)॥ ਸਫੱਟਕ. ਸੰ. ਸੰਗਯਾ-ਬਿਲੌਰ, (੨) ਆਤਸ਼ੀ ਸ਼ੀਸ਼ਾ॥ ਘਟ. ਸੰ. ਸੰਗਯਾ-ਘੜਾ (੨) ਦੇਹ, ਸਰੀਰ,॥ ਗੁਣ. ਸੰ. ਸੰਗਯਾ-ਰੱਸੀ॥ ਮਾਰ. ਫਾਰਸੀ. ਸੱਪ.॥ ਵਿਕਾਰ. ਸੰ. ਪ੍ਰਕ੍ਰਿਤਿ ਦਾ ਬਦਲਨਾ, ਹੋਰ ਸ਼ਕਲ ਵਿੱਚ ਹੋਣਾ, ਤਬਦੀਲੀ. ਪ੍ਰਣੱਮਣਾ. (੨) ਕਾਰਜ ਰੂਪ ਵਿੱਚ ਬਦਲ ਜਾਣਾ॥ ਵਿਕਾਰੀ. ਸੰ. ਵਿਸ਼ੇਸ਼ਣ-ਜਿਸਦੀ ਸ਼ਕਲ ਬਦਲ ਗਈ ਹੈ, ਪ੍ਰਣੱਮਣੇ ਵਾਲਾ॥ ਕਨਕ. ਸੰ. ਸੰਗਯਾ-ਸ੍ਵਰਨ. ਸੋਨਾ.॥ ਕੁੰਡਲ. ਸੰ. ਸੰਗਯਾ-ਗੋਲਾਕਾਰ ਕੰਨਾਂ ਦਾ ਗਹਿਣਾ, ਵਾਲਾ ਕੰਨ ਦਾ॥ ਪਰਿਣਾਮ-ਸੰ. ਸੰਗਯਾ-ਬਦਲਣ ਦਾ ਭਾਵ, ਰੂਪਾਂਤਰ ਹੋਣਾ। ]

**(੧) ਭੇਦ[੧]-ਭਰਮ-** ਬਿੰਬ, ਪ੍ਰਤਿਬਿੰਬ ਦੇ, ਦ੍ਰਿਸ਼ਟਾਂਤ ਨਾਲ, ਭੇਦ-ਭਰਮ ਨੂੰ ਦੂਰ ਕਰੇ (ਅਭਾਸ[੨]-ਵਾਦ ਦੀ ਰੀਤੀ ਨਾਲ, ਦ੍ਰਿਸ਼ਟਾਂਤ ਦਾ ਵਰਣਨ) ਸੋ ਭੇਦ-ਭਰਮ-ਨੂੰ ਦੂਰ ਕਰਨ ਵਾਲਾ, ਬਿੰਬ ਪ੍ਰਤਿਬਿੰਬ ਰੂਪ ਦ੍ਰਿਸ਼ਟਾਂਤ ਦਾ ਸਰੂਪ, ਇਸ ਪ੍ਰਕਾਰ ਹੈ, ਜਿਵੇਂ- [ਬਿੰਬ] = ਸੂਰਜ, ਯਾ ਚੰਦਮਾ ਦਾ [ਪ੍ਰਤਿਬਿੰਬ] = ਅੱਕਸ, ਘੜਿਆਂ ਦੇ ਪਾਣੀ ਵਿੱਚ, ਵੱਖੋ-ਵੱਖ, ਅਨੇਕ ਰੂਪ ਵਿੱਚ, ਦਿੱਸਦਾ ਹੈ, ਵਾਸਤ੍ਵ ਵਿੱਚ, ਓਹੁ ਅਨੇਕ ਰੂਪ, ਹੈ ਨਹੀਂ, ਕੇਵਲ, ਇਕ ਬਿੰਬ

---

੧. ਜਦ ਤਕ, ਜੀਵ ਨੂੰ ਭੇਦ ਭਰਮ, ਵਿਆਪਦਾ ਰਹਿੰਦਾ ਹੈ, ਤਬ ਤਕ, ਇਸ ਦਾ ਦੁੱਖ, ਦੂਰ ਨਹੀਂ ਹੁੰਦਾ, ਅਤੇ ਇਹ ਨਿਵਿਰਤ ਹੋ ਜਾਵੇ, ਤਾਂ ਸੁਖੀ ਹੁੰਦਾ ਹੈ

ਯਥਾ— ਜਬ ਇਨਿ ਕਿਛੁ ਕਰਿ ਮਾਨੇ ਭੇਦਾ॥ ਤਬ ਤੇ ਦੂਖ ਡੰਡ ਅਰੁ ਖੇਦਾ॥
ਜਬ ਇਨਿ ਏਕੋ ਏਕੀ ਬੂਝਿਆ॥ ਤਬ ਤੇ ਇਸਨੋ ਸਭੁ ਕਿਛੁ ਸੂਝਿਆ॥ [੨੩੫-ਗਉੜੀ ਮ:-੫]

੨. ਆਭਾਸ-ਵਾਦ ਨਿਮਨ ਪੰਗਤੀ ਵਿੱਚ ਆਭਾਸ-ਵਾਦ ਹੈ, ਕਿ ਜਿਸਦੇ ਅੰਤਹਕਰਣ ਰੂਪ ਮੰਦਰ ਵਿੱਚ ਅਪ੍ਰੋਖਸ਼ ਗਿਆਨ ਦਾ ਦੀਪਕ ਜਗਿਆ ਹੈ, ਉਸਦੇ ਹਿਰਦੇ ਦਾ ਅਗਯਾਨ ਅੰਧਕਾਰ ਨਾਸ਼ ਹੁੰਦਾ ਹੈ, ਸਭਨਾ ਦਾ ਨਹੀਂ,

ਯਥਾ— ਜਿਹ ਮੰਦਰਿ ਦੀਪਕੁ ਪਰਗਾਸਿਆ, ਅੰਧਕਾਰੁ ਤਹ ਨਾਸਾ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ, ਕਹਿ ਕਬੀਰ ਜਨ ਦਾਸਾ॥ [੧੧੨੩-ਰਾਗ ਕੇਦਾਰਾ ਕਬੀਰ ਜੀਉ]

**ਬਾਕੀ ਅਗਲੇ ਸਫੇ ਤੇ ਦੇਖੋ ⇒**

ਰੂਪ ਹੀ ਹੈ, ਕਿਉਂਕਿ ਓਹੁ ਤਾਂ, ਕੇਵਲ ਘੜਿਆਂ ਦੇ, ਵੱਖੋ ਵੱਖ [ਉਪਾਧੀਆਂ] = ਢਾਂਚਿਆਂ ਕਰਕੇ ਹੀ, ਭਿੰਨ-ਭਿੰਨ ਰੂਪ ਵਿੱਚ, ਪ੍ਰਤੀਤ ਹੋ ਰਿਹਾ ਹੈ, ਅਤੇ ਘੜਿਆਂ ਦੇ, ਢਾਂਚਿਆਂ (ਅਕਾਰਾਂ) ਨੂੰ, ਡੰਡਾ ਮਾਰ ਕੇ, ਤੋੜ ਦੇਈਏ, ਤਾਂ ਓਹੁ ਪ੍ਰਤਿਬਿੰਬ ਦਾ ਰੂਪ, ਨ ਦਿੱਸਕੇ, ਕੇਵਲ ਇੱਕੋ ਇੱਕ, ਸੂਰਜ, ਯਾ ਚੰਦ੍ਰਮਾ ਰੂਪ, ਬਿੰਬ ਹੀ, ਦਿਖਾਈ ਦਿੰਦਾ ਹੈ।

ਇਸੀ ਪ੍ਰਕਾਰ, ਬ੍ਰਹਮ-ਆਤਮਾ ਰੂਪ ਬਿੰਬ ਤਾਂ, ਇੱਕੋ ਹੀ, ਸਰਬ ਜਗ੍ਹਾ ਵਿੱਚ, ਵਿਆਪਕ ਹੈ, ਪ੍ਰੰਤੂ ਅੰਤਹ-ਕਰਨ (ਮਨਬੁੱਧੀ ਆਦਿ) ਰੂਪ ਉਪਾਧੀ, ਅਵਿੱਦਿਆ ਰੂਪ ਉਪਾਧੀ, ਸ਼ੁੱਧ ਮਾਇਆ ਰੂਪ ਉਪਾਧੀ ਆਦਿ, ਵੱਖੋ-ਵੱਖ [ਉਪਾਧੀਆਂ]-ਢਾਚਿਆਂ ਵਿੱਚ, ਉਸਦਾ (ਅਭਾਸ=ਪ੍ਰਤਿਬਿੰਬ)= ਅੱਕਸ, ਪੈਣ ਕਰਕੇ, ਉਨ੍ਹਾਂ ਦੀ, ਬ੍ਰਹਮ ਨਾਲੋਂ, ਵੱਖ-ਵੱਖ ਪ੍ਰਤੀਤੀ ਹੋ ਰਹੀ ਹੈ, ਜਿਵੇਂ- "ਅੰਤਹਕਰਨ ਵਿਸ਼ਸਟ ਚੇਤਨ ਦੀ, ਜੀਵ ਰੂਪ ਵਿਚ", "ਸ਼ੁੱਧ ਮਾਇਆ ਸਬਲ ਦੀ, ਈਸ਼੍ਵਰ ਰੂਪ ਵਿੱਚ," "ਅਤੇ ਤਮੋ ਪ੍ਰਧਾਨ ਅਵਿੱਦਿਆ ਰਚਤ, ਵਸਤੂਆਂ ਦੀ, ਜੜ ਰੂਪ ਵਿੱਚ," ਪ੍ਰੰਤੂ, ਜਦ ਗਿਆਨ ਰੂਪ ਡੰਡੇ ਨਾਲ ਉਪਾਧੀਆਂ ਨੂੰ ਦੂਰ ਕਰ ਦੇਈਏ, ਅਰਥਾਤ ਜਦ ਅਪ੍ਰੋਖਸ਼ ਗਿਆਨ ਦੁਆਰਾ, ਇਨ੍ਹਾਂ ਦਾ ਮਿੱਥਯਾਪਨ, ਨਿਸਚੇ ਹੋ ਜਾਂਦਾ ਹੈ, ਤਦ ਬ੍ਰਹਮ ਆਤਮਾ ਰੂਪ, ਬਿੰਬ ਹੀ, ਬਾਕੀ ਰਹਿ ਜਾਂਦਾ ਹੈ, ਅਤੇ ਵੱਖ ਵੱਖਪਨੇ ਦੀ ਪ੍ਰਤੀਤੀ, ਖ਼ਤਮ ਹੋ ਜਾਂਦੀ ਹੈ, ਅਤੇ ਸਰਬ ਜਗ੍ਹਾ, ਬ੍ਰਹਮ ਹੀ ਦਿਖਾਈ ਦਿੰਦਾ ਹੈ।

ਯਥਾ— ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀ ਜਾਣੀਐ॥ [੮੪੬-ਬਿਲਾਵਲ ਮ:-੫]

ਕਿਉਂਕਿ ਜਿਤਨੇ ਵੀ, ਬ੍ਰਹਮ ਚੇਤਨ ਵਿੱਚ, ਭੇਦ ਦਿੱਸਦੇ ਹਨ, ਇਹ ਸਭ ਉਪਾਧੱਕ ਹਨ, ਜਿਵੇਂ (੧) ਜੀਵ ਤੇ ਈਸ਼੍ਵਰ ਦਾ [ਭੇਦ]=ਵੱਖਰਾਪਨ-ਮਲਨ ਅਵਿੱਦਿਆ-ਤੇ ਸ਼ੁੱਧ ਮਾਇਆ-ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ, (੨) ਜੀਵ ਨਾਲ ਜੀਵ ਦਾ [ਭੇਦ] = ਵੱਖਪਣਾ, ਨਾਨਾ-ਅਵਿੱਦਿਆ (ਯਾ ਅੰਤਰਕਰਨ) ਵਿੱਚ, ਨਾਨਾ [ਪ੍ਰਤਿਬਿੰਬ] = ਅਕਸ ਰੂਪ, ਉਪਾਧੀ ਦੀ ਦ੍ਰਿਸ਼ਟੀ ਕਰਕੇ ਹੈ। (੩) ਜੀਵ ਨਾਲ, ਜੜ ਵਸਤੂ ਦਾ ਭੇਦ, ਮਲਨ-ਅਵਿਦਿਆ, ਅਤੇ ਤਮੋ-ਪ੍ਰਧਾਨ-ਅਵਿੱਦਿਆ ਰੂਪ, ਉਪਾਧੀ ਦੀ, ਦ੍ਰਿਸ਼ਟੀ ਕਰਕੇ ਹੈ। (੪) ਜੜ ਵਸਤੂ ਦਾ, ਜੜ ਵਸਤੂ ਨਾਲ ਭੇਦ,-ਕੇਵਲ ਤਮੋ ਪ੍ਰਧਾਨ-ਅਵਿਦਿਆ ਦੀ, ਦ੍ਰਿਸ਼ਟੀ ਕਰਕੇ ਹੈ, (੫) ਈਸ਼੍ਵਰ, ਤੇ ਜੜ ਵਸਤੂ ਦਾ ਭੇਦ-ਸ਼ੁੱਧ, ਸਤੋ ਪ੍ਰਧਾਨ ਮਾਇਆ, ਅਤੇ ਤਮੋ ਪ੍ਰਧਾਨ, ਅਵਿੱਦਿਆ ਦੀ ਦ੍ਰਿਸ਼ਟੀ ਕਰਕੇ ਹੈ-

ਜੇਕਰ ਇਹਨਾਂ ਉਧਾਧੀਆਂ ਦੀ, ਦ੍ਰਿਸ਼ਟੀ ਦਾ ਤਿਆਗ ਕਰਕੇ ਦੇਖੀਏ, ਅਰਥਾਤ ਅਪ੍ਰੋਖਸ਼ ਆਤਮ-ਗਿਆਨ ਦੁਆਰਾ, ਜਦ ਇਨ੍ਹਾਂ ਉਪਾਧੀਆਂ ਦਾ, ਮਿੱਥਯਾਪਨ ਨਿਸ਼ਚੇ ਹੋ ਜਾਂਦਾ ਹੈ, ਤਦ ਕੇਵਲ, ਚੇਤਨ ਬ੍ਰਹਮ ਹੀ, ਸਾਰੇ ਪਸਰਿਆ ਦਿਖਾਈ ਦਿੰਦਾ ਹੈ,

ਯਥਾ— ਜਪਿ ਏਕ ਪ੍ਰਭੂ ਅਨੇਕ ਰਵਿਆ, ਸਰਬ ਮੰਡਲਿ ਛਾਇਆ॥
ਬ੍ਰਹਮੋ ਪਸਾਰਾ, ਬ੍ਰਹਮੁ ਪਸਰਿਆ, ਸਭੁ ਬ੍ਰਹਮੁ ਦ੍ਰਿਸਟੀ ਆਇਆ॥

[੭੮੨-ਸੂਹੀ ਮ:-੫]

ਇਸ ਲਈ, ਇਹ ਇਕ, ਐਸਾ ਦ੍ਰਿਸ਼ਟਾਂਤ ਹੈ, ਜਿਸ ਨਾਲ, ਜੀਵ, ਈਸ਼੍ਵਰ ਆਦਿ ਦੇ, ਭੇਦ ਰੂਪ ਭਰਮ ਨੂੰ, ਚੰਗੀ ਤਰ੍ਹਾਂ ਸਮਝਕੇ-"ਭੇਦ-ਭਰਮ" ਨੂੰ, ਮਿੱਥਯਾ ਨਿਸ਼ਚੇ, ਕੀਤਾ ਜਾ ਸਕਦਾ ਹੈ, ਅਤੇ ਉਸਦੀ, ਨਿਵਿਰਤੀ ਵਿੱਚ, ਇਹ ਸਹਾਇਕ ਹੈ।

---

**ਪਿਛਲੇ ਸਫੇ ਦੀ ਬਾਕੀ ⇒**

ਪ੍ਰੰਤੂ ਅਵਛੇਦ-ਵਾਦ ਵਿੱਚ ਇਸ ਤਰ੍ਹਾਂ ਨਹੀਂ ਹੈ, - ਉਨ੍ਹਾਂ ਦੇ ਮਤ ਵਿੱਚ ਇਹ ਹੈ-ਕਿ ਜਿਸ ਨੂੰ ਅਪ੍ਰੋਖਸ਼ ਗਿਆਨ ਹੋ ਗਿਆ- ਉਸਦੀ ਨਿਗਾਹ ਵਿੱਚ, ਕੋਈ ਅਗਯਾਨੀ, ਹੈ ਹੀ ਨਹੀਂ।

ਯਥਾ— ਮਨ ਮੇਰੇ, ਜਿਨਿ ਅਪੁਨਾ ਭਰਮੁ ਗਵਾਤਾ॥
ਤਿਸਕੈ ਭਾਣੈ ਕੋਇ ਨ ਭੂਲਾ, ਜਿਨਿ ਸਗਲੋ ਬ੍ਰਹਮੁ ਪਛਾਤਾ॥ [੬੧੦-ਸੋਰਠ ਮ-:੫]

ਯਥਾ— ਜਿਉ[1] ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ॥

ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ, ਤਉ ਮਨੁ ਸੁੰਨਿ ਸਮਾਨਾਂ॥

[੪੭੫-ਆਸਾ ਸ੍ਰੀ ਕਬੀਰ ਜੀ]

ਯਥਾ ਹੋਰ— ਹਭ[2] ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ॥

ਪਰਗਟੁ ਥੀਆ ਆਪਿ, ਨਾਨਕ ਮਸਤਕਿ ਲਿਖਿਆ॥ [੧੦੯੯-ਮਾਰੂ ਵਾਰ ਮ:੫]

ਯਥਾ ਹੋਰ— ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥ [੧੩੧੮-ਨਾਮ ਦੇਵ ਜੀ]



---

੧. ਕਬੀਰ ਜੀ ਕਥਨ ਕਰਦੇ ਹਨ, ਕਿ ਜਿਸ ਪ੍ਰਕਾਰ [ਉਦਕ]=ਪਾਣੀ ਦੇ [ਕੁੰਭ]=ਘੜੇ ਦੇ [ਬਿਗਰਾਨਾ]=ਟੁੱਟ ਜਾਣੇ ਪਰ, ਸੂਰਜ ਰੂਪ ਬਿੰਬ. ਦਾ, ਪ੍ਰਤਿਬਿੰਬ (ਅਕਸ)-, [ਬਿੰਬ]=ਸੂਰਜ ਵਿੱਚ ਹੀ, ਮਿਲ ਜਾਂਦਾ ਹੈ। ਉਸੀ ਪ੍ਰਕਾਰ, ਜੈਸੇ ਕਿ ਉਪ੍ਰੋਕਤ ਦ੍ਰਿਸ਼ਟਾਂਤ ਹੈ, ਐਸੇ ਹੀ ਜੀਵਾਤਮਾ ਦੇ, ਵਾਸਤ੍ਵਿਕ ਸਰੂਪ ਦਾ, [ਗੁਣ]=ਵਿਚਾਰ ਕਰਨੇ ਪਰ, ਅੰਤਹਕਰਨ ਰੂਪ [ਘਟ] = ਘੜਾ, ਪੰਜਾਂ ਤੱਤਾਂ ਦਾ ਕਾਰਜ ਰੂਪ, ਮਿੱਥਯਾ ਹੈ, 'ਐਸੀ ਪ੍ਰਤੀਤੀ ਰੂਪ, ਘੜੇ ਦੇ ਟੁੱਟਣੇ ਕਰਕੇ,' ਜੋ ਅਭਾਸ (ਜੀਵ) ਪ੍ਰਤਿਬਿੰਬ ਰੂਪ ਹੈ, ਸੋ ਸਾਖਸ਼ੀ ਚੇਤਨ, ਆਤਮਾ ਰੂਪ, ਬਿੰਬ ਨਾਲ, ਭਿੰਨ ਨਹੀਂ, ਅਭਿੰਨ ਹੈ, ਐਸੇ ਪ੍ਰਤੀਤ ਹੋ ਜਾਂਦਾ ਹੈ, ਇਸ ਪ੍ਰਕਾਰ, ਜਦ ਜੀਵ-ਬ੍ਰਹਮ ਦੀ, ਅਭੇਦ ਰੂਪ ਪ੍ਰਤੀਤੀ ਹੋ ਗਈ [ਤਉ]=ਤਦ ਪੰਜ ਪ੍ਰਕਾਰ ਦਾ ਭੇਦ-ਭਰਮ [ਭਾਗਾ]=ਦੂਰ ਹੋ ਕੇ, ਮਨ ਦੀ ਬ੍ਰਿਤੀ [ਸੁੰਨਿ]=ਅਫੁਰ ਆਤਮਪਦ ਵਿੱਚ, ਸਮਾ ਗਈ॥

ਯਥਾ— ਹਮ ਕਿਛੁ ਨਾਹੀ, ਏਕੈ ਓਹੀ॥ ਆਗੈ ਪਾਛੈ ਏਕੋ ਸੋਈ॥

ਨਾਨਕ ਗੁਰਿ ਖੋਏ ਭ੍ਰਮ ਭੰਗਾ॥ ਹਮ ਓਇ ਮਿਲਿ, ਹੋਏ ਇਕ ਰੰਗਾ॥ [੩੯੧-ਆਸਾ ਮ:-੫]

੨. ਪ੍ਰਮਾਤਮਾ ਦੀ ਜੋਤਿ [ਹਭ] = ਸਾਰਿਆਂ ਵਿੱਚ, ਇਸਤਰਾਂ ਸਮਾਈ ਹੋਈ ਹੈ, ਜਿਵੇਂ ਜਲ ਵਾਲੇ [ਘਟਾਉ] = ਘੜੇ ਵਿੱਚ, ਚੰਦ੍ਰਮਾ ਦਾ ਪ੍ਰਤਿਬਿੰਬ (ਅਕਸ) ਸਮਾਇਆ ਹੁੰਦਾ ਹੈ, ਜੇ ਡੰਡਾ ਮਾਰ ਕੇ, ਘੜਿਆਂ ਨੂੰ ਤੋੜ ਦੇਈਏ, ਤਾਂ ਓਹੁ ਘੜਿਆਂ ਵਾਲਾ ਅਕਸ, ਬਿੰਬ ਰੂਪ ਚੰਦ੍ਰਮਾ ਵਿੱਚ ਹੀ, ਸਮਾ ਜਾਂਦਾ ਹੈ। ਇਸੀ ਪ੍ਰਕਾਰ, ਬਿੰਬ ਰੂਪ, ਸਾਖਸ਼ੀ ਆਤਮਾ ਦਾ, ਅਪ੍ਰੋਖਸ ਗਿਆਨ ਹੁੰਦੇ ਸਾਰ, ਅੰਤਹਕਰਨ-ਸਭਾਸ ਦਾ, ਮਿੱਥਯਾ ਨਿਸ਼ਚੇ ਹੋਣ ਰੂਪ, ਘੜਾ ਟੁੱਟ ਜਾਂਦਾ ਹੈ, ਅਤੇ ਆਤਮ ਅਰੂਢ ਬ੍ਰਿਤੀ ਹੋ ਜਾਣ ਕਰਕੇ, ਸਭ ਭੇਦ, ਮਿੱਟ ਜਾਂਦੇ ਹਨ, ਤੇ ਸਭ ਜਗ੍ਹਾ, ਫੇਰ ਆਤਮਾ ਹੀ ਦਿਖਾਈ ਦਿੰਦਾ ਹੈ, ਪ੍ਰੰਤੂ ਇਸ ਪ੍ਰਕਾਰ, ਆਪਣੇ ਆਪ ਦੇ, ਮੂਲ ਰੂਪ, ਸਾਖਸ਼ੀ ਆਤਮ ਪਦ ਦਾ, [ਪ੍ਰਗਟ]-ਪ੍ਰਤੱਖਸ਼ ਜੋ ਹੋਣਾ ਹੈ, ਓਹੁ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਮਸਤਕ ਉਪਰ, ਪੂਰਬਲਾ ਉੱਤਮ ਲੇਖ ਲਿਖਿਆ ਹੈ, ਮੂਲਰੂਪ, ਆਤਮਪਦ ਨੂੰ ਜਾਨਣਾ ਹੀ ਸਾਰ ਵਸਤੂ ਹੈ।

ਯਥਾ—ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥

[੪੪੧-ਆਸਾ ਮ:-੩]

ਯਥਾ ਹੋਰ—ਮਨ ਮਹਿ ਆਪਿ, ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ॥ [੨੭੯-ਸੁਖਮਨੀ ਸਾਹਿਬ]

ਯਥਾ ਹੋਰ—ਆਤਮੁ ਮਹਿ ਰਾਮੁ, ਰਾਮ ਮਹਿ ਆਤਮੁ ਚੀਨਸਿ ਗੁਰਬੀਚਾਰਾ॥

ਅੰਮ੍ਰਿਤ ਬਾਨੀ ਸਬਦਿ ਪਛਾਣੀ, ਦੁਖ ਕਾਟੈ ਹਉ ਮਾਰਾ॥ [੧੧੫੩-ਭੈਰਉ ਮ:-੧]

## { ਅਵਛੇਦ ਵਾਦ ਦੀ, ਰੀਤੀ ਨਾਲ, ਬਿੰਬ ਪ੍ਰਤਿਬਿੰਬ ਦ੍ਰਿਸ਼ਟਾਂਤ ਦਾ, ਵਰਣਨ }

ਪਿੱਛੇ ਜੋ, ਬਿੰਬ ਪ੍ਰਤਿਬਿੰਬ ਦਾ ਦ੍ਰਿਸ਼ਟਾਂਤ,-ਭੇਦ-ਰੂਪ ਭਰਮ ਨੂੰ, ਦੂਰ ਕਰਨ ਲਈ, ਕਥਨ ਕੀਤਾ ਹੈ, ਓਹੁ ਅਭਾਸ-ਵਾਦ ਦੀ, ਰੀਤੀ ਨਾਲ, ਕੀਤਾ ਹੈ,-ਵੇਦਾਂਤੀਆ ਦਾ, ਇਕ ਮੱਤ ਹੈ-ਜਿਸਨੂੰ 'ਅਵਛੇਦ-ਵਾਦ' ਕਹਿੰਦੇ ਹਨ, ਓਹੁ ਅਭਾਸ-ਵਾਦ ਨੂੰ, ਨਹੀਂ ਮੰਨਦੇ, ਅਤੇ ਓਹੁ ਕਹਿੰਦੇ ਹਨ, ਕਿ ਅਗਿਆਨ ਇੱਕ ਹੈ, ਉਸੀ ਨੇ ਸੰਸਾਰ ਨੂੰ ਰਚਿਆ ਹੈ,-

ਯਥਾ— ਨਹ ਜਾਪੈ ਨਹ ਬੂਝੀਐ, ਨਹ ਕਛੁ ਕਰਤ ਬੀਚਾਰੁ॥
ਸੁਆਦ ਮੋਹ ਰਸ ਬੇਧਿਓ, ਅਗਿਆਨਿ ਰਚਿਓ ਸੰਸਾਰੁ॥ [੨੯੭-ਥਿਤੀ ਗਉੜੀ ਮ:-੫]

ਸਭ ਜੀਵਾਂ ਨੂੰ, ਇਸ ਅੱਗਯਾਨ ਨੇ, ਮੋਹ ਦੀ ਨੀਂਦ ਵਿੱਚ ਸੁਆ ਕੇ, ਅਪਨੇ ਸੁਭਾਵ ਅਨੁਸਾਰ, ਸਭ ਨੂੰ ਚਲਾ ਰਿਹਾ ਹੈ, ਗੁਰੂ ਜੀ ਹੀ, ਇਸ ਨੀਂਦ ਤੋਂ, ਉਠਾ ਸਕਦੇ ਹਨ,

ਯਥਾ— ਅਗਿਆਨਿ ਲਾਇ ਸਵਾਲਿਆ, ਗੁਰ ਗਿਆਨੈ ਲਾਇ ਜਗਾਵੈਗੋ॥
ਨਾਨਕ ਭਾਣੈ ਆਪਣੈ, ਜਿਉ ਭਾਵੈ ਤਿਵੈ ਚਲਾਵੈਗੋ॥ [੧੩੦੯-ਕਾਨੜਾ ਮ:-੫]

ਅਤੇ ਉਸਦੇ ਕਰਕੇ ਹੀ, ਜੀਵਾਂ ਨੂੰ, ਭੇਦ ਰੂਪ ਭਰਮ ਆਦਿ, ਵਿਆਪ ਰਹੇ ਹਨ, ਇਸ ਕਰਕੇ, ਬਿੰਬ ਪ੍ਰਤਿਬਿੰਬ ਦੇ ਦ੍ਰਿਸ਼ਟਾਂਤ ਨਾਲ, ਭੇਦ-ਭਰਮ ਨੂੰ ਦੂਰ ਕਰੇ,-ਜਿਵੇਂ -ਸ਼ੀਸ਼ੇ ਦੀ ਉਪਾਧੀ ਕਰਕੇ, ਸ਼ੀਸ਼ੇ ਵਿੱਚ, ਮੁੱਖ ਦਾ [ਪ੍ਰਤਿਬਿੰਬ]=ਅਕਸ ਨਜ਼ਰ ਅਉਂਦਾ ਹੈ, ਓਹੁ ਪ੍ਰਤਿਬਿੰਬ, ਸ਼ੀਸ਼ੇ ਵਿੱਚ ਨਹੀਂ ਹੈ, ਬਲਕਿ ਸ਼ੀਸ਼ੇ ਨੂੰ, ਦੇਖਣ ਵਾਸਤੇ, ਜੋ ਨੇਤ੍ਰਾਂ ਦੀ, ਦ੍ਰਿਸ਼ਟੀ ਰੂਪ ਬ੍ਰਿਤੀ ਨਿਕਲਦੀ ਹੈ, ਓਹੁ ਸ਼ੀਸ਼ੇ ਨੂੰ ਸਪੱਰਸ਼ ਕਰਕੇ, ਪਿੱਛੇ ਨੂੰ, ਵਾਪਸ ਉਲਟ ਕੇ, ਯਾਨੇ ਮੁੜ ਕੇ, ਮੁਖ ਨੂੰ ਹੀ, ਦੇਖਦੀ ਹੈ, ਇਸ ਲਈ, ਬਿੰਬ ਜੋ ਮੁਖ ਹੈ, ਉਸਦੇ ਨਾਲ, ਪ੍ਰਤਿਬਿੰਬ [ਅਭਿੰਨ] = ਇੱਕ ਹੈ, ਅਰਥਾਤ ਬਿੰਬ ਰੂਪ ਮੁੱਖ, ਅਤੇ ਪ੍ਰਤਿਬਿੰਬ, ਇਕ ਹੀ ਹਨ, ਦੋ ਨਹੀਂ, - ਇਸ ਲਈ, ਪ੍ਰਤਿਬਿੰਬ ਮਿੱਥਯਾ ਨਹੀ ਹੈ, ਕਿਤੂੰ ਸਤ ਹੈ, ਅਤੇ ਪ੍ਰਤਿਬਿੰਬ ਦੇ, ਧਰਮ ਜੋ ਹਨ, ਮੁੱਖ ਤੋਂ, ਵੱਖ ਦਿੱਸਣਾ, ਅਤੇ ਪ੍ਰਤਿਬਿੰਬ ਦਾ, ਸ਼ੀਸ਼ੇ ਵਿੱਚ, ਇਸਥਿਤਪਣਾ, ਅਤੇ [ਬਿੰਬ] = ਮੁੱਖ ਵੱਲ ਨੂੰ ਹੀ, ਪ੍ਰਤਿਬਿੰਬ ਦਾ, ਮੁਖ ਦਿੱਸਣਾ, ਇਹ ਬਿੰਬ (ਮੁੱਖ) ਨਾਲੋਂ, ਉਲਟਾਪਣ ਹੈ- ਅਤੇ ਇਨ੍ਹਾਂ ਤਿੰਨਾਂ ਦੀ, ਪ੍ਰਤੀਤੀ ਰੂਪ ਗਿਆਨ ਕਰਕੇ, ਭੇਦ-ਭ੍ਰਾਂਤੀ ਹੈ,-ਇਸ ਲਈ, ਇਨਾ ਧਰਮਾਂ ਦਾ, ਮਿੱਥਯਾਪਨੇ ਦਾ ਨਿਸ਼ਚੇ ਰੂਪ, ਬਾਧ (ਤਿਆਗ) ਕਰਕੇ ਦੇਖੇ, ਤਾਂ ਬਿੰਬ, ਤੇ ਪ੍ਰਤਿਬਿੰਬ, ਸਦਾ [ਅਭੇਦ] = ਇੱਕੋ ਹੀ ਹੈ, ਨਿਸ਼ਚੇ ਹੋ ਜਾਵੇਗਾ।

ਇਸੀ ਪ੍ਰਕਾਰ, ਸ਼ੁੱਧ ਬ੍ਰਹਮ ਰੂਪ ਬਿੰਬ ਹੈ, ਅੱਗਯਾਨ ਰੂਪ ਸ਼ੀਸ਼ੇ ਵਿੱਚ, ਉਸਦਾ ਜੀਵ ਰੂਪ, ਪ੍ਰਤਿਬਿੰਬ ਭਾਸਦਾ (ਦਿਖਾਈ) ਦਿੰਦਾ ਹੈ, ਉਸ ਵਿੱਚ, ਸੁਪਨ ਦੀ ਨਿਆਈ, ਇੱਕ ਜੀਵ ਮੁੱਖਯ ਹੈ, ਅਤੇ ਜੋ ਹੋਰ, ਸਥਾਵਰ ਜੰਗਮ ਰੂਪ, ਨਾਨਾ ਪ੍ਰਕਾਰ ਦੇ ਜੀਵ, ਭਾਸਦੇ ਹਨ, ਸੋ ਸਭ, ਜੀਵਾਭਾਸ ਹਨ, ਅਰਥਾਤ ਜੀਵ ਇੱਕ ਹੀ ਹੈ, ਬਾਕੀ ਜੋ ਜੀਵ, ਦਿਖਾਈ ਦੇ ਰਹੇ ਹਨ, ਓਹੁ ਸਭ, ਸੁਪਨ ਦੇ ਜੀਵਾਂ ਵਾਂਗ, ਜੀਵਾਭਾਸ ਹਨ,-ਸੋ ਇਸ ਲਈ, ਜੀਵ ਰੂਪ ਪ੍ਰਤਿਬਿੰਬ, ਈਸ਼੍ਵਰ ਰੂਪ ਬਿੰਬ ਦੇ ਨਾਲ, ਸਦਾ [ਅਭਿੰਨ] = ਇਕ ਰੂਪ ਹੈ, ਪ੍ਰੰਤੂ ਮਾਯਾ ਦੇ ਪ੍ਰਭਾਵ (ਅਗਯਾਨ) ਕਰਕੇ ਜੀਵ ਨੂੰ ਬਿੰਬ ਰੂਪ ਈਸ਼੍ਵਰ ਨਾਲ, ਭੇਦਪਣਾ, ਅਲਪੱਗਪਣਾ, (ਅਲਪ ਸ਼ਕਤੀਪਣਾ) ਨਾਨਾਪਣਾ, ਪ੍ਰਛਿੰਨਪਣਾ, ਇਤਾਦਿ, ਅਤੇ ਇਨਾਦੀ, ਪ੍ਰਤੀਤੀ ਰੂਪ ਗਯਾਨ, ਸੋ ਭ੍ਰਾਂਤੀ ਹੋ ਰਹੀ ਹੈ, ਅਰਥਾਤ 'ਭੇਦ-ਭ੍ਰਮ' ਵਿਆਪ ਰਿਹਾ ਹੈ।

ਇਸ ਲਈ ਤਿੰਨਾਂ ਦੇ, ਮਿੱਥਯਾ ਪ੍ਰਤੀਤੀ ਰੂਪ ਗਯਾਨ ਨੂੰ, ਬਾਧ (ਤਿਆਗ) ਕਰੇ, ਯਾਨੇ ਮਿਥੱਯਾ ਨਿਸ਼ਚੇ ਕਰੇ, ਤਾਂ ਜੀਵ ਰੂਪ ਪ੍ਰਤਿਬਿੰਬ, ਅਤੇ ਈਸ਼੍ਵਰ ਰੂਪ ਬਿੰਬ, ਦਾ ਸਦਾ ਅਭੇਦ ਹੀ, ਨਿਸ਼ਚੇ ਹੋਵੇਗਾ। ਇਸ ਪ੍ਰਕਾਰ ਦੀ, ਰੀਤੀ ਨਾਲ, ਬਿੰਬ ਪ੍ਰਤਿਬਿੰਬ, ਦ੍ਰਿਸ਼ਟਾਂਤ ਨਾਲ, ਭੇਦ ਭ੍ਰਾਂਤੀ ਦੀ, ਨਿਵਿਰਤੀ ਹੋਵੇਗੀ। ਅਰਥਾਤ ਇਸ ਤਰਾਂ, ਜੀਵ ਦੇ ਧਰਮਾਂ ਨੂੰ, ਮਿੱਥਯਾ ਨਿਸ਼ਚੇ ਕਰਨ ਨਾਲ, ਬ੍ਰਹਮ ਆਤਮਾ ਰੂਪ, ਬਿੰਬ ਹੀ, ਬਾਕੀ ਰਹਿ ਜਾਵੇਗਾ, ਅਤੇ ਵੱਖ ਪਣੇ ਦੀ

ਪ੍ਰਤੀਤੀ, ਦੂਰ ਹੋ ਜਾਵੇਗੀ, ਇਸ ਲਈ-ਇਹ, ਇੱਕ ਐਸਾ ਦ੍ਰਿਸ਼ਟਾਂਤ ਹੈ, ਜਿਸ ਨਾਲ, ਜੀਵ ਦੇ, ਭੇਦ ਰੂਪ ਭਰਮ ਨੂੰ, ਚੰਗੀ ਤਰ੍ਹਾਂ ਸਮਝ ਕੇ, ਉਸਨੂੰ ਮਿੱਥਯਾ, ਨਿਸ਼ਚੇ ਕੀਤਾ ਜਾ ਸਕਦਾ ਹੈ, ਅਤੇ ਉਸਦੀ, ਨਿਵਿਰਤੀ ਵਿੱਚ, ਇਹ ਬਹੁਤ ਹੀ, ਸਹਾਇਕ ਹੈ।

ਯਥਾ—ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ, ਉਦਕ ਕੁੰਭੁ ਬਿਗਰਾਨਾ॥
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ, ਤਉ ਮਨੁ ਸੁੰਨਿ ਸਮਾਨਾਂ॥ [੪੭੫-ਆਸਾ ਸ੍ਰੀ ਕਬੀਰ ਜੀਉ]

ਯਥਾ ਹੋਰ— ਪੁਹਪ ਮਧਿ ਜਿਉ ਬਾਸੁ ਬਸਤੁ ਹੈ, ਮੁਕਰ ਮਾਹਿ ਜੈਸੇ ਛਾਈ॥
ਤੈਸੇ ਹੀ, ਹਰਿ ਬਸੇ ਨਿਰੰਤਰਿ, ਘਟ ਹੀ ਖੋਜਹੁ ਭਾਈ॥ [੬੮੪-ਧਨਾਸਰੀ ਮ: ੯]

ਯਥਾ ਹੋਰ— ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥
[੧੩੧੮-ਕਾਨੜਾ ਨਾਮ ਦੇਵ ਜੀ]

ਯਥਾ ਹੋਰ— ਸੁਖੁ ਦੁਖੁ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ, ਨਾਨਕ ਦਰਪਨਿ ਨਿਆਈ॥ [੬੩੨-ਸੋਰਠ ਮ:-੯]

[ਭਾਵ—ਇਹ ਹੈ ਕਿ ਜੇਕਰ, ਚਿੰਤਨ ਕਰਨ ਵਾਲਾ, ਬ੍ਰਹਮ-ਜਗਿਆਸੂ, ਇਸ ਬਿੰਬ-ਪ੍ਰਤਿਬਿੰਬ ਰੂਪ, ਦ੍ਰਿਸ਼ਟਾਂਤ ਦੀ, ਵਿਚਾਰ ਦੁਆਰਾ, ਅੰਤਹਕਰਨ (ਮਨ ਬੁੱਧੀ ਆਦਿ) ਰੂਪ ਉਪਾਧੀ ਨੂੰ, ਅਤੇ ਮਾਯਾ ਉਪਾਧੀ ਨੂੰ, ਮਿੱਥਯਾ ਨਿਸ਼ਚੇ ਕਰ ਲੈਂਦਾ ਹੈ, ਤਦ ਫਿਰ, ਉਸਦੀ ਦ੍ਰਿਸ਼ਟੀ ਵਿੱਚ, ਕੇਵਲ ਬ੍ਰਹਮ-ਆਤਮਾ ਹੀ, ਬਾਕੀ ਰਹਿ ਜਾਂਦਾ ਹੈ, ਕਿਉਂਕਿ ਉਸਦੀ, ਸਭਾਸ-ਅੰਤਹਕਰਣ ਦੀ ਬ੍ਰਿਤੀ, [ਅੰਤਹਕਰਨ ਉਪਹਤ] = ਆਤਮਾਕਾਰ ਹੋ ਕੇ, ਆਤਮ ਅਰੂਢ ਹੋ ਜਾਏਗੀ, ਅਤੇ ਫੇਰ ਉਸਨੂੰ ਕਦੇ ਵੀ, ਭੇਦ ਰੂਪ ਭਰਮ, ਨਹੀਂ ਵਿਆਪਦਾ-ਇਸ ਪ੍ਰਕਾਰ, ਭੇਦ ਰਹਿਤ, ਆਤਮਾ ਨੂੰ, ਸਮਝਣ ਲਈ, ਇਹ ਦ੍ਰਿਸ਼ਟਾਂਤ ਅਤੀਅੰਤ ਸਹਾਇਕ ਹੈ, - ਅਤੇ ਜਿਸ ਬ੍ਰਹਮ-ਜਗਿਆਸੂ ਦਾ, ਭੇਦ ਰੂਪ ਭਰਮ, ਨਸ਼ਟ ਹੋ ਜਾਂਦਾ ਹੈ, ਉਸਨੂੰ ਫੇਰ, ਆਨੰਦ ਸਰੂਪ, ਆਤਮਾ ਹੀ, ਇਕਰਸ, ਹਰ ਜਗ੍ਹਾ ਵਿਆਪਕ ਹੋਇਆ, ਦਿਖਾਈ ਦਿੰਦਾ ਹੈ, ਕਿਤੇ ਵੀ, ਉਸਨੂੰ ਦੂੰਦਪਣੇ ਦੀ, ਪ੍ਰਤੀਤੀ ਨਹੀਂ ਹੁੰਦੀ, ਅਤੇ ਬ੍ਰਿਤੀ ਉਸਦੀ, ਬ੍ਰਹਮਕਾਰ ਹੋਈ, ਬ੍ਰਹਮਾਨੰਦ ਵਿੱਚ ਲੀਣ ਰਹਿੰਦੀ ਹੈ, - ਇਸਤਰ੍ਹਾਂ ਇਹ, ਬਿੰਬ-ਪ੍ਰਤਿਬਿੰਬ ਦਾ ਦ੍ਰਿਸ਼ਟਾਂਤ, ਭੇਦ ਰੂਪ ਭਰਮ ਨੂੰ ਦੂਰ ਕਰਨ ਵਿੱਚ ਅਤੀਅੰਤ ਸਹਾਇਕ ਹੈ।]

ਯਥਾ— ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ॥ ਅਨਦ ਰੂਪੁ ਸਭੁ ਨੈਨ ਅਲੋਇਆ॥
[੩੮੭-ਆਸਾ ਮ:-੫]

ਯਥਾ ਹੋਰ— ਭੈ ਬਿਨਸੇ ਭ੍ਰਮ ਮੋਹ ਗਏ, ਕੋ ਦਿਸੈ ਨ ਬੀਆ॥
ਨਾਨਕ ਰਾਖੇ ਪਾਰਬ੍ਰਹਮਿ, ਫਿਰਿ ਦੂਖ ਨ ਥੀਆ॥ [੪੦੧-ਆਸਾ ਮ:-੫]

ਯਥਾ ਹੋਰ— ਜਬ ਇਨਿ ਕਿਛੁ ਕਰਿ ਮਾਨੇ ਭੇਦਾ॥ ਤਬ ਤੇ ਦੂਖ ਡੰਡ ਅਰੁ ਖੇਦਾ॥
ਜਬ ਇਨਿ ਏਕੋ ਏਕੀ ਬੂਝਿਆ॥ ਤਬ ਤੇ ਇਸਨੋ ਸਭੁ ਕਿਛੁ ਸੂਝਿਆ॥ [੨੩੫-ਗਉੜੀ ਮ:-੫]

(੨) **ਕਰਤੱਤ-ਭਰਮ-** ਨੂੰ ਦੂਰ ਕਰਨ ਵਾਲਾ, ਬਸਤਰ ਦਾ ਲਾਲ ਰੰਗ, (ਸਫਟਕ) = ਬਿਲੌਰ ਮਣੀ ਦਾ, ਜੋ ਦ੍ਰਿਸ਼ਟਾਂਤ ਹੈ,- ਸੋ ਉਸਦਾ ਸਰੂਪ ਇਸ ਪ੍ਰਕਾਰ ਹੈ, - ਜਿਸ ਤਰ੍ਹਾਂ, ਲਾਲ ਰੰਗ ਦੇ, ਕਪੜੇ ਉਪਰ, ਸਫੱਟਕ ਮਣੀ ਰੱਖੀ ਹੋਵੇ, ਤਦ ਕੱਪੜੇ ਦਾ ਲਾਲ ਰੰਗ, ਸੰਜੋਗ ਸੰਬੰਧ ਕਰਕੇ, ਮਣੀ ਵਿੱਚ, ਭਾਸਣ ਲਗ ਪੈਂਦਾ ਹੈ, ਯਾਨੇ ਸੱਫਟਕ ਮਣੀ, ਲਾਲ ਦਿੱਸਣ ਲਗ ਪੈਂਦੀ ਹੈ, ਪ੍ਰੰਤੂ ਓਹੁ ਰੰਗ, ਕਪੜੇ ਦਾ ਧਰਮ ਹੈ, ਸਫੱਟਕ ਮਣੀ ਦਾ ਨਹੀਂ ਹੈ, ਕਿਉਂਕਿ ਜੇਕਰ ਸਫੱਟਕ ਮਣੀ, ਅਤੇ ਕਪੜੇ ਨੂੰ ਅਲੱਗ ਦੂਰ ਰੱਖ ਦੇਈਏ, ਤਾ ਓਹੁ ਰੰਗ, ਸਫਟਕ ਮਣੀ ਵਿੱਚ, ਭਾਸਦਾ ਨਹੀਂ, ਇਸ

---

ਮੁੱਖਯ ਰੂਪ ਨਾਲ, ਜੀਵ-ਈਸ਼ ਦੇ, ਭੇਦ ਦੇ, ਦੂਰ ਹੋਣ ਕਰਕੇ- ਜੋ ਬਾਕੀ ਚਾਰ ਭੇਦ ਹਨ--ਓਹੁ ਵੀ ਸਹਜੇ ਹੀ ਦੂਰ ਹੋ ਜਾਂਦੇ ਹਨ, ਕਿਉਂਕਿ ਸਾਰੇ ਭੇਦ-ਉਪਾਧੀ-ਭੇਦ ਕਰਕੇ ਹਨ, ਅਤੇ ਉਪਾਧੀ, ਸਭ ਦੀ ਮਿੱਥਯਾ ਹੈ, ਤੇ ਉਪਾਧੀਆਂ ਦੇ, ਕੀਤੇ ਭੇਦ ਵੀ, ਸਾਰੇ ਮਿੱਥਯਾ ਹਨ, ਇਸ ਲਈ ਵਾਸਤ੍ਵਿਕ ਵਿੱਚ, ਅਦ੍ਵੈਤ ਬ੍ਰਹਮ ਹੀ, ਬਾਕੀ ਰਹਿੰਦਾ ਹੈ, ਦ੍ਵੈਤ ਸਭ ਮਿੱਟ ਜਾਂਦੀ ਹੈ॥

ਲਈ, ਲਾਲ ਰੰਗ, ਸਫੱਟਕ ਮਣੀ ਦਾ ਧਰਮ ਨਹੀਂ ਹੈ , ਅਤੇ ਮਣੀ ਵਿੱਚ, ਜੋ ਰੰਗ ਦੀ ਪ੍ਰਤੀਤੀ ਹੈ, ਓਹੁ ਪ੍ਰਤੀਤੀ, ਬਿਲਕੁਲ ਮਿੱਥਯਾ ਹੈ, ਇਸ ਤਰ੍ਹਾਂ ਜੋ ਕਪੜੇ ਦਾ, ਲਾਲ ਰੰਗ ਸਰੂਪ, ਗੁਣ (ਧਰਮ) ਹੈ, ਓਹੁ ਹੈ ਤਾਂ, ਕੱਪੜੇ ਵਿੱਚ, ਪ੍ਰੰਤੂ ਪ੍ਰਤੀਤ ਹੁੰਦਾ ਹੈ, ਸਫੱਟਕ ਮਣੀ ਵਿੱਚ। ਇਸ ਕਰਕੇ, ਕਪੜੇ ਦੇ, ਲਾਲ ਰੰਗ ਸਰੂਪ ਧਰਮ ਦਾ, ਜੋ ਸਫੱਟਕ-ਮਣੀ ਵਿੱਚ, ਮਿੱਥਯਾ ਹੀ, ਦਿੱਸਣ ਰੂਪ, ਜੋ ਕਰਤੱਤ ਹੈ- ਇਹ ਮਿੱਥਯਾ ਕਰਤੱਤ ਦੀ, ਪ੍ਰਤੀਤੀ ਹੀ, 'ਕਰਤੱਤ-ਭਰਮ' ਹੈ..

ਇਸੀ ਤਰ੍ਹਾਂ, ਅੰਤਹ-ਕਰਣ ਦਾ ਧਰਮ, ਜੋ ਕਰਤਾ ਭੋਗਤਾਪਣਾ ਹੈ, ਸੋ ਆਤਮਾ ਵਿੱਚ, 'ਕਲਪਤ[1]-ਤਦਾਤਮ[2]-ਸਬੰਧ' ਕਰਕੇ, ਭਾਸਦਾ ਹੈ, ਪ੍ਰੰਤੂ ਓਹੁ ਹੈ, ਬੁੱਧੀ (ਅੰਤਹਕਰਣ) ਦਾ ਧਰਮ, ਆਤਮਾ ਦਾ ਨਹੀਂ ਹੈ, ਕਿਉਂਕਿ ਜਦ ਸੁਖੋਪਤੀ (ਘੂਕ ਨੀਂਦ) ਦੀ ਅਵੱਸਥਾ ਵਿੱਚ, ਅੰਤਹਕਰਣ ਦਾ, ਆਤਮਾ ਦੇ ਨਾਲੋਂ, ਵਿਯੋਗ ਹੋ ਜਾਂਦਾ ਹੈ, ਤਦ ਇਹ, ਬੁੱਧੀ ਦੇ ਧਰਮ, ਕਰਤਾ ਭੋਗਤਾ ਆਦਿ, ਆਤਮਾ ਵਿੱਚ, ਭਾਸਦੇ ਨਹੀਂ, ਇਸ ਲਈ, ਇਹ ਆਤਮਾ ਦੇ, ਧਰਮ ਨਹੀਂ, ਕਿੰਤੂ ਆਤਮਾ ਵਿੱਚ, ਮਿਥੱਯਾ ਹੀ ਪ੍ਰਤੀਤ ਹੁੰਦੇ ਹਨ। ਇਸ ਕਰਕੇ, ਅੰਤਹਕਰਨ (ਬੁੱਧੀ) ਦੇ, ਕਰਤਾ ਭੋਗਤਾ ਆਦਿ ਧਰਮਾਂ ਦਾ, ਆਤਮਾ ਵਿੱਚ, ਮਿੱਥਯਾ ਹੀ, ਦਿੱਸਣਾ ਰੂਪ, ਜੋ ਕਰਤੱਤ ਹੈ, ਇਹ ਮਿੱਥਯਾ ਕਰਤੱਤ ਦੀ ਪ੍ਰਤੀਤੀ ਹੀ, 'ਕਰਤੱਤ-ਭਰਮ' ਹੈ।

ਇਸ ਕਰਤੱਤ-ਭਰਮ ਨੂੰ, ਦੂਰ ਕਰਨ ਵਿੱਚ, ਇਹ ਦ੍ਰਿਸ਼ਟਾਂਤ, ਬਹੁਤ ਹੀ ਸਹਾਇਕ ਹੈ।

## { ਦ੍ਰਿਸ਼ਟਾਂਤ, ਅਤੇ ਕਰਤੱਤ-ਭਰਮ ਤੇ, ਵਿਚਾਰ }

ਆਤਮਾ ਬਿਲੋਰ ਮਣੀ ਦੀ ਤਰ੍ਹਾਂ, ਸ੍ਵੱਛ ਤੇ ਨਿਰਮਲ ਹੈ, ਪ੍ਰੰਤੂ ਅੰਤਹਕਰਨ (ਮਨ ਬੁੱਧੀ ਆਦਿ) ਲਾਲ ਫੁੱਲ ਦੀ ਤਰਾਂ, ਯਾ ਲਾਲ ਬਸਤਰ ਦੀ ਤਰ੍ਹਾਂ, ਕਰਤਾ ਭੋਗਤਾ, ਅਤੇ ਦੁੱਖ-ਸੁੱਖ ਆਦਿ, ਧਰਮਾਂ ਦੀ, ਲਾਲੀ ਵਾਲਾ ਹੈ, ਅਰਥਾਤ ਇਹ ਧਰਮ ਇਸ ਨੂੰ ਵਿਆਪ ਰਹੇ ਹਨ, ਪ੍ਰੰਤੂ ਅੰਤਹਕਰਨ ਦਾ, ਆਤਮਾ ਨਾਲ 'ਕਲਪਤ ਤਦਾਤਮ-ਸੰਬੰਧ' ਰੂਪ (ਨਜ਼ਦੀਕਪਣ ਹੋਣ ਕਰਕੇ) ਅੰਤਹਕਰਨ (ਮਨਬੁਧੀ ਆਦਿ) ਦੇ ਧਰਮ, ਆਤਮਾ ਵਿੱਚ ਪ੍ਰਤੀਤ ਹੋ ਰਹੇ ਹਨ, ਜਿਵੇਂ ਦ੍ਰਿਸ਼ਟਾਂਤ ਵਿੱਚ, ਬਸਤਰ ਦੀ ਲਾਲੀ, ਸੰਜੋਗ-ਸੰਬੰਧ ਕਰਕੇ, ਸਫੱਟਕ ਮਣੀ ਵਿੱਚ, ਦਿੱਸਣ ਲੱਗ ਪਈ ਸੀ, ਜਦ ਕਿ ਲਾਲੀ, (ਬਸਤਰ) ਵਿੱਚ ਸੀ। ਇਸੀ ਤਰਾਂ, ਕਰਤਾ ਭੋਗਤਾ ਆਦਿਕ ਧਰਮ, ਹੈਨ ਤਾਂ, ਅੰਤਹਕਰਨ ਦੇ, ਪ੍ਰੰਤੂ ਜੀਵ, ਉਨ੍ਹਾਂ ਨੂੰ, ਆਪਣੇ ਸਾਖਸ਼ੀ ਆਤਮਾ (ਅੰਤਹਕਰਣ ਉਪਹਤ) ਵਿੱਚ, ਮੰਨ ਕੇ ਆਪਣੇ ਆਪ ਨੂੰ, ਕਰਤਾ ਭੋਗਤਾ, ਅਤੇ ਦੁਖੀ ਸੁਖੀ, ਮੰਨ ਰਿਹਾ ਹੈ, ਅਰਥਾਤ 'ਅੰਤਹਕਰਣਵਿਸ਼ਸ਼ਟ' ਦੇ ਧਰਮ, 'ਅੰਤਹ ਕਰਨ ਉਪਹਤ' ਵਿੱਚ, ਪ੍ਰਤੀਤ ਹੋ ਰਹੇ ਹਨ। ਇਸ ਪ੍ਰਕਾਰ ਨਿਰਣਾ ਕਰੇ, ਕਿ ਕਰਤਾ ਭੋਗਤਾ, ਤੇ ਦੁੱਖ-ਸੁੱਖ ਆਦਿ ਧਰਮ, ਅੰਤਹਕਰਨ ਦੇ ਹਨ, ਆਤਮਾ ਦੇ ਨਹੀ। ਆਤਮਾ ਵਿੱਚ ਤਾਂ, ਅੰਤਹਕਰਨ ਦੀ, 'ਕਲਪਤ-ਤਦਾਤਮ ਸਬੰਧ ਰੂਪ, ਨੇੜਤਾ ਕਰਕੇ, ਭਾਸ ਰਹੇ ਹਨ।'

ਇਸ ਤਰ੍ਹਾਂ, ਇਸ ਦ੍ਰਿਸ਼ਟਾਂਤ ਨਾਲ, ਕਰਤੱਤ-ਰੂਪ ਭਰਮ ਨੂੰ, ਨਿਵਿਰਤ ਕਰਕੇ, ਆਤਮਾ ਨੂੰ, ਨਿਰਲੇਪ ਅਨੁਭਵ ਕਰੇ, ਜੇਕਰ ਇਸ ਤਰ੍ਹਾਂ, ਨਿਰਣੇਪੂਰਵਕ, ਸਤ ਚਿਤ ਅਨੰਦ ਸਰੂਪ, ਸਾਖਸ਼ੀ ਆਤਮਾ ਵਿੱਚ, ਬ੍ਰਿਤੀ ਨੂੰ ਜੋੜੇ, ਤਾਂ ਇਸਨੂੰ, ਪਰਮ ਅਨੰਦ ਦੀ, ਪ੍ਰਾਪਤੀ ਹੋਵੇਗੀ॥

ਯਥਾ— ਨਾਨਕ ਗਹਿਓ ਸਾਚਾ ਸੋਇ॥ ਸੁਖੁ ਪਾਇਆ ਫਿਰਿ ਦੂਖ ਨ ਹੋਇ॥

[੧੦੦੧-ਮਾਰੂ ਮ:-੫]

---

੧. ਕਲਪਤ-ਭਦਾਤਮ-ਸਬੰਧ- ਜਿੱਥੇ ਆਤਮਾ ਵਿੱਚ, ਅਨਾਤਮਾ ਦਾ ਅਧਯਾਸ (ਭਰਮ) ਹੋਵੇ, ਓੱਥੇ ਆਤਮਾ ਦਾ, ਅਨਾਤਮਾ ਨਾਲ, (ਅਧਯਸਤ) = ਕਲਪਤ (ਭਰਮ ਰੂਪ) ਸੰਬੰਧ ਹੁੰਦਾ ਹੈ, ਕ੍ਰਿਉਂਕਿ ਓਹੁ ਕਲਪਤ ਵਸਤੂ, ਉਸਦਾ ਤਦ ਰੂਪ ਨਹੀਂ ਹੋ ਸਕਦੀ, ਕੇਵਲ ਤਦ ਰੂਪ, ਹੋਣ ਦਾ, ਭਰਮ ਪੈਦਾ ਕਰਦੀ ਹੈ, ਇਸ ਕਰਕੇ ਇਸਨੂੰ 'ਕਲਪਤ ਤਦਾਤਮ ਸੰਬੰਧ' ਕਹਿੰਦੇ ਹਨ, ਜਿਵੇਂ- ਅੰਤਹਕਰਨ ਦੇ ਧਰਮ, ਕਰਤਾ ਭੋਗਤਾ, ਇਨ੍ਹਾਂ ਦੀ ਪ੍ਰਤੀਤੀ, ਜੋ ਆਤਮਾ ਵਿੱਚ ਹੈ- ਓਹੁ ਕਲਪਤ ਹੈ। ਇਸੀ ਕਰਕੇ, ਅੰਤਹਕਰਨ ਅਤੇ ਅੰਤਹੰਕਰਨ ਦੇ ਧਰਮਾਂ ਦਾ, ਆਤਮ ਨਾਲ "ਕਲਪਤ-ਤਦਾਤਮ ਸਬੰਧ" ਹੈ।

੨. (ਤਦ ਰੂਪ = ਉਸ ਜੈਸਾ ਰੂਪ)

## ਕਰਤੱਤ-ਭਰਮ ਨੂੰ, ਦੂਰ ਕਰਨ ਲਈ, ਦੂਜੀ ਵਾਰ ਵਰਣਨ-ਸਫੱਟਕ ਮਣੀ ਤੇ, ਲਾਲ ਫੁੱਲ (ਜਪਾ ਫੁੱਲ) ਦੇ ਦ੍ਰਿਸ਼ਟਾਂਤ ਨਾਲ

ਕਰਤੱਤ-ਭਰਮ-ਨੂੰ, ਦੂਰ ਕਰਨ ਵਾਲਾ [ਬਿਲੌਰ] = ਸਫੱਟਕ ਮਣੀ, ਅਤੇ [ਲੋਹਿਤ] = ਲਾਲ ਫੁੱਲ (ਜਪਾ ਫੁੱਲ) ਦਾ ਜੋ ਦ੍ਰਿਸ਼ਟਾਂਤ ਹੈ,-

ਉਸਦਾ ਸਰੂਪ ਇਸ ਪ੍ਰਕਾਰ ਹੈ-

ਜਿਸ ਤਰਾਂ [ਬਿਲੌਰ] = ਸਫੱਟਕ-ਮਣੀ ਦੇ ਪਾਸ [ਲੋਹਤ] = ਲਾਲ ਫੁੱਲ ਪਿਆ ਹੋਵੇ, ਤਾਂ ਸਫੱਟਕ ਮਣੀ, ਲਾਲ ਰੰਗ ਦੀ, ਭਾਸਣ ਲੱਗ ਪੈਂਦੀ ਹੈ, ਪ੍ਰੰਤੂ ਓਹੁ ਲਾਲ ਰੰਗ ਦੀ, ਆਪ ਹੁੰਦੀ ਨਹੀ, ਲਾਲੀ ਤਾਂ, ਲਾਲ ਫੁੱਲ ਦੀ ਹੈ, ਜੋਕਿ ਫੁੱਲ ਦਾ ਧਰਮ ਹੈ, ਸੁੱਛ ਮਣੀ ਦਾ ਨਹੀ, ਕਿਉਂਕਿ ਜੇਕਰ ਫੁੱਲ ਨੂੰ, ਮਣੀ ਤੋਂ ਦੂਰ ਰੱਖ ਦੇਈਏ, ਤਾਂ ਫਿਰ, ਮਣੀ ਵਿੱਚ, ਲਾਲੀ ਦਿੱਸਦੀ ਨਹੀਂ, ਇਸ ਤਰਾਂ ਕਰਨ ਨਾਲ, ਪਤਾ ਚਲ ਗਿਆ, ਕਿ ਲਾਲੀ, ਮਣੀ ਵਿੱਚ ਨਹੀਂ ਹੈ, ਅਤੇ ਮਣੀ ਵਿਚ, ਜੋ ਰੰਗ ਦੀ ਪ੍ਰਤੀਤੀ ਹੈ, ਓਹੁ ਪ੍ਰਤੀਤੀ, ਬਿਲਕੁਲ ਮਿੱਥਯਾ ਹੈ, ਇਸ ਪ੍ਰਕਾਰ, ਜੋ ਫੁੱਲ ਦਾ, ਲਾਲ ਰੰਗ ਸਰੂਪ, ਗੁਣ (ਧਰਮ) ਹੈ, ਓਹੁ ਹੈ ਤਾਂ, ਫੁੱਲ ਵਿੱਚ, ਪ੍ਰੰਤੂ ਪ੍ਰਤੀਤ ਹੁੰਦਾ ਹੈ, ਸਫੱਟਕ ਮਣੀ ਵਿੱਚ, ਇਸ ਕਰਕੇ ਫੁੱਲ ਦੇ ਲਾਲ, ਰੰਗ ਸਰੂਪ, ਗੁਣ (ਧਰਮ) ਦਾ, ਸਫੱਟਕ-ਮਣੀ ਵਿੱਚ, ਮਿੱਥਯਾ ਹੀ, ਦਿੱਸਣ ਰੂਪ, ਜੋ ਕਰਤੱਤ ਹੈ, ਇਹ ਮਿੱਥਯਾ ਕਰਤੱਤ ਦੀ ਪ੍ਰਤੀਤੀ ਹੀ, 'ਕਰਤੱਤ-ਭ੍ਰਮ' ਹੈ।

ਅਸਲ ਵਿੱਚ ਇਹ ਲਾਲ ਰੰਗ ਦਾ, ਮਣੀ ਵਿੱਚ, ਮਿੱਥਯਾ ਪ੍ਰਤੀਤੀ ਰੂਪ ਜੋ ਦੋਸ਼ (ਭਰਮ) ਹੈ, ਉਸ ਵਿੱਚ ਫੁੱਲ ਦਾ, ਮਣੀ ਦੇ ਨਾਲ, ਸੰਜੋਗ-ਸੰਬੰਧ ਤੋਂ, ਬਿਨਾਂ ਹੀ, ਸਿਰਫ਼ ਨਜ਼ਦੀਕਤਾ, ਤੇ ਮਣੀ ਦੀ ਨਿਰਮਲਤਾ ਹੀ, ਕਾਰਣ ਹੈ, ਕਿਉਂਕਿ ਮਣੀ ਦੀ ਨਿਰਮਲਤਾ ਦੇ ਆਸਰੇ ਹੀ, ਫੁੱਲ ਦੀ ਲਾਲੀ, ਮਣੀ ਵਿੱਚ, ਭਾਸਦੀ ਹੈ, ਜੇਕਰ ਸਫੱਟਕ ਮਣੀ ਵਿੱਚ, ਸੁੱਛਤਾ, ਤੇ ਨਿਰਮਲਤਾ, ਨਾ ਹੁੰਦੀ, ਤਾਂ ਇਹ ਮਿੱਥਯਾ ਪ੍ਰਤੀਤੀ ਵੀ, ਨਹੀਂ ਸੀ ਹੋਣੀ, ਇਸ ਲਈ, ਫੁੱਲ ਦੀ, ਨਜ਼ਦੀਕਤਾ, ਤੇ ਮਣੀ ਦੀ ਨਿਰਮਲਤਾ ਹੀ, ਇਸਦਾ ਕਾਰਨ ਹੈ, ਸੰਜੋਗ-ਸੰਬੰਧ ਨਹੀਂ।

ਯਥਾ—ਗੁਣ ਸਫੁੱਟਕ ਕੋ ਜੋ ਅਹੈ, ਵਹੀ ਦੋਖ ਕੋ ਹੇਤ॥ ਤੈਸੇ ਸ੍ਵੈ ਆਸਰੇ ਆਤਮਾ , ਨਿਰਮਲ ਭੀ ਮਲ ਲੇਤ॥

[ਸਾਰ ਉਕਤਾਵਲੀ, ਧਿਆਇ-੧੫-ਛੰਦ ਨੰ-੯]

'ਸ਼੍ਰੀ ਵਿਰਤੀ ਪ੍ਰਭਾਕਰ' ਗ੍ਰੰਥ ਦੇ ਸ਼ੁਰੂ ਵਿੱਚ, "ਵਿਰਤੀ ਦੇ ਸਮਾਨਯ ਲੱਖਸ਼ਣ ਭੇਦ" ਪ੍ਰਕਰਣ ਵਿੱਚ, ਲਿਖਿਆ ਹੈ, ਕਿ ਕਲਪ ਦੇ, ਆਦਿ ਵਿੱਚ, ਜਦ ਜੀਵਾਂ ਦੇ, ਸੁੱਤੇ ਹੋਏ ਕਰਮ, ਪ੍ਰਭੂ ਪ੍ਰੇਰਨਾ ਨਾਲ, ਜਾਗ ਕੇ, ਫਲ ਦੇਣ ਲਈ (ਅਭੀਮੁਖ) = ਸਨਮੁਖ ਹੁੰਦੇ ਹਨ, ਤਦ ਪ੍ਰਮੇਸ਼ੂਰ ਨੂੰ - ਜੀਵਾਂ ਦੇ ਕਰਮਾਂ ਅਨੁਸਾਰ, ਇੱਛਾ, ਪ੍ਰਯਤਨ, ਅਤੇ ਮਾਇਆ ਰੂਪ ਬ੍ਰਿਤੀ[1]-ਗਿਆਨ, ਸਾਰੇ ਪਦਾਰਥਾਂ ਨੂੰ ਅਤੇ ਜੀਵਾਂ ਦੇ ਕ੍ਰਿਆ ਕਲਾਪ ਨੂੰ, ਵਿਸ਼ਯ (ਅਨੁਭਵ) ਕਰਨੇ ਵਾਲਾ, ਉਤਪੰਨ ਹੁੰਦਾ ਹੈ, ਅਰਥਾਤ ਜੀਵਾਂ ਦਾ ਵਿਵਹਾਰ, ਸੰਸਾਰ ਵਿੱਚ, ਕੈਸਾ-ਕੈਸਾ ਹੋਵੇਗਾ, ਅਤੇ ਦੁੱਖ ਸੁੱਖ ਨੂੰ ਕਿਸ-ਕਿਸ ਪ੍ਰਕਾਰ ਨਾਲ, ਭੋਗਣਗੇ, ਕੌਣ ਮੁਕਤਿ ਹੋਵੇਗਾ, ਕੌਣ ਬੰਧਨ ਵਿੱਚ, ਬੰਧੇਗਾ। ["ਯਥਾ-ਬੰਧ ਖਲਾਸੀ ਭਾਣੈ ਹੋਇ"-ਜਪ ਜੀ ਸਾਹਿਬ] ਅਤੇ ਕਦ-ਕਦ, ਕੈਸਾ-ਕੈਸਾ, ਸਮਾਂ ਬੀਤੇਗਾ, ਯਾਨੇ ਬ਼ਰਖਾ, ਸ਼ੀਤ, ਤੇ ਧੁੱਪ ਆਦਿ, ਕਿਸ ਕਿਸ ਸਮੇਂ, ਕਿਤਨਾ ਕਿਤਨਾ, ਸਮਾਂ ਹੋਇਗੀ, ਅਤੇ ਉਸਦੇ ਕਰਕੇ, ਜੀਵਾਂ ਨੂੰ, ਕਿਤਨਾ ਫਾਇਦਾ, ਤੇ ਕਿਤਨਾ ਨੁਕਸਾਨ ਹੋਇਗਾ, ਇਸ ਪ੍ਰਕਾਰ ਦਾ ਸਾਰਾਂ ਕੁਛ, ਫਿਲਮ ਦੀ ਤਰ੍ਹਾਂ, ਉਸੀ ਵਕਤ, ਭਰ ਜਾਂਦਾ ਹੈ, ਯਾਨੇ ਕਲਪ ਦੇ ਆਦਿ, (ਸ੍ਰਿਸ਼ਟੀ ਦੀ ਰਚਨਾ) ਤੋਂ ਲੈ ਕੇ, ਕਲਪ ਦੇ ਅੰਤ ਤਕ (ਯਾਨੇ ਮਹਾਪ੍ਰਲੈ ਤਕ,) ਜੈਸੀ-ਜੈਸੀ ਹੋਣਹਾਰ ਹੋਵੇਗੀ, ਸਭ ਦਾ ਨਕਸ਼ਾ, ਖਿੱਚ ਹੋ ਜਾਂਦਾ ਹੈ।

---

੧. ਪ੍ਰਭੂ ਦਾ ਮਾਇਆ ਰੂਪ, ਬ੍ਰਿਤੀ-ਗਿਆਨ ਹੈ- ਪ੍ਰੰਤੂ ਇਹ ਜੀਵਾਂ ਦੇ ਅਦ੍ਰਿਸ਼ਟ (ਕਰਮ) ਜੰਨਯ ਗਿਆਨ ਹੈ, ਪ੍ਰਮਾਣ ਜੰਨਯ ਨਹੀਂ, ਇਸ ਲਈ ਪ੍ਰਮਾਗਿਆਨ ਨਹੀਂ, ਪ੍ਰੰਤੂ ਹੈ, ਯਥਾਰਥ, ਕਿਉਂਕਿ ਇਹ ਭਰਮ ਰੂਪ ਨਹੀਂ, ਦੋਸ਼ ਜੰਨ ਵੀ ਨਹੀਂ, ਨਿਸ਼ਫਲ ਪ੍ਰਵਿਰਤੀ ਵਾਲਾ ਵੀ ਨਹੀਂ, ਹੈ ਯਥਾਰਥ। ਅਤੇ ਜੀਵਾਂ ਦਾ ਅੰਤਹਕਰਨ ਬ੍ਰਿਤੀ-ਗਿਆਨ, ਅਰਥਾਤ ਪ੍ਰਮਾਣ (ਗਿਆਨ ਇੰਦ੍ਰਯ) ਜਨ ਗਿਆਨ-ਪਰਮਾ ਹੈ- ਗੇਯ (ਪਦਾਰਥ) ਨੂੰ ਵਿਸ਼ਯ ਕਰਦਾ ਹੈ।

ਮੋਟੇ ਤੌਰ ਤੇ, ਇਸ ਤਰ੍ਹਾਂ ਕਹਿ ਸਕਦੇ ਹਾਂ, ਕਿ ਪ੍ਰਮੇਸ਼੍ਵਰ, ਕਲਪ ਦੇ, ਆਦਿ ਤੋਂ ਲੈ ਕੇ, ਮਹਾਂਪ੍ਰਲੈ ਤਕ, ਕੀ ਹੋਵੇਗਾ, ਉਸ ਹੋਣਹਾਰ ਦਾ ਸੰਕਲਪ, ਉਸੀ ਵਕਤ, ਕਰ ਦਿੰਦਾ ਹੈ, ਅਤੇ ਉਸ ਦੇ ਅਨੁਸਾਰ ਹੀ, ਸਭ ਕੁਛ ਦੁਨੀਆ ਵਿੱਚ ਹੋ ਰਿਹਾ ਹੈ।

ਯਥਾ— ਸਿਆਨਪ ਕਾਹੂ ਕਾਮਿ ਨ ਆਤ॥ ਜੋ ਅਨਰੂਪਿਓ ਠਾਕੁਰਿ ਮੋਰੈ, ਹੋਇ ਰਹੀ ਉਹ ਬਾਤ॥
[੪੯੬-ਗੂਜਰੀ ਮ:-੫]

ਯਥਾ ਹੋਰ— ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮਿ ਨ ਕੋਇ॥
ਨਾਨਕ ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ॥ [ਜਪੁਜੀ ਸਾਹਿਬ]

ਯਥਾ ਹੋਰ— ਹੁਕਮੇ ਧਾਰਿ ਅਧਰ ਰਹਾਵੈ॥ ਹੁਕਮੇ ਉਪਜੈ ਹੁਕਮਿ ਸਮਾਵੈ॥
ਹੁਕਮੈ ਊਚ ਨੀਚ ਬਿਉਹਾਰ॥ ਹੁਕਮੈ ਅਨਿਕ ਰੰਗ ਪ੍ਰਕਾਰ॥
ਕਰਿ ਕਰਿ ਦੇਖੈ ਅਪਨੀ ਵਡਿਆਈ॥ ਨਾਨਕ ਸਭ ਮਹਿ ਰਹਿਆ ਸਮਾਈ॥
[੨੭੭-ਗਉੜੀ ਸੁਖਮਨੀ ਮ:-੫]

ਯਥਾ ਹੋਰ— ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ॥
ਹੁਕਮੁ ਸਾਜਿ ਹੁਕਮੈ ਵਿਚ ਰਖੈ, ਨਾਨਕ ਸਚਾ ਆਪਿ॥ [੧੪੫-ਮਾਝ ਵਾਰ ਮ:-੧]

ਯਥਾ ਹੋਰ— ਹੁਕਮੇ ਆਇਆ ਹੁਕਮਿ ਸਮਾਇਆ॥ ਹੁਕਮੇ ਦੀਸੈ ਜਗਤੁ ਉਪਾਇਆ॥
ਹੁਕਮੇ ਸੁਰਗੁ ਮਛੁ ਪਇਆਲਾ, ਹੁਕਮੇ ਕਲਾ ਰਹਾਇਦਾ॥ ਹੁਕਮੇ ਧਰਤੀ ਧਉਲ ਸਿਰ ਭਾਰੰ॥
ਹੁਕਮੇ ਪਉਣ ਪਾਣੀ ਗੈਣਾਰੰ॥ ਹੁਕਮੇ ਸਿਵ ਸਕਤੀ ਘਰਿ ਵਾਸਾ, ਹੁਕਮੇ ਖੇਲ ਖੇਲਾਇਦਾ॥
ਹੁਕਮੇ ਆਡਾਣੇ ਆਗਾਸੀ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ॥
ਹੁਕਮੇ ਸਾਸ ਗਿਰਾਸ ਸਦਾ ਫੁਨਿ, ਹੁਕਮੇ ਦੇਖ ਦਿਖਾਇਦਾ॥ [੧੦੩੭-ਮਾਰੂ-ਮ:-੧]

ਜੋ ਕੁਛ ਭੀ, ਸੰਸਾਰ ਵਿਚ ਹੋ ਰਿਹਾ ਹੈ, ਪ੍ਰਭੂ ਪ੍ਰੇਰਨਾ ਨਾਲ, ਪ੍ਰਭੂ ਦਾ ਕੀਤਾ ਹੋ ਰਿਹਾ ਹੈ, ਜੀਵ ਵਿੱਚ ਤਾਂ, ਅਪਣੀ ਮਰਜ਼ੀ ਨਾਲ, ਨ ਬੋਲਣ ਦੀ ਸ਼ਕਤੀ ਹੈ, ਅਤੇ ਨ ਚੁੱਪ ਰਹਿਣੇ ਦੀ ਸਮਰੱਥਾ ਹੈ, ਜਿਸ ਤਰ੍ਹਾਂ ਪ੍ਰਮੇਸ਼੍ਵਰ ਚਾਹੁੰਦਾ ਹੈ, ਉਸੇ ਤਰ੍ਹਾਂ ਹੋ ਰਿਹਾ ਹੈ।

ਯਥਾ— ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥ (੭-ਜਪੁਜੀ ਸਾਹਿਬ)

ਪ੍ਰੰਤੂ ਪ੍ਰਭੂ ਦੀ, ਅਤੀਅੰਤ ਸ਼ਕਤੀਸ਼ਾਲੀ, ਜੋ ਮਾਇਆ[੧] ਹੈ, ਉਸਨੇ ਜੀਵਾਂ ਦੇ ਹਿਰਦੇ (ਅੰਤਹਕਰਨ) ਵਿਚ, ਅਹੰ-ਮਮ ਨੂੰ ਉਤਪੰਨ ਕਰਕੇ, ਭਰਮ ਵਿੱਚ, ਪਾ ਦਿੱਤਾ ਹੈ, ਕਿ ਮੈਂ ਕਰਦਾ ਹਾਂ।

ਯਥਾ— ਮਾਇਆ ਮੋਹਿ ਸਭੋ ਜਗੁ ਬਾਧਾ॥ ਹਉਮੈ ਪਚੈ ਮਨਮੁਖ ਮੂਰਾਖਾ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ॥ [੩੯੪-ਆਸਾ ਮ:-੫]

ਯਥਾ ਹੋਰ— ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ॥
ਮਾਇਆ ਤ ਮੋਹਣੀ ਤਿਨੈ ਕੀਤੀ, ਜਿਨਿ ਠਗਉਲੀ ਪਾਈਆ॥
[੯੧੮-ਰਾਮਕਲੀ ਮ:-੩ ਅਨੰਦ]

---

੧. ਮਾਇਆ ਸੰ. ਸੰਗਯਾ-ਭਰਮ, ਭੁਲੇਖਾ, ਅਵਿੱਦਿਆ (੨) ਛਲ. ਕਪਟ. ਦੰਭ.

ਯਥਾ— ਮਾਇਆ ਕਿਸਨੋ ਆਖੀਐ, ਕਿਆ ਮਾਇਆ ਕਰਮ ਕਮਾਇ॥

ਦੁਖਿ ਸੁਖਿ ਏਹੁ ਜੀਉ ਬਧੁ ਹੈ, ਹਉਮੈ ਕਰਮ ਕਮਾਇ॥ [੬੭-ਸਿਰੀ ਰਾਗ ਮ: ੩]

ਪ੍ਰਸ਼ਨ- "ਮਾਇਆ ਕਿਸਨੋ ਆਖੀਐ"- ਮਾਇਆ ਦਾ ਰੂਪ ਕੀ ਹੈ, ਜਿਸਨੂੰ ਕਿਹਾ ਜਾ ਸਕੇ, ਕਿ ਇਹ ਮਾਇਆ ਹੈ?

ਉੱਤਰ- "ਦੁਖ ਸੁਖ ਏਹੁ ਜੀਉ ਬਧੁ ਹੈ,"- ਦੁਖ ਤੇ ਸੁਖ, ਇਹ ਅੰਤਹਕਰਨ (ਬੁੱਧੀਆਦਿ) ਦੇ ਧਰਮ ਹਨ, ਪਰ ਉਨਾ ਧਰਮਾਂ ਨੂੰ ਆਪਣੇ ਸਰੂਪ ਵਿੱਚ, ਮੰਨਣ ਰੂਪ, ਭ੍ਰਾਂਤੀ ਦਾ ਬੱਝਾ ਹੋਇਆ, ਜੀਵ ਆਖਦਾ ਹੈ, ਕਿ ਮੈਂ ਦੁਖੀ ਹਾਂ, ਮੈ ਸੁਖੀ ਹਾਂ, ਇਸ ਭ੍ਰਾਂਤੀ ਦਾ ਨਾਮ ਮਾਇਆ ਹੈ।

ਪ੍ਰਸ਼ਨ- "ਕਿਆ ਮਾਇਆ ਕਰਮ ਕਮਾਇ" - ਜੋ ਜੀਵਾਂ ਦੇ ਹਿਰਦੇ (ਅੰਤਹਕਰਨ-ਮਨ-ਬੁੱਧੀ) ਵਿੱਚ, ਅਤੇ ਸਰੀਰ ਵਿੱਚ, ਹੰਗਤਾ ਮਮਤਾ ਰੂਪ ਮਿੱਥਯਾ ਹਉਮੈ ਦਾ, ਉਤਪੰਨ ਕਰਨਾ ਹੈ, ਇਹ ਹੀ, ਮਾਇਆ (ਅਵਿਦਿਆ) ਦਾ ਕੰਮ ਕਰਨਾ ਹੈ, ਅਰਥਾਤ ਇਸ ਕੰਮ ਨੂੰ ਕਰ ਰਹੀ ਹੈ, ਅਰਥਾਤ ਜੀਵਾਂ ਵਿੱਚ, ਹਉਮੈ ਨੂੰ ਪੈਦਾ ਕਰਨਾ ਹੀ, ਕਰਮ ਕਰਦੀ ਹੈ।

ਕਿਉਂਕਿ ਸਭ ਕੁਛ ਤਾਂ, ਪ੍ਰਭੂ ਪ੍ਰੇਰਨਾ ਨਾਲ, ਹੋ ਰਿਹਾ ਹੈ, ਪ੍ਰੰਤੂ ਅਵਿਦਿਆ ਨੇ, ਜੀਵ ਦੇ ਹਿਰਦੇ ਵਿੱਚ, ਮਿੱਥਯਾ ਹੀ, ਹਉਮੈ ਉਤਪੰਨ ਕਰ ਦਿੱਤੀ ਹੈ, ਕਿ ਮੈਂ ਕਰਦਾ ਹਾਂ, ਮੇਰਾ ਕੀਤਾ ਹੁੰਦਾ ਹੈ, ਇਹ ਸਭ ਮਾਇਆ ਦਾ ਹੀ ਕੰਮ ਹੈ।

**{ ਜੀਵਾਤਮਾ ਦਾ ਸਰੂਪ ਹੈ }**-[ਚੇਤਨ ਆਤਮਾ, ਅਤੇ ਅੰਤਹਕਰਨ ਵਿੱਚ, ਚੇਤਨ ਦਾ ਅਭਾਸ]-[ਜੀਵਾਤਮਾ = ਜੀਵ + ਆਤਮਾ] - ਜੀਵ = 'ਸਭਾਸ ਅੰਤਹ ਕਰਨ' ਦਾ ਨਾਮ ਜੀਵ ਹੈ, ਪ੍ਰਮਾਤਾ ਵੀ ਇਸੀ ਦਾ ਨਾਮ ਹੈ, 'ਅੰਤਹ ਕਰਨ ਵਿਸ਼ਸ਼ਟ' ਵੀ ਇਸੀ ਦਾ ਨਾਮ ਹੈ, ਇਸੀ ਨੂੰ ਹਉਮੈ ਵਿਆਪਦੀ ਹੈ।

ਅਤੇ ਇਸ ਜੀਵਾਤਮਾ ਦਾ, ਜੋ ਚੇਤਨ ਅੰਸ (ਅੰਤਹਕਰਨ ਉਪਹਤ) ਸਾਖਸ਼ੀ ਆਤਮਾ ਹੈ, ਉਸਦੀ ਸੱਤਾ ਕਰਕੇ ਹੀ, ਜੀਵ ਨੂੰ, ਸਰਬ ਵਸਤੂਆਂ ਦਾ ਗਿਆਨ, ਅਤੇ ਸਰਬ ਕਾਰਜਾਂ ਦੇ, ਕਰਨ ਦੀ ਸ਼ਕਤੀ, ਪ੍ਰਾਪਤ ਹੋ ਰਹੀ ਹੈ, ਪਰ ਇਹ ਜਾਣਕਾਰੀ, ਜੀਵ ਨੂੰ ਨਹੀਂ ਹੈ, ਕਿਉਂਕਿ-ਸਾਖਸੀ ਆਤਮਾ, ਮਨਬੁੱਧੀ ਦੀ ਪਹੁੰਚ ਤੋਂ ਪਰੇ ਹੈ, ਅਤੇ ਅਦ੍ਰਿਸ਼ਟ (ਦਿੱਸਣ ਤੋ ਰਹਿਤ) ਹੈ, ਉਸਨੂੰ ਦੇਖਣ ਲਈ, ਦਿੱਬ ਦ੍ਰਿਸ਼ਟੀ ਚਾਹੀਦੀ ਹੈ, ਓਹੁ ਜੀਵ ਦੇ ਪਾਸ ਹੈ ਨਹੀ,

ਯਥਾ—ਨਾਨਕ ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ॥ [੧੧੦੦-ਮਾਰੂ ਵਾਰ, ਮ: ੫]

ਇਸ ਕਰਕੇ ਜੀਵ ਨੂੰ, ਆਤਮਾ ਦਾ ਗਿਆਨ ਨਹੀ ਹੈ, ਅਤੇ ਗਿਆਨ, ਨ ਹੋਣਾ ਹੀ, ਅੱਗਯਾਨ ਹੈ।

ਅਤੇ ਅੱਗਯਾਨ (ਅੱਵਿਦਿਆ) ਦੇ ਕਾਰਨ, ਜਦ ਜੀਵ, ਬਾਹਜ ਦ੍ਰਿਸ਼ਟੀ ਨਾਲ, ਦੇਖਦਾ ਹੈ, ਕਿ ਸੋਚਣਾ, ਸਮਝਣਾ, ਵਿਚਾਰ ਕਰਨਾ, ਅਤੇ ਕੰਮ ਕਰਨਾ, ਮਨ ਬੁੱਧੀ, ਤੇ ਸਰੀਰ ਨਾਲ ਹੀ ਹੁੰਦੇ ਹਨ-ਇਸ ਲਈ, ਅਤੇ ਮਾਇਆ ਦੇ ਪ੍ਰਭਾਵ ਕਰਕੇ, ਜੀਵ ਦੀ ਹੰਗਤਾ ਮਮਤਾ, ਇਹਨਾਂ ਅਨਾਤਮ ਵਸਤੂਆਂ (ਮਨਬੁੱਧੀ ਤੇ ਸਰੀਰ) ਵਿੱਚ ਹੋ ਗਈ ਹੈ, ਕਿ ਮਨ ਬੁੱਧੀ, ਤੇ ਸਰੀਰ ਹੀ, ਮੇਰਾ ਸਰੂਪ ਹੈ, ਯਾਨੇ ਏਹੀ ਮੇਰੀ ਆਤਮਾ ਹੈ, ਜੋ ਕਿ, ਇਹ ਮਿੱਥਯਾ ਪ੍ਰਤੀਤੀ ਹੈ, ਜਦਕਿ ਹੰਗਤਾ, ਸਾਖਸ਼ੀ ਆਤਮਾ ਵਿੱਚ, ਹੋਣੀ ਚਾਹੀਦੀ ਸੀ, ਜੋ ਸਤ ਚਿੱਤ ਅਨੰਦ ਸਰੂਪ ਹੈ, ਅਸਲੀ "ਅਹੰ" ਮੈ-ਦਾ ਲਖਸ਼-(ਸਾਖਸ਼ੀ) ਆਤਮਾ ਹੈ, ਜੋ ਕਿ ਜਨਮ ਮਰਨ ਤੋਂ ਰਹਿਤ ਹੈ, ਪ੍ਰੰਤੂ ਜੀਵ ਦੀ ਅਹੰਗਤਾ, ਅੱਗਿਯਾਨ ਵੱਸ, ਅਨਾਤਮਾ (ਮਨ ਬੁੱਧੀ ਤੇ ਸਰੀਰ) ਵਿੱਚ ਹੋਣ ਕਰਕੇ, ਦੁਖੀ-ਸੁਖੀ ਹੋ ਰਿਹਾ ਹੈ, ਕਿਉਂਕਿ ਇਸਨੂੰ, ਸਰੀਰ ਆਦਿਕ ਦੀ ਅਹੰਗਤਾ ਕਰਕੇ, ਦੇਹ ਅੱਧਯਾਸੀ ਹੋ ਗਿਆ ਹੈ।

ਜਦਕਿ ਸੰਸਾਰ ਦੇ ਸਭ ਕਾਰਜ, ਪਰਮਾਤਮਾ ਦੀ ਪ੍ਰੇਰਨਾ ਨਾਲ, ਹੋ ਰਹੇ ਹਨ, ਪ੍ਰੰਤੂ ਇਹ ਜੀਵ, ਮਾਇਆ ਦਾ ਮੋਹਿਤ ਕੀਤਾ ਹੋਇਆ, ਅੱਗਯਾਨ ਅਧੀਨ ਹੋਕੇ, ਅਤੇ ਅਨਾਤਮਾ (ਮਨਬੁੱਧੀ ਤੇ ਸਰੀਰ) ਵਿੱਚ ਅਹੰ ਬੁੱਧੀ ਦੇ ਕਾਰਨ, ਕਹਿੰਦਾ ਹੈ, ਕਿ ਮੈ ਹੀ, ਸਭ ਕੰਮ ਕਰਦਾ ਹਾਂ, ਮੇਰਾ ਹੀ ਕੀਤਾ, ਸਭ ਕੁਛ ਹੁੰਦਾ ਹੈ।

ਯਥਾ— ਕਿਰਤ ਕਮਾਵਨ ਸੁਭ ਅਸੁਭ, ਕੀਨੇ ਤਿਨਿ ਪ੍ਰਭਿ ਆਪਿ॥

ਪਸੁ ਆਪਨ ਹਉ ਹਉ ਕਰੈ, ਬਿਨ ਹਰਿ ਕਹਾ ਕਮਾਤਿ॥ [੨੫੧-ਗਉੜੀ ਬਾਵਨ ਅਖਰੀ ਮ:-੫]

ਇਸ ਕਾਰਨ, ਇਹ ਜੀਵ, ਜਨਮ ਮਰਨ ਆਦਿ ਅਨੇਕ ਪ੍ਰਕਾਰ ਦੇ, ਦੁੱਖ ਸੁੱਖ ਭੋਗਦਾ ਹੈ, ਅਤੇ ਜਦ ਤਕ, ਇਹ ਮਿੱਥਯਾ ਹਉਮੈ, ਹਿਰਦੇ ਵਿੱਚ ਹੈ, ਇਹ ਜੀਵ, ਜਨਮ ਮਰਨ ਆਦਿ, ਬੰਧਨਾਂ ਤੋਂ ਛੁੱਟ ਨਹੀ ਸਕਦਾ।

ਯਥਾ— ਜਬਲਗੁ ਜਾਨੈ ਮੁਝ ਤੇ ਕਛੁ ਹੋਇ॥ ਤਬ ਇਸ ਕਉ ਸੁਖੁ ਨਾਹੀ ਕੋਇ॥

ਜਬ ਇਹ ਜਾਨੈ ਮੈ ਕਿਛੁ ਕਰਤਾ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥

[ਸੁਖਮਨੀ - ਮ:-੫-ਅਸਟਪਦੀ-੧੨-ਪਉੜੀ-੪]

ਯਥਾ ਹੋਰ— ਹਉਮੈਬੰਧਨਿ ਬੰਧਿ ਭਵਾਵੈ॥ ਨਾਨਕ ਰਾਮ ਭਗਤਿ ਸੁਖੁ ਪਾਵੈ॥ [੨੨੭-ਗਉੜੀ ਮ: ੧]

ਯਥਾ ਹੋਰ— ਹਉ ਹਉ ਕਰਮ ਕਮਾਣੇ॥ ਤੇਤੇ ਬੰਧ ਗਲਾਣੇ॥

ਮੇਰੀ ਮੇਰੀ ਧਾਰੀ॥ ਓਹਾ ਪੈਰ ਲੋਹਾਰੀ॥ [੧੦੦੪-ਮਾਰੂ ਵਾਰ-ਮ: ੫]

ਯਥਾ ਹੋਰ— ਹਉਮੈ ਮੇਰਾ ਕਰਿ ਮੁਏ ਕਿਛੁ ਸਾਥ ਨ ਲਿਤਾ॥

ਸਿਰ ਉਪਰਿ ਜਮਕਾਲੁ, ਨ ਸੁਝਈ, ਦੂਜੈ ਭਰਮਿਤਾ॥ [੭੯੭-ਵਾਰ ਸੂਹੀ ਪਉੜੀ-੫]

ਜਦ ਤਕ ਇਸ ਜੀਵ ਨੇ, ਹਉਮੈ ਦੀ (ਹੰਗਤਾ ਦੀ) ਪੰਡ ਚੁੱਕੀ ਹੋਈ ਹੈ, ਕਿ ਮੈ ਕਰਤਾ ਭੋਗਤਾ ਹਾਂ, ਤਦ ਤਕ ਇਹ ਜੀਵ, ਜਨਮ-ਮਰਨ, ਅਤੇ ਦੁਖ-ਸੁਖ ਦੇ ਡੰਨ ਨੂੰ, ਭੋਗਦਾ ਹੀ ਰਹੇਗਾ, ਜੇਕਰ ਇਸਨੂੰ, ਗੁਰੂ ਦੀ ਕ੍ਰਿਪਾ ਦੁਆਰਾ, ਆਤਮ (ਗਿਆਨ) ਵਿਚਾਰ-ਦੀ ਪ੍ਰਾਪਤੀ ਹੋ ਜਾਇ, ਅਤੇ ਬ੍ਰਿਤੀ ਆਤਮ ਆਰੂਢ ਹੋ ਕੇ, (ਅਹੰਗਤਾ) ਹਉਮੈ ਦੀ ਪੰਡ ਨੂੰ, ਸੁੱਟ ਦੇਵੇ, ਤਾਂ ਇਹ ਜੀਵ, ਸੁਖੀ ਹੋ ਸਕਦਾ ਹੈ-

ਯਥਾ— ਜਉ ਲਉ ਪੋਟ ਉਠਾਈ ਚਲਿਅਉ, ਤਉ ਲਉ ਡਾਨ ਭਰੇ॥

ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥ [੨੧੪-ਰਾਗ ਗਉੜੀ ਮ:-੫]

ਯਥਾ ਹੋਰ— ਪ੍ਰਭ ਕਿਰਪਾ ਤੇ ਬੰਧਨ ਤੂਟੈ॥ ਗੁਰ ਪ੍ਰਸਾਦਿ ਨਾਨਕ ਹਉ ਛੂਟੈ॥

[੨੭੮ ਸੁਖਮਨੀ ਮ:੫ ਅਸਟਪਦੀ-੧੨-ਪਉੜੀ-੪]

ਯਥਾ ਹੋਰ— ਹਉਮੈ ਸਭੁ ਸਰੀਰੁ ਹੈ, ਹਉਮੈ ਓਪਤਿ ਹੋਇ॥

ਹਉਮੈ ਵਡਾ ਗੁਬਾਰੁ ਹੈ, ਹਉਮੈ ਵਿਚਿ ਬੁਝਿ ਨ ਸਕੈ ਕੋਇ॥

ਹਉਮੈ ਵਿਚਿ ਭਗਤਿ ਨ ਹੋਵਈ, ਹੁਕਮਿ ਨ ਬੁਝਿਆ ਜਾਇ॥

ਹਉਮੈ ਵਿਚਿ ਜੀਉ ਬੰਧੁ ਹੈ, ਨਾਮੁ ਨ ਵਸੈ ਮਨਿ ਆਇ॥

ਨਾਨਕ ਸਤਿਗੁਰਿ ਮਿਲਿਐ, ਹਉਮੈ ਗਈ ਤਾ ਸਚੁ ਵਸਿਆ ਮਨਿ ਆਇ॥

ਸਚੁ ਕਮਾਵੈ, ਸਚਿ ਰਹੈ, ਸਚੇ ਸੇਵਿ ਸਮਾਇ॥ [੫੬੦-ਵਡਹੰਸ ਮ:-੩]

ਹਉਮੈ ਪੂਰਵਕ, ਕੀਤੇ ਕਰਮਾਂ ਦੇ, ਸੰਸਕਾਰ ਰੂਪ ਧਰਮ, ਜੋ ਕਰਤਾ ਭੋਗਤਾ, ਅਤੇ ਦੁਖ-ਸੁਖ ਰੂਪ ਹਨ, ਸੋ, ਅੰਤਹਕਰਨ (ਮਨ-ਬੁੱਧੀ ਆਦਿ) ਵਿੱਚ ਰਹਿੰਦੇ ਹਨ, ਕਿਉਂਕਿ ਇਹ ਅੰਤਹਕਰਨ ਦੇ ਧਰਮ ਹਨ, ਪ੍ਰੰਤੂ ਜੀਵ ਨੂੰ, ਪ੍ਰਤੀਤ ਆਤਮਾ ਵਿੱਚ ਹੁੰਦੇ ਹਨ, ਕਿ ਮੈ ਕਰਤਾ ਭੋਗਤਾ ਹਾਂ, ਜਦਕਿ ਆਤਮਾ ਨਿਰਲੇਪ ਹੈ, ਉਸ ਨੂੰ ਇਹ ਸੰਸਕਾਰ ਰੂਪ ਧਰਮ, ਸਪਰੱਸ਼ ਵੀ, ਨਹੀ ਕਰ ਸਕਦੇ, ਪਰ ਫੇਰ ਵੀ, ਆਤਮਾ ਦੇ ਅੱਗਯਾਨ ਕਰਕੇ, ਆਤਮਾ ਵਿੱਚ ਹੀ ਪ੍ਰਤੀਤ ਹੁੰਦੇ ਹਨ, ਇਹ ਭੁਲੇਖਾ (ਭਰਮ) ਜਦ ਤਕ, ਬਣਿਆ ਰਹੇਗਾ, ਤਦ ਤਕ ਜਨਮ ਮਰਨ ਆਦਿ, ਬੰਧਨ ਵੀ ਬਣੇ ਰਹਿਣਗੇ, ਇਸ ਲਈ, ਆਤਮ ਤੱਤ ਦੀ, ਵਿਚਾਰ ਦੁਆਰਾ, ਇਸ "ਕਰਤੱਤ-ਭਰਮ" ਨੂੰ ਦੂਰ ਕਰੇ।

ਯਥਾ— ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ, ਏਕੋ ਹੋਵੈ॥ [੯੪੩-ਸਿਧ ਗੋਸਟ]

ਉਪ੍ਰੋਕਤ ਜੋ ਸਫਟਕ-ਮਣੀ, ਅਤੇ ਲਾਲ ਫੁੱਲ ਦਾ, ਕਰਤੱਤ-ਭਰਮ ਨੂੰ ਦੂਰ ਕਰਨ ਲਈ, ਦ੍ਰਿਸਟਾਂਤ ਲਿਖਿਆ ਹੈ, ਉਸਦੀ ਵਿਚਾਰ ਕਰੇ, ਇਹ ਵੀ, ਕਰਤੱਤ-ਭਰਮ ਨੂੰ, ਦੂਰ ਕਰਨ ਲਈ, ਸਹਾਇਕ ਹੋ ਸਕਦਾ ਹੈ।

[ਹੁਣ ਉਪ੍ਰੋਕਤ ਲਿਖਤ, ਦ੍ਰਿਸ਼ਟਾਂਤ ਦਾ, 'ਦਾ-ਦ੍ਰਿਸਟਾਂਤ' ਲਿਖਦੇ ਹਾਂ- (ਇਸ ਵਿੱਚ ਸੰਜੋਗ-ਸੰਬੰਧ, ਤੋਂ ਬਿਨਾਂ, ਕਲਪਤ ਤਦਾਤਮ ਸੰਬੰਧ ਦਾ ਵਰਨਨ ਹੈ- ਇਸ ਲਈ ਵੱਖਰਾ ਲਿਖਿਆ ਹੈ।)]

ਉਪ੍ਰੋਕਤ ਦ੍ਰਿਸ਼ਟਾਂਤ ਦੀ ਤਰਾਂ- ਆਤਮਾ ਵੀ, ਸਫਟਕ-ਮਣੀ ਦੀ ਤਰਾਂ, ਸ੍ਵੱਛ ਤੇ ਨਿਰਮਲ ਹੈ, ਅਤੇ ਅੰਤਹਕਰਨ (ਮਨ ਬੁੱਧੀ) ਰੂਪ ਫੁੱਲ, ਕਰਤਾ ਭੋਗਤਾ, ਦੁਖ-ਸੁਖ, ਆਦਿ ਧਰਮਾਂ ਦੀ, ਲਾਲੀ ਵਾਲਾ ਹੈ, ਪ੍ਰੰਤੂ ਅੰਤਹਕਰਨ ਰੂਪ ਫੁੱਲ ਦੀ, ਆਤਮਾ ਰੂਪ, ਸਫੱਟਕ-ਮਣੀ ਨਾਲ, ਕਲਪਤ-ਤਦਾਤਮ-ਸਬੰਧ ਕਰਕੇ, ਅਤੀਅੰਤ ਨਜਦੀਕਤਾ ਹੈ, ਇਸ ਸਮੀਪਤਾ ਦੇ ਕਾਰਨ, ਅੰਤਹਕਰਨ ਦੇ, ਕਰਤਾ ਭੋਗਤਾ ਰੂਪ ਧਰਮਾਂ ਦੀ ਲਾਲੀ, ਆਤਮਾ ਵਿੱਚ, ਪ੍ਰਤੀਤ ਹੋ ਰਹੀ ਹੈ, ਕਿ ਆਤਮਾ ਕਰਤਾ ਭੋਗਤਾ ਹੈ, ਜਦ ਕਿ ਇਹ ਧਰਮ, ਅੰਤਹ ਕਰਣ ਦੇ ਹਨ, ਆਤਮਾ ਦੇ ਨਹੀ, ਅੰਤਹਕਰਣ ਦੇ ਧਰਮ, ਆਤਮਾ ਨੂੰ ਸਪੱਰਸ਼ ਵੀ ਨਹੀਂ ਕਰ ਸਕਦੇ, ਕਿਉਂਕਿ ਜਦ ਸੁਖੋਪਤੀ (ਘੂਕ ਨੀਂਦ) ਹੁੰਦੀ ਹੈ, ਉਸ ਵਕਤ ਆਤਮਾ ਨਾਲ, ਅੰਤਹਕਰਨ ਦਾ ਵਿਯੋਗ ਹੋਣੇ ਕਰਕੇ, ਆਤਮਾ ਵਿੱਚ, ਇਹ ਬਿਲਕੁਲ, ਪ੍ਰਤੀਤ ਨਹੀਂ ਹੁੰਦੇ। ਇਸ ਲਈ, ਇਹ ਸਾਬਤ ਹੋ ਗਿਆ, ਕਿ ਇਹ ਧਰਮ, ਆਤਮਾ ਦੇ ਨਹੀ ਹਨ, ਇਹ ਤਾਂ, ਅੰਤਹਕਰਨ ਦੇ ਹਨ, ਅਤੇ ਆਤਮਾ ਵਿੱਚ, ਜੋ ਕਰਤਾ ਭੋਗਤਾ ਰੂਪ, ਅੰਤਰਕਰਨ ਦੇ, ਧਰਮਾਂ ਦੀ ਪ੍ਰਤੀਤੀ ਹੋ ਰਹੀ ਹੈ, ਓਹੁ ਬਿਲਕੁਲ ਮਿੱਥਯਾ ਹੈ।

ਇਸ ਪ੍ਰਕਾਰ, ਜੋ ਅੰਤਹਕਰਨ ਦਾ, ਕਰਤਾ ਭੋਗਤਾ ਰੂਪ ਧਰਮ ਹੈ, ਓਹੁ ਹੈ ਤਾਂ, ਅੰਤਹਕਰਨ ਵਿੱਚ, ਪ੍ਰੰਤੂ ਪ੍ਰਤੀਤ ਹੁੰਦਾ ਹੈ, ਆਤਮਾ ਵਿੱਚ, ਇਸ ਕਰਕੇ, ਅੰਤਹਕਰਨ ਦੇ, ਕਰਤਾ ਭੋਗਤਾ ਰੂਪ ਧਰਮ, ਆਤਮਾ ਵਿੱਚ ਮਿੱਥਯਾ ਹੀ, ਦਿੱਸਣ ਰੂਪ, ਜੋ ਕਰਤੱਤ ਹੈ, ਇਹ ਮਿੱਥਯਾ ਕਰਤੱਤ ਹੀ, "ਕਰਤੱਤ-ਭਰਮ" ਹੈ।

ਅਸਲ ਵਿੱਚ, ਕਰਤਾ ਭੋਗਤਾ ਰੂਪ, ਜੋ ਅੰਤਹਕਰਣ ਦੇ ਧਰਮਾਂ ਦੀ, ਆਤਮਾ ਵਿੱਚ, ਮਿੱਥਯਾ ਪ੍ਰਤੀਤੀ ਰੂਪ, ਜੋ ਦੋਸ਼ (ਭਰਮ) ਹੈ, ਉਸ ਵਿੱਚ, ਅੰਤਹਕਰਣ ਦਾ, ਆਤਮਾ ਦੇ ਨਾਲ, ਸੰਜੋਗ-ਸੰਬੰਧ ਤੋਂ ਬਿਨਾਂ ਹੀ, ਸਿਰਫ ਨਜ਼ਦੀਕਤਾ, ਤੇ ਆਤਮਾ ਦੀ, ਨਿਰਮਲਤਾ ਹੀ ਕਾਰਣ ਹੈ, ਕਿਉਂਕਿ ਆਤਮਾ ਦੀ ਨਿਰਮਲਤਾ ਦੇ ਆਸਰੇ ਹੀ, ਅੰਤਹ ਕਰਣ ਦੇ ਧਰਮ, ਆਤਮਾ ਵਿੱਚ ਭਾਸਦੇ ਹਨ, ਜੇਕਰ ਆਤਮਾ ਵਿੱਚ ਇਤਨੀ ਸ੍ਵੱਛਤਾ, ਤੇ ਨਿਰਮਲਤਾ, ਨ ਹੁੰਦੀ, ਤਾਂ ਇਹ, ਮਿੱਥਯਾ ਪ੍ਰਤੀਤੀ ਵੀ, ਨਹੀਂ ਸੀ ਹੋਣੀ, ਇਸ ਲਈ ਅੰਤਹਕਰਨ ਦੀ ਨਜਦੀਕਤਾ, ਅਤੇ ਆਤਮਾ ਦੀ ਨਿਰਮਲਤਾ ਹੀ, ਇਸ ਕਰਤੱਤ-ਭਰਮ ਦਾ ਕਾਰਨ ਹੈ, ਸੰਯੋਗ ਸਬੰਧ ਨਹੀ।

ਯਥਾ—ਗੁਣ ਸਫੁੱਟਕ ਕੋ ਜੋ ਅਹੈ, ਵਹੀ ਦੋਖ ਕੇ ਹੇਤ॥ ਤੈਸੇ ਸ੍ਵੈ ਆਸਰੇ ਆਤਮਾ, ਨਿਰਮਲ ਭੀ ਮਲ ਲੇਤ॥

[ਸਾਰ ਉਕਤਾਵਲੀ, ਧਿਆਇ-੧੫-ਛੰਦ ਨੰ:-੯]

ਜੇਕਰ, ਇਸ 'ਦਾ-ਦ੍ਰਿਸ਼ਟਾਂਤ' ਦੀ, ਗੌਰ, ਨਾਲ ਵਿਚਾਰ ਕਰੇ, ਤਾਂ ਇਹ 'ਕਰਤੱਤ-ਭਰਮ' ਨੂੰ ਦੂਰ ਕਰਨ ਵਿੱਚ ਸਹਾਇਕ ਹੋ ਸਕਦਾ ਹੈ।

(੩) **ਸੰਗ-ਭਰਮ-** ਨੂੰ ਦੂਰ ਕਰਨ ਵਾਸਤੇ, ਘੜਾ, ਅਤੇ ਘਟਾਕਾਸ (ਘੜੇ ਦਾ ਪੋਲ) ਦਾ, ਜੋ ਦ੍ਰਿਸ਼ਟਾਂਤ ਹੈ- ਉਸਦਾ ਸਰੂਪ, ਇਸ ਪ੍ਰਕਾਰ ਹੈ- ਕਿ-ਜਿਸ ਪ੍ਰਕਾਰ-ਘਟ ਉਪਾਧੀ ਵਾਲਾ ਅਕਾਸ, ਘਟਾਕਾਸ ਹੈ, ਅਰਥਾਤ ਘੜੇ ਵਾਲੇ ਅਕਾਸ (ਪੋਲਾੜ) ਨੂੰ, ਘਟਾਕਾਸ਼ ਕਹਿੰਦੇ ਹਨ, ਅਤੇ ਘਟਾਕਾਸ ਕਹਿਣ ਨਾਲ, ਘੜੇ ਵਾਲਾ ਅਕਾਸ਼, ਘੜੇ ਦੇ [ਸੰਗ] = ਸੰਜੁਗਤ ਭਾਸਦਾ ਹੈ, ਯਾਨੇ ਨਾਲ ਪ੍ਰਤੀਤ ਹੁੰਦਾ ਹੈ, ਪ੍ਰੰਤੂ ਘੜੇ ਦੀ ਉਪਾਧੀ ਦੇ ਹੁੰਦਿਆ ਵੀ,- ਘੜੇ ਦੇ ਧਰਮ, ਉਤਪੱਤੀ, ਨਾਸ, ਗਮਨ ਆਗਮਨ (ਅਉਣਾ ਜਾਣਾ) ਆਦਿਕ ਜੋ- ਹਨ, ਓਹੁ ਘੜੇ ਵਾਲੇ ਅਕਾਸ਼ ਨੂੰ, ਸਪੱਰਸ਼ ਨਹੀਂ ਕਰਦੇ, ਇਸ ਲਈ ਅਕਾਸ ਅਸੰਗ ਹੈ, ਕਿਉਂਕਿ ਉੱਤਪੱਤੀ, ਨਾਸ, ਛੋਟਾਪਨ ਅਤੇ ਅਉਣਾ ਜਾਣਾ, ਜੋ ਘੜੇ ਦੇ ਧਰਮ ਹਨ, ਇਹ ਘੜੇ ਦੇ ਵਿੱਚ ਹੀ ਵਿਆਪ ਸਕਦੇ ਹਨ, ਕਿਉਂਕਿ ਓਹੁ ਸੀਮਤ ਅਕਾਰ ਵਾਲਾ ਹੈ,

ਅਤੇ ਅਕਾਸ, ਅਸੀਮਤ; ਸੀਮਾ ਤੋਂ ਰਹਿਤ ਹੈ, ਅਤੇ ਸਰਬ ਜਗਾ ਵਿੱਚ, ਵਿਆਪਕ ਹੈ, ਉਸ ਵਿੱਚ, ਘੜੇ ਵਾਲੇ, ਅਉਣ ਜਾਣ ਰੂਪ ਧਰਮ, ਬਣਦੇ ਹੀ ਨਹੀ, ਇਸ ਕਰਕੇ, ਅਸੰਗ ਹੈ, ਪ੍ਰੰਤੂ ਜੋ ਘੜੇ ਦੇ ਸੰਗ, ਕਰਕੇ, ਘਟਾਕਾਸ ਵਿੱਚ, ਉੱਤਪੱਤੀ, ਨਾਸ, ਛੋਟਾਪਨ, ਤੇ ਅਉਣ ਜਾਣ ਦੀ ਕ੍ਰਿਆ ਦੀ, ਪ੍ਰਤੀਤੀ ਹੋ ਰਹੀ ਹੈ, ਓਹੁ ਘੜੇ ਦੀ ਉਪਾਧੀ (ਢਾਂਚੇ) ਵਿੱਚ ਹੈ, ਜੋਕਿ, ਘੜੇ ਦੇ ਧਰਮ ਹਨ, ਪ੍ਰੰਤੂ ਪ੍ਰਤੀਤ, ਘਟਾਕਾਸ਼ ਵਿੱਚ ਹੁੰਦੇ ਹਨ, ਇਹ-ਪ੍ਰਤੀਤੀ ਮਿੱਥਯਾ ਹੈ, ਇਸ ਮਿੱਥਯਾ ਪ੍ਰਤੀਤੀ ਅਤੇ ਮਿੱਥਯਾ ਨਿਸ਼ਚੇ ਦਾ ਨਾਮ ਹੀ, "ਸੰਗ-ਭਰਮ" ਹੈ, ਕਿਉਂਕਿ ਇਹ ਕ੍ਰਿਆ ਆਦਿ ਧਰਮ, ਅਕਾਸ਼ ਦੇ ਨਹੀ ਹਨ, ਕਾਰਨ ਇਹ, ਕਿ ਘੜੇ ਵਿੱਚਲਾ, ਜੋ ਅਕਾਸ਼ ਹੈ, ਓਹੁ ਉੱਤਪੱਤੀ, ਨਾਸ, ਤੇ ਅਉਣ ਜਾਣ ਦੀ ਕ੍ਰਿਆ ਤੋ ਰਹਿਤ ਹੈ, ਫੇਰ ਛੋਟਾ ਨਹੀ, ਬਲਕਿ ਮਹਾਕਾਸ ਰੂਪ ਹੈ, ਇਸ ਕਰਕੇ ਘਟਾਕਾਸ ਵਿੱਚ ਕ੍ਰਿਆ ਆਦਿ ਦੀ ਪ੍ਰਤੀਤੀ ਹੋਣੀ ਮਿੱਥਯਾ, ਤੇ ਭਰਮ ਰੂਪ ਹੈ, ਕਾਰਨ ਇਹ ਹੈ, ਕਿ ਘੜੇ ਦੇ ਟੁੱਟਣ ਤੋਂ ਬਾਅਦ, ਘਟਾਕਾਸ ਨਾਮ ਦੀ ਕੋਈ ਵੱਖਰੀ ਚੀਜ ਨਿਕਲਦੀ ਦਿਖਾਈ ਨਹੀਂ ਦਿੰਦੀ, ਇਸ ਕਰਕੇ ਘੜੇ ਦੇ ਹੁੰਦਿਆਂ ਵੀ, ਉਸਦੇ ਵਿੱਚ ਵਾਲਾ ਆਕਾਸ਼ ਮਹਾਕਾਸ ਸਰੂਪ ਸੀ, ਅਤੇ ਟੁੱਟ ਜਾਣ ਤੋਂ ਬਾਅਦ ਵੀ, ਉਹ ਅਕਾਸ਼, ਮਹਾਕਾਸ ਰੂਪ ਹੀ ਹੈ॥

ਯਥਾ— ਸਹਸ ਘਟਾ ਮਹਿ ਏਕੁ ਆਕਾਸੁ, ਘਟ ਫੂਟੇ ਤੇ ਓਹੀ ਪ੍ਰਗਾਸੁ॥
ਭਰਮ ਲੋਭ ਮੋਹ ਮਾਇਆ ਵਿਕਾਰ, ਭ੍ਰਮ ਛੂਟੇ ਤੇ ਏਕੰਕਾਰ॥ [੭੩੬-ਰਾਗ ਸੂਹੀ ਮ: ੫]

ਇਸ ਤਰਾਂ ਘੜੇ ਵਾਲਾ ਅਕਾਸ, ਘੜੇ ਤੋਂ, ਸਦਾ ਅਸੰਗ ਹੈ, ਘੜੇ ਦੇ, ਸੰਗ ਵਾਲਾ ਨਹੀ, ਪ੍ਰੰਤੂ ਘਟਾਕਾਸ ਦੇ ਵਿੱਚ, ਜੋ ਘੜੇ ਦੇ ਧਰਮਾਂ ਦੀ, ਮਿੱਥਯਾ ਪ੍ਰਤੀਤੀ ਹੈ, ਇਹ ਮਿੱਥਯਾ ਪ੍ਰਤੀਤੀ, ਤੇ ਨਿਸ਼ਚੇ ਦਾ, ਨਾਮ ਹੀ, 'ਸੰਗ-ਭਰਮ' ਹੈ।

ਇਸ ਉਪ੍ਰੋਕਤ, ਘਟਾਕਾਸ ਰੂਪ, ਦ੍ਰਿਸਟਾਂਤ ਨਾਲ, ਆਤਮਾ ਵਿੱਚ, ਜੋ ਮਿੱਥਯਾ 'ਸੰਗ-ਭਰਮ', ਪ੍ਰਤੀਤ ਹੋ ਰਿਹਾ ਹੈ, ਕਿ ਮੈ, ਸਰੀਰ ਹਾਂ, ਉਸਨੂੰ ਦੂਰ ਕਰੇ,- ਜੋਕਿ ਇਸ ਪ੍ਰਕਾਰ ਹੈ, ਕਿ ਜਿਸ ਤਰਾਂ ਘੜੇ ਵਾਲੇ ਅਕਾਸ ਨੂੰ, ਘਟਾਕਾਸ ਕਹਿੰਦੇ ਹਨ, ਇਸੀ ਤਰ੍ਹਾਂ ਤਿੰਨੇ ਸ੍ਰੀਰ, ਕਾਰਨ, ਸੂਖਮ, ਅਤੇ ਸਥੂਲ ਸਰੀਰਾਂ ਦੀ ਉਪਾਧੀ (ਦੇਹ ਆਦਿਕ ਸੰਘਾਤ) ਵਾਲਾ ਜੋ ਆਤਮਾ ਹੈ, ਉਸੀਦਾ ਨਾਮ ਜੀਵ, ਯਾ ਜੀਵਾਤਮਾ ਹੈ, ਅਤੇ ਤਿੰਨਾਂ ਸਰੀਰਾਂ ਦੀ ਉਪਾਧੀ (ਦੇਹ ਆਦਿਕ ਸੰਘਾਤ) ਵਾਲਾ ਆਤਮਾ, ਕਹਿਣ ਨਾਲ, 'ਆਤਮਾ-ਸਰੀਰ ਦੇ ਸੰਗ, ਪ੍ਰਤੀਤ ਹੁੰਦਾ ਹੈ,' ਪ੍ਰੰਤੂ ਸਰੀਰਾਂ ਦੀ ਉਪਾਧੀ (ਦੇਹ ਆਦਿਕ ਸੰਘਾਤ) ਦੇ ਹੁੰਦਿਆਂ ਵੀ, ਸਰੀਰ ਦੇ ਧਰਮ, ਜਨਮ-ਮਰਨ, ਤੇ ਅਉਣ ਜਾਣ ਦੀ ਕ੍ਰਿਆ ਆਦਿਕ, ਜੋ ਹਨ,- ਓਹੁ ਆਤਮਾ ਨੂੰ, ਕਦੇ ਵੀ ਸਪੱਰਸ਼ ਨਹੀਂ ਕਰਦੇ, ਇਸ ਲਈ, ਆਤਮਾ, ਸਰੀਰ ਤੋਂ ਅਸੰਗ ਹੈ, ਕਿਉਂਕਿ ਜਨਮ ਮਰਨ, ਅਉਣਾ ਜਾਣਾ, ਜੋ ਸਰੀਰ ਦੇ ਧਰਮ ਹਨ, ਇਹ ਸਰੀਰ ਵਿੱਚ ਤਾਂ, ਵਿਆਪ ਸਕਦੇ ਹਨ, ਕਿਉਂਕਿ ਸਰੀਰ, ਸੀਮਤ ਅਕਾਰ ਵਾਲਾ ਹੈ, ਅਤੇ ਆਤਮਾ, ਸੀਮਾ ਤੋ ਰਹਿਤ, ਅਸੀਮ ਹੈ, ਓਹੁ ਸਰਬ ਜਗ੍ਹਾ ਵਿੱਚ, ਵਿਆਪਕ ਹੋ ਰਿਹਾ ਹੈ, ਉਸ ਵਿੱਚ ਸਰੀਰ ਵਾਲੇ ਧਰਮ, ਬਣਦੇ ਹੀ ਨਹੀ, ਇਸ ਕਰਕੇ ਆਤਮਾ, ਸਰੀਰਾਂ ਤੋ, ਅਸੰਗ ਹੈ, ਪ੍ਰੰਤੂ ਸਰੀਰਾਂ ਦੀ, ਉਪਾਧੀ (ਦੇਹ ਆਦਿਕ ਸੰਘਾਤ[1]) ਦੇ ਸੰਗ ਕਰਕੇ, ਜੋ ਆਤਮਾ ਵਿੱਚ, ਜਨਮ-ਮਰਨ, ਤੇ ਅਉਣ ਜਾਣ ਆਦਿ ਦੀ ਕ੍ਰਿਆ, ਪ੍ਰਤੀਤ ਹੋ ਰਹੀ ਹੈ, ਓਹੁ ਸਰੀਰਾਂ ਦੀ, ਉਪਾਧੀ (ਦੇਹ ਆਦਿਕ ਸੰਘਾਤ) ਦੇ, ਧਰਮ ਹਨ, ਪ੍ਰੰਤੂ ਪ੍ਰਤੀਤ, ਆਤਮਾ ਵਿੱਚ ਹੁੰਦੇ ਹਨ, ਇਹ ਪ੍ਰਤੀਤੀ ਮਿੱਥਯਾ ਹੈ, ਇਸ ਮਿੱਥਯਾ ਪ੍ਰਤੀਤੀ, ਅਤੇ ਨਿਸ਼ਚੇ ਦਾ, ਨਾਮ ਹੀ 'ਸੰਗ-ਭਰਮ' ਹੈ।

ਭਾਵ—ਇਹ, ਕਿ ਆਤਮਾ, ਅਕਾਸ਼ ਦੀ ਤਰਾਂ, ਅਸੰਗ ਹੈ, ਪ੍ਰੰਤੂ ਸਭ ਜੀਵਾਂ ਨੂੰ, ਕਾਰਨ, ਸੂਖਸ਼ਮ, ਅਤੇ ਸਥੂਲ ਸਰੀਰ ਵਿੱਚ, ਅਹੰਗਤਾ (ਦੇਹ ਅਧਯਾਸ) ਕਰਕੇ, ਆਤਮਾ ਅਤੇ ਸਰੀਰ, ਇੱਕ-ਮਿੱਕ ਹੋ ਕੇ ਇਕ ਰੂਪ ਹੀ, ਪ੍ਰਤੀਤ ਹੋ ਰਿਹਾ ਹੈ ਅਰਥਾਤ ਆਤਮਾ, ਸਰੀਰ ਰੂਪ ਹੀ, ਪ੍ਰਤੀਤ ਹੁੰਦਾ ਹੈ, ਜਦਕਿ ਆਤਮਾ, ਸਰੀਰਾਂ ਤੋਂ ਰਹਿਤ ਹੈ, ਅਤੇ ਅਸੰਗ ਹੈ- ਨ ਓਹੁ ਜਨਮਦਾ ਹੈ, ਅਤੇ ਨ ਓਹੁ ਮਰਦਾ ਹੈ, ਓਹੁ ਇਕਰਸ ਹੈ, ਸਤ ਸਰੂਪ ਹੈ,- ਅਤੇ ਸਰੀਰ, ਮਿੱਥਯਾ ਹੈ।

---

੧. ਸੰਘ. ਯਾ ਸੰਘਾਤ. ਸੰ. ਸੰਗਯਾ- ਸਮੁਦਾਇ, ਇੱਕਠ, ਗ੍ਰੋਹ. (੨) - ਕਾਰਨ ਸਰੀਰ, ਸੂਖਸ਼ਮ ਸਰੀਰ, ਸਥੂਲ ਸਰੀਰ, ਦੇ ਸਮਦਾਇ (ਇੱਕਠ) ਦਾ ਨਾਮ-ਸੰਘਾਤ ਹੈ, ਅਰਥਾਤ-ਸਰੀਰ ਸੰਘਾਤ ਕਹਿਣ ਨਾਲ, ਤਿੰਨੇ ਸਰੀਰਾਂ ਦਾ ਵਰਨਨ ਹੋ ਜਾਂਦਾ ਹੈ,॥ ਸੰਘਾਤੀ.-ਸੰ.-ਵਿਸ਼ੇਸ਼ਣ-ਇਕੱਠ ਦਾ ਮੁੱਖੀਆ, ਸਮਦਾਇ ਵਾਲਾ, ਤਿੰਨਾਂ ਸਰੀਰਾਂ ਦੀ ਉਪਾਧੀ ਵਾਲਾ ਜੀਵਾਤਮਾ।

ਯਥਾ— ਸਾਧੋ ਇਹੁ ਤਨੁ ਮਿਥਿਆ ਜਾਨਉ॥ ਯਾ ਭੀਤਰਿ ਜੋ ਰਾਮੁ ਬਸਤੁ ਹੈ, ਸਾਚੋ ਤਾਹਿ ਪਛਾਨੋ॥

[੧੧੮੬-ਬਸੰਤ ਮ: ੯]

ਇਸ ਸਰੀਰ ਦੇ, ਜੋ ਜਨਮ-ਮਰਨ ਆਦਿਕ ਧਰਮ ਹਨ, ਓਹੁ ਆਤਮਾ ਨੂੰ ਨਹੀ ਵਿਆਪਦੇ ਬਲਕਿ ਓਹੁ ਤਾਂ, ਆਤਮਾ ਨੂੰ, ਸੱਪਰਸ਼ ਵੀ, ਨਹੀ ਕਰ ਸਕਦੇ, ਪ੍ਰੰਤੂ ਫੇਰ ਵੀ, ਪ੍ਰਤੀਤ ਆਤਮਾ ਵਿੱਚ ਹੁੰਦੇ ਹਨ, ਕਿ ਮੈ, ਮਰਦਾ ਹਾਂ, ਜਨਮਦਾ ਹਾਂ, ਇਸ ਪ੍ਰਕਾਰ ਅਸੰਗ ਆਤਮਾ ਵਿੱਚ, ਇਹ ਮਿੱਥਯਾ ਪ੍ਰਤੀਤੀ, ਹੋ ਰਹੀ ਹੈ, ਇਹ ਪ੍ਰਭੂ ਦੀ, ਅਜਬ ਲੀਲਾ ਹੈ, ਕਿਉਂਕਿ ਆਤਮਾ, ਨ ਤਾਂ, ਸਰੀਰ ਦੇ, ਉਤਪੰਨ ਹੋਣ ਨਾਲ, ਪੈਦਾ ਹੁੰਦਾ ਹੈ, ਅਤੇ ਨ ਸਰੀਰ ਦੇ, ਨਾਸ਼ ਹੋਣ ਨਾਲ, ਨਾਸ਼ ਹੁੰਦਾ ਹੈ, ਨ ਅਉਂਦਾ ਹੈ, ਨ ਜਾਂਦਾ ਹੈ, ਅਕ੍ਰਿਅ ਸਰੂਪ ਹੈ, ਅਕਾਸ ਵਤ ਅਸੰਗ, ਤੇ ਨਿਰਲੇਪ ਹੈ,

ਯਥਾ— ਦੀਸਹਿ ਸਭ ਸੰਗਿ, ਰਹਹਿ ਅਲੇਪਾ, ਨਹ ਵਿਆਪੈ ਉਨ ਮਾਈ॥

ਏਕੈ ਰੰਗਿ ਤਤ ਕੇ ਬੇਤੇ, ਸਤਿਗੁਰ ਤੇ ਬੁਧਿ ਪਾਈ॥ [੭੦੧-ਜੈਤਸਰੀ ਮ:੫]

ਯਥਾ ਹੋਰ— ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨ ਕੋ ਜਾਹੀ॥

ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥ [੭੩੬- ਸੂਹੀ ਮ: ੫]

ਇਸ ਤਰਾਂ, ਜੋ ਆਤਮਾ ਅਸੰਗ ਹੈ, ਉਸ ਵਿੱਚ, ਸਰੀਰ ਦੇ, ਜਨਮ-ਮਰਨ ਰੂਪ, ਜੋ ਧਰਮ ਹਨ, ਓਹੁ ਅਸੰਗ ਆਤਮਾ ਦੇ [ਸੰਗ] = ਵਿੱਚ, ਮਿੱਥਯਾ ਹੀ ਪ੍ਰਤੀਤ ਹੋ ਰਹੇ ਹਨ, ਅਰਥਾਤ, ਆਤਮਾ ਅਪਨੇ ਆਪ ਨੂੰ, ਜਨਮ-ਮਰਨ ਵਾਲਾ, ਮੰਨ ਰਿਹਾ ਹੈ, ਆਤਮਾ ਵਿੱਚ, ਸਰੀਰ ਦੇ, ਧਰਮਾਂ ਦੀ, ਮਿੱਥਯਾ ਪ੍ਰਤੀਤੀ, ਰੂਪ, ਇਸ ਸੰਗ-ਭਰਮ ਨੂੰ, ਚੰਗੀ ਤਰਾਂ ਸਮਝ ਕੇ, ਆਤਮਾ ਨੂੰ, ਸਰੀਰ ਤੋ ਵੱਖਰਾ, ਤੇ ਅਸੰਗ ਸਮਝੇ।

ਯਥਾ— ਨ ਇਸੁ ਪਿੰਡੁ ਨ ਰਕਤੁ ਰਾਤੀ॥ ਨਾ ਇਹੁ ਬ੍ਰਹਮਨੁ ਨ ਇਹੁ ਖਾਤੀ॥

ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ, ਨਾ ਮਰਤਾ ਦੇਖੁ॥

[੮੭੧-ਰਾਗ ਗੌਂਡ ਕਬੀਰ ਜੀਉ]

ਯਥਾ ਹੋਰ—ਮੇਰਾ ਮੇਰਾ ਕਰਿ ਬਿਲਲਾਹੀ॥ ਮਰਣਹਾਰੁ ਇਹ ਜੀਅਰਾ ਨਾਹੀ॥

ਕਹੁ ਨਾਨਕ ਗੁਰਿ ਖੋਲੇ ਕਪਾਟ॥ ਮੁਕਤੁ ਭਏ ਬਿਨਸੇ ਭ੍ਰਮ ਥਾਟ॥ [੧੯੮-ਗਉੜੀ ਮ : ੫]

(੪) ਵਿਕਾਰ-ਭਰਮ- ਜੋ ਇਹ ਸਮਝਣਾ, ਕਿ ਜਗਤ, ਬ੍ਰਹਮ ਆਤਮਾ ਦਾ ਹੀ, ਵਿਕਾਰ = [ਕਾਰਜ] ਹੈ, ਯਾ ਪ੍ਰਨਿਾਮ ਹੈ, ਇਹ ਸਮਝ ਮਿੱਥਯਾ ਹੈ, ਅਤੇ ਇਸ ਮਿੱਥਯਾ ਸਮਝ ਦਾ ਨਾਮ ਹੀ, ਵਿਕਾਰ-ਭਰਮ ਹੈ- ਉਸ ਵਿਕਾਰ-ਭਰਮ ਨੂੰ ਦੂਰ ਕਰਨ ਵਾਸਤੇ, ਜੋ ਰੱਸੀ ਵਿੱਚ, ਮਿਥਯਾ ਸਰਪ ਦੀ, ਪ੍ਰਤੀਤੀ ਰੂਪ, ਦ੍ਰਿਸ਼ਟਾਂਤ ਹੈ- ਉਸਦਾ ਸਰੂਪ, ਇਸ ਪ੍ਰਕਾਰ ਹੈ-

ਪੂਰਾ ਚਾਨਣ ਵੀ ਨ ਹੋਵੇ, ਅਤੇ ਪੂਰਾ ਅੰਧੇਰਾ ਵੀ ਨ ਹੋਵੇ- ਪਰ ਇਤਨਾ ਕੁ ਚਾਨਣ, ਜ਼ਰੂਰ ਹੋਵੇ, ਕਿ ਸਾਮਣੇ ਪਈ ਹੋਈ, ਕੋਈ ਲੰਬੀ ਜੇਹੀ ਚੀਜ਼ ਹੈ- ਤਦ ਦੇਖਣ ਵਾਲੇ ਨੂੰ, ਚਾਨਣ ਦੀ ਥੁੜ ਦੇ, ਦੋਸ਼ ਕਰਕੇ, ਯਾ ਨੇਤ੍ਰਾਂ ਵਿੱਚ, ਦੋਸ਼ ਕਰਕੇ, ਪਈ ਹੋਈ ਰੱਸੀ ਵਿੱਚ, ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਕਿ ਸਰਪ ਹੈ, ਪ੍ਰੰਤੂ ਓਹੁ, ਅਸਲ ਵਿੱਚ, ਹੁੰਦੀ ਰੱਸੀ ਹੈ, ਇਹ ਸਰਪ ਦੀ ਪ੍ਰਤੀਤੀ, ਜੋ ਹੈ, ਇਹ ਪ੍ਰਤੀਤੀ (ਸਮਝ) ਮਿੱਥਯਾ ਹੈ, ਕਿਉਂਕਿ ਜਦ ਪੂਰਾ ਚਾਨਣ ਕਰਕੇ ਦੇਖੀਏ, ਤਦ ਸਰਪ ਦੀ ਪ੍ਰਤੀਤੀ ਹੁੰਦੀ ਨਹੀ, ਕੇਵਲ ਰੱਸੀ ਹੀ, ਦਿਖਾਈ ਦਿੰਦੀ ਹੈ, ਉਸ ਮਿੱਥਯਾ ਪ੍ਰਤੀਤੀ ਦਾ, ਕਾਰਨ ਇਹ ਹੈ, ਕਿ ਚਾਨਣ ਦੀ ਕਮੀ ਹੋਣੀ, ਅੰਧੇਰਾ ਜ਼ਿਆਦੇ ਹੋਣਾ, ਇਸ ਕਰਕੇ, ਰੱਸੀ ਵਿੱਚ, ਸਰਪ ਦੀ ਪ੍ਰਤੀਤੀ ਹੁੰਦੀ ਹੈ,-ਅਤੇ ਇਹ ਰੱਸੀ ਵਿੱਚ, ਸਰਪ ਦੀ ਮਿੱਥਯਾ ਪ੍ਰਤੀਤੀ ਹੀ, ਸਰਪ ਰੂਪ, ਭਰਮ ਹੈ॥ ਇਹ ਭਰਮ ਰੂਪ ਸਰਪ, ਰੱਸੀ ਦਾ ਗਿਆਨ ਹੋਣ ਨਾਲ, ਦੂਰ ਹੋ ਜਾਂਦਾ ਹੈ, ਅਤੇ ਇਹ, ਭਰਮ ਰੂਪ ਸਰਪ, ਰੱਸੀ ਦਾ ਕਾਰਜ (ਵਿਕਾਰ) ਪ੍ਰੀਨਾਮ ਨਹੀ, ਕੇਵਲ ਰੱਸੀ, ਵਿੱਚ, ਮਿੱਥਯਾ ਪ੍ਰਤੀਤੀ ਮਾਤ੍ਰ ਹੈ, ਜੋ ਕਿ ਮੋਟੇ ਤੌਰ ਤੇ, ਅੰਧੇਰੇ ਦਾ ਪ੍ਰਨਿਨਾਮ, ਕਹਿ ਸਕਦੇ ਹਾਂ, ਅਤੇ ਰੱਸੀ ਦਾ ਵਿਵੱਰਤ ਹੈ।

ਇਸੀ ਪ੍ਰਕਾਰ, ਆਤਮਾ ਦੇ ਵਿਸ਼ੇਸ਼ ਗਿਆਨ (ਅਪ੍ਰੋਖਸ਼ ਗਿਆਨ) ਤੋਂ ਬਿਨਾਂ, ਸਾਮਾਨਯ ਗਿਆਨ ਦੁਆਰਾ, ਇਹ ਜਗਤ ਵੀ, ਬ੍ਰਹਮ ਆਤਮਾ ਦਾ, [ਵਿਕਾਰ] = ਕਾਰਜ ਰੂਪ ਹੀ, ਭਾਸਦਾ ਹੈ, ਕਿ ਜਿਸ ਤਰ੍ਹਾਂ, ਦੁੱਧ ਤੋਂ ਦਹੀਂ ਬਣ ਜਾਂਦਾ ਹੈ, ਇਸੇ ਤਰਾਂ, ਸੰਸਾਰ ਵੀ, ਬ੍ਰਹਮ ਤੋਂ ਹੀ ਬਣਿਆ ਹੋਇਆ, ਕਾਰਜ ਰੂਪ ਭਾਸਦਾ ਹੈ, ਪ੍ਰੰਤੂ ਇਹ, ਇਸ ਤਰ੍ਹਾਂ ਦਾ, ਹੈ ਨਹੀ, ਕਿਉਂਕਿ ਬ੍ਰਹਮ ਤਾਂ, ਆਦਿ ਅੰਤ ਤੋਂ ਰਹਿਤ, ਤੇ ਅਦ੍ਰੱਸ਼ ਹੈ, ਤੇ ਅਬਿਨਾਸੀ, ਸਤ ਸਰੂਪ ਹੈ, ਅਤੇ ਇਹ ਜਗਤ, ਪੈਦਾ ਹੁੰਦਾ ਹੈ, ਛਿੱਜਦਾ ਹੈ, ਤੇ ਨਾਸ਼ ਹੁੰਦਾ ਹੈ, ਇਸ ਕਰਕੇ, ਇਹ ਬ੍ਰਹਮ ਦਾ ਕਾਰਜ ਨਹੀ ਹੈ, ਬਲਕਿ ਆਤਮਾ ਦਾ, ਵਿਸ਼ੇਸ਼ ਗਿਆਨ (ਅਪ੍ਰੋਖਸ਼ ਗਿਆਨ), ਨ ਹੋਣ ਕਰਕੇ, ਬਾਹਜ ਮੁਖ ਬ੍ਰਿਤੀ ਨਾਲ, ਰੱਸੀ ਵਿੱਚ, ਮਿਥੱਯਾ ਸਰਪ ਦੀ ਤਰਾਂ [ਭਾਸ] = ਪ੍ਰਤੀਤ ਹੋ ਰਿਹਾ ਹੈ।

ਵਾਸਤ੍ਵ ਵਿੱਚ, ਇਹ ਭਰਮ ਰੂਪ ਹੈ- ਜਿਸ ਤਰ੍ਹਾਂ, ਰੱਸੀ ਦਾ ਗਿਆਨ ਹੋਣ ਨਾਲ, ਮਿਥੱਯਾ ਭਰਮ ਰੂਪ, ਸਰਪ ਦੀ, ਨਿਵਿਰਤੀ ਹੋ ਜਾਂਦੀ ਹੈ, ਇਸੀ ਤਰਾਂ, ਆਤਮਾ ਦੇ, ਅਪ੍ਰੋਖਸ਼ ਗਿਆਨ ਹੋਣ ਨਾਲ , ਜਗਤ ਰੂਪ, ਭਰਮ ਦੀ ਵੀ, ਨਿਵਿਰਤੀ ਹੋ ਜਾਂਦੀ ਹੈ, ਅਤੇ ਫਿਰ ਆਤਮ-ਬ੍ਰਹਮ ਹੀ, ਸਰਬ ਜਗਾ ਦਿਖਾਈ ਦਿੰਦਾ ਹੈ।

ਯਥਾ-ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ॥

ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ, ਬਿਰਲਾ ਬੂਝੈ ਕੋਈ॥

ਸਭੁ ਗੋਬਿੰਦੁ ਹੈ ਸਭ ਗੋਬਿੰਦੁ ਹੈ ਗੋਬਿੰਦੁ ਬਿਨੁ ਨਹੀ ਕੋਈ॥

ਸੂਤੁ ਏਕੁ, ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ॥

[੪੮੫-ਆਸਾ ਬਾਣੀ ਨਾਮ ਦੇਉ ਜੀ]

## { ਦ੍ਰਿਸ਼ਟਾਂਤ ਦਾ ਸੂਖਸ਼ਮ ਵਿਚਾਰ }

ਜਿਸ ਪ੍ਰਕਾਰ, ਮੰਦ ਅੰਧਕਾਰ (ਥੋੜੇ ਅੰਧੇਰੇ) ਵਿੱਚ, ਰੱਸੀ ਪਈ ਹੋਈ ਹੈ, ਅਤੇ ਉਸਨੂੰ ਦੇਖਣ ਵਾਸਤੇ, ਅੰਤਹਕਰਨ ਦੀ ਬ੍ਰਿਤੀ, ਨੇਤ੍ਰਾਂ ਰਾਹੀਂ ਨਿਕਲਕੇ, ਰੱਸੀ ਪਾਸ ਗਈ, ਪਰ ਬ੍ਰਿਤੀ ਨੇ, ਅੰਧੇਰੇ ਦੇ ਦੋਸ਼ ਕਰਕੇ, ਰੱਸੀ ਦੇ ਅਕਾਰ ਨੂੰ ਧਾਰਨ ਨਹੀਂ ਕੀਤਾ, ਯਾਨੇ ਬ੍ਰਿਤੀ, ਰੱਸੀ ਦੇ ਅਕਾਰ ਵਾਲੀ ਹੋਈ ਨਹੀ, ਇਸ ਕਰਕੇ ਉਸ ਬ੍ਰਿਤੀ ਨਾਲ, ਰੱਸੀ ਦਾ [ਆਵਰਣ] = ਅੱਗਯਾਨ, ਦੂਰ ਨਹੀਂ ਹੁੰਦਾ, ਅਤੇ ਰੱਸੀ ਦਿੱਸਦੀ ਨਹੀ, ਪਰ ਰੱਸੀ ਰੂਪ, ਉਪਾਧੀ ਵਾਲੇ ਚੈਤੰਨ (ਰੱਸੀ ਅਵਿਛਿੰਨ) ਦੇ ਆਸ਼੍ਰਿਤ, ਜੋ ਤੂਲਾ[੧] ਅਵਿਦਿਆ ਹੈ, ਓਹੁ ਬ੍ਰਿਤੀ ਦੇ, ਸਪੱਰਸ਼ ਨਾਲ, ਕਸ਼ੋਭ[੨] ਨੂੰ ਪਾਕੇ (ਯਾਨੇ ਕਾਰਜ ਕਰਨ ਨੂੰ, ਸਨਮੁਖ ਹੋ ਗਈ) ਤੇ ਦੁੱਧ ਤੋਂ, ਦਹੀਂ ਦੇ ਰੂਪ ਵਿੱਚ [ਪ੍ਰੀਣਾਮ] = ਬੱਦਲਣ ਦੀ ਤਰਾਂ, ਸਰਪ ਦੇ ਰੂਪ ਵਿੱਚ [ਵਿਕਾਰ] = ਬਦਲ ਗਈ, ਯਾਨੇ ਸਰਪਾਕਾਰ ਹੋ ਗਈ, ਇਸ ਲਈ, ਸੋ ਸਰਪ, ਅਵਿਦਿਆ ਦੇ, ਤਮੋ ਹਿੱਸੇ ਦਾ, ਪ੍ਰੀਣਾਮ ਹੈ, ਅਤੇ ਰੱਸੀ ਅਵਿਛਿੰਨ ਚੈਤੰਨ ਦਾ, ਵਿੱਵਰਤ ਹੈ- ਪ੍ਰੀਣਾਮ ਨਹੀ ਹੈ।

ਇਸੀ ਪ੍ਰਕਾਰ, ਬ੍ਰਹਮ ਚੈਤੰਨ ਦੇ ਆਸ਼੍ਰਿਤ, ਜੋ ਮੂਲਾ[੩] ਅਵਿਦਿਆ ਹੈ, ਸੋ ਪ੍ਰਾਰਬਧ (ਜੀਵਾਂ ਦੇ ਅਦ੍ਰਿਸ਼ਟ) ਰੂਪ ਨਿਮਿੱਤ ਨੂੰ ਪਾਕੇ, ਜੜ-ਚੇਤਨ, ਪ੍ਰਪੰਚ (ਜਗਤ) ਰੂਪ, ਵਿਕਾਰ = (ਕਾਰਜ) ਨੂੰ ਧਾਰਨ ਕਰਦੀ ਹੈ, ਸੋ ਪ੍ਰਪੰਚ,

---

੧. ਤੂਲਾ ਅਵਿਦਿਆ- (ਘਟ) = ਘੜੇ ਆਦਿ ਉਪਾਧੀ ਵਾਲੇ ਚੇਤਨ ਨੂੰ (ਯਾਨੇ ਵਸਤੂ ਅਵਛਿੰਨ ਚੇਤਨ ਨੂੰ) ਆਵਰਨ ਕਰਨੇ ਵਾਲੀ ਜੋ ਅਵਿਦਿਆ ਹੈ, ਉਸਦਾ ਨਾਮ ਤੂਲਾ-ਅਵਿਦਿਆ ਹੈ।

੨. ਕਸ਼ੋਭ-ਕਾਰਜ ਕਰਨੇ ਦੇ, ਸਨਮੁਖ ਹੋਣੇ ਨੂੰ, ਕਸ਼ੋਭ ਕਹਿੰਦੇ ਹਨ, ਯਾਨੇ ਕੰਮ ਕਰਨ ਨੂੰ ਝੱਟ ਤਿਆਰ ਹੋ ਜਾਣਾ।

੩. ਮੂਲਾ-ਅਵਿਦਿਆ-ਸ਼ੁਧ ਬ੍ਰਹਮ, ਅਤੇ ਆਤਮਾ ਨੂੰ ਆਵਰਣ ਕਰਨੇ ਵਾਲੀ, ਜੋ ਅਵਿਦਿਆ ਹੈ, ਸੋ ਮੂਲਾ-ਅਵਿੱਦਿਆ ਹੈ।

ਅਵਿਦਿਆ ਦਾ ਪ੍ਰਿਣਾਮ[੪] ਹੈ, ਅਤੇ ਬ੍ਰਹਮ ਚੈਤਨ ਦਾ ਵਿਵੱਰਤ[੫] ਹੈ, ਪ੍ਰਣਿਾਮ (ਵਿਕਾਰ) ਨਹੀ। ਸੋ ਬ੍ਰਹਮ ਚੈਤਨ੍ਹ **ਇਸ** ਪ੍ਰਪੰਚ ਦਾ ਅਧਿਸ਼ਠਾਨ[੬] ਹੈ, ਉਸ ਦੇ ਗਿਆਨ ਕਰਕੇ, ਪ੍ਰਪੰਚ ਰੂਪ ਭਰਮ ਦੀ, ਨਿਵਿਰਤੀ ਹੁੰਦੀ ਹੈ,- ਇਸ ਲਈ, ਰੱਸੀ ਵਿੱਚ, ਕਲਪਤ ਸਰਪ ਦੇ, ਦ੍ਰਿਸ਼ਟਾਂਤ ਨਾਲ, ਵਿਕਾਰ ਭਰਮ ਨੂੰ ਦੂਰ ਕਰੇ, ਅਤੇ ਬ੍ਰਹਮ ਆਤਮਾ ਨੂੰ, ਨਿਰਵਿਕਾਰ ਜਾਣੇ, - ਇਸ ਪ੍ਰਕਾਰ, ਇਹ ਕਲਪਤ ਸਰਪ, ਅਤੇ ਰੱਸੀ ਦਾ ਦ੍ਰਿਸ਼ਟਾਂਤ, ਵਿਕਾਰ-ਭਰਮ ਨੂੰ ਦੂਰ ਕਰਨ ਵਿੱਚ, ਬਹੁਤ ਸਹਾਇਕ ਹੈ।

ਯਥਾ— ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ, ਅਬ ਕਿਛੁ ਮਰਮੁ ਜਨਾਇਆ॥
ਅਨਿਕ ਕਟਕ ਜੈਸੇ ਭੂਲਿ ਪਰੇ, ਅਬ ਕਹਤੇ ਕਹਨੁ ਨ ਆਇਆ

[੬੫੮- ਰਾਗ ਸੋਰਠ, ਭਗਤ ਰਵਿਦਾਸ ਜੀ]

**ਅਰਥ—** ਜਿਸ ਤਰਾ [ਰਾਜ = ਰੱਜੂ] = ਰੱਸੀ ਵਿੱਚ [ਭੁਇਅੰਗ] = ਸਰਪ ਦਾ [ਪ੍ਰਸੰਗ] = ਸੰਬੰਧ ਮਿਥੱਯਾ ਹੈ, ਜੋਕਿ ਰੱਸੀ ਦੇ, ਗਿਆਨ ਹੋਣ ਨਾਲ, ਮਿਥੱਯਾ ਸਰਪ, ਦੂਰ ਹੋ ਜਾਂਦਾ ਹੈ, ਇਸੀ ਪ੍ਰਕਾਰ ਆਤਮਾ ਵਿਖੇ, ਜਗਤ ਰੂਪ ਸਰਪ, ਮਿਥੱਯਾ ਹੀ ਪ੍ਰਤੀਤ ਹੋ ਰਿਹਾ ਹੈ, - ਹੁਣ ਇਸ ਦੀ ਨਿਵਿਰਤੀ ਦਾ [ਮਰਮ] = ਭੇਦ, ਜੋ ਇਸਦਾ, ਅਧਿਸ਼ਠਾਨ ਰੂਪ ਆਤਮਾ ਹੈ, ਉਸਦਾ ਗਿਆਨ, ਗੁਰਾਂ ਨੇ ਕ੍ਰਿਪਾ ਕਰਕੇ, ਜਣਾ (ਸਮਝਾ) ਦਿੱਤਾ ਹੈ, ਅਰਥਾਤ ਇਸ ਦਾ ਅਧਿਸ਼ਠਾਨ, ਬ੍ਰਹਮ ਚੇਤਨ ਸਰੂਪ ਆਤਮਾ ਦਾ, ਗਿਆਨ ਸਮਝਾ ਕੇ ਇਸਦੀ ਮਿਥੱਯਾ ਪ੍ਰਤੀਤੀ ਕਰਾ ਦਿੱਤੀ ਹੈ, - ਅਤੇ ਸੋਨੇ ਦੇ [ਕਟਿਕ] = ਕੜੇ, ਤੇ ਹੋਰ ਗਹਿਣੇ, ਆਦਿ ਨੂੰ ਵੇਖ ਕੇ, ਜੀਵ ਸੋਨੇ ਨੂੰ, ਭੁਲ ਜਾਂਦੇ ਹਨ, ਤੇ ਗਹਿਣਿਆਂ ਦੇ, ਨਾਮ ਹੀ, ਲੈਣੇ ਸ਼ੁਰੂ ਕਰ ਦਿੰਦੇ ਹਨ- ਪਰ ਜਿਸ ਵੇਲੇ, ਕੁਠਾਲੀ ਵਿੱਚ ਪਾਕੇ, ਸਾਰੇ ਗਹਿਣੇ ਢਾਲ ਦਿੱਤੇ, ਤੇ ਡਲੀ ਬਣ ਗਈ, ਤਦ ਉਸ ਵੇਲੇ, ਜੇ ਕਹੀਏ, ਕਿ ਇਹ ਸੋਨਾ ਨਹੀਂ, ਤਾਂ ਇਹ ਬਚਨ, ਕਹਣ ਵਿੱਚ, ਨਹੀਂ ਆਉਂਦਾ, ਅਰਥਾਤ ਇਸ ਤਰ੍ਹਾਂ, ਕਿਹਾ ਨਹੀ ਜਾ ਸਕਦਾ, ਗਹਿਣਿਆਂ ਦੇ, ਸਾਰੇ ਭਰਮ, ਮਿਟ ਜਾਂਦੇ ਹਨ, ਸਿਰਫ ਸੋਨੇ ਦਾ ਹੀ, ਗਿਆਨ ਰਹਿ ਜਾਂਦਾ ਹੈ, ਯਾਨੇ ਕੇਵਲ ਬ੍ਰਹਮ ਹੀ ਦਿਸਦਾ ਹੈ-

(੫) **ਸਤ -ਭਰਮ** - ਜਿਸ ਤਰ੍ਹਾਂ ਬ੍ਰਹਮ ਸੱਤ ਹੈ, ਇਸੀ ਤਰਾਂ, ਬ੍ਰਹਮ ਤੋਂ ਵੱਖ, ਜਗਤ ਵੀ, ਇੱਕ ਹਮੇਸ਼ਾ ਰਹਿਣ ਵਾਲੀ ਸਤ ਹਸਤੀ ਹੈ, ਇਸ ਤਰ੍ਹਾਂ, ਮਿਥੱਯਾ ਜਗਤ ਵਿੱਚ, ਜੋ ਸੱਤਤਾ ਦੀ, ਪ੍ਰਤੀਤੀ ਹੋਣੀ ਹੈ, ਇਸ ਮਿੱਥਯਾ ਪ੍ਰਤੀਤੀ, ਅਤੇ ਨਿਸਚੇ ਦਾ, ਨਾਮ ਹੀ, "ਸਤ-ਭਰਮ" ਹੈ,

ਇਸ ਭਰਮ ਨੂੰ, ਦੂਰ ਕਰਨ ਲਈ, ਜੋ ਕਨਿਕ ਕੁੰਡਲ ਦਾ ਦ੍ਰਿਸਟਾਂਤ ਹੈ, ਉਸਦਾ ਸਰੂਪ, ਇਸ ਪ੍ਰਕਾਰ ਹੈ - ਕਿ ਜਿਸ ਤਰ੍ਹਾਂ ਕੋਈ ਕਹੇ, ਇਹ ਕੁੰਡਲ, ਸੋਨੇ ਦਾ ਹੈ, ਤਾਂ ਇਸ ਤਰ੍ਹਾਂ, ਕਹਿਣ ਨਾਲ, ਕੁੰਡਲ, ਅਤੇ ਸੋਨੇ ਦੇ ਵਿੱਚ, ਕਾਰਜ, ਅਤੇ ਕਾਰਨ ਭਾਵ ਨਾਲ (ਭੇਦ) = ਵੱਖਪਣੇ ਦੀ ਪ੍ਰਤੀਤੀ ਹੁੰਦੀ ਹੈ, ਪ੍ਰੰਤੂ ਓਹੁ ਵੱਖਪਣਾ ਕਲਪਤ, ਅਤੇ ਮਿੱਥਯਾ ਹੈ, ਕਿਉਂਕਿ ਜਦ ਕੁੰਡਲ ਦੇ ਨਾਮ, ਅਤੇ ਅਕਾਰ ਨੂੰ ਛੱਡਕੇ, ਵਿਚਾਰ ਨਾਲ ਦੇਖੀਏ, ਯਾ ਕੁਠਾਲੀ ਵਿੱਚ

---

੪. ਪ੍ਰੀਣਾਮ-ਪਹਿਲੇ ਰੂਪ ਨੂੰ ਤਿਆਗ ਕੇ, ਹੋਰ ਰੂਪ ਦੀ ਪ੍ਰਾਪਤੀ, ਸੋ ਪ੍ਰੀਣਾਮ ਹੈ, ਅਥਵਾ-ਉਪਦਾਨ ਦੇ ਸਮਾਨ ਸੱਤਾ ਵਾਲਾ (ਸੁਭਾਵ ਵਾਲਾ) ਅਨਥਾ (ਹੋਰ) ਰੂਪ ਯਾਨੇ ਉਪਾਦਾਨ ਤੋਂ, ਹੋਰ ਪ੍ਰਕਾਰ ਦਾ ਰੂਪ, ਸੋ 'ਪ੍ਰੀਣਾਮ' ਹੈ, ਜੈਸੇ ਦੁੱਧ ਦਾ ਪ੍ਰੀਣਾਮ ਦਹੀਂ ਹੈ, ਇਸੇ ਨੂੰ 'ਵਿਕਾਰ' ਵੀ ਕਹਿੰਦੇ ਹਨ॥

੫. ਵਿਵਰਤ- ਜੋ ਅਧਿਸ਼ਠਾਨ ਤੋ ਵਿਖਮ ਸੱਤਾ ਵਾਲਾ (ਅਲਪ, ਅਤੇ ਵੱਖ ਸੱਤਾ ਵਾਲਾ) ਜੋ ਅਧਿਸ਼ਠਾਨ ਨਾਲੋਂ [ਅਨਥਾ] = ਹੋਰ ਰੂਪ (ਹੋਰ ਪ੍ਰਕਾਰ ਦਾ ਅਕਾਰ) ਸੋ ਵਿਵਰਤ ਹੈ-ਜੈਸੇ-ਰੱਸੀ ਦਾ ਵਿਵਰਤ ਸਰਪ ਹੈ,- ਇਸੇ ਨੂੰ ਕਲਪਤ ਕਾਰਯ, ਅਤੇ ਕਲਪਿਤ ਵਿਸ਼ੇਸ਼ ਭੀ ਕਹਿੰਦੇ ਹਨ।

੬. ਅਧਿਸ਼ਠਾਨ- ਜੋ ਆਪ, ਨਿਰਵਿਕਾਰ ਸਰੂਪ ਨਾਲ, ਇਸਥਿਤ ਹੋਵੇ - ਅਤੇ ਅਵਿੱਦਯਾ ਕ੍ਰਿਤ, ਕਲਪਤ ਕਾਰਜ ਦਾ ਆਸ਼੍ਰਯ ਹੋਵੇ, ਸੋ ਅਧਿਸ਼ਠਾਨ ਹੈ ਜੈਸੇ ਕਲਪਤ ਸਰਪ ਦਾ ਅਧਿਸ਼ਠਾਨ ਰੱਜੂ ਹੈ- ਇਸੇ ਨੂੰ-ਪ੍ਰੀਣਾਮੀ ਉਪਾਦਾਨ ਤੋਂ, ਵਿਲੱਖਸ਼ਣ, ਦੂਸਰਾ ਵਿਵਰਤ,-ਉਪਦਾਨ ਵੀ ਕਹਿੰਦੇ ਹਨ।

ਢਾਲ ਕੇ ਦੇਖੀਏ, ਤਾਂ ਕੁੰਡਲ ਦਾ ਸਰੂਪ, ਸੋਨੇ ਤੋਂ ਵੱਖਰਾ, ਕਿਤੇ ਵੀ, ਦਿਖਾਈ ਨਹੀਂ ਦਿੰਦਾ, ਇਸ ਲਈ, ਵਾਸਤ੍ਵ ਵਿੱਚ, ਸੋਨਾ ਤੇ ਕੁੰਡਲ, ਇਕ ਰੂਪ ਹਨ, ਸੋਨੇ ਨਾਲੋਂ, ਕੁੰਡਲ ਦੀ, ਆਪਣੀ ਵੱਖਰੀ ਸੱਤਤਾ, ਕੁਛ ਭੀ ਨਹੀਂ ਹੈ, ਇਸ ਲਈ, ਸੋਨੇ ਦੇ ਵਿੱਚ, ਜੋ ਕੁੰਡਲ ਦੀ, ਸੋਨੇ ਤੋਂ ਵੱਖ, ਸੱਤਪਣੇ ਦੀ, ਮਿਥਯਾ ਪ੍ਰਤੀਤੀ ਹੋ ਰਹੀ ਹੈ, ਇਸੀ ਦਾ ਨਾਮ, 'ਸਤ-ਭਰਮ' ਹੈ - ਕਾਰਨ ਇਹ ਕਿ ਸੋਨੇ ਵਿੱਚ, ਕੁੰਡਲ ਕਲਪਤ ਵਸਤੂ ਹੈ, ਸੋਨੇ ਤੋਂ, ਕੋਈ ਵੱਖ, ਸੱਤ ਵਸਤੂ ਨਹੀਂ ਹੈ, ਸਤ ਵਸਤੂ ਸੋਨਾ ਹੈ, ਇਸ ਤਰ੍ਹਾਂ, ਸੋਨੇ ਦਾ, ਕੋਈ ਵੀ ਭੂਸ਼ਣ ਹੋਵੇ, ਓਹ ਸੋਨੇ ਤੋਂ, ਵੱਖ ਨਹੀਂ ਹੈ, ਸੋਨਾ ਰੂਪ ਹੀ ਹੈ

ਜਦ ਵਿਚਾਰ ਕਰਕੇ ਦੇਖੀਏ, ਯਾ ਕੁਠਾਲੀ ਵਿੱਚ, ਢਾਲ ਕੇ ਦੇਖੀਏ, ਤਦ ਉਸ ਵਿੱਚ, ਸੋਨਾ ਹੀ ਸੋਨਾ, ਦਿਖਾਈ ਦਿੰਦਾ ਹੈ, ਉਸ ਵਿੱਚ, ਸਾਡਾ ਗਹਿਨਾ ਯਾ ਤੁਹਾਡਾ ਗਹਿਣਾਪਣੇ ਦੀ ਗੱਲ, ਅਤੇ ਕੁੰਡਲ ਆਦਿ ਨਾਮ, ਤੇ ਅਕਾਰ ਆਦਿ, ਸਭ ਮਿਟ ਜਾਂਦੇ ਹਨ, ਜਦ ਇਸ ਤਰ੍ਹਾਂ ਗਹਿਣੇ, ਢਲਕੇ ਇਕ (ਥੈਲੀ) = ਡਲੀ (ਰੇਣੀ) ਦਾ ਰੂਪ ਹੋ ਗਏ, ਤਦ ਉਸਨੂੰ, ਕੁੰਡਲ ਆਦਿ ਨਹੀਂ, ਸੋਨਾ[1] ਹੀ ਕਹਿੰਦੇ ਹਨ।

ਯਥਾ- ਓਇ ਜੁ ਬੀਚ, ਹਮ ਤੁਮ ਕਛੁ ਹੋਤੇ, ਤਿਨ ਕੀ ਬਾਤ ਬਿਲਾਨੀ॥
ਅਲੰਕਾਰ ਮਿਲਿ ਥੈਲੀ ਹੋਈ ਹੈ, ਤਾਤੇ ਕਨਿਕ ਵਖਾਨੀ॥

(੬੭੨-ਧਨਾਸਰੀ ਮ : ੫)

ਇਸ ਤਰ੍ਹਾਂ, ਸੋਨੇ ਵਿੱਚ ਕੁੰਡਲ ਆਦਿ ਦੀ, ਮਿੱਥਯਾ ਹੀ, ਸੱਤਤਾ ਦੀ ਪ੍ਰਤੀਤੀ ਹੈ, ਇਸੀ ਦਾ ਨਾਮ, 'ਸਤ-ਭਰਮ' ਹੈ, ਇਹ ਦ੍ਰਿਸਦਾਂਤ, ਮਿਥੱਯਾ ਵਸਤੂ ਵਿੱਚ, ਸੱਤਪਣੇ ਦੇ ਭਰਮ ਨੂੰ, ਦੂਰ ਕਰਨ ਵਿੱਚ, ਸਹਾਇਕ ਹੈ।

---

੧- ਇਕ ਭਗਤ ਸੀ, ਉਸਦੇ ਪਾਸ ਦੋ ਮੂਰਤੀਆਂ ਸੋਨੇ ਦੀਆਂ ਸਨ, ਇਕ ਰਾਮਚੰਦ੍ਰ ਜੀ ਦੀ, ਅਤੇ ਦੂਸਰੀ ਹਨੂੰਮਾਨ ਜੀ ਦੀ, ਉਨ੍ਹਾਂ ਦੀ, ਉਹ ਪੂਜਾ ਕਰਦਾ ਹੁੰਦਾ ਸੀ, ਕੁਛ ਸਮੇਂ ਬਾਦ, ਉਸ ਉਪਰ, ਕੋਈ ਬਿਪਤਾ ਪੈ ਗਈ, ਤੇ ਪੈਸੇ ਦੀ ਕਮੀ ਆ ਗਈ, ਉਸਨੇ ਅਪਣੀ ਘਰ ਵਾਲੀ ਨਾਲ, ਰਲ ਕੇ ਸੋਚਿਆ, ਤੇ ਸਲਾਹ ਕੀਤੀ, ਆਪਾਂ ਤਾਂ, ਪੂਜਾ ਹੀ ਕਰਨੀ ਹੈ, ਹੁਣ ਵਾਲੀਆਂ ਸੋਨੇ ਦੀਆਂ ਮੂਰਤੀਆਂ, ਬਹੁਤੇ ਮੁੱਲ ਵਾਲੀਆਂ ਹਨ, ਇਨਾਂ ਨੂੰ ਵੇਚ ਦਿੰਦੇ ਹਾਂ, ਅਤੇ ਥੋੜੇ ਮੁੱਲ ਵਾਲੀਆਂ ਮੂਰਤੀਆਂ, ਲੈ ਅਉਦੇ ਹਾਂ, ਅਤੇ ਉਨਾਂ ਵਿੱਚ, ਭਗਵਾਨ ਭਾਵਨਾ ਕਰਕੇ, ਪੂਜਾ ਕਰ ਲਿਆ ਕਰਾਂਗੇ, ਇਸ ਤਰ੍ਹਾਂ ਸੋਚ ਕੇ, ਵੇਚਣ ਲਈ ਉਹ ਬਜਾਰ ਵਿੱਚ ਚਲਾ ਗਿਆ, ਸੁਨਿਆਰੇ ਨੇ, ਮੂਰਤੀਆ ਨੂੰ ਦੇਖ ਦਾਖ ਕੇ, ਅਤੇ ਤੋਲ ਕੇ, ਹਨੂੰਮਾਨ ਦੀ ਮੂਰਤੀ ਦੇ, ਪੈਸੇ ਵੱਧ ਦੱਸੇ, ਅਤੇ ਰਾਮ-ਚੰਦ੍ਰ ਜੀ ਦੀ, ਮੂਰਤੀ ਦੇ ਪੈਸੇ, ਥੋੜੇ ਦੱਸੇ, ਤਦ ਭਗਤ ਨੇ, ਸੁਨਿਆਰੇ ਨੂੰ ਕਿਹਾ, ਤੂੰ ਕਮਲਾ ਤਾਂ, ਨਹੀਂ ਹੋ ਗਿਆ, ਕਿ ਹਨੂੰਮਾਨ ਜੀ ਤਾਂ, ਸ਼੍ਰੀ ਰਾਮ ਚੰਦ੍ਰ ਜੀ ਦੇ ਸੇਵਕ ਹਨ, ਉਨਾ ਦਾ ਮੁੱਲ, ਵੱਧ ਦੱਸਦਾ ਹੈਂ, ਅਤੇ ਜੋ ਉਸਦੇ, ਅਤੇ ਸਾਰੀ ਸ੍ਰਿਸ਼ਟੀ ਦੇ, ਮਾਲਕ ਹਨ, ਉਨਾ ਦਾ, ਤੂੰ ਮੁੱਲ ਘਟ ਪਾਇਆ ਹੈ,- ਸੁਨਿਆਰੇ ਨੇ ਕਿਹਾ, ਭਗਤ ਜੀ, ਤੁਹਾਡੀ ਦ੍ਰਿਸ਼ਟੀ, ਮੂਰਤੀਆਂ ਵਿੱਚ ਹੈ, ਅਤੇ ਮੇਰੀ ਦ੍ਰਿਸ਼ਟੀ, ਮੂਰਤੀਆਂ ਦੇ ਅਕਾਰ ਨੂੰ ਛੱਡ ਕੇ, ਸੋਨੇ ਵਿੱਚ ਹੈ, ਕਿ, ਕਿੱਸ ਕਿੱਸ ਮੂਰਤੀ ਵਿੱਚ ਕਿਤਨਾ ਸੋਨਾ ਹੈ, ਮੈਨੂੰ ਮੂਰਤੀਆਂ ਨਹੀ, ਸੋਨਾ ਹੀ ਦਿੱਸਦਾ ਹੈ, - ਇਸ ਤਰਾਂ ਵਿਚਾਰ ਵਾਨ ਦੀ ਦ੍ਰਿਸ਼ਟੀ ਵਿੱਚ, ਕੁੰਡਲ ਆਦਿ ਗਹਿਣੇ, ਕਲਪਤ ਤੇ ਮਿਥੱਯਾ ਹਨ,

ਵਾਸਤ੍ਵ ਵਿੱਚ ਅਸਲੀ ਵਸਤੂ ਸੋਨਾ ਹੈ, ਕੁੰਡਲ ਆਦਿ, ਗਹਿਣੇ ਦੇ ਅਕਾਰ ਵਿੱਚ, ਕੁਛ ਵੀ ਸਤਪੁਣਾ ਨਹੀ, ਉਹ ਤਾਂ ਸਿਰਫ ਕਲਪਤ ਤੇ ਮਿਥਯਾ ਹੀ, ਪ੍ਰਤੀਤ ਹੋ ਰਹੇ ਹਨ, ਅਸਲ ਵਿੱਚ, ਉਨਾਂ ਦੇ ਨਾਮ ਤੇ ਅਕਾਰ ਦੀ, ਕੁਛ ਵੀ ਹਸਤੀ ਨਹੀ ਹੈ,ਅਸਲ ਕੀਮਤ ਤਾਂ, ਸੋਨੇ ਦੀ ਹੈ, ਗਹਿਣੇ ਤਾਂ ਸੋਨੇ ਦੇ, ਅੱਗਯਾਨ ਕਰਕੇ, ਸੋਨੇ ਤੋ, ਵੱਖਰੇ ਪ੍ਰਤੀਤ ਹੁੰਦੇ ਹਨ, ਜਿਨ੍ਹਾਂ ਦੀ ਦ੍ਰਿਸ਼ਟੀ ਸੋਨੇ ਤੇ ਟਿਕੀ ਹੈ, ਉਨ੍ਹਾਂ ਨੂੰ ਸੋਨੇ ਦੇ ਗਿਆਨ ਕਰਕੇ, ਸਭ ਭੂਸ਼ਣ, ਕਲਪਤ ਹੀ ਪ੍ਰਤੀਤ ਹੁੰਦੇ ਹਨ, ਅਤੇ ਸਾਰੇ ਗਹਿਣਿਆਂ ਵਿੱਚ, ਸੋਨਾ ਹੀ ਨਜ਼ਰ ਆਉਂਦਾ ਹੈ, ਕੁੰਡਲ ਆਦਿ ਨਹੀ, ਇਸੀ ਪ੍ਰਕਾਰ ਜਿਨ੍ਹਾਂ ਨੂੰ ਆਤਮ ਵਿਚਾਰ ਦੁਆਰਾ, ਆਪਣੇ ਬ੍ਰਹਮ ਆਤਮੇ ਦਾ, ਗਿਆਨ ਹੋ ਗਿਆ ਹੈ, ਉਨਾ ਨੂੰ ਸਭ ਜਗਾ, ਬ੍ਰਹਮ ਆਤਮਾ ਹੀ, ਨਜਰ ਆਉਂਦਾ ਹੈ, ਅਤੇ ਸਾਰਾ ਜਗਤ ਕਲਪਤ, ਤੇ ਮਿਥਯਾ ਹੀ, ਪ੍ਰਤੀਤ ਹੁੰਦਾ ਹੈ, ਜਗਤ ਵਿੱਚ, ਸੱਤਤਾ ਦੀ ਪ੍ਰਤੀਤੀ, ਨਹੀ ਹੁੰਦੀ, ਅਤੇ ਜਗਤ ਨੂੰ ਸਤ ਜਾਨਣ ਰੂਪ, 'ਸਤ-ਭਰਮ' ਵੀ ਨਹੀਂ ਵਿਆਪਦਾ।

ਇਸੀ ਪ੍ਰਕਾਰ, ਜੇਕਰ ਕੋਈ ਕਹੇ, ਕਿ ਜਗਤ ਪ੍ਰਪੰਚ, ਬ੍ਰਹਮ-ਆਤਮ ਰੱਚਤ ਹੈ, ਤਦ ਇਸ ਤਰ੍ਹਾਂ ਕਹਿਣ ਨਾਲ, ਪ੍ਰਤੀਤ ਹੁੰਦਾ ਹੈ, ਕਿ ਜਗਤ ਅਤੇ ਬ੍ਰਹਮ-ਆਤਮਾ ਵਿੱਚ, ਕਾਰਜ ਕਾਰਨ ਭਾਵ ਨਾਲ (ਭੇਦ) = ਵੱਖਪਣੇ ਦੀ ਪ੍ਰਤੀਤੀ ਹੁੰਦੀ ਹੈ। ਜਿਵੇਂ ਕਿ ਕਾਰਜ ਰੂਪ ਜਗਤ, ਵੱਖ ਹੈ, ਅਤੇ ਕਾਰਨ ਰੂਪ ਬ੍ਰਹਮ ਆਤਮਾ, ਵੱਖ ਹੈ, ਇਹ ਵੱਖ ਪਣੇ ਦੀ ਪ੍ਰਤੀਤੀ, ਕਲਪਤ ਤੇ ਮਿੱਥਯਾ ਹੈ, ਕਿਉਂਕਿ ਜਗਤ ਪ੍ਰਪੰਚ, ਤੇ ਬ੍ਰਹਮ ਆਤਮਾ, ਵੱਖ-ਵੱਖ ਨਹੀਂ ਹਨ, ਕਾਰਨ ਇਹ, ਕਿ ਪ੍ਰਪੰਚ ਰੂਪ ਜਗਤ ਦਾ, ਬ੍ਰਹਮ-ਆਤਮਾ ਅਧਿਸ਼ਠਾਨ ਹੈ, ਅਤੇ ਜਗਤ ਪ੍ਰਪੰਚ, ਮਾਯਾ ਅੰਸ ਹੋਣੇ ਕਰ, ਉੱਸ ਵਿੱਚ (ਅਧਯੱਸਤ) ਕਲਪਤ ਹੈ, ਕਲਪਤ ਵਸਤੂ, ਅਧਿਸ਼ਠਾਨ ਦਾ ਰੂਪ ਹੀ ਹੁੰਦੀ ਹੈ, ਇਸ ਕਰਕੇ ਦੋ ਨਹੀਂ, ਕਿਉਂਕਿ ਜਗਤ ਪ੍ਰਪੰਚ ਵਿੱਚ, ਪੰਜ ਅੰਸ਼ ਹਨ, ਅਸਤੀ (ਸਤ), ਭਾਤੀ (ਚਿਤ), ਪ੍ਰੇਯ (ਅਨੰਦ), ਅਤੇ ਨਾਮ ਤੇ ਰੂਪ, ਇਸ ਵਿੱਚ ਸਤ ਚਿਤ ਅਨੰਦ (ਅਸਤੀ ਭਾਤੀ ਪ੍ਰੇਯ) ਸਰੂਪ, ਇਹ ਤਿੰਨੇ ਅੰਸ਼ਾਂ, ਬ੍ਰਹਮ ਚੇਤਨ-ਆਤਮਾ ਦੀਆਂ ਹਨ। ਜੋ ਅਦ੍ਵੈਤ (ਅਖੰਡ) ਸਰੂਪ, ਸਰਬ ਜਗ੍ਹਾ ਵਿਆਪਕ ਹੈ, ਅਤੇ ਸਾਰੇ ਪ੍ਰਪੰਚ ਦਾ ਆਧਾਰ (ਅਧਿਸ਼ਠਾਨ) ਰੂਪ ਹੈ।

**ਯਥਾ**— ਅਬਿਨਾਸੀ ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ ਬ੍ਰਹਮੰਡ॥

[੨੮੨ ਸੁਖਮਨੀ ਮ:-੫-ਅਸਟਪਦੀ-੧੪-ਪਉੜੀ-੬]

ਅਤੇ-ਨਾਮ ਤੇ ਰੂਪ, ਇਹ ਦੋ ਅੰਸਾ, ਮਾਯਾ ਦਾ ਕਾਰਜ ਰੂਪ ਹਨ, ਜੋ ਬ੍ਰਹਮ-ਆਤਮਾ ਵਿੱਚ, ਮਾਯਾ ਕਲਪਤ ਹੈ, ਇਸ ਪ੍ਰਕਾਰ, ਬ੍ਰਹਮ ਚੇਤਨ ਅਧਿਸ਼ਠਾਨ ਵਿੱਚ, ਇਹ ਨਾਮ ਰੂਪ, ਜਗਤ ਪ੍ਰਪੰਚ ਜੋ ਦ੍ਰਿਸ਼ਟ ਮਾਨ ਹੈ, ਇਹ ਮਾਯਾ ਦਾ ਕਾਰਜ ਰੂਪ ਹੋਣੇ ਕਰਕੇ ਮਿੱਥਯਾ ਹੈ।

**ਯਥਾ**— ਇਹੁ ਜਗ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥ [੧੧੮੭-ਬਸੰਤ ਮ: ੯]

**ਯਥਾ ਹੋਰ**—ਰੇ ਨਰ ਇਹ ਸਾਚੀ ਜੀਅ ਧਾਰਿ॥ ਸਗਲ ਜਗਤੁ ਹੈ, ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ॥

[੬੩੩ - ਰਾਗ ਸੋਰਠ ਮ: ੯]

**ਯਥਾ ਹੋਰ**—ਕਾਂਕੋ ਤਨੁ ਧਨੁ ਸੰਪਤਿ ਕਾਂ ਕੀ, ਕਾਸਿਉ ਨੇਹੁ ਲਗਾਹੀ॥
ਜੋ ਦੀਸੈ ਸੋ ਸਗਲ ਬਿਨਾਸੈ, ਜਿਉ ਬਾਦਰ ਕੀ ਛਾਹੀ॥ [੧੨੩੧ - ਰਾਗ ਸਾਰੰਗ ਮ: ੯]

**ਯਥਾ ਹੋਰ**—ਮ੍ਰਿਤ ਮੰਡਲ ਜਗੁ ਸਾਜਿਆ, ਜਿਉ ਬਾਲੂ ਘਰ ਬਾਰ॥
ਬਿਨਸਤ ਬਾਰ ਨ ਲਾਗਈ, ਜਿਉ ਕਾਗਦ ਬੂੰਦਾਰ॥ ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥
ਦ੍ਰਿਸਟਿਮਾਨ ਸਭੁ ਬਿਨਸੀਐ, ਕਿਆ ਲਗਹਿ ਗਵਾਰ॥ [੮੦੮ - ਰਾਗ ਬਿਲਾਵਲ ਮ:-੫]

ਅਤੇ ਮਿੱਥਯਾ ਵਸਤੂ ਦੀ, ਅਪਣੀ ਸੱਤਾ, ਅਧਿਸ਼ਠਾਨ ਤੋ, ਵੱਖ ਨਹੀਂ ਹੁੰਦੀ, ਕਿੰਤੂ ਅਧਿਸ਼ਠਾਨ ਦੀ, ਸਤਾ ਦੇ ਪ੍ਰਭਾਵ ਕਰਕੇ, ਮਿੱਥਯਾ ਵਸਤੂ ਵੀ, ਸਤ ਜੈਸੀ ਪ੍ਰਤੀਤ ਹੁੰਦੀ ਹੈ, ਇਸ ਲਈ ਕਲਪਤ ਵਸਤੂ, ਅਧਿਸ਼ਠਾਨ ਰੂਪ ਹੀ ਹੈ, ਵੱਖਰੀ ਨਹੀਂ, ਜਦ ਇਸ ਪ੍ਰਕਾਰ, ਚੰਗੀ ਤਰਾਂ ਵਿਚਾਰ ਕਰਕੇ ਦੇਖੀਏ, ਤਦ ਚੇਤਨ ਬ੍ਰਹਮ-ਆਤਮਾ ਤੋਂ ਵੱਖ, ਜਗਤ ਪ੍ਰਪੰਚ ਰੂਪ, ਕੋਈ ਸਤ ਵਸਤੂ ਦਿਖਾਈ ਨਹੀਂ ਦਿੰਦੀ, ਕੇਵਲ ਸਤ ਸਰੂਪ, ਪਾਰ, ਬ੍ਰਹਮ ਚੇਤਨ ਹੀ, ਪ੍ਰੀਪੂਰਨ ਹੋ ਰਿਹਾ, ਦਿੱਸਦਾ ਹੈ, ਅਤੇ ਜਗਤ ਵਿੱਚ, ਸਤਪਣੇ ਦੀ, ਪ੍ਰਤੀਤੀ ਰੂਪ, ਜੋ 'ਸਤ-ਭਰਮ' ਹੈ, ਓਹੁ ਮਿਟ ਜਾਂਦਾ ਹੈ।

**ਯਥਾ**— ਜਲ ਤਰੰਗ ਅਰੁ ਫੇਨ ਬੁਦਬੁਦਾ, ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ, ਬਿਚਰਤ ਆਨ ਨ ਹੋਈ॥
ਮਿਥਿਆ ਭਰਮੁ ਅਰ ਸੁਪਨ ਮਨੋਰਥ, ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ, ਜਾਗਤ ਹੀ ਮਨੁ ਮਾਨਿਆ॥
ਕਹਤ ਨਾਮਦੇਉ ਹਰਿ ਕੀ ਰਚਨਾ, ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ, ਕੇਵਲ ਏਕ ਮੁਰਾਰੀ॥

[੪੮੫-ਆਸਾ ਬਾਣੀ ਨਾਮਦੇਉ ਜੀ ਕੀ]

ਯਥਾ ਹੋਰ—ਜਲਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁਰੰਗਾ॥
ਬੀਜ ਬੀਜ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥ [੭੩੬- ਰਾਗ ਸੂਹੀ ਮ:-੫]

ਯਥਾ ਹੋਰ—ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥
[੯੩-ਸਿਰੀ ਰਾਗੁ-ਭਗਤ ਰਵਿਦਾਸ ਜੀ]

ਯਥਾ ਹੋਰ— ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ, ਅਬ ਕਿਛੁ ਮਰਮੁ ਜਨਾਇਆ॥
ਅਨਿਕ ਕਟਕ ਜੈਸੇ ਭੂਲਿ ਪਰੇ, ਅਬ ਕਹਤੇ ਕਹਨੁ ਨ ਆਇਆ॥
[੬੫੮-ਰਾਗ ਸੋਰਠ ਭਗਤ ਰਵਿਦਾਸ ਜੀ]

ਯਥਾ ਹੋਰ— ਓਇ ਜੁ ਬੀਚ ਹਮ ਤੁਮ ਕਛੁ ਹੋਤੇ, ਤਿਨ ਕੀ ਬਾਤ ਬਿਲਾਨੀ॥
ਅਲੰਕਾਰ ਮਿਲ ਥੈਲੀ ਹੋਈ ਹੈ, ਤਾਤੇ ਕਨਿਕ ਵਖਾਨੀ॥ [੬੭੨-ਧਨਾਸਰੀ ਮ:-੫]

ਅਰਥ - ਢਲਣ ਤੋਂ ਪਹਿਲੇ, ਜੋ ਓਹੁ ਭੂਖਣ ਦਿੱਸਦੇ ਸਨ, ਕਿ [ਹਮ]= ਇਹ ਕੁੰਡਲ ਹੈ, ਅਤੇ [ਤੁਮ]= ਓਹੁ ਕੜਾ ਹੈ, ਇਸ ਤਰ੍ਹਾਂ, ਨਾਮ, ਤੇ ਅਕਾਰ ਕਰਕੇ, ਜੋ ਉਨ੍ਹਾਂ ਦੇ ਨਾਮਾਂ ਦੀ, ਗੱਲ ਹੁੰਦੀ ਸੀ, ਓਹੁ ਗੱਲ, ਨਾਮ ਤੇ ਅਕਾਰ ਵਾਲੀ, ਉਸੀ ਵੇਲੇ [ਬਿਲਾਨੀ]= ਖਤਮ ਹੋ ਗਈ, ਜਦ ਸੁਨਿਆਰੇ ਨੇ, ਉਨਾਂ ਨੂੰ ਢਾਲ ਕੇ [ਥੈਲੀ]= ਡਲੀ (ਰੇਣੀ) ਕਰ ਦਿੱਤਾ, ਹੁਣ ਡਲੀ ਨੂੰ, ਕਿਸੇ ਵੀ ਪਾਸਿਓ ਦੇਖੋ, ਉਸ ਵਿੱਚ, ਗਹਿਣੇ ਦਾ ਨਾਮ, ਯਾ ਅਕਾਰ, ਕਿਤੇ ਨਹੀਂ ਦਿੱਸਦਾ, ਦੇਖਣ ਵਾਲੇ, ਸੋਨਾ ਹੀ ਸੋਨਾ ਕਹਿੰਦੇ ਹਨ।

ਇਸੀ ਪ੍ਰਕਾਰ ਗੁਰੂ ਦੁਆਰਾ, ਤਤ-ਤੂੰ ਦਾ, ਚਿੰਤਨ ਕਰਦਿਆਂ, ਬ੍ਰਿਤੀ ਆਤਮਾਕਾਰ ਹੋ ਕੇ, ਆਤਮ ਅਰੂਢ ਹੋ ਗਈ, ਤਦ ਗਿਆਨ ਦੁਆਰਾ, ਮਿਥਯਾ ਨਾਨੱਤ੍ਵ-ਹਮ ਤੁਮ ਰੂਪ, ਜਗਤ ਦੀ ਬਾਤ, ਦੂਰ ਹੋਕੇ, ਸਭ ਜਗ੍ਹਾ, ਤੇ ਹਰ ਪਾਸੇ, ਬ੍ਰਹਮ ਆਤਮ ਰੂਪ, ਸੋਨਾ ਹੀ ਦਿਖਾਈ ਦਿੰਦਾ ਹੈ, ਨਾਮ ਰੂਪ ਜਗਤ, ਨਹੀਂ ਪ੍ਰਤੀਤ ਹੁੰਦਾ, ਕੇਵਲ ਬ੍ਰਹਮ ਰੂਪ, ਸੋਨਾ ਹੀ ਦਿੱਸਦਾ ਹੈ, ਵੱਖ-ਵੱਖ, ਜਗਤ ਰੂਪ ਗਹਿਣੇ, ਨਹੀਂ ਦਿੱਸਦੇ, ਕੇਵਲ ਬ੍ਰਹਮ ਰੂਪ, ਰੇਣੀ (ਡਲੀ) ਹੀ ਦਿਸਦੀ ਹੈ।

ਯਥਾ— ਜੋ ਦੀਸੈ ਸੋ ਸਗਲ ਤੂੰਹੈ, ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧-ਸਿਰੀ ਰਾਗ ਮ: ੫]

## {ਦੂਸਰੇ ਪ੍ਰਕਾਰ ਨਾਲ, ਸਤ-ਭਰਮ ਦੀ ਨਿਵਿਰਤੀ ਦਾ ਵਰਣਨ। }

ਜਗਤ ਅਤੇ ਬ੍ਰਹਮ ਆਤਮਾ ਦਾ, ਕਾਰਜ ਕਾਰਣ ਭਾਵ ਰੂਪ [ਭੇਦ]=ਵੱਖਪਣੇ ਦੀ ਜੋ ਪ੍ਰਤੀਤੀ ਹੈ, ਮਿੱਥਯਾ ਹੈ, ਕਿਉਂਕਿ ਇਨਾਂ ਦਾ ਸਰੂਪ ਲਖਸ਼ਣ ਵੱਖ-ਵੱਖ ਹੈ,— ਜੈਸੇ ਬ੍ਰਹਮ ਆਤਮਾ — ਸਤ, ਚਿਤ, ਅਨੰਦ, ਅਤੇ ਅਦ੍ਵੈਤ (ਅਖੰਡ) ਸਰੂਪ ਦੇ, ਵਿਸ਼ੇਸ਼ਣਾਂ ਵਾਲਾ ਹੈ.— ਅਤੇ ਜਗਤ ਪ੍ਰਪੰਚ-ਅਸੱਤ, ਜੜ, ਦੁੱਖ, ਅਤੇ ਦ੍ਵੈਤ ਦੇ ਸਹਿਤ ਦੇ - ਵਿਸ਼ੇਸ਼ਣਾਂ ਵਾਲਾ ਹੈ,- ਇਹ ਜਗਤ ਅਸੱਤਪਣੇ ਕਰਕੇ, ਕਲਪਤ, ਤੇ ਮਿੱਥਯਾ ਹੈ,— ਅਤੇ ਬ੍ਰਹਮ-ਆਤਮਾ, ਸਤਸਰੂਪ ਹੋਣੇ ਕਰਕੇ, ਜਗਤ ਪ੍ਰਪੰਚ ਦਾ, ਅਧਿਸ਼ਠਾਨ ਹੈ,- ਅਤੇ ਕਲਪਤ ਵਸਤੂ, ਅਧਿਸ਼ਠਾਨ ਤੋਂ, ਵੱਖ ਨਹੀਂ ਹੁੰਦੀ, ਅਧਿਸ਼ਠਾਨ ਦਾ ਰੂਪ ਹੀ ਹੁੰਦੀ ਹੈ—ਜਿਵੇਂ ਸੋਨੇ ਦੇ ਕੁੰਡਲ, ਸੋਨੇ ਤੋਂ, ਵੱਖ ਨਹੀਂ ਹਨ. ਅਧਿਸ਼ਠਾਨ ਦਾ ਰੂਪ ਹੀ ਹੈ:-ਇਸੇ ਤਰ੍ਹਾਂ ਜਗਤ ਪ੍ਰਪੰਚ ਵੀ, ਬ੍ਰਹਮ ਆਤਮਾ ਰੂਪ ਹੀ ਹੈ, ਵੱਖ ਨਹੀ, ਪ੍ਰੰਤੂ ਜੋ ਦ੍ਰਿਸ਼ਟਮਾਨ, ਨਾਮ ਰੂਪ, ਜਗਤ ਪ੍ਰਪੰਚ ਹੈ,— ਇਹ ਮਾਯਾ ਦੀ, ਅੰਸ਼ ਹੋਣੇ ਕਰਕੇ, ਕਲਪਤ ਤੇ ਮਿਥੱਯਾ ਹੈ, ਕਾਰਨ ਇਹ, ਕਿ ਇਹ ਬਦਲਦਾ ਰਹਿੰਦਾ ਹੈ, ਅਤੇ ਬਦਲਣ ਵਾਲੀ ਚੀਜ਼, ਮਿੱਥਯਾ ਹੀ ਹੁੰਦੀ ਹੈ, ਅਤੇ ਜੋ ਮਿਥੱਯਾ ਜਗਤ ਵਿੱਚ, ਸਤਪਣੇ ਦੀ ਪ੍ਰਤੀਤੀ ਹੋ ਰਹੀ ਹੈ, ਇਹ ਮਿੱਥਯਾ ਹੈ, ਅਤੇ ਇਹ ਮਿੱਥਯਾ ਪ੍ਰਤੀਤੀ, ਤੇ ਨਿਸ਼ਚੇ ਦਾ, ਨਾਮ ਹੀ, 'ਸੱਤ-ਭਰਮ' ਹੈ, ਇਸ ਭਰਮ ਨੂੰ, ਦੂਰ ਕਰਨ ਵਾਸਤੇ, ਕਨਕ ਕੁੰਡਲ ਦਾ ਦ੍ਰਿਸ਼ਟਾਂਤ, ਬਹੁਤ ਸਹਾਇਕ ਹੈ।

# ਨਮਸਤੰ ਨ੍ਰਿਦੇਸੇ॥

[ **ਪਦ ਅਰਥ—** [ਨ੍ਰਿਦੇਸੇ = ਨ੍ਰਿ+ਦੇਸੇ] ਦੇਸੇ. ਸੰ. ਦੇਸ . ਸੰਗਯਾ-ਮੁਲਕ. ਪ੍ਰਿਥਵੀ ਦਾ ਵੱਡਾ ਹਿੱਸਾ, ਜਿਸ ਵਿੱਚ ਕਈ ਇਲਾਕੇ ਹੋਣ, (ਅ)-ਵਿਸ਼ੇਸ਼ ਜਗ੍ਹਾ। (੨) ਸੰ. ਦੇਸ਼[੧]. ਸੰਗਯਾ - ਦੇਹ ਦੇ ਅੰਗ, ਹਥ ਪੈਰ ਆਦਿ.॥ [ਨ੍ਰਿਦੇਸੇ=ਨ੍ਰਿ+ਅਦੇਸੇ] ਅਦੇਸੇ.ਸੰ.ਆਦੇਸ਼.ਸੰਗਯਾ-ਹੁਕਮ.ਆਗਿਆ.॥ ਨ੍ਰਿਦੇਸੇ. ਸੰ.ਨ੍ਰਿਦੇਸ. ਸੰਗਯਾ-ਦੱਸਣ ਦੀ ਕ੍ਰਿਆ.ਆਗਿਆ. ਹੁਕਮ, ਇਸ ਤਰ੍ਹਾਂ ਆਦੇਸ਼ ਤੇ ਨ੍ਰਿਦੇਸ਼ ਦੋਵੇਂ -ਪਦ, ਸੰਸਕ੍ਰਿਤ ਦੇ ਹਨ, ਅਤੇ ਇਨ੍ਹਾ ਦੋਨਾਂ ਦਾ ਅਰਥ - ਹੁਕਮ, ਅਤੇ ਆਗਿਆ ਹੈ। ]

**ਅਰਥ—** ਹੇ ਅਕਾਲ ਪੁਰਖ! ਤੂੰ [ਦੇਸੇ]= ਦੇਸ, ਕਾਲ, ਵਸਤੂ ਆਦਿ ਦੀਆਂ, ਹੱਦਾਂ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਦੇਸ ਕਾਲ ਆਦਿ ਨਾਲ, ਉਸਦਾ ਓੜਕ ਨਹੀਂ ਜਾਣਿਆ ਜਾ ਸਕਦਾ, ਕਿ ਇਸ ਦੇਸ ਵਿਚ ਹੈ, ਅਤੇ ਉਸ ਵਿੱਚ ਨਹੀਂ, ਤੇ ਇਸ ਸਮੇਂ ਵਿੱਚ ਹੈ, ਅਤੇ ਉਸ ਸਮੇਂ ਵਿਚ ਨਹੀਂ, ਇਸ ਪ੍ਰਕਾਰ ਕਹਿ ਕੇ, ਉਸਦੇ ਅੰਤ ਨੂੰ ਨਹੀਂ ਜਾਣਿਆ ਜਾ ਸਕਦਾ, ਕਿਉਂਕਿ ਸਭ ਕੁਛ ਉਸਦੇ ਵਿਚ ਹੀ, ਇਸਥਿਤ ਹੋ ਰਿਹਾ ਹੈ, ਅਤੇ ਜਿੱਥੇ ਕੁਛ ਨਹੀਂ ਹੈ, ਓੱਥੇ ਵੀ, ਓਹੁ ਆਪ ਹੀ ਹੈ, ਇਸ ਕਰਕੇ, ਓਹੁ ਦੇਸ- ਕਾਲ ਵਸਤੂ ਪ੍ਰਛੇਦ ਹੈ, ਸਭ ਕੁਛ ਆਪ ਹੀ ਹੈ। ]

**ਯਥਾ —** ਤੂ ਬਿਅੰਤੁ ਅਵਿਗਤੁ ਅਗੋਚਰੁ, ਇਹੁ ਸਭੁ ਤੇਰਾ ਆਕਾਰੁ॥

ਕਿਆ ਹਮ ਜੰਤ ਕਰਹ ਚਤੁਰਾਈ, ਜਾਂ ਸਭੁ ਕਿਛੁ ਤੁਝੈ ਮਝਾਰਿ॥ [੩੭੯-ਆਸਾ ਮ:੫]

**ਦੂਜਾ ਅਰਥ —** ਹੇ ਅਕਾਲ ਪੁਰਖ! ਤੂੰ ਕਿਸੇ ਖ਼ਾਸ [ਦੇਸੇ]= ਦੇਸ ਦੀ ਮਾਲਕੀ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ।

[ ਭਾਵ — ਇਹ, ਕਿ ਪ੍ਰਮੇਸ਼ੁਰ ਸਭ ਜਗ੍ਹਾ ਪ੍ਰੀਪੂਰਣ ਹੋਣ ਕਰਕੇ, ਉਸਦਾ ਕੋਈ ਖ਼ਾਸ ਦੇਸ ਨਹੀਂ, ਬਲਕਿ ਸਾਰੇ ਦੇਸ ਉਸਦੇ ਹਨ, ਇਸ ਕਰਕੇ ਉਸ ਨੂੰ ਕਿਸੇ ਇਕ ਦੇਸ ਵਾਲਾ, ਨਹੀਂ ਕਿਹਾ ਜਾ ਸਕਦਾ। ]

**ਯਥਾ —** ਤਿਸਤੇ ਭਿੰਨ ਨਹੀ ਕੋ ਠਾਉ॥ ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥

[੨੯੪-ਗਉੜੀ ਸੁਖਮਨੀ ਮ:੫]

**ਸਾਖੀ —** ਇਕ ਦਫਾ ਕਿਸੇ ਗਰੀਬ ਨੇ, ਸ਼ਾਹੀ ਦਰਬਾਰ ਦੇ ਵਿੱਚ, ਅਕਬਰ ਦੀ, ਅਨੇਕ ਪ੍ਰਕਾਰ ਦੇ ਨਾਲ, ਵਡਿਆਈ ਕੀਤੀ, ਅਤੇ ਖੁਦਾ ਤੋਂ ਵੀ, ਵੱਡੇ ਮਰਾਤਬੇ ਦਾ ਖਿਤਾਬ, ਅਕਬਰ ਦੇ ਤਾਂਈ ਕਹਿ ਸੁਣਾਇਆ, ਅਤੇ ਅਕਬਰ ਇਹ ਗੱਲ ਸੁਣ ਕੇ ਬੜਾ ਖੁਸ਼ ਹੋਇਆ, ਤੇ ਪਾਸ ਹੀ ਜੋ ਬੀਰਬਲ ਵਜ਼ੀਰ ਬੈਠਾ ਸੀ, ਉਸਨੂੰ ਅਕਬਰ ਨੇ ਕਿਹਾ, ਕਿ ਹੇ ਬੀਰਬਲ! ਇਹ ਜੋ ਬੰਦਾ ਕਹਿੰਦਾ ਹੈ, ਕਿ ਆਪ ਖੁਦਾ ਤੋਂ ਵੀ ਵੱਡੇ ਮਰਾਤਬੇ ਵਾਲੇ ਹੋ, ਕੀ, ਮੈਂ, ਸੱਚ, ਵੱਡੇ ਮਰਾਤਬੇ ਵਾਲਾ ਹਾਂ? ਕੀ ਕੋਈ, ਐਸਾ ਕੰਮ ਵੀ ਹੈ? ਜੋ ਖੁਦਾ ਨ ਕਰ ਸਕੇ? ਤੇ ਮੈਂ ਕਰ ਵਿਖਾਵਾਂ, ਤਦ ਬੀਰਬਲ ਨੇ ਕਿਹਾ, ਹੇ ਬਾਦਸ਼ਾਹ! ਆਪ ਜੀ, ਇਕ ਐਸਾ ਕੰਮ ਕਰ ਸਕਦੇ ਹੋ, ਜੋ ਕਿ ਖੁਦਾ ਵੀ ਨਹੀਂ ਕਰ ਸਕਦਾ, ਤਾਂ ਬਾਦਸ਼ਾਹ ਨੇ, ਹੈਰਾਨ ਹੋ ਕੇ ਕਿਹਾ, ਹੇ ਬੀਰਬਲ! ਓਹੁ, ਏਹੋ ਜਿਹਾ, ਕਿਹੜਾ ਕੰਮ ਹੈ, ਜੋ ਖੁਦਾ ਵੀ, ਨਹੀਂ ਕਰ ਸਕਦਾ, ਤੇ ਮੈਂ ਕਰ ਸਕਦਾ ਹਾਂ, ਤਦ ਬੀਰਬਲ ਨੇ ਕਿਹਾ, ਕਿ ਦੇਖ ਬਾਦਸ਼ਾਹ! ਤੂੰ ਤਾਂ, ਜਿਸਨੂੰ ਚਾਂਹੇ, ਕੰਨੋ ਫੜ ਕੇ, ਆਪਣੇ ਦੇਸ ਵਿੱਚੋਂ, ਕੱਢ ਸਕਦਾ ਹੈਂ, ਪ੍ਰੰਤੂ ਖੁਦਾ, ਆਪਣੇ ਦੇਸ ਵਿਚੋਂ, ਕਿਸੇ ਨੂੰ ਵੀ, ਨਹੀਂ ਕੱਢ ਸਕਦਾ, ਇਹ ਤਾਕਤ ਉਸਦੇ ਵਿੱਚ ਨਹੀਂ ਹੈ, ਕਿਉਂਕਿ ਸਾਰੇ ਦੇਸ ਤਾਂ, ਉਸਦੇ ਅਪਣੇ ਹਨ, ਜਿੱਥੇ ਵੀ, ਕੱਢ ਕੇ ਭੇਜੇਗਾ, ਓੱਥੇ ਵੀ ਉਸਦਾ ਆਪਣਾ ਹੀ ਦੇਸ ਹੈ, ਕਾਰਨ ਇਹ, ਕਿ ਓਹੁ ਸਾਰਿਆਂ ਦੇਸਾਂ ਦਾ, ਮਾਲਕ ਹੈ, ਕਿਸੇ ਖ਼ਾਸ, ਇਕ ਦੇਸ ਦਾ, ਨਹੀਂ।

---

੧. ਯਥਾ- 'ਦੇਸ ਵੇਸ ਸੁਵਰਨ ਰੂਪਾ, ਸਗਲ ਊਣੇ ਕਾਮਾ॥ [੫੪੭-ਬਿਹਾਗੜਾ : ਛੰਤ ਮ: ੫] ਏਥੇ ਵੀ 'ਦੇਸ' ਦਾ ਅਰਥ,ਅੰਗ ਹੈ.

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਕਿਸੇ ਦੇ [ਆਦੇਸੇ]= ਹੁਕਮ ਪਾਲਣ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਉਸ ਦੇ ਉਪਰ, ਕਿਸੇ ਦਾ ਹੁਕਮ ਨਹੀ ਚਲਦਾ, ਓਹੁ ਸੁਤੰਤ੍ਰ ਹੈ। }

**ਯਥਾ** — ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥
ਅਫਰਿਓ ਵੇਪਰਵਾਹੁ ਸਦਾ ਤੂ, ਨਾ ਤਿਸੁ ਤਿਲੁ ਨ ਤਮਾਈ ਹੇ॥ [੧੦੨੧-ਮਾਰੂ ਸੋਲਹੇ ਮ: ੧]

**ਚੌਥਾ ਅਰਥ** — ਹੇ ਅਕਾਲ ਪੁਰਖ! ਤੇਰਾ ਸਭ ਦੇ ਉਪਰ [ਨ੍ਰਿਦੇਸ਼]= ਹੁਕਮ ਚੱਲ ਰਿਹਾ ਹੈ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਸਭ ਦੇ ਉਪਰ, ਹੁਕਮ ਦੇ ਚਲਾਵਨ ਵਾਲਾ ਹੈ, ਅਤੇ ਨ ਉਸਦੇ ਹੁਕਮ ਨੂੰ, ਕੋਈ ਮੋੜ ਹੀ ਸਕਦਾ ਹੈ। }

**ਯਥਾ** — ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥
ਕਾਰਣ ਕਰਣ ਕਰੀਮ, ਕੁਦਰਤਿ ਤੇਰੀਐ॥ [੯੬੪-ਰਾਮਕਲੀ ਕੀ ਵਾਰ ਦੂਜੀ ਪਉੜੀ-੧੬]

**ਯਥਾ ਹੋਰ**—ਫੁਰਮਾਨੁ ਤੇਰਾ ਸਿਰੈ ਊਪਰਿ, ਫਿਰਿ ਨ ਕਰਤ ਬੀਚਾਰ॥
ਤੁਹੀ ਦਰੀਆ ਤੁਹੀ ਕਰੀਆ, ਤੁਝੈ ਤੇ ਨਿਸਤਾਰ॥ [੩੩੮-ਗਉੜੀ ਕਬੀਰ ਜੀ]

**ਪੰਜਵਾਂ ਅਰਥ** —ਹੇ ਅਕਾਲ ਪੁਰਖ! ਤੂੰ ਸਰੀਰ ਦੇ [ਦੇਸ]= ਅੰਗਾਂ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਪੰਜ ਭੌਤਕ ਸਰੀਰ ਦੇ, ਅੰਗਾਂ ਤੋਂ ਰਹਿਤ ਹੈ। }

**ਯਥਾ** — ਨ ਅੰਗ ਹੈ, ਨ ਰੰਗ ਹੈ, ਨ ਸੰਗ ਹੈ, ਨ ਸਾਥ ਹੈ॥
ਪ੍ਰਿਆ ਹੈ ਪਵਿੱਤ੍ਰ ਹੈ, ਪੁਨੀਤ ਹੈ ਪ੍ਰਮਾਥ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੨]

## ਨਮਸਤੰ ਨ੍ਰਿਭੇਸੇ॥੧੦॥

{ **ਪਦ ਅਰਥ** — [ਨ੍ਰਿਭੇਸੇ=ਨ੍ਰਿ+ਭੇਸੇ] ਭੇਸੇ ਸੰ. ਵੇਸ. ਸੰਗਯਾ-ਲਿਬਾਸ. (੨) ਜੋਗੀ, ਸੰਨਿਆਸੀ ਆਦਿ ਭੇਖ। }

**ਅਰਥ** — ਹੇ ਅਕਾਲ ਪੁਰਖ! ਤੂੰ ਜੋਗੀ, ਸੰਨਿਆਸੀ ਆਦਿਕਾਂ ਦੇ [ਭੇਸੇ]= ਭੇਖਾਂ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ** — ਬਰਣੀ ਨ ਜਾਤ, ਜਿਹ ਰੰਗ ਰੇਖ॥ ਅਦਭੁਤ ਅਨੰਤ, ਅਤਿ ਬਲ ਅਭੇਖ॥
[ਦਤ ਅਵਤਾਰ ਛੰਦ ਨੰਬਰ- ੯੯]

## ਨਮਸਤੰ ਨ੍ਰਿਨਾਮੇ॥

**ਅਰਥ** — ਹੇ ਅਕਾਲ ਪੁਰਖ! ਤੂੰ [ਨਾਮੇ]= ਨਾਮ-ਰੂਪ ਪ੍ਰਪੰਚ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸੂਰ, ਸੰਸਾਰ ਦੀ ਹਰ ਗੱਲ ਤੋਂ, ਨਿਰਲੇਪ ਹੈ, ਕਿਉਂਕਿ ਉਸਨੂੰ ਇਸਦਾ ਕੋਈ ਸੁੱਖ-ਦੁੱਖ ਨਹੀਂ ਵਿਆਪਦਾ, ਨ ਇਸਦੇ, ਓਹੁ ਹਰਖ ਸੋਕ ਵਿੱਚ ਅਉਂਦਾ ਹੈ। }

**ਯਥਾ** — ਤੁਧੁ ਥਾਪੇ ਚਾਰੇ ਜੁਗ, ਤੂ ਕਰਤਾ ਸਗਲ ਧਰਣ॥
ਤੁਧੁ ਆਵਣ ਜਾਣਾ ਕੀਆ, ਤੁਧੁ ਲੇਪੁ ਨ ਲਾਗੈ ਤ੍ਰਿਣ॥
[੧੦੯੫-ਮਾਰੂ ਵਾਰ ਪਉੜੀ-੨]

**ਦੂਜਾ ਅਰਥ** — ਹੇ ਅਕਾਲਪੁਰਖ! ਤੂੰ ਕਿਸੀ ਵੀ, ਪ੍ਰਕਾਰ ਦੇ ਨਾਮ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸ੍ਵਰ ਦੇ, ਸਹੀ ਸਰੂਪ ਨੂੰ, ਵਰਨਨ ਕਰਨ ਵਾਲਾ, ਕੋਈ ਵੀ, ਵਿਸ਼ੇਸ਼ ਨਾਮ ਨਹੀਂ ਹੈ। }

**ਯਥਾ —** ਕਹਾ ਨਾਮ ਤਾਕੋ, ਕਹਾ ਕੈ ਕਹਾਵੈ॥ ਕਹਾ ਕਹਿ ਬਖਾਨੋ, ਕਹੈ ਮੋ ਨ ਆਵੈ॥

[ਅਕਾਲ ਉਸਤਤਿ ਛੰਦ ਨੰਬਰ-੯੩]

## ਨਮਸਤੰ ਨ੍ਰਿਕਾਮੇ ॥

{ **ਪਦ ਅਰਥ —** [ਨ੍ਰਿਕਾਮੇ=ਨ੍ਰਿ+ਕਾਮੇ] ਕਾਮੇ. ਸੰ. ਕਾਮ. (ਕਮ. ਧਾਤੂ)-ਇੱਛਾ. ਕਾਮਨਾ. ਚਾਹਨਾ। }

**ਅਰਥ** — ਹੇ ਅਕਾਲ ਪੁਰਖ! ਤੂੰ ਸੰਪੂਰਨ [ਕਾਮੇ]= ਇੱਛਾਵਾਂ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** —ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥ [੧੦੬੨-ਮਾਰੂ ਮ: ੩]

## ਨਮਸਤੰ ਨ੍ਰਿਧਾਤੇ॥

{ **ਪਦ ਅਰਥ —** [ਨ੍ਰਿਧਾਤੇ=ਨ੍ਰਿ+ਧਾਤੇ] ਧਾਤੇ. ਸੰ. ਧਾਵਿਤ੍ਰਿ. ਵਿਸ਼ੇਸ਼ਣ-ਧਾ (ਦੌੜ) ਜਾਣ ਵਾਲੀ ਮਾਇਆ। (੨) ਧਾਵਤ ਦਾ ਸੰਖੇਪ- ਦੌੜਨਾ. ਭਾਵ ਅਰਥ ਚਲਾਇਮਾਨ. ਚੰਚਲ. (੩) ਪੰਜਾਬੀ. ਧਾਤ. ਸੰਗਯਾ-ਖਾਨਿ ਤੋਂ ਨਿਕਲਿਆ ਹੋਇਆ ਲੋਹਾ ਆਦਿ, ਅਠ ਪਦਾਰਥ, ਪੁਰਾਣੇ ਵਿਦਵਾਨਾਂ ਨੇ, ਇਹ ਅੱਠ ਧਾਤਾਂ ਇਸ ਪ੍ਰਕਾਰ ਮੰਨੀਆਂ ਹਨ - ਸੋਨਾ, ਚਾਂਦੀ, ਤਾਂਬਾ, ਜਿਸਤ, ਪਾਰਾ, ਕਲੀ, ਲੋਹਾ, ਸਿੱਕਾ, ਅਤੇ ਇਸੀ ਤਰ੍ਹਾਂ, ਸਰੀਰ ਵਿੱਚ ਵੀ, ਅਠ ਧਾਤਾਂ ਮੰਨੀਆਂ ਹਨ, ਯਥਾ - "ਅਸਟਮੀ ਅਸਟ ਧਾਤੁ ਕੀ ਕਾਇਆ"॥ [੩੪੩-ਗਉੜੀ ਥਿਤੀ-ਕਬੀਰ ਜੀ]

ਜੋ ਕਿ ਇਸ ਪ੍ਰਕਾਰ ਹਨ - ਲਹੂ, ਰੋਮ, ਨਾੜੀ, ਤ੍ਵਚਾ (ਖਲੜੀ), ਇਹ ਚਾਰ ਮਾਤਾ ਦੀਆਂ,-ਹੱਡੀ, ਬੀਰਜ, ਮਿੱਝ, ਚਰਬੀ, ਇਹ ਚਾਰ ਪਿਤਾ ਦੀਆਂ, ਇਨ੍ਹਾਂ ਅੱਠਾਂ ਧਾਤਾਂ ਤੋਂ, ਸਰੀਰ ਦਾ ਢਾਂਚਾ, ਬਣਿਆ ਹੋਇਆ ਹੈ। }

**ਅਰਥ** — ਹੇ ਅਕਾਲ ਪੁਰਖ! ਤੂੰ [ਧਾਤੇ]= ਧਾ ਜਾਣ ਵਾਲੀ ਮਾਇਆ ਦੇ ਪ੍ਰਭਾਵ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰੇਮਸ੍ਵਰ ਦੇ ਉਪਰ, ਮਾਇਆ ਦਾ ਜ਼ੋਰ ਨਹੀਂ ਚਲਦਾ, ਅਤੇ ਨ ਮਾਇਆ, ਉਸਨੂੰ ਭੁਲੇਖੇ ਵਿਚ, ਪਾ ਸਕਦੀ ਹੈ, ਇਸ ਕਰਕੇ ਓਹੁ ਮਾਇਆ ਦੀ ਬਦੰਸ਼ ਤੋਂ, ਰਹਿਤ ਹੈ। }

**ਯਥਾ** — ਸਚੈ ਸਚਾ ਤਖਤੁ ਰਚਾਇਆ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ॥

[੧੦੫੦-ਮਾਰੂ ਮ: ੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਧਾਤੇ=ਧਾਵਤ]= ਦੌੜਨ ਆਦਿ ਤੋਂ, ਅਰਥਾਤ ਚਲਾਇਮਾਨ ਹੋਣ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਚਲਾਇਮਾਨ ਨਹੀਂ, ਅਡੋਲ ਹੈ, ਕਿਉਕਿ ਉਸ ਵਿੱਚ ਕਿਸੀ ਪ੍ਰਕਾਰ ਦੀ ਵੀ, ਕ੍ਰਿਆ ਨਹੀਂ ਹੈ। }

**ਯਥਾ** — ਬਰਨਿ ਨ ਸਾਕਉ ਜੈਸਾ ਤੂ ਹੈ, ਸਾਚੇ ਅਲਖ ਅਪਾਰਾ॥
ਅਤੁਲ ਅਥਾਹ ਅਡੋਲ ਸੁਆਮੀ, ਨਾਨਕ ਖਸਮੁ ਹਮਾਰਾ॥ [੮੮੪-ਰਾਮਕਲੀ ਮ: ੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਮਨ ਦੀ [ਧਾਤੇ]= ਧਾਵਣੀ (ਚੰਚਲ ਤਾਈਂ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ ਅਰਥ — ਇਹ, ਕਿ ਪ੍ਰਮੇਸ਼ੁਰ ਜੀਵਾਂ ਵਾਂਗੂੰ, ਚੰਚਲ ਮਨ ਵਾਲਾ ਨਹੀਂ ਹੈ, ਕਿਉਂਕਿ ਓਹੁ ਮਨ ਆਦਿ ਬ੍ਰਿਤੀਆਂ ਤੋਂ ਰਹਿਤ ਹੈ। }

**ਯਥਾ** — ਅਨੁਖੰਡ ਚਿੱਤ ਅ-ਬਿਕਾਰ ਰੂਪ॥ ਦੇਵਾਨਦੇਵ ਮਹਿਮਾ ਅਨੂਪ॥ [ਰੁਦ੍ਰ ਅਵਤਾਰ ਛੰਦ ਨੰਬਰ-੯੯]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ ਲਹੂ ਮਿੱਝ ਆਦਿ, ਅੱਠਾਂ [ਧਾਤੇ]= ਧਾਤਾਂ ਨਾਲ ਬਣੇ ਸਰੀਰ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਜਿਸ ਤਰ੍ਹਾਂ, ਆਮ ਜੀਵਾਂ ਦੇ, ਪੰਜ ਭੌਤਿਕ ਸਰੀਰ, ਮਾਤਾ ਦੀਆਂ ਚਾਰ ਧਾਤਾਂ- ਲਹੂ, ਰੋਮ, ਨਾੜੀ, ਤ੍ਵਚਾ, ਅਤੇ ਪਿਤਾ ਦੀਆਂ ਚਾਰ 'ਧਾਤਾਂ'- ਹੱਡੀ, ਬੀਰਜ, ਮਿੱਝ, ਚਰਬੀ, ਆਦਿ ਮਿਲਕੇ ਬਣਦੇ ਹਨ, ਇਸ ਪ੍ਰਕਾਰ ਪ੍ਰਮੇਸ਼ੁਰ ਦਾ ਸਰੂਪ, ਮਾਤਾ-ਪਿਤਾ ਤੋਂ, ਉੱਤਪੰਨ ਨਹੀਂ ਹੁੰਦਾ, ਕਿਉਂਕਿ ਉਸਦਾ, ਕੋਈ ਮਾਤਾ-ਪਿਤਾ ਹੀ ਨਹੀਂ ਹੈ। }

**ਯਥਾ** — ਨਾ ਤਿਸੁ ਬਾਪੁ, ਨ ਮਾਇ, ਕਿਨਿ ਤੂ ਜਾਇਆ॥ ਨਾ ਤਿਸੁ ਰੂਪੁ ਨ ਰੇਖ, ਵਰਨ ਸਬਾਇਆ॥

[੧੨੭੯-ਮਲਾਰ ਵਾਰ ਪਉੜੀ-੨]

## ਨਮਸਤੰ ਨ੍ਰਿਘਾਤੇ॥੧੧॥

{ **ਪਦ ਅਰਥ** — [ਨ੍ਰਿਘਾਤੇ= ਨ੍ਰਿ+ਘਾਤੇ] ਘਾਤੇ. ਸੰ. ਘਾਤ. ਸੰਗਯਾ-ਪ੍ਰਹਾਰ. ਚੋਟ. (੨) ਵਧ. ਵਿਨਾਸ਼. ਮੌਤ. (੩) ਦਾਉ. ਪੇਚ (੪)= ਭਾਵ ਅਰਥ- ਘਾਤ ਕਰਨ ਦੀ ਨਿਗਾਹ. ਬੁਰੀ ਤੱਕਣੀ। }

**ਅਰਥ** — ਹੇ ਅਕਾਲ ਪੁਰਖ! ਤੂੰ [ਘਾਤੇ]= ਮਰਨੇ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸ਼ੂਰ ਨੂੰ, ਕੋਈ ਮਾਰ ਨਹੀਂ ਸਕਦਾ, ਕਿਉਂਕਿ ਉਸਦਾ ਸਰੂਪ, ਕਾਲ ਰਹਿਤ ਹੈ। }

**ਯਥਾ** — ਕਾਲ ਰਹਿਤ ਅਨਕਾਲ ਸਰੂਪਾ॥ ਅਲਖ ਪੁਰਖ ਅਬਗਤ ਅਵਧੂਤਾ॥

[ਅਕਾਲ ਉਸਤਤਿ ਛੰਦ ਨੰ:-੯]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਘਾਤੇ]= ਚੋਟ ਦੀ ਮਾਰ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸ਼ੂਰ ਦੇ ਉਪਰ, ਕਿਸੇ ਸ਼ਸ਼ਤ੍ਰ ਨਾਲ, ਚੋਟ ਨਹੀਂ ਕੀਤੀ ਜਾ ਸਕਦੀ, ਕਿਉਂਕਿ ਓਹੁ ਸ਼ਸਤ੍ਰਾਂ ਦੀ, ਮਾਰ ਤੋਂ ਰਹਿਤ ਹੈ। }

**ਯਥਾ** — ਸਤ੍ਰ ਸਹੰਸ, ਸਤਿ ਸਤਿ ਪ੍ਰਘਾਇ॥ ਛਿਜੈ ਨ ਨੈਕ, ਖੰਡਿਓ ਨ ਜਾਇ॥

[ਗਿਆਨ ਪ੍ਰਬੋਧ ਛੰਦ ਨੰਬਰ-੧੩੦]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਬੁਰੀ ਨਿਗਾ ਨਾਲ [ਘਾਤੇ]= ਤਕਣੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ —ਇਹ, ਕਿ ਪ੍ਰਮੇਸ਼ੂਰ ਨੂੰ ਕੋਈ ਘਾਤ ਦੀ ਨਿਗਾਹ ਨਾਲ, ਅਰਥਾਤ ਨਿਸ਼ਾਨਾ ਤਕ ਕੇ, ਬੁਰੀ- ਨਿਗਾਹ ਨਾਲ, ਕੋਈ ਨਹੀਂ ਦੇਖ ਸਕਦਾ, ਕਿਉਂਕਿ, ਓਹੁ ਸਭ ਤੋਂ, ਅਦ੍ਰਿਸ਼ ਹੈ। }

**ਯਥਾ ਹੋਰ**—ਅਦਿਸਟੁ ਸਦਾ ਰਹੈ ਨਿਰਾਲਮੁ, ਜੋਤੀ ਜੋਤਿ ਮਿਲਾਈ॥
ਹਉ ਗੁਰੁ ਸਾਲਾਹੀ ਸਦਾ ਆਪਣਾ, ਜਿਨਿ ਸਾਚੀ ਬੂਝ ਬੁਝਾਈ॥

[੯੧੦-ਰਾਮਕਲੀ ਮ: ੩]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ [ਘਾਤੇ]= ਦਾਵ ਪੇਚ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ **ਭਾਵ** — ਇਹ, ਕਿ ਪ੍ਰਮੇਸ਼੍ਵਰ ਨਾਲ, ਕੋਈ ਦਾਅ ਮਾਰੀ, ਨਹੀਂ ਕਰ ਸਕਦਾ, ਉਸਦੇ ਉਪਰ ਕਿਸੇ ਦਾ ਵੀ, ਛਲ, ਨਹੀਂ ਚਲਦਾ, ਅਤੇ ਨ ਓਹੁ ਕਿਸੇ ਨਾਲ, ਆਪ ਦਾਅ ਮਾਰੀ ਕਰਦਾ ਹੈ, ਕਿਉਂਕਿ ਓਹੁ ਨਿਰਛਲ ਹੈ। ]

**ਯਥਾ** — ਆਪ ਹੀ ਮਸਟਿ ਆਪ ਹੀ ਬੁਲਨਾ॥ ਆਪ ਹੀ ਅਛਲੁ ਨ ਜਾਈ ਛਲਨਾ॥

[੮੦੩-ਰਾਗ ਬਿਲਾਵਲ ਮ: ੫.]

## ਨਮਸਤੰ ਨ੍ਰਿਧੂਤੇ

[ **ਪਦ ਅਰਥ** — [ਨ੍ਰਿਧੂਤੇ=ਨ੍ਰਿ+ਧੂਤੇ] ਧੂਤੇ. ਸੰ. ਧੂਤ. ਵਿਸ਼ੇਸ਼ਣ-ਜਿਸਨੇ ਵਿਕਾਰ ਝਾੜ ਕੇ ਸਿੱਟ ਦਿੱਤੇ ਹਨ, ਪਾਪਾਂ ਦੀ ਮੈਲ ਤੋਂ ਰਹਿਤ, ਭਾਵ-ਅਰਥ-ਸ਼ੁੱਧ ਰੂਪ. (੨) ਧੂਰਤ ਦਾ ਸੰਖੇਪ - ਛਲੀਆ. ਕਪਟੀ. (੩) ਅਵਿੱਦਿਆ ਰੂਪ ਧੂੜ। ]

**ਅਰਥ** — ਹੇ ਅਕਾਲ ਪੁਰਖ! ਤੂੰ [ਨ੍ਰਿ]= ਵਿਸ਼ੇਸ਼ ਕਰਕੇ [ਧੂਤੇ]= ਮਲਬਿਹੀਨ, ਸ਼ੁੱਧ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ **ਭਾਵ** — ਇਹ, ਕਿ ਪ੍ਰਮੇਸ਼੍ਵਰ ਵਿੱਚ, ਕਿਸੇ ਪ੍ਰਕਾਰ ਦੀ ਵੀ, ਮੈਲ ਨਹੀਂ, ਓਹੁ ਨਿਰਮਲ, ਤੇ ਸ਼ੁੱਧ ਸਰੂਪ ਹੈ। ]

**ਯਥਾ** — ਵਾਹੁ ਵਾਹੁ ਸਾਚੇ, ਮੈ ਤੇਰੀ ਟੇਕ॥ ਹਉ ਪਾਪੀ, ਤੂੰ ਨਿਰਮਲੁ ਏਕ॥ [੧੫੩-ਗਉੜੀ ਮ: ੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ [ਧੂਤੇ=ਧੂਰਤ]= ਛਲ ਕਪਟ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਨ ਛਲ ਹੈ ਨ ਛਿੱਦ੍ਰ ਹੈ, ਨ ਛਿੱਦਰ ਕੋ ਸਰੂਪ ਹੈ॥

ਅਭੰਗ ਹੈ ਅਨੰਗ ਹੈ, ਅਗੰਜ ਸੀ ਬਿਭੂਤ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੭]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਅਵਿੱਦਿਆ ਰੂਪ [ਧੂਤੇ]= ਧੂੜ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਜੋਤਿ ਸਰੂਪੀ ਤਤ ਅਨੂਪ॥ ਅਮਲ, ਨ ਮਲਨ, ਛਾਹ ਨਹੀ ਧੂਪ॥

[੩੪੪-ਰਾਗ ਗਉੜੀ ਥਿਤੀ ਕਬੀਰ ਜੀ]

## ਨਮਸਤੰ ਅਭੂਤੇ॥

[ **ਪਦ ਅਰਥ**— [ਅਭੂਤੇ= ਅ+ਭੂਤੇ] ਭੂਤੇ. ਸੰ. ਭੂਤ. ਵਿਸ਼ੇਸ਼ਣ-ਭੂਤਕਾਲ. ਬੀਤਿਆ ਹੋਇਆ ਸਮਾ. (੨) ਅਭੂਤ.- ਜਿਸ ਵਰਗੀ ਕੋਈ ਚੀਜ (ਭੂਤ)= ਬੀਤੇ ਸਮੇ ਵਿੱਚ (ਅ) ਨ ਹੋਈ ਹੋਵੇ, ਉਸਨੂੰ 'ਅਭੂਤ' ਯਾ "ਅਪੂਰਬ" ਕਹਿੰਦੇ ਹਨ, ਅਤੇ ਅਪੂਰਬ ਨਾਮ 'ਅਸਚਰਜ' ਦਾ ਹੈ। ]

**ਅਰਥ** — ਹੇ ਅਕਾਲ ਪੁਰਖ! ਤੂੰ [ਭੂਤੇ]= ਭੂਤ ਭਵਿਖਤ, ਅਤੇ ਵਰਤਮਾਨ ਆਦਿ, ਸਮੇ ਦੇ, ਅਸਰ ਤੋਂ [ਅ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ **ਭਾਵ** — ਇਹ, ਕਿ ਪ੍ਰਮੇਸ਼੍ਵਰ, ਸਮਿਆਂ ਦੇ ਅਸਰ ਨੂੰ, ਕਬੂਲ ਨਹੀ ਕਰਦਾ, ਕਿਉਕਿ ਉਸਨੂੰ ਇਹ ਨਹੀਂ ਕਿਹਾ ਜਾ ਸਕਦਾ, ਕਿ ਓਹੁ ਭੂਤਕਾਲ ਵਿਚ, ਤੱਕੜਾ ਸੀ, ਅਤੇ ਵਰਤਮਾਨ ਸਮੇਂ ਵਿਚ, ਕੁਛ ਘਟ ਗਿਆ ਹੈ, ਜਾਂ ਪਿੱਛੇ ਕਮਜੋਰ ਸੀ, ਤੇ ਹੁਣ ਤੱਕੜਾ ਹੋ ਗਿਆ ਹੈ, ਜਾਂ ਭਵਿਖ ਕਾਲ ਵਿੱਚ, ਐਸਾ ਹੋਵੇਗਾ, ਜਾਂ ਨਹੀ ਹੋਵੇਗਾ, ਇਸ ਤਰ੍ਹਾਂ ਦਾ, ਕੋਈ ਵੀ, ਸਮੇ ਦਾ ਅਸਰ, ਪ੍ਰਮੇਸ਼੍ਵਰ ਤੇ, ਨਹੀ ਹੋ ਸਕਦਾ, ਓਹੁ ਤਾਂ ਹਮੇਸ਼ਾ, ਇਕੋ ਜਿਹਾ ਰਹਿਣ ਵਾਲਾ, ਅਖੰਡ ਸਰੂਪ ਹੈ, ਉਸਨੂੰ ਸਮਾਂ ਆਦਿ, ਛੂਹ ਵੀ ਨਹੀਂ ਸਕਦੇ। ]

ਯਥਾ — ਜਿਹ ਛੂਆ ਨੈਕ ਨਹੀ ਕਾਲੁ ਜਾਲ॥ ਛ੍ਵੈ ਸਕਾ ਪਾਪ ਨਹੀ, ਕਉਨ ਕਾਲ॥
ਅਛਿੱਜ ਤੇਜ ਅਨਭੂਤ ਗਾਤ॥ ਏਕੈ ਸਰੂਪ, ਨਿਸਦਿਨ ਪ੍ਰਭਾਤ॥
[ਦੱਤ ਅਵਤਾਰ ਛੰਦ ਨੰਬਰ-੭੭]

ਦੂਜਾ ਅਰਥ— ਹੇ ਅਕਾਲ ਪੁਰਖ! ਤੂੰ [ਅਭੂਤ=ਅਪੂਰਬ]= ਅਸਚਰਜ ਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ਼ੂਰ ਵਰਗਾ, ਪੂਰਬਲੇ ਸਮੇ ਵਿੱਚ, ਕੋਈ ਨਹੀਂ ਹੋਇਆ, ਇਸ ਕਰਕੇ, ਓਹੁ ਅਪੂਰਬ, ਤੇ ਅਸਚਰਜ ਹੈ, ਅਤੇ ਨ ਉਸਦੇ, ਮੁਕਾਬਲੇ ਲਈ, ਵਰਤਮਾਨ, ਤੇ ਭਵਿੱਖਤ ਵਾਸਤੇ, ਕੋਈ ਮਿਸਾਲ ਹੀ, ਦਿਤੀ ਜਾ ਸਕਦੀ ਹੈ, ਕਿ ਓਹੁ, ਐਹੋ ਜਿਹਾ ਹੈ, ਜਾ ਹੋਵੇਗਾ, ਇਸ ਲਈ ਸਿਰਫ ਉਸਨੂੰ, ਅਸਚਰਜ ਰੂਪ ਹੀ, ਕਿਹਾ ਜਾ ਸਕਦਾ ਹੈ। ]

ਯਥਾ — ਨ ਜਾਤੇ ਨ ਪਾਤੇ ਨ ਸਤ੍ਰੇ ਨ ਮਿਤ੍ਰੇ॥ ਸੁ ਭੂਤੇ ਭਵਿਖੇ ਭਵਾਨੇ ਅਚਿਤ੍ਰੇ॥
[ਅਕਾਲ ਉਸਤਤਿ ਛੰਦ ਨੰ :- ੯੮]

ਯਥਾ — ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ ਤੁਧੁ ਆਪੇ ਕਾਰਣੁ, ਆਪੇ ਕਰਣਾ॥
[੫੬੩/੫੬੪-ਵਡਹੰਸ ਮ : ੫]

## ਨਮਸਤੰ ਅਲੋਕੇ॥

[ ਪਦ ਅਰਥ— ਅਲੋਕੇ. ਸੰ. ਅਵਿਲੋਕਨ. ਕਿਉਂਕਿ 'ਅਲੋਕੇ' ਅਵਲੋਕਨ ਪਦ ਦਾ ਸੰਖੇਪ ਹੈ। ਜਿਸਦਾ ਅਰਥ ਹੈ- ਦੇਖਣ ਦੀ ਕ੍ਰਿਆ. ਦੇਖਣਾ. ਤੱਕਣਾ. (੨) ਸੰ. ਅਲੋਕਯ. ਵਿਸ਼ੇਸ਼ਣ - ਅਲੌਕਿਕ. ਅਨੋਖਾ. ਅਸਚਰਜ. (੩) [ਅਲੋਕੇ= ਅਲ+ਓਕੇ] ਅਲ. ਸੰ. ਅਲੰ. ਅਵੱਵੈ - ਸੰਪੂਰਨ. ਸਾਰਾ॥ ਓਕੇ. ਸੰ. ਓਕ. ਸੰਗਯਾ-ਘਰ. (੪) [ਅਲੋਕੇ= ਅ+ਲੋਕੇ] ਲੋਕੇ. ਸੰ. ਲੋਕ. ਧਾਤੂ-ਦੇਖਣਾ (੫) ਲੋਕ. ਸੰ. ਸੰਗਯਾ - ਭੁਵਨ. ਬ੍ਰਹਮੰਡ ਦਾ ਹਿੱਸਾ. ਇੰਦ੍ਰ ਆਦਿ ਦੇਵਤਿਆਂ ਦੀਆਂ ਪੁਰੀਆਂ. ਦੇਵ ਲੋਕ ਆਦਿ। ]

ਅਰਥ — ਹੇ ਅਕਾਲ ਪੁਰਖ! ਤੂੰ ਸੰਸਾਰੀ ਖੇਲ ਨੂੰ, ਗੌਹ ਨਾਲ [ਅਲੋਕੇ=ਅਵਿਲੋਕਨ]= ਦੇਖ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ਼ੂਰ, ਅਪਣੀ ਸੰਸਾਰ ਰਚਨਾ ਦੇ, ਚੋਜ ਨੂੰ ਰਚਕੇ, ਫੇਰ ਆਪ ਹੀ, ਆਪਣੇ ਚੋਜ ਦੇ, ਕੌਤਕ ਨੂੰ, ਦੇਖ ਰਿਹਾ ਹੈ, ਤੇ ਦੇਖ-ਦੇਖ ਕੇ, ਪ੍ਰਸੰਨ ਹੁੰਦਾ ਹੈ। ]

ਯਥਾ —ਆਪੇ ਹੀ, ਸਭੁ ਆਪਿ ਹੈ ਪਿਆਰਾ, ਆਪੇ ਥਾਪਿ ਉਥਾਪੈ॥
ਆਪੇ ਵੇਖਿ ਵਿਗਸਦਾ ਪਿਆਰਾ, ਕਰਿ ਚੋਜ ਵੇਖੈ ਪ੍ਰਭੁ ਆਪੈ॥ [੬੦੫-ਸੋਰਠ ਮ : ੪]

ਯਥਾ ਹੋਰ—ਆਪੇ ਭਾਂਤਿ ਬਣਾਏ ਬਹੁ ਰੰਗੀ, ਸਿਸਟਿ ਉਪਾਏ ਪ੍ਰਭਿ ਖੇਲੁ ਕੀਆ॥
ਕਰਿ ਕਰਿ ਵੇਖੈ ਕਰੇ ਕਰਾਏ, ਸਰਬ ਜੀਆ ਨੋ ਰਿਜਕੁ ਦੀਆ॥ [੧੩੩੪-ਪ੍ਰਭਾਤੀ ਮ: ੩]

ਦੂਜਾ ਅਰਥ — ਹੇ ਅਕਾਲ ਪੁਰਖ! ਤੂੰ [ਅਲੋਕੇ=ਅਲੌਕਿਕ]= ਅਸਚਰਜ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ —ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥ [੮੮੩- ਰਾਮਕਲੀ ਮ: ੫]

ਤੀਜਾ ਅਰਥ — ਹੇ ਅਕਾਲ ਪੁਰਖ! ਤੂੰ ਆਪਣੇ ਸੰਸਾਰ [ਓਕੇ]= ਘਰ ਵਿਖੇ [ਅਲ]= ਪ੍ਰੀਪੂਰਨ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਇਹ ਸਾਰਾ ਸੰਸਾਰ, ਪ੍ਰਮੇਸ਼ੂਰ ਦਾ ਘਰ ਹੈ, ਅਤੇ ਇਸ ਵਿੱਚ, ਓਹੁ ਓਤ ਪ੍ਰੋਤ, ਤਾਣੇ ਖਾਣੇ ਦੀ ਤਰਾਂ, ਵਿਆਪਕ ਹੋ ਕੇ, ਆਪ ਹੀ, ਇਸ ਦੇ, ਕਾਰੋਬਾਰ ਨੂੰ, ਚਲਾ ਰਿਹਾ ਹੈ। ]

**ਯਥਾ** — ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥
ਇਕਨਾ ਹੁਕਮਿ ਸਮਾਇ ਲਏ, ਇਕਨਾ ਹੁਕਮੇ ਕਰੇ ਵਿਣਾਸੁ॥ [੪੬੩-ਆਸਾ ਦੀ ਵਾਰ ਮ: ੨]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ [ਲੋਕੇ=]= (ਅਵਲੋਕਨ) ਦਿਸਣੇ ਤੋਂ [ਅ]= ਰਹਿਤ ਗੁਪਤ ਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸ਼ੁਰ, ਇਨ੍ਹਾਂ ਪ੍ਰਤੱਖ ਨੇਤ੍ਰਾਂ ਨਾਲ, ਦੇਖਿਆ ਨਹੀਂ ਜਾ ਸਕਦਾ, ਕਿਉਂਕਿ ਓਹੁ ਅਤੀ-ਸੂਖ਼ਸ਼ਮ ਸਰੂਪ, ਸਭ ਦੇ ਹਿਰਦਿਆਂ ਵਿਚ, ਵਿਆਪਕ ਹੋਕੇ, ਛਿਪਿਆ ਹੋਇਆ ਹੈ। }

**ਯਥਾ** — ਤੂੰ ਸਭਨਾ ਮਾਹਿ ਸਮਾਇਆ॥ ਤਿਨਿ ਕਰਤੈ ਆਪੁ ਲੁਕਾਇਆ॥
ਨਾਨਕ ਗੁਰਮੁਖਿ ਪਰਗਟੁ ਹੋਇਆ, ਜਾਕਉ ਜੋਤਿ ਧਰੀ ਕਰਤਾਰਿ ਜੀਉ॥
[੭੨-ਸ਼ਿਰੀ ਰਾਗ ਮ: ੧]

**ਪੰਜਵਾਂ ਅਰਥ** — ਹੇ ਅਕਾਲ ਪੁਰਖ! ਤੂੰ ਕਿਸੀ, ਖਾਸ ਬੈਕੁੰਠ ਆਦਿ [ਲੋਕੇ]= ਲੋਕ ਤੋਂ [ਅ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਜਿਸ ਤਰ੍ਹਾਂ ਬ੍ਰਹਮਾ ਆਦਿਕ ਦੇਵਤਿਆਂ ਦੀਆਂ, ਵਿਸ਼ੇਸ਼ ਪੁਰੀਆਂ ਹਨ, ਇਸ ਤਰ੍ਹਾਂ ਪ੍ਰਮੇਸ਼ੂਰ ਦੀ, ਕੋਈ ਖ਼ਾਸ ਪੁਰੀ ਨਹੀਂ ਹੈ, ਬਲਕਿ ਓਹੁ ਤਾਂ ਸਭ ਦੇ ਹਿਰਦਿਆਂ ਵਿਚ, ਨਿਵਾਸ ਕਰਨ ਵਾਲਾ, ਸਰਬ ਵਿਆਪੀ, ਤੇ ਸਰਬ ਜਗਾ ਦਾ ਮਾਲਕ ਹੈ। }

**ਯਥਾ** — ਸਭ ਘਟ ਤਿਸਕੇ, ਸਭ ਤਿਸਕੇ ਠਾਉ॥ ਜਪਿ ਜਪਿ ਜੀਵੈ, ਨਾਨਕ ਹਰਿ ਨਾਉ॥
[੨੮੪-ਗਉੜੀ ਸੁਖਮਨੀ ਮ: ੫]

## ਨਮਸਤੰ ਅਸੋਕੇ॥ ੧੨॥

{ **ਪਦ ਅਰਥ** — [ਅਸੋਕੇ = ਅ+ਸੋਕੇ] ਸੋਕੇ. ਸੰ. ਸ਼ੋਕ. ਸੰਗਯਾ-ਦੁੱਖ. ਰੰਜ. ਗਮ. ਮਨ ਦੀ ਵਿਆਕੁਲਤਾ. (੨) ਪੰਜਾਬੀ. ਸੋਕਾ. ਸੋਕੜਾ. ਸੁੱਕਣਾ। }

**ਅਰਥ** — ਹੇ ਅਕਾਲ ਪੁਰਖ! ਤੂੰ [ਸੋਕੇ]= ਸ਼ੋਕ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਨ ਰੋਗੰ ਨ ਸੋਗੰ, ਨ ਮੋਹੰ ਨ ਮਾਤੰ॥ ਨ ਕਰਮੰ ਨ ਭਰਮੰ, ਨ ਜਨਮੰ ਨ ਜਾਤੰ॥
[ਅਕਾਲ ਉਸਤਤਿ ਛੰਦ ਨੰਬਰ-੯੪]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਸੋਕੇ]= ਸੁੱਕਣੇ ਤੋਂ [ਅ]= ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ.

{ ਭਾਵ—ਇਹ, ਕਿ ਪ੍ਰਮੇਸ਼ੂਰ ਨੂੰ ਹਵਾ ਆਦਿ ਤੱਤ, ਸੁਕਾ ਨਹੀਂ ਸਕਦੇ। }

**ਯਥਾ**— ਨਹੀਂ, ਜਰੈ, ਨੈਕ ਪਾਵਕ ਮਝਾਰ॥ ਬੋਰੇ ਨ ਸਿੰਧ, ਸੋਖੈ ਨ ਬਿਆਰ॥
[ਗਿਆਨ ਪ੍ਰਬੋਧ ਛੰਦ ਨੰਬਰ-੧੩੦]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਅ] ਵਿਸ਼ੇਸ਼ ਕਰਕੇ ਸਰਬ ਨੂੰ [ਸੋਕੇ]= ਸੁਕਾਵਣੇ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਭਾਵ ਇਹ ਕਿ ਪ੍ਰਮੇਸ਼ੂਰ ਹੀ, ਸੂਰਜ, ਅਤੇ ਵਾਯੂ ਰੂਪ ਹੋ ਕੇ, ਸਰਬ ਨੂੰ, ਸੁਕਾ ਰਿਹਾ ਹੈ। }

**ਯਥਾ** — ਆਸਾੜੁ ਭਲਾ ਸੂਰਜੁ ਗਗਨਿ ਤਪੈ॥ ਧਰਤੀ ਦੂਖ ਸਹੈ, ਸੋਖੈ ਅਗਨਿ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੈ॥ [੧੧੦੮- ਤੁਖਾਰੀ ਮ: ੧]

## ਨਮਸਤੰ ਨ੍ਰਿਤਾਪੇ॥

ਪਦ ਅਰਥ — [ਨ੍ਰਿਤਾਪੇ= ਨ੍ਰਿ+ਤਾਪੇ] ਤਾਪੇ. ਸੰ. ਤਾਪ. ਸੰਗਯਾ - ਤਪਸ਼. ਉਸ਼ਣਤਾ. ਕਲੇਸ. ਦੁੱਖ. (੨) ਤਿੰਨ ਤਾਪ - ਆਧਿ, ਬਿਆਧਿ, ਉਪਾਧਿ, ਇਨ੍ਹਾਂ ਦਾ ਖੁਲਾਸਾ ਇਸ ਪ੍ਰਕਾਰ ਹੈ - (ੳ)-ਆਧਿ,- ਇਸ ਨੂੰ ਸੰਸਕ੍ਰਿਤ ਵਿੱਚ, ਅਧਿਆਤਮਕ ਤਾਪ ਕਹਿੰਦੇ ਹਨ, ਜੋਕਿ ਮਾਨਸਿਕ ਦੁੱਖ, ਚਿੰਤਾ ਆਦਿ ਹਨ (ਅ)-ਬਿਆਧਿ, - ਇਸ ਨੂੰ ਅਧਿਦੈਵਕ ਤਾਪ ਕਹਿੰਦੇ ਹਨ, ਜੋ ਕਿ ਰੋਗ ਆਦਿਕ, ਸਰੀਰਕ ਦੁੱਖ, ਕਰਮਾਂ ਅਨੁਸਾਰ ਮਿਲਦੇ ਹਨ. (ੲ) ਉਪਾਧਿ,- ਇਸਨੂੰ ਅਧਿਭੌਤਕ ਤਾਪ ਕਹਿੰਦੇ ਹਨ— ਇਹ ਵੀ ਸਰੀਰਕ ਦੁਖ ਹਨ, ਪ੍ਰੰਤੂ ਇਹ, ਓਹੁ ਦੁੱਖ ਹਨ, ਜੋ ਜੀਵਾਂ ਨੂੰ, ਇਕ ਦੂਸਰੇ ਜੀਵ ਤੋਂ, ਪ੍ਰਾਪਤ ਹੁੰਦੇ ਹਨ, ਜਿਸ ਤਰ੍ਹਾਂ, ਸ਼ੇਰ, ਸੱਪ, ਠੂਹੇਂ ਆਦਿ, ਅਤੇ ਲੜਾਈ ਆਦਿ ਵਿੱਚ, ਡਾਂਗ-ਸੋਟੇ ਦੁਆਰਾ, ਚੋਟ ਆਦਿ ਲੱਗਣ ਤੋਂ, ਪ੍ਰਾਪਤ ਹੋਣ ਵਾਲੇ ਕਸ਼ਟ, ਇਹ ਸਭ ਉਪਾਧਕ ਤਾਪ ਹਨ।

ਅਰਥ — ਹੇ ਅਕਾਲ ਪੁਰਖ! ਤੂੰ ਆਧਿ, ਬਿਆਧਿ, ਉਪਾਧਿ, ਤਿੰਨਾਂ [ਤਾਪੇ]= ਤਾਪਾਂ ਤੋਂ [ਨ੍ਰਿ]= ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ — ਨ ਆਧੰ ਨ ਬਿਆਧੰ, ਅਗਾਧੰ ਸਰੂਪੇ॥ ਅਖੰਡਤ ਪ੍ਰਤਾਪ ਆਦਿ, ਅੱਛੈ ਬਿਭੂਤੇ॥

[ਅਕਾਲ ਉਸਤਤਿ ਛੰਦ ਨੰਬਰ - ੯੭]

ਦੂਜਾ ਅਰਥ — ਹੇ ਅਕਾਲ ਪੁਰਖ! ਤੇਰਾ ਹਿਰਦਾ [ਤਾਪੇ]= ਤਪਣੇ ਸੇ, ਰਹਿਤ ਹੈ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਪ੍ਰਮੇਸ਼ੁਰ, ਚਿੰਤਾ ਆਦਿ ਦੀ ਤਪਸ ਤੋਂ, ਰਹਿਤ ਹੈ }

ਯਥਾ — ਜਹ ਏਕਹਿ ਏਕ, ਏਕ ਭਗਵੰਤਾ॥ ਤਹ ਕਉਨੁ ਅਚਿੰਤੁ, ਕਿਸੁ ਲਾਗੈ ਚਿੰਤਾ॥

[੨੯੧- ਸੁਖਮਨੀ ਮ: ੫]

## ਨਮਸਤੰ ਅਥਾਪੇ॥

ਪਦ ਅਰਥ — [ਅਥਾਪੇ = ਅ+ਥਾਪੇ] ਥਾਪੇ. ਸੰ. ਸਥਾਪਨ. ਸੰਗਯਾ - ਕਾਇਮ ਕਰਨ ਦੀ ਕ੍ਰਿਆ (੨) ਕਿਸੇ ਅਧਿਕਾਰ (ਪਦਵੀ) ਉਪਰ, ਥਾਪਣ ਦਾ ਕਰਮ. (੩) ਪ੍ਰਤਿਸ਼ਠਾ. ਪੂਜਾ।

ਅਰਥ — ਹੇ ਅਕਾਲ ਪੁਰਖ! ਤੂੰ ਕਿਸੇ ਦਾ [ਥਾਪੇ]= ਥਾਪਿਆ ਹੋਇਆ [ਅ]= ਨਹੀ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਭਾਵ — ਇਹ, ਕਿ ਜਿਸ ਤਰ੍ਹਾਂ, ਪ੍ਰਮੇਸ਼ੁਰ ਨੇ, ਬ੍ਰਹਮਾ ਆਦਿ, ਦੇਵਤਿਆਂ ਨੂੰ ਰੱਚਕੇ, ਆਪੋ ਆਪਣੀਆਂ, ਪਦਵੀਆਂ ਉਪਰ ਥਾਪਿਆ ਹੋਇਆ ਹੈ, ਇਸ ਤਰਾਂ ਪ੍ਰਮੇਸੂਰ ਨੂੰ, ਕੋਈ ਰਚਨਹਾਰਾ, ਤੇ ਪ੍ਰਮੇਸ਼ੂਰ ਪਦਵੀ ਤੇ, ਕੋਈ ਸਥਾਪਨ ਕਰਨ ਵਾਲਾ ਨਹੀਂ ਹੈ, ਕਿਉਂਕਿ ਓਹੁ ਆਪਣੇ ਆਪ ਤੋਂ, ਆਪ ਹੀ ਪ੍ਰਗਟ ਹੈ।

ਯਥਾ — ਜਾਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥ [੮੬੩ - ਰਾਗ ਗੋਂਡ ਮ: ੫]

ਯਥਾ ਹੋਰ—ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰਜਨੁ ਸੋਇ॥ [੨ - ਜਪਜੀ ਸਾਹਿਬ]

ਦੂਜਾ ਅਰਥ — ਹੇ ਅਕਾਲ ਪੁਰਖ! ਤੂੰ ਕਿਸੀ ਦੀ [ਥਾਪੇ]= ਪੂਜਾ ਕਰਨ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਭਾਵ — ਇਹ, ਕਿ ਕਿਸੇ ਵੱਡੇ ਦੀ, ਪੂਜਾ ਕੀਤੀ ਜਾਂਦੀ ਹੈ, ਪ੍ਰੰਤੂ ਪ੍ਰਮੇਸ਼ਰ ਹੀ, ਸਰਬ-ਪ੍ਰਕਾਰ ਕਰਕੇ, ਵੱਡਾ ਹੈ, ਉਸਨੂੰ ਕਿਸੇ ਦੇ ਪੂਜਣ ਦੀ, ਜ਼ਰੂਰਤ ਨਹੀਂ ਹੈ।

ਯਥਾ — ਹਰਿ ਤੁਮ ਵਡ ਵਡੇ, ਵਡੇ ਵਡ ਊਚੇ, ਸਭ ਊਪਰਿ ਵਡੇ ਵਡੌਨਾ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ॥

[੧੩੧੫-ਵਾਰ ਕਾਨੜਾ ਪਉੜੀ-੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਕਿਸੇ ਨੂੰ ਵੀ ਅਪਣੇ ਬਰਾਬਰ [ਅ]= ਨਹੀਂ [ਥਾਪੇ]= ਥਾਪਦਾ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਪ੍ਰਮੇਸ਼ੁਰ ਦੇ ਸਮਾਨ, ਹੋਰ ਕੋਈ ਦੂਜਾ ਨਹੀਂ ਹੈ। }

**ਯਥਾ** — ਜਦਹੁ ਆਪੇ ਥਾਟੁ, ਕੀਆ ਬਹਿ ਕਰਤੈ, ਤਦਹੁ ਪੁਛਿ ਨ ਸੇਵਕੁ ਬੀਆ॥
ਤਦਹੁ ਕਿਆ ਕੋ ਲੇਵੈ, ਕਿਆ ਕੋ ਦੇਵੈ, ਜਾਂ ਅਵਰੁ ਨ ਦੂਜਾ ਕੀਆ॥
[੫੫੧–ਬਿਹਾਗੜਾ ਵਾਰ ਪਉੜੀ–੭]

## ਨਮਸਤੰ ਤ੍ਰਿਮਾਨੇ॥

[ **ਪਦ ਅਰਥ** — [ਤ੍ਰਿਮਾਨੇ = ਤ੍ਰਿ+ਮਾਨੇ] ਤ੍ਰਿ. ਸੰ. ਤ੍ਰਯੀ. ਸੰਗਯਾ-ਤਿੰਨਾਂ ਦਾ ਸਮੁਦਾਇ, ਜਿਸਤਰ੍ਹਾਂ - ਬ੍ਰਹਮਾ, ਵਿਸ਼ਨੂੰ, ਸ਼ਿਵ - ਦੇਵਤੇ, ਦੈਂਤ ਮਨੁੱਖ,-ਇਸਤ੍ਰੀ, ਪੁਰਸ਼ ਅਤੇ ਨਿਪੁੰਸਕ,-ਸ੍ਵਰਗ ਪਤਾਲ ਤੇ ਮਾਤ ਲੋਕ, ਅਤੇ ਤ੍ਰਿਕਾਲ ਸੰਧਿਆ ਆਦਿ॥ ਮਾਨੇ. ਸੰ. ਮਾਨ. ਸੰਗਯਾ - ਸਨਮਾਨ. ਆਦਰ. (੨) ਪੂਜਾ (੩) ਮਾਨੇ. ਪੰਜਾਬੀ. ਮੰਨਣਾ. ਕ੍ਰਿਆ–ਪੂਜਣਾ। ]

**ਅਰਥ** — ਹੇ ਅਕਾਲ ਪੁਰਖ! ਤੈਨੂੰ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ, ਇਹ [ਤ੍ਰਿ]= ਤਿੰਨ ਵੱਡੇ ਦੇਵਤੇ ਵੀ, [ਮਾਨੇ]= ਪੂਜਦੇ ਹਨ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ ਨਿਰੰਜਨ ਜਚਨਾ॥
[੧੪੦੩–ਸਵਯੈ ਮ: ਚਉਥੇ ਕੇ]

**ਯਥਾ ਹੋਰ**—ਸਿਮਰਹਿ ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ ਦੇਵਤੇ ਕੋੜਿ ਤੇਤੀਸਾ॥
ਸਿਮਰਹਿ ਜਖ੍ਹਿ ਦੈਤ ਸਭ ਸਿਮਰਹਿ, ਅਗਨਤੁ ਨ ਜਾਈ ਜਸੁ ਗਨਾ॥ [੧੦੭੯–ਮਾਰੂ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਤ੍ਰਿ]= ਤ੍ਰੈ ਲੋਕੀ ਵਿੱਚ [ਮਾਨੇ]= ਮੰਨੀਦਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ੍ਵਰ ਦੀ, ਤਿੰਨਾਂ ਲੋਕਾਂ ਵਿੱਚ, ਮਾਨ ਪ੍ਰਤਿਸ਼ਠਾ ਹੋ ਰਹੀ ਹੈ, ਕਿਉਂਕਿ ਦੇਵਤੇ ਸ੍ਵਰਗ ਵਿਚ, ਦੈਂਤ ਪਤਾਲ ਵਿੱਚ, ਅਤੇ ਮਨੁੱਖ ਮਾਤ ਲੋਕ ਵਿੱਚ, ਉਸਨੂੰ ਪੂਜ ਰਹੇ ਹਨ, ਇਸ ਤਰਾਂ, ਜੋ ਵੀ ਮਖਲੂਕਾਤ ਹੈ, ਸਭ ਉਸਨੂੰ ਪੂਜ ਰਹੇ ਹਨ। ]

**ਯਥਾ** — ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥
ਪਉਣ ਪਾਣੀ ਬੈਸੰਤਰ ਸਿਮਰਹਿ, ਸਿਮਰੈ ਸਗਲ ਉਪਾਰਜਨਾ॥ [੧੦੭੯–ਮਾਰੂ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੈਨੂੰ ਭਗਤ ਲੋਕ, [ਤ੍ਰਿ] ਤਿੰਨਾਂ ਕਾਲਾਂ ਵਿਚ, ਤ੍ਰਿਕਾਲ ਸੰਧਿਯਾ ਦੁਆਰਾ [ਮਾਨੇ] ਪੂਜ ਰਹੇ ਹਨ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਗੁਰਮੁਖ ਲੋਕ, ਨਿਯਮ ਨਾਲ, ਤ੍ਰਿਕਾਲ ਸੰਧਿਯਾ ਦੁਆਰਾ, ਪ੍ਰਮੇਸ੍ਵਰ ਨੂੰ ਪੂਜਦੇ ਹਨ, ਜਿਸ ਤਰਾਂ ਸਵੇਰੇ ਜਪਜੀ, ਸ਼ਾਮ ਨੂੰ ਰਹਿਰਾਸ, ਸੌਣ ਵੇਲੇ ਕੀਰਤਨ ਸੋਹਿਲਾ, ਇਹ ਗੁਰਸਿੱਖਾਂ ਦੀ ਤ੍ਰਿਕਾਲ ਸੰਧਿਯਾ ਹੈ, ਅਤੇ ਇਸੀ ਪ੍ਰਕਾਰ, ਸਨਾਤਨੀ ਭਗਤ ਲੋਕ, ਧਰਮ ਸ਼ਾਸਤ੍ਰ ਅਨੁਸਾਰ, ਸੂਰਜ ਨਿਕਲਣ ਸਮੇਂ, ਮੱਧਯਾਨ ਸਮੇਂ, ਅਤੇ ਛਿਪਣ ਸਮੇਂ, ਪ੍ਰਾਣਾਯਾਮ, ਜਪ, ਧਿਆਨ, ਪੂਜਾ, ਇਸ ਕ੍ਰਿਆ ਨੂੰ, ਤਿੰਨ ਵੇਲੇ ਕਰਦੇ ਹਨ, ਇਸੀ ਦਾ ਨਾਮ ਤ੍ਰਿਕਾਲ ਸੰਧਯਾ ਹੈ। ]

**ਯਥਾ** — **ਆਗਾਧਿ** ਬਿਆਧਿ ਨਾਸਨੰ॥ ਪਰੇਯੰ ਪਰਮ ਉਪਾਸਨੰ॥
**ਤ੍ਰਿਕਾਲ** ਲੋਕ ਮਾਨ ਹੈ॥ ਸਦੈਵ ਪੁਰਖ ਪ੍ਰਧਾਨ ਹੈ॥ [ਗਿਆਨ ਪ੍ਰਬੋਧ ਛੰਦ ਨੰਬਰ – ੧੪]

## ਨਮਸਤੰ ਨਿਧਾਨੇ॥੧੩॥

[ ਪਦ ਅਰਥ — [ਨਿਧਾਨੇ = ਨਿਧ+ਆਨੇ] ਨਿਧ. ਸੰ. ਨਿਧਿ. ਸੰਗਯਾ - ਖਜ਼ਾਨਾ।(੨) ਗੁਣਾਂ ਦਾ ਖਜਾਨਾ ਭਾਵ ਅਰਥ - ਚਤੁਰ। ਆਨੇ. ਸੰ. ਅਯਨ. ਸੰਗਯਾ - ਘਰ. ਆਇਨ। ]

**ਅਰਥ** — ਹੇ ਅਕਾਲ ਪੁਰਖ! ਤੂੰ ਸਾਰੀਆਂ [ਨਿਧਾਨੇ] ਨਿਧੀਆਂ ਦਾ [ਆਨੇ] ਘਰ, ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਸਭਿ ਨਿਧਾਨਿ ਦਸ ਅਸਟ ਸਿਧਾਨ, ਠਾਕੁਰ ਕਰ ਤਲ ਧਰਿਆ॥ [੧੦-ਰਾਗ ਗੂਜਰੀ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸਾਰਿਆਂ ਗੁਣਾਂ ਦਾ [ਨਿਧਾਨੇ] ਖਜ਼ਾਨਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਗੁਨ ਨਿਧਾਨ ਬੇਅੰਤ ਅਪਾਰ॥ ਨਾਨਕ ਦਾਸ ਸਦਾ ਬਲਿਹਾਰ॥

[੨੯੨ - ਗਉੜੀ ਸੁਖਮਨੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਨਿਧਾਨ]= ਚਤੁਰ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** —ਨਾਰਿ ਨ ਪੁਰਖੁ ਨ ਪੰਖਣੂ, ਸਾਚਉ ਚਤੁਰੁ ਸਰੂਪੁ॥ ਜੋ ਤਿਸੁ ਭਾਵੈ ਸੋ ਥੀਐ, ਤੂ ਦੀਪਕੁ ਤੂ ਧੂਪੁ॥

[੧੦੧੦ - ਮਾਰੂ ਮ: ੧]

## ਨਮਸਤੰ ਅਗਾਹੇ॥

[ ਪਦ ਅਰਥ — [ਅਗਾਹੇ = ਅ+ਗਾਹੇ] ਗਾਹੇ. ਸੰ. ਗ੍ਰਹ. ਧਾਤੂ — ਪਕੜਨਾ. (੨) ਗਾਹੇ, ਪੰਜਾਬੀ. ਗਾਹਉਣਾ. ਕ੍ਰਿਆ - ਕੁਚਲਣਾ. ਮਸਲਣਾ, ਜਿਸ ਤਰ੍ਹਾਂ ਅਨਾਜ ਨੂੰ ਕੱਢਣ ਵੇਲੇ ਗਾਹੁਦੇਂ ਹਨ (੩) ਗੰਭੀਰਤਾ ਨਾਲ ਵਿਚਾਰਨਾ (੪) ਗਾਹੇ. ਫਾਰਸੀ. ਗਹ. ਅਤੇ ਗਾਹ. ਸੰਗਯਾ - ਜਗਾ, ਥਾਂ॥ ]

**ਅਰਥ** — ਹੇ ਅਕਾਲ ਪੁਰਖ! ਤੂੰ [ਗਾਹੇ]= ਪਕੜਨੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ੍ਵਰ, ਮਨ ਬਾਣੀ ਸਰੀਰ, ਅਤੇ ਬੁੱਧੀ ਦੀ ਪਕੜ ਤੋਂ ਰਹਿਤ ਹੈ, ਕਿਉਂਕਿ ਓਹੁ ਸਭ ਦੀ ਪਹੁੰਚ ਤੋਂ ਪਰੇ ਹੈ, ਅਤੇ ਅਗਾਧ ਸਰੂਪ, ਤੇ ਸਰਬ ਵਿਆਪਕ ਹੈ। ]

**ਯਥਾ** — ਅਗਹ ਅਗਾਧਿ ਊਚ ਅਬਿਨਾਸੀ, ਕੀਮਤਿ ਜਾਤ ਨ ਕਹੀ॥
ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ, ਪੂਰਿ ਰਹਿਓ ਸ੍ਰਬ ਮਹੀ॥ [੧੨੨੫-ਸਾਰੰਗ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਗਾਹੇ]= ਮਰਦਨ (ਕੁਚਲ) ਹੋਣੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ੍ਵਰ ਨੂੰ ਕੋਈ ਪਕੜ ਕੇ. ਢਾਹ ਨਹੀ ਸਕਦਾ, ਕਿਉਕਿ ਓਹੁ ਅਥਾਹ ਬਲ ਵਾਲਾ ਹੈ, ਅਤੇ ਨ ਉਸਦੀ ਸੰਪੂਰਨ ਵਿਚਾਰ, ਕੀਤੀ ਜਾ ਸਕਦੀ, ਕਿ ਉਸਦੇ ਕਿਤਨੇਕੁ ਗੁਣ ਹਨ, ਇਹ ਕੋਈ ਨਹੀ ਜਾਣ ਸਕਦਾ। ]

**ਯਥਾ** — ਅਗਹ ਅਗਹ ਬੇਅੰਤ ਸੁਆਮੀ, ਨਹ ਕੀਮ ਕੀਮ ਕੀਮਾਏ॥
ਜਨ ਨਾਨਕ ਤਿਨਕੈ ਬਲਿ ਬਲਿ ਜਾਈਐ, ਜਿਹ ਘਟਿ ਪਰਗਟੀਆਏ॥

[੧੧੩੯-ਭੈਰਉ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਕਿਸੀ ਵਿਸ਼ੇਸ਼ [ਗਾਹੇ]= ਜਗਾ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ੍ਵਰ ਦੀ, ਕੋਈ ਇਕ, ਵਿਸ਼ੇਸ਼ ਜਗਾ, ਨਹੀ ਹੈ, ਜਿਥੇ ਕਿ, ਓਹੁ ਹਮੇਸ਼ਾ ਨਿਵਾਸ ਰੱਖਦਾ ਹੈ, ਬਲਕਿ ਓਹੁ ਤਾਂ, ਹਰ-ਵਕਤ, ਹਰ ਜਗਾ ਵਿਆਪਕ ਹੈ। ]

**ਯਥਾ** — ਤੂ ਜਲਿ ਥਲਿ ਮਹੀਅਲਿ, ਸਭ ਤੈ ਭਰਪੂਰਿ॥ ਜਨ ਨਾਨਕ ਹਰਿ ਜਪਿ, ਹਾਜਰਾ ਹਜੂਰਿ॥

[੧੧੩੪ - ਭੈਰਉ ਮ: ੪]

## ਨਮਸਤੰ ਅਬਾਹੇ॥

[ **ਪਦ ਅਰਥ** — [ਅਬਾਹੇ = ਅ+ਬਾਹੇ] ਬਾਹੇ - ਬਾਹਨਿ ਦਾ ਸੰਖੇਪ. ਸੰ. ਵਾਹਿਨੀ. ਸੰਗਯਾ - ਫੌਜ. ਸੈਨਾ. ਅਰਥਾਤ ਜੋ ਹਾਥੀ ਘੋੜੇ ਆਦਿ ਸਵਾਰੀਆਂ (ਵਾਹਨਾਂ) ਦੇ ਸਹਿਤ ਫੌਜ ਹੋਵੇ, ਉਸ ਦਾ ਨਾਮ ਵਾਹਿਨੀ ਹੈ। ]

**ਅਰਥ** — ਹੇ ਅਕਾਲ ਪੁਰਖ! ਤੂੰ ਕਿਸੀ ਵੀ ਪ੍ਰਕਾਰ ਦੀ [ਬਾਹੇ=ਬਾਹਨਿ] ਵਾਹਿਨੀ (ਫੌਜ) ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸੁਰ ਨੂੰ, ਕਿਸੀ ਵੀ ਪ੍ਰਕਾਰ ਦੀ, ਫੌਜ ਆਦਿਕ ਦੀ, ਕੋਈ ਜ਼ਰੂਰਤ ਨਹੀ ਹੈ। }

**ਯਥਾ** — ਨ ਸਾਜ਼ੋ, ਨ ਬਾਜ਼ੋ, ਨ ਫਉਜੋ, ਨ ਫਰਸ਼॥ ਖ਼ੁਦਾਵੰਦਿ ਬਖਸ਼ਿੰਦਓ ਐਸ਼ੁਅਰਸ਼॥

[ਜਫਰ ਨਾਮਾ ਛੰਦ ਨੰ - ੪]

**ਯਥਾ ਹੋਰ**—ਨ ਨੇਹੰ ਨ ਗੇਹੰ, ਨ ਸੈਨੰ ਨ ਸਾਥੰ॥ ਮਹਾਰਾਜ ਰਾਜੰ, ਮਹਾਨਾਥ ਨਾਥੰ॥

[ਬਚਿਤ੍ਰ ਨਾਟਕ ਛੰਦ ਨੰ:-੧੫]

[ਹੋਰ ਅਰਥ ਦੇਖੋ ਛੰਦ ਨੰ: ੯ ਵਿੱਚ]

## ਨਮਸਤੰ ਤ੍ਰਿਬਰਗੇ॥

[ **ਪਦ ਅਰਥ** — ਤ੍ਰਿਬਰਗੇ. ਸੰ. ਤ੍ਰਿਵਰਗ. ਸੰਗਯਾ - ਤਿੰਨਾਂ ਦਾ ਸਮੁਦਾਇ. ਜਿਵੇਂ - ਬ੍ਰਹਮਾ ਵਿਸ਼ਨੂੰ ਅਤੇ ਸ਼ਿਵਜੀ (੨) ਸਤੋ ਰਜੋ ਅਤੇ ਤਮੋ ਆਦਿ, ਤਿੰਨ ਗੁਣ (੩) ਇਸਤ੍ਰੀ, ਪੁਰਸ਼, ਅਤੇ ਨਪੁੰਸਕ ਆਦਿਕ, ਤਿੰਨ ਵਰਗ. (੪) ਧਰਮ, ਅਰਥ ਅਤੇ ਕਾਮ, ਇਨਾਂ ਤਿੰਨਾਂ ਦਾ ਸਮੁਦਾਇ, ਕਿਉਕਿ ਇਨਾਂ ਨੂੰ ਵੀ, ਮਨੂੰ ਸਿੰਮ੍ਰਤੀ, ਅਤੇ ਮਹਾਭਾਰਤ ਵਿਚ, 'ਤ੍ਰਿਵਰਗ' ਕਿਹਾ ਹੈ, ਯਾਨੇ ਤ੍ਰਿਧਾ ਸਰੂਪ, ਤ੍ਰੈ ਮੂਰਤੀ ਰੂਪ। ]

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਦਾ, [ਤ੍ਰਿਬਰਗੇ]= ਤ੍ਰਿਧਾ- ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸੁਰ ਆਪ ਹੀ, ਬ੍ਰਹਮਾ, ਵਿਸਨੂੰ ਅਤੇ ਸ਼ਿਵ ਜੀ ਦੀ, ਤ੍ਰੈਮੂਰਤੀ ਨੂੰ ਧਾਰਨ ਕਰਕੇ, ਸੰਸਾਰ ਦੇ ਕਾਰਜ ਰੂਪ, ਉੱਤਪੱਤੀ ਪਾਲਨਾ, ਅਤੇ ਸੰਘਾਰ ਨੂੰ ਕਰ ਰਿਹਾ ਹੈ, ਇਸ ਕਰਕੇ ਬ੍ਰਹਮਾ ਵਿਸ਼ਨੂੰ, ਤੇ ਸ਼ਿਵਜੀ ਆਦਿ, ਤ੍ਰੈਮੂਰਤੀ ਸਰੂਪ, ਪ੍ਰਮੇਸੁਰ ਨੂੰ ਨਮਸਕਾਰ ਹੈ। ]

**ਯਥਾ** — ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ॥
ਕਾਇਆ ਸੋਧਿ ਤਰੈ ਭਵਸਾਗਰੁ, ਆਤਮ ਤਤੁ ਵੀਚਾਰੀ॥ [੯੦੮ -ਰਾਮਕਲੀ ਮ: ੧]

**ਯਥਾ ਹੋਰ**—ਬ੍ਰਹਮਾ ਬਿਸਨੁ ਮਹੇਸੁ ਸਰੇਸਟ, ਨਾਮਿ ਰਤੇ ਵੀਚਾਰੀ॥
ਖਾਣੀ ਬਾਣੀ ਗਗਨ ਪਤਾਲੀ, ਜੰਤਾ ਜੋਤਿ ਤੁਮਾਰੀ॥ [੧੦੧੩ - ਮਾਰੂ ਮ: ੧]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਇਸਤ੍ਰੀ, ਪੁਰਸ਼ ਤੇ ਨਪੁੰਸਕ ਰੂਪੀ [ਤ੍ਰਿਬਰਗੇ]= ਤ੍ਰਿਧਾ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ — ਇਹ, ਕਿ ਪ੍ਰਮੇਸ਼ੂਰ ਸਰਬ ਰੂਪ ਹੋਣ ਕਰਕੇ, ਇਸਤ੍ਰੀ-ਪੁਰਸ਼ ਅਤੇ ਨਪੁੰਸਕ ਰੂਪ ਵੀ, ਆਪ ਹੀ ਹੈ, ਇਸ ਕਰਕੇ ਇਸਤ੍ਰੀ, ਪੁਰਸ਼, ਤੇ ਨਪੁੰਸਕ ਰੂਪੀ, ਪ੍ਰਮੇਸ਼ੂਰ ਦੀ, ਤ੍ਰੈਮੂਰਤੀ ਨੂੰ, ਮੇਰੀ ਨਮਸਕਾਰ ਹੈ। ]

**ਯਥਾ** — ਆਪੇ ਪੁਰਖੁ ਆਪੇ ਹੀ ਨਾਰੀ॥ ਆਪੇ ਪਾਸਾ ਆਪੇ ਸਾਰੀ॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੈ॥ [੧੦੨੦ - ਮਾਰੂ ਸੋਲਹੇ ਮ: ੧]

**ਤੀਜਾ ਅਰਥ — ਹੇ ਅਕਾਲ** ਪੁਰਖ! ਤੂੰ ਹੀ ਸ੍ਵਰਗ, ਪਾਤਾਲ, ਤੇ ਮਾਤਲੋਕ ਆਦਿਕ [ਤ੍ਰਿਬਰਗੇ]= ਤ੍ਰਿਧਾ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਹੀ, ਸ੍ਵਰਗ, ਮਾਤਲੋਕ ਅਤੇ ਪਤਾਲ ਰੂਪ ਨੂੰ ਧਾਰਨ ਕਰ ਰਿਹਾ ਹੈ। }

**ਯਥਾ** — ਆਪੇ ਸੁਰਗੁ ਮਛੁ ਪਇਆਲਾ॥ ਆਪੇ ਜੋਤਿ ਸਰੂਪੀ ਬਾਲਾ॥
ਜਟਾ ਬਿਕਟ ਬਿਕਰਾਲ ਸਰੂਪੀ, ਰੂਪੁ ਨ ਰੇਖਿਆ ਕਾਈ ਹੇ॥ [੧੦੨੧-ਮਾਰੂਸੋਲਹੇ ਮ: ੧]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਤੋ, ਰਜੋ, ਅਤੇ ਤਮੋ ਆਦਿ ਦਾ [ਤ੍ਰਿਬਰਗੇ]= ਤ੍ਰਿਧਾ ਸਰੂਪ ਹੈ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਹੀ, ਤਿੰਨਾਂ ਗੁਣਾਂ ਦੇ ਸਮੁਦਾਇ ਦਾ, ਤ੍ਰਿਮੂਰਤੀ ਸਰੂਪ ਹੈ, ਇਸ ਤਰ੍ਹਾਂ ਸੰਪੂਰਨ ਤ੍ਰੈਮੂਰਤੀ ਸਰੂਪ, ਜੋ, ਵਸਤੂ ਹੈ, ਓਹੁ ਸਭ, ਪ੍ਰਮੇਸ਼੍ਵਰ ਹੀ, ਤ੍ਰੈ-ਮੂਰਤੀ ਸਰੂਪ ਹੈ, ਇਸ ਕਰਕੇ, ਤ੍ਰੈਮੂਰਤੀ ਸਰੂਪ ਨੂੰ, ਨਮਸਕਾਰ ਹੈ। }

**ਯਥਾ** — ਨਮੋ ਰਾਜਸੰ ਸਾਤਕੰ ਤਾਮਸੇਅੰ॥ ਨਮੋ ਨਿਰਬਿਕਾਰੰ ਨਮੋ ਨਿਰਜੁਰੇਅੰ॥

[ਬਿਚਿਤ੍ਰ ਨਾਟਕ ਛੰਦ ਨੰ :- ੬੫]

**ਪੰਜਵਾਂ ਅਰਥ** — ਹੇ ਅਕਾਲ ਪੁਰਖ! ਤੂੰ ਹੀ ਧਰਮ, ਅਰਥ, ਅਤੇ ਕਾਮ (ਇਛਾਪੂਰਤੀ) ਆਦਿ [ਤ੍ਰਿਵਰਗ]= ਤਿੰਨਾਂ ਦੇ ਸਮੁਦਾਏ ਨੂੰ. ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਮਨੁੱਖਤਾ ਲਈ ਜੀਵਨ ਦੇ, ਤਿੰਨੇ ਹੀ ਪਦਾਰਥ, ਜੋ ਧਰਮ, ਅਰਥ ਅਤੇ ਕਾਮ ਹਨ, ਇਹ ਪ੍ਰਮੇਸ਼੍ਵਰ, ਸਭ ਦੇ ਤਾਂਈ, ਦੇ ਕੇ, ਸਰਬ ਦੀ ਪ੍ਰਤਿਪਾਲਾ ਕਰ ਰਿਹਾ ਹੈ। }

**ਯਥਾ** — ਪ੍ਰਭੁ ਅਬਿਨਾਸੀ ਹਉ ਤਿਸਕੀ ਦਾਸੀ, ਮਰੈ ਨ ਆਵੈ ਜਾਏ॥
ਧਰਮ ਅਰਥ ਕਾਮ ਸਭਿ ਪੂਰਨ, ਮਨਿ ਚਿੰਦੀ ਇਛ ਪੁਜਾਏ॥ [੭੮੫ - ਸੂਹੀ ਮ: ੫]

## ਨਮਸਤੰ ਅਸਰਗੇ ॥੧੪॥

{ **ਪਦ ਅਰਥ** — [ਅਸਰਗੇ = ਅ+ਸਰਗੇ] ਸਰਗੇ ਸੰ. ਸੰਸਰਗ. ਸੰਗਯਾ-ਸਬੰਧ, ਮਿਲਾਪ, (੨) ਸਰਗੇ ਸੰ. ਸਰਗ. ਸੰਗਯਾ-ਸੰਸਾਰ. ਸ੍ਰਿਸ਼ਟੀ। }

**ਅਰਥ** — ਹੇ ਅਕਾਲ ਪੁਰਖ! ਤੂੰ [ਅਸਰਗੇ]= ਅਸੰਗ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪਦਾਰਥਾਂ ਦਾ, ਆਪਸ ਵਿੱਚ ਸੰਸਰਗ (ਮਿਲਾਪ) ਹੁੰਦਾ ਹੈ, ਅਤੇ ਪ੍ਰਮਾਤਮਾ ਤ੍ਰਿਗੁਣਾਤੀਤ ਹੈ, ਇਸ ਲਈ, ਉਸਦਾ ਕਿਸੇ ਵੀ ਵਸਤੂ ਨਾਲ, ਸੰਬੰਧ ਨਹੀਂ ਬਣਦਾ, ਇਸ ਕਰਕੇ, ਸਰਬਵਿਆਪਕ ਹੁੰਦਾ ਹੋਇਆ ਵੀ, ਓਹੁ ਅਸੰਗ ਹੈ। }

**ਯਥਾ** — ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥

[੧੦੭੫ - ਮਾਰੂ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਸਰਗੇ]= ਸੰਸਾਰ ਤੋਂ [ਅ]= ਰਹਿਤ ਹੈਂ, ਭਾਵ ਨਿਰਲੇਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ॥
ਲੇਪੁ ਨਹੀ ਜਗਜੀਵਨ ਦਾਤੇ, ਦਰਸਨ ਡਿਠੇ ਲਹਨਿ ਵਿਜੋਗਾ ਜੀਉ॥

[੧੦੮ - ਮਾਝ ਮ: ੫]

## ਨਮਸਤੰ ਪ੍ਰਭੋਗੇ॥

{ **ਪਦ ਅਰਥ** — [ਪ੍ਰਭੋਗੇ = ਪ੍ਰ+ਭੋਗੇ] ਪ੍ਰ. ਸੰ. ਅੱਵਵੈ - ਭਲੀ ਪ੍ਰਕਾਰ. ਚੰਗੀ ਤਰ੍ਹਾਂ. (੨) ਪ੍ਰ. ਸੰ. ਪਰ. ਵਿਸ਼ੇਸ਼ਣ - ਪਰੇ. ਦੂਰ. ਜੁਦਾ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਾਰੇ ਪਦਾਰਥਾਂ ਦੇ ਰਸ ਨੂੰ, [ਪ੍ਰ]= ਭਲੀ ਪ੍ਰਕਾਰ [ਭੋਗੇ]= ਭੋਗਣ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼ੁਰ ਹੀ, ਸਰਗੁਣ ਰੂਪ ਹੋ ਕੇ, ਸਾਰੇ ਰਸਾਂ ਦੇ ਅਨੰਦ ਨੂੰ ਮਾਣ ਰਿਹਾ ਹੈ, ਕਿਉਂਕਿ ਹੋਰ ਕਿਸੇ ਨੂੰ ਵੀ, ਇਹ ਸਾਰੇ ਰਸ, ਨਹੀਂ ਪ੍ਰਾਪਤ ਹੋ ਸਕਦੇ। }

**ਯਥਾ** — ਤੂ ਵਡ ਰਸੀਆ ਤੂ ਵਡ ਭੋਗੀ॥ ਤੂ ਨਿਰਬਾਣੁ ਤੂਹੈ ਹੀ ਜੋਗੀ॥
ਸਰਬ ਸੂਖ ਸਹਜ ਘਰਿ ਤੇਰੈ, ਅਮਿਉ ਤੇਰੀ ਦ੍ਰਿਸਟੀਜਾ ਹੇ॥ [੧੦੭੪ - ਮਾਰੂ ਸੋਲਹੇ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਨਿਰਗੁਣ ਸਰੂਪ ਹੋਣ ਕਰਕੇ, ਸੰਸਾਰ ਦੇ ਸਾਰੇ [ਭੋਗੇ]= ਭੋਗਾਂ (ਰਸਾਂ) ਤੋਂ [ਪ੍ਰ]= ਪਰੇ ਹੈਂ, ਅਰਥਾਤ ਨਿਰਲੇਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਸਰਬ ਨਿਵਾਸੀ ਘਟਿ ਘਟਿ ਵਾਸੀ, ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤ ਸੁਨਹੁ ਰੇ ਲੋਗਾ, ਸੰਤ ਰਸਨ ਕੋ ਬਸਹੀਅਉ॥ [੭੦੦ - ਜੈਤਸਰੀ ਮ: ੫]

## ਨਮਸਤੰ ਸੁ ਜੋਗੇ॥

{ **ਪਦ ਅਰਥ** — ਸੁ. ਸੰ. ਉਪਸਰਗ — ਸ੍ਰੇਸ਼ਟ. ਉੱਤਮ (੨) ਬਹੁਤ. ਅਤਿ. (੩) ਕ੍ਰਿਆ ਵਿਸ਼ੇਸ਼ਣ, ਭਲੀ ਪ੍ਰਕਾਰ. ਸੁਗਮ. ਨਿਰਯਤਨ॥ ਜੋਗੇ. ਸੰ. ਯੋਗ. ਸੰਗਯਾ - ਯੋਗ ਨਾਮਕ ਸਾਧਨ, ਜਿਸਨੂੰ ਅਸ਼ਟਾਂਗ ਯੋਗ ਵੀ, ਕਹਿੰਦੇ ਹਨ. (੨) ਸੰਬੰਧ. ਮਿਲਾਪ. ਜੁੜਨਾ. (੩) ਸੰ. ਯੋਗਯ — ਲਾਇਕ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਜਗਿਆਸੂ ਰੂਪ ਹੋਕੇ, [ਸੁ]= ਸ੍ਰੇਸ਼ਟ ਯੋਗ ਦੇ, ਸਾਧਨ ਵਿੱਚ, [ਜੋਗੇ]= ਜੁੜਿਆ ਹੋਇਆ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ੍ਵਰ, ਆਪ ਹੀ ਯੋਗ ਦਾ, ਸਾਧਕ ਹੋ ਕੇ, ਚਿੱਤਬ੍ਰਿਤੀ ਦੀ, ਇੱਕਾਗ੍ਰਤਾ ਰੂਪ, ਯੋਗ ਦੇ, ਅਨੰਦ ਨੂੰ ਮਾਣ ਰਿਹਾ ਹੈ। }

**ਯਥਾ** — ਆਪੇ ਜੋਗੀ ਜੁਗਤਿ ਜੁਗਾਹਾ॥ ਆਪੇ ਨਿਰਭਉ ਤਾੜੀ ਲਾਹਾ॥
ਆਪੇ ਹੀ ਆਪਿ, ਆਪਿ ਵਰਤੈ, ਆਪੇ ਨਾਮਿ ਉਮਾਹਾ ਰਾਮ॥ [੬੯੯-ਜੈਤਸਰੀ: ਮ: ੪]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਸੁ]= ਭਲੀ ਪ੍ਰਕਾਰ, ਸਭ ਦੇ ਨਾਲ [ਜੋਗੇ]= ਜੁੜਿਆ ਹੋਇਆ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼ੁਰ, ਸਰਬ ਵਿੱਚ, ਵਿਆਪਕ ਹੋ ਰਿਹਾ ਹੈ }

**ਯਥਾ** — ਤੁਮ ਪੂਰਨ ਪੂਰਿ ਰਹੇ ਸੰਪੂਰਨ, ਹਮ ਭੀ ਸੰਗਿ ਅਘਾਏ॥
ਮਿਲਤ ਮਿਲਤ ਮਿਲਤ ਮਿਲਿ ਰਹਿਆ, ਨਾਨਕ ਕਹਣੁ ਨ ਜਾਏ॥
[੯੯੪ - ਰਾਮਕਲੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹਰ ਤਰ੍ਹਾਂ ਨਾਲ [ਸੁ]= ਅਤੀਅੰਤ [ਜੋਗੇ]= ਲਾਇਕ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼ੁਰ ਹਰ ਕੰਮ ਦੇ ਕਰਨ ਯੋਗਯ ਹੈ, ਐਸਾ ਕੋਈ ਵੀ ਕੰਮ ਨਹੀਂ, ਜਿਸ ਨੂੰ, ਓਹੁ ਨ ਕਰ ਸਕੇ, ਬਲਕਿ ਹਰ ਕੰਮ ਨੂੰ, ਚੰਗੀ ਤਰਾਂ, ਕਰ ਸਕਦਾ ਹੈ, ਕਿਉਂਕਿ ਓਹੁ ਹਰ ਕੰਮ ਕਰਨ ਦੀ, ਵਿਧੀ ਵਿਧਾਨ ਨੂੰ ਚੰਗੀ ਤਰਾਂ ਜਾਣਦਾ ਹੈ। }

**ਯਥਾ** — ਜਾਕੈ ਗ੍ਰਿਹਿ ਨਵਨਿਧਿ ਹਰਿ ਭਾਈ॥ ਤਿਸੁ ਮਿਲਿਆ, ਜਿਸੁ ਪੁਰਬ ਕਮਾਈ॥
ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭ ਸਭਨਾ ਗਲਾ ਜੋਗਾ ਜੀਉ॥
[੧੦੯ - ਮਾਝ ਮ: ੫]

## ਨਮਸਤੰ ਅਰੰਗੇ॥

{ **ਪਦ ਅਰਥ** — [ਅਰੰਗੇ = ਅ+ਰੰਗੇ] ਰੰਗੇ. ਸੰ. ਰੰਗ. ਸੰਗਯਾ - ਅਨੰਦ. ਖੁਸ਼ੀ (੨) ਪ੍ਰੇਮ (੩) ਖੇਲ. ਲੀਲਾ. ਕੌਤਕ (੪) ਫਾਰਸੀ ਰੰਗ - ਨੀਲਾ, ਪੀਲਾ ਆਦਿ, ਸੱਤ ਪ੍ਰਕਾਰ ਦੇ ਰੰਗ। }

**ਅਰਥ** — ਹੇ ਅਕਾਲ ਪੁਰਖ ਤੂੰ ਸੰਸਾਰੀ ਵਿਸ਼ੇ [ਰੰਗ]= ਅਨੰਦ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸੂਰ, ਸੰਸਾਰੀ ਵਿਸ਼ਿਆਂ ਵਿੱਚ ਨਹੀਂ ਫਸਦਾ, ਨ ਇਨ੍ਹਾਂ ਕਰਕੇ ਪ੍ਰਾਪਤ ਹੁੰਦਾ ਹੈ, ਉਹੁ ਤਾਂ ਇਨ੍ਹਾਂ ਤੋਂ ਉਪਰ, ਨਿਰਵਿਕਾਰ ਸਰੂਪ ਹੈ। }

**ਯਥਾ** — ਅਛੈ ਅਖੈ ਅਬਿਕਾਰ ਅਭੈ, ਅਨਭਿਜ ਅਭੇਦਨ॥
ਅਖੇਦਾਨ ਖੇਦਨ ਅਖਿੱਜ, ਅਨਛਿੱਦ੍ਰ ਅਛੇਦਨ॥ [ਗਿਆਨ ਪ੍ਰਬੋਧ ਛੰਦ ਨੰਬਰ - ੩੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰਾ ਕਿਸੇ ਨਾਲ ਵੀ [ਰੰਗ]= ਪ੍ਰੇਮ ਆਦਿ [ਅ]= ਨ੍ਹਹੀਂ ਹੈ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਜੋ ਪ੍ਰਮੇਸ਼ੂਰ, ਜੀਵਾਂ ਨੂੰ, ਦੁੱਖ-ਸੁੱਖ ਦੇ ਰਿਹਾ ਹੈ, ਓਹੁ ਸਭ ਜੀਵਾਂ ਦੇ, ਕਰਮਾਂ ਦਾ ਫਲ ਦਿੰਦਾ ਹੈ, ਆਪਣੇ ਵਲੋਂ, ਰਾਗ ਦ੍ਵੈਸ਼ ਨਾਲ ਨਹੀਂ, ਕਿਉਂਕਿ ਓਹੁ ਤਾਂ ਕੇਵਲ ਫਲ ਦੇਣ ਵਾਲਾ, ਫਲਬਰ ਦਾਤਾ ਹੈ, ਉਸ ਵਿੱਚ ਕਿਸੀ ਵੀ ਪ੍ਰਕਾਰ ਦਾ, ਰਾਗ, ਦ੍ਵੈਸ਼ ਨਹੀਂ ਹੈ। }

**ਯਥਾ** — ਸਭ ਕੈ ਮਧਿ ਸਭਹੂ ਤੇ ਬਾਹਰਿ, ਰਾਗ ਦੋਖ ਤੇ ਨਿਆਰੋ॥
ਨਾਨਕ ਦਾਸ ਗੋਬਿੰਦ ਸਰਣਾਈ, ਹਰਿ ਪ੍ਰੀਤਮੁ ਮਨਹਿ ਸਧਾਰੋ॥ [੭੯੫ - ਸੂਹੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਰੰਗੇ]= ਤਮਾਸ਼ੇ ਕੌਤਕਾਂ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਸਰਬ ਪ੍ਰਪੰਚ ਤੋਂ ਰਹਿਤ, ਨਿਰਗੁਣ ਸਰੂਪ ਨਾਲ, ਆਪਣੀ ਮਹਿਮਾ ਵਿੱਚ ਇਸਥਿਤ ਹੈ }

**ਯਥਾ** — ਆਪਿ ਅਲਿਪਤੁ ਸਦਾ ਰਹੈ, ਹੋਰ ਧੰਧੈ ਸਭਿ ਧਾਵਹਿ॥
ਆਪਿ ਨਿਹਚਲੁ ਅਚਲੁ ਹੈ ਹੋਰ ਆਵਹਿ ਜਾਵਹਿ॥ [੯੫੦-ਰਾਮਕਲੀ ਕੀ ਵਾਰ-ਪਉੜੀ-੮]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ ਸੱਤ ਪ੍ਰਕਾਰ ਦੇ [ਰੰਗੇ]= ਰੰਗ ਆਦਿਕਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਰੂਪ ਨ ਰੇਖ ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ ਪ੍ਰਭੁ ਭਿੰਨ॥
ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁ ਪ੍ਰਸੰਨ॥ [੨੮੩ - ਗਉੜੀ ਸੁਖਮਨੀ ਮ: ੫]

**ਪੰਜਵਾ ਅਰਥ** — ਹੇ ਅਕਾਲ ਪੁਰਖ! ਤੂੰ [ਅ]= ਵਿਸ਼ੇਸ਼ ਕਰਕੇ [ਰੰਗ]= ਅਨੰਦ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** — ਕਰੈ ਅਨੰਦੁ ਅਨੰਦੀ ਮੇਰਾ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ॥
ਸਿਰ ਸਾਹਾ ਕੈ ਸਾਚਾ ਸਾਹਿਬੁ, ਅਵਰ ਨਾਹੀ ਕੋਈ ਦੂਜਾ ਹੇ॥
[੧੦੭੩ - ਮਾਰੂ ਸੋਲਹੇ ਮ: ੫]

## ਨਮਸਤੰ ਅਭੰਗੇ ॥੧੫॥

{ **ਪਦ ਅਰਥ** — [ਅਭੰਗੇ = ਅ+ਭੰਗੇ] ਭੰਗੇ. ਸੰ. ਭੰਗ. ਸੰਗਯਾ- ਨਾਸ਼. (੨) ਵਿਘਨ. (੩) ਭੰਗ ਨਾਮ ਦੀ ਬੂਟੀ। }

**ਅਰਥ** — ਹੇ ਅਕਾਲ ਪੁਰਖ! ਤੂੰ [ਭੰਗੇ]= ਨਾਸ਼ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਅਬਿਨਾਸੀ ਹੈ, ਉਸਦਾ ਕਦੇ ਨਾਸ਼ ਨਹੀਂ ਹੁੰਦਾ }

**ਯਥਾ** — ਪ੍ਰਭੁ ਅਬਿਨਾਸੀ ਹਉ ਤਿਸਕੀ ਦਾਸੀ, ਮਰੈ ਨ ਆਵੈ ਜਾਏ॥
ਧਰਮ ਅਰਥ ਕਾਮ ਸਭਿ ਪੂਰਨ, ਮਨਿਚਿੰਦੀ ਇਛ ਪੁਜਾਏ॥ [੭੮੫ - ਸੂਹੀ ਮ:- ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੰਗੇ]= ਵਿਘਨ ਤੋਂ, ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਦੇ, ਕਿਸੀ ਕਾਰਜ ਵਿਚ ਵੀ, ਕੋਈ ਵਿਘਨ ਨਹੀਂ ਪਾ ਸਕਦਾ, ਕਿਉਂਕਿ ਓਹੁ ਹਰ ਤਰਾਂ ਕਰਕੇ, ਸਮਰੱਥ ਹੈ, ਜੋ ਕਰਨਾ ਚਾਹੇ, ਓਹੁ ਹੁੰਦਾ ਹੈ। }

**ਯਥਾ** — ਆਪਿ ਅਤੀਤੁ ਅਲਿਪਤੁ ਹੈ, ਨਿਰਜੋਗੁ ਹਰਿ ਜੋਗੀ॥
ਜੋ ਤਿਸੁ ਭਾਵੈ ਸੋ ਕਰੇ, ਹਰਿ ਕਰੇ ਸੁ ਹੋਗੀ॥ [੫੧੪ - ਗੁਜਰੀ ਵਾਰ ਪਉੜੀ-੧੩]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਅ]= ਵਿਸ਼ੇਸ਼ ਕਰਕੇ, ਪ੍ਰਪੰਚ ਦੇ [ਭੰਗੇ]= ਵਿਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਹੀ, ਸਭ ਦੇ ਨਾਸ ਕਰਨ ਵਾਲਾ ਹੈ }

**ਯਥਾ** — ਜਿਤੇਕਿ ਰਾਜ ਰੰਕਯੰ॥ ਹਨੇ ਸੁ ਕਾਲ ਬਕੰਯੰ॥
ਜਿਤੇਕ ਲੋਕ ਪਾਲਯੰ॥ ਨਿਦਾਨ ਕਾਲ ਦਾਲਯੰ॥ [ਬਚਿਤ੍ਰ ਨਾਟਕ ਛੰਦ ਨੰ :- ੭੮]

## ਨਮਸਤੰ ਅਗੰਮੇ॥

{ **ਪਦ ਅਰਥ** — [ਅਗੰਮੇ = ਅ+ਗੰਮੇ] ਗੰਮੇ. ਸੰ. ਗੰਮਯਤਾ. ਸੰਗਯਾ-ਪਹੁੰਚ. (੨) ਗੰਮੇ. ਅਰਬੀ. ਗਮ. ਸੰਗਯਾ - ਸ਼ੋਕ. ਹੌਲ. ਰੰਜ. ਫਿਕਰ. ਚਿੰਤਾ. (੩) [ਅਗੰਮੇ = ਅਗ + ਅੰਮੇ] ਅਗ - ਅਗਨੀ ਦਾ ਸੰਖੇਪ॥ ਅੰਮੇ. ਸੰ. ਅੰਮ੍ਰਿਤ. ਸੰਗਯਾ - ਜਲ। }

**ਅਰਥ** — ਹੇ ਅਕਾਲ ਪੁਰਖ! ਤੂੰ ਮਨ ਬਾਣੀ, ਤੇ ਬੁੱਧੀ ਦੀ [ਗੰਮੇ]= ਪਹੁੰਚ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਮਨ ਬਾਣੀ ਆਦਿ ਦਾ,ਵਿਸ਼ਾ ਨਹੀਂ, ਕਿਉਂਕਿ ਓਹੁ ਬੁੱਧੀ ਆਦਿ ਤੋਂ, ਅਚਿੰਤ੍ਯ ਹੈ, ਇਹ ਉਸਨੂੰ, ਜਾਣ ਨਹੀਂ ਸਕਦੇ। }

**ਯਥਾ** — ਸਹਸ ਫਨੀ ਜਪਿਓ ਸੇਖਨਾਗੈ, ਹਰਿ ਜਪਤਿਆ ਅੰਤੁ ਨ ਪਾਵੈਗੋ॥
ਤੂ ਅਥਾਹੁ ਅਤਿ ਅਗਮੁ ਅਗਮੁ ਹੈ, ਮਤਿ ਗੁਰਮਤਿ ਮਨੁ ਠਹਰਾਵੈਗੋ॥
[੧੩੦੯ - ਕਾਨੜਾ ਮ: ੪]

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰੀ ਸਰਬ ਜਗ੍ਹਾ ਵਿਖੇ [ਅ]= ਵਿਸ਼ੇਸ਼ ਕਰਕੇ [ਗੰਮੇ]= ਗੰਮਤਾ (ਪਹੁੰਚ) ਹੈ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ** — ਇਹ, ਕਿ ਐਸੀ ਕੋਈ ਜਗ੍ਹਾ ਨਹੀਂ, ਜਿੱਥੇ ਪ੍ਰਮੇਸ਼੍ਵਰ ਦੀ, ਪਹੁੰਚ ਨ ਹੋਵੇ }

**ਯਥਾ** — ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥
ਤਿਸਤੇ ਭਿੰਨ, ਨਹੀ ਕੋ ਠਾਉ॥ ਗੁਰਪ੍ਰਸਾਦਿ ਨਾਨਕ ਸੁਖੁ ਪਾਉ॥
[੨੯੪ - ਗਉੜੀ ਸੁਖਮਨੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਗੰਮੇ]= ਸ਼ੋਕ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ** —ਪ੍ਰਭੁ ਜਾਤ ਨ ਪਾਤ ਨ, ਜੋਤ ਜੁਤੰ॥ ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ॥
ਜਿਹ ਰੋਗ ਸੋਗ ਨ ਭੋਗ ਭੁਅੰ॥ ਜਿਹ ਜੰਪਹਿ ਕਿੰਨਰ ਜੱਛ ਜੁਅੰ॥

[ਅਕਾਲ ਉਸਤਤਿ ਛੰਦ ਨੰਬਰ - ੧੪੯]

{ ਹੋਰ ਅਰਥ, ਦੇਖੋ ਛੰਦ ਨੰਬਰ, ੪੦ ਵਿਚ }

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ ਹੀਂ [ਅਗ]= ਅਗਨੀ ਅਤੇ [ਅੰਮੇ]= ਜਲ ਆਦਿ ਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ — ਇਹ, ਕਿ ਪ੍ਰਮੇਸ਼ੁਰ ਹੀ ਪੰਜਤਤ ਸਰੂਪ ਹੈ। }

**ਯਥਾ** — ਏਕੁ ਅਚਾਰੁ ਰੰਗੁ ਇਕੁ ਰੂਪੁ॥ ਪਉਣ ਪਾਣੀ ਅਗਨੀ ਅਸਰੂਪੁ॥
ਏਕੋ ਭਵਰੁ, ਭਵੈ ਤਿਹੁ ਲੋਇ॥ ਏਕੋ ਬੂਝੈ, ਸੂਝੈ ਪਤਿ ਹੋਇ॥ [੯੩੦-ਰਾਮਕਲੀ ਮ: ੧]

[ਹੋਰ ਅਰਥ ਦੇਖੋ ਛੰਦ ਨੰਬਰ ੪੦ ਵਿਚ]

## ਨਮਸ - ਤੱਸਤ ਰੰਮੇ॥

{ **ਪਦ ਅਰਥ** — [ਨਮਸਤੱਸਤ[1] = ਨਮਸ + ਤ + ਅਸਤ] ਨਮਸ - ਨਮਸ਼ਕਾਰ॥ ਤ. ਸੰ. ਤ੍ਵੰ. - ਤੈਨੂੰ॥ ਅਸਤ. ਸੰ. ਅਸ. ਅੱਵਵੈ - ਹੋਵੇ (੨) ਫਾਰਸੀ. ਅਸਤ - ਹੈ॥ ਰੰਮੇ. ਸੰ. ਰੰਮਯ. ਵਿਸ਼ੇਸ਼ਣ - ਸੁੰਦਰ. (੨) ਸੰ. ਰਮ. ਧਾਤੂ - ਵਿਆਪਣਾ. ਰਮਣਾ। }

**ਅਰਥ** — ਹੇ ਅਕਾਲ ਪੁਰਖ! ਤੂੰ ਅਤੀਅੰਤ [ਰੰਮੇ]= ਸੁੰਦਰ ਹੈਂ, [ਤ]= ਤੈਨੂੰ ਮੇਰੀ [ਨਮਸ]= ਨਮਸਕਾਰ [ਅਸਤ]= ਹੈ।

**ਯਥਾ** — ਚਰਨ ਕਮਲ ਜਾਕੇ ਅਨੂਪ॥ ਸਫਲ ਦਰਸਨੁ ਸੁੰਦਰ ਹਰਿ ਰੂਪ॥ [੨੯੩ - ਗਉੜੀ ਸੁਖਮਨੀ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸਰਬ ਜਗ੍ਹਾ ਵਿਚ [ਰੰਮੇ]= ਰਮਿਆ ਹੋਯਾ ਹੈਂ, ਅਰਥਾਤ ਸਭ ਜਗ੍ਹਾ ਵਿਆਪਕ ਹੋ ਰਿਹਾ ਹੈਂ, [ਤ]= ਤੈਨੂੰ ਮੇਰੀ [ਨਮਸ]= ਨਮਸ਼ਕਾਰ [ਅਸਤ]= ਹੈ।

**ਯਥਾ** — ਨੀਚ ਊਚ ਨਹੀ ਮਾਨ ਅਮਾਨ॥ ਬਿਆਪਿਕ ਰਾਮ ਸਗਲ ਸਾਮਾਨ॥
ਚਉਦਸਿ ਚਉਦਹ ਲੋਕ ਮਝਾਰਿ॥ ਰੋਮ ਰੋਮ ਮਹਿ ਬਸਹਿ ਮੁਰਾਰਿ॥

[੩੪੪ - ਗਉੜੀ ਥਿਤੀ ਕਬੀਰ ਜੀ]

## ਨਮਸਤੰ ਜਲਾਸਰੇ॥

{ **ਪਦ ਅਰਥ** — [ਜਲਾਸਰੇ = ਜਲ + ਆਸਰੇ] ਜਲ ਦਾ ਆਸਰਾ ਰੂਪ. ਸਮੁੰਦ੍ਰ. (੨) ਜਲ ਦੇ ਆਸਰੇ ਟਿਕਣ ਵਾਲਾ, ਸ਼ੇਸ਼ਸਾਂਈ ਰੂਪ. (੩) ਜਲ ਆਦਿ ਪੰਜਾਂ ਤੱਤਾਂ ਦਾ ਆਸਰਾ ਰੂਪ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਜਲ ਆਦਿਕ, ਪੰਜਾਂ ਤੱਤਾਂ ਦਾ, ਆਸਰਾ, ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ** — ਪਉਣੁ ਉਪਾਇ ਧਰੀ ਸਭ ਧਰਤੀ, ਜਲ ਅਗਨੀ ਕਾ ਬੰਧੁ ਕੀਆ॥
ਅੰਧੁਲੈ ਦਹਸਿਰਿ ਮੂੰਡੁ ਕਟਾਇਆ, ਰਾਵਣੁ ਮਾਰਿ ਕਿਆ ਵਡਾ ਭਇਆ॥

[੩੫੦ - ਆਸਾ ਮ: ੧]

**ਯਥਾ ਹੋਰ**—ਜਲ ਤਰੰਗ ਅਗਨੀ ਪਵਨੈ ਫੁਨਿ, ਤ੍ਰੈ ਮਿਲਿ ਜਗਤੁ ਉਪਾਇਆ॥
ਐਸਾ ਬਲੁ ਛਲੁ ਤਿਨ ਕਉ ਦੀਆ, ਹੁਕਮੀ ਠਾਕਿ ਰਹਾਇਆ॥ [੧੩੪੫ - ਪ੍ਰਭਾਤੀ ਮ: ੧]

---

੧. 'ਨਮਸ-ਤੱਸਤ', ਇਹ "ਨਮਸਤੁ - ਭਯਮਸਤੁ" ਦਾ ਸੰਖੇਪ ਹੈ, ਇਹ ਸੰਸਕ੍ਰਿਤ ਪਦ ਹੈ, ਇਸਦਾ ਅਰਥ ਹੈ — ਕਿ, ਤੇਰੇ ਤਾਂਈਂ, ਨਮਸਕਾਰ ਹੋਵੇ।

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਜਲ ਦੇ ਆਸਰੇ, ਟਿੱਕ ਕੇ ਰਹਿਣ ਵਾਲਾ (ਜਲਸਾਂਈ)[੧] = ਸ਼ੇਸ਼ਸਾਂਈ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਜਲ (ਖੀਰ ਸਮੁੰਦ੍ਰ ਦੇ ਵਿੱਚ) ਜੋ ਸ਼ੇਸ਼ਨਾਗ ਦੀ ਸੇਜਾ ਤੇ ਬਿਰਾਜਮਾਨ ਹੋ ਰਿਹਾ ਹੈ, ਪ੍ਰਮੇਸ਼੍ਵਰ ਦੇ ਐਸੇ ਸਰੂਪ ਨੂੰ ਨਮਸ਼ਕਾਰ ਹੈ। }

**ਯਥਾ**— ਸਹਸ ਰਾਛ ਜਾਂਕੇ ਸੁਭ ਸੋਹੈ॥ ਸਹਸਪਾਦ ਜਾ ਕੇ ਤਨ ਮੋ ਹੈ॥
ਸੇਖਨਾਗ ਪਰ ਸੋਇਬੋ ਕਰੈ॥ ਜਗ ਤਿਹ ਸੇਖਸਾਂਇ ਉਚਰੈ॥

[ਬਚਿਤ੍ਰ ਨਾਟਕ-ਛੰਦ ਨੰਬਰ-੧੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਪ੍ਰਤੱਖ [ਜਲਾਸਰੇ] = ਸਮੁੰਦ੍ਰ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਸਾਗਰੁ ਬੋਹਿਥਾ ਪਿਆਰਾ, ਗੁਰੁ ਖੇਵਟੁ ਆਪ ਚਲਾਹੁ॥
ਆਪੇ ਹੀ ਚੜਿ ਲੰਘਦਾ ਪਿਆਰਾ, ਕਰਿ ਚੋਜ ਵੇਖੈ ਪਾਤਿਸਾਹੁ॥ [੬੦੪-ਸੋਰਠ ਮ: ੪]

**ਯਥਾ ਹੋਰ**—ਤੂ ਸਾਗਰੁ ਹਮ ਹੰਸ ਤੁਮਾਰੇ, ਤੁਮ ਮਹਿ ਮਾਣਕ ਲਾਲਾ॥
ਤੁਮ ਦੇਵਹੁ ਤਿਲੁ ਸੰਕ ਨ ਮਾਨਹੁ, ਹਮ ਭੁੰਚਹ ਸਦਾ ਦਇਆਲਾ॥ [੮੮੪-ਰਾਮਕਲੀ ਮ: ੫]

## ਨਮਸਤੰ ਨਿਰਾਸਰੇ॥੧੬॥

{ **ਪਦ ਅਰਥ**—[ਨਿਰਾਸਰੇ = ਨਿਰ + ਆਸਰੇ] ਆਸਰੇ ਤੋਂ ਰਹਿਤ, (੨) ਆਸ਼ਾ ਤੋਂ ਰਹਿਤ। }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਦੇ ਵੀ ਆਸਰੇ [ਨਿਰ] = ਨਹੀਂ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ॥

{ ਭਾਵ ਇਹ ਕਿ ਪ੍ਰਮੇਸ਼੍ਵਰ ਕਿਸੀ ਦੇ ਆਸਰੇ ਦਾ ਮੁਥਾਜ ਨਹੀਂ ਹੈ, ਜਦਕਿ ਸੰਸਾਰ ਦੀ ਹਰ ਚੀਜ਼ ਕਿਸੇ ਨ ਕਿਸੇ ਦੂਸਰੇ ਦੇ ਆਸਰੇ ਟਿਕੀ ਹੋਈ ਹੈ, ਪ੍ਰੰਤੂ ਇੱਕ ਪਰਮਾਤਮਾ ਹੀ ਐਸਾ ਹੈ, ਜੋ ਕਿ ਸ੍ਵੈਮੇਵ, ਆਪਣੇ ਆਸਰੇ ਆਪ ਹੀ ਇਸਥਿਤ ਹੈ। }

**ਯਥਾ**— ਜਾ ਕੈ ਵਸਿ ਹੈ ਸਗਲ ਸੰਸਾਰੁ॥ ਆਪੇ ਆਪਿ ਆਪਿ ਨਿਰੰਕਾਰੁ॥
ਨਾਨਕ ਗਹਿਓ ਸਾਚਾ ਸੋਇ॥ ਸੁਖੁ ਪਾਇਆ, ਫਿਰ ਦੂਖੁ ਨ ਹੋਇ॥ [੧੦੦੧-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੀ [ਨਿਰਾਸਰੇ] = ਆਸ਼ਾ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਿਹ ਰੋਗ ਸੋਗ ਨਹੀ ਜੋਗ ਜੁਗਤਿ॥ ਜਿਹ ਤ੍ਰਾਸ ਆਸ ਨਹੀ ਭੂਮਿ ਭੁਗਤਿ॥

[ਅਕਾਲ ਉਸਤਤਿ ਛੰਦ ਨੰਬਰ-੧੨੬]

## ਨਮਸਤੰ ਅਜਾਤੇ॥

{ **ਪਦ ਅਰਥ**— [ਅਜਾਤੇ = ਅ + ਜਾਤੇ] ਜਾਤੇ. ਸੰ. ਜਾਤ. ਸੰਗਯਾ-ਉੱਤਪੱਤੀ, ਜਨਮ। (੨) ਪੰਜਾਬੀ. ਜਾਤਿ-ਜਾਤੀ, ਕੁਲ ਗੋਤ੍ਰ ਆਦਿ ਭੇਦ, (੩) ਕ੍ਰਿਆ-ਜਾਣਾ। }

**ਅਰਥ**—ਹੇ ਅਕਾਲ ਪੁਰਖ! ਤੂੰ ਜਾਤੀ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ॥ [੫੯੭-ਸੋਰਠ ਮ: ੧]

---

੧. ਜਲਸਾਂਈ ਅਤੇ ਸ਼ੇਸ਼ਸਾਂਈ, ਇਹ ਦੋ ਪ੍ਰਮੇਸ਼੍ਵਰ ਦੇ ਨਾਮ ਹਨ।

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਜਾਤੇ] = ਉੱਤਪਤੀ (ਜਨਮ) ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਿਤ ਨਰਾਇਣ॥

[੧੧੩੬-ਭੈਰਉ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ ! ਤੂੰ [ਜਾਤੇ] = ਜਾਣ ਆਉਣ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ ਇਹ ਕਿ ਪ੍ਰਮੇਸ਼੍ਵਰ ਸਰਬ ਜਗ੍ਹਾ ਵਿਆਪਕ ਹੈ, ਇਸ ਲਈ ਉਸ ਵਿੱਚ ਆਉਣਾ ਜਾਣਾ ਨਹੀਂ ਬਣਦਾ। }

**ਯਥਾ**— ਏਕਸੁ ਕੀ ਸਿਰਿ ਕਾਰ ਏਕ, ਜਿਨਿ ਬ੍ਰਹਮਾ ਬਿਸਨੁ ਰੁਦ੍ਰ ਉਪਾਇਆ॥
ਨਾਨਕ ਨਿਹਚਲੁ ਸਾਚਾ ਏਕੋ, ਨ ਓਹੁ ਮਰੈ ਨ ਜਾਇਆ॥ [੧੧੩੦-ਭੈਰਉ ਮ: ੩]

## ਨਮਸਤੰ ਅਪਾਤੇ॥

**ਅਰਥ**—ਹੇ ਅਕਾਲ ਪੁਰਖ! ਤੇਰੀ ਕੋਈ ਖ਼ਾਸ [ਪਾਤੇ] = ਬਿਰਾਦਰੀ (ਪੰਗਤੀ) ਨਹੀਂ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਾਤ ਪਾਤ ਜਿਹ ਚਿਹਨ ਨ ਬਰਨਾ॥ ਅਬਗਤ ਦੇਵ, ਅਛੈ ਅਨੁਭਰਮਾ॥

[ਅਕਾਲ ਉਸਤਤਿ ਛੰਦ ਨੰਬਰ-੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਪਾਤੇ] = ਪਤਨ (ਨਾਸ਼) ਹੋਣ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਓਹੁ ਅਬਿਨਾਸੀ ਬਿਨਸਤ ਨਾਹੀ॥ ਨ ਕੋ ਆਵੈ ਨ ਕੋ ਜਾਹੀ॥ [੭੩੬-ਰਾਗ ਸੂਹੀ ਮ: ੫]

## ਨਮਸਤੰ ਅਮੱਜਬੇ॥

{ **ਪਦ ਅਰਥ**—[ਅਮੱਜਬੇ = ਅ + ਮਜਬੇ] ਮਜਬੇ. ਅਰਬੀ. ਮਜ਼ਹਬ. ਸੰਗਯਾ-ਜ਼ਹਬ (ਚੱਲਣ) ਦਾ ਥਾਂ. ਰਸਤਾ. ਪੰਥ. (੨) ਧਰਮ. ਦੀਨ. (੩) ਕੋਈ ਵੀ ਵਿਸ਼ੇਸ਼ ਧਰਮ ਅਤੇ ਭੇਖ। }

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਇੱਕ [ਮਜਬੇ] = ਮਜ਼ਹਬ (ਧਰਮ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ ਇਹ ਕਿ ਪ੍ਰਮੇਸ਼੍ਵਰ ਸਭ ਧਰਮਾਂ-ਕਰਮਾਂ ਤੋਂ ਰਹਿਤ ਹੈ }

**ਯਥਾ**— ਨ ਕਰਮ ਹੈ, ਨ ਭਰਮ ਹੈ, ਨ ਧਰਮ ਕੋ ਪ੍ਰਭਾਉ ਹੈ॥
ਨ ਜੰਤ੍ਰ ਹੈ ਨ ਤੰਤ੍ਰ ਹੈ, ਨ ਮੰਤ੍ਰ ਕੋ ਰਲਾਉ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੭]

{ ਭਾਵ-ਇਹ ਕਿ ਹਿੰਦੂ, ਮੁਸਲਮਾਨ ਆਦਿ ਜੋ ਮਜ਼ਹਬ ਅਤੇ ਜੋ ਬਰਨ ਆਸ਼੍ਰਮਾਂ ਦੇ ਧਰਮ ਹਨ, ਇਨ੍ਹਾਂ ਸਭਨਾਂ ਤੋਂ ਪ੍ਰਮੇਸ਼੍ਵਰ ਬਾਹਰਿ ਹੈ, ਕਿਉਂਕਿ ਓਹੁ ਹਿੰਦੂ-ਮੁਸਲਮਾਨ ਆਦਿ ਮਜ਼ਹਬਾਂ ਦੇ, ਤੇ ਵਰਨ ਆਸ਼੍ਰਮ ਦੇ ਧਰਮਾਂ ਨੂੰ ਧਾਰਨ ਕਰਨ ਵਾਲਾ ਨਹੀਂ ਹੈ, ਓਹੁ ਨਿਰਗੁਣ ਸਰੂਪ ਅਲਿਪਤ ਤੇ ਅਸੰਗ ਹੈ }

**ਯਥਾ**— ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥
ਹੋਮ ਜਗ ਨਹੀ ਤੀਰਥਿ ਨਾਵਣੁ, ਨ ਕੋ ਪੂਜਾ ਲਾਇਦਾ॥
ਨ ਕੋ ਮੁਲਾ ਨ ਕੋ ਕਾਜੀ॥ ਨ ਕੋ ਸੇਖੁ ਮਸਾਇਕੁ ਹਾਜੀ॥
ਰਈਅਤਿ ਰਾਉ ਨ ਹਉਮੈ ਦੁਨੀਆ, ਨ ਕੋ ਕਹਣੁ ਕਹਾਇਦਾ॥ [੧੦੩੬-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅ] = ਵਿਸ਼ੇਸ਼ ਕਰਕੇ, ਸਰਬ [ਮਜ਼ਬੇ] = ਮਜ਼ਹਬ (ਧਰਮ) ਤੇ ਭੇਖ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਸਰਬ ਵਿਆਪੀ, ਤੇ ਸਰਗੁਣ ਰੂਪ ਹੋਣ ਕਰਕੇ, ਪ੍ਰਮੇਸ਼੍ਵਰ ਹੀ ਸਰਬ ਮਜ਼ਹਬਾਂ ਤੇ, ਧਰਮਾਂ ਦਾ ਧਾਰਣੀ ਹੋ ਰਿਹਾ ਹੈ। }

**ਯਥਾ**— ਕਹੂੰ ਹੁਇਕੈ ਹਿੰਦੂਆਂ ਗਾਇਤ੍ਰੀ ਕੋ ਗੁਪਤ ਜਪਿਓ, ਕਹੂੰ ਹੁਇਕੈ ਤੁਰਕਾ, ਪੁਕਾਰੇ ਬਾਂਗ ਦੇਤ ਹੋ॥
ਕਹੂੰ ਕੋਕ ਕਾਬ ਹੁਇਕੈ, ਪੁਰਾਨ ਕੋ ਪੜਤ ਮਤ, ਕਤਹੂੰ ਕੁਰਾਨ ਕੋ ਨਿਧਾਨ ਜਾਨ ਲੇਤ ਹੋ॥
[ਅਕਾਲ ਉਸਤਤਿ ਛੰਦ ਨੰਬਰ—੧੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ, ਕਰਮ ਧਰਮਾਂ ਦੀਆਂ ਜੁਗਤਾਂ ਨਾਲ, ਪ੍ਰਾਪਤ ਨਹੀਂ ਹੁੰਦਾ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਪ੍ਰਮੇਸ਼੍ਵਰ ਧਰਮਾਂ-ਕਰਮਾਂ ਦੀਆਂ ਜੁਗਤੀਆਂ ਨਾਲ ਨਹੀਂ ਪ੍ਰਾਪਤ ਹੁੰਦਾ, ਓਹੁ ਤਾਂ ਪ੍ਰੇਮਾ ਭਗਤੀ ਤੇ ਪੂਰਬਲੇ ਉੱਤਮ ਲੇਖ ਨਾਲ ਪ੍ਰਾਪਤ ਹੁੰਦਾ ਹੈ। }

**ਯਥਾ**— ਕਾਹੂ ਜੁਗਤਿ, ਕਿਤੈ ਨ ਪਾਈਐ ਧਰਮਿ॥
ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ॥ [੨੭੪-ਸੁਖਮਨੀ ਮ: ੫]

## ਨਮਸ ਤਸਤ ਅਜਬੇ॥੧੭॥

{ ਪਦ ਅਰਥ—ਅਜਬੇ, ਅਰਬੀ, ਅਜਬ. ਵਿਸ਼ੇਸ਼ਣ-ਅਸਚਰਜ }

**ਅਰਥ**—ਹੇ ਅਕਾਲ ਪੁਰਖ! ਤੂੰ [ਅਜਬੇ] = ਅਸਚਰਜ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਖਿਨ ਮਾਹਿ ਥਾਪਿ ਉਥਾਪਦਾ, ਆਚਰਜ ਤੇਰੇ ਰੂਪ॥
ਕਉਣੁ ਜਾਣੈ ਚਲਤ ਤੇਰੇ, ਅੰਧਿਆਰੇ ਮਹਿ ਦੀਪ॥ [੭੨੪-ਤਿਲੰਗ ਮ: ੫]

**ਯਥਾ ਹੋਰ**—ਆਪਨ ਆਪ ਆਪ ਹੀ ਅਚਰਜਾ॥
ਨਾਨਕ ਆਪਨ ਰੂਪ ਆਪ ਹੀ ਉਪਰਜਾ॥ [੨੯੧-ਸੁਖਮਨੀ ਮ: ੫]

**ਯਥਾ ਹੋਰ**—ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥ [੮੮੩-ਰਾਮਕਲੀ ਮ: ੫]

**ਯਥਾ ਹੋਰ**— ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ॥
ਅਸਚਰਜ ਰੂਪੰ ਰਹੰਤ ਜਨਮੰ॥ ਨੇਤ ਨੇਤ ਕਥੰਤਿ ਬੇਦਾ॥ [੧੩੫੯-ਸਹਸਕ੍ਰਿਤੀ ਮ: ੫]

## ਅਦੇਸੰ ਅਦੇਸੇ॥

{ ਪਦ ਅਰਥ—ਅਦੇਸੰ. ਸੰ. ਆਦੇਸ਼, ਸੰਗਯਾ-ਜੋਗੀਆਂ ਦੀ ਨਮਸ਼ਕਾਰ ਦਾ ਇਕ ਤਰ੍ਹਾਂ ਦਾ ਵਾਕ (੨) ਹੁਕਮ. ਆਗਿਆ (੩) ਵਿਸ਼ੇਸ਼ਣ-ਦੇਸ ਰਹਿਤ। }

**ਅਰਥ**—ਹੇ ਅਕਾਲ ਪੁਰਖ! ਤੈਨੂੰ ਮਨ ਕਰਕੇ [ਅਦੇਸੰ] = ਨਮਸ਼ਕਾਰ ਹੈ, ਅਤੇ ਬਾਣੀ ਕਰਕੇ ਵੀ [ਅਦੇਸੇ] = ਨਮਸ਼ਕਾਰ ਹੈ, ਪੁਨਾ ਤਨ ਕਰਕੇ ਵੀ ਨਮਸ਼ਕਾਰ ਹੈ, ਜਾਂ ਪਿੱਛੇ ਵੀ ਤੈਨੂੰ [ਅਦੇਸੰ] = ਨਮਸ਼ਕਾਰ ਸੀ, ਹੁਣ ਵੀ [ਅਦੇਸੇ] = ਨਮਸ਼ਕਾਰ ਹੈ, ਅਤੇ ਅੱਗੇ ਨੂੰ ਵੀ ਨਮਸ਼ਕਾਰ ਹੋਵੇ॥]

{ ਭਾਵ—ਇਹ ਕਿ ਪ੍ਰਮੇਸ਼੍ਵਰ ਨੂੰ ਮਨ, ਬਾਣੀ, ਅਤੇ ਤਨ ਕਰਕੇ, ਅਤੇ ਭੂਤ ਭਵਿੱਖਤ ਤੇ ਵਰਤਮਾਨ ਵਿੱਚ, ਹਮੇਸ਼ਾ ਹੀ ਨਮਸ਼ਕਾਰ ਕਰੇ, (ਇੱਕ ਅਦੇਸ ਦਾ ਅਧਿਆਹਾਰ, ਕਰ ਲੈਣਾ) }

ਯਥਾ— ਜਿਸ ਠਾਕੁਰ ਸਿਉ ਨਾਹੀ ਚਾਰਾ॥ ਤਾਕਉ ਕੀਜੈ ਸਦ ਨਮਸਕਾਰਾ॥

[੨੬੮-ਗਉੜੀ ਸੁਖਮਨੀ ਮ: ੫]

ਯਥਾ ਹੋਰ—ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥

[੧੧੩੬-ਭੈਰਉ ਮ: ੫]

ਯਥਾ ਹੋਰ—ਆਦੇਸੁ ਬਾਬਾ ਆਦੇਸੁ॥ ਆਦਿ ਪੁਰਖੁ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥

[੪੧੭-ਆਸਾ ਮ: ੧]

ਯਥਾ ਹੋਰ—ਅੰਤਰਿ ਬਾਹਰਿ ਪੁਰਖੁ ਨਿਰੰਜਨੁ, ਆਦਿ ਪੁਰਖੁ ਆਦੇਸੋ॥

ਘਟ ਘਟ ਅੰਤਰਿ ਸਰਬ ਨਿਰੰਤਰਿ, ਰਵਿ ਰਹਿਆ ਸਚੁ ਵੇਸੋ॥ [੧੧੨੭-ਭੈਰਉ ਮ: ੧]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ [ਦੇਸੰ] = ਦੇਸ ਕਾਲ ਵਸਤੂ ਦੀਆਂ ਹੱਦਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ—ਇਹ ਕਿ ਪ੍ਰਮੇਸ਼੍ਰ ਦਾ ਕਿਸੀ ਵੀ ਪ੍ਰਕਾਰ, ਦੇਸ ਆਦਿ ਕਰਕੇ, ਓੜਕ ਨਹੀਂ ਆਉਂਦਾ, ਕਿਉਂਕਿ ਓਹੁ ਇਸ ਦੇਸ ਵਿੱਚ ਹੈ, ਤੇ ਉਸ ਦੇਸ ਵਿੱਚ ਨਹੀਂ-ਇਸ ਤਰ੍ਹਾਂ ਨਹੀਂ ਕਿਹਾ ਜਾ ਸਕਦਾ, ਅਤੇ ਨ ਹੀ ਉਸਨੂੰ ਇਹ ਕਿਹਾ ਜਾ ਸਕਦਾ ਹੈ, ਕਿ ਇਸ ਵਸਤੂ ਵਿੱਚ ਹੈ, ਤੇ ਉਸ ਵਿੱਚ ਨਹੀਂ। ਇਸ ਤਰ੍ਹਾਂ ਵਸਤੂ ਕਰਕੇ ਵੀ, ਉਸਦਾ ਓੜਕ ਨਹੀਂ ਆਉਂਦਾ-ਅਤੇ ਸਮੇਂ ਕਰਕੇ ਵੀ, ਉਸਦਾ ਅੰਤ ਨਹੀਂ ਆ ਸਕਦਾ, ਕਿਉਂਕਿ ਉਸ ਨੂੰ, ਇਹ ਨਹੀਂ ਕਿਹਾ ਜਾ ਸਕਦਾ ਕਿ ਇਸ ਸਮੇਂ ਵਿੱਚ ਹੈ, ਅਤੇ ਉਸ ਸਮੇਂ ਵਿੱਚ ਨਹੀਂ ਸੀ, ਜਾਂ ਨਹੀਂ ਹੋਵੇਗਾ।

ਇਸ ਲਈ ਓਹੁ ਹਰ ਜਗਾ ਵਿੱਚ ਹੈ, ਅਤੇ ਜਿੱਥੇ ਜਗ੍ਹਾ (ਦੇਸ) ਨਹੀਂ, ਓੱਥੇ ਵੀ ਮੌਜੂਦ ਹੈ-ਅਤੇ ਇਸੀ ਪ੍ਰਕਾਰ ਹਰ ਵਸਤੂ ਵਿੱਚ ਵਿਆਪਕ ਹੈ, ਅਤੇ ਜਿੱਥੇ, ਕੋਈ ਵੀ ਵਸਤੂ ਨਹੀਂ ਹੈ, ਓੱਥੇ ਵੀ, ਓਹੁ ਮੌਜੂਦ ਹੈ-ਅਤੇ ਇਸੀ ਪ੍ਰਕਾਰ ਹਰ ਸਮੇਂ ਵਿੱਚ ਓਹੁ ਕਾਇਮ ਦਾਇਮ ਹੈ, ਅਤੇ ਜਦੋਂ ਸਮਾਂ ਨਹੀਂ ਸੀ, ਓਦੋਂ ਵੀ ਓਹੁ ਹਾਜ਼ਰ ਨਾਜ਼ਰ ਸੀ, ਕਿਉਂਕਿ ਸਮਾਂ ਸੂਰਜ ਦੇ ਅਧੀਨ ਹੈ, ਸੂਰਜ ਕਰਕੇ ਹੀ ਸਮੇਂ ਦੀਆਂ ਕਿਸਮਾਂ ਮਿੰਟ, ਸਕਿੰਟ, ਘੰਟੇ, ਪਹਿਰ, ਤੇ ਦਿਨ ਰਾਤ, ਮਹੀਨੇ, ਸਾਲ ਬਣਦੇ ਹਨ, ਜਦ ਸੂਰਜ ਹੀ ਨਹੀਂ, ਤਦ ਸਮਾਂ ਕਿੱਥੋਂ ਆਉਣਾ ਸੀ, ਇਸ ਕਰਕੇ ਸਮੇਂ ਆਦਿਕ ਦੀਆਂ, ਸਭਨਾਂ ਹੱਦਾਂ ਤੋਂ, ਪ੍ਰਮੇਸ਼੍ਰ ਬਾਹਰਿ ਹੈ।

ਯਥਾ— ਹੋਵਨਹਾਰੁ ਹੋਤ ਸਦ ਆਇਆ॥ ਉਆ ਕਾ ਅੰਤੁ ਨ ਕਾਹੂ ਪਾਇਆ॥

[੨੫੨-ਗਉੜੀ ਬਾਵਨ ਅਖਰੀ]

ਯਥਾ ਹੋਰ—ਘੋਖੇ ਸਾਸਤ੍ਰ ਬੇਦ ਸਭ, ਆਨ ਨ ਕਥਤਉ ਕੋਇ॥

ਆਦਿ ਜੁਗਾਦੀ ਹੁਣਿ ਹੋਵਤ, ਨਾਨਕ ਏਕੈ ਸੋਇ॥ [੨੫੪-ਗਉੜੀ ਬਾਵਨ ਅਖਰੀ]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਅਦੇਸੰ] ਹੁਕਮ ਚਲਾਉਣ ਵਾਲਿਆਂ ਉੱਪਰ ਵੀ [ਅਦੇਸੇ] = ਹੁਕਮ ਚਲਾਉਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਉਸਦਾ, ਸਭ ਉਪਰ ਹੁਕਮ ਚੱਲ ਰਹਿਆ ਹੈ। }

ਯਥਾ— ਜਿਨੈ ਦੀਪ ਦੀਪੰ ਦੁਹਾਈ ਫਿਰਾਈ॥ ਭੁਜਾ ਦੰਡ ਦੈ ਛੋਣਿ ਛਤ੍ਰੰ ਛਿਨਾਈ॥

ਕਰੇ ਜਗ ਕੋਟੰ, ਜਸੰ ਅਨੇਕ ਲੀਤੇ॥ ਵਹੇ ਬੀਰ ਬੰਕੇ, ਬਲੀ ਕਾਲ ਜੀਤੇ॥

[ਅਕਾਲ ਉਸਤਤਿ ਛੰਦ ਨੰ:-੬੬]

**ਯਥਾ ਹੋਰ—** ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ,

ਈਸੁ ਬੰਮ੍ਹ ਗ੍ਹਾਨੁ ਧ੍ਹਾਨੁ ਧਰਤ ਹੀਐ ਚਾਹਿ ਜੀਉ॥ [੧੪੦੨-ਸਵਯੇ ਮ: ੪ ਕੇ]

**ਚੌਥਾ ਅਰਥ—**ਹੇ ਅਕਾਲ ਪੁਰਖ! ਤੈਨੂੰ [ਅਦੇਸੰ] = ਨਮਸ਼ਕਾਰ ਯੋਗ ਵੀ [ਅਦੇਸੇ] = ਨਮਸ਼ਕਾਰ ਕਰਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਜੋ ਬ੍ਰਹਮਾ ਆਦਿ ਦੇਵਤੇ, ਨਮਸ਼ਕਾਰ ਯੋਗ ਹਨ, ਓਹੁ ਵੀ ਉਸਦਾ, ਅਰਾਧਨ ਕਰ ਰਹੇ ਹਨ। }

**ਯਥਾ—** ਬ੍ਰਹਮੇ ਤੁਧੁ ਧਿਆਇਨਿ, ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ, ਹਰਿ ਜਸੁ ਮੁਖਿ ਭਣਾ॥

ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥ ਓਤਿ ਪੋਤਿ ਨਿਰੰਕਾਰ, ਘਟਿ ਘਟਿ ਮਉਲੀਏ॥

[੫੧੮-ਗੁਜਰੀ ਵਾਰ ਦੂਜੀ, ਪਉੜੀ-੨]

## ਨਮਸਤੰ ਅਭੇਸੇ॥

**ਅਰਥ—** ਹੇ ਅਕਾਲ ਪੁਰਖ! ਤੂੰ [ਭੇਸੇ] = ਭੇਖ ਦੁਆਰਾ ਪ੍ਰਾਪਤ ਹੋਣ ਤੋਂ [ਅ] = ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ, ਪ੍ਰੇਮਾ ਭਗਤੀ ਤੋਂ ਬਗੈਰ, ਕੇਵਲ ਭੇਖ ਧਾਰਨ ਕਰਨ ਨਾਲ, ਪ੍ਰਾਪਤ ਨਹੀਂ ਹੁੰਦਾ, ਐਸਾ ਕੋਈ ਵੀ, ਖ਼ਾਸ ਲਿਬਾਸ ਨਹੀਂ, ਜੋ ਪ੍ਰਮੇਸ਼ੂਰ ਨੂੰ ਪਿਆਰਾ ਹੋਵੇ, ਉਸਨੂੰ ਤਾਂ ਸਿਰਫ਼ ਪ੍ਰੇਮਾ ਭਗਤੀ ਹੀ ਪਿਆਰੀ ਹੈ , (ਪਦ ਅਰਥ—ਦੇਖੋ ਛੰਦ ਨੰਬਰ ੧੦ ਵਿੱਚ) }

**ਯਥਾ—** ਭਰਮਿ ਭੂਲੇ ਨਦਰਿ ਨ ਆਵਨੀ, ਮਨਮੁਖ ਅੰਧ ਅਗਿਆਨੀ॥

ਉਪਾਇ ਕਿਤੈ ਨ ਲਭਨੀ, ਕਰਿ ਭੇਖ ਥਕੇ ਭੇਖਵਾਨੀ॥

[੫੧੪-ਗੁਜਰੀ ਵਾਰ ਪਉੜੀ—੧੪]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੇਸਾਂ] = ਭੇਖਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ ਕਿਸੀ ਵੀ ਪ੍ਰਕਾਰ ਦੇ, ਲਿਬਾਸ ਦਾ ਧਾਰਨੀ ਨਹੀਂ ਹੈ }

**ਯਥਾ—** ਨਹੀ ਜਾਨ ਜਾਈ ਕਛੂ ਰੂਪ ਰੇਖੰ॥ ਕਹਾ ਬਾਸ ਤਾ ਕੋ, ਫਿਰੈ ਕਉਨ ਭੇਖੰ॥

[ਗਿਆਨ ਪ੍ਰਬੋਧ ਛੰਦ ਨੰਬਰ ੬]

## ਨਮਸਤੰ ਨ੍ਰਿਧਾਮੇ॥

{ **ਪਦ ਅਰਥ—**[ਨ੍ਰਿਧਾਮੇ = ਨ੍ਰਿ + ਧਾਮੇ] ਧਾਮੇ. ਸੰ. ਧਾਮਨ. ਸੰਗਯਾ-ਘਰ. ਨਿਵਾਸ ਦੀ ਜਗ੍ਹਾ }

**ਅਰਥ—**ਹੇ ਅਕਾਲ ਪੁਰਖ! ਤੂੰ ਕਿਸੀ ਵਿਸ਼ੇਸ਼ [ਧਾਮੇ] = ਘਰ ਨੂੰ ਬਣਾ ਕੇ, ਰਹਿਣ ਵਾਲਾ [ਨ੍ਰਿ] = ਨਹੀਂ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ, ਸਰਬ ਜਗ੍ਹਾ ਵਿਆਪਕ ਹੈ, ਇਸ ਕਰਕੇ ਉਸਨੂੰ ਕਿਸੀ ਵੀ ਵਿਸ਼ੇਸ਼ ਘਰ ਵਾਲਾ, ਨਹੀਂ ਕਿਹਾ ਜਾ ਸਕਦਾ। }

**ਯਥਾ—** ਨ ਨੇਹੰ ਨ ਗੇਹੰ ਨ ਕਾਮੰ ਨ ਧਾਮੰ॥ ਨ ਪੁਤ੍ਰੰ ਨ ਮਿਤ੍ਰੰ, ਨ ਸਤ੍ਰੰ ਨ ਭਾਮੰ॥

[ਅਕਾਲ ਉਸਤਤਿ ਛੰਦ-੯੨]

## ਨਮਸਤੰ ਨ੍ਰਿਬਾਮੇ ॥੧੮॥

{ ਪਦ ਅਰਥ—[ਨ੍ਰਿਬਾਮੇ = ਨ੍ਰਿ + ਬਾਮੇ] ਬਾਮੇ. ਸੰ. ਵਾਮਾ. ਸੰਗਯਾ-ਇਸਤ੍ਰੀ. ਨਾਰੀ. (੨) ਸੰ. ਵਾਮ. ਵਿਸ਼ੇਸ਼ਣ-ਟੇਡਾ. ਵਿੰਗਾ. ਕੁਟਿੱਲ। }

**ਅਰਥ**—ਹੇ ਅਕਾਲ ਪੁਰਖ! ਤੂੰ [ਬਾਮੇ] = ਇਸਤ੍ਰੀ ਆਦਿਕਾਂ ਤੋਂ [ਨ੍ਰਿ] = ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥ [੫੯੭-ਸੋਰਠ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ [ਬਾਮੇ] = ਟੇਡਤਾਈ (ਕੁਟਿੱਲਤਾ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ, ਕਿਸੀ ਨਾਲ ਵੀ ਛਲ-ਬਲ ਨਹੀਂ ਕਰਦਾ, ਅਛਲ ਸਰੂਪ ਹੈ }

**ਯਥਾ**— ਨਿਰੰਕਾਰੁ ਅਛਲ ਅਡੋਲੋ॥ ਜੋਤਿ ਸਰੂਪੀ ਸਭੁ ਜਗੁ ਮਉਲੋ॥
ਸੋ ਮਿਲੈ ਜਿਸੁ ਆਪਿ ਮਿਲਾਏ, ਆਪਹੁ ਕੋਇ ਨ ਪਾਵੈਗਾ॥ [੧੦੮੩-ਮਾਰੂ ਮ: ੫]

## ਨਮੋ ਸਰਬ ਕਾਲੇ॥

**ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦਾ ਕਾਲ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਭ ਕੋ ਕਾਲ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੋ ਹਰਤਾ॥
[ਅਕਾਲ ਉਸਤਤਿ ਛੰਦ ਨੰ: -੧੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਸਰਬ] = ਸਭਨਾਂ [ਕਾਲੇ] = ਸਮਿਆਂ ਵਿੱਚ, ਰਹਿਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਭੂਤ, ਭਵਿੱਖਤ ਤੇ ਵਰਤਮਾਨ, ਸਰਬ ਸਮਿਆਂ ਵਿੱਚ ਕਾਇਮ ਰਹਿਣ ਵਾਲਾ ਹੈ }

**ਯਥਾ**— ਹੈ ਤੂਹੈ, ਤੂ ਹੋਵਨਹਾਰ॥ ਅਗਮ ਅਗਾਧਿ ਊਚ ਆਪਾਰ॥ [੭੨੪-ਤਿਲੰਗ ਮ: ੫]

## ਨਮੋ ਸਰਬ ਦਿਆਲੇ॥

{ ਪਦ ਅਰਥ—ਦਿਆਲੇ. ਸੰ. ਦਯਾਲੁ. ਵਿਸ਼ੇਸ਼ਣ-ਦਯਾਵਾਨ (੨) ਦਇਆ ਦਾ (ਆਲੇ) ਘਰ। }

**ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦੇ ਉੱਪਰ [ਦਿਆਲੇ] = ਦਇਆ ਦੇ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ, ਮਨਸਾ ਪੂਰਣਹਾਰਾ॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ, ਤੂੰ ਭਗਤਨ ਕਾ ਪਿਆਰਾ॥ [੭੪੭-ਸੂਹੀ ਮ: ੫]

## ਨਮੋ ਸਰਬ ਰੂਪੇ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਪ੍ਰਮੇਸ਼੍ਵਰ ਦੇ ਸਰਗੁਣ ਰੂਪ ਵਿੱਚ, ਸਾਰੇ ਰੂਪ ਪ੍ਰਮੇਸ਼੍ਵਰ ਦੇ ਹਨ }

**ਯਥਾ**—ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥ [੭੨੪-ਤਿਲੰਗ ਮ: ੫]

**ਯਥਾ ਹੋਰ**— ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮਾਰੇ॥

ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ॥ [੧੩੪੯-ਪ੍ਰਭਾਤੀ ਕਬੀਰ ਜੀ]

## ਨਮੋ ਸਰਬ ਭੂਪੇ॥੧੯॥

{ **ਪਦ ਅਰਥ**—ਭੂਪੇ. ਸੰ. ਭੂਪ. —ਭੂ (ਪ੍ਰਿਥਵੀ) ਦਾ (੫) ਪਤੀ. (੨) ਪ੍ਰਿਥਵੀ (੫) ਪਾਲਕ. ਰਾਜਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਸਰਬ] = ਸਾਰੇ ਸੰਸਾਰ ਦਾ [ਭੂਪੇ] = ਰਾਜਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਹੀ ਸੰਪੂਰਨ ਪ੍ਰਿਥਵੀ ਦਾ ਪਾਲਕ, ਤੇ ਰਖਸ਼ੱਕ ਹੋਣ ਕਰਕੇ, ਅਸਲੀ ਰਾਜਾ ਹੈ }

**ਯਥਾ**— ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥

[੮੫੬-ਬਿਲਾਵਲ ਕਬੀਰ ਜੀ]

## ਨਮੋ ਸਰਬ ਖਾਪੇ॥

[**ਪਦ ਅਰਥ**—ਖਾਪੇ. ਕ੍ਰਿਆ. ਵਿਸ਼ੇਸ਼ਣ—ਖਪਾਉਣ ਵਾਲਾ. ਨਸ਼ਟ ਕਰਨ ਵਾਲਾ।]

ਅਰਥ—ਹੇ ਅਕਾਲ ਪੁਰਖ! ਤੂੰ ਸਰਬ ਨੂੰ [ਖਾਪੇ] = ਖਪਾਵਣੇ [ਨਸ਼ਟ ਕਰਨੇ] ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਹੀ ਸ੍ਰਿਸ਼ਟੀ ਦਾ ਨਾਸ਼ਕ ਹੈ, ਉਸ ਤੋਂ ਬਿਨਾਂ ਕੋਈ ਵੀ, ਇਸਨੂੰ ਨਸ਼ਟ ਨਹੀਂ ਕਰ ਸਕਦਾ। }

**ਯਥਾ**— ਆਪਿ ਸਿਰੰਦਾ ਸਚਾ ਸੋਈ॥ ਆਪਿ ਉਪਾਇ ਖਪਾਏ ਸੋਈ॥

ਗੁਰਮੁਖਿ ਹੋਵੈ ਸੁ ਸਦਾ ਸਾਲਾਹੇ, ਮਿਲਿ ਸਾਚੇ ਸੁਖੁ ਪਾਇਦਾ॥ [੧੦੬੨-ਮਾਰੂ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਸਰਬ ਨੂੰ ਖਪਾਵਣੇ ਵਾਲੇ ਹਨ, ਵੱਡੇ-ਵੱਡੇ ਦੇਵਤੇ ਅਤੇ ਸੂਰਮੇ, ਓਹੁ ਵੀ ਤੇਰੇ ਕੋ ਨਮਸ਼ਕਾਰ ਕਰਦੇ ਹਨ।

{ ਭਾਵ-ਇਹ ਕਿ ਸਰਬ ਨੂੰ ਖਪਾਵਣੇ ਵਾਲਾ ਸ਼ਿਵਜੀ, ਅਥਵਾ ਵੱਡੇ-ਵੱਡੇ ਅਤਿਰਥੀ ਸੂਰਮੇ ਵੀ ਪ੍ਰਮੇਸ਼ੂਰ ਨੂੰ ਅਰਾਧਦੇ ਹਨ। }

**ਯਥਾ**— ਸਿਮਰਹਿ ਬ੍ਰਹਮੇ ਬਿਸਨ ਮਹੇਸਾ, ਸਿਮਰਹਿ ਦੇਵਤੇ ਕੋੜਿ ਤੇਤੀਸਾ॥

ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ॥

[੧੦੭੯-ਮਾਰੂ ਸੋਲਹੇ ਮ: ੫]

## ਨਮੋ ਸਰਬ ਥਾਪੇ

{ **ਪਦ ਅਰਥ**—ਥਾਪੇ. ਸੰ. ਥਾਪ. ਸੰਗਯਾ-ਕਾਇਮ ਕਰਨ ਦੀ ਕ੍ਰਿਆ. (੨ ) ਬਨਾਉਣਾ (੩) ਕਿਸੇ ਅਧਿਕਾਰ (ਪਦਵੀ) ਤੇ ਸਥਾਪਣ ਦਾ ਕਰਮ. ਭਾਵ ਅਰਥ-ਪੂਜਨ ਕਰਨਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੀ ਸ੍ਰਿਸ਼ਟੀ ਦੀ [ਥਾਪੇ] = ਸਥਾਪਨਾ (ਰਚਨਾ) ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥

ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਏ ਜੀਉ॥ [੧੩੧-ਮਾਝ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਦੇ [ਥਾਪੇ] = ਪੂਜਣੇ ਯੋਗ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਦਾ, ਧਿਆਨ ਤੇ ਪੂਜਣ ਕਰਨਾ ਚਾਹੀਦਾ ਹੈ, ਓਹੀ ਪੂਜਣ ਜੋਗ ਹੈ }

**ਯਥਾ**— ਜਿਹ ਪ੍ਰਸਾਦਿ ਰੰਗ ਰਸ ਭੋਗ॥ ਨਾਨਕ ਸਦਾ ਧਿਆਈਐ ਧਿਆਵਨ ਯੋਗ॥

[੨੬੯-ਗਉੜੀ ਸੁਖਮਨੀ ਮ: ੫]

## ਨਮੋ ਸਰਬ ਕਾਲੇ॥

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ [ਕਾਲੇ] = ਸਮਿਆਂ ਵਿੱਚ ਰਹਿਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨ ਮੇਟਿ ਸਕੈ, ਈਸੁ ਬੰਮ੍ਰ ਗ੍ਯਾਨੁ ਧ੍ਯਾਨ ਧਰਤ ਹੀਐ ਚਾਹਿ ਜੀਉ॥
ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥

[੧੪੦੨-ਸਵਯੇ ਮ: ੪ ਕੇ]

## ਨਮੋ ਸਰਬ ਪਾਲੇ॥੨੦॥

{ **ਪਦ ਅਰਥ**—ਪਾਲੇ. ਸੰ. ਪਾਲ. ਧਾਤੂ-ਪਾਲਨ ਕਰਨਾ }

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਇੱਕ ਜਗ੍ਹਾਂ ਸਰਬ ਦੀ [ਪਾਲੇ] = ਪਾਲਨਾ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਧਰਨ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥ [੨੯੩-ਗਉੜੀ ਸੁਖਮਨੀ ਮ: ੫]

## ਨਮਸ-ਤੱਸਤ[1] ਦੇਵੈ॥

{ **ਪਦ ਅਰਥ**—ਦੇਵੈ. ਸੰ. ਦੇਵ. ਸੰਗਯਾ-ਪੂਜਨਯੋਗ (੨) ਪ੍ਰਕਾਸ਼ ਸਰੂਪ (੩) ਦੇਣਾ, (੪) ਵਿਸ਼ੇਸ਼ਣ- ਦੇਣ ਵਾਲਾ. ਦਾਤਾ. [ਨਮਸਤੱਸਤ = ਨਸਮ + ਤ + ਅਸਤ] ਅਸਤ. ਸੰ. ਕ੍ਰਿਆ-ਵਾਚਕ . ਹੈ। }

**ਅਰਥ**—ਹੇ ਅਕਾਲ ਪੁਰਖ! ਤੂੰ [ਦੇਵੈ] = ਪੂਜਣੇਯੋਗ ਹੈਂ, [ਤ] = ਤੈਨੂੰ ਮੇਰੀ [ਨਮਸ] = ਨਮਸ਼ਕਾਰ [ਅਸਤ] = ਹੈ।

**ਯਥਾ**— ਅਚੁਤ ਪੂਜਾ ਜੋਗ ਗੋਪਾਲ॥ ਮਨੁ ਤਨੁ ਅਰਪਿ ਰਖਉ ਹਰਿ ਆਗੈ, ਸਰਬ ਜੀਆ ਕਾ ਹੈ ਪ੍ਰਤਿਪਾਲ॥

[੮੨੪-ਬਿਲਾਵਲ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਨੂੰ ਖਾਨ, ਪਾਨ ਆਦਿ ਦੇ [ਦੇਵੈ] = ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਤੁਮ ਦਾਤੇ ਪ੍ਰਭ ਦੇਨਹਾਰ॥ ਨਿਮਖ ਨਿਮਖ ਤਿਸੁ ਨਮਸਕਾਰ॥ [੧੧੮੧—ਬਸੰਤ ਮ: ੫]

**ਯਥਾ ਹੋਰ**—ਸਭੁ ਜਗੁ ਤੇਰਾ, ਤੂ ਏਕੋ ਦਾਤਾ, ਅਵਰੁ ਨ ਦੂਜਾ ਭਾਈ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ, ਗੁਰਮਖਿ ਦੇ ਵਡਿਆਈ॥ [੬੩੪—ਸੋਰਠ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਦੇਵੈ] = ਪ੍ਰਕਾਸ਼ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਅਦ੍ਵੈ ਅਬਿਨਾਸੀ, ਪਰਮ ਪੂਰਨ ਪ੍ਰਕਾਸੀ, ਮਹਾ ਰੂਪ ਹੂੰ ਕੇ ਰਾਸੀ, ਅਨਾਸੀ ਕੈ ਕੈ ਮਾਨੀਐ॥
ਜੰਤ੍ਰ ਹੂੰ ਨ ਜਾਤ ਜਾਕੀ, ਬਾਪ ਹੂੰ ਨ ਮਾਇ ਤਾ ਕੀ, ਪੂਰਨ ਪ੍ਰਭਾ ਸੁ ਛਟਾ ਕੈ ਅਨੁਮਾਨੀਐ॥

[ਅਕਾਲ ਉਸਤਤਿ ਛੰਦ ਨੰਬਰ—੨੫੮]

---

੧. ਇਸਦਾ ਪਦ ਅਰਥ ਦੇਖੋ ਛੰਦ ਨੰਬਰ ੧੬ ਵਿੱਚ

## ਨਮਸਤੰ ਅਭੇਵੈ॥

[ **ਪਦ ਅਰਥ**—[ਅਭੇਵੈ = ਅ + ਭੇਵੈ] ਭੇਵੈ. ਸੰ. ਭੇਦ. ਸੰਗਯਾ-ਅੰਤਰ. ਫਰਕ. ਭਿੰਨਤਾ (੨) ਆਸ਼ਯ. ਤਾਤਪ੍ਰਜ (੩) ਪੰਜਾਬੀ. ਭੇਂਵ. ਕ੍ਰਿਆ-ਭਿਗੋਣਾ ਅਤੇ ਭਿੱਜਣਾ. ਭਾਵ ਅਰਥ-ਪਸੀਜਣਾ. ਰੀਝਣਾ. ਪ੍ਰਸੰਨ ਹੋਣਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੇਵੈ] = ਭੇਦਾਂ [ਦੂਜਪਣੇਂ] ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ ਕਿ ਪ੍ਰਮੇਸ਼ੂਰ ਜਾਤੀ, ਵਿਜਾਤੀ ਅਤੇ ਸ੍ਵੈਗਤ ਭੇਦ ਤੋਂ ਰਹਿਤ ਹੈ, ਇਸ ਲਈ ਉਸ ਵਿੱਚ ਕਿਸੇ ਵੀ ਪ੍ਰਕਾਰ ਦੀ ਦੂਜ ਨਹੀਂ ਹੈ। ]

**ਯਥਾ**—ਮੈ ਬਹੁ ਬਿਧਿ ਪੇਖਿਓ, ਦੂਜਾ ਨਾਹੀ ਰੀ ਕੋਊ॥
ਖੰਡ ਦੀਪ ਸਭ ਭੀਤਰਿ ਰਵਿਆ, ਪੂਰਿ ਰਹਿਓ ਸਭ ਲੋਊ॥

[੫੩੪/੫੩੫-ਦੇਵ ਗੰਧਾਰੀ ਮ: ੫]

**ਯਥਾ ਹੋਰ**—ਦੂਸਰ ਹੋਆ, ਨਾ ਕੋ ਹੋਈ॥ ਜਪਿ ਨਾਨਕ, ਪ੍ਰਭ ਏਕੋ ਸੋਈ॥ [੭੪੦-ਸੂਹੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ [ਭੈਵੇ] = ਭੇਦ (ਆਸ਼ਯ) ਨੂੰ, ਕੋਈ ਵੀ [ਅ] = ਨਹੀਂ ਪਾ ਸਕਦਾ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼ੂਰ ਨੂੰ, ਦੇਵ, ਦੈਂਤ ਤੇ ਮਨੁੱਖ, ਕੋਈ ਵੀ ਨਹੀਂ ਜਾਣ ਸਕਦਾ, ਕਿ ਉਸਨੇ, ਕਦ ਕੀ ਕਰ ਦੇਣਾ ਹੈ, ਅਤੇ ਨ ਉਸਦੀ ਸ਼ਕਤੀ, ਤੇ ਸਰੂਪ ਦੇ ਭੇਦ ਨੂੰ ਹੀ, ਕੋਈ ਜਾਣ ਸਕਦਾ ਹੈ, ਕਿ ਸਰੂਪ, ਉਸਦਾ ਕੈਸਾ ਹੈ, ਤੇ ਸ਼ਕਤੀ ਉਸਦੀ ਕਿਤਨੀ ਹੈ। ]

**ਯਥਾ**— ਜਾਕਉ ਖੋਜਹਿ ਸੁਰਿ ਨਰ ਦੇਵ॥ ਮੁਨਿ ਜਨ ਸੇਖ ਨ ਲਹਹਿ ਭੇਵ॥ [੧੧੯੧—ਬਸੰਤ ਮ: ੫]

**ਯਥਾ ਹੋਰ**—ਸੰਕਰ ਕ੍ਰੋੜਿ ਤੇਤੀਸ ਧਿਆਇਓ, ਨਹੀ ਜਾਨਿਓ ਹਰਿ ਮਰਮਾਮ॥
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ, ਸਭ ਗਾਵਤ ਜੇਤ ਉਪਾਮ॥ [੭੧੯-ਬੈਰਾੜੀ ਮ: ੧]

**ਯਥਾ**— ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨਾ ਜਾਨਹਿ ਅੰਤੁ॥ ਪਰਮੇਸੁਰ ਪਾਰਬ੍ਰਹਮ ਬੇਅੰਤੁ॥ [੮੯੪—ਰਾਮਕਲੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਭੇਵੈ] = ਭਿੱਜਣੇ (ਪਸੀਜਣੇ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ-ਇਹ ਕਿ ਪ੍ਰਮੇਸ਼ੂਰ ਪ੍ਰੇਮਾ ਭਗਤੀ ਤੋਂ ਬਿਨਾ, ਕਿਸੇ ਕਰਮ ਕ੍ਰਿਆ ਦੁਆਰਾ, ਕਿਸੀ ਉੱਪਰ ਵੀ, ਪ੍ਰਸੰਨ ਨਹੀਂ ਹੁੰਦਾ। ]

**ਯਥਾ**— ਨ ਭੀਜੈ ਰਾਗੀ ਨਾਦੀ ਬੇਦਿ॥ ਨ ਭੀਜੈ ਸੁਰਤੀ ਗਿਆਨੀ ਜੋਗਿ॥
ਨ ਭੀਜੈ ਸੋਗੀ ਕੀਤੈ ਰੋਜਿ॥ ਨ ਭੀਜੈ ਰੂਪੀਂ ਮਾਲੀਂ ਰੰਗਿ॥
ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਤੀਂ ਕੀਤੈ ਪੁੰਨਿ॥
ਨ ਭੀਜੈ ਬਾਹਰਿ ਬੈਠਿਆ ਸੁੰਨਿ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ॥
ਨ ਭੀਜੈ ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ ਮਨ ਕੈ ਭਾਇ॥
ਨਾਨਕ ਭੀਜੈ ਸਾਚੈ ਨਾਇ॥ [੧੨੩੭-ਸਾਰੰਗ ਕੀ ਵਾਰ ਮ: ੧]

## ਨਮਸਤੰ ਅਜਨਮੇ॥

[ **ਪਦ ਅਰਥ**—[ਅਜਨਮੇ = ਅ + ਜਨਮੇ] ਜਨਮੇ ਸੰ. ਜਨਮ. ਸੰਗਯਾ-ਉੱਤਪਤੀ, ਪੈਦਾਇਸ਼, (੨) [ਅਜਨਮੇ = ਅਜ + ਨਮੇ] ਅਜ. ਸੰ. ਵਿਸ਼ੇਸ਼ਣ-ਜੋ ਮਾਤਾ ਦੇ ਪੇਟੋਂ. ਨ ਜਨਮਿਆ ਹੋਵੇ. ਬ੍ਰਹਮਾ ਆਦਿਕ ਦੇਵਤੇ॥ ਨਮੇ. ਸੰ. ਨਮ. ਧਾਤੂ-ਨਿਵਣਾ, ਝੁਕਣਾ, ਨਮਸ਼ਕਾਰ। ]

**ਅਰਥ**—ਹੇ ਅਕਾਲ ਪੁਰਖ! ਤੂੰ ਨਿਰਗੁਣ ਸਰੂਪ ਹੋਣ ਕਰਕੇ ਜਨਮ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਨਮਿ ਨ ਮਰੈ, ਨ ਆਵੈ ਨ ਜਾਇ॥ ਨਾਨਕ ਕਾ ਪ੍ਰਭੁ ਰਹਿਓ ਸਮਾਇ॥ [੧੧੩੬-ਭੈਰਉ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਗੁਣ ਰੂਪ ਵਿੱਚ [ਅ] = ਵਿਸ਼ੇਸ਼ ਕਰਕੇ [ਜਨਮੇ] = ਅਵਤਾਰਾਂ ਨੂੰ ਧਾਰਣ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਕਈ ਕੋਟਿ ਹੋਏ ਅਵਤਾਰ॥ ਕਈ ਜੁਗਤਿ ਕੀਨੋ ਬਿਸਥਾਰ॥
ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ [੨੭੬-ਸੁਖਮਨੀ ਮ: ੫]

**ਯਥਾ ਹੋਰ**— ਪੂਰਨ ਅਵਤਾਰ ਨਿਰਾਧਾਰ ਹੈ, ਨ ਪਾਰਾਵਾਰ, ਪਾਈਐ ਨ ਪਾਰਾਵਾਰ, ਪੈਅਪਾਰ ਕੈ ਬਖਾਨੀਐ॥
ਅਦ੍ਵੈ ਅਬਿਨਾਸੀ, ਪਰਮ ਪੂਰਨ ਪ੍ਰਕਾਸੀ, ਮਹਾ ਰੂਪ ਹੂੰ ਕੇ ਰਾਸੀ ਹੈਂ, ਅਨਾਸੀਕੈ ਕੈ ਮਾਨੀਐ॥
[ਅਕਾਲ ਉਸਤਤਿ ਛੰਦ ਨੰ:-੫੯]

**ਤੀਜਾ ਅਰਥ**—ਹੇ ਅਕਾਲ ਪੁਰਖ! [ਅਜ] = ਬ੍ਰਹਮਾ ਆਦਿਕ ਵੀ, ਤੇਰੇ ਤਾਂਈ [ਨਮੇ] = ਨਿਉਂਦੇ (ਨਮਸ਼ਕਾਰ ਕਰਦੇ) ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ ਕਿ ਬ੍ਰਹਮਾ, ਵਿਸ਼ਨੂੰ ਆਦਿ ਸਾਰੇ ਦੇਵਤੇ ਵੀ, ਪ੍ਰਮੇਸ਼ੁਰ ਨੂੰ ਨਿੰਮ੍ਰਤਾ ਸਹਿਤ, ਧਿਆਉਂਦੇ ਤੇ ਸਿਮਰਦੇ ਹਨ। ]

**ਯਥਾ**— ਸਿਮਰਹਿ ਬ੍ਰਹਮੇ ਬਿਸਨ ਮਹੇਸਾ॥ ਸਿਮਰਹਿ ਦੇਵਤੇ ਕੋੜਿ ਤੇਤੀਸਾ॥
ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ, ਅਗਨਤੁ ਨ ਜਾਈ ਜਸੁ ਗਨਾ॥
[੧੦੭੯-ਮਾਰੂ ਸੋਲਹੇ ਮ: ੫]

## ਨਮਸਤੰ ਸੁ ਬਨਮੇ॥੨੧॥

[ **ਪਦ ਅਰਥ**—ਸੁ. ਸੰ. ਉਪਸਰਗ-ਉੱਤਮ. ਸ੍ਰੇਸ਼ਠ (੨) ਅਵੱਵੈ-ਚੰਗੀ ਤਰ੍ਹਾਂ. ਭਲੀ ਪ੍ਰਕਾਰ (੩) ਸੰ. ਸ੍ਵ. ਸੰਗਯਾ-ਆਪਣੇ ਆਪ, ਸੁਯੰ ਸਰੂਪ॥ ਬਨ. ਸੰ. ਵਨ. ਸੰਗਯਾ-ਜੰਗਲ, ਉਜਾੜ (੨) ਉਪਬਨ, ਬਾਗ਼ (੩) ਜਲ (੪) ਸੰ. ਵਣ. ਕ੍ਰਿਆ-ਬਨਣਾ, ਕ੍ਰਿਆ ਦਾ ਅਮਰ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ (ਸੁ) = ਭਲੀ ਪ੍ਰਕਾਰ ਸੇ, [ਬਨ] = ਬਣ (ਜੰਗਲ) ਆਦਿਕਾਂ ਵਿੱਚ ਵੀ ਇਸਥਿਤ ਹੈਂ ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ॥
[[illegible]੯-ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਭਲੀ ਪ੍ਰਕਾਰ ਕਰਕੇ, [ਬਨ] = ਜਲ ਆਦਿਕਾਂ ਵਿੱਚ ਵੀ ਇਸਥਿਤ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਜਲ, ਥਲ ਅਤੇ ਪਹਾੜ ਜੰਗਲ ਤੇ ਉਜਾੜ ਆਦਿ, ਸਭ ਜਗ੍ਹਾ ਵਿਖੇ ਇਸਥਿਤ ਹੈ, ਐਸੀ ਕੋਈ ਜਗ੍ਹਾ ਨਹੀਂ, ਜਿੱਥੇ ਕਿ ਓਹੁ ਨਹੀਂ ਹੈ, ਅਤੇ ਆਪ ਹੀ ਜਲ ਵਿੱਚ ਨਿਵਾਸ ਕਰਨ ਵਾਲਾ ਸ਼ੇਸ਼ਸਾਂਈ ਹੈ। }

**ਯਥਾ—** ਜਲ ਥਲ ਬਨ ਪਰਬਤ ਪਾਤਾਲ॥ ਪਰਮੇਸੂਰ ਤਹ ਬਸਹਿ ਦਇਆਲ॥
ਸੂਖਮ ਅਸਥੂਲ ਸਗਲ ਭਗਵਾਨ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ॥

[੨੯੯-ਥਿਤੀ ਗਉੜੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਸੁ] = ਸ੍ਰੇਸ਼ਟ [ਬਨ] = ਬ੍ਰਿੰਦਾਬਨ ਵਿੱਚ, ਅਨੇਕ ਕੌਤਕਾਂ ਦੇ ਕਰਨ ਵਾਲਾ, ਸ੍ਰੀ ਕ੍ਰਿਸ਼ਨ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਪੇ ਗੋਪੀ ਆਪੇ ਕਾਨਾ॥ ਆਪੇ ਗਊ ਚਰਾਵੈ ਬਾਨਾ॥ [੧੦੮੩-ਮਾਰੂ ਮ-੫]

**ਯਥਾ ਹੋਰ—** ਸਾਵਲ ਸੁੰਦਰ ਰੂਪ ਬਣਾਵਹਿ, ਬੇਣੁ ਸੁਣਤ ਸਭ ਮੋਹੈਗਾ॥ [੧੦੮੨—ਮਾਰੂ ਸੋਲਹੇ ਮ: ੫]

**ਯਥਾ ਹੋਰ—** ਧਨਿ ਧਨਿ ਬਨਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥
ਬੇਨੁ ਬਜਾਵੈ ਗੋਧਨੁ ਚਰੈ, ਨਾਮੇ ਕਾ ਸੁਆਮੀ ਆਨਦ ਕਰੈ॥

[੯੮੮-ਮਾਲੀ ਗਉੜਾ ਨਾਮਦੇਵ ਜੀ]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਨੂੰ ਵੀ [ਸੁ] = ਸ੍ਰੇਸ਼ਟ [ਬਨ] = ਬਨਾਵਣੇ ਵਿੱਚ, ਚਤਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮਾਤਮਾ ਚਾਹੇ, ਕਿਸੇ ਵੀ ਦੁਸ਼ਟ ਨੂੰ, ਚੰਗਿਆਈ ਬਖਸ਼ ਕੇ, ਸ੍ਰੇਸ਼ਟ ਕਰ ਸਕਦਾ ਹੈ }

**ਯਥਾ—** ਕਿਆ ਹੰਸੁ ਕਿਆ ਬਗੁਲਾ, ਜਾਕਉ ਨਦਰਿ ਕਰੇਇ॥
ਜੇ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇਇ॥

[੯੧-ਸ੍ਰੀ ਰਾਗ ਕੀ ਵਾਰ ਮ: ੧]

## { ਸਾਖੀ-ਸੰਤ ਸੁਰਜਨ ਦਾਸ ਜੀ ਦੀ, ਜੋ ਡਾਕੂ ਤੋਂ ਸਿੱਧ ਮਹਾਤਮਾ ਹੋਏ }

'ਹੰਸ ਯੋਗ ਨਾਮ ਪੁਸਤਕ' ਵਿੱਚ ਲਿਖਿਆ ਹੈ, ਕਿ ਇੱਕ ਸੁਰਜਨ ਦਾਸ ਨਾਮ ਵਾਲੇ, ਉਦਾਸੀ ਸਾਧੂ, ਬਾਰ ਦੇਸ ਵਿੱਚ ਹੋ ਚੁੱਕੇ ਹਨ—ਪਹਿਲਾਂ ਓਹੁ ਡਾਕੂ ਸਨ—ਇੱਕ ਉਦਾਸੀ ਸੰਤ, ਟਹਿਲ ਦਾਸ ਜੀ, ਉਹੁ ਬੜੇ ਸਿੱਧ ਮਹਾਤਮਾ ਸਨ, ਇੱਕ ਵਾਰੀ ਉਨ੍ਹਾਂ ਨੇ, ਸੰਤਾਂ ਮਹਾਤਮਾ ਨੂੰ ਭੰਡਾਰਾ ਕਰਨ ਲਈ, ਹਜ਼ਾਰਾਂ ਰੁਪਿਆਂ ਦੀ ਸਮੱਗ੍ਰੀ ਲਿਆ ਕੇ ਰੱਖੀ, ਪਰ ਭੰਡਾਰਾ ਕਰਨ ਦੀ ਤਿਥੀ (ਤਰੀਕ) ਅਜੇ ਦੂਰ ਸੀ-ਕੁਛ ਡਾਕੂਆਂ ਨੂੰ ਸਮੱਗ੍ਰੀ ਲਿਆ ਕੇ ਰੱਖੀ ਦਾ ਪਤਾ ਲੱਗ ਗਿਆ—ਤਾਂ ਓਹੁ ਡਾਕੂ ਰਾਤ ਦੇ ਵੇਲੇ ਟਹਿਲ ਦਾਸ ਜੀ ਦੇ ਡੇਰੇ ਵਿੱਚ ਆ ਗਏ, ਅਤੇ ਭੰਡਾਰੇ ਦੀ ਸਮੱਗ੍ਰੀ ਨੂੰ ਚੱਕ ਕੇ ਲਿਜਾਣ ਲੱਗੇ, ਤਾਂ ਇਤਨੇ ਨੂੰ ਸੰਤ ਟਹਿਲ ਦਾਸ ਜੀ ਵੀ ਉਨ੍ਹਾਂ ਪਾਸ ਆ ਗਏ, ਅਤੇ ਡਾਕੂਆਂ ਨੂੰ ਪੁੱਛਿਆ, ਤੁਸੀਂ ਕੌਣ ਹੋ ਅਤੇ ਕੀ ਕਰਦੇ ਹੋ, ਉਨ੍ਹਾਂ ਨੇ ਕਿਹਾ ਅਸੀਂ ਡਾਕੂ ਹਾਂ, ਅਸੀਂ ਤੁਹਾਡਾ ਸਮਾਨ ਲੁੱਟਣ ਲਈ ਆਏ ਹਾਂ-ਸੰਤਾਂ ਨੇ ਕਿਹਾ, ਇਹ ਵੀ ਚੰਗਾ ਹੀ ਹੋਇਆ ਹੈ, ਅਸੀਂ ਵੀ ਤਾਂ ਲੁਟਾਣਾ ਹੀ ਸੀ, ਤੁਸੀਂ ਲੋਕਾਂ ਨੇ ਆਪ ਹੀ ਆ ਕੇ ਲੁੱਟ ਲਿਆ ਹੈ, ਇਹ ਬਹੁਤ ਹੀ ਅੱਛਾ ਹੋਇਆ ਹੈ, ਫਿਰ ਅੰਦਰੋਂ ਹੋਰ ਸਮਾਨ ਵੀ ਕੱਢ ਕੇ ਲਿਆ ਕੇ ਉਨ੍ਹਾਂ ਨੂੰ ਦੇ ਦਿੱਤਾ-ਅਤੇ ਕਿਹਾ ਇਹ ਮੇਰੇ ਸਰੀਰ ਦੀ ਚਮੜੀ ਵੀ ਲੈ ਜਾਉ, ਕੋਈ ਚੀਜ਼ ਵਿੱਚ ਪਉਣ ਦੇ ਕੰਮ ਆ ਜਾਵੇਗੀ, ਡਾਕੂਆਂ ਦਾ ਚਿਤ, ਐਸੇ ਬਚਨ ਸੁਣ ਕੇ ਢਲ ਗਿਆ, ਤੇ ਕਹਿਣ ਲੱਗੇ-ਕਿ ਹੇ ਮਹਾਰਾਜ, ਸਾਡਾ ਅਪਰਾਧ ਖਿਮਾ ਕਰੋ, ਤਦ ਸੰਤਾਂ ਨੇ ਡਾਕੂਆਂ ਦੇ ਸਰਦਾਰ, ਜਿਸਦਾ ਨਾਮ ਸਾਧੂ ਬਨਣੇ ਪਰ,

ਸੰਤ ਸੁਰਜਨ ਦਾਸ ਰੱਖਿਆ ਸੀ, ਉਸਨੂੰ ਕਿਹਾ, ਕਿ ਇਹ ਜੋ ਤੂੰ ਪਾਪ ਕਰਮ ਕਰਦਾ ਹੈਂ, ਇਸਦਾ ਫਲ ਤੈਨੂੰ ਇੱਕਲੇ ਨੂੰ ਹੀ ਭੋਗਣਾ ਪਵੇਗਾ, ਤੇਰੇ ਸਬੰਧੀਆਂ ਨੇ, ਇਸ ਪਾਪ ਕਰਮ ਦਾ ਫਲ, ਨਹੀਂ ਭੋਗਣਾ, ਕੇਵਲ ਇਸ ਕਰਮ ਦਾ ਫਲ, ਜੋ ਦੁਖ ਹੈ, ਉਹ ਤੈਨੂੰ ਹੀ ਭੋਗਣਾ ਪਵੇਗਾ—ਸੰਤਾਂ ਦੇ ਬਚਨ ਡਾਕੂਆਂ ਦੇ ਸਰਦਾਰ ਦੇ ਦਿਲ ਨੂੰ, ਤੀਰ ਵਾਗੂੰ ਵਿੰਨ ਗਏ, ਜਿਸ ਤਰ੍ਹਾਂ ਰਤਨ ਚੰਦ ਬਟਵਾਰੇ ਨੂੰ, ਸੰਤਾਂ ਦੇ ਬਚਨ, ਅਪਨਾ ਅਸਰ ਕਰ ਗਏ ਸਨ, ਅਤੇ ਘਰ-ਬਾਰ ਛੱਡ ਕੇ ਸੰਤਾਂ ਦੇ ਚਰਣਾਂ ਵਿੱਚ ਆ ਪਿਆ ਸੀ, ਤਾਂ ਸੰਤਾਂ ਨੇ ਉਲਟਾ ਨਾਮ-ਮਰਾ ਮਰਾ ਜਪਾ ਕੇ, ਉਸਦੀ ਗਤੀ ਕੀਤੀ ਸੀ। 'ਉਲਟਾ ਨਾਮ ਜਪਤ ਜਗ ਜਾਨਾ, ਬਾਲਮੀਕ ਭਏ ਬ੍ਰਹਮ ਸਮਾਨਾ (ਤੁਲਸੀਰਾਮਾਇਣ) ਇਸੀ ਤਰ੍ਹਾਂ ਸੰਤਾਂ ਦੇ ਬਚਨ, ਡਾਕੂਆਂ ਦੇ ਸਰਦਾਰ ਦੇ ਹਿਰਦੇ ਵਿੱਚ ਪ੍ਰਵੇਸ਼ ਕਰ ਗਏ ਤਦ ਓਹੁ ਸੰਤਾਂ ਦੇ ਚਰਣਾਂ ਵਿੱਚ ਡਿੱਗ ਪਿਆ ਤੇ ਕਹਿਣ ਲੱਗਾ, ਮੈਨੂੰ ਬਚਾਓ, ਮੈਨੂੰ ਬਚਾਓ, ਇਸ ਤਰ੍ਹਾਂ ਪ੍ਰਾਰਥਨਾ ਕਰਨ ਲੱਗ ਪਿਆ-ਤਦ ਸੰਤਾਂ ਨੇ ਬੜੇ ਅਪਮਾਨ ਨਾਲ ਕਿਹਾ, ਓਇ ਪਾਪੀ ਦੁਸ਼ਟ, ਸਾਡੇ ਚਰਣ ਛੱਡ ਦੇ, ਪਰ ਉਸਨੇ ਚਰਣ ਨਾ ਛੱਡੇ-ਫਿਰ ਸੰਤਾਂ ਨੇ ਚਿਮਟਾ ਮੰਗਾ ਕੇ ਉਸਦੀ ਪਿਠ ਪਰ ਬੜੇ ਜ਼ੋਰ ਨਾਲ ਮਾਰਿਆ, ਉਸਦੀ ਪਿੱਠ ਚੋਂ ਲਹੂ ਹੀ ਲਹੂ ਨਿਕਲ ਆਇਆ, ਪ੍ਰੰਤੂ ਡਾਕੂ ਨੇ ਚਰਣ ਨ ਛੱਡੇ, ਹੁਣ ਹੋਰ ਲੋਕ ਵੀ ਆ ਕੇ ਛੁਡਾਉਣ ਲੱਗ ਪਏ, ਪ੍ਰੰਤੂ ਡਾਕੂ ਨੇ ਚਰਨ ਫੇਰ ਵੀ ਨ ਛੱਡੇ, ਫੇਰ ਸੰਤਾਂ ਨੇ ਚਰਣ ਛੁਡਾਨ ਲਈ, ਇੱਕ ਹੋਰ ਜ਼ੋਰ ਨਾਲ ਚਿਮਟਾ ਮਾਰਿਆ, ਹੁਣ ਤਾਂ ਲਹੂ ਦੇ ਫੁਹਾਰੇ ਹੀ ਛੁੱਟ ਪਏ, ਪਰ ਚਰਣ ਫੇਰ ਵੀ ਨਾ ਛੱਡੇ, ਅਤੇ ਕਹਿਣ ਲੱਗਾ ਕਿ ਚਾਹੇ ਮੈਨੂੰ ਜਾਨੋ ਮਾਰ ਦਿਓ, ਮੈਂ ਚਰਣ ਨਹੀਂ ਛੱਡਣੇ, ਫੇਰ ਸੰਤਾਂ ਨੇ ਤੀਸਰੀ ਵਾਰ, ਚਿਮਟਾ ਮਾਰਿਆ, ਤਦ ਤਾਂ ਸਾਰਾ ਸਰੀਰ ਹੀ ਲਹੂ ਲੁਹਾਣ ਹੋ ਗਿਆ, ਪਰ ਚਰਣਾਂ ਤੋਂ ਸਿਰ ਨ ਚੁੱਕਿਆ, ਉਸਦੀ ਐਸੀ ਸ਼ਰਧਾ ਤੇ ਪ੍ਰੇਮ ਦੇਖ ਕੇ ਉਸਨੂੰ ਉਠਾ ਕੇ, ਸੰਤਾਂ ਨੇ ਆਪਣੀ ਛਾਤੀ ਨਾਲ ਲਾ ਲਿਆ ਅਤੇ ਕਿਹਾ ਕਿ-ਬੇਟਾ! ਹੁਣ ਤੇਰੇ ਤਿੰਨਾਂ ਜਨਮਾਂ ਦੇ ਪਾਪ ਦੂਰ ਹੋ ਗਏ ਹਨ, ਅਤੇ ਸੰਤਾਂ ਨੇ ਉਸਨੂੰ ਆਪਣਾ ਸ਼ਿਸ਼ ਬਣਾ ਲਿਆ ਅਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਉਸਦੀ ਬੁੱਧੀ ਸ਼ੁੱਧ ਕਰ ਦਿੱਤੀ-ਫਿਰ ਓਹੁ ਗੁਰੂ ਦੀ ਸ਼ਰਣ ਵਿੱਚ ਰਹਿ ਕੇ ਤਨ-ਮਨ ਨਾਲ ਸੇਵਾ ਕਰਕੇ, ਤੇ ਭਜਨ ਕਰਕੇ, ਰਿੱਧੀਆਂ-ਸਿੱਧੀਆਂ ਨਾਲ ਭਰਪੂਰ ਹੋ ਗਿਆ, ਤੇ ਜੀਵਨ ਮੁਕਤ ਹੋ ਕੇ, ਸਭ ਸੰਤਾਂ ਵਿੱਚ, ਬੜਾ ਪ੍ਰਸਿੱਧ ਮਹਾਤਮਾ ਹੋਇਆ ਹੈ। ਇਸ ਪ੍ਰਕਾਰ, ਪ੍ਰਮੇਸ਼ੁਰ ਚਾਹੇ, ਤਾਂ ਕਾਂਵਾਂ ਤੋਂ ਵੀ, ਹੰਸ ਕਰ ਦਿੰਦਾ ਹੈ, ਯਾਨੇ ਦੁਸ਼ਟਾਂ ਨੂੰ ਵੀ ਪੂਰਨ ਸੰਤ ਬਣਾ ਦਿੰਦਾ ਹੈ॥

ਸੁਰਜਨ ਦਾਸ ਦੀ ਕਵਿਤਾ-

ਯਾਰੀ ਯਾਰੀ ਸਭ ਕੋਈ ਆਖੇ, ਵਿਰਲਾ ਤੋੜ ਨਿਬਾਹੇ॥
ਲਾਵਣ ਸੌਖੀ ਤੇ ਚਾਵਣ ਭਾਰੀ, ਜਾਣੇ ਜੋ ਅਜਮਾਏ॥
ਸਾਬਤ ਸਿਦਕ ਜਿਨਾਂ ਦਾ ਸਦ ਹੀ, ਸੋ ਯਾਰੀ ਫਲ ਪਾਏ॥
ਸੁਰਜਨ ਦਾਸ ਏ ਭਾਰੀ ਪਿਆਲਾ, ਪੀ ਕੇ ਕੋਈ ਪਚਾਏ॥

ਕਬਿਤ— ਸੇ ਸ਼ੁੱਧ ਸਰੂਪ ਪਛਾਣ ਲੀਤਾ, ਗਯਾ ਪੱਖ ਹਿੰਦੂ-ਮੁਸਲਮਾਨ ਵਾਲਾ॥
ਵਰਣ ਆਸ਼੍ਰਮ ਦਾ ਪਿੰਜਰਾ ਤੋੜ ਦਿੱਤਾ, ਰਿਹਾ ਨ, ਮਜਬ ਦੁਕਾਨ ਵਾਲਾ॥
ਅਸੀਂ ਪਏ ਹਾਂ ਰਾਹ ਬੇਹੱਦੀਆਂ ਦੇ, ਗਯਾ ਡੰਨ ਤੇ ਵੇਦ ਕੁਰਾਨ ਵਾਲਾ॥
ਸੁਰਜਨ ਦਾਸ ਏ ਮੌਜ ਖੁਲਾਸਿਆਂ ਦੀ ਲਿਆ ਰਸ ਜੋ ਸਰਬ ਮਕਾਨ ਵਾਲਾ॥

♦—♦—♦—♦—♦—♦—♦—♦

♦—♦—♦—♦—♦—♦

♦—♦—♦—♦—♦

## ਨਮੋ ਸਰਬ ਗਉਨੇ॥

[ **ਪਦ ਅਰਥ**—ਗਉਨੇ. ਸੰ. ਗਮਨ. ਸੰਗਯਾ-ਜਾਣਾ. ਗੰਮਤਾ. ਪਹੁੰਚ. (੨) ਸੰ. ਗੌਣ. ਵਿਸ਼ੇਸ਼ਣ-ਸਾਮਾਨਯ. ਸਾਧਾਰਣ (੩) [ਗਉਨੇ = ਗਉ + ਨੇ[੧]] ਗਉ. ਪੰਜਾਬੀ. ਗੌਂ. ਸੰਗਯਾ-ਇੱਛਾ. ਸ੍ਵਾਰਥ. ਗਰਜ. ਮਤਲਬ. [੪] ਗਉਨੇ. ਪੰਜਾਬੀ. ਗਉਣਾ. ਕ੍ਰਿਆ-ਗਾਇਨ ਕਰਨਾ। ]

**ਅਰਥ**—ਹੇ ਅਕਾਲ ਪੁਰਖ! ਤੇਰੀ ਸਰਬ ਜਗ੍ਹਾ ਵਿਖੇ [ਗਉਨੇ] = ਪਹੁੰਚ [ਗੰਮਤਾ] ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ- ਇਹ, ਕਿ ਪ੍ਰਮੇਸ਼੍ਵਰ ਸਰਬ ਜਗਾ, ਵਿਆਪਕ ਹੋਣ ਕਰਕੇ ਹਰ ਥਾਂ ਮੌਜੂਦ ਹੈ, ਅਤੇ ਈਸ਼੍ਵਰ ਦੇ, ਅਵਤਾਰ ਵੀ, ਈਸ਼੍ਵਰ ਸਰੂਪ ਹੋਣ ਕਰਕੇ, ਉਨਾਂ ਦੀ ਵੀ, ਹਰ ਜਗਾ ਪਹੁੰਚ ਹੈ, ਓਹੁ ਇੱਕ ਖਿਨ ਵਿੱਚ, ਸਭ ਜਗਾ ਪਹੁੰਚ ਸਕਦੇ ਹਨ, ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਬਗਦਾਦ ਵਿੱਚ ਪੀਰ ਦੇ ਪੁਤ੍ਰ ਨੂੰ, ਨਾਲ ਲੈ ਕੇ, ਇੱਕ ਅੱਖ ਦੇ ਫੋਰੇ ਵਿੱਚ, ਅਨੇਕਾਂ ਅਕਾਸ਼, ਪਤਾਲ ਅਤੇ ਜਲਾਂ-ਥਲਾਂ ਵਿੱਚ, ਗਮਨ ਕਰਕੇ ਉਸਨੂੰ ਸਭ ਕੁਝ ਦਿਖਾ ਦਿੱਤਾ ਸੀ, ਯਥਾ-"ਨਾਲ ਲੀਤਾ ਬੇਟਾ ਪੀਰ ਦਾ, ਅੱਖੀ ਮੀਟ ਗਿਆ ਹਾਵਾਈ॥ ਲੱਖ ਆਕਾਸ ਪਾਤਾਲ ਲੱਖ, ਅੱਖ ਫਰਕ ਵਿੱਚ ਸਭ ਦਿਖਲਾਈ॥ ]

[ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ-੩੬]

**ਦੂਜਾ ਅਰਥ**—ਹੇ ਅਕਾਲ ਪੁਰਖ! ਹੋਰ ਤਾਂ ਸਭ [ਗਉਨੇ] = ਗੌਣ (ਸਾਧਾਰਨ) ਸਰੂਪ ਹਨ, ਸਿਰਫ ਇੱਕ ਤੂੰ ਹੀ, ਸਭ ਵਿੱਚ ਪ੍ਰਧਾਨ ਮੁੱਖ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ- ਇਹ, ਕਿ ਆਤਮਾ ਸਰੂਪ, ਪ੍ਰਮਾਤਮਾ ਹੀ, ਸਭ ਵਿਖੇ ਸ੍ਰੇਸ਼ਟ, ਤੇ ਪ੍ਰਧਾਨ ਵਸਤੂ ਹੈ, ਉਸਤੋਂ ਬਿਨ੍ਹਾਂ ਸਭ ਕੁਝ ਤੁੱਛ ਹਨ। ]

**ਯਥਾ**— ਰੂਪੁ ਸਤਿ ਜਾਕਾ ਸਤਿ ਅਸਥਾਨੁ॥ ਪੁਰਖੁ ਸਤਿ, ਕੇਵਲ ਪਰਧਾਨੁ॥

[੨੮੪-ਗਉੜੀ ਸੁਖਮਨੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਸਰਬ] ਸਭ ਤਰ੍ਹਾਂ ਕਰਕੇ ਪਰੀਪੂਰਨ ਹੈਂ, ਇਸ ਲਈ ਤੈਨੂੰ ਕਿਸੇ ਨਾਲ ਵੀ ਕੋਈ [ਗਉ] = ਗੌਂ (ਗਰਜ) [ਨੇ] = ਨਹੀਂ ਹੈ, ਤੇਰੇ ਐਸੇ ਸਰੂਪ ਨੂੰ ਮੇਰੀ ਨਸਮਕਾਰ ਹੈ।

**ਯਥਾ**— ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥
ਅਫਰਿਓ ਵੇਪਰਵਾਹੁ ਸਦਾ ਤੂ, ਨਾ ਤਿਸੁ ਤਿਲੁ ਨ ਤਮਾਈ ਹੇ॥ [੧੦੨੧-ਮਾਰੂ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੇਰੇ ਜਸ ਨੂੰ ਸਾਰੇ ਹੀ [ਗਉਨੇ] = ਗਉਂਦੇ ਹਨ, ਤੈਨੂੰ ਮੇਰੀ ਨਸਮਕਾਰ ਹੈ।

**ਯਥਾ**— ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ॥
ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ॥ [੭੪੮-ਸੂਹੀ ਮ: ੫]

**ਯਥਾ ਹੋਰ**— ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥ [੬-ਜਪੁਜੀ ਸਾਹਿਬ]

---

੧. ਨੇ. ਪੰਜਾਬੀ. ਨ. ਅੱਵਵੈ—ਨਿਸ਼ੇਧ . ਬੋਧਕ. ਨਹੀਂ . ਨਾ।

## ਨਮੋ ਸਰਬ ਭਉਨੇ॥

ਪਦ ਅਰਥ—ਭਉਨੇ. ਸੰ. ਭੁਵਨ. ਸੰਗਯਾ-ਚਉਦਾਂ ਭੁਵਨ. ਚੌਦਾਂ ਲੋਕ. (੨) [ਭਉਨੇ = ਭਉ + ਨੇ] ਭਉ. ਸੰ. ਭਯ. ਸੰਗਯਾ-ਭੈ. ਡਰ. ਖੌਫ਼।

**ਅਰਥ**—ਹੇ ਅਕਾਲ ਪੁਰਖ! ਤੂੰ ਸਾਰਿਆਂ [ਭਉਨੇ] = ਭੁਵਨਾਂ (ਲੋਕਾਂ) ਵਿਖੇ ਵਿਆਪਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ॥
ਨਾਨਕ ਊਨ ਨ ਦੇਖੀਐ, ਪੂਰਨ ਤਾਕੇ ਕਾਮ॥ [੨੯੯-ਥਿਤੀ ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਾਰਿਆਂ ਭੁਵਨਾਂ ਦਾ ਮਾਲਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ॥
ਤੁਧੁ ਸਿਰਜਿਆ ਸਭੁ ਸੰਸਾਰੁ, ਤੂੰ ਨਾਇਕੁ ਸਗਲ ਭਉਣ॥
[੧੦੯੪-ਮਾਰੂ ਵਾਰ ਦੂਜੀ, ਪਉੜੀ-੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰਿਆਂ ਭਵਨਾਂ ਦਾ, ਆਸਰਾ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ, ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ॥
ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ, ਸਗਲ ਕੋ ਦਾਤਾ, ਏਕੈ ਅਲਖ ਮੁਰਾਰੇ॥
[੧੩੮੬-ਸ੍ਵੈਯੇ ਸ੍ਰੀ ਮੁਖ ਵਾਕ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ [ਭਉਨੇ] = ਭੁਵਨ (ਲੋਕ) ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਚਉਦਹਿ ਚਾਰਿ ਕੁੰਟ ਪ੍ਰਭ ਆਪ॥ ਸਗਲ ਭਵਨ ਪੂਰਨ ਪਰਤਾਪ॥ [੨੯੯-ਗਉੜੀ ਮ: ੫]

**ਯਥਾ ਹੋਰ**— ਪੁੜੁ ਧਰਤੀ ਪੁੜੁ ਪਾਣੀ ਆਸਣੁ, ਚਾਰਿ ਕੁੰਟ ਚਉਬਾਰਾ॥
ਸਗਲ ਭਵਣ ਕੀ ਮੂਰਤਿ ਏਕਾ, ਮੁਖਿ ਤੇਰੈ ਟਕਸਾਲਾ॥ ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ, ਆਪੇ ਸਰਬ ਸਮਾਣਾ॥ [੫੯੬-ਸੋਰਠ ਮ: ੧]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੈਨੂੰ ਸਰਬ ਪ੍ਰਕਾਰ ਕਰਕੇ, ਕਿਸੇ ਦਾ ਵੀ [ਭਉ] = ਡਰ [ਨੇ] = ਨਹੀਂ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ॥
ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ॥ [੯੯੯-ਮਾਰੂ ਮ: ੫]

## ਨਮੋ ਸਰਬ ਰੰਗੇ॥

ਪਦ ਅਰਥ—ਰੰਗੇ. ਫ਼ਾਰਸੀ. ਰੰਗ. ਸੰਗਯਾ-ਲਾਲ, ਪੀਲਾ ਆਦਿ ਸਤ ਪ੍ਰਕਾਰ ਦੇ ਰੰਗ (੨) ਸੰ. ਰੰਗ. ਸੰਗਯਾ-ਅਨੰਦ. (ਅ) ਪ੍ਰੇਮ. (ੲ) ਤਮਾਸ਼ਾ. ਲੀਲਾ. ਕੌਤਕ. ਖੇਲ. (੩) ਰੰਗ. ਸੰ. ਰੰਜ. ਧਾਤੂ-ਰੰਗ ਦੇਣਾ. ਭਾਵ ਅਰਥ—ਘੁਲ ਮਿਲ ਜਾਣਾ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ ਰੰਗ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ-ਇਹ, ਕਿ ਪ੍ਰਮੇਸ਼੍ਵਰ ਹੀ ਨਾਨਾ ਪ੍ਰਕਾਰ ਦੇ ਲਾਲ, ਪੀਲੇ ਰੰਗਾਂ ਦੇ ਸਰੂਪ ਨੂੰ, ਧਾਰਨ ਕਰਕੇ, ਵਿਆਪਕ ਹੋ ਰਿਹਾ ਹੈ, ਕਿਉਂਕਿ ਰੰਗਾਂ ਵਿੱਚ ਜੋ ਸੁੰਦ੍ਰਤਾ ਹੈ, ਓਹੁ ਸਭ, ਉਸੇ ਦੀ ਹੀ ਚਮਕ ਰਹੀ ਹੈ ]

**ਯਥਾ—** ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ, ਤੁਝ ਬਿਨੁ ਅਵਰੁ ਨ ਕੋਇ ਹਰੇ॥
ਸਰਬੀ ਰੰਗੀ ਰੂਪੀ ਤੂੰਹੈ, ਤਿਸੁ ਬਖਸੇ ਜਿਸੁ ਨਦਰਿ ਕਰੇ॥ [੩੫੫-ਆਸਾ ਮ: ੧]

**ਯਥਾ ਹੋਰ—** ਦੂਰਿ ਨ ਨੇਰੈ ਸਭ ਕੈ ਸੰਗਾ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ॥ [੨੩੬-ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ ਰੰਗਾਂ ਨੂੰ, ਰਚਨਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਤੱਖ ਰੰਗ ਵੀ, ਵਿਭਿੰਨਤਾ ਲਈ ਉਸੀ ਦੇ ਰਚੇ ਹੋਏ ਹਨ }

ਯਥਾ— ਤੂੰ ਕਰਤਾਪੁਰਖੁ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ॥
ਰੰਗ ਪਰੰਗ ਉਪਾਰਜਨਾ, ਬਹੁ ਬਹੁ ਬਿਧਿ ਭਾਤੀ॥ [੧੩੮-ਮਾਝ ਵਾਰ, ਪਉੜੀ-੧]

**ਯਥਾ ਹੋਰ—** ਹਰਿ ਹਰਿ ਰੂਪ ਰੰਗਿ ਸਭਿ ਤੇਰੇ, ਮੇਰੇ ਲਾਲਨ ਲਾਲ ਗੁਲਾਰੇ॥
ਜੈਸਾ ਰੰਗੁ ਦੇਹਿ ਸੋ ਹੋਵੈ, ਕਿਆ ਨਾਨਕ ਜੰਤ ਵਿਚਾਰੇ॥ [੯੮੨-ਨਟ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਰੰਗੇ] = ਅਨੰਦ ਦਾ ਭੰਡਾਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਕਿਸੇ ਵੀ ਪ੍ਰਕਾਰ ਦਾ, ਜੋ ਆਨੰਦ ਹੈ, ਚਾਹੇ ਓਹੁ ਭਜਨਾਨੰਦ, ਤੇ ਬ੍ਰਹਮਾਨੰਦ ਹੈ, ਚਾਹੇ ਓਹੁ ਵਿਸ਼ਿਆਨੰਦ ਹੈ, ਸਾਰੇ ਅਨੰਦ, ਆਤਮਾ ਤੋਂ ਹੀ ਪ੍ਰਾਪਤ ਹੁੰਦੇ ਹਨ, ਕਿਉਂਕਿ ਜਦ ਵੀ, ਕਿਸੇ ਨਿਮਿਤ ਨੂੰ ਪਾ ਕੇ, ਬ੍ਰਿਤੀ ਦੀ ਇਕਾਗ੍ਰਤਾ ਪ੍ਰਾਪਤ ਹੁੰਦੀ ਹੈ, ਅਰਥਾਤ ਜਦ ਮਨ ਦੀ ਬ੍ਰਿਤੀ, ਮਨ ਵਿੱਚ ਸਮਾਉਂਦੀ ਹੈ ਤਦ ਬ੍ਰਹਮਾਤਮਾ ਦੀ ਝਲਕ, ਪੈਣ ਕਰਕੇ ਹੀ, ਮਨ ਨੂੰ ਆਨੰਦ ਦੀ ਪ੍ਰਤੀਤੀ ਹੁੰਦੀ ਹੈ। **ਯਥਾ**—ਚਿਤਹਿ ਚਿਤੁ ਸਮਾਇ, ਤਾ ਹੋਵੈ ਰੰਗੁ ਘਨਾ॥
ਹਰਿਹਾਂ ਚੰਚਲ ਚੋਰਹਿ ਮਾਰਿ, ਤਾ ਪਾਵਹਿ ਸਚੁ ਧਨਾ॥ [੧੩੬੨-ਫੁਨਹੇ ਮ: ੫]

ਪ੍ਰੰਤੂ ਜੀਵ ਵਿਸ਼ਯ ਆਦਿ ਦੇ, ਸੰਯੋਗ ਤੋਂ ਅਨੰਦ ਮੰਨ ਲੈਂਦਾ ਹੈ, ਵਾਸਤ੍ਵ ਵਿੱਚ, ਵਿਸ਼ਯ ਸੰਜੋਗ ਦੇ ਕਾਰਨ ਬ੍ਰਿਤੀ ਦੀ ਖਿਨਭਰ ਇਕਾਗ੍ਰਤਾ ਦੇ ਹੋਣ ਕਰਕੇ, ਆਤਮ ਦਰਸ਼ਨ ਦੀ ਝਲਕ ਨਾਲ, ਆਨੰਦ ਦੀ, ਪ੍ਰਤੀਤੀ ਹੋਈ ਹੁੰਦੀ ਹੈ, ਇਸ ਕਰਕੇ ਆਨੰਦ, ਆਤਮ ਦਰਸ਼ਨ ਵਿੱਚ ਹੈ, ਇਸੀ ਵਾਸਤੇ, ਆਤਮਦਰਸ਼ੀ ਆਨੰਦ ਨਾਲ ਭਰਪੂਰ ਰਹਿੰਦਾ ਹੈ ਅਤੇ ਉਸਨੂੰ ਵਿਸ਼ਯ ਸੰਜੋਗ ਦੀ, ਇੱਛਾ ਕਦੇ ਵੀ ਨਹੀਂ ਫੁਰਦੀ, ਪ੍ਰੰਤੂ ਆਤਮ ਵਿਮੁਖ, ਸੰਸਾਰੀ ਜੀਵ ਨੂੰ, ਆਨੰਦ ਦੀ ਪ੍ਰਾਪਤੀ ਲਈ, ਬਾਰ-ਬਾਰ ਵਿਸ਼ਯ ਸੰਜੋਗ ਦੀ, ਇੱਛਾ ਫੁਰਦੀ ਰਹਿੰਦੀ ਹੈ, ਕਿਉਂਕਿ ਓਹੁ ਵਿਸ਼ਯ ਨੂੰ ਹੀ ਅਨੰਦ ਸਰੂਪ ਮੰਨਦਾ ਹੈ, ਜਦਕਿ ਆਨੰਦ, ਆਤਮ ਝਲਕ ਨਾਲ, ਮਿਲ ਰਿਹਾ ਹੁੰਦਾ ਹੈ, ਇਹ ਗੱਲ, ਸਤਿਗੁਰੂ ਦੀ ਮੇਹਰ ਬਿਨਾਂ, ਕਿਸੇ ਨੂੰ ਵੀ, ਸਮਝ ਨਹੀਂ ਆ ਸਕਦੀ, ਯਥਾ— ਆਤਮ ਵਿਮੁਖ ਬੁਧਿ ਜਨ ਜੋਈ॥ ਇੱਛਾ ਤਾਹਿ ਵਿਸ਼ਯ ਕੀ ਹੋਈ॥ ਤਾਸੂ ਚੰਚਲ, ਬੁਧਿ ਬਖਾਨੀ॥ ਸੁਖ ਆਭਾਸ ਹੋਇ ਤਹਾ ਹਾਨੀ॥ ਜਬ ਅਭਿਲਖਿਤ ਪਦਾਰਥ ਪਾਵੈ॥ ਤਬ ਮਤਿ ਛਨਕ ਵਿਖੇਪ ਨਸਾਵੈ॥ ਤਾਮੈ ਹਵੈ ਆਨੰਦ ਪ੍ਰਤਿਬੰਬਾ॥ ਪੁਨ ਛਿਨ ਮੈ, ਬਹੁ ਚਾਹ ਬਿਡੰਬਾ॥ ਤਾਤੇ ਹਵੈ, ਥਿਰਤਾ ਕੀ ਹਾਨੀ॥ ਸੋ ਆਨੰਦ, ਪ੍ਰਤਿਬਿੰਬ ਨਸਾਨੀ॥ ਵਿਸ਼ਯ ਸੰਗ ਆਨੰਦ ਜੋ ਹੋਈ॥ ਬਿਨ ਸਤਿਗੁਰ, ਯਹ ਲਖੈ ਨ ਕੋਈ॥ [ਵਿਚਾਰ ਸਾਗਰ, ਚੌਥਾ ਤਰੰਗ] ਇਸ ਲਈ ਜੋ ਵੀ ਆਨੰਦ ਹਨ, ਯਥਾ-ਵਿਸ਼ਯਾਨੰਦ ਸੰਸਾਰ ਹੈ, ਭਜਨਾਨੰਦ ਹਰੀਦਾਸ॥ ਬ੍ਰਹਮਾਨੰਦ ਜੀਵਨ ਮੁਕਤਿ, ਭਈ ਵਾਸ਼ਨਾ ਨਾਸ਼॥ ਇਹ ਸਭ ਆਨੰਦ ਬ੍ਰਹਮਾਤਮਾ ਤੋਂ ਹੀ, ਇਕਾਗ੍ਰਤਾ ਦੁਆਰਾ, ਪ੍ਰਾਪਤ ਹੁੰਦੇ ਹਨ। ਜਿਸ ਨੂੰ ਆਤਮ ਆਨੰਦ ਵੀ, ਕਿਹਾ ਜਾਂਦਾ ਹੈ, ਓਹੀ ਅਨੰਦ ਦਾ ਭੰਡਾਰ ਤੇ ਖਜਾਨਾ ਹੈ, ਓਹੀ ਸਭ ਨੂੰ ਆਨੰਦਤ ਕਰਨੇ ਵਾਲਾ ਹੈ, ਪਰਮ ਅਨੰਦ ਸਰੂਪ ਹੈ ]

**ਯਥਾ—** ਸਰਬ ਰੰਗ ਇਕ ਰੰਗ ਮਾਹਿ॥ ਸਬ ਸੁਖਾ ਸੁਖ ਹਰਿ ਕੈ ਨਾਇ॥

ਤਿਸਹਿ ਪਰਾਪਤਿ ਇਹੁ ਨਿਧਾਨੁ॥ ਨਾਨਕ ਗੁਰੁ ਜਿਸ ਕਰੇ ਦਾਨੁ॥ [੧੧੮੦-ਬਸੰਤ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਵਿੱਚ [ਰੰਗੇ] = ਰੰਗਿਆ (ਮਿਲਿਆ) ਹੋਇਆ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਰੰਗਾ ਰੰਗ ਰੰਗਨ ਕੇ ਰੰਗਾ॥ ਕੀਟ ਹਸਤ ਪੂਰਨ ਸਭ ਸੰਗਾ॥ [੧੩੦੫-ਕਾਨੜਾ ਮ: ੫]

**ਯਥਾ ਹੋਰ—** ਸਭ ਜੋਤਿ ਤੇਰੀ ਜਗਜੀਵਨਾ, ਤੂ ਘਟਿ ਘਟਿ ਹਰਿ ਰੰਗ ਰੰਗਨਾ॥

ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ॥

[੧੩੧੩-ਕਾਨੜੇ ਕੀ ਵਾਰ, ਪਉੜੀ-੨]

**ਯਥਾ ਹੋਰ—** ਓਤਿ ਪੋਤਿ ਰਵਿਆ ਰੂਪ ਰੰਗ॥ ਭਏ ਪ੍ਰਗਾਸ ਸਾਧ ਕੈ ਸੰਗ॥ [੨੮੭-ਗਉੜੀ ਸੁਖਮਨੀ ਮ: ੫]

**ਪੰਜਵਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਸੇ [ਰੰਗੇ] = ਕੌਤਕਾਂ ਦੇ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਪ੍ਰਮੇਸ਼੍ਵਰ ਹੀ, ਜਗਤ ਵਿਖੇ ਨਾਨਾ ਪ੍ਰਕਾਰ ਦੇ ਕੌਤਕਾਂ ਨੂੰ, ਕਰ ਰਿਹਾ ਹੈ, ਜੋ ਕਿ ਅਪਾਰ ਅਨੰਦ ਦਾਇਕ ਹਨ। }

**ਯਥਾ—**ਅਪੁਨੇ ਚਲਿਤ ਆਪਿ ਕਰਣੈਹਾਰ॥ ਕਉਤਕ ਕਰੈ ਰੰਗ ਅਪਾਰ॥

[੨੭੯-ਗਉੜੀ ਸੁਖਮਨੀ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ [ਰੰਗੇ] = ਅਨੰਦ ਨੂੰ ਮਾਣ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਹੀ, ਸਰਬ ਰੂਪ ਵਿੱਚ ਵਿਆਪਕ ਹੋ ਕੇ, ਹਰ ਪ੍ਰਕਾਰ ਦੇ ਅਨੰਦ ਨੂੰ ਭੋਗ ਰਿਹਾ ਹੈ। }

**ਯਥਾ—** ਰਾਸਿ ਮੰਡਲੁ ਕੀਨੋ ਆਖਾਰਾ॥ ਸਗਲੋ ਸਾਜਿ ਰਖਿਓ ਪਾਸਾਰਾ॥

ਬਹੁ ਬਿਧਿ ਰੂਪ ਰੰਗ ਅਪਾਰਾ॥ ਪੇਖੈ ਖੁਸੀ, ਭੋਗਨ ਹੀ ਹਾਰਾ॥

ਸਭਿ ਰਸ ਲੈਤ, ਬਸਤ ਨਿਰਾਰਾ॥ ਬਰਨੁ ਚਿਹਨੁ, ਨਾਹੀ ਮੁਖੁ ਨ ਮਸਾਰਾ॥

ਕਹਨੁ ਨ ਜਾਈ ਖੇਲੁ ਤੁਹਾਰਾ॥ ਨਾਨਕ ਰੇਣ ਸੰਤ ਚਰਨਾਰਾ॥ [੭੪੬-ਸੂਹੀ ਮ: ੫]

**ਯਥਾ ਹੋਰ—** ਤੇਰੀ ਗਤਿ ਮਿਤਿ ਤੂਹੈ ਜਾਣਹਿ, ਕਿਆ ਕੋ ਆਖਿ ਵਖਾਣੈ॥

ਤੂ ਆਪੇ ਗੁਪਤਾ ਆਪੇ ਪ੍ਰਗਟੁ, ਆਪੇ ਸਭਿ ਰੰਗ ਮਾਣੈ॥

[੯੪੬-ਸਿਧ ਗੋਸਟ ਮ: ੧]

**ਸੱਤਵਾਂ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਦੇ ਨਾਲ [ਰੰਗੇ] = ਪ੍ਰੇਮ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਸੁਨਹੁ ਮੀਤ ਐਸਾ ਪ੍ਰੇਮ ਪਿਆਰੁ॥ ਜੀਅ ਪ੍ਰਾਨ ਘਟ ਘਟ ਆਧਾਰ॥ [੩੯੧-ਆਸਾ ਮ: ੫]

**ਯਥਾ ਹੋਰ—** ਸਭ ਜੋਤਿ ਤੇਰੀ ਜਗਜੀਵਨਾ, ਤੂ ਘਟਿ ਘਟਿ ਹਰਿ ਰੰਗ ਰੰਗਨਾ॥

ਸਭ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ॥

[੧੩੧੩-ਕਾਨੜੇ ਦੀ ਵਾਰ, ਪਉੜੀ-੨]

## ਨਮੋ ਸਰਬ ਭੰਗੇ ॥੨੨॥

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਪਾਪਾਂ ਅਤੇ ਦੁੱਖਾਂ ਦੇ [ਭੰਗੇ] = ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਦੂਖ ਬਿਸਾਰਣਹਾਰੁ ਸੁਆਮੀ, ਕੀਤਾ ਜਾਕਾ ਹੋਵੈ॥ ਕੋਟ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ॥

[੪੩੮-ਰਾਗ ਆਸਾ ਛੰਤ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਪੰਚ ਦੇ ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਤੁਧੁ ਜੇਵਡੁ, ਮੈ ਹੋਰੁ ਨ ਕੋਈ॥ ਤੁਧੁ ਆਪੇ ਸਿਰਜੀ ਆਪੇ ਗੋਈ॥
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ, ਨਾਨਕ ਨਾਮਿ ਸੁਹਾਵਣਿਆ॥ [੧੧੨/੧੧੩-ਮਾਝ ਮ: ੩]

## ਨਮੋ ਕਾਲ ਕਾਲੇ॥

{ **ਪਦ ਅਰਥ**—ਕਾਲ. ਸੰ. ਸੰਗਯਾ-ਮੌਤ, ਮ੍ਰਿਤੂ (੨) ਸਮਾਂ (੩) ਯਮਰਾਜ (੪) ਦੁਰਭਿਖਸ਼ (੫) [ਕਾਲ ਕਾਲੇ = ਕਾਲ + ਅਕਾਲੇ] (੬) [ਕਾਲਕਾਲੇ = ਕਾਲਕਾ + ਲੇ]। }

**ਅਰਥ**—ਹੇ ਅਕਾਲ ਪੁਰਖ! ਤੂੰ ਕਾਲ ਸਰੂਪ, ਯਮਰਾਜ ਨੂੰ ਵੀ [ਕਾਲੇ] = ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਜੋ ਯਮਰਾਜ, ਤੇ ਸ਼ਿਵਜੀ ਆਦਿਕ, ਸਰਬ ਦੇ ਨਾਸਕ, ਕਾਲ ਰੂਪ ਹਨ, ਪ੍ਰਮੇਸ਼ੁਰ ਉਨ੍ਹਾਂ ਦੇ ਵੀ, ਨਾਸ਼ ਕਰਨ ਵਾਲਾ ਮਹਾਕਾਲ ਸਰੂਪ ਹੈ। }

**ਯਥਾ—** ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ॥ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਇਕ, ਕਾਲ ਕਾ ਕਾਲੁ ਨਿਰੰਜਨ ਜਚਨਾ॥

[੧੪੦੩-ਸਵੈਯੇ ਮ: ਚਉਥੇ ਕੇ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਤਿੰਨਾਂ ਹੀ [ਕਾਲ] = ਸਮਿਆਂ ਵਿੱਚ, ਅਕਾਲ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੁਰ, ਭੂਤ, ਭਵਿੱਖਤ ਅਤੇ ਵਰਤਮਾਨ, ਤਿੰਨੇ ਹੀ ਸਮਿਆਂ ਵਿੱਚ, ਸਦਾ ਕਾਇਮ ਰਹਿਣ ਵਾਲਾ, ਕਾਲ ਤੋਂ ਰਹਿਤ ਹੈ, ਉਸਨੂੰ ਕਦੇ ਵੀ, ਕਿਸੇ ਪ੍ਰਕਾਰ ਮੌਤ ਨਹੀਂ ਵਿਆਪਦੀ, ਅਤੇ ਨ ਸਮੇਂ ਦਾ ਪ੍ਰਭਾਵ ਹੀ, ਉਸ ਉੱਪਰ ਪੈਂਦਾ ਹੈ। }

**ਯਥਾ—** ਕਾਲ ਹੀ ਪਾਇ ਸੁਰਾਸੁਰ ਗੰਧਰਬ, ਜੰਛ ਭੁਜੰਗ ਦਿਸਾ ਬਿਦਿਸਾ ਹੈ॥
ਔਰ ਸਕਾਲ ਸਬੇ ਬਸਿ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ॥

[ਬਚਿਤ੍ਰ ਨਾਟਕ ਛੰਦ ਨੰਬਰ-੮੪]

**ਯਥਾ ਹੋਰ**—ਸਦਾ ਸਦਾ ਸਦ ਹੋਵਣਹਾਰਾ॥ ਊਚ ਅਗਮੁ ਅਥਾਹੁ ਅਪਾਰਾ॥
ਊਣੇ ਭਰੇ, ਭਰੇ ਭਰਿ ਊਣੇ, ਇਹ ਚਲਤ ਸੁਆਮੀ ਕੇ ਕਾਰਣਾ॥

[੧੦੭੭-ਮਾਰੂ ਸੋਲਹੇ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪ ਹੀ ਕਾਲ, ਤੇ ਅਕਾਲ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਤੋਂ ਵੱਖ, ਕੋਈ ਚੀਜ਼ ਨਹੀਂ, ਸਰਬ ਰੂਪ, ਓਹੁ ਆਪ ਹੀ ਹੈ, ਇਸ ਕਰਕੇ, ਮਰਨ ਵਾਲਾ ਜੀਵ ਰੂਪ ਵੀ, ਆਪ ਹੈ, ਤੇ ਸਭ ਨੂੰ ਮਾਰਨ ਵਾਲਾ, ਕਾਲ ਰਹਿਤ (ਅਕਾਲ) ਈਸ਼੍ਵਰ ਸਰੂਪ ਵੀ, ਆਪ ਹੀ ਹੈ। ]

**ਯਥਾ—** ਆਪੇ ਮਰੈ, ਮਾਰੇ ਭੀ ਆਪਿ॥ ਆਪਿ ਉਪਾਏ, ਥਾਪਿ ਉਥਾਪਿ॥
ਸ੍ਰਿਸਟਿ ਉਪਾਈ, ਜੋਤੀ ਤੂ ਜਾਤਿ॥ ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤ॥

[੪੧੩-ਆਸਾ ਮ: ੧]

## ਨਮਸ-ਤਸਤ ਦਿਆਲੇ॥

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਦੇ ਉੱਪਰ [ਦਿਆਲੇ] = ਦਇਆ ਕਰਨ ਵਾਲਾ ਹੈਂ, [ਤ] = ਤੈਨੂੰ ਮੇਰੀ [ਨਮਸ] = ਨਮਸ਼ਕਾਰ [ਅਸਤ] = ਹੈ।

**ਯਥਾ—** ਜੇਤੀ ਹੈ ਤੇਤੀ ਤੁਧੁ ਜਾਚੈ, ਤੂ ਸਰਬ ਜੀਆਂ ਦਇਆਲਾ॥
ਤੁਮਰੀ ਸਰਣਿ ਪਰੇ ਪਤਿ ਰਾਖਹੁ, ਸਾਚੁ ਮਿਲੈ ਗੋਪਾਲਾ॥ [੧੨੭੪—ਮਲਾਰ ਮ: ੧]

## ਨਮਸਤੰ ਅਬਰਨੇ॥

[ **ਪਦ ਅਰਥ**—[ਅਬਰਨੇ = ਅ + ਬਰਨੇ] ਬਰਨੇ. ਸੰ. ਵਰਣ. ਸੰਗਯਾ-ਵਰਣ ਆਸ਼੍ਰਮ. (੨) ਰੰਗ. (੩) ਕਥਨ. ਵਰਣਨ। ]

**ਅਰਥ**—ਹੇ ਅਕਾਲ ਪੁਰਖ! ਤੂੰ [ਬਰਨੇ] = ਵਰਣ ਆਸ਼੍ਰਮ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਬ੍ਰਹਮਣ ਆਦਿ ਵਰਣ, ਅਤੇ ਬ੍ਰਹਮਚਰਯ ਆਦਿ ਆਸ਼੍ਰਮ ਵਾਲਾ ਨਹੀਂ ਹੈ। ]

**ਯਥਾ—** ਨਹ ਦੂਰਿ ਪੂਰਿ ਹਜੂਰਿ ਸੰਗੇ॥ ਸੁੰਦਰ ਰਸਾਲ ਤੂ॥
ਨਹ ਬਰਨ ਬਰਨ, ਨਹ ਕੁਲਹ ਕੁਲ॥ ਨਾਨਕ ਪ੍ਰਭ ਕ੍ਰਿਪਾਲ ਤੂ॥ [੧੨੩੧-ਸਾਰੰਗ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ [ਬਰਨੇ] = ਕਥਨ ਕਰਨ ਤੋਂ ਰਹਿਤ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ-ਇਹ, ਕਿ ਪ੍ਰਮੇਸ਼੍ਵਰ ਦੇ ਸਹੀ ਸਰੂਪ ਨੂੰ, ਅਤੇ ਉਸਦੀ ਮੁਕੰਮਲ ਸ਼ਕਤੀ ਨੂੰ, ਪੂਰੀ ਤਰ੍ਹਾਂ, ਕੋਈ ਵਰਨਣ, ਨਹੀਂ ਕਰ ਸਕਦਾ। ]

**ਯਥਾ—** ਕਿਆ ਹਮ, ਜੀਅ ਜੰਤ ਬੇਚਾਰੇ, ਬਰਨਿ ਨ ਸਾਕਹ, ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥

[੮੨੨-ਬਿਲਾਵਲ ਮ:]

**ਯਥਾ ਹੋਰ**—ਵਰਨੁ ਚਿਹਨੁ ਨ ਜਾਇ ਲਖਿਆ, ਕਥਨ ਤੇ ਅਕਥਾ॥
ਬਿਨਵੰਤ ਨਾਨਕ ਸੁਣਹੁ ਬਿਨਤੀ, ਪ੍ਰਭ ਕਰਣ ਕਾਰਣ ਸਮਰਥਾ॥ [੫੭੮-ਵਡਹੰਸ ਮ:੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਬਰਨੇ] = ਰੰਗ ਰੂਪ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਨ ਰੂਪੰ ਨ ਰੇਖੰ, ਨ ਰੰਗੰ ਨ ਰਾਗੰ॥ ਨ ਨਾਮੰ ਨ ਠਾਮੰ, ਮਹਾ ਜੋਤਿ ਜਾਗੰ॥

[ਬਿਚਿਤ੍ਰ ਨਾਟਕ ਛੰਦ ਨੰਬਰ—੫]

## ਨਮਸਤੰ ਅਮਰਨੇ ॥੨੩॥

{ ਪਦ ਅਰਥ—[ਅਮਰਨੇ = ਅ + ਮਰਨੇ] ਮਰਨੇ. ਸੰ. ਮਰਨ. ਸੰਗਯਾ-ਸ਼ਰੀਰ ਤੋਂ ਪ੍ਰਾਣਾਂ ਦਾ ਵਿਯੋਗ. ਮੌਤ }

**ਅਰਥ**—ਹੇ ਅਕਾਲ ਪੁਰਖ! ਤੂੰ ਮਰਨ ਆਦਿ ਦੇ ਧਰਮ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਾਚਾ ਮਰੈ ਨ ਆਵੈ ਜਾਇ॥ ਨਾਨਕ ਗੁਰਮੁਖਿ ਰਹੈ ਸਮਾਇ॥ [੨੨੯-ਗਉੜੀ ਮ: ੩]

## ਨਮਸਤੰ ਜਰਾਰੰ॥

{ **ਪਦ ਅਰਥ**—ਜਰਾਰੰ. ਸੰ. ਜਰਾਰਿ. [ਜਰਾਰਿ = ਜਰਾ + ਅਰੀ] ਜਰਾ. ਸੰ. ਸੰਗਯਾ-ਬੁਢਾਪਾ. ਬ੍ਰਿਧ ਅਵਸਥਾ. (੨) ਰਾਰਾ ਅਤੇ ਲੱਲਾ ਵਰਗੀ ਅਖਸ਼ਰ ਹਨ, ਇਸ ਲਈ, ਰਾਰੇ ਦੀ ਜਗਾ ਲੱਲਾ ਅੱਖਰ, ਪੜ੍ਹਨ ਕਰਕੇ, ਅਰਥ ਬਣਿਆ ਜਲ ਆਦਿਕ, ਤੱਤਾਂ ਦਾ ਅਰੀ (੩) [ਜਰਾਰੰ = ਜਰ + ਅਰੰ] ਜਰ. ਸੰਗਯਾ-ਜਲਨ. ਦਾਹ (੪) ਜਰਾਰੰ-ਜਲਾਉਣਾ. ਸਾੜਨਾ ਅਰੀ ਨੂੰ (੫) [ਜਰਾਰੰ = ਜ + ਰਾਰੰ] ਰਾਰੰ. ਸੰ. ਰਾਰਿ. ਸੰਗਯਾ-ਝਗੜਾ.-ਜ. ਸੰ. ਜਨਮ. ਉਤਪੰਨ. (੬) ਜਰਾਰੰ. ਅਰਬੀ. ਜ਼ੱਰਾਰ. ਵਿਸ਼ੇਸ਼ਣ-ਜ਼ੋਰਾਵਰ. ਬਹਾਦਰ ਵੀਰ ਸੂਰਮਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਜਰਾ] = ਬੁਢਾਪੇ ਆਦਿ ਅਵਸਥਾ ਦਾ [ਅਰੀ] = ਵੈਰੀ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੁਰ ਨੂੰ ਬ੍ਰਿਧ ਅਵਸਥਾ, ਕਦੇ ਵੀ ਨਹੀਂ ਵਿਆਪਦੀ, ਓਹੁ ਹਮੇਸ਼ਾ ਇਕਰਸ ਨਵਾਂ ਨਿਰੋਆ ਰਹਿਣ ਵਾਲਾ ਹੈ }

**ਯਥਾ**— ਅਵਿਨਾਸੀ ਅਵਿਗਤੁ ਸੋ ਪ੍ਰਭੁ, ਸਦਾ ਨਵਤਨੁ ਨਿਰਮਲਾ॥
ਨਹ ਦੂਰਿ ਸਦਾ ਹਦੂਰਿ ਠਾਕੁਰੁ, ਦਹ ਦਿਸ ਪੂਰਨੁ ਸਦ ਸਦਾ॥ [੪੫੭-ਆਸਾ ਮ: ੫]

**ਯਥਾ**— ਨਿਰੰਕਾਰ ਨਿਰਬਿਕਾਰ ਨਿਤਯੰ ਨਿਰਾਲੰ॥ ਨ ਬ੍ਰਿਧ ਬਿਸੇਖੰ, ਨ ਤਰਨੰ ਨ ਬਾਲੰ॥
[ਬਚਿਤ੍ਰ ਨਾਟਕ ਛੰਦ ਨੰਬਰ-੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਜਲ ਆਦਿ ਸਾਰੇ ਤੱਤਾਂ ਦਾ ਅਰੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਪ੍ਰਮੇਸ਼ੁਰ ਪ੍ਰਲੈ ਸਮੇਂ, ਸਾਰੇ ਪ੍ਰਪੰਚ ਦਾ ਨਾਸਕ ਹੈ, ਅਤੇ ਸਾਰੇ ਤੱਤ, ਨਿਰੰਕਾਰ ਵਿੱਚ ਲੀਨ ਹੋ ਜਾਂਦੇ ਹਨ। }

**ਯਥਾ**— ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ॥ ਨਦੀ ਨ ਨੀਰੁ ਵਹਾਇਦਾ॥ [੧੦੩੫-ਮਾਰੂ ਸੋਲਹੇ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਜਰ] = ਜਲਣਤਾਈ ਦਾ [ਅਰੰ] = ਅਰੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਪ੍ਰਮੇਸ਼ੁਰ, ਠੰਢਕ ਪਾਵਣੇ ਵਾਲਾ ਹੈ }

**ਯਥਾ**— ਭਏ ਕ੍ਰਿਪਾਲ ਗੋਬਿੰਦ ਗੁਸਾਈ॥ ਮੇਘੁ ਵਰਸੈ ਸਭਨੀ ਥਾਈ॥
ਦੀਨ ਦਇਆਲ ਸਦਾ ਕਿਰਪਾਲਾ, ਠਾਂਢਿ ਪਾਈ ਕਰਤਾਰੇ ਜੀਉ॥ [੧੦੫-ਮਾਝ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅਰੰ] = ਵੈਰੀਆਂ ਨੂੰ [ਜਰਾ] = ਜਲਾਵਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਕਿ, ਸੰਤ ਦੋਖੀ ਹੀ, ਪ੍ਰਮੇਸ਼ੁਰ ਦੇ ਵੈਰੀ ਹਨ, ਪ੍ਰਮੇਸ਼ੁਰ ਉਨਾਂ ਦਾ ਨਾਸਕ ਹੈ }

**ਯਥਾ—** ਖਿਨ ਮਹਿ ਭੈਆਨ ਰੂਪੁ ਨਿਕਸਿਆ, ਥੰਮ੍ ਉਪਾੜਿ॥
ਹਰਨਾਖਸੁ ਨਖੀ ਬਿਦਾਰਿਆ ਪ੍ਰਹਿਲਾਦੁ ਲੀਆ ਉਬਾਰਿ॥ [੧੧੩੩-ਭੈਰਉ ਮ: ੩]

**ਯਥਾ ਹੋਰ—** ਰਾਵਣ ਸੇ, ਮਹਿਰਾਵਣ ਸੇ, ਘਟ ਕਾਨਹੁ ਸੇ, ਪਲ ਬੀਚ ਪਛਾਰੇ॥
ਬਾਰਦ ਨਾਦ ਅਕੰਪਨ ਸੇ ਜਗ, ਜੰਗ ਜੁਰੇ ਜਿਨ ਸਿਉ ਜਮ ਹਾਰੇ॥
ਕੁੰਭ ਅਕੁੰਭ ਸੇ ਜੀਤ ਸਭੈ ਜਗ, ਸਾਤਹੁ ਸਿੰਧ ਹਥੀਆਰ ਪਖਾਰੇ॥
ਜੇ ਜੇ ਹੁਤੇਅਕਟੇ ਬਿਕਟੇ ਸੁ ਕਟੈ, ਕਰਿ ਕਾਲ ਕਿਰਪਾਨ ਕੇ ਮਾਰੇ॥
[ਬਚਿਤ੍ਰ ਨਾਟਕ ਛੰਦ ਨੰ:-੯੫]

**ਪੰਜਵਾਂ ਅਰਥ—**ਹੇ ਅਕਾਲ ਪੁਰਖ! ਤੂੰ ਦੁਸ਼ਟਾਂ ਦੇ ਨਾਲ [ਰਾਰੰ] = ਲੜਾਈ ਝਗੜੇ = (ਜੰਗ-ਜੁੱਧ) ਦੇ [ਜ] = ਉਤਪੰਨ ਕਰਨ ਵਾਲਾ ਹੈਂ, ਭਗਤਾਂ ਦੀ ਰੱਖਿਆ ਲਈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਦੂਤ ਦੁਸਮਨ ਸਭਿ ਤੁਝਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ॥ [੬੮੧-ਧਨਾਸਰੀ ਮ: ੫]

**ਛੇਵਾਂ ਅਰਥ—**ਹੇ ਅਕਾਲ ਪੁਰਖ! ਸੰਸਾਰ ਵਿੱਚ [ਜਰਾਰੰ] = (ਜਰੱਰਾਰ) ਸੂਰਮਾ ਸਰੂਪ ਵੀ ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਜੰਗਾਂ ਜੁੱਧਾਂ ਦੇ ਕਰਨ ਵਾਲਾ, ਸੂਰਮਾ ਸਰੂਪ ਵੀ, ਪ੍ਰਮੇਸ਼੍ਵਰ ਆਪ ਹੀ ਹੈ }

**ਯਥਾ—** ਕਹੂੰ ਮਹਾ ਸੂਰ ਹੁਇ ਕੈ, ਮਾਰਤ ਮਵਾਸਨ ਕੋ, ਕਹੁ ਮਹਾਦੇਵ ਦੇਵਤਾਨ ਕੇ ਸਮਾਨ ਹੋ॥
ਕਹੂੰ ਮਹਾਦੀਨ, ਕਹੂੰ ਦ੍ਰਬ ਕੇ ਅਧੀਨ, ਕਹੂੰ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ॥
[ਅਕਾਲ ਉਸਤਤਿ ਛੰਦ ਨੰ:-੧੬]

## ਨਮਸਤੰ ਕ੍ਰਿਤਾਰੰ॥

[ **ਪਦ ਅਰਥ—**[ਕ੍ਰਿਤਾਰੰ = ਕ੍ਰਿਤ + ਅਰੰ] ਕ੍ਰਿਤ, ਸੰ. ਵਿਸ਼ੇਸ਼ਣ-ਕੀਤਾ ਹੋਇਆ ਕਾਰਜਰੂਪ ਪ੍ਰਪੰਚ (੨) [ਕ੍ਰਤਾਰੰ = ਕ੍ਰਿ + ਤਾਰ] ਕ੍ਰਿ. ਸੰ. ਕਰ. ਸੰਗਯਾ- ਹਥ॥ ਤਾਰੰ. ਸੰ. ਤੰਤੂ. ਸੰਗਯਾ-ਡੋਰਾ॥ ਤਾਰੰ. ਫਾਰਸੀ. ਤਾਰ. ਸੰਗਯਾ-ਸੂੱਤ੍ਰ. ਤੰਤੂ (੩) ਕ੍ਰਿਤਾਰੰ, ਸੰ. ਕ੍ਰਿਤਾਰ. ਵਿਸ਼ੇਸ਼ਣ-ਕੱਟਣ ਵਾਲਾ. ਭਾਵ-ਅਰਥ—ਨਾਸ਼ ਕਰਨ ਵਾਲਾ। ]

**ਅਰਥ—**ਹੇ ਅਕਾਲ ਪੁਰਖ! ਤੂੰ [ਕ੍ਰਿਤ] = ਕੀਤੇ ਹੋਏ ਕਾਰਜ ਰੂਪ ਪ੍ਰਪੰਚ ਦਾ [ਅਰੰ] = ਅਰੀ (ਵੈਰੀ) ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ-ਇਹ, ਹੈ ਕਿ ਪ੍ਰਮੇਸ਼੍ਵਰ, ਆਪ ਹੀ ਇਸ ਸੰਸਾਰ ਦੀ ਰਚਨਾ ਨੂੰ, ਰਚਨ ਵਾਲਾ ਹੈ ਅਤੇ ਇਸਦਾ ਨਸ਼ਟ ਕਰਤਾ ਵੀ ਆਪ ਹੀ ਹੈ। ]

**ਯਥਾ—** ਆਪੇ ਆਪਿ ਨਿਰੰਜਨੁ ਸੋਈ॥ ਜਿਨਿ ਸਿਰਜੀ ਤਿਨਿ ਆਪੇ ਗੋਈ॥
ਨਾਨਕ ਨਾਮੁ ਸਮਾਲਿ ਸਦਾ ਤੂੰ, ਸਹਜੇ ਸਚਿ ਸਮਾਵਣਿਆ॥ [੧੧੯-ਮਾਝ ਮ: ੩]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ ਕੁਕਰਮਾਂ ਨੂੰ [ਕ੍ਰਿਤਾਰੰ] = ਕੱਟਣ ਵਾਲਾ (ਨਾਸ਼) ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ਭਾਵ-ਇਹ, ਕਿ ਪ੍ਰਮੇਸ਼੍ਵਰ ਪਾਪਾਂ ਨੂੰ, ਤੇ ਪਾਪੀਆਂ ਨੂੰ ਨਸ਼ਟ ਕਰਨ ਵਾਲਾ ਹੈ}

**ਯਥਾ**— ਅਘੌ ਡੰਡਣ ਦੁਸ਼ਟ ਖੰਡਣ, ਕਾਲ ਹੂੰ ਕੇ ਕਾਲ॥

ਦੁਸ਼ਟ ਹਰਣੰ ਪੁਸ਼ਟ ਕਰਣੰ, ਸਰਬ ਕੈ ਪ੍ਰਤਿਪਾਲ॥ [ਅਕਾਲ ਉਸਤਤਿ ਛੰਦ ਨੰ:-੧੯੪]

**ਤੀਜਾ ਅਰਥ**—ਹੇ ਅਕਾਲ! ਤੂੰ ਹੀ ਆਪਣੇ [ਕ੍ਰਿ] = ਹੱਥ ਵਿੱਚ, ਸਭਨਾਂ ਦੀ ਪ੍ਰੇਰਨਾ ਰੂਪ [ਤਾਰੰ] = ਤਾਰ ਨੂੰ ਪਕੜਿਆ ਹੋਇਆ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ, ਕਿ ਪ੍ਰਭੂ ਦੇ ਹੱਥ ਵਿੱਚ ਹੀ, ਸਭ ਦੀ ਪ੍ਰੇਰਨਾ ਰੂਪ ਤਾਰ ਹੈ, ਇਸ ਲਈ ਜਿਸ ਤਰਾਂ ਪ੍ਰਭੂ ਚਾਹੁੰਦਾ ਹੈ, ਉਸੀ ਤਰਾਂ ਜੀਵ ਉਸਦੀ ਪ੍ਰੇਰਨਾ ਨਾਲ, ਸਭ ਕੁਝ ਕਰ ਰਹੇ ਹਨ। }

**ਯਥਾ**— ਕਾਠ ਕੀ ਪੁਤਰੀ ਕਹਾ ਕਰੈ ਬਪੁਰੀ, ਖਿਲਾਵਨਹਾਰੋ ਜਾਨੈ॥

ਜੈਸਾ ਭੇਖੁ ਕਰਾਵੈ ਬਾਜੀਗਰੁ, ਓਹੁ ਤੈਸੋ ਹੀ ਸਾਜੁ ਆਨੈ॥ [੨੦੬-ਗਉੜੀ ਮ: ੫]

ਇਸ ਲਈ, ਸਭ ਦਾ ਪ੍ਰੇਰਕ ਹੋਣ ਕਰਕੇ, ਹਰ ਪ੍ਰਕਾਰ ਦੀ, ਭਲੀ ਬੁਰੀ, ਕ੍ਰਿਆ ਦਾ ਕਰਤਾ ਵੀ ਪ੍ਰਭ ਆਪ ਹੀ ਹੈ।

## { ਸਭਨਾਂ ਜੀਆਂ ਦੀ ਕ੍ਰਿਆ ਦਾ, ਪ੍ਰੇਰਕ ਪ੍ਰਭੂ ਆਪ ਹੀ ਹੈ, ਇਸ ਉੱਪਰ ਇੱਕ ਬ੍ਰਾਹਮਣ ਦੀ-ਸਾਖੀ }

ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ, ਜਿਉ ਹਰਿ ਪ੍ਰਭ ਮੇਰੇ ਭਾਇਆ॥

ਆਪੇ ਜੰਤੀ ਜੰਤ ਹੈ ਪਿਆਰਾ, ਜਨ ਨਾਨਕ ਵਜਹਿ ਵਜਾਇਆ॥ [੬੦੬-ਸੋਰਠ ਮ: ੪]

ਪੁਸਤਕ ਬੀਰ ਮ੍ਰਿਗੇਸ ਦੇ ਲੇਖਕ, ਪੰਡਤ ਸ਼ੇਰ ਸਿੰਘ ਜੀ ਪੁਸਤਕ ਵਿੱਚ ਲਿਖਦੇ ਹਨ, ਕਿ ਸੰਮਤ ੧੯੧੩=੧੪ ਦੀ ਗੱਲ ਹੈ, ਕਿ ਨੌਰੰਗਾਵਾਦ ਵਾਲੇ ਬਾਬਾ ਵੀਰ ਸਿੰਘ ਜੀ ਦੇ ਸ਼ਿਸ਼, ਬਾਬਾ ਖੁਦਾ ਸਿੰਘ ਜੀ, ਜੋ ਮਹਾਨ ਵਿਰੱਕਤ ਤਤਵੇਤਾ ਬ੍ਰਹਮ ਗਿਆਨੀ, ਬਹੁਤ ਸ਼ਕਤੀਆਂ ਦੇ ਮਾਲਕ, ਲਾਹੌਰ ਵਿੱਚ, ਰੋਜ਼ ਹੀ ਸਵੇਰੇ ਸੈਰ ਕਰਨ, ਜਾਇਆ ਕਰਦੇ ਸਨ, ਅਤੇ ਮੈਂ ਵੀ (ਪੰਡਤ ਸ਼ੇਰ ਸਿੰਘ ਵੀ) ਨਾਲ ਜਾਇਆ ਕਰਦਾ ਸੀ, ਤਦ ਇੱਕ ਬ੍ਰਾਹਮਣ ਉਨਾਂ ਨੂੰ, ਹਰ ਰੋਜ਼ ਰਸਤੇ ਵਿੱਚ ਮਿਲਦਾ, ਅਤੇ ਬਾਬਾ ਜੀ ਨੂੰ ਗਲਵੱਕੜੀ ਪਾ ਕੇ ਮਿਲਦਾ ਅਤੇ ਜਿਨਾਂ ਚਿਰ ਖਲੋਂਦਾ ਓਨਾ ਚਿਰ, ਬਾਬਾ ਜੀ ਦੇ ਚੇਹਰੇ ਵੱਲ, ਬੜੇ ਗੌਹ ਨਾਲ, ਦੇਖਦਾ ਰਹਿੰਦਾ, ਅਤੇ ਮਸਤ, ਇਸ ਤਰ੍ਹਾਂ ਦਾ ਸੀ, ਜਿਵੇਂ ਕਿ ਬੜੀ ਤੇਜ਼ ਸ਼ਰਾਬ ਪੀਤੀ ਹੋਈ ਹੁੰਦੀ ਹੈ, ਅਤੇ ਸੰਤੋਖੀ ਵੀ ਇਤਨਾ ਜ਼ਿਆਦਾ ਸੀ, ਕਿ ਕਿਸੀ ਵੀ ਪਾਸੋਂ, ਕਦੇ ਵੀ, ਕੁਝ ਮੰਗਦਾ ਨਹੀਂ ਸੀ, ਇਸ ਤਰਾਂ ਮਿਲਦਿਆਂ ਨੂੰ, ਜਦ ਕਈ ਮਹੀਨੇ ਬੀਤ ਗਏ।

ਇੱਕ ਦਿਨ ਬਾਬਾ ਖੁਦਾ ਸਿੰਘ ਜੀ ਨੇ, ਉਸ ਬ੍ਰਾਹਮਣ ਨੂੰ ਪੁੱਛਿਆ, ਕਿ ਤੇਰੇ ਸਰੀਰ ਦਾ ਨਿਰਬਾਹ, ਕਿਸ ਤਰ੍ਹਾਂ ਚਲਦਾ ਹੈ, ਤਦ ਬ੍ਰਾਹਮਣ ਨੇ ਕਿਹਾ, ਹੇ ਮਹਾਰਾਜ ਜੀ! ਮੈਂ ਚਾਰ ਪੁਰਸ਼ਾਂ ਦੇ ਨਿਮਿਤ, ਇੱਕ-ਇੱਕ ਧੇਲੇ (ਅੱਧੇ-ਅੱਧੇ) ਪੈਸੇ ਦਾ, ਜਪ ਕਰ ਦਿੰਦਾ ਹਾਂ, ਉਨ੍ਹਾਂ ਚਉਹਾਂ ਤੋਂ, ਮੈਨੂੰ ਦੋ ਪੈਸੇ ਮਿਲ ਜਾਂਦੇ ਹਨ, ਉਸ ਨਾਲ, ਮੇਰੇ ਰੋਜ਼ ਦੇ, ਅੰਨ ਪਾਣੀ ਖਾਣ ਦਾ, ਨਿਰਬਾਹ ਹੋ ਜਾਂਦਾ ਹੈ, ਤਾਂ ਬਾਬਾ ਜੀ ਨੇ ਕਿਹਾ, ਜੇਕਰ ਤੇਰੇ ਪਾਸ, ਹੋਰ ਕੁਝ ਨਹੀਂ ਹੈ, ਤਾਂ ਤੂੰ ਹੋਰ ਜ਼ਿਆਦਾ ਜਪ, ਕਿਉਂ ਨਹੀਂ ਕਰ ਲੈਂਦਾ, ਅਤੇ ਦੱਸ, ਤੇਰਾ ਹੋਰ ਕੋਈ ਸੰਬੰਧੀ ਵੀ ਹੈ, ਕਿ ਨਹੀਂ, ਅਤੇ ਤੂੰ, ਇਸ ਤਰ੍ਹਾਂ ਮਸਤ, ਰਹਿੰਦਾ ਹੈਂ, ਜਿਵੇਂ ਸ਼ਰਾਬ ਪੀਤੀ ਹੋਈ ਹੁੰਦੀ ਹੈ,—ਤਦ ਬ੍ਰਾਹਮਣ ਨੇ ਕਿਹਾ, ਮਹਾਰਾਜ ਜੀ! ਆਪ ਜੀ, ਸਭ ਕੁਛ ਹੀ ਜਾਣਦੇ ਹੋ, ਤੁਸੀਂ ਜਾਣ ਬੁੱਝ ਕੇ, ਮੈਨੂੰ ਕਿਉਂ ਭੁਲੇਖੇ ਵਿੱਚ ਪਾਉਂਦੇ ਹੋ, ਜਿਸ ਆਪ ਜੀ ਨੇ ਮੈਨੂੰ ਕਾਂਸ਼ੀ ਵਿੱਚ ਦਰਸ਼ਨ ਦਿੱਤਾ ਸੀ, ਓਹੀ ਆਪ ਜੀ ਹੋ, ਹੁਣ ਕੀ, ਆਪ ਜੀ ਨਵੇਂ ਹੋ ਗਏ ਹੋ। ਪਰ ਚੱਲੋ, ਜੇਕਰ ਆਪ ਜੀ ਨੇ, ਮੇਰੇ ਤੋਂ ਪੁੱਛਿਆ ਹੀ ਹੈ, ਤਾਂ ਮੈ ਆਪ ਜੀ ਨੂੰ ਸੰਖੇਪ ਨਾਲ ਦੱਸਦਾ ਹਾਂ।

ਕਿ ਇੱਕ ਵਾਰੀ, ਮੈਂ ਹਰਦੁਆਰ ਦੇ, ਕੁੰਭ ਤੇ ਗਿਆ, ਓਥੋਂ ਮੈਂ ਜਗਨਨਾਥ ਜੀ ਦੀ ਯਾਤ੍ਰਾ ਨੂੰ ਚੱਲ ਪਿਆ, ਪਰ ਮੈਂ ਸੋਚਿਆ, ਚੱਲੋ ਰਸਤੇ ਵਿੱਚ, ਕਾਂਸ਼ੀ ਜੀ ਦੀ ਵੀ, ਯਾਤ੍ਰਾ ਕਰ ਲੈਂਦੇ ਹਾਂ, ਤਦ ਮੈਂ ਕਾਂਸ਼ੀ ਵਿੱਚ ਚਲਾ ਗਿਆ, ਅਤੇ ਮਣੀ-ਕਰਣਕਾ ਘਾਟ ਦੇ ਉੱਪਰ ਪਹੁੰਚ ਕੇ, ਬਸਤਰ ਲਾਹ ਕੇ, ਇਸਨਾਨ ਕਰਨ ਲੱਗ ਪਿਆ, ਤਦ ਮੈਂ ਆਪਣੀ ਦ੍ਰਿਸ਼ਟੀ ਆਪਣੇ ਸਮਾਨ ਵੱਲ ਰੱਖੀ, ਤਦ ਨੂੰ ਇੱਕ ਬੰਦੇ ਨੇ ਕਿਹਾ, ਕਿ ਦੇਖੋ ਇਹ ਪੰਜਾਬੀ ਕਿਹੋ ਜਿਹੇ

ਸੁਭਾਵ ਦੇ ਹਨ, ਜੋ ਤੀਰਥ ਤੇ ਆ ਕੇ ਵੀ, ਸਣੇ ਸਿਰ ਗੋਤਾ ਮਾਰ ਕੇ, ਇਸ਼ਨਾਨ ਨਹੀਂ ਕਰਦੇ, ਤਦ ਮੈਂ ਉਸਦੇ ਕਹਿਣ ਕਰਕੇ ਗੰਗਾ ਵਿੱਚ ਗੋਤਾ ਮਾਰ ਕੇ ਇਸ਼ਨਾਨ ਕਰਨ ਲੱਗ ਪਿਆ, ਅਤੇ ਇਸ਼ਨਾਨ ਕਰਕੇ ਬਾਅਦ ਵਿੱਚ, ਬਾਹਰ ਆ ਕੇ, ਬਸਤਰ ਪਹਿਨੇ, ਤਾਂ ਦੇਖਿਆ, ਕਿ ਜਿਸ ਵਿੱਚ ਰੁਪਿਆ ਦੀ ਵਾਂਸਲੀ ਸੀ, ਓਹੁ ਗਠੜੀ ਹੀ, ਵਿੱਚ ਨਹੀਂ ਹੈ।

ਤਦ ਮੈਂ ਆਪਣੇ ਮਨ ਵਿੱਚ ਬੜਾ ਦੁਖੀ ਹੋਇਆ ਅਤੇ ਸੋਚਿਆ ਹੁਣ ਮੈਂ ਕਿਸਦਾ ਪੱਲਾ ਫੜਾਂ, ਜਿਸਨੂੰ ਮੈਂ ਚੋਰ ਕਰਕੇ ਕਹਾਂ, ਫੇਰ ਮੈਂ ਪ੍ਰਦੇਸੀ ਆਦਮੀ ਹਾਂ, ਕਿਸੇ ਨਾਲ, ਮੇਰਾ ਪਰਚਾ (ਜਾਣ-ਪਛਾਣ) ਵੀ ਨਹੀਂ ਹੈ, ਜਿਸ ਨਾਲ ਰਲ ਕੇ, ਮੈਂ ਕੋਈ ਵਿਚਾਰ ਕਰਾਂ—ਸੋਚ ਸੋਚ ਕੇ ਅਖੀਰ ਵਿੱਚ, ਮੈਂ ਮਨ ਵਿੱਚ ਕਿਹਾ—ਅਸਲ ਵਿੱਚ ਇਹ ਸਭ ਵਿਵਹਾਰ, ਈਸ਼੍ਵਰ ਦੀ ਪ੍ਰੇਰਨਾ ਨਾਲ, ਹੀ ਹੋਇਆ ਹੈ, ਉਸਦੀ ਪ੍ਰੇਰਨਾ ਤੋਂ ਬਗੈਰ ਤਾਂ, ਕੁਝ ਵੀ ਹੋ ਹੀ ਨਹੀਂ ਸਕਦਾ, ਇਸ ਲਈ, ਮੇਰਾ ਅਸਲੀ ਚੋਰ ਈਸ਼੍ਵਰ ਹੀ ਹੈ, ਉਸਦਾ ਹੀ ਪੱਲਾ, ਪਕੜ ਲਵੋ, ਅਸਲ ਵਿੱਚ ਚੋਰ ਓਹੀ ਹੈ, ਤਦ ਇਹ ਵਿਚਾਰ ਕੇ, ਜਿਸ ਸ਼ਾਲਗ੍ਰਾਮ ਦੀ, ਮੈਂ ਰੋਜ਼ ਪੂਜਾ ਕਰਿਆ ਕਰਦਾ ਸੀ, ਉਸਦੀ ਡੱਬੀ ਨੂੰ ਖੋਲ੍ਹ ਕੇ, ਸ਼ਾਲਗ੍ਰਾਮ ਨੂੰ ਅੱਗੇ ਰੱਖ ਲਿਆ, ਅਤੇ ਅੰਨ ਪਾਣੀ ਦਾ ਤਿਆਗ ਕਰ ਦਿੱਤਾ, ਅਤੇ ਡੰਡਾ ਹੱਥ ਵਿੱਚ ਲੈ ਕੇ, ਸ਼ਾਲਗ੍ਰਾਮ ਜੋ ਸ੍ਰੀ ਵਿਸ਼ਨੂੰ ਜੀ ਦੀ, ਪ੍ਰਤੀਕ ਮੂਰਤੀ ਹੈ, ਉਸਦੇ ਸਨਮੁੱਖ ਬੈਠ ਕੇ, ਮੈਂ ਕਿਹਾ, ਕਿ ਹੇ ਪ੍ਰਭੂ! ਆਪਨੇ ਮੇਰੀ ਰੁੱਪਯਾ ਦੀ, ਵਾਂਸਲੀ ਵਾਲੀ ਗੱਠੜੀ ਚੱਕ ਲਈ ਹੈ, ਆਪ ਹੀ ਮੇਰੇ ਚੋਰ ਹੋ, ਜੇਕਰ ਸੰਧਿਆ ਤੋਂ ਉਰੇ-ਉਰੇ, ਮੇਰੀ ਗੱਠੜੀ ਦੇ ਦੇਵੋਗੇ, ਤਦ ਮੈਂ ਆਪ ਜੀ ਦੇ ਦਰਸ਼ਨ ਕਰਨ ਲਈ, ਜਗਨਨਾਥ ਜੀ ਦੀ ਯਾਤ੍ਰਾ ਨੂੰ ਜਾਵਾਂਗਾ, ਜੇ ਨ ਦੇਵੋਗੇ, ਤਦ ਮੈਂ ਸੰਧਿਆ ਤੋਂ ਬਾਅਦ-ਇਸ ਡੰਡੇ ਦੇ ਨਾਲ, ਆਪ ਜੀ ਦੀ ਮੂਰਤੀ ਦੇ, ਅੱਠ ਟੁਕੜੇ ਕਰਕੇ, ਗੰਗਾ ਜੀ ਦੇ ਵਿੱਚ, ਸਿੱਟ ਕੇ ਰੋੜ ਦੇਵਾਗਾਂ, ਅਤੇ ਫੇਰ, ਮੈਂ ਨਾਲ ਹੀ, ਗੰਗਾ ਵਿੱਚ ਡੁੱਬ ਕੇ, ਮਰ ਜਾਵਾਂਗਾ, ਇਸ ਤਰਾਂ ਦਾ ਦ੍ਰਿੜ ਨਿਸ਼ਚਾ ਕਰਕੇ, ਮੈਂ ਬੈਠ ਗਿਆ।

ਕਿਉਂਕਿ ਮੈਂ, ਸਾਰੀ ਉਮਰ ਵਿੱਚ, ਕਦੇ ਵੀ, ਕਿਸੀ ਤੋਂ ਕੁਝ ਮੰਗਿਆ ਨਹੀਂ, ਅਤੇ ਨ ਮੈਂ ਮੰਗਣਾ ਜਾਣਦਾ ਹਾਂ-ਹੁਣ ਇੱਕ ਤਾਂ, ਜੇਠ ਦੇ ਮਹੀਨੇ ਦੇ, ਬੜੇ ਅਉਖੇ ਦਿਨ, ਧੁੱਪ ਵੀ, ਬੜੀ ਤੇਜ਼ ਪੈ ਰਹੀ ਸੀ, ਜਦ ਦੁਪਹਿਰ ਦਾ ਸਮਾਂ ਹੋ ਗਿਆ, ਤਦ ਮਾਰੇ ਪਿਆਸ ਦੇ, ਮੇਰੇ ਪ੍ਰਾਣ, ਅਤੀਅੰਤ ਵਿਆਕੁਲ ਹੋ ਗਏ-ਤਦ ਦੁਪਹਿਰ ਤੋਂ ਬਾਅਦ, ਇੱਕ ਪੁਰਸ਼ ਨੇ ਆ ਕੇ ਕਿਹਾ, ਹੇ ਬ੍ਰਾਹਮਣ! ਤੂੰ ਕਿਉਂ ਧੁੱਪ ਵਿੱਚ ਬੈਠ ਕੇ, ਹੱਠ ਕਰਕੇ ਮਰਦਾਂ ਹੈਂ, ਅਤੇ ਆਪਣੀ ਆਤਮਾ ਨੂੰ ਦੁੱਖ ਦੇ ਰਿਹਾ ਹੈਂ-ਜੇ ਤੇਰੇ ਪਾਸ ਕੁਝ ਨਹੀਂ ਹੈ, ਤਾਂ ਆ ਤੈਨੂੰ ਅੰਨ, ਮਿਠਾ, ਘਿਉ ਆਦਿ, ਸਭ ਸਮੱਗ੍ਰੀ, ਮੈਂ ਲੈ ਦਿੰਦਾ ਹਾਂ-ਜਲ, ਪਾਨ ਕਰਕੇ ਰਸੋਈ ਬਣਾ ਕੇ ਖਾ ਲਵੀਂ, ਅਤੇ ਧਨ ਤੇਰਾ, ਜੇੜਾ ਚਲਾ ਗਿਆ ਹੈ, ਓਹੁ ਨ ਜਾਣੇ, ਕੌਣ ਲੈ ਗਿਆ ਹੈ, ਹੁਣ ਓਹੁ, ਥੋੜੇ ਹੀ, ਤੇਰੇ ਹੱਥ ਆਉਣ ਲੱਗਾ ਹੈ, ਉਸ ਧਨ ਵੱਲੋਂ, ਹੁਣ ਸੰਤੋਖ ਕਰ-ਤਦ ਮੈਂ ਉਸਨੂੰ ਕਹਿਆ, ਜਾ ਭ੍ਰਾਵਾ! ਤੈਨੂੰ ਕੀ, ਬਿਪਤਾ ਪਈ ਹੈ, ਮੈਂ ਤੇਰੇ ਕੋਲੋਂ, ਕੁਝ ਮੰਗਿਆ ਤਾਂ ਹੈ ਨਹੀਂ-ਜੋ ਮੇਰਾ ਚੋਰ ਹੈ, ਮੈਂ ਉਸਨੂੰ ਫੜ ਲਿਆ ਹੈ, ਤੈਨੂੰ ਕੀ, ਮੈਂ ਕੁਝ ਕਰਾਂ, ਤਦ ਓਹੁ ਬੰਦਾ, ਚਲਾ ਗਿਆ।

ਜਦ ਇੱਕ ਪਹਿਰ ਭਰ, ਦਿਨ ਰਹਿ ਗਿਆ, ਤਦ ਫਿਰ ਓਹੀ ਬੰਦਾ, ਆ ਕੇ ਕਹਿਣ ਲੱਗਾ, ਓ ਭਾਈ ਬ੍ਰਾਹਮਣ! ਹੱਠ ਕਰਕੇ, ਕਿਉਂ ਮਰਦਾ ਹੈ, ਉੱਠ ਕੇ ਅੰਨ ਪਾਣੀ ਖਾ-ਪ੍ਰਮੇਸ਼੍ਵਰ, ਸਭ ਦੀ, ਪਾਲਣਾ ਕਰਦਾ ਹੈ, ਤੇਰੀ ਵੀ ਕਰੇਗਾ, ਉੱਠ ਕੇ ਆ, ਮੈਂ ਤੈਨੂੰ ਦੁਕਾਨ ਤੋਂ, ਸੀਧਾ ਲੈ ਦਿਆਂ, ਫੇਰ ਰਸੋਈ ਬਣਾ ਕੇ ਖਾ ਕੇ ਬਿਸ਼ਰਾਮ ਕਰ, ਕਿਉਂ ਤੂੰ ਦੁਖੀ ਹੁੰਦਾ ਹੈਂ-ਤਦ ਮੈਂ ਕਿਹਾ; ਓ ਭ੍ਰਾਵਾ, ਤੂੰ ਬਾਰ-ਬਾਰ ਮੈਨੂੰ ਕਿਉਂ ਤੰਗ ਕਰਦਾ ਹੈਂ, ਜਾ ਆਪਣਾ ਕੰਮ ਕਰ, ਮੈਂ ਤਾਂ ਆਪਣਾ ਚੋਰ ਫੜ ਲਿਆ ਹੈ, ਜਦ ਮੇਰੀ ਗੱਠੜੀ, ਦੇ ਦੇਵੇਗਾ, ਤਦ ਹੀ ਇਹ ਛੁਟੇਗਾ, ਗੱਠੜੀ ਦਿੱਤੇ ਬਿਨ੍ਹਾਂ, ਕਦੇ ਵੀ ਇਹ ਛੁੱਟ ਨਹੀਂ ਸਕਦਾ-ਜੇਕਰ ਤੂੰ, ਮੇਰੀ ਗੱਠੜੀ, ਲਈ ਹੈ, ਅਤੇ ਤੇਰੇ ਮਨ ਵਿੱਚ, ਦਇਆ ਆਈ ਹੈ, ਤਦ ਤੂੰ ਹੀ, ਮੇਰੀ ਗੱਠੜੀ ਦੇ ਦੇ, ਏਹੋ ਜਿਹਾ ਮੇਰਾ ਜਵਾਬ ਸੁਣ ਕੇ, ਓਹ ਪੁਰਸ਼ ਚਲਾ ਗਿਆ।

ਪਰ, ਹੇ ਮਹਾਰਾਜ ਜੀ, ਪ੍ਰਾਣ ਮੇਰੇ, ਮਾਰੇ ਪਿਆਸ ਦੇ, ਅਤੀਅੰਤ ਵਿਆਕੁਲ ਹੋ ਗਏ-ਜਦ ਦਿਨ, ਤਿੰਨਕੁ

ਘੜੀ ਰਹਿ ਗਿਆ-ਤਦ ਫੇਰ ਓਹੀ ਬੰਦਾ ਆ ਕੇ ਕਹਿੰਦਾ ਹੈ-ਹੇ ਬ੍ਰਾਹਮਣ! ਤੈਨੂੰ ਆਪਣੀ ਜਾਨ ਨਹੀਂ ਚਾਹੀਦੀ, ਜੋ ਏਨਾ ਵੱਡਾ ਹੱਠ, ਤੂੰ ਕੀਤਾ ਹੋਇਆ ਹੈ-ਇਹ ਮਨੁੱਖਾ ਦੇਹ, ਬਾਰ-ਬਾਰ ਥੋੜੇ ਮਿਲਦੀ ਹੈ ਅਤੇ ਧਨ ਦਾ ਕੀ ਹੈ, ਇਹ ਧਨ ਤਾਂ ਬੜਾ ਚੰਚਲ, ਤੇ ਦੁੱਖਦਾਈ ਹੈ, ਪ੍ਰਾਪਤੀ ਵੇਲੇ ਬੜੇ ਦੁੱਖ ਨਾਲ ਮਿਲਦਾ ਹੈ, ਚਲਾ ਜਾਵੇ, ਤਦ ਵੀ ਦੁੱਖ ਹੀ ਦਿੰਦਾ ਹੈ, ਅਤੇ ਮਰਦੀ ਵਾਰ, ਨਾਲ ਵੀ ਨਹੀਂ ਜਾਂਦਾ। ਇਸ ਧੋਖੇ ਵਾਲੇ ਧਨ ਲਈ ਨਰ ਨਾਰਾਇਣੀ ਦੇਹ ਦਾ, ਤੂੰ ਤਿਆਗ ਕਰਦਾ ਹੈਂ, ਜੋ ਅਤੀ ਦੁਰਲੱਭ ਹੈ-ਉੱਠ-ਚੱਲ ਕੇ ਜਲ ਪਾਨ ਕਰ,-ਉਸਦੀ ਮੈਂ ਸਾਰੀ ਗੱਲ ਸੁਣ ਕੇ-ਮੈਂ ਕਿਹਾ, ਭ੍ਰਾਵਾ! ਤੈਨੂੰ ਮੇਰੇ ਤਾਂਈ ਕੀ ਮਤਲਬ ਹੈ, -ਮੈਂ, ਅੰਨ ਪਾਣੀ ਖਾਂਵਾ, ਚਾਹੇ ਨ ਖਾਂਵਾ-ਇੱਕ ਤਾਂ, ਮੇਰਾ ਸਰਬੰਸ ਚਲਾ ਗਿਆ ਹੈ-ਦੂਜਾ ਤੂੰ, ਮੈਨੂੰ ਬਾਰ-ਬਾਰ ਆ ਕੇ ਦੁੱਖ ਦਿੰਦਾ ਹੈਂ-ਜੇ ਭਲਾ ਮਾਨਸ ਹੈ, ਤਾਂ ਚਲਿਆ ਜਾਹ, ਨਹੀਂ ਤਾਂ, ਮੈਂ ਤਾਂ ਮਰਣਾ ਹੀ ਹੈ, ਜੇ ਤੂੰ ਨ ਗਿਆ, ਤਾਂ ਡੰਡਾ ਮਾਰ ਕੇ, ਤੇਰਾ ਵੀ ਸਿਰ ਭੰਨ ਦਿਆਂਗਾ-ਐਹੋ ਜਹੇ, ਮੇਰੇ ਕਠੋਰ ਬਚਨ ਸੁਣ ਕੇ, ਓਹੁ ਪੁਰਸ਼ ਚੁਪ ਕਰਕੇ, ਮੇਰੇ ਸਾਮਣੇ ਹੀ ਬੈਠ ਗਿਆ।

ਪਰ ਦੋ ਘੜੀ ਦੇ ਬਾਅਦ, ਓਹੁ ਪੁਰਸ਼ ਬੋਲਿਆ-ਹੇ ਬ੍ਰਾਹਮਣ! ਜੇ ਤੇਰੀ ਗੱਠੜੀ ਨੂੰ, ਕੋਈ ਲਭਾਇ ਦੇਵੇ, ਤਦ ਤੂੰ, ਉਸਤੋਂ ਲਾਲਚ ਕਰਕੇ, ਕੁਝ ਹੋਰ ਤਾਂ, ਨਹੀਂ ਮੰਗੇਗਾ-ਤਦ ਮੈਂ ਕਿਹਾ, ਮੈਨੂੰ ਤਾਂ ਆਪਣੀ ਗੱਠੜੀ ਚਾਹੀਦੀ ਹੈ, ਮੇਰਾ ਤਾਂ, ਉਸ ਨਾਲ ਹੀ ਕੰਮ ਹੈ-ਮੈਂ ਤਾਂ, ਤੀਰਥ ਯਾਤ੍ਰਾ ਕਰਨ ਆਇਆ ਹਾਂ-ਮੈਂ ਕਿਸੇ ਤੋਂ ਲਾਲਚ ਕਰਕੇ, ਮੰਗਣ ਤਾਂ ਨਹੀਂ ਆਇਆ-ਫੇਰ ਉਸਨੇ ਕਿਹਾ, ਕਿ ਅੱਛਾ, ਸਾਲਗ੍ਰਾਮ ਨੂੰ ਡੱਬੀ ਵਿੱਚ ਸੰਤੋਖ ਕੇ, ਮੇਰੇ ਨਾਲ ਚੱਲ,-ਮੈਂ, ਸੀ ਤਾਂ ਪਿਆਸ ਕਰਕੇ, ਬਹੁਤ ਵਿਆਕੁਲ, ਪ੍ਰੰਤੂ ਮੈਂ ਸੰਭਲ ਕੇ, ਉਸਦੇ ਨਾਲ ਤੁਰ ਪਿਆ, ਅਤੇ ਚਲਦਿਆਂ-ਚਲਦਿਆਂ, ਕਿਤੇ ਦੂਰ ਲੈ ਗਿਆ, ਜਦੋਂ ਦਿਨ ਛਿਪਣ ਲੱਗਾ, ਤਦ ਇੱਕ ਮਕਾਨ ਵਿੱਚ, ਲੈ ਕੇ ਵੱੜ ਗਿਆ, ਓਹੁ ਮਕਾਨ ਸੁੰਨਾ ਸੀ, ਉਸਦੇ ਇੱਕ ਕੋਨੇ ਵਿੱਚ ਖੜੋ ਕੇ, ਕਹਿਣ ਲੱਗਾ-ਹੇ ਬ੍ਰਾਹਮਣ! ਆਪਣੀ ਗੱਠੜੀ ਨੂੰ, ਚੰਗੀ ਤਰਾਂ ਪਛਾਣਦਾ ਵੀ ਹੈਂ-ਤਦ ਮੈਂ ਕਿਹਾ, ਜੀ ਮੈਂ ਪਛਾਣਦਾ ਹਾਂ-ਤਦ ਉਸਨੇ ਕਿਹਾ, ਇਹ ਦੇਖ ਤਾਂ ਸਹੀ, ਇਹ ਗੱਠੜੀ ਤੇਰੀ ਹੀ ਹੈ।

ਹੇ ਮਹਾਰਾਜ ਜੀ! ਜਦ ਉਸ ਪੁਰਸ਼ ਨੇ, ਇਸ ਤਰਾਂ ਕਿਹਾ-ਤਦ ਮੈਂ ਸਭ ਕੁਝ ਭੁੱਲ ਗਿਆ, ਅਤੇ ਮੈਂ ਉਸਨੂੰ ਜੱਫੀ ਵਿੱਚ ਲੈ ਕੇ, ਕਿਹਾ-ਤੂੰ ਹੀ ਤਾਂ ਮੇਰਾ ਚੋਰ ਹੈਂ, ਹੁਣ ਕਿੱਥੇ ਜਾਂਦਾ ਹੈ, ਹੁਣ ਦਰਸ਼ਨ ਦੇ ਕੇ ਜਾ, ਤਦ [illegible]ਵਾਨ ਨੇ ਕਿਹਾ-ਦੇਖ ਭਾਈ! ਮੈਂ ਤੈਨੂੰ ਪਹਿਲੇ ਹੀ ਕਿਹਾ ਸੀ, ਕੋਈ ਹੋਰ ਲਾਲਚ, ਤਾਂ ਨਹੀਂ ਕਰੇਂਗਾ, ਸੋ ਤੂੰ [illegible] ਤੋਂ ਬਗੈਰ ਰਹਿ ਨਹੀਂ ਸਕਿਆ-ਫੇਰ ਮੈਂ, ਬੜੀ ਅਧੀਨਗੀ ਨਾਲ ਬੇਨਤੀ ਕੀਤੀ-ਹੇ ਪ੍ਰਭੂ ਜੀ! ਜੋ ਆਪ ਜੀ ਦਾ ਚਤੁਰਭੁਜ ਸਰੂਪ ਹੈ, ਸੋ ਮੈਨੂੰ ਕ੍ਰਿਪਾ ਕਰਕੇ ਦਿਖਾ ਦਿਓ-ਹੁਣ ਮੈਂ, ਦਰਸ਼ਨ ਕੀਤੇ ਬਿਨ੍ਹਾਂ ਜਾਣ ਨਹੀਂ ਦੇਵਾਂਗਾ-ਹੇ ਮਹਾਰਾਜ ਜੀ! ਜਦ ਮੈਂ ਇਸ ਤਰਾਂ ਬੇਨਤੀ ਕੀਤੀ-ਤਦ ਥੋੜਾ ਜਿਹਾ ਹੱਸ ਕੇ, ਭਗਵਾਨ ਜੀ ਨੇ ਕਿਹਾ, ਕਿ-ਹਾਂ ਹਾਂ, ਮੈਨੂੰ ਛੱਡ ਦੇ ਮੈਨੂੰ ਬੜੇ ਜ਼ੋਰ ਨਾਲ, ਪਿਸ਼ਾਬ ਆਇਆ ਹੈ, ਤੂੰ ਪਿਸ਼ਾਬ ਤਾਂ, ਕਰਨ ਦੇ, ਉਸ ਵੇਲੇ ਮੇਰੇ ਤੇ ਵੀ, ਭਗਵਾਨ ਦੀ ਮਾਇਆ, ਫਿਰ ਗਈ-ਮੈਂ ਭਗਵਾਨ ਜੀ ਨੂੰ ਛੱਡ ਦਿੱਤਾ-ਤਦ ਛੱਡਣ ਤੋਂ ਬਾਅਦ-ਚਤੁਰਭੁਜ ਸਰੂਪ ਦੇ ਦਰਸ਼ਨ ਦਾ, ਚਮਤਕਾਰਾ, ਮੈਨੂੰ ਦਿਖਾ ਦਿੱਤਾ, ਅਤੇ ਅੰਤਰ ਧਿਆਨ ਹੋ ਗਏ।

ਤਦ ਮੈਂ ਬੇਸੁਰਤ ਹੋ ਗਿਆ, ਜਦ ਮੈਨੂੰ ਸੁਰਤ ਆਈ, ਤਾਂ ਫੇਰ ਰੋ-ਰੋ ਕੇ, ਬਾਰ-ਬਾਰ, ਬੇਸੁਰਤ ਹੁੰਦਾ ਰਿਹਾ-ਲਾਚਾਰ ਹੋ ਕੇ, ਓਥੋਂ ਆਪਣੀ ਗੱਠੜੀ ਲੈ ਕੇ, ਹੋਰ ਯਾਤ੍ਰੀਆਂ ਦੇ ਪਾਸ ਆ ਕੇ, ਰਾਤ ਰਿਹਾ, ਫੇਰ ਜਗਨ ਨਾਥ ਜੀ ਦੀ, ਯਾਤ੍ਰਾ ਕਰਕੇ, ਆਪਣੇ ਘਰ, ਲਾਹੌਰ ਵਿੱਚ ਆ ਗਿਆ, ਅਤੇ ਆ ਕੇ, ਜੋ ਮੇਰੀ ਜਾਇਦਾਦ ਸੀ, ਸੋ ਸਾਰੀ ਪੁਤ੍ਰਾਂ ਨੂੰ, ਇਸਤ੍ਰੀ ਨੂੰ ਦੇ ਕੇ, ਅਤੇ ਮੇਰੇ ਹਿੱਸੇ ਦੀ ਪੁੰਨ ਅਰਥ ਲਗਾ ਕੇ, ਪੁਤ੍ਰ-ਇਸਤ੍ਰੀ ਆਦਿ ਸਭ ਨੂੰ, ਕਹਿ ਦਿੱਤਾ-ਕਿ ਅੱਜ ਤੋਂ, ਨ ਤੁਸੀਂ ਮੇਰੇ ਹੋ, ਅਤੇ ਨ ਮੈਂ ਤੁਹਾਡਾ ਹਾਂ, ਮੈਂ ਤੁਹਾਡੇ ਵੱਲੋਂ ਮਰ ਗਿਆ ਹਾਂ, ਅਤੇ ਤੁਸੀਂ ਮੇਰੇ ਵੱਲੋਂ, ਸਭ ਮਰ ਗਏ ਹੋ-ਜਾਉ ਹੁਣ, ਤੁਹਾਡਾ ਸਾਡਾ ਕੁਝ ਵੀ, ਸੰਬੰਧ ਨਹੀਂ ਰਿਹਾ। ਉਨ੍ਹਾਂ ਤੋਂ, ਮੈਂ ਮੋਹ ਦੀ ਜੰਜ਼ੀਰ ਤੋੜ ਕੇ, ਹੁਣ ਮੈਂ ਰੋਜ਼ੀ ਲਈ, ਰੋਜ਼ ਦੋ ਪੈਸੇ ਦੀ ਮਜ਼ੂਰੀ ਕਰਕੇ, ਅੰਨ ਦਾ ਨਿਰਬਾਹ ਕਰਦਾ ਹੋਇਆ, ਸਮਾਂ ਬਤੀਤ ਕਰਦਾ ਹਾਂ-ਓਹੁ ਜੋ ਭਗਵਾਨ ਜੀ ਦਾ, ਮੈਂ ਦਰਸ਼ਨ ਕੀਤਾ ਸੀ, ਓਹੁ ਮੈਨੂੰ ਭੁੱਲਦਾ ਨਹੀਂ, ਉਸੀ ਵਿੱਚ ਮੈਂ ਮਸਤ ਹੋਇਆ, ਰਹਿੰਦਾ

ਦੀ ਝਾਂਕੀ, ਆਪ ਜੀ ਦੇ ਦਰਸ਼ਨ ਕਰਨ ਵਿੱਚ, ਮੈਨੂੰ ਮਿਲਦੀ ਹੈ-ਜਦ ਮੈਂ ਆਪ ਜੀ ਦਾ ਦਰਸ਼ਨ ਕਰਦਾ ਹਾਂ, ਉਸੀ ਝਾਂਕੀ ਦਾ ਮੈਨੂੰ ਦਰਸ਼ਨ ਹੁੰਦਾ ਹੈ। [ਪੁਸਤਕ ਬੀਰ ਮ੍ਰਿਗੇਸ਼ ਸਫ਼ਾ-੧੭੫੨]

ਇਸ ਸਾਖੀ ਦਾ ਸਾਰ ਅੰਸ਼-ਇਹ ਹੈ, ਕਿ ਜੀਵਾਂ ਦੀ ਪ੍ਰੇਰਨਾ ਰੂਪ ਤਾਰ ਪ੍ਰਭੂ ਦੇ (ਕਰ) ਹੱਥ ਵਿੱਚ ਹੈ, ਇਸੇ ਲਈ, ਉਸਦਾ ਨਾਮ 'ਕਰਤਾਰ' ਹੈ-ਇਸ ਲਈ, ਜਿਸ ਤਰਾਂ ਦੀ ਪ੍ਰੇਰਨਾ ਰੂਪ ਤਾਰ, ਪ੍ਰਮੇਸ਼੍ਵਰ ਹਿਲਾਉਂਦਾ ਹੈ, ਉਸੀ ਪ੍ਰਕਾਰ ਜੀਵ, ਕ੍ਰਿਆ ਕਲਾਪ ਕਰਦੇ ਹਨ। ਯਥਾ—ਕਾਠ ਕੀ ਪੁਤ੍ਰੀ ਕਹਾ ਕਰੈ ਬਪੁਰੀ, ਖਿਲਾਵਨ ਹਾਰੋ ਜਾਨੈ॥ ਜੈਸਾ ਭੇਖੁ ਕਰਾਵੈ ਬਾਜੀਗਰੁ, ਓਹੁ ਤੈਸੋ ਹੀ ਸਾਜੁ ਆਨੈ॥ [੨੦੬-ਗਉੜੀ ਮ: ੫] ਇਸ ਪ੍ਰਕਾਰ ਦੀ ਭਾਵਨਾ, ਉਪ੍ਰੋਕਤ ਬ੍ਰਾਹਮਣ ਨੇ ਦ੍ਰਿੜ ਕਰ ਲਈ, ਅਤੇ ਮਨ ਵਿੱਚ, ਵਿਚਾਰ ਕੀਤੀ, ਕਿ ਮੇਰੀ ਗੱਠੜੀ ਨੂੰ, ਚੱਕ ਕੇ ਲਿਜਾਣ ਵਾਲਾ ਅਸਲੀ ਚੋਰ ਤਾਂ, ਸਭ ਦਾ ਪ੍ਰੇਰਕ ਪ੍ਰਮੇਸ਼੍ਵਰ ਹੀ ਹੈ-ਨਾਲ ਹੀ ਸਿਰ ਧੜ ਦੀ, ਬਾਜੀ ਵੀ ਲਗਾ ਦਿੱਤੀ, ਕਿ ਜਿੰਨ੍ਹਾਂ ਚਿਰ, ਮੇਰੀ ਗੱਠੜੀ ਨਹੀਂ ਦਿੰਦਾ, ਉਤਨਾ ਚਿਰ-ਨ ਅੰਨ ਖਾਣਾ ਹੈ, ਨ ਪਾਣੀ ਪੀਣਾ ਹੈ ਅਤੇ ਜੇਕਰ, ਫੇਰ ਵੀ ਨਾ ਦਿੱਤੀ, ਤਾਂ ਸੰਧਿਆ ਤੋਂ ਬਾਅਦ, ਦਿਨ ਛਿਪਣ ਵੇਲੇ, ਗੰਗਾ ਵਿੱਚ ਛਾਲ ਮਾਰ ਕੇ, ਡੁਬ ਕੇ ਮਰ ਜਾਣਾ ਹੈ,-ਇਸ ਤਰਾਂ ਦ੍ਰਿੜ ਭਾਵਨਾ ਕਰਕੇ ਬੈਠ ਗਿਆ।

ਅਤੇ ਪ੍ਰਭੂ ਦਾ, ਧੁਰ ਤੋਂ ਹੀ, ਇਹ ਸੁਭਾਵ ਹੈ, ਜੇਕਰ ਕੋਈ, ਸੱਚੇ ਦਿਲੋਂ, ਉਸਦੇ ਜੈਸੇ ਸਰੂਪ ਦੀ, ਦ੍ਰਿੜ ਭਾਵਨਾ ਧਾਰ ਲੈਂਦਾ ਹੈ, ਤਾਂ ਓਹੁ, ਉਸੇ ਰੂਪ ਨੂੰ ਧਾਰ ਲੈਂਦਾ ਹੈ। ਜਿਵੇਂ-ਜਾਕੀ ਰਹੀ ਭਾਵਨਾ ਜੈਸੀ॥ ਪ੍ਰਭੁ ਮੂਰਤਿ ਦੇਖੀ ਤਿਨ ਤੈਸੀ॥ (ਰਾਮਾਇਣ)। ਯਥਾ ਹੋਰ—ਆਪਨ ਬਾਪੈ, ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥ [੬੫੮-ਸੋਰਠ ਭਗਤ ਰਵਿਦਾਸ ਜੀ] ਜਿਸ ਤਰਾਂ ਲੋਦੀਆ-ਫੰਧਕ ਨੇ, ਸੰਤਾਂ ਦੇ ਦੱਸੇ ਅਨੁਸਾਰ 'ਚਤੁਰਭੁਜ' ਰੂਪ ਪੰਛੀ ਦੀ, ਦ੍ਰਿੜ ਭਾਵਨਾ ਧਾਰ ਲਈ, ਤਾਂ ਪ੍ਰਭੂ ਚਤੁਰਭੁਜ ਰੂਪ ਪੰਛੀ ਦਾ ਹੀ ਰੂਪ ਬਣ ਕੇ, ਜਾਲ ਵਿੱਚ ਆ ਕੇ ਫੱਸ ਗਏ, ਇਸ ਕਰਕੇ ਭਗਤਾਂ ਦੀ, ਜੈਸੇ ਰੂਪ ਵਿੱਚ, ਦ੍ਰਿੜ, ਭਾਵਨਾ ਹੁੰਦੀ ਹੈ, ਉਸੇ ਰੂਪ ਵਿੱਚ ਹੀ, ਸੇਵਕਾਂ ਦੇ ਕਾਰਜ ਕਰ ਦਿੰਦੇ ਹਨ, ਪਰ ਭਾਵਨਾ ਵਿੱਚ, ਕਮੀ ਨਾ ਆਵੇ, ਪੱਕੀ ਦ੍ਰਿੜ ਹੋਣੀ ਚਾਹੀਦੀ ਹੈ, ਚਾਹੇ ਸਿਰ ਚਲਾ ਜਾਵੇ, ਪਰ ਭਾਵਨਾ ਵਿੱਚ, ਜ਼ਰਾ ਜਿੰਨੀ ਵੀ ਕਮੀ ਨ ਆਵੇ।

ਜਿਸ ਤਰ੍ਹਾਂ, ਬ੍ਰਾਹਮਣ ਦੀ ਭਾਵਨਾ ਵਿੱਚ, ਕਮੀ ਨ ਆਉਣ ਕਰਕੇ, ਉਸ ਦੀ ਭਾਵਨਾ ਅਨੁਸਾਰ ਹੀ, ਆ ਕੇ ਉਸਦੀ ਗੱਠੜੀ ਲੱਭਣ ਦਾ ਕਾਰਜ, ਕਰ ਦਿੱਤਾ, ਤੇ ਭਾਵਨਾ ਦਾ ਲਖਸ਼ ਪੂਰਾ ਹੋ ਗਿਆ, ਅਤੇ ਸਾਬਤ ਹੋ ਗਿਆ, ਕਿ ਠੀਕ, ਸਭ ਕ੍ਰਿਆ ਕਲਾਪ ਦਾ ਪ੍ਰੇਰਕ, ਪ੍ਰਭੂ ਹੀ ਹੈ, ਤੇ ਉਸ ਕ੍ਰਿਆ ਦਾ ਕਰਤਾ ਵੀ, ਆਪ ਹੀ ਹੈ।

ਯਥਾ— ਉਦਮ ਮਤਿ ਪ੍ਰਭ ਅੰਤਰਜਾਮੀ, ਜਿਉ ਪ੍ਰੇਰੇ ਤਿਉ ਕਰਨਾ॥
ਜਿਉ ਨਟੂਆ ਤੰਤੁ ਵਜਾਏ ਤੰਤੀ, ਤਿਉ ਵਾਜਹਿ ਜੰਤ ਜਨਾ॥

[੭੯੮/੭੯੯-ਬਿਲਾਵਨ ਮ: ੪]



## ਨਮੋ ਸਰਬ ਧੰਧੇ॥

[ **ਪਦ ਅਰਥ**—ਧੰਧੇ. ਪੰਜਾਬੀ. ਧੰਦਾ. ਸੰਗਯਾ-(ਧੰਨ ਦਾ) ਧੰਨ ਦੇ ਦੇਣ ਵਾਲਾ ਕਾਰਜ (੨) ਕਾਰ ਵਿਹਾਰ ਦਾ ਝਮੇਲਾ, ਜਿਸ ਤੋਂ ਧਨ ਦੀ ਪ੍ਰਾਪਤੀ ਹੋਵੇ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ [ਧੰਧੇ] = ਧੰਦਿਆਂ ਦਾ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ਭਾਵ-ਇਹ, ਕਿ ਪ੍ਰਮੇਸ਼ੁਰ ਸਰਬ ਰੂਪ ਹੋਣ ਕਰਕੇ, ਕਾਰ ਵਿਹਾਰ, ਤੇ ਧੰਧੇ ਸਰੂਪ ਵੀ, ਆਪ ਹੀ ਹੈ}

**ਯਥਾ**— ਆਪੇ ਕਰਣੀ ਕਾਰ ਆਪਿ, ਆਪੇ ਕਰੇ ਰਜਾਇ॥ ਆਪੇ ਕਿਸਹੀ ਬਖਸਿ ਲਏ, ਆਪੇ ਕਾਰ ਕਮਾਇ॥
[੧੦੯੭-ਮਾਰੂ ਵਾਰ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਨੂੰ, ਸੰਸਾਰ ਦੇ ਕਾਰ ਵਿਹਾਰ ਰੂਪ, ਧੰਦਿਆਂ ਵਿੱਚ ਲਗਾਉਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪਿ ਉਪਾਇਆ ਜਗਤੁ ਸਬਾਇਆ॥ ਜਿਨਿ ਸਿਰਿਆ ਤਿਨਿ ਧੰਧੈ ਲਾਇਆ॥
ਸਚੈ ਊਪਰਿ ਅਵਰ ਨ ਦੀਸੈ, ਸਾਚੇ ਕੀਮਤਿ ਪਾਈ ਹੇ॥ [੧੦੨੨/੧੦੨੩-ਮਾਰੂ ਸੋਲਹੇ ਮ: ੧]

**ਯਥਾ**— ਆਪਿ ਉਪਾਏ ਆਪਿ ਖਪਾਏ॥ ਆਪੇ ਸਿਰਿ ਸਿਰਿ ਧੰਧੇ ਲਾਏ॥
ਆਪੇ ਵੀਚਾਰੀ ਗੁਣਕਾਰੀ, ਆਪੇ ਮਾਰਗਿ ਲਾਈ ਹੇ॥ [੧੦੨੦-ਮਾਰੂ ਸੋਲਹੇ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ ਧੰਧਿਆਂ (ਕਾਰ ਵਿਹਾਰਾਂ) ਨੂੰ ਕਰਦਾ ਕਰਾਉਂਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਨ ਕੋਈ ਕਰੇ ਨ ਕਰਣੈ ਜੋਗਾ॥ ਆਪੇ ਕਰਹਿ ਕਰਾਵਹਿ, ਸੁ ਹੋਇਗਾ॥
ਆਪੇ ਬਖਸਿ ਲੈਹਿ ਸੁਖੁ ਪਾਏ, ਸਦ ਹੀ ਨਾਮਿ ਨਿਵਾਸੀ ਹੇ॥ [੧੦੪੯-ਮਾਰੂ ਮ: ੩]

## ਨਮੋਸਤ ਅਬੰਧੇ॥੨੪॥

[ **ਪਦ ਅਰਥ**—[ਨਮੋਸਤ + ਨਮੋ + ਅਸਤ] ਅਸਤ. ਸੰ. ਅਸ੍. ਕ੍ਰਿਆ ਵਾਚਕ ਹੈ॥ ਫਾਰਸੀ. ਅਸਤ-ਹੈ॥ [ਅਬੰਧੇ = ਅ + ਬੰਧੇ] ਬੰਧੇ. ਸੰ. ਸੰਗਯਾ-ਬੰਧਨ। ]

**ਅਰਥ**—ਹੇ ਅਕਾਲ ਪੁਰਖ! ਤੂੰ ਸਤ ਸਰੂਪ ਅਤੇ [ਅਬੰਧੇ] = ਮੁਕਤ ਰੂਪ ਹੈ, ਯਾਨੇ ਬੰਧਨ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪਹਿ ਜੋਗ ਆਪ ਹੀ ਜੁਗਤਾ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ॥ [੮੦੩-ਬਿਲਾਵਲ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਮੋਹ ਆਦਿ ਦੇ ਬੰਧਨਾਂ ਤੋਂ, ਅਤੇ ਪ੍ਰਤੱਖ ਬੰਧਨਾਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼ੁਰ ਨੂੰ ਕੋਈ ਬੰਨ੍ਹ ਨਹੀਂ ਸਕਦਾ, ਓਹੁ ਹਰ ਪ੍ਰਕਾਰ ਦੇ ਬੰਧਨ ਤੋਂ ਰਹਿਤ ਹੈ, ਬਲਕਿ ਜੋ ਉਸਦੇ ਅਵਤਾਰ ਹਨ, ਓਨ੍ਹਾਂ ਨੂੰ ਵੀ ਕੋਈ ਬੰਨ ਨਹੀਂ ਸ਼ਕਦਾ-ਜਿਸ ਤਰ੍ਹਾਂ ਮਾਤਾ ਯਸ਼ੋਦਾ, ਸ੍ਰੀ ਕ੍ਰਿਸ਼ਨ ਜੀ ਨੂੰ ਬੰਨ ਨਹੀਂ ਸੀ ਸਕੀ-ਪਰ ਫਿਰ ਆਪ ਹੀ, ਮਾਤਾ ਦੇ ਦਿਲ ਨੂੰ, ਰੱਖਣ ਲਈ ਬੱਝ ਗਏ। ]

**ਯਥਾ**— ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ, ਥਾਨ ਥਾਨੰਤਰ ਦੇਸਾ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥ [੧੨੩੭-ਸਾਰੰਗ ਮ: ੫]

## { ਸਾਖੀ-ਸ੍ਰੀ ਕ੍ਰਿਸ਼ਨ ਜੀ ਦੀ, ਮਾਤਾ ਯਸ਼ੋਦਾ ਨੇ, ਉੱਖਲ ਨਾਲ ਬੰਨਣ ਦੀ }

ਇੱਕ ਦਿਨ, ਮਾਤਾ ਯਸ਼ੋਧਾ, ਦੁੱਧ ਰਿੜਕ ਰਹੀ ਸੀ, ਉਸੀ ਵੇਲੇ ਸ੍ਰੀ ਕ੍ਰਿਸ਼ਨ ਜੀ ਜਾਗ ਪਏ, ਅਤੇ ਮਾੜਾ ਯਸ਼ੋਧਾ ਦੇ ਪਾਸ ਆ ਕੇ, ਮਧਾਣੀ ਨੂੰ ਫੜ ਲਿਆ, ਤੇ ਗੋਦ ਵਿੱਚ ਬੈਠ ਕੇ, ਮਾਤਾ ਦਾ ਦੁੱਧ ਪੀਣ ਲੱਗ ਪਏ- ਇਤਨੇਕੁ ਵਿੱਚ ਹੀ, ਅੱਗ ਤੇ ਰੱਖਿਆ ਹੋਇਆ ਦੁੱਧ, ਉਬਲ ਗਿਆ, ਤਾਂ ਮਾਤਾ ਯਸ਼ੋਦਾ ਜੀ, ਸ੍ਰੀ ਕ੍ਰਿਸ਼ਨ ਜੀ ਦਾ ਦੁੱਧ ਛੁੜਾ ਕੇ ਛੇਤੀ ਨਾਲ, ਦੁੱਧ ਅੱਗ ਤੋਂ ਲਾਹੁਣ ਲਈ ਚਲੀ ਗਈ, ਤਦ ਕ੍ਰਿਸ਼ਨ ਜੀ, ਗੁੱਸੇ ਹੋ ਕੇ ਬਾਹਰ ਭੱਜ ਗਏ, ਅਤੇ ਇੱਕ ਪੱਥਰ ਦੇ ਵੱਟੇ ਨਾਲ, ਦੁੱਧ ਰਿੜਕਣ ਵਾਲੇ ਮੱਟ ਨੂੰ ਤੋੜ ਦਿੱਤਾ, ਅਤੇ ਦੂਸਰੇ ਘਰ ਵਿੱਚ ਜਾ ਕੇ, ਗੁਆਲਿਆਂ ਦੇ ਬੱਚਿਆਂ ਨੂੰ, ਤੇ ਬਾਂਦਰਾਂ ਨੂੰ ਨਾਲ ਲੈ ਕੇ ਮਾਤਾ ਦੇ, ਟੰਗੇ ਹੋਏ ਮੱਖਣ ਨੂੰ, ਉੱਖਲੀ ਤੇ ਖਲੋ ਕੇ, ਆਪ ਖਾਣ ਲੱਗ ਪਏ, ਅਤੇ ਗੁਆਲਿਆਂ ਦੇ ਬੱਚਿਆਂ, ਨੂੰ ਤੇ ਬਾਂਦਰਾਂ ਨੂੰ ਲੁਟੌਣ ਲੱਗ ਪਏ, ਜਦੋਂ ਮਾਤਾ ਯਸ਼ੋਦਾ ਦੁੱਧ ਉਤਾਰ ਕੇ ਆਈ, ਤਾਂ ਕੀ ਦੇਖਦੀ ਹੈ, ਕਿ ਦਹੀਂ ਦਾ ਮੱਟਕਾ ਤਾਂ, ਟੁਕੜੇ-ਟੁਕੜੇ ਹੋਇਆ ਪਿਆ ਹੈ, ਤੇ ਦਹੀਂ ਖਿਲਰਿਆ ਹੋਇਆ ਹੈ।

ਮਾਤਾ ਸਮਝ ਗਈ, ਕਿ ਇਹ ਸਭ ਕਰਤੂਤ, ਮੇਰੇ ਪੁਤ੍ਰ ਕ੍ਰਿਸ਼ਨ ਦੀ ਹੈ, ਅਤੇ ਦੇਖਿਆ, ਕ੍ਰਿਸ਼ਨ ਵੀ ਓਥੇ ਨਹੀਂ ਹੈ ਤਦ ਏਧਰ-ਓਧਰ ਹੋ ਕੇ ਦੇਖਿਆ, ਤਾਂ ਕੀ ਦੇਖਿਆ, ਕਿ ਕ੍ਰਿਸ਼ਨ ਇੱਕ ਮੂਧੇ ਉਖਲ ਉੱਪਰ ਖੜਾ ਹੈ, ਅਤੇ ਛਿੱਕੇ ਉੱਪਰਲਾ ਮੱਖਣ, ਆਪ ਵੀ ਖਾਈ ਜਾਂਦਾ ਹੈ, ਅਤੇ ਸਾਥੀ, ਤੇ ਬਾਂਦਰਾਂ ਨੂੰ ਵੀ, ਲੁਟਾਈ ਜਾਦਾ ਹੈ, ਅਤੇ ਨਾਲ ਹੀ, ਕਿਤੇ ਮਾਤਾ ਨੂੰ ਪਤਾ ਨਾ ਲੱਗ ਜਾਏ, ਇਸ ਲਈ ਬੜੇ ਚੁਕੰਨੇ ਹੋ ਕੇ, ਚਾਰੋਂ ਤਰਫ ਦੇਖੀ ਵੀ ਜਾਂਦੇ ਹਨ, ਜਦੋਂ ਮਾਤਾ ਯਸ਼ੋਧਾ ਸਹਿਜੇ-ਸਹਿਜੇ ਪਿੱਛੋਂ ਦੀ ਹੋ ਕੇ, ਸ੍ਰੀ ਕ੍ਰਿਸ਼ਨ ਦੇ ਪਾਸ ਪਹੁੰਚ ਗਈ, ਜਦ ਦੇਖਿਆ ਮਾਤਾ ਸੋਟੀ ਲਈ ਮੇਰੇ ਹੀ ਪਾਸੇ ਆ ਰਹੀ ਹੈ, ਤਦ ਝੱਟ ਉੱਖਲੀ ਤੋਂ ਛਾਲ ਮਾਰ ਕੇ, ਡਰੇ ਹੋਏ ਦੀ ਤਰਾਂ, ਭੱਜ ਪਏ, ਮਾਤਾ ਪਿੱਛੇ ਭੱਜਦੀ-ਭੱਜਦੀ ਥੱਕ ਗਈ, ਪਰ ਬੜੀ ਮੁਸ਼ਕਿਲ ਨਾਲ, ਸ੍ਰੀ ਕ੍ਰਿਸ਼ਨ ਨੂੰ ਮਾਤਾ ਨੇ ਫੜਿਆ, ਤੇ ਪਕੜ ਕੇ ਸ੍ਰੀ ਕ੍ਰਿਸ਼ਨ ਜੀ ਨੂੰ, ਡਰੌਣ ਧਮਕ੍ਹਾਉਣ ਲੱਗੀ, ਤਾਂ ਰੋਣ ਲੱਗ ਪਏ, ਤੇ ਅੱਖਾਂ ਮੱਲਣ ਲੱਗ ਪਏ-

ਜਦ ਮਾਤਾ ਨੇ ਦੇਖਿਆ, ਮੇਰਾ ਬੱਚਾ ਬਹੁਤ ਡਰ ਗਿਆ ਹੈ, ਤਾਂ ਸੋਟੀ ਸਿੱਟ ਦਿੱਤੀ, ਅਤੇ ਸੋਚਿਆ ਇਸਨੂੰ ਕਿਸੇ ਚੀਜ਼ ਨਾਲ, ਬੰਨ ਦੇਈਏ, ਤਾਂ ਠੀਕ ਹੈ, ਨਹੀਂ ਤਾਂ ਇਹ, ਕਿਸੇ ਹੋਰ ਪਾਸੇ ਭੱਜ ਜਾਏਗਾ (ਪਰ ਮਾਤਾ ਨੂੰ, ਸ੍ਰੀ ਕ੍ਰਿਸ਼ਨ ਜੀ ਦੀ ਸ਼ਕਤੀ ਦਾ ਪਤਾ ਨਹੀਂ ਸੀ) ਜਦ ਮਾਤਾ, ਸ੍ਰੀ ਕ੍ਰਿਸ਼ਨ ਬਾਲਕ ਨੂੰ, ਰੱਸੀ ਨਾਲ ਬੰਨ੍ਹਣ ਲੱਗੀ, ਤਾਂ ਰੱਸੀ, ਦੋ ਉਂਗਲ, ਛੋਟੀ ਰਹਿ ਗਈ, ਤਦ ਰੱਸੀ ਨਾਲ, ਹੋਰ ਰੱਸੀ ਬੰਨ੍ਹੀ, ਤਾਂ ਓਹੁ ਵੀ, ਦੋ ਉਂਗਲ ਛੋਟੀ ਰਹਿ ਗਈ, ਇਸ ਤਰ੍ਹਾਂ ਘਰ ਦੀਆਂ, ਤੇ ਆਂਢ-ਗੁਆਂਢ ਦੀਆਂ, ਰੱਸੀਆਂ ਵੀ ਲੈ ਆਈ, ਪ੍ਰੰਤੂ ਸਾਰੀਆਂ ਹੀ ਰੱਸੀਆਂ, ਛੋਟੀਆਂ ਰਹਿ ਗਈਆਂ, ਇਸ ਲਈ ਸ੍ਰੀ ਕ੍ਰਿਸ਼ਨ ਜੀ ਨ ਬੱਝੇ, ਜਦ ਸ੍ਰੀ ਕ੍ਰਿਸ਼ਨ ਜੀ ਨੇ ਦੇਖਿਆ ਕਿ ਮਾਤਾ ਥੱਕ ਗਈ ਹੈ, ਤਾਂ ਆਪ ਹੀ, ਮਾਤਾ ਦਾ ਦਿਲ ਰੱਖਣ ਲਈ, ਬੱਝ ਗਏ, ਤੇ ਤਦ ਮਾਤਾ ਨੇ ਉੱਖਲੀ ਨਾਲ ਬੰਨ੍ਹ ਦਿੱਤਾ, ਉੱਖਲੀ ਨਾਲ ਬੰਨ ਕੇ ਮਾਤਾ ਤਾਂ, ਹੋਰ ਕੰਮ ਵਿੱਚ ਲੱਗ ਗਈ, ਪਰ ਸ੍ਰੀ ਕ੍ਰਿਸ਼ਨ ਜੀ, ਜਿੱਥੇ ਬਹੁਤ ਵੱਡੇ-ਵੱਡੇ ਦੋ ਅਰਜਨ ਦੇ ਬ੍ਰਿੱਛ ਸਨ, ਉਨ੍ਹਾਂ ਵਿੱਚ ਦੀ ਲੰਘ ਕੇ ਪਾਰ ਚਲੇ ਗਏ ਅਤੇ ਉੱਖਲੀ, ਵਿੱਚ ਅੜ ਗਈ, ਜਦ ਸ੍ਰੀ ਕ੍ਰਿਸ਼ਨ ਜੀ ਨੇ, ਥੋੜਾ ਜਿਹਾ ਹੀ ਜ਼ੋਰ ਲਾਇਆ, ਤਾਂ ਦੋਵੇਂ ਹੀ ਦਰਖੱਤ, ਡਿੱਗ ਪਏ। ਉਨਾਂ ਵਿੱਚੋ ਦੋ ਪੁਰਸ਼ ਨਿਕਲੇ, ਉਨਾਂ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਨਮਸ਼ਕਾਰ ਕੀਤੀ, ਤੇ ਵਿਮਾਨ ਵਿੱਚ ਬੈਠ ਕੇ, ਪ੍ਰਲੋਕ ਨੂੰ ਚੱਲੇ ਗਏ। (ਜੋ ਨਲ ਤੇ ਕੂੰਬਰ (ਕੁਬੇਰ ਪੁੱਤ੍ਰ) ਸਨ, ਜਿਨ੍ਹਾਂ ਨੂੰ ਨਾਰਦ ਜੀ ਨੇ, ਸਰਾਪ ਦੇ ਕੇ, ਜੜ ਯੋਨੀ ਵਿੱਚ ਪਾ ਦਿੱਤਾ ਸੀ, ਕਿਉਂਕਿ ਉਹਨਾਂ ਨੇ ਸ਼ਰਾਬ ਦੀ ਮਸਤੀ ਵਿੱਚ ਹੋ ਕੇ, ਨਾਰਦ ਜੀ ਦਾ, ਆਦਰ ਨਹੀਂ ਸੀ ਕੀਤਾ, ਮਗਰੋਂ ਪਸ਼ਚਾਤਾਪ ਕਰਨ ਤੇ ਕਿਹਾ ਸੀ, ਜਾਉ ਤੁਹਾਡਾ ਸ੍ਰੀ ਕ੍ਰਿਸ਼ਨ ਜੀ, ਉਧਾਰ ਕਰਨਗੇ-ਇਹ ਸਭ ਖੇਲੁ, ਸ੍ਰੀ ਕ੍ਰਿਸ਼ਨ ਜੀ ਨੇ, ਇਨ੍ਹਾਂ ਦੇ ਉਧਾਰ ਕਰਨ ਲਈ ਹੀ ਕੀਤਾ ਸੀ)

ਸ੍ਵਯਾ— ਫੋਰ ਦਏ ਤਿਨ ਜੋ ਬਾਸਨ, ਕ੍ਰੋਧ ਭਰੀ ਜਸਦਾ ਤਬ ਧਾਈ॥
ਫਾਂਧ ਚੜੇ ਕਪਿ ਰੂਖਨ ਰੂਖਨ, ਗਵਾਰਨ ਗਵਾਰਨ ਸੈਨ ਭਗਾਈ॥
ਦਉਰਤੰ ਦਉਰ ਤਬੇ ਹਰਿ ਜੀ, ਬਸਧਾ ਪਰ, ਆਪਨ ਮਾਤ ਹਰਾਈ॥

ਸਿਆਮ ਕਹੈ ਫਿਰਕੈ ਬ੍ਰਿਜ ਕੇ ਪਤਿ, ਊੱਖਲ ਸੋ ਫੁਨਿ ਦੇਹ ਬੰਧਾਈ॥
ਦਉਰ ਗਹੇ ਹਰਿ ਜੀ ਬਸਧਾ, ਤਬ ਬਾਂਧਿ ਰਹੀ ਰੱਸੀਆਂ ਨਹੀ ਮਾਵੈ॥
ਕੈ ਇੱਕਠੀ, ਬ੍ਰਿਜ ਕੀ ਰੱਸੀਆ, ਸਮ ਜੋਰ ਰਹੀ, ਕਛੁ ਥਾਹਿ ਨ ਪਾਵੈ॥
ਫੇਰਿ ਬੰਧਾਏ ਭਏ, ਬ੍ਰਿਜ ਕੇ ਪਤਿ, ਊਖਲ ਸੋ ਧਰਿ ਊਪਰ ਧਾਵੈ॥
ਸਾਧ ਉਧਾਰਨ ਕੋ ਜੁਮਲਾਰਜਨੁ, ਤਾਹੀ ਨਿਮਿਤ ਕਿਧੌ ਵਹਿ ਜਾਵੈ॥

[ਦਸਮ ਗ੍ਰੰਥ ਕ੍ਰਿਸਨਾ ਅਵਤਾਰ ਛੰਦ ਨੰ: ੧੪੩-੧੪੪]

[ਇਸ ਪ੍ਰਕਾਰ, ਜੋ ਪ੍ਰਮੇਸ਼੍ਵਰ ਦੇ ਅਵਤਾਰ ਹਨ, ਉਨਾਂ ਨੂੰ ਵੀ ਕੋਈ ਬੰਨ ਨਹੀਂ ਸਕਦਾ]

ਮਾਤਾ ਦੇ ਬੰਨਣ ਨਾਲ ਬੱਝੇ ਨਹੀਂ-ਫੇਰ ਆਪਣੀ ਮਰਜ਼ੀ ਨਾਲ ਹੀ ਬੱਝੇ॥

**ਯਥਾ—** ਆਪਹਿ ਜੋਗ ਆਪ ਹੀ ਜੁਗਤਾ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ॥

[੮੦੩-ਬਿਲਾਵਲ ਮ: ੫]

◆—◆—◆—◆—◆—◆—◆—◆

## ॥ ਨਮਸਤੰ ਨ੍ਰਿਸਾਕੇ॥

**ਪਦ ਅਰਥ**—[ਨ੍ਰਿਸਾਕੇ = ਨ੍ਰਿ + ਸਾਕੇ] ਸਾਕੇ. ਸੰ. ਸ੍ਵਕੀਯ.-ਅਪਨਾ (੨) ਸੰਗਯਾ-ਸੰਬੰਧੀ. ਰਿਸ਼ਤੇਦਾਰ. (੩) ਪੰਜਾਬੀ-ਸਾਕ-ਰਿਸ਼ਤੇਦਾਰ (੪) ਪੰਜਾਬੀ. ਸਾਕਾ. ਸੰਗਯਾ-ਧਰਮ ਯੁੱਧ-ਯਾ ਧਰਮ ਯੁੱਧ ਦੀ ਵਾਰ। (੫) ਸ਼ਕ ਸੰਮਤ ਆਦਿ, ਸੰਨ ਦਾ ਚਲਾਉਣਾ (੬) ਸਾਕੇ. ਫਾਰਸੀ. ਸਿੱਕਾ. ਸੰਗਯਾ-ਰਾਜ ਮੁੱਦ੍ਰਾ. ਰੁੱਪਿਆ. ਮੋਹਰ ਆਦਿ॥

**ਅਰਥ**—ਹੇ ਅਕਾਲ ਪੁਰਖ! ਤੂੰ [ਸਾਕੇ] = ਸਾਕ ਸੰਬੰਧੀਆਂ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਨ ਨੇਹੰ ਨ ਗੇਹੰ, ਨ ਸੋਕੰ ਨ ਸਾਕੰ॥ ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ॥

[ਅਕਾਸ ਉਸਤਤਿ ਛੰਦ ਨੰ:-੧੦੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੀ [ਸਾਕੇ] = ਵਾਰ (ਧਰਮ ਯੁੱਧ) ਆਦਿ ਦੇ ਚਲਾਵਣੇ ਤੋਂ ਰਹਿਤ ਹੈਂ, ਮੈਨੂੰ ਤੇਰੀ ਨਮਸ਼ਕਾਰ ਹੈ।

ਭਾਵ—ਇਹ, ਕਿ ਸਾਰੇ ਧਰਮਾਂ ਦੇ ਜੀਵ, ਪ੍ਰਮੇਸ਼੍ਵਰ ਦੇ ਹੀ ਰਚੇ ਹੋਏ ਹਨ, ਇਸ ਲਈ ਕਿਸੇ ਵੀ ਮਜ਼ਹਬ ਦਾ ਪੱਖ ਲੈ ਕੇ ਯੁੱਧ ਆਦਿ ਨਹੀਂ ਕਰਦਾ, ਕਿਉਂਕਿ ਸਾਰਾ ਸੰਸਾਰ ਹੀ ਉਸਦਾ ਆਪਣਾ ਰੂਪ ਹੈ "ਯਥਾ-ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥" [੭੨੪-ਤਿਲੰਗ ਮ: ੫] ਇਸ ਕਰਕੇ ਕਿਸੇ ਦਾ ਵੀ ਪੱਖ ਲੈ ਕੇ ਸਾਕੇ ਨਹੀਂ ਚਲਾਵਦਾ, ਯਾਨੇ ਧਰਮ ਯੁੱਧ ਨਹੀਂ ਕਰਦਾ

**ਯਥਾ—** ਨ ਧਰਮੰ ਨ ਭਰਮੰ, ਨ ਸਰਮੰ ਨ ਸਾਕੇ॥ ਨ ਬਰਮੰ ਨ ਚਰਮੰ, ਨ ਕਰਮੰ ਨ ਬਾਕੇ॥

[ਅਕਾਲ ਉਸਤਤਿ ਛੰਦ ਨੰ:-੧੦੫]

**ਯਥਾ ਹੋਰ—** ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਸ ਓਈ, ਮਾਨਸ ਸਬੈ ਏਕ ਪੈ, ਅਨੇਕ ਕੋ ਭ੍ਰਮਾਓ ਹੈ॥
ਦੇਵਤਾ ਅਦੇਵ ਜੱਛ, ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ, ਭੇਸਨ ਕੋ ਪ੍ਰਭਾਉ ਹੈ॥

[ਅਕਾਲ ਉਸਤਤਿ ਛੰਦ ਨੰ:-੮੬]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਅਪਣਾ [ਸਾਕੇ] = ਸੱਕ ਸੰਮਤ ਆਦਿ, ਅਤੇ ਸੰਨ ਦੇ ਚਲਾਵਣੇ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ ਸੰਮਤ ਆਦਿ ਚਲਾਵਣੇ ਦੀ ਜ਼ਰੂਰਤ ਨਹੀਂ ਹੈ, ਕਿਉਂਕਿ ਸੰਮਤ ਤਾਂ ਸਮੇਂ ਦੀ ਸੀਮਾ ਦਿਖਾਵਣ ਵਾਲੇ ਹਨ, ਪਰ ਪ੍ਰਮੇਸ਼੍ਵਰ ਤਾਂ ਸਮੇਂ ਦੀ ਸੀਮਾਂ ਤੋਂ ਪਰੇ ਹੈ।]

**ਯਥਾ**— ਸੇਵਕ ਕੈ ਭਰਪੂਰ ਜੁਗ ਜੁਗੁ, ਵਾਹਗੁਰੂ ਤੇਰਾ ਸਭੁ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥ [੧੪੦੩-ਸਵਯੇ ਮ: ੪ ਕੇ]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਸਾਕੇ] = ਸਿੱਕੇ (ਰਾਜਮੁੱਦਰਾ) ਆਦਿ ਦੇ ਚਲਾਵਣੇ ਤੋਂ ਰਹਿਤ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ਭਾਵ—ਇਹ, ਕਿ ਦੁਨੀਆਂ ਵਿੱਚ, ਜੀਆਂ ਦੇ ਲੈਣ ਦੇਣ ਦੇ ਵਟਾਂਦਰੇ ਲਈ, ਕਿਸੇ ਸਿੱਕੇ ਦੇ ਚਲਾਵਣੇ ਦੀ ਜ਼ਰੂਰਤ ਪੈਂਦੀ ਹੈ, ਕਿਉਂਕਿ ਉਸ ਨਾਲ ਜੀਆਂ ਦਾ ਕਾਰ-ਵਿਹਾਰ ਚੱਲਦਾ ਹੈ। ਪ੍ਰੰਤੂ ਪ੍ਰਮੇਸ਼੍ਵਰ ਨੇ ਤਾਂ ਪਹਿਲੇ ਹੀ, ਕਾਰ-ਵਿਹਾਰ ਚਲਾਵਣੇ ਵਾਲਾ, ਪ੍ਰਾਰਬੱਧ ਰੂਪ ਲੇਖ, ਸਭਨਾ ਜੀਆ ਦੇ ਮਸਤਕ ਉੱਪਰ, ਲਿੱਖ ਦਿੱਤਾ ਹੈ, ਉਸ ਲੇਖ ਦੇ ਲਿਖੇ ਮੁਤਾਬਿਕ, ਸਭਨਾਂ ਜੀਆਂ ਨੂੰ ਖਾਨ-ਪਾਨ ਆਦਿ, ਸਭ ਕੁੱਛ ਪ੍ਰਾਪਤ ਹੋ ਰਿਹਾ ਹੈ—ਏਹੀ ਉਸਦਾ ਸਿੱਕਾ, ਚੱਲ ਰਿਹਾ ਹੈ।]

**ਯਥਾ**— ਘਰਿ ਘਰਿ ਲਸਕਰੁ ਪਾਵਕੁ ਤੇਰਾ, ਧਰਮੁ ਕਰੇ ਸਿਕਦਾਰੀ॥
ਧਰਤੀ ਦੇਗ ਮਿਲੈ ਇਕ ਵੇਰਾ, ਭਾਗੁ ਤੇਰਾ ਭੰਡਾਰੀ॥
ਨ ਸਾਬੂਰੁ ਹੋਵੈ ਫਿਰਿ ਮੰਗੈ, ਨਾਰਦੁ ਕਰੇ ਖੁਆਰੀ॥
ਲਬ ਅੰਧੇਰਾ ਬੰਦੀਖਾਨਾ, ਅਉਗਣ ਪੈਰਿ ਲੁਹਾਰੀ॥ [੧੧੯੦-ਬਸੰਤ ਮ: ੧]

**ਯਥਾ ਹੋਰ**—ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥
[੨੮੩-ਸੁਖਮਨੀ ਮ: ੫-ਅਸਟਪਦੀ-੧੫]

## ॥ ਨਮਸਤੰ ਨਿਰਬਾਕੇ॥

[**ਪਦ ਅਰਥ**—[ਨ੍ਰਿਬਾਕੇ = ਨ੍ਰਿ + ਬਾਕੇ] ਬਾਕੇ. ਫਾਰਸੀ. ਬਾਕ. ਸੰਗਯਾ-ਡਰ. ਖੌਫ (੨) ਬਾਕੇ ਸੰ. ਵਾਕਯ.ਪਦਾਂ ਦਾ ਸਮੁਦਾਇ. ਜਿਸ ਤੋਂ ਪੂਰਾ ਅਰਥ ਜਾਨਿਆ ਜਾਵੇ. (੩) ਬਾਕੇ. ਵਿਸ਼ੇਸ਼ਣ-ਟੇਡਾ . ਵਿੰਗਾ. ਬਾਂਕਾ।]

**ਅਰਥ**—ਹੇ ਅਕਾਲ ਪੁਰਖ! ਤੂੰ [ਬਾਕੇ] = ਡਰ ਭੈ ਆਦਿ ਤੋਂ [ਨਿਰ] = ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਨ ਤਸਵੀਸ, ਖਿਰਾਜੁ ਨ ਮਾਲੁ॥ ਖਉਫੁ ਨ ਖਤਾ, ਨ ਤਰਸੁ ਜਵਾਲੁ॥
[੩੪੫-ਗਉੜੀ ਰਵਿਦਾਸ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਬਾਕੇ] = ਟੇਡਤਾਈ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਨ ਧਰਮੰ, ਨ ਭਰਮੰ, ਨ ਸਰਮੰ ਨ ਸਾਕੇ॥ ਨ ਬਰਮੰ ਨ ਚਰਮੰ ਨ ਕਰਮੰ ਨ ਬਾਕੇ॥
ਨ ਸੱਤ੍ਰੰ ਨ ਮਿਤ੍ਰੰ ਨ ਪੁਤ੍ਰੰ ਸਰੂਪੇ॥ ਨਮੋ ਆਦਿ ਰੂਪੇ ਨਮੋ ਆਦਿ ਰੂਪੇ॥
[ਅਕਾਲ ਉਸਤਤਿ ਛੰਦ ਨੰ:-੧੦੫ ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ [ਬਾਕੇ] = ਵਾਕਾ (ਵਾਣੀ) ਦੁਆਰਾ, ਕਥਨ ਕਰਨ ਤੋਂ ਰਹਿਤ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਮਨ ਬਾਣੀ ਦੀ ਪਹੁੰਚ ਤੋਂ ਬਾਹਰ ਹੈ ਕਿਉਂਕਿ ਕੋਈ ਵੀ ਕਥਨ, ਉਸਦੇ ਸਰੂਪ ਦੇ ਵਰਨਨ ਤੱਕ ਪਹੁੰਚ ਨਹੀਂ ਸਕਦਾ। }

**ਯਥਾ—** ਕਾਹੂ ਬੋਲ ਨ ਪਹੁਚਤ ਪ੍ਰਾਨੀ॥ ਅਗਮ ਅਗੋਚਰ ਪ੍ਰਭ ਨਿਰਬਾਨੀ॥

[੨੮੭-ਗਉੜੀ ਸੁਖਮਨੀ ਮ: ੫]

## ਨਮਸਤੰ ਰਹੀਮੇ॥

{ **ਪਦ ਅਰਥ—** ਰਹੀਮੇ. ਅਰਬੀ. ਰਹੀਮ. ਵਿਸ਼ੇਸ਼ਣ— ਰਹਿਮ (ਦਇਆ) ਕਰਨ ਵਾਲਾ. ਦਇਆਲੂ. }

**ਅਰਥ—** ਹੇ ਅਕਾਲ ਪੁਰਖ! ਤੂੰ ਸਭ ਦੇ ਉਪਰ (ਰਹੀਮੇ)= ਰਹਿਮ (ਦਇਆ) ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ [੮੮੫-ਰਾਮਕਲੀ ਮ:੫]

## ਨਮਸਤੰ ਕਰੀਮੇ॥ ੨੫॥

{ **ਪਦ ਅਰਥ—**ਕਰੀਮੇ, ਅਰਬੀ, ਕਰੀਮ. ਵਿਸ਼ੇਸ਼ਣ-ਕਰਮ (ਕ੍ਰਿਪਾ) ਕਰਨ ਵਾਲਾ. ਕ੍ਰਿਪਾਲੂ (੨) ਉਦਾਰ. (ਕਰਮ ਨਾਮ ਅਰਬੀ ਵਿੱਚ. ਕ੍ਰਿਪਾ ਅਤੇ ਬਖਸ਼ਸ਼ ਦਾ ਹੈ. ਅਤੇ ਕ੍ਰਿਪਾ ਕਰਨ ਵਾਲੇ ਦਾ ਨਾਮ ਕਰੀਮ ਹੈ) }

**ਅਰਥ—**ਹੇ ਅਕਾਲ ਪੁਰਖ! ਤੂੰ ਸਭ ਦੇ ਉਪਰ [ਕਰੀਮੇ] = ਕ੍ਰਿਪਾ [ਬਖਸ਼ਸ਼] ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ ਇਹ, ਕਿ ਪ੍ਰਮੇਸ਼੍ਵਰ, ਸਭ ਉਪਰ ਕ੍ਰਿਪਾ ਕਰਨ ਵਾਲਾ ਤੇ ਸਭ ਦੀ ਪ੍ਰਤਪਾਲਾ ਕਰਨ ਵਾਲਾ ਹੈ }

**ਯਥਾ—** ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥
ਅਲਹ ਅਲਖ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥ [੮੯੬-ਰਾਮਕਲੀ ਮ: ੫]

## ਨਮਸਤੰ ਅਨੰਤੇ॥

{ **ਪਦ ਅਰਥ—**[ਅਨੰਤੇ = ਅਨ + ਅੰਤੇ] ਅੰਤੇ. ਸੰ. ਅੰਤ. ਸੰਗਯਾ-ਸਮਾਪਤੀ. ਓੜਕ. ਖਾਤਿਮਾ (੧) ਅਨੰਤੇ ਸੰ. ਅਨੰਤ. ਵਿਸ਼ੇਸ਼ਣ-ਬਹੁਤ, ਨਾਨਾ. ਅਨੇਕ (੩) ਸ਼ੇਸ਼ਨਾਗ। }

**ਅਰਥ—**ਹੇ ਅਕਾਲ ਪੁਰਖ! ਤੂੰ ਅੰਤ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦੇ ਨਾਮ, ਗੁਣ, ਸ਼ਕਤੀ, ਤੇ ਉਸਦੀ ਵਿਸ਼ਾਲਤਾ, ਉਦਾਰਤਾ ਆਦਿ, ਕਿਸੇ ਵੀ ਚੀਜ਼ ਦਾ, ਅੰਤ ਨਹੀ ਹੈ, ਓਹੁ ਬੇਅੰਤ ਸਰੂਪ ਹੈ। }

**ਯਥਾ—** ਹਰਿ ਕੀ ਉਪਮਾ ਅਨਿਕ ਅਨਿਕ, ਅਨਿਕ ਗੁਨ ਗਾਵਤ, ਸੁਕ ਨਾਰਦ ਬ੍ਰਮਾਦਿਕ,
ਤਵ ਗੁਨ ਸੁਆਮੀ ਗਨਿਨ ਨ ਜਾਤਿ॥
ਤੂ ਹਰਿ ਬੇਅੰਤੁ, ਤੂ ਹਰਿ ਬੇਅੰਤੁ, ਤੂ ਹਰਿ ਸੁਆਮੀ, ਤੂ ਆਪੇ ਹੀ ਜਾਨਹਿ ਆਪਨੀ ਭਾਂਤਿ॥

[੧੨੦੦-ਸਾਰੰਗ ਮ: ੪]

**ਯਥਾ ਹੋਰ—** ਬਿਦਿਆ ਕੋਟਿ ਸਭੈ ਗੁਨ ਕਹੈ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ॥ [੧੧੬੩-ਭੈਰਉ ਕਬੀਰ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪ ਹੀ [ਅਨੰਤੇ] = ਅਨੰਤ (ਅਨੇਕ) ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥
ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਇ ਜੀਉ॥ [੧੩੧-ਮਾਝ ਮ: ੫]

**ਯਥਾ ਹੋਰ**— ਏਕਸੁ ਤੇ ਲਾਖ, ਲਾਖ ਤੇ ਏਕਾ, ਤੇਰੀ ਗਤਿ ਮਿਤਿ ਕਹਿ ਨ ਸਕਾਉ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ, ਸਭੁ ਤੇਰੋ ਖੇਲੁ ਦਿਖਾਉ॥ [੧੨੦੨-ਸਾਰੰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਨੰਤੇ] = ਸ਼ੇਸ਼ਨਾਗ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ, ਸਰਬ ਭੂਤ ਆਪਿ ਹੀ ਦੇਵਾਧਿ ਦੇਵ, ਸਹਸ ਮੁਖ ਫਨਿੰਦ ਜੀਉ॥
ਜਰਮ ਕਰਮ ਮਛ ਕਛ ਹੁਅ ਬਰਾਹ, ਜਮੁਨਾ ਕੇ ਕੂਲਿ, ਖੇਲੁ ਖੇਲਿਓ ਜਿਨਿ ਗਿੰਦ ਜੀਉ॥
[੧੪੦੩-ਸੂਯੇ ਮ: ੪ ਕੇ]

## ਨਮਸਤੰ ਮਹੰਤੇ॥

**ਪਦ ਅਰਥ**—ਮਹੰਤੇ. ਸੰ. ਮਹੰਤ. ਵਿਸ਼ੇਸ਼ਣ-ਵੱਡਾ (੨) ਭਾਵ ਅਰਥ-ਪੂਜਨੀਕ (੩) [ਮਹੰਤੇ = ਮ + ਹੰਤੇ] ਮ. ਮਮਤਾ ਦਾ ਸੰਖੇਪ. (੨) ਸੰ. ਅਵੱਵੈ-ਨਿਸ਼ੇਧਬੋਧਕ. ਨ. ਨਹੀਂ॥ ਹੰਤੇ ਸੰ. ਹੰਤ. ਹਨਨ.-ਮਾਰਨਾ. ਨਾਸ਼ ਕਰਨਾ (੨) ਸੰ. ਹੰਤ. ਅਹੰਤਾ ਦਾ ਸੰਖੇਪ—ਹਉਮੈ ਦਾ ਭਾਵ।

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਤਰ੍ਹਾਂ ਕਰਕੇ ਸਭ ਤੋਂ [ਮਹੰਤੇ] = ਵੱਡਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਹਰਿ ਤੁਮ ਵਡ ਵਡੇ, ਵਡੇ ਵਡ ਊਚੇ, ਸਭ ਊਪਰਿ ਵਡੇ ਵਡੌਨਾ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ॥
[੧੩੧੫-ਕਾਨੜਾ ਵਾਰ, ਪਉੜੀ—੫]

**ਯਥਾ ਹੋਰ**— ਤੂੰ ਵਡਾ ਤੂੰ ਊਚੋ ਊਚਾ॥ ਤੂੰ ਬੇਅੰਤ ਅਤਿ ਮੂਚੋ ਮੂਚਾ॥
ਹਉ ਕੁਰਬਾਣੀ ਤੇਰੈ ਵੰਞਾ, ਨਾਨਕ ਦਾਸ ਦਸਾਵਣਿਆ॥ [੧੩੦-ਮਾਝ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦਾ [ਮਹੰਤੇ] = ਪੂਜਨੀਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਨੂੰ ਸਭ ਕੋਈ ਪੂਜਦਾ, ਤੇ ਉਸਨੂੰ ਧਿਆਉਂਦਾ ਹੈ }

**ਯਥਾ**— ਸਭ ਤੇਰੀ, ਤੂ ਸਭਸ ਦਾ, ਸਭ ਤੁਧੁ ਉਪਾਇਆ॥
ਸਭਨਾ ਵਿਚਿ ਤੂ ਵਰਤਦਾ, ਤੂ ਸਭਨੀ ਧਿਆਇਆ॥ [੫੪੮-ਬਿਹਾਗੜਾ ਵਾਰ, ਪਉੜੀ-੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਮ] = ਮਮਤਾ ਆਦਿ ਨੂੰ [ਹੰਤੇ] = ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ—ਇਹ ਕਿ ਪ੍ਰਮੇਸ਼ੂਰ ਨਾਮ ਜਪਣ ਵਾਲੇ ਦੀ ਹੰਗਤਾ ਮਮਤਾ ਨੂੰ ਨਾਸ ਕਰਕੇ ਸੁਖੀ ਕਰ ਦਿੰਦੇ ਹਨ, ਤੇ ਆਪਣੇ ਵਿੱਚ ਮਿਲਾ ਲੈਂਦੇ ਹਨ। (ਮਮਤਾ ਵਿੱਚ ਹੈ, ਤੇ ਹੰਗਤਾ ਦਾ, ਅਧਿਆਹਾਰ ਕਰ ਲੈਣਾ)

**ਯਥਾ**— ਆਨੰਦ ਮੂਲ ਅਨਾਥ ਅਧਾਰੀ॥ ਗੁਰਮੁਖਿ ਭਗਤਿ ਸਹਜਿ ਬੀਚਾਰੀ॥
ਭਗਤਿ ਵਛਲ ਭੈ ਕਾਟਣਹਾਰੇ॥ ਹਉਮੈ ਮਾਰਿ ਮਿਲੇ ਪਗੁ ਧਾਰੇ॥ [੬੮੫-ਧਨਾਸਰੀ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਹੰਤੇ] = ਅਹੰਗਤਾਭਾਵ ਵਾਲਿਆਂ ਨੂੰ ਮਿਲਣ ਤੋਂ [ਮ] = ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਹਉਮੈ ਕਰੀ ਤਾ ਤੂ ਨਾਹੀ, ਤੂ ਹੋਵਹਿ ਹਉ ਨਾਹਿ॥
ਬੂਝਹੁ ਗਿਆਨੀ ਬੂਝਣਾ, ਏਹ ਅਕਥ ਕਥਾ ਮਨ ਮਾਹਿ॥ [੧੦੯੨-ਮਾਰੂ ਵਾਰ ਸਲੋਕ ਮ: ੧]

## ਨਮਸ[1]-ਤਸਤ ਰਾਗੇ॥

{ **ਪਦ ਅਰਥ**—ਰਾਗੇ. ਸੰ. ਰਾਗ. ਸੰਗਯਾ-ਪ੍ਰੇਮ. ਪ੍ਰੀਤੀ. (੨) ਗਾਇ ਜਾਣ ਵਾਲੇ ਰਾਗ, ਅਰਥਾਤ ਸੰਗੀਤ ਵਿੱਦਿਆ, ਜਿਸਦੇ ਸੁਨਣ ਤੋਂ ਮਨ ਵਿੱਚ, ਰਾਗ (ਪ੍ਰੇਮ) ਉਪਜੇ, ਇਹ ਛੇ ਰਾਗ ਹਨ— (੧) ਸ੍ਰੀ ਰਾਗ, (੨) ਭੈਰਵ, (੩) ਮੇਘ (੪) ਦੀਪਕ (੫) ਮਾਲਕੌਂਸ (੬) ਹਿੰਡੋਲ ਇਤਾਦਿ। }

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਵਿਖੇ [ਰਾਗੇ] = ਪ੍ਰੇਮ ਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ, [ਤ] = ਤੈਨੂੰ ਮੇਰੀ [ਨਮਸ] = ਨਮਸ਼ਕਾਰ [ਅਸਤ] = ਹੈ।

{ ਭਾਵ-ਇਹ ਕਿ ਸਭ ਵਿੱਚ ਪ੍ਰੇਮ ਅੰਸ਼, ਪ੍ਰਮਾਤਮਾ ਦਾ ਆਪਣਾ ਸਰੂਪ ਹੈ, ਕਿਉਂਕਿ ਪ੍ਰੇਮ ਅਨੰਦ ਸਰੂਪ ਹੈ, ਅਤੇ ਅਨੰਦ ਸਰੂਪ ਹੀ ਪ੍ਰਮਾਤਮਾ ਹੈ। ਇਸ ਕਰਕੇ ਪ੍ਰਮੇਸ਼ੁਰ ਪ੍ਰੇਮ ਸਰੂਪ ਹੀ ਹੈ। }

**ਯਥਾ**— ਫਰੀਦਾ ਕੰਤੁ ਰੰਗਾਵਲਾ, ਵਡਾ ਵੇਮੁਹਤਾਜੁ॥ ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜ॥
[੧੩੮੩-ਸਲੋਕ ਸ਼ੇਖ ਫਰੀਦ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਰਾਗੇ] = ਰਾਗ ਵਿੱਦਿਆ (ਗਾਇਨ) ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਸਿੰਙੀ ਨਾਦੁ ਹੈ ਪਿਆਰਾ, ਧੁਨਿ ਆਪਿ ਵਜਾਏ ਆਪੇ॥
ਆਪੇ ਜੋਗੀ ਪੁਰਖੁ ਹੈ ਪਿਆਰਾ, ਆਪੇ ਹੀ ਤਪੁ ਤਾਪੈ॥ [੬੦੫-ਸੋਰਠ ਮ: ੪]

## ਨਮਸਤੰ ਸੁਹਾਗੇ॥੨੬॥

{ **ਪਦ ਅਰਥ**—ਸੁਹਾਗੇ, ਪੰਜਾਬੀ, ਸੁਹਾਗ. ਸੰਗਯਾ-ਸੌਭਾਗ. ਖੁਸ਼ ਨਸੀਬੀ. ਅਨੰਦ (੨) ਪਤੀ }

**ਅਰਥ**—ਹੇ ਅਕਾਲ ਪੁਰਖ! ਤੂੰ [ਸੁਹਾਗੇ] = ਅਨੰਦ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਅਨਦ ਰੂਪ ਮੰਗਲ ਸਦ ਜਾਕੈ॥ ਸਰਬ ਥੋਕ ਸੁਨੀਅਹਿ ਘਰਿ ਤਾਕੈ॥
[੨੮੪-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭ ਦੀ ਰੱਖਿਆ ਕਰਨ ਵਾਲਾ [ਸੁਹਾਗੇ] = ਪਤੀ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੁਰ ਹੀ, ਪਤੀ ਔਰ ਇਸਤ੍ਰੀ ਰੂਪ ਹੋ ਰਿਹਾ ਹੈ। }

**ਯਥਾ**— ਆਪੇ ਪੁਰਖੁ ਆਪੇ ਹੀ ਨਾਰੀ॥ ਆਪੇ ਪਾਸਾ ਆਪੇ ਸਾਰੀ॥
ਆਪੇ ਪਿੜ ਬਾਧੀ ਜਗੁ ਖੇਲੈ, ਆਪੇ ਕੀਮਤਿ ਪਾਈ ਹੇ॥ [੧੦੨੦-ਮਾਰੂ ਮ: ੧]

**ਯਥਾ ਹੋਰ**— ਪ੍ਰਭ ਦੂਰਿ ਨ ਹੋਈ, ਘਟਿ ਘਟਿ ਸੋਈ, ਤਿਸਕੀ ਨਾਰਿ ਸਬਾਈ॥
ਆਪੇ ਰਸੀਆ ਆਪੇ ਰਾਵੇ, ਜਿਉ ਤਿਸਦੀ ਵਡਿਆਈ॥ [੭੬੫-ਰਾਗ ਸੂਹੀ ਮ: ੧]

---

੧. ਇਸਦਾ ਅਰਥ ਦੇਖੋ ਸਫਾ ੧੩੦ ਉੱਪਰ

ਯਥਾ ਹੋਰ— ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ॥ [੨੩-ਸਿਰੀ ਰਾਗ ਮ: ੧]

## ਨਮੋ ਸਰਬ ਸੋਖੰ॥

{ ਪਦ ਅਰਥ—ਸੋਖੰ. ਸੰ. ਸ਼ੋਸ਼ ਅਤੇ ਸ਼ੋਸ਼ਣ, ਸੰਗਯਾ-ਸੁਕਾਉਣਾ ਖੁਸ਼ਕ ਕਰਨਾ, (੨) ਸੰ. ਸੁਖ }

ਅਰਥ—ਹੇ ਅਕਾਲ ਪੁਰਖ! ਤੂੰ ਸਭਨਾਂ ਨੂੰ [ਸੋਖੰ] = ਸੁਕਾਵਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ, ਸਭ ਦੇ ਨਾਸ਼ ਕਰਨ ਵਾਲਾ ਹੈ, ਅਤੇ ਵਾਯੂ ਰੂਪ ਹੋ ਕੇ, ਪ੍ਰਤੱਖ ਰੂਪ ਨਾਲ, ਸਭ ਨੂੰ ਸੁਕਾ ਰਿਹਾ ਹੈ, ਅਤੇ ਸੁਕਾਵਣੇ ਵਾਲਾ ਵਾਯੂ ਰੂਪ ਵੀ ਆਪ ਹੀ ਹੈ। }

ਯਥਾ— ਆਪੇ ਦਾਨਾ ਆਪੇ ਬੀਨਾ॥ ਆਪੇ ਆਪੁ ਉਪਾਇ ਪਤੀਨਾ॥
ਆਪੇ ਪਉਣੁ ਪਾਣੀ ਬੈਸੰਤਰੁ, ਆਪੇ ਮੇਲਿ ਮਿਲਾਈ ਹੇ॥
[੧੦੨੦-ਮਾਰੂ ਸੋਲਹੇ ਮ: ੧]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਸਭਨਾਂ ਨੂੰ [ਸੋਖੰ] = ਸੁੱਖ ਦੇ ਦੇਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਸੁਖ ਸਾਗਰ ਪ੍ਰੀਤਮ ਮਿਲੇ, ਉਪਜੇ ਮਹਾ ਅਨੰਦ॥
ਕਹੁ ਨਾਨਕ ਸਭ ਦੁਖ ਮਿਟੇ, ਪ੍ਰਭ ਭੇਟੇ ਪਰਮਾਨੰਦ॥ [੪੩੧-ਆਸਾ ਮ: ੫]

ਯਥਾ— ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥
ਆਪਿ ਬੇਅੰਤੁ ਅੰਤੁ ਨਹੀ ਪਾਈਐ, ਪੂਰਿ ਰਹਿਆ ਸਭ ਠਾਈ ਸੰਤਹੁ॥
[੯੧੬—ਰਾਮਕਲੀ ਮ: ੫]

## ਨਮੋ ਸਰਬ ਪੋਖੰ॥

{ ਪਦ ਅਰਥ—ਪੋਖੰ. ਸੰ. (ਪੁਸ਼. ਧਾਤੂ) ਪੋਸ਼ ਅਤੇ ਪੋਸ਼ਣ, ਸੰਗਯਾ-ਪਾਲਨ ਕਰ਼ਨਾ, ਭਰਨ ਪੋਸ਼ਣ (੨) ਪੁਸ਼ਟ ਕਰਨਾ। }

ਅਰਥ—ਹੇ ਅਕਾਲ ਪੁਰਖ! ਤੂੰ ਸਾਰਿਆਂ ਜੀਵਾਂ ਦੀ [ਪੋਖੰ] = ਪਾਲਨਾ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ-ਇਹ ਕਿ ਪ੍ਰਮੇਸ਼ੂਰ ਅੰਨ ਜਲ ਰੂਪ ਹੋਇ ਕੇ, ਸਾਰੇ ਜੀਵਾਂ ਨੂੰ ਹਰਿਆ-ਭਰਿਆ ਕਰਦਾ ਹੋਇਆ, ਸਭਨਾਂ ਦੇ ਅੰਗਾਂ ਨੂੰ ਪੁਸ਼ਟ ਕਰ ਰਿਹਾ ਹੈ, ਅਤੇ ਵਿਸ਼ਨੂੰ ਆਦਿ ਰੂਪ ਵਿੱਚ ਸਭ ਨੂੰ ਰੋਜੀ ਆਦਿ ਦੇ ਕੇ ਸਰਬ ਦੀ ਪ੍ਰਤਿਪਾਲਾ ਕਰ ਰਿਹਾ ਹੈ। }

ਯਥਾ—ਪੋਖਤ ਹੈ, ਜਲ ਮੈ, ਥਲ ਮੈ, ਪਲ ਮੈ, ਕਲ ਕੇ ਨਹੀ ਕਰਮ ਬਿਚਾਰੈ॥
ਦੀਨ ਦਇਆਲ ਦਇਆ ਨਿਧਿ ਦੋਖਨ, ਦੇਖਤ ਹੈ, ਪਰ ਦੇਤ ਨ ਹਾਰੈ॥
[ਅਕਾਲ ਉਸਤਤਿ ਛੰਦ ਨੰਬਰ-੨੪੩]

## ਨਮੋ ਸਰਬ ਕਰਤਾ॥

{ ਪਦ ਅਰਥ—ਕਰਤਾ. ਸੰ. ਕਰਤ੍ਰਿ. ਵਿਸ਼ੇਸ਼ਣ-ਕਰਨੇ ਵਾਲਾ, ਰਚਨਹਾਰ }

ਅਰਥ—ਹੇ ਅਕਾਲ ਪੁਰਖ! ਤੂੰ ਸਾਰੇ ਸੰਸਾਰ ਨੂੰ [ਕਰਤਾ] = ਰਚਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਤੂ ਆਪੇ ਸਿਸਟਿ ਕਰਤਾ, ਸਿਰਜਣਹਾਰਿਆ॥
ਤੁਧੁ ਆਪੇ ਖੇਲੁ ਰਚਾਇ, ਤੁਧੁ ਆਪਿ ਸਵਾਰਿਆ॥ [੬੪੨—ਸੋਰਠ ਵਾਰ, ਪਉੜੀ-੧]

## ਨਮੋ ਸਰਬ ਹਰਤਾ॥੨੭॥

{ **ਪਦ ਅਰਥ**—ਹਰਤਾ. ਸੰ. ਹਰਤ੍ਰਿ. ਵਿਸ਼ੇਸ਼ਣ-ਮਾਰਨਵਾਲਾ. ਵਿਨਾਸ਼ਕ }

**ਅਰਥ**—ਹੇ ਅਕਾਲ ਪੁਰਖ!। ਤੂੰ ਸਾਰੇ ਸੰਸਾਰ ਨੂੰ [ਹਰਤਾ] = ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਜੋ ਵੀ, ਕੀੜੀ ਤੋਂ ਲੈ ਕੇ ਬ੍ਰਹਮਾ ਤਕ, ਸੰਸਾਰ ਪ੍ਰਪੰਚ ਹੈ, ਇਸਦਾ ਨਾਸ਼ਕ, ਇੱਕ ਪ੍ਰਮਾਤਮਾ ਹੀ ਹੈ। }

**ਯਥਾ—** ਆਦਿ ਪੁਰਖੁ ਅਪਰੰਪਰੁ ਆਪੇ॥ ਆਪੇ ਥਾਪੇ ਥਾਪਿ ਉਥਾਪੇ॥
ਸਭ ਮਹਿ ਵਰਤੈ ਏਕੋ ਸੋਈ, ਗੁਰਮੁਖਿ ਸੋਭਾ ਪਾਵਣਿਆ॥ [੧੨੯-ਮਾਝ ਮ: ੪]

## ਨਮੋ ਜੋਗ ਜੋਗੇ॥

{ **ਪਦ ਅਰਥ**—ਜੋਗ. ਸੰ. ਯੋਗਿਨ. ਵਿਸ਼ੇਸ਼ਣ-ਹਠਯੋਗ ਦੇ ਸਾਧਨਾਂ ਨੂੰ ਕਰਨਵਾਲਾ ਯੋਗੀ (੨) ਗੁਰਮਤਿ ਅਨੁਸਾਰ ਨਾਮ ਅਭਿਆਸ ਕਰਕੇ ਈਸ਼ੂਰ ਵਿੱਚ ਲਿਵਲੀਣ ਹੋਣਾ ਯੋਗ ਹੈ, ਅਤੇ ਨਾਮ ਅਭਿਆਸੀ ਦਾ ਨਾਮ ਯੋਗੀ ਹੈ॥ ਜੋਗ. ਸੰ. ਯੋਗ (ਯੁਜ. ਧਾਤੂ. ਯੁਕਤ ਹੋਣਾ) ਸੰਗਯਾ-ਸੰਜੋਗ. ਮਿਲਾਪ (੨) ਜੋੜਨ ਵਾਲੀ ਯੋਗ ਸ਼ਕਤੀ (੩) [ਜੋਗ-ਜੋਗੇ = ਜੋਗ + ਅਜੋਗੇ] ਅਜੋਗੇ ਸੰ. ਅਯੋਗਯ-ਅਸਮਰਥ। }

**ਅਰਥ**—ਹੇ ਅਕਾਲ ਪੁਰਖ! ਤੂੰ [ਜੋਗੇ] = ਯੋਗੀਆਂ ਵਿੱਚ [ਜੋਗ] = ਯੋਗੀ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ ਹੀ, ਸਰਬ ਵਿਆਪੀ ਰੂਪ ਹੋਣ ਕਰਕੇ, ਚਿੱਤ ਬ੍ਰਿਤੀ ਦੀ ਇਕਾਗ੍ਰਤਾ ਦੁਆਰਾ, ਸਮਾਧੀ ਦੇ ਅਨੰਦ ਨੂੰ, ਮਾਨਣ ਲਈ, ਮਾਰਕੰਡੇ, ਕਪਿਲ ਮੁਨੀ, ਪਾਤੰਜਲ ਰਿਸ਼ੀ, ਮਛਿੰਦ੍ਰ ਤੇ ਗੋਰਖ ਨਾਥ ਆਦਿ ਦੇ ਸਰੂਪ ਵਿੱਚ ਹੋ ਰਿਹਾ ਹੈ। }

**ਯਥਾ—** ਤੂੰ ਆਪੇ ਹੀ ਸਿਧ ਸਾਧਿਕੋ, ਤੂ ਆਪੇ ਹੀ ਜੁਗ ਜੋਗੀਆ॥
ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ॥
[੧੩੧੩-ਕਾਨੜਾ ਵਾਰ, ਪਉੜੀ-੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਨਾਮ ਰਸ ਦੇ ਮਾਨਣ ਵਾਲੇ [ਜੋਗੇ] = ਯੋਗੀਆਂ ਵਿੱਚ, ਮਨ ਨੂੰ ਜੋੜਨ ਵਾਲੀ [ਜੋਗ] = ਯੋਗ ਸ਼ਕਤੀ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਲਿਵ ਸਰੂਪ ਵੀ, ਪ੍ਰਮੇਸ਼ੂਰ ਆਪ ਹੀ ਹੈ }

**ਯਥਾ—** ਆਪੇ ਲਿਵ ਧਾਤੁ ਹੈ ਆਪੇ॥ ਆਪਿ ਬੁਝਾਏ ਆਪੇ ਜਾਪੇ॥
ਆਪੇ ਸਤਿਗੁਰੁ ਸਬਦੁ ਹੈ ਆਪੇ॥ ਨਾਨਕ ਆਖਿ ਸੁਣਾਏ ਆਪੇ॥ [੭੯੭-ਬਿਲਾਵਲ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਜੋਗੇ] = ਨਾਮ ਅਭਿਆਸੀ ਜੋਗੀਆਂ ਵਿੱਚ ਹਮੇਸ਼ਾ ਲਈ [ਜੋਗ] = ਜੁੜਿਆ ਹੋਇਆ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰੇਮ ਸਹਿਤ ਨਾਮ ਜਪਣ ਵਾਲਿਆਂ ਦੇ ਹਿਰਦੇ ਵਿੱਚ, ਪ੍ਰਮੇਸ਼ੂਰ ਹਮੇਸ਼ਾ ਨਿਵਾਸ ਕਰਦਾ ਹੈ। }

ਯਥਾ— ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ॥ ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ॥
ਤੇਰੇ ਦਾਸ ਧਿਆਇਨਿ ਤੁਧੁ, ਤੂੰ ਰਖਣ ਵਾਲਿਆ॥ ਸਿਰਿ ਸਭਨਾ ਸਮਰਥੁ, ਨਦਰਿ ਨਿਹਾਲਿਆ॥
[੫੨੨-ਗੂਜਰੀ ਵਾਰ ਪਉੜੀ-੧੭]

ਯਥਾ ਹੋਰ— ਜਿਸਹਿ ਪ੍ਰਾਪਤਿ ਸਾਧ ਸੰਗੁ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ॥
ਤੇ ਬੰਧਨ ਤੇ ਭਏ ਮੁਕਤਿ॥ ਭਗਤ ਅਰਾਧਹਿ, ਜੋਗ ਜੁਗਤਿ॥ [੧੧੮੧-ਬਸੰਤ ਮ: ੫]

ਯਥਾ ਹੋਰ— ਭਗਤ ਸੰਗਿ, ਪ੍ਰਭੁ ਗੋਸਟਿ ਕਰਤ॥ ਤਹ ਹਰਖ, ਨ ਸੋਗ, ਨ ਜਨਮ ਨ ਮਰਤ॥
[੮੯੪-ਰਾਮਕਲੀ ਮ: ੫]

ਯਛਾ ਹੋਰ— ਸਭ ਤੇ ਪਰੈ ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ॥
ਓਤਿ ਪੋਤਿ ਮਿਲਿਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ॥ [੧੨੯੯-ਕਾਨੜਾ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅਜੋਗ] = ਅਸਮ੍ਰੱਥ ਨੂੰ ਵੀ [ਜੋਗੇ] = ਯੋਗਯ (ਸਮ੍ਰੱਥ) ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਹੈ ਕਿ ਜਿਸ ਤਰਾਂ ਕਾਲੀਦਾਸ, ਵਿੱਦਯਾ ਪ੍ਰਾਪਤੀ ਵਿੱਚ ਅਯੋਗ ਸੀ, ਜਦ ਪ੍ਰਮੇਸ਼੍ਵਰ ਦੀ ਕ੍ਰਿਪਾ ਹੋਈ ਤਾਂ, ਓਹੀ ਵਿੱਦਯਾ ਦੀ ਯੋਗਤਾ ਵਾਲਾ ਹੋ ਕੇ, ਮਹਾਨ ਪੰਡਤ ਹੋ ਗਿਆ। }

ਯਥਾ— ਮੂਕ ਊਚਰੈ ਸ਼ਾਸ਼ਤ੍ਰ ਖਟ, ਪਿੰਗ ਗਿਰਨ ਚੜ ਜਾਇ॥
ਅੰਧ ਲਖੈ ਬਧਰੋ ਸੁਨੈ, ਜਉ ਕਾਲ ਕਿਰਪਾ ਕਰਾਇ॥
[ਬਚਿਤ੍ਰ ਨਾਟਕ ਛੰਦ ਨੰਬਰ ੨, ਧਿਆਇ ਦੂਜਾ]

## { ਸਾਖੀ-ਕਾਲੀਦਾਸ ਦੀ }

[ਪ੍ਰਮੇਸ਼੍ਵਰ ਚਾਹੁਣ ਤਾਂ, ਓਹੁ [ਅਯੋਗ] = ਨਲਾਇਕ, ਤੇ ਅਸਮ੍ਰਥ ਨੂੰ ਵੀ [ਯੋਗ] = ਯੋਗਤਾ, ਤੇ ਲਾਇਕੀ ਦੇ ਕੇ, ਸਭ ਪ੍ਰਕਾਰ ਦੀ ਸਾਮ੍ਰਥਾ ਵਾਲਾ, ਕਰ ਦਿੰਦੇ ਹਨ, ਜਿਵੇਂ ਕਿ ਕਾਲੀਦਾਸ ਮੂਰਖ ਬ੍ਰਾਹਮਣ, ਜੋ ਵਿੱਦਯਾ ਪ੍ਰਾਪਤੀ ਦੇ ਵਿੱਚ [ਅਯੋਗ] = ਅਸਮ੍ਰੱਥ, ਤੇ ਨਾਲਾਇਕ ਸੀ, ਪਰ ਜਦ ਪ੍ਰਭੂ ਦੀ ਇੱਛਾ ਹੋਈ, ਤਾਂ ਉਸਨੂੰ, ਪ੍ਰਭੂ ਨੇ ਵਿੱਦਯਾ ਪ੍ਰਾਪਤੀ ਦੇ ਵਿੱਚ, [ਯੋਗ] = ਲਾਇਕ ਤੇ ਸਾਮ੍ਰਥ ਕਰਕੇ, ਪੂਰਨ ਪੰਡਿਤੁ (ਮਹਾਨ ਵਿਦਵਾਨ) ਬਣਾ ਦਿੱਤਾ]

ਯਥਾ— ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ॥ ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ॥
ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ॥ ਕਹੁ ਕਬੀਰ ਸਾਧੂ ਕੋ ਪ੍ਰੀਤਮੁ, ਤਿਸੁ ਮੂਰਤਿ ਬਲਿਹਾਰੀ॥
[੧੨੫੨-ਸਾਰੰਗ ਭਗਤ ਕਬੀਰ ਜੀ]

ਰਾਜੇ ਭੋਜ ਦਾ, ਇੱਕ ਪ੍ਰੋਹਤ ਸੀ, ਉਸਦੇ ਘਰ ਵਿੱਚ ਇੱਕ ਲੜਕੀ ਪੈਦਾ ਹੋਈ, ਉਸਦਾ ਨਾਮ ਉਸਨੇ ਵਿੱਦਯਾ ਰੱਖਿਆ, ਜਦ ਵੱਡੀ ਹੋਈ, ਪਿਤਾ ਨੇ ਉਸਨੂੰ, ਬਹੁਤ ਪੜਾਇਆ, ਓਹੁ ਪੜ ਕੇ ਬੜੀ ਚਤੁਰ, ਤੇ ਵਿਦਵਾਨ ਹੋ ਗਈ, ਅਤੇ ਉਸਦਾ ਸਰੂਪ ਵੀ ਬੜਾ ਸੁੰਦ੍ਰ ਸੀ-ਇੱਕ ਦਿਨ ਉਸਦਾ ਪਿਤਾ, ਗੀਤਾ ਦਾ ਪਾਠ ਕਰ ਰਿਹਾ ਸੀ, ਪਾਠ ਕਰਦੇ ਸਮੇਂ, ਕਿਸੇ ਜਗਾ ਓਹੁ ਭੁਲ ਗਿਆ, ਤਾਂ ਵਿੱਦਯਾ ਸੁਣ ਕੇ ਹੱਸ ਪਈ, ਤੇ ਕੁਝ ਤਰਕ ਵੀ ਕੀਤੀ-ਤਦ ਪਿਤਾ ਨੂੰ ਬੜਾ ਗੁੱਸਾ ਆਇਆ, ਤੇ ਕਿਹਾ, ਵਿੱਦਯਾ! ਤੈਨੂੰ ਵਿੱਦਯਾ ਦਾ ਅਹੰਕਾਰ ਹੋ ਗਿਆ ਹੈ-ਪਰ ਹੁਣ ਤੂੰ, ਇਹ ਸਮਝ ਲੈ, ਕਿ ਮੈਂ ਵੀ, ਕਿਸੇ ਐਸੇ ਮੂਰਖ ਬ੍ਰਾਹਮਣ ਲੜਕੇ ਨਾਲ ਤੇਰਾ, ਵਿਵਾਹ ਕਰਾਂਗਾ, ਜੋ ਅਤੀਅੰਤ ਮੂਰਖ ਹੋਵੇ, ਜੋ ਤੇਰੀ ਸਭ ਚਤੁਰਾਈ ਨੂੰ, ਨਾਸ਼ ਕਰ ਦੇਵੇਗਾ, ਤਾਂ ਲੜਕੀ ਨੇ ਕਿਹਾ, ਕੋਈ ਨਹੀਂ, ਮੈਂ ਉਸਨੂੰ ਪੜ੍ਹਾ, ਕੇ ਚਤੁਰ ਕਰ ਲਵਾਂਗੀ।

ਉਸ ਦਿਨ ਤੋਂ ਹੀ, ਵਿੱਦਯਾ ਦਾ ਪਿਤਾ, ਐਸੇ ਲੜਕੇ ਦੀ ਭਾਲ ਕਰਦਾ ਰਹਿੰਦਾ ਸੀ, ਕਿ ਜਾਤੀ ਅਤੇ ਉਮਰ ਵਿੱਚ ਤਾਂ, ਵਿੱਦਯਾ ਦੇ ਬ੍ਰਾਬਰ ਦਾ ਹੋਵੇ, ਪਰ ਬੁੱਧੀ ਤੋਂ ਹੀਨ, ਮਹਾਂਮੂਰਖ ਹੋਵੇ, ਜੇਕਰ ਐਸਾ ਲੜਕਾ ਮਿਲ ਜਾਵੇ, ਤਾਂ ਉਸਦੇ ਨਾਲ, ਵਿੱਦਯਾ ਦਾ ਵਿਵਾਹ ਕਰੀਏ-ਇੱਕ ਦਿਨ ਓਹੁ ਪ੍ਰੋਹਤ, ਕਿਸੇ ਥਾਂ ਨੂੰ ਚੱਲਿਆ ਜਾ ਰਿਹਾ ਸੀ, ਤਾਂ ਕੀ ਦੇਖਦਾ ਹੈ, ਕਿ ਇੱਕ ਲੜਕਾ ਦਰਖੱਤ ਤੇ ਚੜ੍ਹਿਆ ਹੋਇਆ, ਜਿਸ ਡਾਲੇ ਤੇ ਬੈਠਾ ਹੈ, ਉਸੀ ਡਾਲੇ ਨੂੰ ਦਰਖੱਤ ਵਾਲੇ ਪਾਸਿਉਂ, ਕੱਟ ਰਿਹਾ ਹੈ-ਤਦ ਉਸ ਵੱਲ ਦੇਖ ਕੇ ਕਿਹਾ, ਹੇ ਲੜਕੇ, ਤੂੰ ਜਿਸ ਡਾਲੇ ਨੂੰ ਕੱਟ ਰਿਹਾ ਹੈਂ, ਉਸੀ ਉੱਪਰ ਬੈਠਾ ਹੋਇਆ ਹੈਂ-ਇਸ ਤਰ੍ਹਾਂ ਨ ਕੱਟ, ਨਹੀਂ ਤਾਂ ਤੂੰ ਵੀ, ਡਾਲੇ ਦੇ ਨਾਲ ਹੀ ਡਿੱਗ ਪਵੇਂਗਾ-ਇਸ ਤਰ੍ਹਾਂ ਕਹਿ ਕੇ ਪ੍ਰੋਹਤ ਨੇ ਉਸਨੂੰ ਬਹੁਤ ਸਮਝਾਇਆ, ਪਰ ਓਹੁ ਨ ਮੰਨਿਆ, ਤੇ ਕੱਟਦਾ ਹੀ ਰਿਹਾ, ਪ੍ਰੰਤੂ ਪ੍ਰੋਹਤ ਨੇ ਫੇਰ ਕਿਹਾ, ਇਸ ਤਰ੍ਹਾਂ ਨ ਕੱਟ, ਤੂੰ ਡਿੱਗ ਪਵੇਂਗਾ, ਤਾਂ ਮੁੰਡੇ ਨੇ ਕਿਹਾ, ਭਲਾ ਤੇਰੇ ਕਹੇ, ਮੈਂ ਡਿੱਗ ਪਵਾਂਗਾ? ਭਲਾ ਮਾਨਸ ਹੈ, ਤਾਂ ਚੁਪ ਕਰ ਜਾ, ਨਹੀਂ ਤਾਂ ਤੇਰਾ ਮੂੰਹ ਤੋੜ ਦੇਵਾਗਾ, ਇਸ ਤਰਾਂ ਕਹਿ ਕੇ, ਫੇਰ ਡਾਣੇ ਨੂੰ ਕੱਟਣ ਲੱਗ ਪਿਆ-ਤਦ ਪ੍ਰੋਹਤ ਦੇ ਦੇਖਦੇ-ਦੇਖਦੇ ਹੀ, ਡਾਲੇ ਦੇ ਟੁੱਟ ਕੇ, ਡਿੱਗਣ ਦੇ ਨਾਲ ਹੀ, ਓਹੁ ਮੁੰਡਾ ਵੀ ਡਿੱਗ ਪਿਆ, ਤੇ ਸੱਟ ਵੀ ਲੱਗੀ।

**ਯਥਾ—** ਕਾਟੈ ਪੇਡੁ ਡਾਲ ਪਰਿ ਠਾਢੌ, ਖਾਇ ਖਾਇ ਮੁਸਕਾਰੈ॥
ਗਿਰਿਓ ਜਾਇ ਰਸਾਤਲਿ ਪਰਿਓ, ਛਿਟੀ ਛਿਟੀ ਸਿਰ ਭਾਰੈ॥ [੧੨੦੫-ਸਾਰੰਗ ਮ: ੫]

ਤਦ ਪ੍ਰੋਹਤ, ਉਸ ਦੇ ਪਾਸ ਗਿਆ ਤੇ ਉਸਨੂੰ ਡਿੱਗੇ ਹੋਏ ਨੂੰ ਉਠਾਇਆ, ਤੇ ਪੁੱਛਿਆ ਤੇਰਾ ਨਾਮ ਤੇ ਜਾਤਿ ਕੀ ਹੈ, ਉਸਨੇ ਕਿਹਾ, ਮੇਰਾ ਨਾਮ ਕਾਲੀਦਾਸ ਹੈ, ਤੇ ਜਾਤ ਬ੍ਰਾਹਮਣ ਹੈ, ਏਥੇ ਲਾਗੇ ਹੀ, ਸਾਡਾ ਪਿੰਡ ਹੈ, ਅਸੀਂ ਖੇਤੀ ਦਾ ਕੰਮ ਕਰਦੇ ਹਾਂ। ਮੁੰਡੇ ਦੀਆਂ ਸਾਰੀਆਂ ਗੱਲਾਂ ਸੁਣ ਕੇ, ਪ੍ਰੋਹਤ ਬੜਾ ਪ੍ਰਸੰਨ ਹੋਇਆ, ਕਿ ਜਿਸ ਤਰ੍ਹਾਂ ਦਾ, ਮਹਾਮੂਰਖ ਬ੍ਰਾਹਮਣ ਲੜਕਾ, ਮੈਂ ਲੜਕੀ ਦੀ ਉਮਰ ਦਾ ਚਾਹੁੰਦਾ ਸੀ, ਓਹੋ ਜਿਹਾ ਹੀ ਮਿਲ ਗਿਆ ਹੈ-ਪ੍ਰੋਹਤ ਨੇ ਉਸਦੇ ਮਾਂ-ਬਾਪ ਨਾਲ ਮਿਲ ਕੇ, ਆਪਣੀ ਲੜਕੀ ਦੀ, ਉਸ ਨਾਲ ਸ਼ਾਦੀ ਕਰ ਦਿੱਤੀ-ਕਾਲੀਦਾਸ ਦਾ ਪਿਤਾ ਗਰੀਬ ਸੀ, ਇਸ ਕਰਕੇ ਕਾਲੀਦਾਸ ਆਪਣੇ ਸਹੁਰੇ ਘਰ ਹੀ ਰਹਿਣ ਲੱਗ ਪਿਆ, ਅਤੇ ਆਪਣੇ ਸਹੁਰੇ ਦੇ ਨਾਲ, ਰਾਜੇ ਭੋਜ ਦੀ ਸਭਾ ਵਿੱਚ ਵੀ, ਜਾਣ ਲੱਗ ਪਿਆ, ਜਦ ਵਿੱਦਯਾ ਨੂੰ ਸਭਾ ਵਿੱਚ ਜਾਣ ਦਾ ਪਤਾ ਲੱਗਾ, ਤਾਂ ਵਿੱਦਯਾ ਸੋਚਦੀ ਹੈ, ਕਿ ਜੇਕਰ, ਇਹ ਰੋਜ਼-ਰੋਜ਼ ਰਾਜੇ ਭੋਜ ਦੀ ਸਭਾ ਵਿੱਚ ਗਿਆ, ਤਾਂ ਕਿਸੇ ਦਿਨ ਇਸਦੀ ਮੂਰਖਤਾ ਵੀ, ਜ਼ਰੂਰ ਪ੍ਰਗਟ ਹੋ ਜਾਏਗੀ, ਇਸਨੂੰ ਤਾਂ ਕਿਸੇ ਤਰਾਂ ਦੀ ਕੋਈ ਹਾਣ ਲਾਭ ਦੀ ਸਮਝ ਨਹੀਂ, ਪਰ ਮੇਰੀ ਇੱਜ਼ਤ ਜ਼ਰੂਰ ਖਰਾਬ ਹੋ ਜਾਏਗੀ, ਕਿ ਲੋਕ ਕਹਿਣਗੇ, ਕਿ ਵਿੱਦਯਾ ਦਾ ਪਤੀ, ਇਤਨਾ ਮੂਰਖ ਹੈ, ਇਸ ਕਰਕੇ ਵਿੱਦਯਾ ਨੇ, ਸਭਾ ਵਿੱਚ ਜਾਣ ਤੋਂ, ਕਾਲੀਦਾਸ ਨੂੰ ਰੋਕਿਆ, ਪਰ ਓਹੁ ਨ ਰੁਕਿਆ-ਇੱਕ ਦਿਨ ਕਾਲੀ ਦਾਸ, ਸਹੁਰੇ ਦੇ ਨਾਲ ਹੀ, ਫੇਰ ਚਲਾ ਗਿਆ-ਓਥੇ ਰਾਗ ਹੋ ਰਿਹਾ ਸੀ-ਕਾਲੀਦਾਸ ਨੇ ਰਾਗ ਸੁਣ ਕੇ, ਸਿਰ ਬੜੀ ਮਸਤੀ ਨਾਲ ਹਿਲਾਇਆ, ਜਦ ਰਾਗ ਖ਼ਤਮ ਹੋ ਗਿਆ, ਤਾਂ ਰਾਜੇ ਨੇ ਸਮਝਿਆ, ਕਿ ਇਹ ਪ੍ਰੋਹਤ ਦਾ ਜਵਾਈ, ਰਾਗ ਸੁਣ ਕੇ ਬੜਾ ਮਸਤ ਹੋ ਕੇ, ਸਿਰ ਹਿਲਾਉਂਦਾ ਸੀ, ਇਸ ਕਰਕੇ ਇਹ ਬੜਾ ਗੁਣੀ, ਤੇ ਰਾਗ ਦੀ ਸਮਝਵਾਲਾ ਹੋਣਾ ਹੈ, ਇਸ ਤਰਾਂ ਰਾਜੇ ਨੇ, ਉਸਨੂੰ ਗੁਣਵਾਨ ਤੇ ਪ੍ਰੋਹਤ ਦਾ ਜਵਾਈ ਜਾਣ ਕੇ, ਉਸਨੂੰ ਦੋ ਮੋਹਰਾਂ ਇਨਾਮ ਵਿੱਚ, ਦੇ ਦਿੱਤੀਆਂ। ਤਦ ਕਾਲੀਦਾਸ ਨੇ, ਘਰ ਵਿੱਚ ਜਾ ਕੇ ਵਿੱਦਯਾ ਨੂੰ ਕਿਹਾ, ਤੂੰ ਮੈਨੂੰ ਮੂਰਖ ਕਹਿੰਦੀ ਰਹਿੰਦੀ ਹੈਂ, ਦੇਖ ਮੈਨੂੰ ਰਾਜੇ ਨੇ ਇਹ ਦੋ ਮੋਹਰਾਂ ਇਨਾਮ ਵਿੱਚ ਦਿੱਤੀਆ ਹਨ, ਤੇ ਰਾਗ ਸੁਨਣ ਵਾਲੀ ਸਾਰੀ ਗੱਲ ਵੀ ਸੁਣਾਈ-ਤਾਂ ਵਿੱਦਯਾ ਨੇ ਕਿਹਾ, ਜੇਕਰ ਰਾਜੇ ਨੇ, ਪੁੱਛ ਲਿਆ ਕਿ ਇਹ ਕਿਹੜਾ ਰਾਗ ਹੈ, ਤਾਂ ਕੀ ਦੱਸੇਂਗਾ, ਤਾਂ ਕਾਲੀਦਾਸ ਨੇ ਕਿਹਾ, ਇਹ ਤਾਂ ਮੈਨੂੰ ਪਤਾ ਨਹੀਂ-ਤਦ ਵਿੱਦਯਾ ਨੇ ਕਿਹਾ, ਪਹਿਲਾਂ ਤਾਂ, ਤੂੰ ਸਭਾ ਵਿੱਚ ਜਾਇਆ ਨ ਕਰ, ਜੇਕਰ ਅੱਜ ਦੇ ਸਮੇਂ ਵੇਲੇ, ਕਿਤੇ ਚਲਾ ਗਿਆ, ਤਾਂ ਇਹ ਸਮਾਂ ਧਨਾਸਰੀ ਰਾਗ ਦਾ ਹੁੰਦਾ ਹੈ। ਜੇ ਰਾਜਾ ਪੁੱਛੇ, ਇਹ ਕਿਹੜਾ ਰਾਗ ਹੈ, ਤਾਂ ਤੂੰ ਕਹੀਂ, ਇਹ ਧਨਾਸਰੀ ਰਾਗ ਹੈ-ਜੇਕਰ ਤੈਨੂੰ, ਧਨਾਸਰੀ ਰਾਗ ਭੁੱਲ ਜਾਇ, ਤਾਂ ਮੈਂ, ਹਾਂਡੀ ਵਿੱਚ ਧਾਨ ਪਾ ਕੇ, ਬਾਂਸ ਨਾਲ ਉੱਚਾ ਕਰਕੇ, ਟੰਗ ਦਿੰਦੀ ਹਾਂ, ਤੂੰ ਧਾਨਾਂ ਨੂੰ ਯਾਦ ਕਰਕੇ, ਧਨਾਸਰੀ ਰਾਗ ਕਹਿ ਦੇਵੀਂ, ਇਸ ਤਰ੍ਹਾਂ

ਕਹਿ ਕੇ, ਹਾਂਡੀ ਨੂੰ ਉੱਚੀ ਜਗਾ ਤੇ ਟੰਗ ਦਿੱਤਾ-ਕਾਲੀ ਦਾਸ ਫਿਰ ਦੂਸਰੇ ਦਿਨ ਸਭਾ ਵਿੱਚ ਚਲਾ ਗਿਆ, ਤੇ ਜਾ ਕੇ ਬੈਠ ਗਿਆ, ਜਦ ਫੇਰ ਰਾਗ ਹੋਣ ਲੱਗਾ, ਤਾਂ ਫੇਰ ਕਾਲੀਦਾਸ, ਸਿਰ ਹਿਲਾਵੇ-ਤਦ ਰਾਜੇ ਨੇ ਪੁੱਛਿਆ, ਕੀ ਰਾਗ ਨੂੰ, ਤੂੰ ਪਛਾਣਦਾ ਹੈਂ ਤਾਂ ਕਾਲੀਦਾਸ ਨੇ ਕਿਹਾ, ਹਾਂ ਜੀ, ਰਾਜੇ ਨੇ ਪੁੱਛਿਆ ਇਹ ਕੇਹੜਾ ਰਾਗ ਹੈ, ਤਦ ਕਹਿਣ ਵੇਲੇ, ਧਨਾਸਰੀ ਨਾਮ ਤਾਂ, ਭੁੱਲ ਗਿਆ, ਤਦ ਧਾਨ ਵਾਲੀ ਹਾਂਡੀ ਯਾਦ ਰਹਿ ਗਈ, ਤਦ ਹਾਂਡੀ ਵੱਲ ਦੇਖ ਕੇ ਕਿਹਾ, ਇਹ ਹੰਡੀਆ ਰਾਗ ਹੈ, ਤਦ ਰਾਜੇ ਨੇ ਸੋਚਿਆ, ਰਾਗ ਰਾਗਣੀਆਂ ਬਹੁਤ ਹਨ, ਉਨਾਂ ਦੇ ਭੇਦ ਵੀ ਬਹੁਤ ਹਨ, ਹੋ ਸਕਦਾ ਹੈ, ਕਿ ਜੋ ਧਨਾਸਰੀ ਰਾਗ ਦੇ ਨਾਲ ਮਿਲਦਾ-ਜੁਲਦਾ, ਕੋਈ ਹੰਡੀਆ ਰਾਗ ਭੀ ਹੋਵੇਗਾ, ਤਾਂ ਰਾਜਾ ਚੁੱਪ ਕਰ ਗਿਆ-

ਜਦ ਕਾਲੀਦਾਸ ਘਰ ਵਿੱਚ ਗਿਆ, ਤਦ ਵਿੱਦਯਾ ਨੇ ਪੁੱਛਿਆ ਕਿ ਰਾਜੇ ਨੇ ਕੁਝ ਪੁੱਛਿਆ ਜਾਂ ਨਹੀਂ, ਤਾਂ ਕਾਲੀਦਾਸ ਨੇ ਕਿਹਾ, ਹਾਂ ਪੁੱਛਿਆਂ ਸੀ, ਕਿ ਤੂੰ ਰਾਗ ਨੂੰ ਪਾਛਣਦਾ ਹੈ, ਤਾਂ ਮੈਂ ਕਿਹਾ, ਹਾਂ ਜੀ, ਇਹ ਹੰਡੀਆ ਰਾਗ ਹੈ, ਤਾਂ ਰਾਜਾ ਚੁੱਪ ਕਰ ਗਿਆ। ਤਦ ਇਹ ਗੱਲ ਸੁਣ ਕੇ ਵਿੱਦਯਾ ਨੂੰ ਬੜਾ ਗੁੱਸਾ ਆਇਆ, ਕਿ ਮੈਂ ਇਸ ਨੂੰ ਇੰਨ੍ਹਾ ਸਮਝਾਇਆ। ਫਿਰ ਵੀ ਉਸਨੂੰ ਅਕਲ ਨਾ ਆਈ, ਧਾਨ ਵੀ ਨਾ ਯਾਦ ਰੱਖ ਸਕਿਆ-ਵਿੱਦਯਾ ਨੇ ਸੋਚਿਆ, ਇਹੋ ਜਿਹੇ ਸੁਹਾਗ ਨਾਲੋਂ ਤਾਂ, ਰੰਡੇਪਾ ਹੀ ਚੰਗਾ ਹੈ, ਕਾਲੀਦਾਸ ਘਰ ਦੀ ਬਾਰੀ ਵਿੱਚ ਬੈਠਾ ਹੋਇਆ ਸੀ, ਵਿੱਦਯਾ ਨੇ ਓਥੋਂ ਬਾਹਰ ਨੂੰ ਧੱਕਾ ਮਾਰ ਕੇ ਸੁੱਟ ਦਿੱਤਾ—ਹੇਠਾਂ ਸਰਸ੍ਵਤੀ ਦੇਵੀ ਦਾ ਮੰਦਰ ਸੀ, ਡਿੱਗਣ ਨਾਲ ਜੀਭ ਟੁੱਕੀ ਗਈ ਉਸ ਵਿੱਚੋਂ ਖੂਨ, ਫੁਹਾਰੇ ਦੀ ਤਰ੍ਹਾਂ ਨਿਕਲ ਕੇ, ਮੂਰਤੀ ਦੇ ਉੱਪਰ ਜਾ ਕੇ ਡਿੱਗਿਆ, ਤਾਂ ਦੇਵੀ ਪ੍ਰਸੰਨ ਹੋ ਕੇ ਉਸੇ ਵਕਤ ਪ੍ਰਗਟ ਹੋ ਗਈ, ਤੇ ਕਿਹਾ, ਤੂੰ ਜੀਭ ਦੇ ਖੂਨ ਦੀ ਬਲੀ ਮੈਨੂੰ ਦਿੱਤੀ ਹੈ, ਮੈਂ ਤੇਰੇ ਤੇ ਬੜੀ ਪ੍ਰਸੰਨ ਹਾਂ, ਵਰ ਮੰਗ ਕੀ ਮੰਗਦਾ ਹੈਂ, ਕਾਲੀਦਾਸ ਨੇ ਸਮਝਿਆ, ਕਿ ਦੇਵੀ ਪੁੱਛਦੀ ਹੈ, ਕਿ ਤੈਨੂੰ ਕਿਸ ਨੇ ਸੁੱਟਿਆ ਹੈ-ਤਦ ਕਾਲੀਦਾਸ ਤੋਂ ਹੋਰ ਤਾਂ ਕੁਝ ਬੋਲ ਨ ਹੋਇਆ, ਕਿਹਾ, ਵਿੱਦਯਾ। ਦੇਵੀ ਨੇ ਸਮਝ ਲਿਆ, ਕਿ ਇਹ ਵਿੱਦਯਾ ਮੰਗਦਾ ਹੈ-ਤਦ ਦੇਵੀ ਨੇ ਕਿਹਾ ਮੈਂ ਤੇਰੀ ਜਿਹਵਾ ਤੇ ਹਮੇਸ਼ਾ ਨਿਵਾਸ ਰੱਖਾਂਗੀ, ਅਤੇ ਤੈਨੂੰ ਸਭ ਪ੍ਰਕਾਰ ਦੀ ਵਿੱਦਯਾ ਆਪਣੇ ਆਪ ਪ੍ਰਾਪਤ ਹੋ ਜਾਏਗੀ, ਤਦ ਦੇਵੀ ਦੇ ਵਰ ਕਰਕੇ, ਕਾਲੀਦਾਸ ਨੂੰ, ਸਭ ਪ੍ਰਕਾਰ ਦੀ ਵਿੱਦਯਾ ਉਸੇ ਵਕਤ ਸਫੁਰਨ ਹੋ ਗਈ, ਤੇ ਉਸੇ ਵਕਤ ਸੰਸਕ੍ਰਿਤ ਦੇ ਸਲੋਕ ਬੋਲਣ ਲੱਗ ਪਿਆ- ਤੇ ਸਲੋਕਾਂ ਨੂੰ ਸੁਣ ਕੇ, ਵਿੱਦਯਾ ਵੀ ਬੜੀ ਪ੍ਰਸੰਨ ਹੋਈ ਤੇ ਕਾਲੀ ਦਾਸ ਨੂੰ ਬਹੁਤ ਚੰਗਾ ਸਮਝ ਕੇ ਪ੍ਰੇਮ ਨਾਲ ਸੇਵਾ ਵੀ ਕਰਨ ਲੱਗ ਪਈ, ਤਦ ਕਾਲੀਦਾਸ ਭੋਜ ਦੀ ਸਭਾ ਵਿੱਚ, ਚੌਦਾਂ ਸੌ ਪੰਡਿਤਾਂ ਵਿੱਚੋਂ, ਪ੍ਰਧਾਨ ਪੰਡਤ ਪ੍ਰਸਿੱਧ ਹੋ ਗਿਆ, ਤੇ ਰਾਜੇ ਭੋਜ ਨੇ ਉਸਨੂੰ ਨਾਲ ਹੀ, ਪ੍ਰਧਾਨ ਵਜੀਰ ਵੀ ਬਣਾ ਲਿਆ।

(ਇਸ ਪ੍ਰਕਾਰ ਪ੍ਰਮਾਤਮਾ ਚਾਹੇ, ਤਾਂ ਅਯੋਗ ਨੂੰ ਵੀ, ਯੋਗ ਬਣਾ ਕੇ, ਪ੍ਰਧਾਨ ਪੰਡਤ ਬਣਾ ਦਿੰਦਾ ਹੈ

ਜਿਸ ਤਰ੍ਹਾਂ ਕਾਲੀਦਾਸ, ਵਿੱਦਯਾ ਦੀ ਪ੍ਰਾਪਤੀ ਦੇ ਅਯੋਗ ਸੀ, ਉਸ ਨੂੰ ਵਿੱਦਯਾ ਦੇ ਯੋਗ ਬਣਾ ਕੇ, ਮਹਾਨ ਵਿਦਵਾਨ ਬਣਾ ਦਿੱਤਾ)

ਯਥਾ— ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥ [੧੨੫੨-ਸਾਰੰਗ ਭਗਤ ਕਬੀਰ ਜੀ]

◆—◆—◆—◆—◆—◆—◆—◆

## ਨਮੋ ਭੋਗ ਭੋਗੇ॥

{ ਪਦ ਅਰਥ—ਭੋਗ ਸੰ. ਸੰਗਯਾ-ਇੰਦ੍ਰੀਆਂ ਕਰਕੇ ਗ੍ਰਹਣ ਕਰਨੇ ਯੋਗ॥ (੨) ਪਦਾਰਥ, ਭੋਜਨ ਆਦਿ (੩) ਪੰਜਾਬੀ-ਸਮਾਪਤਿ. ਅੰਤ. ਖਾਤਿਮਾ, (੪) ਭੋਗੇ. ਸੰ. ਭੋਗਿ. ਵਿਸ਼ੇਸ਼ਣ ਪਦਾਰਥਾਂ ਨੂੰ ਭੋਗਣ ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਭੋਗ] = ਭੋਗੀਆਂ ਵਿੱਚ [ਭੋਗੇ] = ਭੋਗੀ ਸਰੂਪ ਹੋ ਰਿਹਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਜੋਗੀ ਅੰਦਰਿ ਜੋਗੀਆ, ਤੂੰ ਭੋਗੀ ਅੰਦਰਿ ਭੋਗੀਆ॥
ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ॥ [੭੧-ਸ੍ਰੀ ਰਾਗ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੋਗ] = ਭੋਗ (ਪਦਾਰਥਾਂ) ਦੇ ਰਸਾਂ ਨੂੰ [ਭੋਗੇ] = ਭੋਗਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪਹਿ ਕਉਤਕ ਕਰੈ ਅਨਦ ਚੋਜ॥
ਆਪਹਿ ਰਸ ਭੋਗਨ ਨਿਰਜੋਗ॥ [੨੯੨-ਗਉੜੀ ਸੁਖਮਨੀ ਮ: ੫]

**ਯਥਾ ਹੋਰ**—ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ॥ [੨੩-ਸ੍ਰੀ ਰਾਗ ਮ: ੧]

**ਯਥਾ ਹੋਰ**—ਪ੍ਰਭ ਦੂਰਿ ਨ ਹੋਈ ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ॥
ਆਪੇ ਰਸੀਆ ਆਪੇ ਰਾਵੇ, ਜਿਉ ਤਿਸਦੀ ਵਡਿਆਈ॥ [੭੬੫-ਰਾਗ ਸੂਹੀ ਮ: ੧]

**ਯਥਾ ਹੋਰ**—ਆਪੇ ਜੋਗੀ ਆਪੇ ਭੋਗੀ॥ ਆਪੇ ਰਸੀਆ ਪਰਮ ਸੰਜੋਗੀ॥
ਆਪੇ ਵੇਬਾਣੀ ਨਿਰੰਕਾਰੀ, ਨਿਰਭਉ ਤਾੜੀ ਲਾਈ ਹੇ॥ [੧੦੨੧-ਮਾਰੂ ਸੋਹਲੇ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੰਸਾਰੀ [ਭੋਗ] = ਪਦਾਰਥਾਂ ਦਾ [ਭੋਗੇ] = ਭੋਗ (ਸਮਾਪਤੀ) ਪਾ ਦੇਣ ਵਾਲਾ, ਜਗਿਆਸੂ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੁਰ ਸਰਬਵਿਆਪੀ ਹੋਣ ਕਰਕੇ, ਸੰਸਾਰ ਦੇ ਪਦਾਰਥਾਂ ਵੱਲੋਂ ਬ੍ਰਿਤੀ ਨੂੰ ਸੰਕੋਚਣ ਵਾਲਾ, ਤੇ ਭੋਗਾਂ ਤੋਂ ਮਨ ਨੂੰ ਹਟਾਉਣ ਵਾਲਾ, ਸਾਧਕ (ਜਗਯਾਸੂ) ਰੂਪ ਵੀ ਆਪ ਹੀ ਹੈਂ }

**ਯਥਾ**— ਆਪੇ ਸਿਧ ਸਾਧਿਕੁ ਵੀਚਾਰੀ॥ ਆਪੇ ਰਾਜਨੁ ਪੰਚਾ ਕਾਰੀ॥
ਤਖਤਿ ਬਹੈ ਅਦਲੀ ਪ੍ਰਭੁ ਆਪੇ, ਭਰਮੁ ਭੇਦੁ ਭਉ ਜਾਈ ਹੇ॥ [੧੦੨੨-ਮਾਰੂ ਮ: ੧]

## ਨਮੋ ਸਰਬ ਦਿਆਲੇ॥

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਦੇ ਉੱਪਰ ਸਦਾ [ਦਿਆਲੇ] = ਦਇਆ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਦਾ ਸਦਾ ਸਦਾ ਦਇਆਲ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ॥ [੨੭੫-ਗਉੜੀ ਸੁਖਮਨੀ ਮ: ੫]

## ਨਮੋ ਸਰਬ ਪਾਲੇ॥੨੮॥

**ਅਰਥ**—ਹੇ ਅਕਾਲ ਪੁਰਖ! ਤੂੰ ਹਰਵਕਤ ਹਰ ਜਗਾ, ਸਭਨਾ ਦੀ [ਪਾਲੇ] = ਪਾਲਨਾ ਕਰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਨਿਰਭਉ ਨਿਰੰਕਾਰੁ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ॥ [੧੦੦੪-ਮਾਰੂ ਮ: ੫]

{ ***ਛੰਦ ਦਾ ਭਾਵ ਅਰਥ**—ਭਾਵ ਇਹ ਹੈ ਕਿ ਇਸ ਭੁਜੰਗ ਪ੍ਰਯਾਤ ਛੰਦ ਵਿੱਚ, ਦਸ਼ਮੇਸ਼ ਜੀ ਨੇ ਪ੍ਰਮਾਤਮਾ ਨੂੰ ਅਨੇਕ ਨਾਮਾਂ ਨਾਲ ਯਾਦ ਕਰਕੇ ਸਨਮੁਖ ਨਮਸ਼ਕਾਰ ਕੀਤੀ ਹੈ, ਜੋ ਕਿ ਨਮਸ਼ਕਾਰ ਸਤੋਤ੍ਰ ਸਰੂਪ ਹੈ।* }



ਜਦ ਦਸ਼ਮੇਸ਼ ਜੀ ਨੇ ਛਪਯ ਛੰਦ, ਅਤੇ ਭੁਜੰਗ-ਪ੍ਰਯਾਤ-ਛੰਦ ਦੁਆਰਾ, ਨਿਰੰਕਾਰ ਦੇ ਕ੍ਰਿਤਮ-ਨਾਮਾਂ ਨੂੰ ਉਚਾਰਨ ਕਰਕੇ, ਨਮਸਕਾਰ ਕੀਤੀ, ਤਾਂ ਅਕਾਲ ਪੁਰਖ ਨੇ, ਸਰਗੁਣ ਸਰੂਪ ਵਿੱਚ ਪ੍ਰਗਟ ਹੋ ਕੇ, ਦਰਸ਼ਨ ਦਿੱਤਾ, ਇਸ ਲਈ ਈਸ਼੍ਵਰ ਦੇ ਸਨਮੁਖ ਈਸ਼੍ਵਰ ਨਾਮਾਂ ਨੂੰ ਵਰਨਨ ਕਰਦਿਆਂ ਹੋਇਆਂ, ਉਸਦੇ ਜੱਸ ਨੂੰ ਚਾਚਰੀ ਛੰਦ ਵਿੱਚ, ਫੇਰ ਗਾਇਨ ਕਰਦੇ ਹਨ।

## ਚਾਚਰੀ[1] ਛੰਦ॥ ਤ੍ਵ ਪ੍ਰਸਾਦਿ॥

**ਅਰਥ**—ਦਸ਼ਮੇਸ਼ ਜੀ ਕਥਨ ਕਰਦੇ ਹਨ ਕਿ ਹੇ-ਅਕਾਲ ਪੁਰਖ! [ਤ੍ਵ] = ਤੇਰੀ [ਪ੍ਰਸਾਦਿ] = ਕ੍ਰਿਪਾ ਨਾਲ, ਹੁਣ ਮੈਂ ਚਾਚਰੀ ਛੰਦ ਦੁਆਰਾ, ਤੇਰੇ ਜੱਸ ਨੂੰ ਗਾਇਨ ਕਰਦਾ ਹਾਂ।

**ਅਰੂਪ ਹੈਂ॥**

**ਅਰਥ**—ਹੇ ਅਕਾਲ ਪੁਰਖ! ਤੂੰ [ਰੂਪ] = ਅਕਾਰ ਆਦਿਕ ਤੋਂ ਰਹਿਤ, ਨਿਰਾਕਾਰ ਸਰੂਪ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦੀ ਕੋਈ ਸ਼ਕਲ ਨਹੀਂ ਓਹੁ ਨਿਰਾਕਾਰ ਸਰੂਪ ਹੈ }

**ਯਥਾ**—ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ [੯੫੨-ਰਾਮਕਲੀ ਵਾਰ ਮ:੧]

## ਅਨੂਪ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਉਪਮਾ ਤੋਂ ਰਹਿਤ, ਅਨੁਪਮ ਹੈਂ॥

{ ਭਾਵ—ਇਹ ਕਿ ਪ੍ਰਮੇਸ਼੍ਵਰ ਦੇ ਸਰੂਪ ਨੂੰ, ਕਿਸੀ ਵੀ ਪ੍ਰਕਾਰ ਦੀ, ਉਪਮਾ ਦੇ ਕੇ, ਜਣਾਇਆ, ਤੇ ਜਾਣਿਆ ਨਹੀਂ ਜਾ ਸਕਦਾ। }

**ਯਥਾ**— ਤਾਕੀ ਉਪਮਾ ਕਹੀ ਨ ਜਾਇ॥ ਨਾਨਕ ਰਹਿਆ ਸਰਬ ਸਮਾਇ॥ [੨੯੦-ਗਉੜੀ ਸੁਖਮਨੀ ਮ: ੫]

## ਅਜੂ[2] ਹੈਂ॥

{ **ਪਦ ਅਰਥ**—[ਅਜੂ = ਅ + ਜੂ] ਜੂ. ਸੰ. ਜ. ਸੰਗਯਾ-ਜਨਮ, ਉੱਤਪੱਤੀ (੨) ਜੂ. ਪੰਜਾਬੀ. ਜੂਹ. ਸੰਗਯਾ-ਹੱਦ ਸੀਮਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਜੂ] = ਜਨਮ ਆਦਿ ਤੋਂ ਰਹਿਤ, ਅਜਨਮਾ ਹੈਂ।

---

੧. ਇਹ ਇੱਕ ਛੰਦ ਦਾ ਨਾਮ ਹੈ, ਇਸਦੇ ਦੋ ਸਰੂਪ ਹਨ, ਇਸਦੇ ਪਹਿਲੇ ਸਰੂਪ ਨੂੰ 'ਚਾਚਰੀ ਛੰਦ' 'ਹੋਹਾ ਛੰਦ' ਅਤੇ 'ਸੁਧੀ ਛੰਦ' ਕਹਿੰਦੇ ਹਨ, ਇਸਦਾ ਲੱਛਣ ਇਸ ਪ੍ਰਕਾਰ ਹੈ, ਚਾਰ ਚਰਣ, ਪ੍ਰਤੀਚਰਣ ਜ, ਗੁ; ISI, S ਯਥਾ-ਦੋਹਰਾ-ਚਤਰ ਬਰਨ ਜਾਨੀਐ, ਯਹ ਜੁ ਪਤਿਸ਼ਟਾ ਛੰਦ॥ ਕਵਿ ਜਨ ਯਾ ਕੋ ਕਹਤ ਹੈਂ, ਨਾਮ ਚਾਚਰੀ ਛੰਦ॥੧॥ ਤਾਕੋ ਲੱਖਨ ਲਘੁ ਗੁਰੁ, ਪੁਨ ਲਘੁ ਗੁਰ ਧਰ ਦੇਉ॥ ਨਾਮ ਚਾਚਰੀ ਕੋਯਹੈ, ਲਖ ਸੁਜਾਨ ਸੁਖ ਲੇਉ॥੨॥ ਕਹੁ ਬਰਨ ਤ੍ਰੈ ਕੋ ਕਹਿਓ, ਛੰਦ ਚਾਚਰੀ ਦਯਾਲ॥ ਤਹਾ ਯਗਨ, ਕੋ ਨ ਅਹੈ, ਅਪਰ ਨਹਿਨ ਕੋ ਚਾਲ॥੩॥ ਉਦਾਹਰਣ-ਅਲੇਖ ਹੈਂ॥ ਅਭੇਖ ਹੈਂ, ਅਨਾਮ ਹੈਂ, ਅਕਾਮ ਹੈਂ॥ ਇਸ ਦੇ ਦੂਜੇ ਸਰੂਪ ਦਾ ਵਰਨਨ, ਛੰਦ ਨੰਬਰ ੯ ਵਿੱਚ 'ਗੁਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ਦੇ ਵਰਣਨ ਵਿੱਚ ਕਰਾਂਗੇ॥

੨. ਪਾਠਾਂਤ੍ਰ "ਅਜੁਪ ਹੈਂ" ਅਤੇ "ਅਭੂਪ ਹੈਂ" ਏਹੀ ਸਹੀ ਪਾਠ ਜਾਪਦਾ ਹੈ, ਕਿਉਂਕਿ ਇਸ ਦੇ ਹੋਣ ਨਾਲ 'ਯਗਣ' ਅਤੇ ਇੱਕ 'ਗੁਰੂ' ਬਣ ਜਾਂਦਾ ਹੈ ਅਤੇ ਛੰਦ ਦੀ ਚਾਲ, ਤੇ ਸਰੂਪ ਸਹੀ ਬਣਿਆ ਰਹਿੰਦਾ ਹੈ, ਅਤੇ ਜੇਕਰ 'ਅਜੂ ਹੈ' 'ਅਭੂ ਹੈਂ' ਪਾਠ ਮੰਨੀਏ ਤਾਂ ਚਾਚਰੀ ਦੇ ਦੂਸ੍ਰੇ ਰੂਪ ਦੀ ਝਲਕ ਮੰਨਣੀ ਪਵੇਗੀ, ਜਿਸਨੂੰ 'ਸ਼ਸ਼ੀ-ਚਾਚਰੀ ਛੰਦ' ਵੀ ਕਹਿੰਦੇ ਹਨ। ਆਮ ਤੌਰ ਤੇ ਏਹੋ ਪਾਠ ਪ੍ਰਚੱਲਤ ਹੈ, ਇਸ ਲਈ ਅਸੀਂ ਇਸੀ ਪਾਠ ਨੂੰ ਰੱਖ ਲਿਆ ਹੈ, ਰਹੋ ਵਿਚਾਰ॥

ਅਰਥ—ਹੇ ਅਕਾਲ ਪੁਰਖ! ਤੂੰ [ਅਜੁਪ] = ਨਿਰਬੰਧ ਹੈਂ, ਅਤੇ ਸੰਸਾਰੀ ਰਾਜਿਆਂ ਦੀ ਤਰ੍ਹਾਂ, ਕਿਸੇ ਇਕ ਦੇਸ ਦਾ [ਭੂਪ] = ਰਾਜਾ [ਅ] = ਨਹੀਂ ਹੈ, ਬਲਕਿ ਵਿਸ਼ੇਸ਼ ਕਰਕੇ ਸੰਪੂਰਨ ਸੰਸਾਰ ਦਾ ਤੂੰ ਭੂਪਤਿ ਹੈ।

**ਯਥਾ—** ਸਦਾ ਏਕ ਜੋਤਿਯੰ, ਅਜੂਨੀ ਸਰੂਪੰ॥ ਮਹਾਦੇਵ ਦੇਵੰ ਮਹਾ ਭੂਪ ਭੂਪੰ॥ [ਬਿਚਿਤ੍ਰ ਨਾਟਕ ਛੰਦ ਨੰਬਰ-੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਜੂ] = ਹੱਦ ਬੰਦੀ ਤੋਂ ਰਹਿਤ, ਬੇਅੰਤ ਸਰੂਪ ਹੈਂ।

{ ਭਾਵ—ਇਹ ਕਿ ਜਿਸ ਤਰਾਂ ਪਿੰਡਾਂ ਦੀਆਂ, ਜੂਹਾਂ (ਹੱਦਾਂ) ਹੁੰਦੀਆਂ ਹਨ, ਇਸ ਪ੍ਰਕਾਰ ਪ੍ਰਮੇਸ਼ੁਰ ਦਾ ਕੋਈ ਵੀ ਕਿਸੀ ਤਰਾਂ ਦਾ ਹੱਦ, ਬੰਨਾ ਨਹੀਂ ਹੈ, ਹਰ ਪ੍ਰਕਾਰ ਨਾਲ, ਓਹੁ ਅੰਤ ਤੋਂ ਰਹਿਤ, ਬੇਅੰਤ ਸਰੂਪ ਬੇਹੱਦ ਹੈ। }

**ਯਥਾ—** ਤੇਰਾ ਅੰਤੁ ਨ ਪਾਰਾਵਾਰਾ॥ ਜਨ ਨਾਨਕ ਸਦ ਬਲਿਹਾਰਾ॥ [੧੦੦੪—ਮਾਰੂ ਮ: ੫]

## ਅਭੂ ਹੈਂ॥੨੯॥

{ **ਪਦ ਅਰਥ**—[ਅਭੂ = ਅ + ਭੂ] ਭੂ. ਸੰ. ਸੰਗਯਾ-ਭੂਮੀ, ਪ੍ਰਿਥ੍ਵੀ. (੨) ਭੂ. ਸੰ. ਧਾਤੂ-ਹੋਣਾ. ਪੈਦਾ ਹੋਣਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਭੂ] = ਪ੍ਰਿਥਵੀ ਆਦਿ ਤੱਤਾਂ ਦੇ ਕਾਰਜ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੁਰ ਦਾ ਪੰਜ ਭੌਤਕ ਸਰੀਰ ਨਹੀਂ ਹੈ}

**ਯਥਾ—** ਨ ਤਾਤੰ ਨ ਮਾਤੰ, ਨ ਜਾਤੰ ਨ ਕਾਇਅੰ॥ ਨ ਨੇਹੰ ਨ ਗੇਹੰ, ਨ ਭਰਮੰ ਨ ਭਾਇਅੰ॥

[ਅਕਾਲ ਉਸਤਤਿ ਛੰਦ ਨੰਬਰ—੧੦੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਭੂ] = ਉੱਤਪੱਤੀ ਤੋਂ ਰਹਿਤ, ਸੁਯੰਪ੍ਰਕਾਸ਼ ਹੈਂ।

**ਯਥਾ—** ਸਤਿ ਸਤਿ ਸਤਿ ਪ੍ਰਭੁ ਸੋਈ॥ ਸਦਾ ਸਦਾ ਸਦ ਆਪੇ ਹੋਈ॥ [੧੦੪—ਮਾਝ ਮ: ੫]

## ਅਲੇਖ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰੇ ਮਸਤਕ ਉਪਰ, ਦੁਖ-ਸੁਖ ਦੇ ਭੋਗਣੇ ਦਾ, ਕੋਈ ਲੇਖ ਨਹੀਂ ਹੈ।

**ਯਥਾ—** ਨਿਰਭਉ ਸੋ, ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥
ਆਪਿ ਅਤੀਤੁ ਅਜੋਨੀ ਸੰਭਉ, ਨਾਨਕ ਗੁਰਮਤਿ ਸੋ ਪਾਇਆ॥ [੧੦੪੨-ਮਾਰੂ ਮ: ੧]

## ਅਭੇਖ ਹੈਂ।

**ਅਰਥ—** ਹੇ ਅਕਾਲ ਪੁਰਖ! ਤੇਰਾ ਕੋਈ ਖਾਸ [ਭੇਖ] = ਲਿਬਾਸ ਨਹੀਂ ਹੈ।

{ ਭਾਵ-ਇਹ ਕਿ ਪ੍ਰਮੇਸ਼ੁਰ ਹਰ ਪ੍ਰਕਾਰ ਦੇ ਲਿਬਾਸ, ਅਤੇ ਜੋਗੀ ਸੰਨਿਆਸੀ ਆਦਿ ਭੇਖਾਂ ਤੋਂ ਰਹਿਤ ਹੈ }

**ਯਥਾ—** ਸਦਾ ਅਭੇਖ, ਅਭੇਖੀ ਰਹਈ॥ ਤਾਤੇ ਜਗਤ, ਅਭੇਖੀ ਕਹਈ॥

[ਚਉਬੀਸ ਅਵਤਾਰ ਛੰਦ ਨੰਬਰ-੧੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਵੀ ਭੇਖ ਦੁਆਰਾ, ਪ੍ਰਾਪਤ ਹੋਣ ਤੋਂ ਰਹਿਤ ਹੈਂ।

**ਯਥਾ—** ਜੰਤ੍ਰ ਮੰਤ੍ਰ ਤੰਤ੍ਰ ਨ ਰਿਝਾਯਾ॥ ਭੇਖ ਕਰਤ, ਕਿਨਹੂ ਨਹਿ ਪਾਯਾ॥

[ਚਉਬੀਸ ਅਵਤਾਰ-ਛੰਦ ਨੰਬਰ—੧੭]

## ਅਨਾਮ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰਾ ਕੋਈ ਵੀ ਖਾਸ ਨਾਮ ਨਹੀਂ ਹੈ, ਇਸ ਲਈ ਨਾਮ ਤੋਂ ਰਹਿਤ, ਅਨਾਮੀ ਹੈਂ।

**ਯਥਾ—** ਅਛੇਦੰ ਅਭੇਦੰ ਅਨਾਮੰ ਅਠਾਮੰ॥ ਸਦਾ ਸਰਬਦਾ ਸਿਧ ਦਾ ਬੁਧਿ ਧਾਮੰ॥

[ਗਿਆਨ ਪ੍ਰਬੋਧ ਛੰਦ ਨੰਬਰ—੩]

## ਅਕਾਮ ਹੈਂ॥ ੩੦॥

{ ਪਦ ਅਰਥ—ਕਾਮ. ਸੰ. ਕਮ. ਧਾਤੂ-ਇੱਛਾ. ਕਾਮਨਾ. (੨) ਸੰਗਯਾ-ਕਾਮਦੇਵ, (੩) ਕੰਮ-ਕਾਜ. ਵਿਵਹਾਰ। }

**ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੀਆਂ ਇੱਛਾ ਤੋਂ ਰਹਿਤ ਹੈਂ।

**ਯਥਾ**— ਜਿਸੁ ਬਖਸੇ ਤਿਸੁ ਦੇ ਵਡਿਆਈ॥ ਸਭਸੈ ਦਾਤਾ ਤਿਲੁ ਨ ਤਮਾਈ॥
ਭਰਪੁਰਿ ਧਾਰਿ ਰਹਿਆ ਨਿਹਕੇਵਲੁ, ਗੁਪਤੁ ਪ੍ਰਗਟੁ ਸਭ ਠਾਈ ਹੇ॥ [੧੦੨੨-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਾਮਦੇਵ ਦੇ ਅਸਰ ਤੋਂ ਰਹਿਤ ਹੈਂ।

**ਯਥਾ**— ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ॥
ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥ [੫੯੭-ਸੋਰਠ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਕਾਮ] = ਕੰਮਾਂ ਕਾਰਾਂ ਤੋਂ ਰਹਿਤ ਹੈਂ।

**ਯਥਾ**— ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥
ਜੋ ਦੀਸੈ ਸੁ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥ [੯੩੧-ਰਾਮਕਲੀ ਮ: ੧]

## ਅਧੇ ਹੈਂ॥

{ ਪਦ ਅਰਥ—ਅਧੇ. ਸੰ. ਅਧਿ. ਇਹ ਅਧਿਸ਼ਠਾਨ ਪਦ ਦਾ, ਸੰਖੇਪ ਹੈ, ਅਧਿਸ਼ਠਾਨ. ਸੰ. ਸੰਗਯਾ-ਸਹਾਰਾ. ਆਸਰਾ. ਅਧਾਰ ਰੂਪ (੨) [ਅਧੇ = ਅ + ਧੇ] ਧੇ. ਸੰ. ਧਾ. ਧਾਤੂ-ਧਾਰਨ ਕਰਨਾ, ਭਾਵ ਅਰਥ—ਆਸਰਾ (੩) ਧੇ. ਸੰ. ਧਯੇਯ. ਵਿਸ਼ੇਸ਼ਣ-ਧਿਆਨ ਕਰਨ ਯੋਗ. ਧਿਆਨ ਦਾ ਵਿਸ਼ਯ। }

**ਅਰਥ**—ਹੇ ਅਕਾਲ ਪੁਰਖ! ਤੂੰ ਸਾਰੇ ਸੰਸਾਰ ਦਾ [ਅਧੇ] = ਅਧਿਸ਼ਠਾਨ (ਆਸਰਾ) ਸਰੂਪ ਹੈਂ।

{ ਭਾਵ—ਇਹ ਕਿ ਸਾਰਾ ਸੰਸਾਰ-ਪ੍ਰਮੇਸ਼ੂਰ ਦੀ ਸੱਤਾ ਦੇ ਅਧਾਰ ਕਰਕੇ ਇਸਥਿਤ ਹੈ }

**ਯਥਾ**— ਪ੍ਰੀਤਮ ਪ੍ਰਾਨ ਅਧਾਰ ਸੁਆਮੀ॥ ਪੂਰਿ ਰਹੇ ਪ੍ਰਭ ਅੰਤਰਜਾਮੀ॥ [੮੨੬-ਬਿਲਾਵਲ ਮ: ੫]

**ਯਥਾ ਹੋਰ**— ਜਾਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਈ॥
ਆਪਿ ਅਕਾਰੁ ਆਪਿ ਨਿਰੰਕਾਰੁ॥ ਘਟ ਘਟ ਘਟਿ, ਸਭ ਘਟ ਆਧਾਰੁ॥ [੮੬੩-ਗੌਂਡ ਮ:੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਦੇ ਵੀ [ਧੇ] = ਆਸਰੇ (ਸਹਾਰੇ) ਟਿੱਕਿਆ ਹੋਇਆ ਨਹੀਂ ਹੈਂ।

{ ਭਾਵ— ਇਹ, ਕਿ ਪ੍ਰਮੇਸ਼ਰ ਆਪਣੀ ਮਹਿਮਾ ਮੇ, ਇਸਥਿਤ ਹੈ। }

**ਯਥਾ**— ਪੂਰਨ ਅਵਤਾਰ ਨਿਰਾਧਾਰ ਹੈ, ਨ ਪਾਰਾਵਾਰ, ਪਾਈਐ, ਨ ਪਾਰ, ਪੈ ਅਪਾਰ ਕੈ ਬਖਾਨੀਐ॥
ਅਦ੍ਵੈ ਅਬਿਨਾਸੀ, ਪਰਮ ਪੂਰਨ ਪ੍ਰਕਾਸੀ, ਮਹਾਰੂਪ ਹੂੰ ਕੇ ਰਾਸੀ ਹੈਂ, ਅਨਾਸੀ ਕੈ ਕੈ ਮਾਨੀਐ॥
[ਅਕਾਲ ਉਸਤਤਿ ਛੰਦ ਨੰਬਰ—੨੫੮]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਧੇ] = ਧਿਆਨ ਦੇ ਵਿਸ਼ਯ ਤੋਂ [ਅ] = ਰਹਿਤ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਧਿਆਤਾ-ਧਿਆਨ-ਧੇਅ ਦੀ ਤ੍ਰਿਪੁਟੀ ਤੋਂ, ਰਹਿਤ ਹੈ, ਕਿਉਂਕਿ ਨ ਓਹੁ ਧਿਆਉਣ ਵਾਲਾ ਧਿਆਤਾ ਹੈ, ਨ ਧਿਆਨ ਰੂਪ ਹੈ, ਅਤੇ ਨ ਓਹੁ ਧਿਆਨ ਦਾ ਵਿਸ਼ਯ, ਧੇਅ ਰੂਪ ਹੈ, ਕਾਰਨ ਇਹ ਕਿ ਮਨ ਦੀ ਧਿਆਨ ਰੂਪ ਬ੍ਰਿਤੀ, ਉਸ ਤੱਕ ਪਹੁੰਚ ਹੀ, ਨਹੀਂ ਸਕਦੀ ਤ੍ਰਿਪਟੀ ਟੁੱਟਣ ਤੇ ਹੀ, ਉਸਦਾ ਦਰਸ਼ਨ ਹੁੰਦਾ ਹੈ, ਕੇਵਲ ਧਿਆਨ ਨਾਲ ਹੀ ਨਹੀਂ ਅਰਥਾਤ ਧਿਆਨ ਕਰਦਿਆਂ ਜਦ ਬ੍ਰਿਤੀ ਦਾ ਟਿਕਾਅ ਹੋ ਜਾਂਦਾ ਹੈ, ਤਦ ਓਹੁ ਆਪਹੀ ਪ੍ਰਗਟ ਹੋ ਆਉਂਦਾ ਹੈ, ਜਤਨ ਨਾਲ ਨਹੀਂ ਹੁੰਦਾ। }

**ਯਥਾ**—ਜਿਹ ਕਰਮ ਭਰਮ ਨਹੀ ਧਰਮ ਧਿਆਨ॥
ਜਿਹ ਨੇਹ ਗੇਹ ਨਹੀ ਬਿਉਤ ਬਾਨ॥ [ਅਕਾਲ ਉਸਤਤਿ ਛੰਦ ਨੰਬਰ-੧੨੩]

**ਯਥਾ**—ਨਿਉਲੀ ਕਰਮ ਦੂਧਾਧਾਰੀ ਬਿਦਯਾਧਰ ਬ੍ਰਹਮਚਾਰੀ,
ਧਿਆਨ ਕੋ ਲਗਾਵੈ, ਨੈਕ ਧਿਆਨ ਤੂੰ, ਨ ਪਾਈਐ॥ [ਗਿਆਨ ਪ੍ਰਬੋਧ ਛੰਦ ਨੰਬਰ-੪੨]

## ਅਭੇ ਹੈਂ॥

**ਪਦ ਅਰਥ**—ਅਭੇ. (ਅਭੇਵ ਦਾ ਸੰਖੇਪ). ਅਭੇਵ. ਵਿਸ਼ੇਸ਼ਣ-ਭੇਦ ਰਹਿਤ (੨) ਭਿੱਜਣ ਤੋਂ ਰਹਿਤ (੩) ਅਭੇ (ਅਭੇਯ ਦਾ ਸੰਖੇਪ) ਅਭੇਯ. ਵਿਸ਼ੇਸ਼ਣ-ਭੈ ਰਹਿਤ. ਨਿੱਡਰ. ਬੇਖੌਫ਼।

**ਅਰਥ**—ਹੇ ਅਕਾਲ ਪੁਰਖ! ਤੂੰ [ਅਭੇ] = ਭੇਦ ਰਹਿਤ ਹੈਂ, ਕਿਉਂਕਿ ਤੇਰੇ ਭੇਤ ਨੂੰ, ਕੋਈ ਵੀ ਪਾ ਨਹੀਂ ਸਕਦਾ।

ਭਾਵ—ਇਹ ਕਿ ਪ੍ਰਮੇਸ਼੍ਵਰ ਦੇ, ਕਿਸੀ ਵੀ ਕਾਰਜ ਦਾ, ਉਸਦੇ ਸਰੂਪ ਦਾ, ਤੇ ਉਸਦੇ ਗੁਣਾਂ ਆਦਿ ਦਾ, ਕੋਈ ਅਤਾ ਪਤਾ ਨਹੀਂ ਪਾ ਸਕਦਾ, ਕਿ ਓਹੁ ਕੀ ਕਰਨਾ ਚਾਹੁੰਦਾ ਹੈ, ਉਸਦਾ ਸਰੂਪ ਕੈਸਾ ਹੈ, ਅਤੇ ਉਸਦੇ ਗੁਣ ਕਿਤਨੇ ਕੁ ਹਨ, ਇਨਾਂ ਦਾ, ਕੋਈ ਭੇਦ ਨਹੀਂ ਪਾ ਸਕਦਾ

**ਯਥਾ**— ਬੇਦ ਕਤੇਬੀ ਭੇਦੁ ਨ ਜਾਤਾ॥ ਨ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥
ਸਗਲੇ ਸੈਲ ਉਪਾਇ ਸਮਾਏ, ਅਲਖੁ ਨ ਲਖਣਾ ਜਾਈ ਹੇ॥ [੧੦੨੧-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਲੋਕ ਦਿਖਾਵੇ ਦੀ ਕ੍ਰਿਆ ਨਾਲ [ਅਭੇ] = (ਅਭੇਵ) ਭਿੱਜਨੇ ਤੋਂ ਰਹਿਤ ਹੈਂ।

ਭਾਵ—ਇਹ, ਕਿ ਪ੍ਰਮੇਸ਼੍ਵਰ, ਨਾਨਾ ਪ੍ਰਕਾਰ ਦੇ ਕਰਮ, ਤੇ ਭੇਖਾਂ ਨਾਲ, ਕਿਸੇ ਉੱਪਰ ਭਿੱਜਦਾ ਨਹੀਂ, ਅਰਥਾਤ ਪ੍ਰਸੰਨ ਨਹੀਂ ਹੁੰਦਾ।

**ਯਥਾ**— ਮਨਹਠਿ ਕਰਮ, ਕਰੇ ਸੋ ਛੀਜੈ॥ ਬਹੁਤੇ ਭੇਖ, ਕਰੇ ਨਹੀ ਭੀਜੈ॥
ਬਿਖਿਆ ਰਾਤੇ ਦੁਖੁ ਕਮਾਵਹਿ, ਦੁਖੇ ਦੁਖਿ ਸਮਾਇਦਾ॥ [੧੦੫੯-ਮਾਰੂ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਭੇ] = ਭੈ ਤੋਂ ਰਹਿਤ, ਨਿਰਭਉ ਸਰੂਪ ਹੈਂ।

**ਯਥਾ**— ਨਾਨਕ ਨਿਰਭਉ ਨਿਰੰਕਾਰੁ, ਹੋਰਿ ਕੇਤੇ ਰਾਮ ਰਵਾਲ॥
ਕੇਤੀਆ ਕੰਨ ਕਹਾਣੀਆ, ਕੇਤੇ ਬੇਦ ਬੀਚਾਰ॥ [੪੬੪-ਆਸਾ ਦੀ ਵਾਰ ਮ: ੧]

## ਅਜੀਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਜਿੱਤਣੇ ਤੋਂ ਰਹਿਤ, ਅਜਿੱਤ ਸਰੂਪ ਹੈਂ।

**ਯਥਾ**— ਦੇਹ ਗੇਹ ਨ ਨੇਹ ਸਨੇਹ, ਅਬੇਹ ਨਾਥ ਅਜੀਤ॥
ਸਰਬ ਗੰਜਨ ਸਰਬ ਭੰਜਨ, ਸਰਬ ਤੇ ਅਨਭੀਤ॥ [ਅਕਾਲ ਉਸਤਤਿ ਛੰਦ ਨੰਬਰ-੧੯੯]

## ਅਭੀਤ ਹੈਂ॥ ੩੧॥

**ਅਰਥ**—ਹੇ ਅਕਾਲ ਪੁਰਖ! ਤੂੰ [ਅਭੀਤ] = ਭੈ ਤੋਂ ਰਹਿਤ, ਨਿਰਭਉ ਸਰੂਪ ਹੈਂ॥

**ਯਥਾ**— ਏਕੰਕਾਰੁ ਨਿਰੰਜਨੁ ਨਿਰਭਉ, ਸਭ ਜਲਿ ਥਲਿ ਰਹਿਆ ਸਮਾਈ॥
ਭਗਤਿ ਦਾਨੁ ਭਗਤਾ ਕਉ ਦੀਨਾ, **ਹਰਿ ਨਾਨਕੁ ਜਾਚੈ ਮਾਈ**॥ [੯੧੬-**ਰਾਮਕਲੀ** ਮ: ੫]

## ਤ੍ਰਿਮਾਨ ਹੈਂ॥

{ **ਪਦ ਅਰਥ**—[ਤ੍ਰਿਮਾਨ = ਤ੍ਰਿ + ਮਾਨ] ਤ੍ਰਿ. ਸੰ. ਤ੍ਰਯੀ. ਸੰਗਯਾ-ਤਿੰਨ, (੧) ਤ੍ਰਿ. ਬ੍ਰਿਜ਼ਭਾਸ਼ਾ, ਤ੍ਰਿਯਾ. ਸੰਗਯਾ-ਇਸਤ੍ਰੀ. ਨਾਰੀ॥ ਮਾਨ. ਸੰ. ਮਾਨਯ. ਵਿਸ਼ੇਸ਼ਣ-ਪੂਜਣਾ. ਪੂਜਣਯੋਗ। }

**ਅਰਥ**—ਹੇ ਅਕਾਲ ਪੁਰਖ! ਤੈਨੂੰ ਭਗਤ ਲੋਕ [ਤ੍ਰਿ] = ਤਿੰਨਾਂ ਕਾਲਾਂ ਵਿਖੇ [ਮਾਨ] = ਪੂਜਨ ਕਰਕੇ, ਤੇਰੇ ਜੱਸ ਨੂੰ ਗਾ ਰਹੇ ਹਨ।

{ ਭਾਵ-ਤਿਨਾਂ ਕਾਲਾਂ ਵਿੱਚ, ਯਾ ਤਿੰਨੋਂ ਸੰਧਿਆ ਦੇ ਕਾਲਾਂ ਵਿੱਚ, ਪੂਜਨ ਕਰਕੇ, ਜੱਸ ਗਾ ਰਹੇ ਹਨ }

**ਯਥਾ**— ਮਾਤ ਪਿਤਾ ਸੁਤ ਬੰਧੁ ਨਰਾਇਣੁ॥ ਆਦਿ ਜੁਗਾਦਿ ਭਗਤ ਗੁਣ ਗਾਇਣੁ॥

[੧੧੫੧-ਭੈਰਉ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ ਕ੍ਰਿਸ਼ਨ ਸਰੂਪ ਵਿੱਚ, ਅਨੇਕਾਂ [ਤ੍ਰਿ] = ਇਸਤ੍ਰੀਆਂ ਮੰਨਦੀਆਂ, ਤੇ ਪੂਜਦੀਆਂ ਹਨ, ਅਰਥਾਤ ਕ੍ਰਿਸ਼ਨ ਸਰੂਪੁ ਨੂੰ ਦੇਖ ਕੇ, ਗੋਪੀਆਂ ਮੋਹਿਤ ਹੋ ਰਹੀਆਂ ਹਨ।

**ਯਥਾ**— ਆਸ ਪਾਸ ਘਨ ਤੁਰਸੀ ਕਾ ਬਿਰਵਾ, ਮਾਝ ਬਨਾ ਰਸਿ ਗਾਊਂ ਰੇ॥
ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ, ਮੋਕਉ ਛੋਡਿ, ਨ ਆਉ ਨ ਜਾਹੂ ਰੇ॥੧॥
ਤੋਹਿ ਚਰਨ ਮਨੁ ਲਾਗੋ ਸਾਰਿੰਗਧਰ, ਸੋ ਮਿਲੈ ਜੋ ਵਡ ਭਾਗੋ॥ ਰਹਾਉ॥
ਬਿੰਦ੍ਰਾਬਨ ਮਨ ਹਰਨ ਮਨੋਹਰ, ਕ੍ਰਿਸਨ ਚਰਾਵਤ ਗਾਊ ਰੇ॥
ਜਾਕਾ ਠਾਕੁਰੁ ਤੁਹੀ ਸਾਰਿੰਗਧਰ, ਮੋਹਿ ਕਬੀਰਾ ਨਾਊ ਰੇ॥ [੩੩੮-ਗਉੜੀ ਕਬੀਰ ਜੀ]

## ਨਿਧਾਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਗੁਣਾਂ ਦਾ [ਨਿਧਾਨ] = ਖਜਾਨਾ ਹੈਂ।

**ਯਥਾ**— ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯ੍ਯਾਨੰ ਧ੍ਯ੍ਯਾਨੰ,
ਊਚੇ ਤੇ ਊਚੌ ਜਾਨੀਜੈ, ਪ੍ਰਭ ਤੇਰੋ ਥਾਨੰ॥ [੧੩੮੬-ਸਵਯੈ ਮ: ੫]

## ਤ੍ਰਿਬਰਗ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਬ੍ਰਹਮਾ ਵਿਸ਼ਨੂੰ, ਤੇ ਸ਼ਿਵਜੀ ਆਦਿਕ ਦੀ [ਤ੍ਰਿਬਰਗ] = ਤ੍ਰੈ-ਮੂਰਤੀ ਸਰੂਪ ਹੈਂ। [ਪਦ ਅਰਥ-੧੪ ਛੰਦ ਮੇ ਦੇਖੋ]

**ਯਥਾ**— ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ॥
ਕਾਇਆ ਸੋਧਿ ਤਰੈ ਭਵਸਾਗਰੁ, ਆਤਮ ਤਤੁ ਵੀਚਾਰੀ॥ [੯੦੮-ਰਾਮਕਲੀ ਮ: ੧]

## ਅਸਰਗ ਹੈਂ॥ ੩੨॥

**ਅਰਥ**—ਹੇ ਅਕਾਲ ਪੁਰਖ! ਤੂੰ [ਸਰਗ] = ਉੱਤਪੱਤੀ ਆਦਿ ਤੋਂ [ਅ] = ਰਹਿਤ ਹੈਂ।

[ਪਦ ਅਰਥ-੧੪ ਛੰਦ ਮੇ ਦੇਖੋ]

**ਯਥਾ**— ਨ ਰੋਗੰ ਨ ਸੋਗੰ, ਨ ਮੋਹੰ ਨ ਮਾਤੰ॥ ਨ ਕਰਮੰ ਨ ਭਰਮੰ, ਨ ਜਨਮੰ ਨ ਜਾਤੰ॥
ਅਦ੍ਵੈਖੰ ਅਭੇਖੰ ਅਜੋਨੀ ਸਰੂਪੇ॥ ਨਮੋ ਏਕ ਰੂਪੇ, ਨਮੋ ਏਕ ਰੂਪੇ॥

[ਅਕਾਲ ਉਸਤਤਿ ਛੰਦ ਨੰ:-੯੪]

## ਅਨੀਲ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰੇ ਗੁਣ [ਅਨੀਲ] = ਪਦਮ ਨੀਲ ਆਦਿ ਦੀ, ਗਿਣਤੀ ਤੋਂ, ਰਹਿਤ ਹਨ। {੧੦-ਹਜ਼ਾਰ ਅਰਬ, ਦੀ ਸੰਖਿਆ ਦਾ ਨਾਮ, ਨੀਲ ਹੈ, ਅਤੇ ਇੱਕ ਸੌ ਨੀਲ ਦੀ ਸੰਖਿਆ ਦਾ ਨਾਮ-ਪਦਮ ਹੈ}

**ਯਥਾ—** ਹਰਿ ਕੀ ਉਪਮਾ ਅਨਿਕ ਅਨਿਕ, ਅਨਿਕ ਗੁਨ ਗਾਵਤ,
ਸੁਕ ਨਾਰਦ ਬ੍ਰਹਮਾਦਿਕ, ਤਵ ਗੁਨ ਸੁਆਮੀ ਗਨਿਨ ਨ ਜਾਤਿ॥ [੧੨੦੦-ਸਾਰੰਗ ਮ: ੪]

## ਅਨਾਦਿ ਹੈਂ॥

**ਅਰਥ—** ਹੇ ਅਕਾਲ ਪੁਰਖ! ਤੂੰ ਆਦਿ ਤੋਂ ਰਹਿਤ, ਅਨਾਦੀ ਕਾਲ ਦਾ ਹੈਂ।

**ਯਥਾ—** ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ॥
ਸਿਵ ਬਿਰੰਚਿ ਧਰ ਧ੍ਯਾਨੁ, ਨਿਤਹਿ ਜਿਸੁ ਬੇਦੁ ਬਖਾਣੈ॥ [੧੪੦੪-ਸਵੈਯੇ ਮ: ੪ ਕੇ]

## ਅਜੇ ਹੈਂ॥

[ **ਪਦ ਅਰਥ—** ਅਜੇ. ਸੰ. ਅਜੇਯ. ਵਿਸ਼ੇਸ਼ਣ-ਜਿੱਤਣ ਤੋਂ ਰਹਿਤ, (੨) ਅਜੇ. ਪੰਜਾਬੀ. ਕ੍ਰਿਆ-ਹੁਣ ਵੀ. ਅੱਜ ਤੱਕ. ਅਜੇ. ਸੰ. ਅਦਯਾਪੀ-ਹੁਣ ਵੀ. ਅਬ ਤਕ। ]

**ਅਰਥ—** ਹੇ ਅਕਾਲ ਪੁਰਖ! ਤੂੰ ਹਰ ਤਰ੍ਹਾਂ ਕਰਕੇ [ਅਜੇ] = ਅਜਿੱਤ ਹੈਂ, ਤੈਨੂੰ ਕੋਈ ਵੀ, ਕਿਸੀ ਪ੍ਰਕਾਰ ਕਰਕੇ ਜਿੱਤ, ਨਹੀਂ ਸਕਦਾ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਸਭ ਨੂੰ ਖਪਾਵਣੇ ਵਾਲਾ, ਮਹਾਂਕਾਲ ਸਰੂਪ ਹੈ, ਉਸ ਨੂੰ ਕੋਈ ਜਿੱਤ ਨਹੀਂ ਸਕਦਾ। ]

**ਯਥਾ—** ਜਿਤੇ ਅਉਲੀਆ ਅੰਬੀਆ ਹੋਇ ਬੀਤੇ॥
ਤਿਤਯੋ ਕਾਲ ਜੀਤਾ, ਨ ਤੇ ਕਾਲ ਜੀਤੇ॥ [ਬਿਚਿੱਤ੍ਰ ਨਾਟਕ ਛੰਦ ਨੰਬਰ-੨੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ, ਜੈਸਾ ਸ੍ਰਿਸ਼ਟੀ ਤੋਂ ਪਹਿਲੇ ਸੀ, [ਅਜੇ] = ਹੁਣ ਵੀ ਓਹੋ ਜਿਹਾ ਹੀ ਤੇਰਾ ਸਰੂਪ ਹੈ, ਅਤੇ ਅੱਗੇ ਨੂੰ ਵੀ, ਐਸਾ ਹੀ ਰਹੇਗਾ॥

{ ਭਾਵ—ਇਹ ਕਿ ਪ੍ਰਮੇਸ਼੍ਵਰ ਦੇ, ਸਰੂਪ ਵਿੱਚ, ਘਾਟ ਵਾਧ ਨਹੀਂ ਹੁੰਦੀ। }

**ਯਥਾ—** ਨ ਓਹੁ ਬਢੈ, ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥
[੩੪੩-ਗਉੜੀ ਥਿੰਤੀ ਕਬੀਰ ਜੀ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਜਿਸ ਤਰ੍ਹਾਂ ਭਗਤਾਂ ਦੀ, ਪਿੱਛੇ ਰੱਖਿਆ ਕਰਦਾ ਰਿਹਾ ਹੈਂ, ਉਸੇ ਤਰ੍ਹਾਂ, ਤੂੰ [ਅਜੇ] = ਹੁਣ ਵੀ ਹਾਜ਼ਰ ਨਾਜ਼ਰ ਹੋ ਕੇ, ਰੱਖਿਆ ਕਰਦਾ ਹੈਂ, ਕੇਵਲ ਭ੍ਰੋਸਾ ਤੇ, ਪ੍ਰੇਮ ਦੀ ਜ਼ਰੂਰਤ ਹੈ।

## { ਸਾਖੀ }

ਇੱਕ ਸਿੱਖ, ਆਪਣੀ ਇਸਤ੍ਰੀ ਨੂੰ ਨਾਲ ਲੈ ਕੇ, ਪੰਜੇ ਸਾਹਿਬ ਦੀ ਯਾਤ੍ਰਾ ਨੂੰ ਚੱਲਿਆ, ਇਸਤ੍ਰੀ ਘੋੜੇ ਉੱਪਰ ਚੜ੍ਹ ਗਈ, ਅਤੇ ਆਪ ਨਾਲ ਤੁਰ ਪਿਆ, ਰਾਤ ਨੂੰ ਇੱਕ ਥਾਂ ਸਰਾਂ ਵਿੱਚ ਪੜਾਵ ਕੀਤਾ। ਉਸ ਜਗਾ ਉਨਾਂ ਨੂੰ, ਇੱਕ ਪਠਾਣ ਮਿਲ ਪਿਆ, ਉਸ ਪਠਾਣ ਨੇ ਸਿੱਖ ਨੂੰ ਕਿਹਾ, ਤੁਸੀਂ ਕਿੱਥੇ ਜਾਣਾ ਹੈ ? ਸਿੱਖ ਨੇ ਕਿਹਾ, ਅਸੀਂ ਤਾਂ ਪੰਜਾ ਸਾਹਿਬ ਦੀ ਯਾਤ੍ਰਾ ਨੂੰ ਚੱਲੇ ਹਾਂ, ਪਠਾਣ ਨੇ ਕਿਹਾ, ਇਹ ਤਾਂ ਚੰਗਾ ਹੋ ਗਿਆ, ਸਾਥ ਬਣ ਗਿਆ ਹੈ, ਮੈਂ ਵੀ ਉਸੇ ਪਾਸੇ ਜਾਣਾ ਹੈ, ਜਦ ਅੱਧੀ ਰਾਤ ਗੁਜ਼ਰ ਗਈ ਤਾਂ ਪਠਾਣ ਨੇ ਕਿਹਾ, ਚੱਲੋ ਚਲੀਏ, ਸਿੱਖ ਨੇ ਕਿਹਾ, ਅਜੇ ਤਾਂ ਅੰਧੇਰਾ ਹੈ,

ਤਾਂ ਓਹੁ ਪਠਾਣ ਕਹਿਣ ਲੱਗਾ, ਕਿ ਰਸਤਾ ਚੱਲਣ ਵਾਲੇ ਨੂੰ, ਸੁਬਾ ਸਵੇਰੇ ਹੀ ਚੱਲਣਾ ਚਾਹੀਦਾ ਹੈ, ਇਹ ਗੱਲ ਸੁਣ ਕੇ ਸਿੱਖ ਦੇ ਮਨ, ਵਿੱਚ ਸੰਦੇਹ ਹੋ ਗਿਆ, ਤੇ ਕਿਹਾ, ਅਸੀਂ ਤੇਰੇ ਨਾਲ, ਨਹੀਂ ਜਾਣਾ। ਪਠਾਣ ਨੇ ਕਿਹਾ, ਤੁਸੀਂ ਮੇਰੇ ਉੱਤੇ ਸ਼ੱਕ ਨ ਕਰੋ, ਰਸਤੇ ਵਿੱਚ ਸਾਥ ਹੋਵੇ ਤਾਂ ਚੰਗਾ ਹੁੰਦਾ ਹੈ, ਜੇ ਮੈਂ ਤੁਹਾਡੇ ਨਾਲ ਧੋਖਾ ਕਰਾਂ ਤਾਂ ਗੁਰੂ ਗੋਬਿੰਦ ਸਿੰਘ ਜੀ ਜਾਮਨ ਰਹੇ, ਇਹ ਗੱਲ ਸੁਣ ਕੇ, ਸਿੱਖ ਦਾ ਮਨ, ਫੇਰ ਪਤੀਜ ਗਿਆ ਅਤੇ ਸਿੱਖ ਆਪਣੀ ਇਸਤ੍ਰੀ ਨੂੰ ਘੋੜੇ ਉੱਪਰ ਚੜ੍ਹਾ ਕੇ ਆਪ ਪੈਦਲ ਤੁਰ ਪਿਆ, ਜਦ ਕਾਫੀ ਦੂਰ ਚਲੇ ਗਏ, ਅਤੇ ਉਜਾੜ ਜਿਹੀ ਆ ਗਈ, ਤਾਂ ਪਠਾਣ ਨੇ, ਧੋਖੇ ਨਾਲ ਸਿੱਖ ਦੇ ਪੇਟ ਵਿੱਚ, ਛੁਰਾ ਮਾਰ ਦਿੱਤਾ ਅਤੇ ਉਸਦੀ ਇਸਤ੍ਰੀ ਨੂੰ ਘੋੜੇ ਦੇ ਸਹਿਤ ਲੈ ਕੇ ਅੱਗੇ ਨੂੰ ਤੁਰ ਪਿਆ, ਤਦ ਓਹੁ ਸਿੱਖ ਦੀ ਇਸਤ੍ਰੀ ਏਧਰ-ਉਧਰ ਨੂੰ ਬੜੀ ਗੌਹ ਨਾਲ ਬਾਰ-ਬਾਰ ਦੇਖੇ, ਤਾਂ ਉਸ ਦੁਸ਼ਟ ਨੇ ਕਿਹਾ, ਕਿ ਤੂੰ ਕਿਸ ਨੂੰ, ਬਾਰ-ਬਾਰ ਆਸੇ-ਪਾਸੇ ਦੇਖਦੀ ਹੈਂ, ਤੇਰੇ ਆਦਮੀ ਨੂੰ ਤਾਂ ਮੈਂ ਮਾਰ ਦਿੱਤਾ ਹੈ, ਹੁਣ ਤਾਂ ਤੂੰ ਇੱਕਲੀ ਹੈਂ, ਮੇਰੇ ਨਾਲ ਨੇਕ ਨੀਤੀ ਨਾਲ ਤੁਰੀ ਚੱਲ, ਤਾਂ ਉਸ ਇਸਤ੍ਰੀ ਨੇ ਕਿਹਾ-ਸਾਡੇ, ਅਤੇ ਤੇਰੇ ਵਿੱਚ, ਜੋ ਪੁਰਖ ਜਾਮਨ ਹੈ, ਮੈਂ ਉਸਨੂੰ ਦੇਖ ਰਹੀ ਹਾਂ, ਕਿ ਓਹੁ ਕਦੋਂ ਆ ਕੇ, ਜਾਮਨੀ ਚੁਕਾਉਂਦਾ ਹੈ, ਤਾਂ ਪਠਾਣ ਨੇ ਕਿਹਾ-ਚਲੋ-ਚਲੋ, ਏਥੇ ਕੌਣ ਜਾਮਨ ਹੈ, ਤੇ ਕੌਣ ਜਾਮਨੀ ਚੁਕਾਉਂਦਾ ਹੈ, ਹੁਣ ਤਾਂ ਤੂੰ ਹੈ-ਯਾ ਮੈਂ ਹਾਂ, ਜਿਸਦੀ ਜਾਮਨੀ ਨੂੰ, ਤੂੰ ਉਡੀਕਦੀ ਹੈਂ, ਓਹੁ ਤਾਂ ਕਦੋਂ ਦਾ ਮਰ ਖੱਪ ਗਿਆ ਹੈ, ਤਾਂ ਉਸ ਇਸਤ੍ਰੀ ਨੇ ਕਿਹਾ- ਕਿ ਹੇ ਰੱਬ ਦੇ ਪਿਆਰੇ, ਇਸ ਤਰ੍ਹਾਂ ਨ ਕਹੋ, ਓਹੁ ਹੁਣ ਵੀ ਹਾਜ਼ਰ-ਨਾਜ਼ਰ ਹੈ, ਜਦ ਸਿੱਖਣੀ ਨੇ ਕਿਹਾ ਕਿ ਓਹੁ ਹੁਣ ਵੀ ਹਾਜ਼ਰ-ਨਾਜ਼ਰ ਹੈ, ਤਦ ਸਿੱਖਣੀ ਦੇ ਦ੍ਰਿੜ ਭ੍ਰੋਸੇ, ਅਤੇ ਪ੍ਰੇਮ ਨੂੰ ਦੇਖ ਕੇ, ਸ੍ਰੀ ਕਲਗੀਧਰ ਜੀ, ਝੱਟਪੱਟ ਪੰਜਾਂ ਸਿੰਘਾਂ ਦੇ ਨਾਲ, ਸਮੇਤ ਘੋੜੇ ਪ੍ਰਗਟ ਹੋ ਗਏ, ਅਤੇ ਪਠਾਣ ਨੂੰ ਮਾਰ ਕੇ ਸਿੱਖ ਨੂੰ ਜਿੰਦਾ ਕਰ ਦਿੱਤਾ, ਇਸ ਲਈ ਪ੍ਰਮਾਤਮਾ ਭ੍ਰੋਸੇ, ਤੇ ਪ੍ਰੇਮ ਵਾਲਿਆਂ ਦੀ ਰੱਖਿਆ ਕਰਨ ਨੂੰ, ਹੁਣ ਵੀ ਹਾਜ਼ਰ-ਨਾਜ਼ਰ ਹੈ।

ਯਥਾ— ਕਥਾ ਪੁਰਾਤਨ ਇਉ ਸੁਣੀ, ਭਗਤਨ ਕੀ ਬਾਨੀ॥ ਸਗਲ ਦੁਸਟ ਖੰਡ ਖੰਡ ਕੀਏ, ਜਨ ਲੀਏ ਮਾਨੀ॥
ਸਤਿ ਬਚਨ ਨਾਨਕੁ ਕਹੈ, ਪਰਗਟ ਸਭ ਮਾਹਿ॥ ਪ੍ਰਭ ਕੇ ਸੇਵਕ ਸਰਣਿ ਪ੍ਰਭ, ਤਿਨ ਕਉ ਭਉ ਨਾਹਿ॥
[੮੧੫-ਬਿਲਾਵਲ ਮ: ੫]

ਯਥਾ ਹੋਰ— ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ, ਧੁਰਿ ਤੂ ਰਖਦਾ ਆਇਆ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ, ਹਰਣਾਖਸੁ ਮਾਰਿ ਪਚਾਇਆ॥
ਗੁਰਮੁਖਾ ਨੋ ਪਰਤੀਤ ਹੈ ਹਰਿ ਜੀਉ, ਮਨਮੁਖਿ ਭਰਮਿ ਭੁਲਾਇਆ॥ [੬੩੭-ਸੋਰਠ ਮ: ੩]

ਯਥਾ ਹੋਰ— ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ॥ [੬੮੧-ਧਨਾਸਰੀ ਮ: ੫]

◆—◆—◆—◆—◆—◆—◆—◆

## ਅਜਾਦਿ ਹੈਂ॥ ੩੩॥

**ਪਦ ਅਰਥ**—[ਅਜਾਦਿ = ਅਜ + ਆਦਿ] ਅਜ. ਸੰ. ਸੰਗਯਾ-ਬ੍ਰਹਮਾ. (੨) ਅਜਾਦਿ. ਫ਼ਾਰਸੀ ਆਜ਼ਾਦ. ਵਿਸ਼ੇਸ਼ਣ-ਬੰਧਨ ਰਹਿਤ. ਸੁਤੰਤ੍ਰ (੩) ਭਾਵ ਅਰਥ—ਨਿਆਰਾ. ਅਸੰਗ. (੪) ਅਜਾਦੰ ਖਿਆਲ

**ਅਰਥ**—ਹੇ ਅਕਾਲ ਪੁਰਖ! ਤੂੰ [ਅਜ] = ਬ੍ਰਹਮਾ ਆਦਿਕਾਂ ਦਾ ਵੀ ਆਦਿ ਹੈਂ।

ਭਾਵ-ਇਹ ਕਿ ਬ੍ਰਹਮਾ ਆਦਿ, ਪ੍ਰਮੇਸ਼੍ਵਰ ਦੇ ਹੀ ਰਚੇ ਹੋਏ ਹਨ, ਇਸ ਲਈ ਪ੍ਰਮੇਸ਼੍ਵਰ ਹੀ ਉਨ੍ਹਾਂ ਦੀ ਆਦਿ ਹੈ।

ਯਥਾ— ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ॥ ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ, ਹੁਕਮਿ ਕਮਾਵਨਿ ਕਾਰਾ॥
[੯੪੮-ਰਾਮਕਲੀ ਵਾਰ ਪਉੜੀ-੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਅਜਾਦਿ] = ਬੰਧਨ ਤੋਂ ਰਹਿਤ, ਸੁਤੰਤ੍ਰ ਤੇ ਮੁਕਤ ਸਰੂਪ ਹੈਂ।

**ਯਥਾ**— ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥

[੧੩੧੮-ਕਾਨੜਾ ਨਾਮਦੇਵ ਜੀ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਸਾਰੇ ਸੰਘਾਤ ਤੋਂ [ਆਜਾਦਿ] = ਨਿਆਰਾ ਹੈਂ।

{ ਭਾਵ—ਇਹ, ਕਿ ਜੋ ਸਰੀਰ ਵਿੱਚ ਮਨ ਬੁੱਧੀ ਆਦਿ ਸੰਘਾਤ, ਅਤੇ ਅੰਗ ਪ੍ਰਤੀਅੰਗ ਆਦਿ ਅਵੈਵ ਹਨ, ਇਨਾਂ ਸਭਨਾਂ ਤੋਂ, ਆਤਮ ਵਸਤੂ, ਅਸੰਗ ਤੇ ਨਿਆਰੀ ਹੈ। }

**ਯਥਾ**— ਦੀਸਹਿ ਸਭ ਸੰਗਿ ਰਹਹਿ ਅਲੇਪਾ, ਨਹ ਵਿਆਪੈ ਉਨ ਮਾਈ॥
ਏਕੈ ਰੰਗਿ ਤਤ ਕੇ ਬੇਤੇ, ਸਤਿਗੁਰ ਤੇ ਬੁਧਿ ਪਾਈ॥ [੭੦੧-ਜੈਤਸਰੀ ਮ: ੫]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ ਪ੍ਰਕਾਰ ਦੀ, ਸਲਾਹ ਮਸ਼ਵਰੇ ਦੀ, ਪਾਬੰਦੀ ਤੋਂ ਰਹਿਤ, ਅਜ਼ਾਦ-ਖਿਆਲ ਹੈਂ, ਜੋ ਚਾਹੁੰਦਾ ਹੈ, ਸੋ ਕਰਦਾ ਹੈਂ।

{ ਭਾਵ—ਇਹ, ਕਿ ਪ੍ਰਮੇਸ਼ੁਰ ਦੀ, ਕਿਸੀ ਵੀ ਇੱਛਾ ਤੇ, ਕੋਈ ਵੀ ਪਾਬੰਦੀ ਨਹੀਂ ਲਗਾ ਸਕਦਾ, ਜਿਵੇਂ ਓਹੁ ਚਾਹੇ ਉਸੀ ਤਰਾਂ ਓਹੁ ਕਰਦਾ ਹੈ, ਇਸ ਕਰਕੇ ਹਰ ਬਾਤ ਦੇ, ਕਰਨ ਕਰਾਉਣ ਵਿੱਚ, ਓਹੁ ਆਜਾਦ ਹੈ, ਕਿਉਂਕਿ ਓਹੁ ਕਿਸੀ ਤਰਾਂ ਦੇ ਵੀ, ਕਾਰਜ ਵਿੱਚ, ਕਿਸੀ ਮੁਨਸ਼ੀ, ਤੇ ਵਜ਼ੀਰ ਆਦਿਕ ਦੀ, ਸਲਾਹ ਨਹੀਂ ਲੈਂਦਾ, ਤੇ ਨ ਸਲਾਹ ਆਦਿਕ ਦੀ, ਉਸਨੂੰ ਜ਼ਰੂਰਤ ਹੈ। }

**ਯਥਾ**— ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥
ਜਾਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥ [੮੬੩-ਗੋਂਡ ਮ: ੫]

## ਅਜਨਮ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਜਨਮ ਆਦਿ ਤੋਂ ਰਹਿਤ, ਅਜਨਮਾ ਸਰੂਪ ਹੈਂ।

**ਯਥਾ**— ਜਨਮਿ ਨ ਮਰੈ, ਆਵੈ ਨ ਜਾਇ॥ ਨਾਨਕ ਕਾ ਪ੍ਰਭੁ, ਰਹਿਓ ਸਮਾਇ॥ [੧੧੩੬-ਭੈਰਉ ਮ: ੫]

## ਅਬਰਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੇਰੇ ਗੁਣ ਅਤੇ ਸ਼ਕਤੀ [ਬਰਨ] = ਵਰਨਨ (ਕਥਨ) ਕਰਨ ਤੋਂ ਰਹਿਤ ਹਨ।

**ਯਥਾ**— ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨ ਸਾਕਉ, ਤੂੰ ਠਾਕੁਰ ਊਚ ਭਗਵਾਨਾ॥

[੭੩੪-ਸੂਹੀ ਮ: ੪]

## ਅਭੂਤ ਹੈਂ।

{ **ਪਦ ਅਰਥ**—[ਅਭੂਤ = ਅ + ਭੂਤ] ਭੂਤ. ਸੰ. ਵਿਸ਼ੇਸ਼ਣ-ਬੀਤਿਆ ਹੋਇਆ ਸਮਾਂ. ਭੂਤਕਾਲ (੨) ਭੂਤ-ਭੈਦਾਇਕ ਪ੍ਰੇਤ ਜੂਨੀ. ਭਾਵਅਰਥ-ਖੌਫ਼। }

**ਅਰਥ**—ਹੇ ਅਕਾਲ ਪੁਰਖ! ਤੂੰ ਭੂਤ, ਭਵਿੱਖਤ ਅਤੇ ਵਰਤਮਾਨ ਆਦਿ ਸਮਿਆਂ ਦੀ ਹੱਦ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੁਰ ਨੂੰ, ਕਿਸੇ ਸਮੇਂ ਦੀ, ਹੱਦ ਵਿੱਚ ਨਹੀਂ ਬੰਨਿਆ ਜਾ ਸਕਦਾ, ਕਿ ਐਸੇ ਸਮੇਂ ਵਿੱਚ ਸੀ, ਅਤੇ ਇਸ ਵਿੱਚ ਨਹੀਂ, ਕਿਉਂਕਿ ਓਹੁ ਹਮੇਸ਼ਾਂ, ਕਾਇਮ ਦਾਇਮ ਪ੍ਰੀਪੂਰਣ ਹੈ। }

ਯਥਾ— ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥
ਆਪਿ ਬੇਅੰਤੁ ਅੰਤੁ ਨਹੀ ਪਾਈਐ, ਪੂਰਿ ਰਹਿਆ ਸਭ ਠਾਈ ਸੰਤਹੁ॥

[੯੧੬-ਰਾਮਕਲੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਭੂਤ] = ਖੌਫ ਤੋਂ ਰਹਿਤ, ਦਿਲਾਵਰ ਸੂਰਮਾ ਸਰੂਪ ਹੋ ਰਿਹਾ ਹੈਂ।

{ ਭਾਵ-ਇਹ, ਕਿ ਜੋ ਖੌਫ ਤੋਂ ਰਹਿਤ, ਨਿਡਰ ਦਿਲਾਵਰ ਸੂਰਮਾ ਹੋਵੇ, ਉਸਦਾ ਨਾਮ ਅਭੂਤ ਹੈ, ਅਤੇ ਹਰ ਪ੍ਰਕਾਰ ਦੇ ਖੌਫ ਤੋਂ ਰਹਿਤ, ਸਿਰਫ ਇੱਕ ਪ੍ਰਮੇਸ਼ੂਰ ਹੀ ਹੈ, ਇਸ ਕਰਕੇ ਓਹੁ ਆਪ ਹੀ, ਭੈ ਤੋਂ ਰਹਿਤ, ਸੂਰਮੇ ਦੇ ਸਰੂਪ ਨੂੰ ਧਾਰਨ ਕਰ ਰਿਹਾ ਹੈ। }

ਯਥਾ— ਕਹੂੰ ਮਹਾ ਸੂਰ ਹੁਇਕੈ ਮਾਰਤ ਮਵਾਸਨ ਕੋ, ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ॥
ਕਹੂੰ ਮਹਾਦੀਨ, ਕਹੂੰ ਦਰਬ ਕੇ ਅਧੀਨ, ਕਹੂੰ ਬਿਦਿਆ ਮੈ ਪ੍ਰਬੀਨ, ਕਹੂੰ ਭੂੰਮ ਕਹੂੰ ਭਾਨ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੬]

## ਅਭਰਨ ਹੈਂ॥ ੩੪॥

{ **ਪਦ ਅਰਥ**—[ਅਭਰਨ = ਅ + ਭਰਨ] ਭਰਨ. ਸੰ. ਭਰਨ. ਸੰਗਯਾ-ਪਾਲਨ. ਪੋਸ਼ਣ. (੨) ਅਭਰਨ ਸੰ. ਆਭਰਨ. ਸੰਗਯਾ-ਭੂਸ਼ਣ. ਗਹਿਣਾ. ਜੇਵਰ। }

**ਅਰਥ**—ਹੇ ਅਕਾਲ ਪੁਰਖ! ਤੂੰ [ਭਰਨ] = ਪਾਲਣ ਪੋਸ਼ਣ ਕਰਨ ਵਾਲੇ ਦੀ, ਲੋੜ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੇ ਨੇ ਵੀ, ਪਾਲ ਪੋਸ਼ ਕੇ, ਵੱਡਾ ਨਹੀਂ ਕੀਤਾ, ਇਸ ਕਰਕੇ, ਤੇਰੀ ਕੋਈ ਵੀ ਪਾਲਨਾ ਕਰਨ ਵਾਲਾ ਨਹੀਂ ਹੈ, ਤੂੰ ਤਾਂ ਆਪਣੇ ਆਪ ਤੋਂ, ਆਪ ਸਰੂਪ ਹੈਂ, ਤੈਨੂੰ ਕਿਸੇ ਪਾਲਨਹਾਰ ਦੀ ਜ਼ਰੂਰਤ ਹੀ ਨਹੀਂ ਹੈ, ਇਸ ਲਈ ਅਭਰਨ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ ਤੋਂ ਬਗੈਰ, ਐਸੀ ਕੋਈ ਹਸਤੀ ਨਹੀਂ ਹੈ, ਜੋ ਉਸਦੀ ਪਾਲਨਾ ਕਰ ਸਕੇ, ਬਲਕਿ ਪ੍ਰਮੇਸ਼ੂਰ ਹੀ, ਸਭ ਦੀ ਪਾਲਨਾ ਕਰ ਰਿਹਾ ਹੈ। }

ਯਥਾ— ਸਰਬ ਦਾਤਾ ਸਰਬ ਗਿਆਤਾ, ਸਰਬ ਕੋ ਪ੍ਰਤਿਪਾਲ॥
ਦੀਨ ਬੰਧੁ ਦਇਆਲ ਸੁਆਮੀ, ਆਦਿ ਦੇਵ ਅਪਾਲ॥ [ਅਕਾਲ ਉਸਤਤਿ ਛੰਦ ਨੰਬਰ-੧੯੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ, ਸਭ ਦੀ [ਭਰਨ] = ਪਾਲਨਾ ਕਰਨ ਵਾਲਾ ਹੈਂ।

ਯਥਾ— ਬਿਸ੍ਵੰਭਰ ਬਿਸੁਨਾਥ ਹੈ, ਬਿਸੇਖ ਬਿਸ੍ਵ ਭਰਨ ਹੈ॥
ਜਿਮੀ ਜਮਾਨ ਕੇ ਬਿਖੈ, ਸਦੀਵ ਕਰਮ ਭਰਮ ਹੈਂ॥ [ਅਕਾਲ ਉਸਤਤਿ ਛੰਦ ਨੰਬਰ-੧੬੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਭਰਨ] = ਆਭੂਸ਼ਣ (ਗਹਿਣੇ) ਸਰੂਪ ਹੋ ਰਿਹਾ ਹੈਂ।

{ ਭਾਵ—ਇਹ ਕਿ ਸਰਬ ਰੂਪ ਹੋਣੇ ਕਰਕੇ, ਗਹਿਣੇ ਰੂਪ ਵੀ, ਪ੍ਰਮੇਸ਼ੂਰ ਹੀ ਹੈ, ਅਤੇ ਕ੍ਰਿਸ਼ਨ ਆਦਿ ਅਵਤਾਰ ਰੂਪ ਹੋ ਕੇ, ਗਹਿਣਿਆਂ ਨੂੰ ਵੀ, ਧਾਰਨ ਕਰ ਰਿਹਾ ਹੈ। }

ਯਥਾ— ਸੁ ਆਦਿ ਅੰਤਿ ਏਕਯੰ॥ ਧਰੇ ਸਰੂਪ ਅਨੇਕਯੰ॥ ਕ੍ਰਿਪਾਨ ਪਾਣ ਰਾਜਈ॥ ਬਿਲੋਕ ਪਾਪ ਭਾਜਈ॥
ਅਲੰਕ੍ਰਿਤੰ ਸੁ ਦੇਹਯੰ॥ ਤਨੋ ਮਨੋ ਕਿ ਮੋਹਿਯੰ॥ ਕਮਾਣ ਬਾਣ ਧਾਰਹੀ॥ ਅਨੇਕ ਸਤ੍ਰ ਟਾਰਹੀ॥

[ਬਿਚਿਤ੍ਰ ਨਾਟਕ ਛੰਦ ਨੰਬਰ-੫੦-੫੧ ਧਿਆਇ ਪਹਿਲਾ]

## ਅਗੰਜ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਗੰਜ] = ਨਾਸ ਤੋਂ ਰਹਿਤ ਹੈਂ।

**ਯਥਾ**—ਗੰਜਿਓ ਜੋ ਨ ਜਾਇ, ਸੁ ਅਗੰਜ ਕੈ ਕੈ ਜਾਨੀਐ॥ ਭੰਜਿਓ ਜੋ ਨ ਜਾਇ, ਸੁ ਅਭੰਜ ਕੈ ਕੈ ਮਾਨੀਐ॥

[ਗਿਆਨ ਪ੍ਰਬੋਧ ਛੰਦ ਨੰਬਰ-੪੦]

## ਅਭੰਜ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਭੰਜ] = ਨਾਸ਼ ਤੋਂ ਰਹਿਤ ਹੈਂ।

**ਯਥਾ**— ਭੰਜਿਓ ਜੋ ਨ ਜਾਇ, ਸੋ ਅਭੰਜ ਕੈ ਕੈ ਮਾਨੀਐ॥ [ਗਿਆਨ ਪ੍ਰਬੋਧ ਛੰਦ ਨੰਬਰ-੪੦]

## ਅਝੂਝ ਹੈਂ॥

{ **ਪਦ ਅਰਥ**—[ਅਝੂਝ = ਅ + ਝੂਝ] ਝੂਝ. ਪੰਜਾਬੀ. ਜੂਝਿ. ਵਿਸ਼ੇਸ਼ਣ-ਜੂੱਝਣਾ. ਲੜਕੇ ਮਰਣਾ. ਜੰਗ ਕਰਦਿਆਂ ਸ਼ਹੀਦ ਹੋਣਾ। (੨) ਸਿਰਖੋਈ ਕਰਨੀ. ਹੱਥਾ ਪਾਈ ਕਰਨੀ ਆਦਿ। }

**ਅਰਥ**—ਹੇ ਅਕਾਲ ਪੁਰਖ! ਤੂੰ ਜੰਗਾਂ ਯੁੱਧਾਂ ਦੇ ਵਿੱਚ [ਝੂਝ] = ਜੂਝ ਕੇ ਮਰਨ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੂਰ ਨੂੰ, ਕਿਸੇ ਪ੍ਰਕਾਰ ਦੇ ਵੀ, ਜੰਗ ਯੁੱਧ ਵਿੱਚ, ਕੋਈ ਵੀ ਸ਼ਹੀਦ ਨਹੀਂ ਕਰ ਸਕਦਾ, ਕਿਉਂਕਿ ਓਹ ਸਭ ਤੋਂ ਵੱਧ ਤਾਕਤ ਵਾਲਾ, ਤੇ ਅਤੀਅੰਤ ਬਲਸ਼ਾਲੀ ਹੈ, ਤੇ ਸਦਾ ਰਹਿਣ ਵਾਲਾ ਹੈ, ਬਲਕਿ ਭਗਤਾਂ ਦੀ ਰੱਖਿਆ ਲਈ, ਹਰਨਾਖਸ਼ ਆਦਿ ਦੈਤਾਂ ਨੂੰ, ਮਾਰਨ ਵਾਲਾ ਹੈ। }

**ਯਥਾ**— ਸਰਣਾਗਤੀ ਪ੍ਰਭ ਪਾਲਤੇ, ਹਰਿ ਭਗਤਿ ਵਛਲੁ ਨਾਇਆ॥
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ, ਹਰਿ ਰਾਖਿ ਲੀਓ ਤਰਾਇਆ॥

[੯੮੪-ਮਾਲੀ ਗਉੜਾ ਮ: ੪]

**ਯਥਾ ਹੋਰ**— ਥੰਮੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਂਤ ਮਾਰਿ ਪਚਾਇਆ॥

[੧੧੫੪ ਭੈਰਉ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਨਾਲ ਵੀ [ਝੂਝ] = ਸਿਰ ਖੋਈ ਆਦਿ ਕਰਨ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੂਰ ਕਿਸੇ ਨਾਲ ਵੀ ਜੂੱਝਦਾ = [ਹਥਾ ਪਾਈ] ਅਤੇ ਸਿਰਖੋਈ ਨਹੀਂ ਕਰਦਾ, ਕਿਉਂਕਿ ਉਸ ਵਿੱਚ ਕਿਸੇ ਪ੍ਰਕਾਰ ਦਾ ਵੀ, ਦੂੰਦਵਾਦ ਨਹੀਂ ਹੈ। }

**ਯਥਾ**— ਨ ਕਾਮ ਹੈ, ਨ ਕ੍ਰੋਧ ਹੈ, ਨ ਲੋਭ ਹੈ, ਨ ਮੋਹ ਹੈ॥ ਨ ਦ੍ਵੈਖ ਹੈ, ਨ ਭੇਖ ਹੈ, ਨ ਦੁਈ ਹੈ, ਨ ਦ੍ਰੋਹ ਹੈ॥

[ਅਕਾਲ ਉਸਤਤਿ ਛੰਦ ਨੰਬਰ-੧੭੪]

## ਅਝੰਝ ਹੈਂ॥ ੩੫॥

{ **ਪਦ ਅਰਥ**—[ਅਝੰਝ = ਅ + ਝੰਝ] ਝੰਝ. (ਝੰਝਟ ਦਾ ਸੰਖੇਪ) ਝੰਝਟ. ਸੰਗਯਾ-ਝਗੜਾ ਝਾਂਝਾ, (੨) ਸੰ. ਝੰਝਾ. ਝੱਖੜ. ਬਾਰਸ਼ ਦੇ ਸਹਿਤ. ਤੇਜ ਹਵਾ. ਝਾਂਝਾ। ਝੱਖੜ ਝਾਂਜੇ ਤੋਂ ਪ੍ਰਭਾਵਿਤ ਹੋ ਕੇ ਝੜਨ ਵਾਲੀ ਵਸਤੂ. ਭਾਵ ਅਰਥ—ਝੜਨਾ. ਨਿੰਮੋ ਝੂਣਾ ਹੋਣਾ. ਸ਼ਰਮ ਖਾਣੀ॥ }

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਝੰਝ] = ਝਗੜੇ-ਝਾਂਝਿਆਂ ਤੋਂ ਰਹਿਤ ਹੈਂ।

**ਯਥਾ**— ਨ ਰੰਗ, ਰਾਗ ਰੂਪ ਹੈ, ਨ ਰੂਪ ਰੇਖ ਰਾਰ ਹੈ॥ ਨ ਹਾਉ ਹੈ, ਨ ਭਾਉ, ਨ ਦਾਉ ਕੋ, ਪ੍ਰਕਾਰ ਹੈ॥

[ਅਕਾਲ ਉਸਤਤਿ ਛੰਦ ਨੰਬਰ-੧੭੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਝੰਝ] = ਝੱਖੜ-ਝਾਂਝੇ ਦੇ ਪ੍ਰਭਾਵ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਤੱਕ ਪਵਣ ਆਦਿ ਤੱਤਾਂ ਦੀ ਵੀ, ਪਹੁੰਚ ਨਹੀਂ ਹੈ, ਜੋ ਕਿ ਉਸ ਤਕ, ਪਹੁੰਚ ਕੇ, ਉਸਦਾ ਕੁਛ ਬਿਗਾੜ ਸਕਣ। }

**ਯਥਾ**— ਨਹੀ ਜਰੈ ਨੈਕ, ਪਾਵਕ ਮਝਾਰ॥ ਬੋਰੈ ਨ ਸਿੰਧ, ਸੋਖੈ ਨ ਬਯਾਰ॥

[ਗਿਆਨ ਪ੍ਰਬੋਧ ਛੰਦ ਨੰਬਰ-੧੩੦]

**ਯਥਾ**— ਝੱਖੜ ਵਾਉ ਨ ਡੋਲਈ ਪਰਬਤੁ ਮੇਰਾਣੁ॥ ਜਾਣੈ ਬਿਰਥਾ ਜੀਅ ਕੀ ਜਾਣੀ, ਹੂ ਜਾਣ॥

[੯੬੮-ਵਾਰ ਸੱਤੇ ਬਲਵੰਡੇ ਕੀ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਝੰਝ] = ਝੜਨੇ ਤੋਂ ਰਹਿਤ ਹੈਂ, ਅਰਥਾਤ ਤੇਰਾ ਤੇਜ, ਕਦੇ ਝੜਦਾ ਨਹੀਂ ਹੈ, ਯਾਨੇ ਘੱਟ ਨਹੀਂ ਹੁੰਦਾ।

{ ਭਾਵ—ਇਹ ਕਿ, ਪ੍ਰਮੇਸ਼੍ਵਰ, ਕਦੇ ਵੀ ਆਪਣੇ ਤੇਜ ਪ੍ਰਤਾਪ ਤੋਂ ਰਹਿਤ ਹੋ ਕੇ, ਨਿੰਮੋ ਝੂਣਾ ਨਹੀ ਹੁੰਦਾ, ਬਲਕਿ ਹਮੇਸ਼ਾ ਤੇਜ ਪ੍ਰਤਾਪ ਦੇ ਸਹਿਤ, ਰਹਿਣ ਵਾਲਾ, ਅਤੀਅੰਤ ਪ੍ਰਤਾਪੀ ਹੈ। }

**ਯਥਾ**— ਅਨੂਪ ਰੂਪ ਸਰੂਪ ਹੈ, ਅਛਿੱਜ ਤੇਜ ਮਾਨੀਐ॥ ਸਦੀਵ ਸਿੱਧ ਸੁੱਧਦਾ ਪ੍ਰਤਾਪ ਪਤ੍ਰ ਜਾਨੀਐ॥

[ਅਕਾਲ ਉਸਤਤਿ ਛੰਦ ਨੰਬਰ-੧੬੨]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਦੁਸ਼ਟਾਂ ਨੂੰ [ਅ] = ਵਿਸ਼ੇਸ਼ ਕਰਕੇ [ਝੰਝ] = ਝਾੜਨੇ ਵਾਲਾ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦੁਸ਼ਟਾਂ ਦਾ ਨਾਸਕ ਹੈ। }

**ਯਥਾ**— ਦੁਸਟ ਗੰਜਨ ਸੱਤ੍ਰ ਭੰਜਨ, ਪਰਮ ਪੁਰਖ ਪ੍ਰਮਾਥ॥ ਦੁਸਟ ਹਰਤਾ ਸ੍ਰਿਸਟ ਕਰਤਾ, ਜਗਤ ਮਹਿ ਜਿਹ ਗਾਥ॥

[ਅਕਾਲ ਉਸਤਤਿ ਛੰਦ ਨੰਬਰ—੧੯੨]

## ਅਮੀਕ ਹੈਂ॥

{ **ਪਦ ਅਰਥ—ਅਮੀਕ**. ਅਰਬੀ. ਅਮੀਕ. ਵਿਸ਼ੇਸ਼ਣ-ਅਥਾਹ. ਡੂੰਘਾ. ਗਹਿਰਾ. ਗੰਭੀਰ (੨) [ਅਮੀਕ = ਅ + ਮੀਕ] **ਮੀਕ**. (ਮਿਕਦਾਰ ਦਾ ਸੰਖੇਪ). ਅਰਬੀ. ਮਿਕਦਾਰ. ਵਿਸ਼ੇਸ਼ਣ-ਸਦੱਰਸ. ਬਰਾਬਰ. (੩) ਅੰਦਾਜਾ. (੪) ਮੀਕ = ਮਿਲਨਾ. ਯਥਾ—'ਜੋਤੀ ਜੋਤਿ ਮੀਕੇ'] [੮੪੬ ਬਿਲਾਵਲ ਛੰਤ ਮ: ੫] }

**ਅਰਥ**—ਹੇ ਅਕਾਲ ਪੁਰਖ! ਤੂੰ ਅਤੀਅੰਤ [ਅਮੀਕ] = ਡੂੰਘਾ ਤੇ ਅਥਾਹ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ, ਆਪਣੇ ਸਰੂਪ, ਅਤੇ ਗੁਣਾਂ ਕਰਕੇ, ਏਨਾ ਗਹਿਰਾ ਹੈ, ਕਿ ਉਸਦੀ ਥਾਹ ਨੂੰ, ਕੋਈ ਵੀ ਪਾ ਨਹੀਂ ਸਕਦਾ। }

**ਯਥਾ**— ਗਹਿਰੁ ਗੰਭੀਰੁ ਅਥਾਹੁ, ਅਪਾਰੁ ਅਗਣਤੁ ਤੂੰ॥ ਨਾਨਕ ਵਰਤੈ ਇਕੁ ਇਕੋ ਇਕੁ ਤੂੰ॥

[੯੬੬-ਰਾਮਕਲੀ ਵਾਰ ਦੂਜੀ ਪਉੜੀ-੨੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ [ਮੀਕ] = ਮਿਕਦਾਰ (ਸਦੱਰਸ) ਕੋਈ ਵੀ [ਅ] = ਨਹੀਂ ਹੈ।

**ਯਥਾ**— ਤੀਨਿ ਭਵਨ ਭਰਪੂਰਿ ਰਹਿਓ ਸੋਈ, ਅਪਨ ਸਰਸੁ ਕੀਅਉ ਨ ਜਗਤ ਕੋਈ॥

ਆਪੁਨ ਆਪੁ ਆਪ ਹੀ ਉਪਾਯਉ, ਸੁਰਿ ਨਰ ਅਸੁਰ, ਅੰਤੁ ਨਹੀ ਪਾਯਉ॥ [੧੪੦੫-ਸਵੈਯੇ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ ਕੋਈ ਵੀ [ਮੀਕ] = ਮਿਕਦਾਰ (ਅੰਦਾਜਾ) ਨਹੀਂ ਲਗਾ ਸਕਦਾ, ਕਿ ਤੂੰ ਐਸਾ ਹੋਵੇਂਗਾ।

**ਯਥਾ**— ਵਡਾ ਸਾਹਿਬੁ ਵਡੀ ਨਾਈ॥ ਵਡ ਦਾਤਾਰੁ ਵਡੀ ਜਿਸੁ ਜਾਈ॥
ਅਗਮ ਅਗੋਚਰੁ ਬੇਅੰਤ ਅਤੋਲਾ, ਹੈ ਨਾਹੀ ਕਿਛੁ ਆਹਾੜਾ॥ [੧੦੮੧-ਮਾਰੂ ਸੋਲਹੇ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਨਾਲ ਵੀ [ਮੀਕ] = ਮਿਲਿਆ ਹੋਇਆ ਨਹੀਂ, ਅਸੰਗ ਹੈਂ।

**ਯਥਾ**— ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥ [੧੩੧੮-ਰਾਗ ਕਾਨੜਾ, ਨਾਮਦੇਵ ਜੀ]

## ਰਫੀਕ ਹੈਂ॥

{ **ਪਦ ਅਰਥ**—ਅਰਬੀ. ਰਫ਼ੀਕ. ਸੰਗਯਾ-ਦੋਸਤ. ਮਿੱਤਰ (੨) ਪਿਆਰਾ। }

**ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਜੀਆਂ ਦਾ, ਪਿਆਰਾ [ਰਫ਼ੀਕ] = ਮਿੱਤਰ ਹੈਂ।

**ਯਥਾ**— ਸਜਣੁ ਮੈਡਾ ਚਾਈਆ, ਹਭ ਕਹੀਦਾ ਮਿਤੁ॥ ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ॥
[੧੦੯੬—ਡਖਣੇ ਮ: ੫]

## ਅਧੰਧ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਧੰਧ] = ਧੰਧਿਆਂ ਤੋਂ ਰਹਿਤ, ਅਚੱਲ ਸਰੂਪ ਹੈਂ।

**ਯਥਾ**— ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀਂ ਧੰਧਾ ਧੈਰੁ॥
ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥ [੯੩੧-ਰਾਮਕਲੀ ਮ: ੧]

**ਯਥਾ ਹੋਰ**— ਆਪਿ ਅਲਿਪਤੁ ਸਦਾ ਰਹੈ, ਹੋਰਿ ਧੰਧੈ ਸਭਿ ਧਾਵਹਿ॥
ਆਪਿ ਨਿਹਚਲੁ ਅਚਲੁ ਹੈ, ਹੋਰਿ ਆਵਹਿ ਜਾਵਹਿ॥ [੯੫੦-ਰਾਮਕਲੀ ਵਾਰ ਪਉੜੀ ੮]

## ਅਬੰਧ ਹੈਂ॥੩੬॥

**ਅਰਥ**—ਹੇ ਅਕਾਲ ਪੁਰਖ! ਤੂੰ ਮੋਹ ਆਦਿਕ ਦੇ ਬੰਧਨਾਂ ਤੋਂ ਰਹਿਤ ਹੈਂ।

**ਯਥਾ**— ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥
ਦੇਖਿ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥ [੧੨੩੭-ਸਾਰੰਗ ਮ: ੫]

## ਨ੍ਰਿਬੂਝ ਹੈਂ॥

{ **ਪਦ ਅਰਥ**—[ਨ੍ਰਿਬੂਝ = ਨ੍ਰਿ + ਬੂਝ] ਪੰਜਾਬੀ. ਬੂਝ. ਸੰ. ਬੋਧ. ਸੰਗਯਾ-ਸਮਝ. ਜਾਣਕਾਰੀ (੨) ਅਗਨੀ ਆਦਿ ਦਾ ਸ਼ਾਂਤ ਹੋਣਾ. ਬੁੱਝ ਜਾਣਾ। }

**ਅਰਥ**—ਹੇ ਅਕਾਲ ਪੁਰਖ! ਤੂੰ ਮਲਿਨ ਬੁੱਧੀ, ਤੇ ਚੰਚਲ ਮਨ ਨਾਲ, [ਬੂਝ] = ਬੁੱਝਣੇ (ਜਾਨਣੇ) ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੁਰ ਨੂੰ, ਕੋਈ ਵੀ ਬੁੱਧੀ ਦੀ ਚਤੁਰਾਈ ਕਰਕੇ, ਨਹੀਂ ਜਾਣ ਸਕਦਾ, ਕਿਉਂਕਿ ਮਨ ਦੀ ਇਕਾਗਰਤਾ ਦੁਆਰਾ ਹੀ, ਉਸਦੀ ਝਲਕ ਪ੍ਰਾਪਤ ਹੋ ਸਕਦੀ ਹੈ। }

**ਯਥਾ**— ਚਤੁਰਾਈ ਨਹ ਚੀਨਿਆ ਜਾਇ॥ ਬਿਨੁ ਮਨ ਮਾਰੇ ਕਿਉ ਕੀਮਤਿ ਪਾਇ॥
[੨੨੧-ਗਉੜੀ ਮ: ੧]

**ਯਥਾ ਹੋਰ**— ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥
[੩੨੪-ਗਉੜੀ ਕਬੀਰ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀ ਜੋਤਿ ਬੁਝਣੇ (ਫਿੱਕੀ ਪੈਣ) ਤੋਂ ਰਹਿਤ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦਾ ਪ੍ਰਕਾਸ਼, ਹਮੇਸ਼ਾ ਕਾਇਮ ਰਹਿਣ ਵਾਲਾ ਹੈ }

ਯਥਾ— ਜਿਮੀ ਜਮਾਨ ਕੇ ਬਿਖੈ, ਸਮੱਸਤ ਏਕ ਜੋਤਿ ਹੈ॥ ਨ ਘਾਟ ਹੈ, ਨ ਬਾਢ ਹੈ, ਨ ਘਾਟ ਬਾਢ ਹੋਤ ਹੈ॥
[ਅਕਾਲ ਉਸਤਤਿ ਛੰਦ ਨੰਬਰ-੧੬੬]

## ਅਸੂਝ ਹੈਂ॥

[ **ਪਦ ਅਰਥ**—[ਅਸੂਝ = ਅ + ਸੂਝ] ਸੂਝ. ਪੰਜਾਬੀ. ਸੁੱਝਣਾ. ਸੰਗਯਾ-ਦ੍ਰਿਸ਼ਟੀ ਆਉਣਾ. ਦਿਖਾਈ ਦੇਣਾ (੨) ਸਮਝ (੩) ਸੂਝ, ਪੰਜਾਬੀ, ਸੁਝਾਵ, ਸਲਾਹ, ਸੋਝੀ ਲੈਣੀ। ]

**ਅਰਥ**—ਹੇ ਅਕਾਲ ਪੁਰਖ! ਤੂੰ ਪ੍ਰਤੱਖ ਨੇਤ੍ਰਾਂ ਨਾਲ [ਸੂਝ] = ਦਿਸਣੇ (ਸੁੱਝਣੇ) ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ, ਇਨਾਂ ਨੇਤ੍ਰਾਂ ਨਾਲ ਵੇਖਿਆ ਨਹੀਂ ਜਾ ਸਕਦਾ। }

**ਯਥਾ**—ਕਈ ਕਰਤ ਕੋਟ ਬਿੱਦਿਆ ਬਿਚਾਰ॥ ਨਹੀ ਤਦਪਿ ਦਿਸਟਿ ਦੇਖੇ ਮੁਰਾਰ॥
[ਅਕਾਲ ਉਸਤਤਿ ਛੰਦ ਨੰਬਰ-੧੩੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ ਸਹੀ ਸਰੂਪ ਨੂੰ, ਬੁੱਧੀ ਦੁਆਰਾ, ਤੇ ਅਨੁਮਾਨ ਰਾਹੀਂ [ਸੂਝ] = ਸਮਝਿਆ ਨਹੀਂ ਜਾ ਸਕਦਾ, ਕਿ ਤੂੰ ਕਿਸ ਪ੍ਰਕਾਰ ਦੇ ਸਰੂਪ ਵਾਲਾ ਹੈਂ।

**ਯਥਾ**— ਮੋਲੁ ਨਾਹੀ ਕਛੁ ਕਰਣੈ ਜੋਗਾ, ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ, ਤਿਸੁ ਬਣਿਆਵੈ॥ [੮੮੩-ਰਾਮਕਲੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਪਾਸੋਂ ਵੀ, ਕਿਸੇ ਪ੍ਰਕਾਰ ਦੀ [ਸੂਝ] = ਸਲਾਹ (ਸੁਝਾਵ) [ਅ] = ਨਹੀਂ ਲੈਂਦਾ।

{ ਭਾਵ—ਇਹ ਕਿ ਪ੍ਰਮੇਸ਼੍ਵਰ ਨੂੰ, ਕਿਸੀ ਵੀ ਕੰਮ ਲਈ, ਸਲਾਹ ਦੀ ਜ਼ਰੂਰਤ ਨਹੀਂ। }

**ਯਥਾ**— ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥ ਅਵਰ ਨ ਬੂਝਿ ਕਰਤ ਬੀਚਾਰੁ॥ [੨੮੫-ਸੁਖਮਨੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੈਨੂੰ [ਅ] = ਵਿਸ਼ੇਸ਼ ਕਰਕੇ, ਹਮੇਸ਼ਾ ਸਭ ਕਿਛੁ ਸੁੱਝ ਰਿਹਾ ਹੈ।

{ਭਾਵ—ਇਹ ਕਿ ਪ੍ਰਮੇਸ਼੍ਵਰ ਨੂੰ ਹਰ ਪ੍ਰਕਾਰ ਦਾ ਨਿੱਤ ਗਿਆਨ ਹੈ। }

**ਯਥਾ**— ਬਿਨੁ ਬਕਨੇ ਬਿਨੁ ਕਹਨ ਕਹਾਵਨ, ਅੰਤਰਜਾਮੀ ਜਾਨੈ॥
ਜਾਕਉ ਮੇਲਿ ਲਏ ਪ੍ਰਭੁ ਨਾਨਕ, ਸੇ ਜਨ ਦਰਗਹ ਮਾਨੇ॥ [੧੨੨੮-ਸਾਰੰਗ ਮ: ੫]

**ਯਥਾ**— ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ, ਕਿਆ ਤੁਧੁ ਪਹਿ ਆਖਿ ਸੁਣਾਈਐ॥
ਬੁਰਾ ਭਲਾ ਤੁਧੁ ਸਭ ਕਿਛੁ ਸੂਝੈ, ਜੇਹਾ ਕੋ ਕਰੇ, ਤੇਹਾ ਕੋ ਪਾਈਐ॥ [੭੩੫-ਸੂਹੀ ਮ: ੪]

{ਨੋਟ— ਹੁਣ, ਨ੍ਰਿਬੂਝ, ਅਤੇ ਅਸੂਝ ਦੇ, ਇਕਠੇ ਦੇ, ਅਰਥ ਕਰਦੇ ਹਾਂ }

## ਨ੍ਰਿਬੂਝ ਹੈਂ। ਅਸੂਝ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਮਨ ਕਰਕੇ ਬੁੱਝਿਆ ਨਹੀਂ ਜਾ ਸਕਦਾ, ਅਤੇ ਨੇਤ੍ਰਾਂ ਕਰਕੇ ਦੇਖਿਆ ਨਹੀਂ ਜਾ ਸਕਦਾ।

**ਯਥਾ**— ਬੈਸਿ ਸੁ ਥਾਨਿ ਕਹਾਂ ਗੁਣ ਤੇਰੇ, ਕਿਆ ਕਿਆ ਕਥਉ ਅਪਾਰਾ॥
ਅਲਖੁ ਨ ਲਖੀਐ, ਅਗਮੁ ਅਜੋਨੀ, ਤੂੰ ਨਾਥਾਂ ਨਾਥਣਹਾਰਾ॥ [੧੨੫੫-ਮਲਾਰ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ [ਨ੍ਰਿਬੂਝ] = ਮੂਰਖ (ਬੇਸਮਝ) ਹਨ, ਆਤਮ ਵਿਚਾਰ ਦੀ ਤਰਫੋਂ, ਤਿਨਾਂ ਨੂੰ, ਤੂੰ ਕਦੇ ਵੀ, ਨਹੀਂ ਸੁੱਝਦਾ (ਦਿੱਸਦਾ), ਓਹੁ ਆਤਮ ਦਰਸ਼ਨ, ਤੋਂ ਹਮੇਸ਼ਾ ਵਾਂਝੇ ਹੀ ਰਹਿੰਦੇ ਹਨ।

**ਯਥਾ**—ਮੂਰਖੁ ਹੋਇ, ਨ ਆਖੀ ਸੂਝੈ॥ ਜਿਹਵਾ ਰਸੁ ਨਹੀ ਕਹਿਆ ਬੂਝੈ॥ ਬਿਖੁ ਕਾ ਮਾਤਾ, ਜਗ ਸਿਉ ਲੂਝੈ॥ [੪੧੪-ਆਸਾ ਮ: ੧]

**ਯਥਾ ਹੋਰ**— ਸਰੀਰਹੁ ਭਾਲਣਿ ਕੋ ਬਾਹਰਿ ਜਾਏ॥ ਨਾਮੁ ਨ ਲਹੈ, ਬਹੁਤੁ ਵੇਗਾਰਿ ਦੁਖੁ ਪਾਏ॥
ਮਨਮੁਖ ਅੰਧੇ, ਸੂਝੈ ਨਾਹੀ, ਫਿਰਿ ਘਿਰਿ ਆਇ, ਗੁਰਮੁਖਿ ਵਥੁ ਪਾਵਣਿਆ॥

[੧੨੪-ਮਾਝ ਮ: ੩]

## ਅਕਾਲ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਮੌਤ ਤੋਂ ਰਹਿਤ ਹੈਂ।

**ਯਥਾ**— ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥ ਤੂ ਪੁਰਖੁ ਅਲੇਖੁ ਅਗੰਮ ਨਿਰਾਲਾ॥
ਸਤ ਸੰਤੋਖਿ ਸਬਦਿ ਅਤਿ ਸੀਤਲੁ, ਸਹਜ ਭਾਇ ਲਿਵ ਲਾਇਆ॥

[੧੦੩੮-ਮਾਰੂ ਸੋਲਹੇ ਮ: ੧]

**ਯਥਾ**— ਕਾਲ ਰਹਿਤ ਅਨਕਾਲ ਸਰੂਪਾ॥ ਅਲਖ ਪੁਰਖ ਅਬਗਤ ਅਵਧੂਤਾ॥

[ਅਕਾਲ ਉਸਤਤਿ ਛੰਦ ਨੰ.-੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ ਘਰ, ਕਿਸੇ ਵੀ ਵਸਤੂ ਦਾ, ਕਾਲ ਨਹੀਂ ਹੈ।

{ ਭਾਵ—ਇਹ ਕਿ ਪ੍ਰਮੇਸ਼ੁਰ ਦੇ ਘਰ, ਕਿਸੇ ਵੀ ਚੀਜ਼ ਦਾ, ਘਾਟਾ ਨਹੀਂ ਹੈ, ਕਿਉਂਕਿ ਉਸਦੇ ਘਰ, ਹਰ ਇੱਕ ਚੀਜ਼ ਹਰ ਸਮੇਂ, ਮੌਜੂਦ ਰਹਿੰਦੀ ਹੈ। }

**ਯਥਾ**— ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ॥ ਊਣਾ ਨਾਹੀ ਕਿਛੁ ਜਨ ਤਾਕੈ॥ [੧੧੫੦-ਭੈਰਉ ਮ: ੫]

## ਅਜਾਲ ਹੈਂ॥੩੭॥

{ **ਪਦ ਅਰਥ**—[ਅਜਾਲ = ਅ + ਜਾਲ] ਜਾਲ. ਸੰ. ਸੰਗਯਾ-ਜਮਾਂ ਦਾ ਜਾਲ. (੨) ਭਾਵ ਅਰਥ-ਬੰਧਨ. (੩) ਜਾਲ. ਸੰ. ਜ੍ਵਲ. ਲਾਟ. ਜਲਣਤਾ। }

**ਅਰਥ**—ਹੇ ਅਕਾਲ ਪੁਰਖ! ਤੂੰ ਮਾਇਆ ਦੇ ਜਾਲ ਤੋਂ ਰਹਿਤ ਹੈਂ।

{ ਭਾਵ—ਇਹ ਹੈ, ਕਿ ਪ੍ਰਮੇਸ਼ੁਰ ਜਮਾਂ ਦੇ, ਅਤੇ ਮਾਇਆ ਆਦਿਕ ਦੇ ਜਾਲ ਦੇ ਵਿੱਚ, ਕਦੇ ਵੀ ਫਸਣ ਵਾਲਾ ਨਹੀਂ ਹੈ। }

**ਯਥਾ**—ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥ [੮੩੮-ਬਿਲਾਵਲ ਮ: ੧- ਥਿਤੀ]

**ਯਥਾ ਹੋਰ**— ਬਿਸ੍ਵਪਾਲ ਜਗਤ ਕਾਲ, ਦੀਨ ਦਇਆਲ ਬੈਰੀ ਸਾਲ, ਸਦਾ ਪ੍ਰਤਿਪਾਲ, ਜਮ ਜਾਲ ਤੇ ਰਹਿਤ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੭੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ [ਜਲ] = ਜਲਣਤਾਈ ਤੋ ਰਹਿਤ ਹੈਂ।

{ ਭਾਵ—ਇਹ, ਕਿ ਪ੍ਰਮੇਸ਼ੁਰ ਨੂੰ ਈਰਖਾ ਆਦਿ ਦੀ ਜਲਣਤਾ, ਅਤੇ ਪ੍ਰਤੱਖ ਸ਼ੋਕ ਆਦਿ ਵੀ, ਵਿਆਪ ਨਹੀਂ ਸਕਦੇ। }

**ਯਥਾ**— ਨਾ ਇਸ ਉਸਨੁ, ਨਹੀ ਇਸੁ ਸੀਤੁ॥ ਨ ਇਸੁ ਦੁਸਮਨੁ, ਨਾ ਇਸੁ ਮੀਤੁ॥

[੮੬੮-ਗੋਂਡ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਪ੍ਰਤੱਖ [ਜਾਲ] = ਬੰਧਨ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼ੁਰ ਦੇ ਅਵਤਾਰ ਆਦਿ ਵੀ, ਪ੍ਰਤੱਖ ਜਾਲ ਵਿੱਚ ਨਹੀਂ ਬੱਝਦੇ। }

ਯਥਾ— ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ, ਥਾਨ ਥਾਨੰਤਰ ਦੇਸਾ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥

[੧੨੩੭-ਸਾਰੰਗ ਮ: ੫]

## ਅਲਾਹ ਹੈਂ॥

[ **ਪਦ ਅਰਥ**—ਅਲਾਹ. ਅਰਬੀ. ਅੱਲਹ. ਸੰਗਯਾ-ਪਾਰਬ੍ਰਹਮ. ਕਰਤਾਰ . ਪ੍ਰਮੇਸ਼੍ਵਰ-ਜਿਸਦੇ ਸਿਵਾ. ਹੋਰ ਕੋਈ ਨ ਹੋਵੇ, ਅਤੇ ਪੂਜਨੇਯੋਗ ਵੀ ਹੋਵੇ, ਉਸਨੂੰ ਅਰਬੀ ਵਿੱਚ ਅੱਲਾ ਕਹਿੰਦੇ ਹਨ। (੨) ਮੁਸਲਮਾਨੀ ਮੱਤ ਵਿੱਚ, ਜੇੜ੍ਹੇ ਰੱਬ ਦੇ ਕ੍ਰਿਤਮ ਨਾਮ ਹਨ, ਉਨਾਂ ਨੂੰ ਤਾਂ ਸਫਾਤੀ ਨਾਮ ਕਹਿੰਦੇ ਹਨ, ਅਤੇ ਜੋ ਸਰੂਪ ਰੂਪ ਨਾਮ ਹਨ, ਅਰਥਾਤ ਜੋ ਅਦੁੱਤੀ ਬ੍ਰਹਮ ਦੇ, ਸਰੂਪ ਲਖਸ਼ਣ ਨੂੰ, ਵਰਣਨ ਕਰਦੇ ਹਨ, ਉਨਾਂ ਨਾਮਾਂ ਨੂੰ, ਜਾਤੀ ਨਾਮ ਕਹਿੰਦੇ ਹਨ, ਇਸ ਪ੍ਰਕਾਰ ਅਰਬੀ ਵਿੱਚ, ਜੋ 'ਅੱਲਹ' ਨਾਮ ਹੈ, ਇਹ ਖੁਦਾ ਦਾ ਜਾਤੀ ਨਾਮ ਹੈ, ਇਸਦਾ ਅਰਥ ਹੈ-ਕਿ ਜੋ ਪਵਿੱਤ੍ਰ, ਤੇ ਖੁੱਦ ਹਸਤੀ ਹੈ, ਅਤੇ ਆਪਣੀ ਇੱਛਾ ਅਨੁਸਾਰ ਸਭ ਕਾਰਜ ਕਰਦਾ ਹੈ, ਉਸਨੂੰ 'ਅੱਲਾ' ਕਹਿੰਦੇ ਹਨ। (੨) [ਅਲਾਹ = ਅ + ਲਾਹ] ਲਾਹ. ਸੰ. ਲਖਸ਼. ਧਾਤੂ-ਦੇਖਣਾ. ਜਾਨਣਾ. ਲਖਣਾ. (੩) ਲਾਹ. ਪੰਜਾਬੀ - ਲਾਹੁਣਾ. ਕ੍ਰਿਆ-ਉਤਾਰਨਾ। ]

**ਅਰਥ**—ਹੇ ਅਕਾਲ ਪੁਰਖ! ਤੂੰ [ਲਾਹ] = ਲਖਣੇ ਤੋਂ ਰਹਿਤ, ਅਲੱਖ ਸਰੂਪ ਹੈਂ।

ਯਥਾ— ਅਲਾਹੁ ਅਲਖੁ ਅਗੰਮ ਕਾਦਰੁ, ਕਰਣਹਾਰੁ ਕਰੀਮੁ॥
ਸਭ ਦੁਨੀ ਆਵਣੁ ਜਾਵਣੀ, ਮੁਕਾਮੁ ਏਕੁ ਰਹੀਮੁ॥ [੬੪-ਸਿਰੀ ਰਾਗ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ ਉਪਾਇ ਦੁਆਰਾ, ਆਪਣੇ ਮਰਾਤਬੇ ਤੋਂ, [ਲਾਹ] = ਉਤਾਰਿਆ (ਲਾਹਿਆ) ਨਹੀਂ ਜਾ ਸਕਦਾ, ਕਿਉਂਕਿ ਤੂੰ ਅਚੱਲ ਪਦਵੀਂ ਦਾ ਮਾਲਕ ਹੈਂ।

[ ਭਾਵ—ਇਹ ਕਿ ਪ੍ਰਮੇਸ਼੍ਵਰ ਨੂੰ, ਉਸਦੀ ਪਦਵੀਂ ਤੋਂ ਕੋਈ ਡੇਗ ਨਹੀਂ ਸਕਦਾ, ਕਿਉਂਕਿ ਉਸਦੇ ਬਰਾਬਰ ਦਾ, ਅਚੱਲ ਰਹਿਣ ਵਾਲਾ, ਹੋਰ ਕੋਈ ਹੈ ਹੀ ਨਹੀਂ। ]

ਯਥਾ— ਤੁਧੁ ਸਰਿ ਅਵਰੁ ਨ ਕੋਇ, ਕਿ ਆਖਿ ਵਖਾਣਿਆ॥ ਸਚੈ ਤਖਤਿ ਨਿਵਾਸੁ, ਹੋਰ ਆਵਣ ਜਾਣਿਆ॥
[੧੨੭੯-ਮਲਾਰ ਵਾਰ ਪਉੜੀ-੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਲਾਹ] = ਇਕੋ ਇੱਕ, ਪੂਜਣਯੋਗ ਪਵਿਤ੍ਰ ਸਰੂਪ ਹੈਂ।

ਯਥਾ— ਅਲਾਹ ਪਾਕੰ ਪਾਕ ਹੈ, ਸਕ ਕਰਉ ਜੇ ਦੂਸਰ ਹੋਇ॥ ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ॥
[੭੨੭-ਰਾਗ ਤਿਲੰਗ ਕਬੀਰ ਜੀ]

## ਅਜਾਹ ਹੈਂ॥

[ **ਪਦ ਅਰਥ**—[ਅਜਾਹ = ਅ + ਜਾਹ] ਜਾਹ. ਫਾਰਸੀ. ਜਾਯ. ਸੰਗਯਾ-ਜਗਾ. ਥਾਂ. (੨) ਜਾਹ-ਜਾਣ ਕੀ ਕ੍ਰਿਆ। ]

**ਅਰਥ**—ਹੇ ਅਕਾਲ ਪੁਰਖ! ਨਿਵਾਸ ਕਰਨੇ ਲਈ, ਤੇਰੀ ਕੋਈ ਖ਼ਾਸ [ਜਾਹ] = ਜਗਾ ਨਹੀਂ ਹੈ, ਕਿਉਂਕਿ ਤੂੰ ਹਰ ਜਗਾ ਤੇ ਪ੍ਰੀਪੂਰਨ ਹੈਂ।

ਯਥਾ—ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ, ਪ੍ਰਭੁ ਬਿਆਪਿ॥ [੨੮੯-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਤੇ ਵੀ [ਜਾਹ] = ਜਾਂਦਾ ਆਉਂਦਾ ਨਹੀਂ ਹੈ।

**ਯਥਾ**— ਆਤਮ ਰਾਮੁ ਰਵਿਆ ਸਭ ਅੰਤਰਿ, ਕਤ ਆਵੈ ਕਤ ਜਾਈ ਸੰਤਹੁ॥

ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥ [੯੧੬-ਰਾਮਕਲੀ ਮ: ੫]

## ਅਨੰਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਅੰਤ ਤੋਂ ਰਹਿਤ ਸਰੂਪ ਵਾਲਾ ਹੈਂ।

**ਯਥਾ**— ਆਦਿ ਅਨੰਤ ਅਗਾਧ ਅਦ੍ਵੈਖ, ਸੁ ਭੂਤ ਭਵਿੱਖ ਭਵਾਨ ਅਭੈ ਹੈਂ॥

ਅੰਤ ਬਿਹੀਨ ਅਨਾਤਮ ਆਪ, ਅਦਾਗ ਅਦੋਖ ਅੱਦ੍ਰ ਅਛੈ ਹੈ।

[ਅਕਾਲ ਉਸਤਤਿ ਛੰਦ ਨੰਬਰ-੨੪੬]

## ਮਹੰਤ ਹੈਂ॥੩੮॥

**ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦਾ [ਮਹੰਤ] = ਪੂਜਨੀਕ ਹੈਂ।

**ਯਥਾ**— ਅਨਭਿਜ ਰੂਪ ਦੁਰੰਤ॥ ਸਭ ਜਗਤ ਭਗਤ ਮਹੰਤ॥

ਜਸ ਤਿਲਕ ਭੂ ਭ੍ਰਿਤ ਭਾਨ॥ ਦਾਸ ਚਾਰ ਚਾਰ ਨਿਧਾਨ॥ [ਅਕਾਲ ਉਸਤਤਿ ਛੰਦ ਨੰਬਰ-੩੨]

## ਅਲੀਕ ਹੈਂ॥

{ **ਪਦ ਅਰਥ**—[ਅਲੀਕ = ਅ + ਲੀਕ] ਲੀਕ. (ਪੰਜਾਬੀ ਦੇਸ ਭਾਸ਼ਾ ਵਿੱਚ, ਕਲੰਕ ਨੂੰ ਲੀਕ ਕਹਿੰਦੇ ਹਨ) ਪੰਜਾਬੀ. ਲੀਕ. ਸੰਗਯਾ-ਦਾਗ. ਦੋਸ਼. ਕਲੰਕ. ਤੁਹਮਤ (੨) ਰੇਖਾ ਆਦਿ ਚਿੰਨ (੩) ਉਲੀਕ ਦਾ ਸੰਖੇਪ [ਅਲੀਕ ਹੈਂ = ਅਲੀ + ਕਹੈਂ] ਅਲੀ. ਸੰ. ਆਲੀ. ਸੰਗਯਾ-ਸਹੇਲੀ. ਸਖੀ। }

**ਅਰਥ**—ਹੇ ਅਕਾਲ ਪੁਰਖ! ਤੂੰ [ਲੀਕ] = ਕਲੰਕ ਆਦਿ ਦੋਸ਼ਾਂ ਤੋਂ ਰਹਿਤ ਨਿਸ਼ਕਲੰਕ ਹੈਂ।

**ਯਥਾ**— ਕੁਲ ਕਲੰਕ ਕਰ ਹੀਨ, ਕ੍ਰਿਪਾ ਸਾਗਰ ਕਰੁਣਾ ਕਰ॥

ਕਰਣ ਕਾਰਣ ਸਮਰੱਥ, ਕ੍ਰਿਪਾ ਕੀ ਸੂਰਤ ਕ੍ਰਿਤ ਧਰ॥ [ਗਿਆਨ ਪ੍ਰਬੋਧ ਛੰਦ ਨੰਬਰ-੩੭]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਲੀਕ] = ਰੇਖਾ ਆਦਿ ਚਿੰਨ੍ਹਾਂ ਤੋਂ ਰਹਿਤ ਹੈਂ।

**ਯਥਾ**— ਸਾਚੇ ਸਚਿਆਰ ਵਿਟਹੁ ਕੁਰਬਾਣੁ॥ ਨ ਤਿਸੁ ਰੂਪ ਵਰਨੁ ਨਹੀ ਰੇਖਿਆ, ਸਾਚੈ ਸਬਦਿ ਨੀਸਾਣੁ॥

[੫੯੭-ਸੋਰਠ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ ਸਰੂਪ ਨੂੰ ਕੋਈ [ਲੀਕ] = ਉਲੀਕ (ਚਿਤਰਿਤ) ਨਹੀਂ ਕਰ ਸਕਦਾ।

{ ਭਾਵ—ਇਹ, ਕਿ ਕੋਈ ਵੀ ਮੁਸੱਬਰ, ਪ੍ਰਮੇਸ਼੍ਵਰ ਦੇ ਸਰੂਪ ਦਾ, ਚਿਤ੍ਰ ਨਹੀਂ ਬਣਾ ਸਕਦਾ। }

**ਯਥਾ**— ਨ ਦ੍ਵੈਖ ਹੈ, ਨ ਭੇਖ ਹੈ, ਨ ਕਾਮ ਕ੍ਰੋਧ ਕਰਮ ਹੈ।

ਨ ਜਾਤ ਹੈ, ਨ ਪਾਤ ਹੈ, ਨ ਚਿਤ੍ਰ ਚਿਹਨ ਬਰਨ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੫]

**ਚੌਥਾ ਅਰਥ**—ਹੇ ਅਕਾਲ ਪੁਰਖ! ਬਿੰਦ੍ਰਾਬਨ ਵਿਖੇ, [ਅਲੀ] = ਸਖੀਆਂ, ਤੇਰੇ ਕ੍ਰਿਸ਼ਨ ਸਰੂਪ ਦੇ ਜੱਸ ਨੂੰ [ਕਹੈਂ] = ਕਥਨ ਕਰ ਰਹੀਆਂ ਹਨ।

**ਯਥਾ—** ਤੇਰੇ ਬੰਕੇ ਲੋਇਣ, ਦੰਤ ਰੀਸਾਲਾ॥ ਸੋਹਣੇ ਨਕ, ਜਿਨ ਲੰਮੜੇ ਵਾਲਾ॥

ਕੰਚਨ ਕਾਇਆ ਸੁਇਨੇ ਕੀ ਢਾਲਾ॥ ਸੋਵੰਨ ਢਾਲਾ ਕ੍ਰਿਸਨ ਮਾਲਾ, ਜਪਹੁ ਤੁਸੀ ਸਹੇਲੀਹੋ॥

[੫੬੭-ਵਡਹੰਸ ਮ: ੧]

## ਨ੍ਰਿਸਰੀਕ ਹੈਂ॥

[ **ਪਦ ਅਰਥ—**[ਨ੍ਰਿਸਰੀਕ = ਨ੍ਰਿ + ਸਰੀਕ] ਸਰੀਕ. ਅਰਬੀ. ਸ਼ਰੀਕ. ਸੰਗਯਾ-ਸ਼ਿਰਕ (ਹਿੱਸਾ) ਰੱਖਣ ਵਾਲਾ, ਹਿੱਸੇਦਾਰ (੨) ਜੋ ਆਪਣੇ ਤਾਂਈ ਤੁਲ ਜਾਣੇ (ਬ੍ਰਾਬਰੀ ਵਾਲਾ, ਸਮਾਨਤਾ ਵਾਲਾ, (੩) ਨ੍ਰਿਸਰੀਕ ਹੈਂ = ਨ੍ਰਿ + ਸਰੀ + ਕਹੈਂ] ਨ੍ਰਿ. ਪੰਜਾਬੀ. ਨਿਰੀ. ਵਿਸ਼ੇਸ਼ਣ-ਖਾਲਿਸ. ਸ਼ੁੱਧ. ਕੇਵਲ॥ ਸਰੀ. ਸੰ. ਸ੍ਰੀ. ਸੰਗਯਾ-ਸ਼ੋਭਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਸ਼ਰੀਕੇ ਆਦਿ ਤੋਂ ਰਹਿਤ ਹੈਂ।

{ ਭਾਵ—ਇਹ, ਕਿ ਪ੍ਰਮੇਸ਼ੂਰ ਦੀ, ਕੋਈ ਵੀ ਬਰਾਬਰੀ ਕਰਨੇ ਵਾਲਾ, ਨਹੀਂ ਹੈ }

**ਯਥਾ—** ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ॥

ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਗੁਰਮਤਿ ਜਾਨਿਆ ਸੋਈ॥ [੫੯੭-ਸੋਰਠ ਮ: ੧]

**ਦੂਜਾ ਅਰਥ—**ਹੇ ਅਕਾਲ ਪੁਰਖ! ਤੇਰੇ ਪਿਆਰੇ ਭਗਤ, ਸਭ ਧੰਧੇ ਛੱਡ ਕੇ [ਨ੍ਰਿ] = ਨਿਰੀ (ਕੇਵਲ) ਤੇਰੀ [ਸਰੀ] = ਸ੍ਰੀ (ਸ਼ੋਭਾ-ਕੀਰਤੀ) ਨੂੰ ਹੀ [ਕਹੈਂ] = ਕਥਨ ਕਰਦੇ ਹਨ।

**ਯਥਾ—** ਪੈਨਣੁ ਖਾਣਾ ਚੀਤਿ ਨ ਪਾਈ॥ ਸਾਚ ਸਹਜੁ ਸੁਖੁ ਨਾਮਿ ਵਸਾਈ॥

ਕਿਆ ਜਾਨਾਂ ਕਿਆ ਕਰੈ ਕਰਾਵੈ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ॥

ਜੋਗ ਬਿਨੋਦ ਸ੍ਵਾਦ ਆਨੰਦਾ॥ ਮਤਿ ਸਤ ਭਾਇ ਭਗਤਿ ਗੋਬਿੰਦਾ॥

ਕੀਰਤਿ ਕਰਮ ਕਾਰ ਨਿਜ ਸੰਦਾ॥ ਅੰਤਰਿ ਰਵਤੌ ਰਾਜ ਰਵਿੰਦਾ॥ [੧੩੩੧-ਪ੍ਰਭਾਤੀ ਮ: ੧]

## ਨ੍ਰਿਲੰਭ ਹੈਂ॥

[ **ਪਦ ਅਰਥ—**[ਨ੍ਰਿਲੰਭ = ਨ੍ਰਿ + ਲੰਭ] ਲੰਭ. ਸੰ. ਸੰਗਯਾ-ਹਾਸਿਲ ਕਰਨ ਦੀ ਕ੍ਰਿਆ. ਪ੍ਰਾਪਤੀ (੨) ਲੱਬਣਾ. ਖੋਜਣਾ (੩) ਨ੍ਰਿਲੰਬ. ਸੰ. ਨਿਰਲੰਬ (ਨ੍ਰਿ + ਆਲੰਭ) ਵਿਸ਼ੇਸ਼ਣ-ਆਸਰੇ ਤੋਂ ਰਹਿਤ. ਆਲੰਬ (ਸਹਾਰੇ) ਤੋਂ ਬਿਨਾਂ. ਅਲੰਬ. ਸੰਗਯਾ-ਸਹਾਰਾ. ਆਸਰਾ. ਅਵਲੰਬ (੪) ਨ੍ਰਿਲੰਭ. ਸੰ. ਵਿਸ਼ੇਸ਼ਣ-ਜਿਸਦੀ ਪ੍ਰਾਪਤੀ ਕਠਿਨ ਹੋਵੇ. ਦੁਰਲੱਭ। ]

**ਅਰਥ—**ਹੇ ਅਕਾਲ ਪੁਰਖ! ਤੂੰ ਅਤੀਅੰਤ [ਨ੍ਰਿਲੰਭ] = ਦੁਰਲੱਭ ਹੈਂ, ਕਿਉਂਕਿ ਤੇਰੀ ਪ੍ਰਾਪਤੀ ਹੋਣੀ ਬੜੀ ਕਠਿਨ ਹੈ।

**ਯਥਾ—** ਗੋਬਿੰਦ ਠਾਕੁਰ ਮਿਲਨ ਦੁਰਾਂਈ॥ ਪਰਮਿਤਿ ਰੂਪੁ ਅਗੰਮ ਅਗੋਚਰ, ਰਹਿਓ ਸਰਬ ਸਮਾਈ॥

[੧੩੦੭-ਕਾਨੜਾ ਮ: ੫]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਨ੍ਰਿਲੰਭ] = ਆਸਰੇ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੇ ਵੀ, ਪ੍ਰਕਾਰ ਦੇ ਆਸਰੇ ਦੀ, ਜ਼ਰੂਰਤ ਨਹੀਂ ਹੈ।

**ਯਥਾ—** ਕੇਤੇ ਮਹਾਂਦੀਨ, ਕੇਤੇ ਬਿਆਸ ਸੇ ਪ੍ਰਬੀਨ, ਕੇਤੇ ਕੁਮੇਰ ਕੁਲੀਨ, ਕੇਤੇ ਜੱਛ ਕਹੀਅਤ **ਹੈਂ**॥

ਕਰਤੇ ਹੈ ਬਿਚਾਰ, ਪੈ ਨ ਪੂਰਨ ਕੋ ਪਾਵੈ ਪਾਰ, ਤਾਹੀ ਤੇ ਅਪਾਰ, ਨਿਰਧਾਰ ਲਹੀਅਤ ਹੈਂ॥

[ਅਕਾਲ ਉਸਤਤਿ ਛੰਦ ਨੰ:-੨੫੭]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਪ੍ਰਤੱਖ ਖੋਜ ਦੁਆਰਾ [ਲੰਭ] = ਲੱਭਣੇ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਜਲਾਂ, ਥਲਾਂ ਅਤੇ ਪਰਬਤਾਂ ਆਦਿਕਾਂ ਵਿੱਚ ਵੀ, ਢੂੰਡ ਕੇ, ਖੋਜ ਕਰਕੇ, ਕੋਈ ਲੱਭ ਨਹੀਂ ਸਕਦਾ।

**ਯਥਾ**— ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ॥ [੧੩੭੮-ਸਲੋਕ ਸ਼ੇਖ ਫਰੀਦ ਨੰ:-੧੯]

## ਅਸੰਭ ਹੈਂ॥੩੯॥

**ਪਦ ਅਰਥ**—[ਅਸੰਭ = ਅ + ਸੰਭ] ਸੰਭ. (ਸੰਭਾਲਣ ਦਾ ਸੰਖੇਪ) ਪੰਜਾਬੀ. ਸੰਭਾਲਨਾ. ਕ੍ਰਿਆ- ਬਟੋਰ ਰੱਖਣਾ. ਸਹਿਨ ਕਰਨਾ. ਸੁਰੱਖਿਅਤ ਰੱਖਣਾ. (੨) ਸੰਭ. ਸੰ. ਸੰਭਵ. ਸੰਗਯਾ-ਹੋਣਾ. ਹੋਂਦ. (੩) ਜਨਮ. ਉੱਤਪੱਤੀ

**ਅਰਥ**—ਹੇ ਅਕਾਲ ਪੁਰਖ! ਤੂੰ [ਸੰਭ] = ਜਨਮ ਆਦਿ ਤੋਂ ਰਹਿਤ, ਸੁਤੇ ਪ੍ਰਕਾਸ਼ ਹੈਂ।

**ਯਥਾ**— ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ, ਨ ਤਿਸੁ ਭਾਉ ਨ ਭਰਮਾ॥ [੫੯੭-ਸੋਰਠ ਮ: ੧]

**ਯਥਾ ਹੋਰ**— ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥
ਪਾਯਉ ਨਹੀ ਅੰਤੁ, ਸੁਰੇ ਅਸੁਰਹ ਨਰ, ਗਣ ਗੰਧਰਬ ਖੋਜੰਤ ਫਿਰੇ॥ [੧੪੦੫-ਸਵੈਯੇ ਮ: ੪]

**ਯਥਾ ਹੋਰ**— ਨ ਇਸੁ ਬਾਪੁ, ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥ [੮੯੮-ਗੋਂਡ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਇੱਕ ਤੋਂ [ਸੰਭ] = ਸੰਭਾਲਿਆ ਨਹੀਂ ਜਾਂਦਾ, ਕਿਉਂਕਿ ਤੇਰੇ ਤੇਜ ਨੂੰ, ਹਰ ਕੋਈ ਸੰਭਾਲ (ਸਹਿਨ) ਨਹੀਂ ਕਰ ਸਕਦਾ, ਤੂੰ ਅਤੀਅੰਤ ਤੇਜਸ੍ਵੀ ਹੈਂ॥

**ਯਥਾ**— ਬੇਅੰਤ ਹੈਂ ਅਨੰਤ ਹੈਂ, ਅਨੰਤ ਤੇਜ ਜਾਨੀਐ॥
ਅਭੂਮ ਅਭਿੱਜ ਹੈ, ਸਦਾ ਅਛਿੱਜ ਤੇਜ ਮਾਨੀਐ॥ [ਅਕਾਲ ਉਸਤਤਿ ਛੰਦ ਨੰ:-੧੭੬]

**ਯਥਾ ਹੋਰ**— ਅਸੰਭ ਰੂਪ ਅਨਭੈ ਪ੍ਰਭਾ ਅਤ ਬਲਿਸਟ ਜਲ ਥਲ ਕਰਣ॥
ਅਚੁਤ ਅਨੰਤ ਅਦ੍ਵੈ ਅਮਿਤ, ਨਾਥ ਨਿਰੰਜਨ ਤਵ ਸਰਣ॥ [ਗਿਆਨ ਪ੍ਰਬੋਧ ਛੰਦ ਨੰ:-੩੨]

## {ਪ੍ਰਭੂ ਦੇ ਪ੍ਰਕਾਸ਼ ਤੇ ਤੇਜ ਨੂੰ, ਨ ਸਹਾਰ ਸਕਣ ਤੇ, ਮੂਸੇ ਪੈਗੰਬਰ ਦੀ-ਸਾਖੀ}

ਮੂਸਾ ਪੈਗੰਬਰ ਜੀ, ਯਹੂਦੀ ਜਾਤੀ ਦੇ, ਪੈਗੰਬਰ ਹੋਏ ਹਨ। ਇਨਾਂ ਦਾ ਜਨਮ, ਅਫਰੀਕਾ ਮਹਾਂਦੀਪ ਦੇ ਉੱਤਰ-ਪੂਰਬ ਵਿੱਚ, ਲਾਲ ਸਾਗਰ ਦੇ ਕਿਨਾਰੇ, ਮਿਸਰ ਦੇਸ਼ ਵਿੱਚ ਹੋਇਆ ਸੀ, ਮਿਸਰ ਦਾ ਰਾਜਾ, ਜਿਸਦੀ ਉਪਾਧੀ ਫੈਰਵਾ (ਫਿਰਊਨ) ਸੀ, ਉਸਨੇ ਇੱਕ ਸਮੇਂ, ਯਹੂਦੀ ਜਾਤੀ ਨੂੰ, ਆਪਣਾ ਗੁਲਾਮ ਬਣਾ ਲਿਆ, ਉਸੀ ਸਮੇਂ, ਉਨਾਂ ਗੁਲਾਮਾਂ ਦੇ ਵੰਸ਼ ਵਿੱਚ, ਮੂਸਾ ਜੀ ਦਾ ਜਨਮ ਹੋਇਆ, ਮੂਸਾ ਜੀ, ਭਗਵਾਨ ਦੇ ਭਗਤ ਸਨ, ਇਸ ਲਈ ਇਨਾਂ ਨੂੰ, ਫੈਰਵਾ (ਫਿਰਊਨ) ਰਾਜੇ ਨੇ ਛੱਡ ਦਿੱਤਾ, ਇਹ ਹੋਰ ਬਹੁਤ ਸਾਰੇ ਯਹੂਦੀਆਂ ਨੂੰ, ਨਾਲ ਲੈ ਕੇ, ਫਿਲਸਤੀਨ ਨੂੰ ਜਾਣ ਲਈ, ਚੱਲਕੇ ਲਾਲ ਸਾਗਰ ਤੇ ਆਏ, ਤਦ ਪ੍ਰਮੇਸ਼੍ਵਰ ਨੇ ਇਨਾਂ ਨੂੰ, ਇੱਕ ਡੰਡਾ ਦਿੱਤਾ, ਉਸਨੂੰ ਅੱਗੇ ਕਰਕੇ, ਚੱਲਣ ਨਾਲ, ਲਾਲ ਸਾਗਰ ਨੇ, ਇਨਾਂ ਨੂੰ ਰਸਤਾ ਦੇ ਦਿੱਤਾ, ਤੇ ਪਾਰ ਹੋ ਕੇ, ਫਿਸਲਤੀਨ ਵਿੱਚ ਚਲੇ ਗਏ-ਫਿਰ ਈਸ਼੍ਵਰ ਆਗਿਆ ਅਨੁਸਾਰ, ਇਨਾਂ ਨੇ ਯਹੂਦੀ ਜਾਤੀ ਦੇ ਉਧਾਰ ਲਈ, ਸ੍ਰੇਸ਼ਟ ਵਿਚਾਰ ਪ੍ਰਗਟ ਕੀਤੇ, ਅਤੇ ਈਸ਼੍ਵਰ ਉਪਾਸਨਾ ਲਈ, ਇਕ ਮੰਦਰ ਬਨਵਾਯਾ, ਜਿਸ ਵਿੱਚ ਜਗਿਆਸੂਆਂ ਨੂੰ, ਈਸ਼੍ਵਰ ਪ੍ਰਾਪਤੀ ਦੇ ਸਾਧਨ, ਕਰਾਇਆ ਕਰਦੇ ਸਨ,—ਇਕ ਦਿਨ, ਮੂਸਾ ਜੀ, ਕਿਸੇ ਕੰਮ ਲਈ ਚਲੇ ਗਏ, ਤਾਂ ਉਸ ਦਿਨ ਅਜਾਜੀਲ ਨਾਮਕ ਸ਼ੈਤਾਨ, ਉਸ ਸਾਧਨਾ ਮੰਦਰ ਵਿੱਚ ਆਇਆ, ਤੇ ਸਾਧਨਾ ਕਰਨ ਵਾਲਿਆਂ ਨੂੰ ਪੁੱਛਿਆ-ਤੁਹਾਨੂੰ ਮੂਸਾ ਸਾਧਨਾ ਤਾਂ ਦੱਸਦਾ ਹੈ,

ਪਰ ਇਹ ਦੱਸੋ, ਤੁਹਾਨੂੰ ਮੂਸਾ ਨੇ, ਕਦੇ ਪ੍ਰਮੇਸ਼੍ਵਰ ਦਾ ਦਰਸ਼ਨ ਵੀ ਕਰਾਇਆ ਹੈ, ਜਾਂ ਨਹੀਂ ? ਸਭ ਨੇ ਕਿਹਾ-ਦਰਸ਼ਨ ਤਾਂ ਨਹੀਂ ਕਰਾਇਆ-ਪਰ ਕਹਿੰਦੇ ਹਨ ਕਿ ਤੁਹਾਨੂੰ ਈਸ਼੍ਵਰ ਦਾ ਦਰਸ਼ਨ ਛੇਤੀ ਹੋ ਜਾਵੇਗਾ-ਅਜਾਜੀਲ ਸ਼ੈਤਾਨ ਨੇ ਕਿਹਾ-ਉਸ ਨੂੰ ਕਹੋ, ਯਾ ਤਾਂ ਹੁਣੇ ਹੀ, ਈਸ਼੍ਵਰ ਦਾ ਦਰਸ਼ਨ ਕਰਾਵੋ, ਨਹੀਂ ਤਾਂ, ਅਸੀਂ ਅਜਾਜੀਲ ਦੇ ਨਾਲ ਜਾਵਾਂਗੇ। ਜਿਸ ਤਰਾਂ, ਓਹੁ ਕਹੇਗਾ, ਉਸੇ ਤਰਾਂ ਕਰਾਂਗੇ। ਤਦ ਤੁਹਾਨੂੰ ਓਹੁ ਈਸ਼੍ਵਰ ਦਾ ਦਰਸ਼ਨ ਕਰਾ ਦੇਵੇਗਾ-ਸਾਧਨਾ ਕਰਨ ਵਾਲਿਆਂ ਨੇ, ਜਦ ਮੂਸਾ ਜੀ ਆਏ, ਤਾਂ ਉਨ੍ਹਾਂ ਨੇ, ਮੂਸਾ ਜੀ ਨੂੰ ਉਸੇ ਤਰਾਂ ਕਿਹਾ-ਇਹ ਗੱਲ ਸੁਣ ਕੇ ਮੂਸਾ ਜੀ ਨੇ ਸੋਚਿਆ-ਮੈਂ ਅਤੀ ਮੇਹਨਤ ਕਰਕੇ, ਇਨਾਂ ਨੂੰ ਈਸ਼੍ਵਰ ਦੇ ਦਰਸ਼ਨ ਕਰਾਉਣ ਦਾ ਯਤਨ ਕਰਦਾ ਹਾਂ, ਪ੍ਰੰਤੂ ਅਜਾਜੀਲ ਤਾਂ ਸ਼ੈਤਾਨ ਹੈ, ਓਹੁ ਤਾਂ ਇਨਾਂ ਨੂੰ, ਖੋਟੇ ਪਾਸੇ ਤੋਰ ਕੇ ਭ੍ਰਿਸ਼ਟ ਕਰ ਦੇਵੇਗਾ, ਅਤੇ ਮੇਰੀ ਮੇਹਨਤ ਕੀਤੀ, ਵਿਅਰਥ ਹੀ ਚਲੀ ਜਾਵੇਗੀ-ਇਸ ਲਈ ਮੂਸਾ ਜੀ ਨੇ, ਪ੍ਰਮੇਸ਼੍ਵਰ ਦੇ ਪਾਸ ਪ੍ਰਾਰਥਨਾ ਕੀਤੀ ਕਿ ਇਨਾਂ ਸਭਨਾਂ ਨੂੰ, ਦਰਸ਼ਨ ਦੇਵੋ, ਤਦ ਅਕਾਸ਼ਵਾਣੀ ਹੋਈ, ਕਿ ਇਹ ਸਾਧਕ, ਅਜੇ ਮੇਰੇ ਦਰਸ਼ਨ ਕਰਨ ਯੋਗ ਨਹੀਂ ਹੋਏ, ਜਦ ਇਨਾਂ ਦਾ ਮਨ, ਬਿਲਕੁਲ ਸ਼ੁੱਧ ਹੋਵੇਗਾ, ਤਦ ਹੀ ਮੇਰੇ ਦਰਸ਼ਨ ਦੇ ਤੇਜ ਨੂੰ ਸਹਿਨ ਕਰ ਸਕਣਗੇ, ਜੇ ਹੁਣ ਦਰਸ਼ਨ ਮੈਂ ਦਿੱਤਾ, ਤਾਂ ਇਨਾਂ ਦਾ ਨੁਕਸਾਨ ਹੀ ਹੋਵੇਗਾ-ਪ੍ਰੰਤੂ ਮੂਸਾ ਜੀ, ਨੇ ਉਨਾਂ ਨੂੰ ਦਰਸ਼ਨ ਦੇਣ ਲਈ, ਪ੍ਰਭੂ ਪਾਸ ਹਠ ਕੀਤਾ। ਤਦ ਈਸ਼੍ਵਰ ਨੇ ਅਕਾਸ਼ਬਾਣੀ ਨਾਲ ਕਿਹਾ ਕਿ ਮੈਂ ਅਪਨਾ ਰੂਪ, 'ਤੂਰ' ਪਹਾੜ ਉਪਰ, ਅਮੁੱਕ ਦਿਨ, ਅਮੁੱਕ ਸਮੇਂ, ਪ੍ਰਗਟ ਕਰਾਂਗਾ-ਤਦ ਈਸ਼੍ਵਰ ਦੇ ਹੁਕਮ ਅਨੁਸਾਰ, ਸਤ ਤੱਵੇ, ਸਤ ਧਾਤਾਂ ਦੇ ਬਣਵਾਕੇ, ਉਨਾਂ ਵਿੱਚ ਸੂਈ ਨਿਕਲਨੇ ਜਿੰਨਾਂ ਛੇਕ ਕਰਕੇ, ਤੂਰ ਪਹਾੜ ਤੇ ਖੜੇ ਕਰਕੇ ਉਨਾਂ ਦੇ ਸਾਮਣੇ, ਸਾਧਕਾਂ ਨੂੰ ਖੜੇ ਕਰ ਦਿੱਤਾ, ਤਾਕਿ ਕੋਈ ਹਾਨੀ ਨ ਪਹੁੰਚੇ, ਪ੍ਰੰਤੂ ਜਦ ਪ੍ਰਮੇਸ਼੍ਵਰ ਦੇ ਜੋਤ੍ਰਿਮਯ ਸਰੂਪ ਦਾ ਤੇਜ ਪ੍ਰਕਾਸ਼, ਉਕਤ ਤਵਿਆਂ ਦੇ ਛੇਕਾਂ ਵਿੱਚੋਂ ਨਿਕਲ ਕੇ, ਪ੍ਰਗਟ ਹੋਇਆ, ਉਸ ਸਮੇਂ, ਓਹੁ ਪਹਾੜ, ਤੇ ਸਭ ਸਾਧਕ ਅਸ਼ੁੱਧ ਹੋਣ ਕਰਕੇ ਸੜ ਗਏ, ਅਤੇ ਮੂਸਾ ਜੀ ਵੀ ਬੇਹੋਸ਼ ਹੋ ਗਏ, ਕਿਉਂਕਿ ਓਹੁ ਕੁਛ ਕੁਛ, ਪ੍ਰਮੇਸ਼੍ਵਰ ਦੇ ਤੇਜ਼ ਨੂੰ, ਸਹ ਸਕਦੇ ਸਨ, ਇਸ ਲਈ ਸੜੇ ਨਹੀਂ-ਪ੍ਰੰਤੂ ਮੂਸਾ ਜੀ ਵੀ, ਪ੍ਰਭੂ ਦੇ ਪ੍ਰਕਾਸ਼ ਦੇ ਤੇਜ਼ ਨੂੰ, ਪੂਰੀ ਤਰਾਂ ਸਹਿਨ ਨ ਕਰ ਸਕੇ। ਇਸ ਕਰਕੇ, ਪ੍ਰਭੂ ਅਸੰਭ ਹੈ-ਉਸਦੇ ਪ੍ਰਕਾਸ਼ ਨੂੰ ਹਰ ਕੋਈ ਸੰਭਾਲ (ਸਹਿਨ) ਨਹੀਂ ਕਰ ਸਕਦਾ। ਬਲਕਿ 'ਤੂਰ' ਨਾਮਕ ਪਹਾੜ ਵੀ, ਸੜ ਗਿਆ, ਜੋ ਕਿ ਹੁਣ ਸੁਰਮਾ ਬਣ ਕੇ, ਜੀਵਾਂ ਦੇ ਨੇਤ੍ਰਾਂ ਦੀ, ਨਿਗਾ ਨੂੰ ਸ੍ਵੱਛ ਕਰ ਰਿਹਾ ਹੈ।



## ਅਗੰਮ ਹੈਂ॥

{ **ਪਦ ਅਰਥ**—[ਅਗੰਮ = ਅ + ਗੰਮ] ਗੰਮ. ਸੰ. ਗਮ. ਧਾਤੂ-ਜਾਣਾ. ਗਮਨ (੨) ਗਮਯ-ਵਿਸ਼ੇਸ਼ਣ-ਪਹੁੰਚ। }

**ਅਰਥ**—ਹੇ ਅਕਾਲ ਪੁਰਖ! ਤੂੰ ਮਨ ਬਾਨੀ ਦੀ [ਗੰਮ] = ਪਹੁੰਚ ਤੋਂ [ਅ] ਰਹਿਤ ਹੈਂ, ਯਾਨੇ ਪਰੇ ਹੈਂ॥

**ਯਥਾ**— ਕਾਹੂ ਬੋਲ ਨ ਪਹੁਚਨ ਪ੍ਰਾਨੀ॥ ਅਗਮ ਅਗੋਚਰ ਪ੍ਰਭ ਨਿਰਬਾਨੀ॥ [੨੯੭-ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਗੰਮ] = ਗਮਨ (ਜਾਣ) ਆਉਣ ਤੋਂ ਰਹਿਤ ਹੈਂ, ਕਿਉਂਕਿ ਤੂੰ ਸਰਬ ਜਗਾ ਵਿਖੇ ਪ੍ਰੀਪੂਰਨ ਹੋ ਰਿਹਾ ਹੈਂ।

**ਯਥਾ**— ਮਰੈ ਨ ਬਿਨਸੈ ਆਵੈ ਨ ਜਾਇ॥ ਨਾਨਕ ਸਦ ਹੀ ਰਹਿਆ ਸਮਾਇ॥

[੨੭੯-ਗਉੜੀ ਸੁਖਮਨੀ ਮ: ੫]

## ਅਜੰਮ ਹੈਂ॥

{ **ਪਦ ਅਰਥ**—[ਅਜੰਮ = ਅ + ਜੰਮ] ਜੰਮ. ਪੰਜਾਬੀ. ਸੰਗਯਾ-ਜਨਮ. ਉਤਪੰਨ (੨) ਜਮਰਾਜ. ਮੌਤ ਦਾ ਦੇਵਤਾ (੩) ਜੰਮ. ਕ੍ਰਿਆ-ਜਮਾਵ, ਗਾੜ੍ਹਾ ਹੋਣ ਦੀ ਕ੍ਰਿਆ. (੪) ਭਾਵ ਅਰਥ-ਇਸਥਿਤ ਹੋਣਾ. ਜਮ ਕੇ ਬੈਠਣਾ. (੫) ਅਤੇ ਤਬਦੀਲ ਹੋਣਾ. ਪ੍ਰਣਮਣਾ ਦੁੱਧ ਦੀ ਤਰ੍ਹਾਂ। }

**ਅਰਥ**—ਹੇ ਅਕਾਲ ਪੁਰਖ! ਤੂੰ [ਜੰਮ] = ਜਨਮ ਬਿਹੀਨ, ਅਜਨਮਾ ਹੈਂ॥

**ਯਥਾ**—ਹਰਿ ਜਨਮ ਮਰਣ ਬਿਹੀਨ॥ ਦਸ ਚਾਰ ਚਾਰ ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰਬਰ-੩੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਜੰਮ] = ਜਮਾਂ ਦੀ ਪਕੜ ਤੋਂ ਰਹਿਤ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ, ਜਮ ਆਦਿਕ ਕਦੇ ਵੀ ਵਿਆਪ ਨਹੀਂ ਸਕਦੇ, ਕਿਉਂਕਿ ਜਮਰਾਜ, ਧਰਮ ਰਾਜਾ ਤਾਂ ਆਪ, ਹਰ ਵਕਤ ਪ੍ਰਮੇਸ਼੍ਵਰ ਦੇ ਖ਼ੌਫ ਤੋਂ, ਭੈ ਭੀਤ ਰਹਿੰਦਾ ਹੈ। }

**ਯਥਾ**—ਛਲ ਬਪੁਰੀ ਇਹ ਕਉਲਾ ਡਰਪੈ, ਅਤਿ ਡਰਪੈ ਧਰਮ ਰਾਇਆ॥ [੯੯੯-ਮਾਰੂ ਮ:੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ ਸਰਬ ਜਗ੍ਹਾ ਵਿਖੇ ਜਮ ਰਿਹਾ ਹੈਂ, ਭਾਵ ਇਸਥਿਤ ਹੋ ਰਿਹਾ ਹੈਂ।

**ਯਥਾ—ਜਤ ਕਤ ਪੇਖਉ ਏਕੈ ਓਹੀ॥ ਘਟ ਘਟ ਅੰਤਰਿ ਆਪੇ ਸੋਈ॥** [੩੮੭-ਆਸਾ ਮ: ੫]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ [ਜੰਮ] = ਜਮਾਵ ਆਦਿਕ ਦੀ ਤਰ੍ਹਾਂ, ਤਬਦੀਲੀ ਆਦਿ ਤੋਂ ਰਹਿਤ ਹੈਂ।

{ ਭਾਵ—ਇਹ, ਕਿ ਜਿਸ ਤਰਾਂ, ਦੁੱਧ ਆਦਿ ਜੰਮ ਕੇ, ਦਹੀਂ ਰੂਪ ਵਿੱਚ, ਤਬਦੀਲ ਹੋ ਜਾਂਦਾ ਹੈ, ਇਸ ਤਰ੍ਹਾਂ ਪ੍ਰਮੇਸ਼੍ਵਰ ਤਬਦੀਲ ਹੋਣ ਵਾਲਾ ਨਹੀਂ, ਓਹੁ ਤਾਂ ਹਮੇਸ਼ਾ, ਇੱਕੋ ਜਿਹਾ ਰਹਿਣ ਵਾਲਾ ਹੈ। }

**ਯਥਾ**— ਜਿਹ ਆਦਿ ਅੰਤ ਏਕੈ ਸਰੂਪ॥ ਸੁੰਦਰ ਸੁਰੰਗ ਜਗ ਕਰਿ ਅਨੂਪੁ॥ [ਦੱਤ ਅਵਤਾਰ ਛੰਦ ਨੰਬਰ-੮੪]

## ਅਭੂਤ ਹੈਂ॥

{ **ਪਦ ਅਰਥ**—[ਅਭੂਤ = ਅ + ਭੂਤ] ਭੂਤ. ਸੰ. ਸੰਗਯਾ-ਜੀਵ. ਪ੍ਰਾਣੀ }

**ਅਰਥ**—ਹੇ ਅਕਾਲ ਪੁਰਖ! ਤੂੰ [ਭੂਤ] = ਜੀਵਪਣੇ ਦੀ, ਅਲਪੱਗਤਾ ਤੋਂ ਰਹਿਤ, ਸਰਬੱਸ ਸਰੂਪ ਹੈਂ॥

{ ਭਾਵ—ਇਹ ਕਿ ਪ੍ਰਮੇਸ਼੍ਵਰ, ਸੰਪੂਰਣ ਜੀਵਾਂ ਤੋਂ, ਵਿਲੱਖਸ਼ਣ, ਸਰਬੱਗ, ਤੇ ਸਮ੍ਰੱਥ ਸਰੂਪ ਵਾਲਾ ਹੈਂ }

**ਯਥਾ**— ਕਰਣ ਕਾਰਣ ਸਮਰਥੁ ਪ੍ਰਭੁ, ਜੋ ਕਰੇ ਸੁ ਹੋਈ॥
ਖਿਨ ਮਹਿ ਥਾਪਿ ਉਥਾਪਦਾ, ਤਿਸੁ ਬਿਨੁ ਨਹੀ ਕੋਈ॥ [੭੦੬ ਜੈਸਤਰੀ ਵਾਰ ਪਉੜੀ-੧]

## ਅਛੂਤ ਹੈਂ॥੪੦॥

{ **ਪਦ ਅਰਥ**—[ਅਛੂਤ = ਅ + ਛੂਤ] ਛੂਤ. ਸੰਗਯਾ-ਛੁਹਣਾ. ਸਪੱਰਸ਼ ਕਰਨਾ, (੨) ਭਿੱਟ. ਅਪਵਿਤ੍ਰ ਦੇ, ਛੋਹਣ ਤੋਂ, ਪ੍ਰਾਪਤ ਹੋਈ ਅਪਵਿਤ੍ਰਤਾ ਨੂੰ ਵੀ, ਛੂਤ ਕਹਿੰਦੇ ਹਨ। }

**ਅਰਥ**—ਹੇ ਅਕਾਲ ਪੁਰਖ! ਤੂੰ [ਛੂਤ] = ਛੋਹਣੇ (ਸਪੱਰਸ਼ ਕਰਨੇ) ਤੋਂ ਰਹਿਤ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ ਸਪੱਰਸ਼ ਨਹੀਂ ਕੀਤਾ ਜਾ ਸਕਦਾ, ਕਿਉਂਕਿ ਛੋਹਣ ਦਾ ਗਿਆਨ, ਚਮੜੀ ਦਾ ਧਰਮ ਹੈ, ਅਰਥਾਤ ਚਮੜੀ ਨਾਲ ਛੋਹ ਕੇ ਹੀ, ਗਰਮੀ ਸਰਦੀ, ਅਤੇ ਕਰੜੇ ਨਰਮ ਆਦਿ ਦਾ, ਗਿਆਨ ਪ੍ਰਾਪਤ ਕੀਤਾ ਜਾਂਦਾ ਹੈ, ਪ੍ਰੰਤੂ ਪ੍ਰਮੇਸ਼੍ਵਰ ਐਸੀ ਵਸਤੂ ਹੈ ਨਹੀਂ, ਜਿਸਦਾ ਕਿ ਗਿਆਨ ਚਮੜੀ ਨਾਲ ਛੂਹ ਕੇ, ਪ੍ਰਾਪਤ ਕੀਤਾ ਜਾ ਸਕੇ, ਇਸ ਲਈ ਚਮੜੀ ਇੰਦ੍ਰਯ ਦੀ ਪਹੁੰਚ ਤੋਂ ਪਰੇ ਹੋਣ ਕਰਕੇ,ਓਹੁ ਅਛੋਹ ਸਰੂਪ ਹੈ। }

**ਯਥਾ**— ਅਗਮ ਅਗੋਚਰ ਵੇਪਰਵਾਹੇ॥ ਆਪੇ ਮਿਹਰਵਾਨ ਅਗਮ ਅਥਾਹੇ॥
ਅਪੜਿ ਕੋਇ ਨ ਸਕੈ ਤਿਸ ਨੋ, ਗੁਰ ਸਬਦੀ ਮੇਲਾਇਆ॥ [੧੦੬੭-ਮਾਰੂ ਮ: ੩]

ਦੂਜਾ ਅਰਥ —ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ, ਸਰਬ ਨਾਲ ਛੋਹ ਰਿਹਾ ਹੈਂ, ਕਿਉਂਕਿ ਤੂੰ ਸਰਬ ਵਿਖੇ ਵਿਆਪਕ ਹੈਂ।

ਯਥਾ— ਘਟਿ ਘਟਿ ਰਵਿ ਰਹਿਆ ਬਨਵਾਰੀ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ, ਗੁਰਸਬਦੀ ਦੇਖਿ ਨਿਹਾਰੀ ਜੀਉ॥ [੫੯੭-ਸੋਰਠ ਮ: ੧]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ [ਛੂਤ] = ਅਪਵਿੱਤ੍ਰਤਾ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਪਵਿਤ੍ਰ ਸਰੂਪ ਹੈ। }

ਯਥਾ— ਨ ਦ੍ਵੈਖੰ ਨ ਭੇਖੰ, ਨਿਰੰਕਾਰ ਨਿਤਯੰ॥ ਮਹਾ ਜੋਗ ਜੋਗੰ ਸੁ ਪਰਮੰ ਪਵਿਤਯੰ॥
[ਬਿਚਿੱਤ੍ਰ ਨਾਟਕ ਛੰਦ ਨੰ:-੫]

## ਅਲੋਕ ਹੈਂ॥

{ ਪਦ ਅਰਥ—ਅਲੋਕ. ਸੰ. ਅਲੋਕਯ. ਵਿਸ਼ੇਸ਼ਣ-ਅਲੌਕਿਕ. ਅਸਚਰਜ (੨) [ਅਲੋਕ ਹੈਂ = ਅਲੋ + ਕਹੈ] ਅੱਲੋ. ਅਰਬੀ. ਅੱਲਾਹ। }

ਅਰਥ—ਹੇ ਅਕਾਲ ਪੁਰਖ ! ਤੂੰ [ਅਲੋਕ] = ਅਲੌਕਿਕ (ਅਸਚਰਜ) ਸਰੂਪ ਹੈਂ।

ਯਥਾ— ਖਿਨ ਮਾਹਿ ਥਾਪਿ ਉਥਾਪਦਾ, ਆਚਰਜ ਤੇਰੇ ਰੂਪ॥
ਕਉਣੁ ਜਾਣੈ ਚਲਿਤ ਤੇਰੇ, ਅੰਧਿਆਰੇ ਮਹਿ ਦੀਪ॥ [੭੨੪-ਤਿਲੰਗ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੈਨੂੰ ਕਿਤਨੇਕੁ ਜੀਵ ਤਾਂ [ਅਲੋ] = ਅੱਲਾ ਨਾਮ ਕਰਕੇ [ਕਹੈਂ] = ਕਥਨ ਕਰ ਰਹੇ ਹਨ, ਇਸ ਲਈ ਤੂੰ ਹੀ, ਅੱਲਾ ਨਾਮ ਵਾਲਾ ਹੋ ਰਿਹਾ ਹੈਂ।

ਯਥਾ— ਭਾਵੈ ਚੰਗਾ ਭਾਵੈ ਮੰਦਾ, ਜੈਸੀ ਨਦਰਿ ਤੁਮਾਰੀ॥
ਆਦਿ ਪੁਰਖ ਕਉ ਅਲਹੁ ਕਹੀਐ, ਸੇਖਾਂ ਆਈ ਵਾਰੀ॥ [੧੧੯੧-ਬਸੰਤ ਮ: ੧]

ਯਥਾ ਹੋਰ— ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ॥ ਕੋਈ ਸੇਵੈ ਗੁਸਈਆਂ, ਕੋਈ ਅਲਾਹਿ॥
[੮੮੫-ਰਾਮਕਲੀ ਮ: ੫]

## ਅਸ਼ੋਕ ਹੈਂ॥

ਅਰਥ— ਹੇ ਅਕਾਲ ਪੁਰਖ! ਤੂੰ ਸ਼ੋਕ ਆਦਿਕ, ਦੁੰਦਵਾਦ ਤੋਂ ਰਹਿਤ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਨੂੰ ਰਾਗ ਦ੍ਵੈਖ, ਹਰਖ, ਸ਼ੋਕ ਆਦਿ ਦੁੰਦ੍ਵ ਨਹੀਂ ਵਿਆਪ ਸਕਦੇ। }

ਯਥਾ— ਅਨਿਕ ਰੰਗ ਜਾ ਕੇ ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਹਿ॥ [੧੨੩੫-ਸਾਰੰਗ ਮ: ੫]

## ਅਕਰਮ ਹੈਂ॥

ਅਰਥ—ਹੇ ਅਕਾਲ ਪੁਰਖ! ਤੂੰ ਕਰਮਾਂ ਦੀ ਅਧੀਨਤਾ ਤੋਂ ਰਹਿਤ ਹੈਂ, ਕਿਉਂਕਿ ਤੂੰ ਕਿਸੀ ਵੀ ਪ੍ਰਕਾਰ ਦੇ, ਕਰਮਾਂ ਦੇ ਅਧੀਨ ਹੋ ਕੇ, ਦੁੱਖ-ਸੁੱਖ ਨਹੀਂ ਭੋਗਦਾ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੂੰ ਸੰਚਿਤ, ਕ੍ਰਿਆਮਾਣ, ਤੇ ਪ੍ਰਾਰਬੱਧ ਆਦਿ ਕਰਮ, ਦੁੱਖ-ਸੁੱਖ ਦੇਣ ਲਈ, ਨਹੀਂ ਵਿਆਪਦੇ। }

ਯਥਾ— ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ॥ [੫੯੭-ਸੋਰਠ ਮ: ੧]

## ਅਭਰਮ ਹੈਂ॥੪੧॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਭਰਮਾਂ ਤੋਂ ਰਹਿਤ ਹੈਂ।

**ਯਥਾ**— ਜਿਹ ਕਰਮ ਭਰਮ ਨਹੀ ਜਾਤ ਪਾਤ॥ ਨਹੀ ਨੇਹ ਗੇਹ ਨਹੀ ਪਿਤ੍ਰ ਮਾਤ॥

[ਅਕਾਲ ਉਸਤਤਿ ਛੰਦ ਨੰਬਰ-੧੨੫]

## ਅਜੀਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੈਨੂੰ ਕੋਈ ਵੀ ਜਿੱਤ ਨਹੀਂ ਸਕਦਾ, ਤੂੰ ਅਜਿੱਤ ਸਰੂਪ ਹੈਂ॥

**ਯਥਾ**— ਦੇਹ ਗੇਹ ਨ ਨੇਹ ਸਨੇਹ, ਅਬੇਹ ਨਾਥ ਅਜੀਤ।
ਗਰਬ ਗੰਜਨ ਸਰਬ ਭੰਜਨ, ਸਰਬ ਤੇ ਅਨਭੀਤ॥ [ਅਕਾਲ ਉਸਤਤਿ ਛੰਦ ਨੰ:-੧੯੧]

## ਅਭੀਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭੀਤ] = ਖੌਫ ਤੋਂ ਰਹਿਤ ਹੈਂ।

**ਯਥਾ**— ਆਦ ਅਨੰਤ ਅਗਾਧ ਅਦ੍ਵੈਖ, ਸੁ ਭੂਤ ਭਵਿੱਖ ਭਵਾਨ ਅਭੈ ਹੈ॥
ਅੰਤਿ ਬਿਹੀਨ ਅਨਾਤਮ ਆਪ, ਅਦਾਗ ਅਦੋਖ ਅਛਿਦ੍ਰ ਅਛੈ ਹੈ॥

[ਅਕਾਲ ਉਸਤਤਿ ਛੰਦ ਨੰਬਰ-੨੪੬]

## ਅਬਾਹ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਬਾਹ] = ਬਾਂਹਾਂ ਆਦਿ ਅੰਗਾਂ ਤੋਂ ਰਹਿਤ ਹੈਂ॥

**ਯਥਾ**— ਨ ਅੰਗ ਹੈ ਨ ਰੰਗ ਹੈ, ਸੰਗ ਹੈ ਨ ਸਾਥ ਹੈ॥ ਨ ਦੋਖ ਹੈ, ਨ ਦਾਗ ਹੈ, ਨ ਦ੍ਵੈਖ ਹੈ, ਨ ਦੇਹ ਹੈ॥

[ਅਕਾਲ ਉਸਤਤਿ ਛੰਦ ਨੰ.-੧੬੭]

## ਅਗਾਹ ਹੈਂ॥੪੨॥

**ਪਦ ਅਰਥ**—[ਅਗਾਹ = ਅ + ਗਾਹ] ਗਾਹ. (ਗਾਹਣ ਦਾ ਸੰਖੇਪ) ਸੰ. ਗਾਹਣ-ਓਹੁ ਥਾਂ ਜਿੱਥੇ ਪਾਣੀ ਦੀ ਗਹਿਰਾਈ ਘੱਟ ਹੋਵੇ (੨) (ਗਾਹ + ਅਣ) ਥੋੜੀ ਗਹਿਰਾਈ (ਡੂੰਘਿਆਈ) ਅਗਾਹ. ਸੰ. ਵਿਸ਼ੇਸ਼ਣ-ਅਗਾਧ. ਅਥਾਹ. ਜਿਸਦੀ ਥਾਹ ਨਹੀਂ ਹੈ।

**ਅਰਥ**—ਹੇ ਅਕਾਲ ਪੁਰਖ! ਤੂੰ [ਅਗਾਹ] = ਅਗਾਧ (ਅਥਾਹ) ਸਰੂਪ ਵਾਲਾ ਹੈਂ॥

**ਯਥਾ**— ਤੁਮ ਹਰਿ ਸਰਵਰ, ਅਤਿ ਅਗਾਹ, ਹਮ ਲਹਿ ਨ ਸਕਹਿ, ਅੰਤੁ ਮਾਤੀ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਮਿਤਿ ਜਾਨਹੁ ਆਪਨ ਗਾਤੀ॥ [੬੬੮-ਧਨਾਸਰੀ ਮ: ੪]

## ਅਮਾਨ ਹੈਂ॥

**ਪਦ ਅਰਥ**—[ਅਮਾਨ = ਅ + ਮਾਨ] ਮਾਨ. ਸੰ. ਸੰਗਯਾ-ਅਭਿਮਾਨ. ਅਹੰਕਾਰ. (੨) ਮਾਪ. ਮਿਣਤੀ. (੩) ਅਮਾਨ. ਅਰਬੀ. ਈਮਾਨ. ਸੰਗਯਾ-ਧਰਮ।

**ਅਰਥ**—ਹੇ ਅਕਾਲ ਪੁਰਖ! ਤੂੰ [ਮਾਨ] = ਅਹੰਕਾਰ ਆਦਿ ਅਵਗੁਣਾਂ ਤੋਂ ਰਹਿਤ ਹੈਂ।

ਭਾਵ—ਇਹ ਕਿ ਪ੍ਰਮੇਸ਼ੂਰ ਵਿੱਚ, ਹੰਕਾਰ ਆਦਿ ਵਿਕਾਰ ਨਹੀਂ ਹਨ, ਬਲਕਿ ਓਹੁ ਤਾਂ ਹੰਕਾਰੀਆਂ ਦੇ ਹੰਕਾਰ ਦਾ ਨਾਸਕ ਹੈ।

**ਯਥਾ—** ਜਹ ਨਿਰੰਜਨ ਨਿਰੰਕਾਰ ਨਿਰਬਾਨ॥ ਤਹ ਕਉਨੁ ਕਉ ਮਾਨ, ਕਉਨ ਅਭਿਮਾਨ॥
ਜਹ ਸਰੂਪ ਕੇਵਲ ਜਗਦੀਸ॥ ਤਹ ਛਲ ਛਿਦ੍ਰ ਲਗਤ ਕਹੁ ਕੀਸ॥
[ ੨੯੧-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਮਾਪ] = ਮਿਣਤੀ ਤੋਂ [ਅ] = ਰਹਿਤ, ਗੁਣਾਂ ਵਾਲਾ ਹੈਂ।

{ ਭਾਵ—ਇਹ ਕਿ ਪ੍ਰਮੇਸ਼ੂਰ ਦੇ ਕਾਰਜਾਂ ਅਤੇ ਗੁਣਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। }

**ਯਥਾ—** ਤੇਰੇ ਗੁਣ ਕਹਾ, ਮੈ ਕਹਣੁ ਨ ਜਾਈ॥ ਅੰਤੁ ਨ ਪਾਰਾ, ਕੀਮਤਿ ਨਹੀ ਪਾਈ॥
ਆਪੇ ਦਇਆ ਕਰੇ ਸੁਖਦਾਤਾ, ਗੁਣ ਮਹਿ ਗੁਣੀ ਸਮਾਇਆ॥ [੧੦੬੭-ਮਾਰੂ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਕੇਵਲ [ਅਮਾਨ] = ਈਮਾਨ (ਧਰਮ) ਸਰੂਪ ਹੈਂ।

{ ਭਾਵ—ਇਹ ਕਿ ਪ੍ਰਮੇਸ਼ੂਰ ਵਿੱਚ ਧਰਮ ਹੀ ਧਰਮ ਹੈ, ਅਤੇ ਹਰਿ ਕਾਰਜ ਉਸ ਦਾ ਧਰਮ ਸਰੂਪ ਹੈ।}

**ਯਥਾ—** ਸਦਾ ਧਰਮੁ ਜਾ ਕੈ ਦੀਬਾਣਿ॥ ਬੇਮੁਹਤਾਜ ਨਹੀ ਕਿਛੁ ਕਾਣਿ॥
ਸਭ ਕਿਛੁ ਕਰਨਾ ਆਪਨ ਆਪਿ॥ ਰੇ ਮਨ ਮੇਰੇ, ਤੂ ਤਾਕਉ ਜਾਪਿ॥
[੯੮੭-ਮਾਲੀ ਗਉੜਾ ਮ: ੫]

## ਨਿਧਾਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਸੰਪੂਰਨ ਗੁਣਾਂ ਦਾ [ਨਿਧਾਨ] = ਖਜਾਨਾ ਹੈਂ।

**ਯਥਾ—** ਗੁਣ ਨਿਧਾਨ ਦਇਆਲ ਪੁਰਖ ਪ੍ਰਭ, ਸਰਬ ਸੂਖ ਦਇਆਲਾ॥
ਮਾਗੈ ਦਾਨੁ ਨਾਮੁ ਤੇਰੋ ਨਾਨਕੁ, ਜਿਉ ਮਾਤਾ ਬਾਲ ਗੁਪਾਲਾ॥ [੬੭੪-ਧਨਾਸਰੀ ਮ: ੫]

## ਅਨੇਕ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਸੰਸਾਰ ਦੀ ਰਚਨਾ ਕਾਲ ਵਿੱਚ, ਅਨੇਕ ਰੂਪ ਹੋ ਰਿਹਾ ਹੈਂ॥

**ਯਥਾ—** ਅਨੇਕ ਰੂਪ ਸੋਹੀਯੰ॥ ਬਿਸੇਖ ਦੇਵ ਮੋਹੀਯੰ॥ ਅਦੇਵ ਦੇਤ ਦੇਵਲੰ॥ ਕ੍ਰਿਪਾ ਨਿਧਾਨ ਕੇਵਲੰ॥
[ਬਚਿਤ੍ਰ ਨਾਟਕ, ਅ: ਪਹਿਲਾ ਛੰਦ ਨੰਬਰ-੫੦]

## ਫਿਰ ਏਕ ਹੈਂ॥੪੩॥

**ਅਰਥ**—ਹੇ ਅਕਾਲ ਪੁਰਖ! ਤੂੰ ਪ੍ਰਲੈ ਕਾਲ ਵੇਲੇ [ਫੇਰ] = ਪੁਨਾ ਸਾਰੀ ਸ੍ਰਿਸ਼ਟੀ ਨੂੰ, ਆਪਣੇ ਵਿੱਚ ਅਭੇਦ ਕਰਕੇ, ਕੇਵਲ ਇੱਕ ਸਰੂਪ ਵਿੱਚ ਇਸਥਿਤ ਹੋਇ ਰਹਿੰਦਾ ਹੈਂ।

{ ਭਾਵ—ਇਹ ਕਿ ਪ੍ਰਮੇਸ਼ੂਰ ਪ੍ਰਲੈ ਕਾਲ ਵਿੱਚ, ਇੱਕੋ ਇੱਕ ਆਪਣੇ ਆਪ ਦੇ ਸਰੂਪ ਵਿੱਚ ਇਸਥਿਤ ਹੋਯਾ, ਆਪਣੀ ਮੌਜ ਨੂੰ ਮਾਣਦਾ ਹੈਂ। }

**ਯਥਾ—** ਜਿਹ ਏਕ ਰੂਪ, ਕੀਨੇ ਅਨੇਕ॥ ਅੰਤਹਿ ਸਮੇਯ, ਫੁਨ ਭਏ ਏਕ॥
ਕਈ ਕੋਟ, ਜੰਤ ਜੀਵਨ ਉਪਾਏ॥ ਫਿਰ ਅੰਤ ਲੇਤ, ਆਪਹਿ ਮਿਲਾਏ॥
[ਦੱਤ ਅਵਤਾਰ ਛੰਦ ਨੰਬਰ-੮੭]

**ਯਥਾ ਹੋਰ—** ਤੂੰ ਕਰਤਾ ਤੂੰ ਕਰਣਹਾਰੁ, ਤੁਹੈ ਏਕੁ ਅਨੇਕ ਜੀਉ॥
ਤੂ ਸਮਰਥੁ ਤੂ ਸਰਬ ਮੈ, ਤੂਹੈ ਬੁਧਿ ਬਿਬੇਕ ਜੀਉ॥ [੭੮੧-ਰਾਗ ਸੂਹੀ ਮ: ੫]

## ਭੁਜੰਗ ਪ੍ਰਯਾਤ ਛੰਦ॥

ਦਸ਼ਮੇਸ਼ ਜੀ ਨੇ ਜਦ ਉਪ੍ਰੋਕਤ ਚਾਚਰੀ ਛੰਦ ਦੁਆਰਾ, ਅਕਾਲ ਪੁਰਖ ਦੇ ਜੱਸ ਨੂੰ, ਉਚਾਰਨ ਕੀਤਾ ਤਾਂ ਮਨ ਅਤੀਅੰਤ ਪ੍ਰੇਮ ਵਿੱਚ ਭਿੱਜ ਗਿਆ, ਉਸ ਪ੍ਰੇਮ ਦੀ ਸੰਨਿਗਧ (ਭਿੰਨੀ) ਅਵੱਸਥਾ ਵਿੱਚ, ਹੁਣ ਫੇਰ ਸ੍ਰੀ ਕਲਗੀਧਰ ਜੀ, ਭੁਯੰਗ-ਪ੍ਰਯਾਤ ਛੰਦ ਦੁਆਰਾ, ਪ੍ਰਮੇਸ਼ੁਰ ਦੀ ਨਮਸਕਾਰ ਰੂਪ, ਕੀਰਤੀ ਨੂੰ ਉਚਾਰਨ ਕਰਦੇ ਹਨ।

## ਨਮੋ ਸਰਬ ਮਾਨੇ॥

**ਅਰਥ**—ਹੇ ਅਕਾਲ ਪੁਰਖ! ਤੈਨੂੰ ਸਾਰੇ ਹੀ ਜੀਵ [ਮਾਨੇ] = ਮੰਨਦੇ (ਪੂਜਦੇ) ਹਨ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਅਦ੍ਰਿਸਟ ਅੰਤ੍ਰ ਧਿਆਨ ਹੈਂ॥ ਸਦੈਵ ਸਰਬ ਮਾਨ ਹੈਂ॥
ਕ੍ਰਿਪਾਲ ਕਾਲ ਹੀਨ ਹੈਂ॥ ਸਦੇਵ ਸਰਬ ਮਾਨ ਹੈਂ॥ [ਗਿਆਨ ਪ੍ਰਬੋਧ ਛੰਦ ਨੰਬਰ-੧੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭ ਨੂੰ [ਮਾਨੇ] = ਮਾਣ ਵਡਿਆਈ ਦੇ ਤਾਂਈ, ਦੇ ਰਿਹਾ ਹੈਂ। ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ ਕਿ ਪ੍ਰਮੇਸ਼ੁਰ ਹੀ, ਜੀਵਾਂ ਨੂੰ ਕਰਮਾਂ ਅਨੁਸਾਰ, ਹਰ ਪ੍ਰਕਾਰ ਦੀ ਮਾਣ ਵੱਡਿਆਈ ਦਿੰਦਾ ਹੈ, ਕਿਉਂਕਿ ਜੀਵਾਂ ਨੂੰ, ਆਪੋ ਆਪਣੇ ਪੁੰਨਾਂ ਅਨੁਸਾਰ ਹੀ, ਮਾਣ ਵਡਿਆਈ ਦੀ ਦਾਤ, ਪ੍ਰਮੇਸ਼ੂਰ ਵੱਲੋਂ ਪ੍ਰਾਪਤ ਹੋ ਰਹੀ ਹੈ। ]

**ਯਥਾ**— ਤੁਮਹੀ ਦੀਏ ਅਨਿਕ ਪ੍ਰਕਾਰਾ, ਤੁਮ ਹੀ ਦੀਏ ਮਾਨ॥
ਸਦਾ ਸਦਾ ਤੁਮਹੀ ਪਤਿ ਰਾਖਹੁ, ਅੰਤਰਜਾਮੀ ਜਾਨ॥ [੧੨੧੭-ਸਾਰੰਗ ਮ: ੫]

## ਸਮਸਤੀ ਨਿਧਾਨੇ॥

{ ਪਦ ਅਰਥ—ਸਮਸਤੀ. ਸੰ. ਸਮੱਸਤ. ਵਿਸ਼ੇਸ਼ਣ-ਸਭ. ਤਮਾਮ }

**ਅਰਥ**—ਹੇ ਅਕਾਲ ਪੁਰਖ! ਤੂੰ [ਸਮਸਤੀ] = ਸਾਰੀਆਂ [ਨਿਧ] = ਨਿਧੀਆਂ ਦਾ [ਆਨੇ] = ਘਰ ਹੈਂ, ਅਰਥਾਤ ਸਾਰਿਆਂ ਖਜ਼ਾਨਿਆਂ ਦਾ ਮਾਲਕ ਹੈਂ।

**ਯਥਾ**— ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ॥ ਧਰਮ ਅਰਥ ਅਰੁ ਕਾਮ ਮੋਖ, ਦੇਤੇ ਨਹੀ ਬਾਰ॥
[੮੧੬-ਬਿਲਾਵਲ ਮ: ੫]

## ਨਮੋ ਦੇਵ ਦੇਵੇ॥

[ ਪਦ ਅਰਥ—ਦੇਵ. ਸੰ. ਸੰਗਯਾ-ਦੇਵਤਾ. ਪੂਜਣਯੋਗ, (੨) ਪ੍ਰਕਾਸ਼ ਸਰੂਪ (੩ ) ਦੇਣ ਵਾਲਾ. ਦਾਤਾ॥ ਦੇਵੇ, ਪੰਜਾਬੀ. ਕ੍ਰਿਆ-ਦੇਣਾ। ]

**ਅਰਥ**—ਹੇ ਅਕਾਲ ਪੁਰਖ! ਤੂੰ [ਦੇਵੇ] = ਦੇਵਤਿਆਂ ਦਾ ਵੀ [ਦੇਵ] = ਪੂਜਯ-ਦੇਵਤਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਤੂ ਸੁਰਿ ਨਾਥਾ ਦੇਵਾ ਦੇਵ॥ ਹਰਿ ਨਾਮੁ ਮਿਲੈ ਗੁਰ ਚਰਨ ਸੇਵ॥ [੧੧੬੮-ਬਸੰਤ ਮ: ੧]

**ਯਥਾ ਹੋਰ**— ਓਇ ਪਰਮ ਪੁਰਖ ਦੇਵਾਧਿ ਦੇਵ॥ ਭਗਤਿ ਹੇਤਿ ਨਰਸਿੰਘ ਭੇਵ॥ [੧੧੯੪-ਬਸੰਤ ਕਬੀਰ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਦੇਵੇ] = ਦੇਵਤਿਆਂ ਨੂੰ ਵੀ [ਦੇਵ] = ਪ੍ਰਕਾਸ਼ਣੇ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਸੂਰਜ, ਅਗਨੀ ਆਦਿ ਦੇਵਤਿਆਂ ਨੂੰ ਵੀ ਪ੍ਰਮੇਸ਼ੂਰ ਹੀ ਰੌਸ਼ਨੀ ਬਖਸ਼ ਰਿਹਾ ਹੈ। }

**ਯਥਾ—** ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥

[੬੬੩-ਧਨਾਸਰੀ ਮ: ੧]

{ ਭਾਵ—ਇਹ, ਕਿ ਪ੍ਰਮੇਸ਼ੂਰ ਹੀ, ਸੰਪੂਰਨ ਦੇਵਤਿਆਂ ਦਾ ਪ੍ਰਕਾਸ਼ ਕਰਤਾ ਹੈ, ਯਾਨੇ ਸਾਰੇ ਦੇਵਤਿਆਂ ਦੀ ਰਚਨਾ ਉਸੀ ਨੇ ਕੀਤੀ ਹੈ। }

**ਯਥਾ—** ਰਚ ਦੇਵ ਅਦੇਵ ਅਭੇਦ ਨਰੰ॥ ਨਰਪਾਲ ਨ੍ਰਿਪਾਲ ਕਰਾਲ ਤ੍ਰਿਗੰ॥
ਕੀਟ ਪਤੰਗ ਭੁਜੰਗ ਨਰੰ॥ ਰਚਿ ਅੰਡਜ ਸੇਤਜ ਉੱਤਭੁਜੰ॥

[ਅਕਾਲ ਉਸਤਤਿ ਛੰਦ ਨੰਬਰ-੧੪੭-੧੪੮]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਦੇਵ] = ਦੇਵਤਿਆਂ ਨੂੰ ਵੀ, ਖਾਨ-ਪਾਨ ਤੋਂ ਲੈ ਕੇ, ਹਰ ਪ੍ਰਕਾਰ ਦੀਆਂ ਦਾਤਾਂ ਦੇ [ਦੇਵੇ] = ਦੇਣ ਵਾਲਾ ਦਾਤਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ॥
ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਹੀ ਭੰਡਾਰ॥ [੫੦੪-ਗੂਜਰੀ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਦੇਵੇ] = ਦੇਣ ਵਾਲੇ ਦਾਤਿਆਂ ਦਾ ਵੀ [ਦੇਵ] = ਦਾਤਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਜਿਸਦਾ ਕੀਤਾ ਸਭੁ ਕਿਛੁ ਹੋਵੈ, ਤਿਸਨੋ ਪਰਵਾਹ ਨਹੀ ਕਿਸੈ ਕੇਰੀ॥
ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ, ਸਭ ਮੁਹਤਾਜੀ ਕਢੈ ਤੇਰੀ॥

[੫੫੪-ਬਿਹਾਗੜਾ ਵਾਰ ਪਉੜੀ-੧੬]

## ਅਭੇਖੀ ਅਭੇਵੇ ॥੪੪॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਭੇਖ ਤੋਂ ਰਹਿਤ ਹੈਂ, ਅਤੇ [ਅ] = ਨ, ਤੇਰਾ ਕੋਈ ਕਿਸੀ ਪ੍ਰਕਾਰ ਦਾ [ਭੇਵੈ] = ਭੇਤ ਹੀ ਪਾ ਸਕਦਾ ਹੈ, ਕਿ ਕਦ ਕੀ ਕਰ ਦੇਣਾ ਹੈ।

**ਯਥਾ—** ਕਹਤ ਨਾਨਕੁ ਤੂ ਸਾਚਾ ਸਾਹਿਬੁ, ਕਉਣੁ ਜਾਣੈ ਤੇਰੇ ਕਾਮਾਂ॥
ਇਕਨਾ ਘਰ ਮਹਿ ਦੇ ਵਡਿਆਈ, ਇਕਿ ਭਰਮਿ ਭਵਹਿ ਅਭਿਮਾਨਾ॥ [੭੯੭-ਬਿਲਾਵਲ ਮ: ੩]

## ਨਮੋ ਕਾਲ ਕਾਲੇ॥

**ਅਰਥ**—ਹੇ ਅਕਾਲ ਪੁਰਖ! ਜੋ ਕਾਲ, ਸਰਬ ਦੇ ਮਾਰਨ ਵਾਲਾ ਹੈਂ, ਤੂੰ ਉਸ ਤਾਂਈ ਵੀ [ਕਾਲੇ] = ਕਾਲ (ਨਾਸ਼) ਦੇ ਕਰਨੇ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਕਾਲ ਦਾ ਵੀ ਕਾਲ ਹੈ। }

**ਯਥਾ**—ਕਾਲ ਹੂੰ ਕੇ ਕਾਲ ਹੈਂ, ਕਿ ਸਤ੍ਰਨ ਕੇ ਸਾਲ ਹੈਂ, ਕਿ ਮਿਤ੍ਰਨ ਕੋ ਪੋਖਤ ਹੈਂ, ਕਿ ਬ੍ਰਿਧਤਾ ਕੀ ਬਾਸੀ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੨੬੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਜਨਮ ਮਰਨ ਰੂਪ ਦੋਨੋਂ [ਕਾਲੇ] = ਸਮਿਆਂ ਦੇ [ਕਾਲ] = ਨਾਸ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ ਆਪਣੇ ਪਿਆਰੇ ਭਗਤਾਂ ਦੇ, ਜਨਮ-ਮਰਨ ਨੂੰ, ਨਾਸ਼ ਕਰਕੇ, ਆਪਣੇ ਸਰੂਪ ਵਿੱਚ ਮਿਲਾ ਲੈਂਦੇ ਹਨ। }

ਯਥਾ— ਹਰਿ ਦਰੁ ਸੇਵੇ ਅਲਖ ਅਭੇਵੇ, ਨਿਹਚਲੁ ਆਸਣੁ ਪਾਇਆ॥

ਤਹ ਜਨਮ ਨ ਮਰਣੁ, ਨ ਆਵਣ ਜਾਣਾ, ਸੰਸਾ ਦੂਖੁ ਮਿਟਾਇਆ॥ [੭੯-ਸਿਰੀ ਰਾਗ ਮ: ੫]

## ਨਮੋ ਸਰਬ ਪਾਲੇ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭਨਾਂ ਜੀਆਂ ਦੀ, ਪਾਲਨਾ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਦਇਆਲ ਏਕ ਭਗਵਾਨ ਪੁਰਖਹ, ਨਾਨਕ ਸਰਬ ਜੀਅ ਪ੍ਰਤਿਪਾਲਕਹ॥

[੧੩੫੫-ਸਹਸਕ੍ਰਿਤੀ ਸਲੋਕ-੧੫]

## ਨਮੋ ਸਰਬ ਗਉਣੇ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਵਿੱਚ [ਗਉਣੇ] = ਗਮਨ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ ਸਰਬ ਵਿੱਚ, ਇੱਕ ਰਸ ਵਿਆਪਕ ਹੋ ਰਿਹਾ ਹੈ। }

**ਯਥਾ**— ਕੀਟ ਹਸਤਿ ਮਹਿ ਪੂਰ ਸਮਾਨੇ॥ ਪ੍ਰਗਟ ਪੁਰਖ ਸਭ ਠਾਊ ਜਾਨੇ॥

੨੫੨-ਗਉੜੀ ਬਾਵਨ ਅਖਰੀ ਸਲੋਕ ਮ: ੫]

## ਨਮੋ ਸਰਬ ਭਉਣੇ॥੪੫॥

**ਅਰਥ**—ਹੇ ਅਕਾਲ ਪੁਰਖ! ਤੂੰ ਸੰਪੂਰਨ [ਭਉਣੇ] = ਭਵਨਾਂ (ਤਬਕਾਂ) ਦਾ ਮਾਲਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੂਰ, ਕ੍ਰੋੜਾਂ ਬ੍ਰਹਮੰਡਾਂ ਦਾ ਮਾਲਕ ਹੈ। }

**ਯਥਾ**— ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ॥

ਪ੍ਰਤਿਪਾਲੈ ਨਿਤ ਸਾਰਿ ਸਮਾਲੈ, ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ [੬੧੨-ਸੋਰਠ ਮ: ੫]

## ਅਨੰਗੀ ਅਨਾਥੇ॥

{ **ਪਦ ਅਰਥ**—ਅਨੰਗੀ. ਸੰ. ਅਨੰਗਿਨ. ਵਿਸ਼ੇਸ਼ਣ-ਅੰਗ ਰਹਿਤ. ਜਿਸਦੇ ਅੰਗ ਨਹੀਂ॥ [ਅਨਾਥੇ = ਅ + ਨਾਥੇ] ਨਾਥੇ. ਸੰ. ਨਾਥ. ਸੰਗਯਾ-ਸੁਆਮੀ. ਮਾਲਕ। }

**ਅਰਥ**—ਹੇ ਅਕਾਲ ਪੁਰਖ! ਤੂੰ ਹੱਥਾਂ ਪੈਰਾਂ ਆਦਿ, ਅੰਗਾਂ ਤੋਂ ਰਹਿਤ ਹੈਂ, ਅਤੇ ਤੇਰੇ ਉੱਪਰ ਕਿਸੀ ਪ੍ਰਕਾਰ ਦਾ, ਕੋਈ ਹੁਕਮ ਚਲਾਉਣ ਵਾਲਾ, [ਨਾਥੇ] = ਸੁਆਮੀ, ਤੇ ਮਾਲਕ ਵੀ [ਅ] = ਨਹੀਂ ਹੈ।

{ ਭਾਵ—ਇਹ ਕਿ ਅਦ੍ਰਿਸਟ ਰੂਪ ਵਿੱਚ ਪ੍ਰਮੇਸ਼ੂਰ ਦਾ ਸਭ ਉੱਪਰ, ਹੁਕਮ ਚਲ ਰਿਹਾ ਹੈ। }

**ਯਥਾ**— ਆਪਿ ਨਾਥੁ ਸਭ ਨਥੀਅਨੁ, ਸਭ ਹੁਕਮਿ ਚਲਾਈ॥ ਨਾਨਕ ਹਰਿ ਭਾਵੈ ਸੋ ਕਰੇ, ਸਭ ਚਲੈ ਰਜਾਈ॥

[੧੨੫੧-ਸਾਰੰਗ ਕੀ ਵਾਰ ਪਉੜੀ-੩੬]

## ਨ੍ਰਿਸੰਗੀ ਪ੍ਰਮਾਥੇ॥

{ **ਪਦ ਅਰਥ**—[ਨ੍ਰਿਸੰਗੀ = ਨ੍ਰਿ + ਸੰਗੀ] ਸੰਗੀ. ਸੰ. ਵਿਸ਼ੇਸ਼ਣ-ਸਾਥੀ (੨) ਸੰਗ. ਸੰਗਯਾ-ਮਿਲਾਪ, ਸੰਬੰਧ॥ [ਪ੍ਰਮਾਥੇ = ਪ੍ਰ + ਮਾਥੇ] ਪ੍ਰ. ਸੰ. ਅਵੱਯ-ਇਹ ਸ਼ਬਦਾਂ ਨਾਲ ਮਿਲ ਕੇ-ਅਤੀ. ਚੰਗੀ ਤਰ੍ਹਾਂ ਆਦਿ, ਅਨੇਕ ਅਰਥ ਦਿੰਦਾ ਹੈ॥ ਮਾਥੇ. ਸੰ. ਮੰਥਨ, ਸੰਗਯਾ-ਰਿੜਕਨ ਤੇ ਘਰਸਨ ਦੀ ਕ੍ਰਿਆ (੨) ਭਾਵ ਅਰਥ-ਨਾਸ਼ ਕਰਨਾ,॥ ਪ੍ਰਮਾਥੇ (ਪ੍ਰਮਾਰਥ ਦਾ ਸੰਖੇਪ) ਪ੍ਰਮਾਰਥ. ਸੰ. ਸੰਗਯਾ- ਪਰਮ ਉੱਤਮ ਪਦਾਰਥ. ਸਾਰ ਵਸਤੂ। }

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਨ੍ਰਿਸੰਗੀ] = ਸੰਬੰਧ ਤੋਂ ਰਹਿਤ, [ਪ੍ਰਮਾਥੇ] = ਪ੍ਰਮਾਰਥ ਸਰੂਪ ਹੈਂ।

**ਯਥਾ**—ਅਮਿਤ ਤੇਜ ਜਗ ਜੋਤਿ ਪ੍ਰਕਾਸ਼ੀ॥ ਆਦਿ ਅਛੇਦ ਅਛੈ ਅਬਿਨਾਸੀ॥

ਪਰਮ ਤਤ ਪਰਮਾਰਥ ਪ੍ਰਕਾਸੀ॥ ਆਦਿ ਸਰੂਪ ਅਖੰਡ ਉਦਾਸੀ॥ [ਗਿਆਨ ਪ੍ਰਬੋਧ ਛੰਦ ਨੰਬਰ-੨੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸੰਗੀ ਸਾਥੀਆਂ ਤੋਂ ਰਹਿਤ, ਅਸੰਗ ਸਰੂਪ ਹੈਂ, ਅਤੇ ਦੁਸ਼ਟਾਂ ਦੇ ਤਾਂਈ [ਪ੍ਰ] = ਭਲੀ ਪ੍ਰਕਾਰ [ਮਾਥੇ] = ਮੰਥਨ (ਨਾਸ਼) ਕਰਨ ਵਾਲਾ ਹੈਂ।

**ਯਥਾ**—ਅੰਗ ਹੈ ਨ ਰੰਗ ਹੈ, ਨ ਸੰਗ ਹੈ ਨ ਸਾਥ ਹੈ॥ ਪ੍ਰਿਯਾ ਹੈ ਪਵਿਤ੍ਰ ਹੈ, ਪੁਨੀਤ ਹੈ ਪ੍ਰਮਾਥ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੧੭੨]

## ਨਮੋ ਭਾਨ ਭਾਨੇ॥

{ **ਪਦ ਅਰਥ**—ਭਾਨ. (ਭਾ. ਸੰ. ਧਾਤੂ-ਚਮਕਣਾ) ਸੰ. ਸੰਗਯਾ-ਪ੍ਰਕਾਸ਼. ਸੂਰਜ (੨) ਭਾਵ ਅਰਥ-ਪ੍ਰਬਲ ਤੇਜ॥ ਭਾਨੇ. ਪੰਜਾਬੀ. ਭੰਨ. ਕ੍ਰਿਆ-ਭੰਨਣਾ. ਤੋੜਨਾ. (੨) ਭਾਵ ਅਰਥ-ਨਾਸ਼ ਕਰਨਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਭਾਨ] = ਸੂਰਜ ਵਿਖੇ [ਭਾਨੇ] = ਸੂਰਜ ਰੂਪ ਹੋ, ਕੇ ਪ੍ਰਕਾਸ਼ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ, ਕਿ ਪ੍ਰਮੇਸ਼ੂਰ ਹੀ ਸੂਰਜ ਰੂਪ ਹੋ ਰਿਹਾ ਹੈ। }

**ਯਥਾ**— ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥ [੩੯੭-ਆਸਾ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਭਾਨ] = ਸੂਰਜ ਨੂੰ ਵੀ [ਭਾਨੇ] = ਪ੍ਰਕਾਸ਼ ਦੇ, ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ, ਕਿ ਸੂਰਜ ਆਦਿ ਖਟ ਜੋਤੀਆਂ ਵੀ, ਪ੍ਰਮੇਸ਼ੂਰ ਦੀ ਜੋਤਿ ਤੋਂ, ਪ੍ਰਕਾਸ਼ ਲੈ ਕੇ, ਪ੍ਰਕਾਸ਼ ਰਹੀਆਂ ਹਨ, ਇਸ ਲਈ ਸੂਰਜ ਆਦਿਕਾਂ ਨੂੰ ਵੀ, ਪ੍ਰਮੇਸ਼ੂਰ ਹੀ ਰੌਸ਼ਨੀ ਦੇ ਰਿਹਾ ਹੈ, ਜੋ ਕਿ ਸੂਰਜਾਂ ਦਾ ਵੀ, ਸੂਰਜ ਸਰੂਪ ਹੈ। }

**ਯਥਾ ਹੋਰ**—ਹੁਕਮੀ ਸ੍ਰਿਸਟਿ ਸਾਜੀਅਨੁ, ਜੋਤੀ ਜੋਤਿ ਮਿਲਾਇਆ॥

ਜੋਤੀ ਹੂੰ ਸਭੁ ਚਾਨਣਾ, ਸਤਿਗੁਰਿ ਸਬਦੁ ਸੁਣਾਇਆ॥ [੫੦੯-ਗੂਜਰੀ ਕੀ ਵਾਰ ਪਉੜੀ-੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਭਾਨ] = ਸੂਰਜ ਆਦਿਕਾਂ ਨੂੰ ਵੀ [ਭਾਨੇ] = ਭੰਨਣੇ (ਨਾਸ਼ ਕਰਨੇ) ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਭਨਿ ਭਨਿ ਘੜੀਐ, ਘੜਿ ਘੜਿ ਭਜੈ, ਢਾਹਿ ਉਸਾਰੈ ਉਸਰੇ ਢਾਹੈ॥

ਸਰ ਭਰਿ ਸੋਖੈ ਭੀ ਭਰਿ ਪੋਖੈ, ਸਮਰਥ ਵੇਪਰਵਾਹੈ॥ [੯੩੫-ਦਖਣੀ ਓਅੰਕਾਰ ਮ: ੧]

**ਯਥਾ ਹੋਰ**—ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ, ਤੁਧੁ ਅਗੈ ਮੰਗਣ ਨੋ ਹਥਿ ਜੋੜਿ ਖਲੀ ਸਭ ਹੋਈ॥

[੫੪੯-ਬਿਹਾਗੜੇ ਕੀ ਵਾਰ ਪਉੜੀ-੩]

**ਚੌਥਾ ਅਰਥ**—ਹੇ ਅਕਾਲ ਪੁਰਖ! [ਭਾਨ] = ਸੂਰਜ ਆਦਿਕਾਂ ਵਿਖੇ, ਤੇਰੀ ਹੀ ਜੋਤਿ [ਭਾਨੇ] = ਪ੍ਰਕਾਸ਼ ਰਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸਰਬ ਜੋਤਿ ਮਹਿ ਜਾਕੀ ਜੋਤਿ॥ ਧਾਰਿ ਰਹਿਓ ਸੁਆਮੀ ਓਤਿ ਪੋਤਿ॥ [੨੯੪-ਗਉੜੀ ਸੁਖਮਨੀ ਮ: ੫]

**ਯਥਾ**—ਸਭ ਤੇਰੀ ਜੋਤਿ, ਜੋਤੀ ਵਿਚਿ ਵਰਤਹਿ, ਗੁਰਮਤੀ ਤੁਧੈ ਲਾਵਣੀ॥

ਜਿਨਿ ਹੋਹਿ ਦਇਆਲੁ, ਤਿਨ ਸਤਿਗੁਰੁ ਮੇਲਹਿ, ਮੁਖਿ ਗੁਰਮੁਖਿ ਹਰਿ ਸਮਝਾਵਣੀ॥

[੧੩੧੪-ਕਾਨੜੇ ਕੀ ਵਾਰ-ਪਉੜੀ-੩]

## ਨਮੋ ਮਾਨ ਮਾਨੇ॥ ੪੬॥

{ ਪਦ ਅਰਥ—ਮਾਨ. ਸੰ. ਮਾਨੀ. ਵਿਸ਼ੇਸ਼ਣ-ਮਾਨ ਵਾਲਾ, ਸਤਿਕਾਰ ਵਾਲਾ (੨) ਮਾਨ. ਸੰ. ਮਾਨਨੀਯ. ਵਿਸ਼ੇਸ਼ਣ-ਸਨਮਾਨਯੋਗ. ਪੂਜਯ-ਪੂਜਨ ਯੋਗ (੩) ਮਾਨ. ਸੰ. ਧਾਤੂ-ਗਿਆਨ ਪ੍ਰਾਪਤੀ ਦੀ ਇੱਛਾ ਕਰਨਾ। (੪) ਭਾਵ ਅਰਥ, ਗਿਆਨ ਵਾਲਾ॥ ਮਾਨੇ. ਪੰਜਾਬੀ. ਮੰਨਣਾ. ਕ੍ਰਿਆ. ਪੂਜਨਾ। }

**ਅਰਥ**—ਹੇ ਅਕਾਲ ਪੁਰਖ! ਤੈਨੂੰ [ਮਾਨ] = ਮਾਨਨੀਯ ਲੋਗ (ਸਤਿਕਾਰ ਯੋਗ ਲੋਗ) ਬ੍ਰਹਮਾਦਿਕ ਵੀ [ਮਾਨੇ] = ਮੰਨਦੇ (ਪੂਜਦੇ) ਹਨ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਜਗਤ ਵਿੱਚ, ਜਿਨ੍ਹਾਂ ਲੋਕਾਂ ਨੂੰ ਅਤੀਅੰਤ ਆਦਰ ਮਾਣ ਪ੍ਰਾਪਤ ਹੈ, ਓਹੁ ਲੋਕ ਵੀ, ਤੇ ਮਾਨਨੀਯ ਬ੍ਰਹਮਾਦਿਕ ਦੇਵਤੇ ਵੀ, ਪ੍ਰਮੇਸ਼ੂਰ ਨੂੰ ਪੂਜਦੇ ਹਨ। }

**ਯਥਾ**— ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ, ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ ਨਿਰੰਜਨ ਜਚਨਾ॥ [੧੪੦੩-ਸ੍ਵਯੇ ਮ: ੪]

**ਯਥਾ ਹੋਰ**— ਜੱਛ ਭੁਜੰਗ ਸੁ ਦਾਨਵਦੇਵ, ਅਭੇਵ ਤੁਮੈ, ਸਭ ਹੀ ਕਰ ਧਿਆਵੈ॥
ਭੂਮ ਅਕਾਸ ਪਤਾਲ ਰਸਾਤਲ, ਜੱਛ ਭੁਜੰਗ ਸਭੈ ਸਿਰ ਨਿਆਵੈ॥
[ਅਕਾਲ ਉਸਤਤਿ ਛੰਦ ਨੰ:-੨੪੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਮਾਨੇ] = ਮਾਨੀਆਂ (ਸਤਿਕਾਰਯੋਗ ਲੋਕਾਂ) ਨੂੰ [ਮਾਨ] = ਮਾਣ (ਆਦਰ = ਸਤਿਕਾਰ) ਦੇ ਤਾਂਈ, ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਜੋ ਮਾਨੀਆਂ ਦੀ, ਲੋਗ ਮਨੌਤ ਕਰਦੇ ਹਨ, ਇਹ ਮਾਣ ਵਡਿਆਈ, ਪ੍ਰਮੇਸ਼ੂਰ ਨੇ ਹੀ, ਜੀਵਾਂ ਦੇ ਕਰਮਾਂ ਅਨੁਸਾਰ, ਇਨ੍ਹਾਂ ਨੂੰ ਦਿੱਤੀ ਹੋਈ ਹੈ। }

**ਯਥਾ**—ਪ੍ਰਭੁ ਅਬਿਨਾਸੀ ਤਾ ਕਿਆ ਕਾੜਾ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ॥
ਜੀਅ ਪ੍ਰਾਨ ਮਾਨ ਸੁਖਦਾਤਾ, ਤੂੰ ਕਰਹਿ ਸੋਈ ਸੁਖੁ ਪਾਵਣਿਆ॥ [੧੩੧-ਮਾਝ ਮ: ੫]

**ਯਥਾ ਹੋਰ**—ਆਪੇ ਭਗਤਿ ਭੰਡਾਰ ਹੈ ਪਿਆਰਾ, ਆਪੇ ਦੇਵੈ ਦਾਣੁ॥
ਆਪੇ ਸੇਵ ਕਰਾਇਦਾ ਪਿਆਰਾ, ਆਪਿ ਦਿਵਾਵੈ ਮਾਣੁ॥ [੬੦੬-ਸੋਰਠ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! [ਮਾਨ] ਮਾਨਨੀਯ, ਜੋ ਸਤਿਕਾਰ ਯੋਗ, ਗਿਆਨਵਾਨ ਪੁਰਸ਼ ਹਨ, ਓਹੁ ਤੈਨੂੰ ਆਪਣਾ ਆਤਮਾ ਸਰੂਪ ਕਰਕੇ [ਮਾਨੇ] = ਮੰਨਨ ਕਰਦੇ ਹਨ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ, ਦੁਰਮਤਿ ਬੁਧਿ ਨਿਵਾਰੀ॥
ਆਤਮ ਬ੍ਰਹਮੁ ਚੀਨਿ ਸੁਖੁ ਪਾਇਆ, ਸਤ ਸੰਗਤਿ ਪੁਰਖ ਤੁਮਾਰੀ॥ [੬੦੭-ਸੋਰਠ ਮ: ੪]

**ਚੌਥਾ ਅਰਥ**—ਹੇ ਅਕਾਲ ਪੁਰਖ! ਤੈਨੂੰ [ਮਾਨ] = ਸਤਿਕਾਰ ਰੂਪ ਸ਼ਕਤੀ ਵੀ [ਮਾਨੇ] = ਮੰਨਦੀ (ਸਤਿਕਾਰ ਕਰਦੀ) ਹੈ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਕਿ ਪ੍ਰਮੇਸ਼ੂਰ ਆਦਰ ਦਾ ਵੀ ਆਦਰ ਰੂਪ ਹੈ। }

**ਯਥਾ**— ਤੇਰੈ ਮਾਨਿ ਹਰਿ ਹਰਿ ਮਾਨਿ॥ ਨੈਨ ਬੈਨ ਸ੍ਰਵਨ ਸੁਨੀਐ, ਅੰਗ ਅੰਗੇ ਸੁਖ ਪ੍ਰਾਨਿ॥
[੧੩੨੨-ਕਲਿਆਨ ਮ: ੫]

## ਨਮੋ ਚੰਦ੍ਰ ਚੰਦ੍ਰੇ॥

[ **ਪਦ ਅਰਥ**—ਚੰਦ੍ਰ. ਸੰਗਯਾ-ਚੰਦ੍ਰਮਾ. (੨) ਚੰਦ. ਧਾਤੂ-ਪ੍ਰਕਾਸ਼, (੩) ਚੰਦ੍ਰ. ਪੰਜ਼ਾਬੀ. ਚੰਦ੍ਰਾ. ਸੰਗਯਾ-ਇੱਕ ਪ੍ਰਕਾਰ ਦਾ ਉਂਗਲ ਦਾ ਪਾਕਾ, ਭਾਵ ਅਰਥ-ਦੁਖਦਾਈ, (੪) ਚੰਦ੍ਰਾ ਪੁਰਸ਼-ਖੋਟੇ ਕਰਮ ਕਰਨ ਵਾਲਾ ਕਰੂਰ ਪੁਰਸ਼, ਰਤੀ ਰਤੀ ਦਾ ਹਿਸਾਬ ਕਰਤਾ ਮਹਾਂਕੰਜੂਸ, ਤੇ ਭਿਆਨਕ ਸਰੂਪ ਵਾਲਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਚੰਦ੍ਰ] = ਚੰਦ੍ਰਮਾ ਵਿਖੇ [ਚੰਦ੍ਰੇ] = ਚੰਦ੍ਰਮਾ ਰੂਪ ਹੋ ਕੇ, ਪ੍ਰਕਾਸ਼ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਹੀ ਚੰਦ੍ਰਮਾ ਸਰੂਪ ਹੋ ਕੇ, ਸੰਸਾਰ ਵਿੱਚ ਸੀਤਲ ਪ੍ਰਕਾਸ਼ ਕਰ ਰਿਹਾ ਹੈ। }

**ਯਥਾ**— ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ॥ [੧੦੨੦-ਮਾਰੂ ਸੋਲਹੇ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਚੰਦ੍ਰ] = ਚੰਦ੍ਰਮਾ ਦੇ ਤਾਂਈ [ਚੰਦ੍ਰੇ] = ਪ੍ਰਕਾਸ਼ ਦੇ ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ ਕਿ ਪ੍ਰਮੇਸ਼੍ਵਰ ਨੇ ਹੀ ਚੰਦ੍ਰਮਾ ਨੂੰ ਕੋਮਲ ਪ੍ਰਕਾਸ਼, ਅਤੇ ਸੂਰਜ ਨੂੰ ਪ੍ਰਬਲ ਤੇਜ ਦੇ ਕੇ, ਨਿਵਾਜ਼ਿਆ ਹੋਇਆ ਹੈ, ਇਸ ਕਰਕੇ ਓਹੁ ਚੰਦ੍ਰਮਾ ਦਾ ਵੀ ਚੰਦ੍ਰਮਾ (ਪ੍ਰਕਾਸ਼ਕ) ਹੈ। ]

**ਯਥਾ**— ਭੂਅ ਮੇਰ ਅਕਾਸ ਨਿਵਾਸ ਛਿਤੰ॥ ਰੱਚ ਰੋਜ ਇਕਾਦਸ ਚੰਦ੍ਰ ਬ੍ਰਿਤੰ॥
ਦੁੱਤ ਚੰਦ ਦਿਨੀਸਹਿ ਦੀਪ ਦਈ॥ ਜਿਹ ਪਾਵਕ ਪਉਨ ਪ੍ਰਚੰਡ ਮਈ॥
[ਅਕਾਲ ਉਸਤਤਿ ਛੰਦ ਨੰਬਰ-੧੫੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਚੰਦ੍ਰ] = ਚੰਦ੍ਰਮਾ ਸਰੂਪ ਹੋ ਕੇ, ਰਾਤ੍ਰੀ ਵਿਖੇ [ਚੰਦ੍ਰ] = ਪ੍ਰਕਾਸ਼ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਪੂਨਿਉ ਪੂਰਾ ਚੰਦ ਅਕਾਸ॥ ਪਸਰਹਿ ਕਲਾ ਸਹਜ ਪਰਗਾਸ॥
ਆਦਿ ਅੰਤਿ, ਮਧਿ ਹੋਇ ਰਹਿਆ ਥੀਰ॥ ਸੁਖ ਸਾਗਰ ਮਹਿ ਰਮਹਿ ਕਬੀਰ॥
[੩੪੪-ਥਿਤੀ ਕਬੀਰ ਜੀ]

**ਯਥਾ ਹੋਰ**—ਸਸੀਅਰੁ ਗਗਨਿ ਜੋਤਿ ਤਿਹੁ ਲੋਈ॥ ਕਰਿ ਕਰਿ ਵੇਖੈ ਕਰਤਾ ਸੋਈ॥
[੮੪੦-ਬਿਲਾਵਲ ਮ: ੧ ਥਿਤੀ]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਚੰਦ੍ਰੇ] = ਖੋਟੇ ਪੁਰਸ਼ਾਂ ਨੂੰ [ਚੰਦ੍ਰ] = ਕਰੂਰ ਤੇ ਭਿਆਨਕ ਸਰੂਪ, ਜਮਦੂਤ ਰੂਪ ਹੋ ਕੇ, ਸਜਾ ਦੇ ਤਾਂਈ ਦਿੰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਪਾਪੀ ਕਰਮ ਕਮਾਵਦੇ ਕਰਦੇ ਕਰਦੇ ਹਾਏ ਹਾਇ॥
ਨਾਨਕ ਜਿਉ ਮਥਨਿ ਮਾਧਾਣੀਆ, ਤਿਉ ਮਥੇ ਧ੍ਰਮ ਰਾਇ॥ [੧੪੨੫-ਸਲੋਕ ਵਾਰਾ ਤੇ ਵਧੀਕ ਮ: ੫]

**ਯਥਾ ਹੋਰ**—ਨਾਨਕੁ ਆਖੈ ਰੇ ਮਨਾ, ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ, ਬਾਕੀ ਜਿਨਾ ਰਹੀ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ, ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥
[੯੫੩-ਰਾਮਕਲੀ ਵਾਰ ਮ: ੧]

## ਨਮੋ ਭਾਨ ਭਾਨੇ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੂਰਜ ਰੂਪ ਹੋ ਕੇ, ਸੰਸਾਰ ਵਿੱਚ [ਭਾਨੇ] = ਪ੍ਰਕਾਸ਼ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਵਾਹੁ ਵਾਹੁ ਕਾ ਬਡਾ ਤਮਾਸਾ॥ ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪ੍ਰਗਾਸਾ॥

ਆਪੇ ਜਲੁ ਆਪੇ ਥਲੁ ਥੰਮਨੁ, ਆਪੇ ਕੀਆ ਘਟਿ ਘਟਿ ਬਾਸਾ॥ [੧੪੦੩-ਸਵੈਯੇ ਮ: ੪ ਕੇ]

**ਯਥਾ ਹੋਰ**—ਕਹੂੰ ਮਹਾ ਦੀਨ ਕਹੂੰ ਦ੍ਰਬ ਕੇ ਅਧੀਨ, ਕਹੂ ਬਿਦਿਆ ਮੈ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੬]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਭਾਨ] = ਪ੍ਰਕਾਸ਼ ਨੂੰ ਵੀ [ਭਾਨੇ] = ਪ੍ਰਕਾਸ਼ਨੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼ੁਰ ਦੀ ਜੋਤਿ ਹੀ, ਖਟ ਜੋਤੀਆਂ ਵਿੱਚ ਪ੍ਰਕਾਸ਼ ਰਹੀ ਹੈ, ਉਸਦੇ ਚਾਨਣ ਕਰਕੇ, ਇਹ ਪ੍ਰਕਾਸ਼ਮਾਨ ਹੋ ਰਹੇ ਹਨ, ਖਟ ਜੋਤੀਆਂ ਇਹ ਹਨ-ਸੂਰਜ, ਚੰਦ੍ਰਮਾ, ਤਾਰੇ, ਬਿਜਲੀ, ਅਗਨੀ ਅਤੇ ਸ਼ਬਦ, ਇਨ੍ਹਾਂ ਛੇਆਂ ਨਾਲ ਹੀ ਸੰਸਾਰ ਵਿੱਚ, ਪ੍ਰਕਾਸ਼ ਤੇ ਸੋਝੀ ਹੁੰਦੀ ਹੈ। }

**ਯਥਾ**— ਪਉਣੁ ਪਾਣੀ ਸੁੰਨੈ ਤੇ ਸਾਜੇ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥

ਅਗਨਿ ਪਾਣੀ ਜੀਉ ਜੋਤਿ ਤੁਮਾਰੀ, ਸੁੰਨੇ ਕਲਾ ਰਹਾਇਦਾ॥ [੧੦੩੭-ਮਾਰੂ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! [ਭਾਨ] = ਪ੍ਰਕਾਸ਼ ਕਰਨੇ ਵਾਲੇ ਜੋ ਅਗਨੀ, ਤਾਰੇ ਆਦਿ ਹਨ, ਇਨਾਂ ਸਾਰਿਆਂ ਨੂੰ ਤੂੰ ਹੀ [ਭਾਨੇ] = ਪ੍ਰਕਾਸ਼ਨੇ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ ਕਿ ਸੂਰਜ, ਚੰਦ੍ਰਮਾ, ਅਗਨੀ, ਤਾਰੇ, ਬਿਜਲੀ ਅਤੇ ਬੋਲ ਬਾਣੀ ਆਦਿ, ਜੋ ਖਟ ਜੋਤੀਆਂ ਹਨ, ਇਹ ਸਭ ਪ੍ਰਮੇਸ਼ੁਰ ਦੀ ਜੋਤਿ ਨਾਲ, ਪ੍ਰਕਾਸ਼ਮਾਨ ਹੋ ਕੇ, ਚਮਕਦੀਆਂ ਤੇ ਗਿਆਨ ਆਦਿ ਬਖਸ਼ਦੀਆਂ ਹਨ। }

**ਯਥਾ**— ਸਭ ਜੋਤਿ ਤੇਰੀ, ਜੋਤੀ ਵਿਚਿ ਕਰਤੇ, ਸਭੁ ਸਚੁ ਤੇਰਾ ਪਾਸਾਰਾ॥

ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ, ਗੁਰਮਤੀ ਹਰਿ ਨਿਰੰਕਾਰਾ॥

[੧੩੧੪-ਕਾਨੜੇ ਕੀ ਵਾਰ ਪਉੜੀ-੪]

## ਨਮੋ ਗੀਤ ਗੀਤੇ॥

{ **ਪਦ ਅਰਥ**—ਗੀਤ. ਸੰ. ਸੰਗਯਾ-ਗਉਣ ਯੋਗ ਛੰਦ. (੨) ਜੱਸ. ਵਡਿਆਈ (੩) ਸੰ. ਗੀਤਿ. ਸੰਗਯਾ-ਗਾਇਨ ਕਰਨਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਗੀਤ] ਗੀਤਾਂ ਦੇ ਗਾਵਣ ਵਾਲਿਆਂ ਵਿੱਚ [ਗੀਤੇ] = ਗੀਤ ਗਾਇ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਆਪਹਿ ਗਾਵੈ ਆਪਹਿ ਨਾਚੈ, ਆਪਿ ਬਜਾਵੈ ਤੂਰਾ॥

ਕਹਤ ਨਾਮਦੇਉ ਤੂ ਮੇਰੋ ਠਾਕੁਰੁ, ਜਨ ਊਰਾ ਤੂੰ ਪੂਰਾ॥ [੧੨੫੨-ਰਾਗ ਸਾਰੰਗ ਬਾਣੀ ਨਾਮ ਦੇਵ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਗੀਤਾਂ ਵਿੱਚ [ਗੀਤੇ] = ਗੀਤ ਰੂਪ ਵੀ ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਗੀਤਾਂ ਵਿੱਚ ਜੋ ਖਿੱਚ ਦੀ, ਅਤੇ ਮੋਹਿਤ ਕਰਨੇ ਦੀ ਸ਼ਕਤੀ ਹੈ, ਸੋ ਪ੍ਰਮੇਸ਼੍ਵਰ ਦੀ ਸੱਤਾ ਕਰਕੇ ਹੈ, ਅਤੇ ਉਸੀ ਕਰਕੇ ਗੀਤਾਂ ਵਿੱਚ ਰਸ ਹੈ, ਇਸ ਲਈ ਗੀਤ ਸਰੂਪ ਵੀ, ਪ੍ਰਮੇਸ਼੍ਵਰ ਹੀ ਹੈ। }

ਯਥਾ— ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ॥ ਕਹੂੰ ਮਲੇਛ ਭਾਖਿਆ ਕਹੂੰ ਬੇਦ ਰੀਤੰ॥
ਕਹੂੰ ਨ੍ਰਿਤ ਬਿਦਿਆ ਕਹੂੰ ਨਾਗ ਬਾਨੀ॥ ਕਹੂੰ ਗਾਰੜੂ ਗੂੜ ਕਥੈ ਕਹਾਨੀ॥

[ਅਕਾਲ ਉਸਤਤਿ ਛੰਦ ਨੰਬਰ-੧੧੮]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਗੀਤ] = ਜੱਸ ਵਿੱਚ [ਗੀਤੇ] = ਜੱਸ ਰੂਪ ਹੋਇ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਜੱਸ ਵਿੱਚ ਪ੍ਰਸੰਨਤਾ ਸ਼ਕਤੀ ਰੂਪ ਹੋ ਕੇ, ਵਸ ਰਿਹਾ ਹੈਂ, ਕਿਉਂਕਿ ਜੱਸ ਦੇ ਨਾਲ, ਜੋ ਖੁਸ਼ੀ ਮਹਿਸੂਸ ਹੁੰਦੀ ਹੈ, ਓਹੁ ਪ੍ਰਮੇਸ਼੍ਵਰ ਦੀ ਹੀ ਸ਼ਕਤੀ ਦਾ ਨਿਵਾਸ ਹੈ, ਇਸ ਲਈ ਜੱਸ ਰੂਪ ਵੀ, ਪ੍ਰਮੇਸ਼੍ਵਰ ਹੀ ਹੈ। }

ਯਥਾ—ਤੂੰ ਹੀ ਰਸ ਤੂੰ ਹੀ ਜਸ, ਤੂੰ ਹੀ ਰੂਪ ਤੂ ਹੀ ਰੰਗ, ਆਸ ਓਟ ਪ੍ਰਭ ਤੋਰੀ॥
ਤੂਹੀ ਮਾਨ ਤੂੰਹੀ ਧਾਨ, ਤੂਹੀ ਪਤਿ ਤੂਹੀ ਪ੍ਰਾਨ, ਗੁਰਿ ਤੂਟੀ ਲੈ ਜੋਰੀ॥ [੨੧੩-ਗਉੜੀ ਮ: ੫]

## ਨਮੋ ਤਾਨ ਤਾਨੇ॥੪੭॥

{ **ਪਦ ਅਰਥ**—ਤਾਨ. ਸੰਗੀਤ ਅਨੁਸਾਰ. ਸੁਰਾਂ ਦਾ ਅਰੋਹੀ ਅਵਰੋਹੀ ਰੂਪ ਵਿਸਤਾਰ (੨) ਅਤੇ ਸੰਗੀਤ ਅਨੁਸਾਰ, ਜਿਸ ਮਾਤ੍ਰਾ ਤੋਂ ਤਾਲ ਆਰੰਭ ਹੋਵੇ, ਉਸਨੂੰ 'ਸਮ', 'ਗੁਰ', ਅਤੇ 'ਤਾਨ', ਕਹਿੰਦੇ ਹਨ, ਅਤੇ ਥੋੜੇ ਸਮੇਂ ਵਿੱਚ, ਅਧਿਕ ਸੁਰਾਂ ਨੂੰ ਗਾਇਆ, ਜਾਂ ਵਜਾਇਆ ਜਾਵੇ, ਤਾਂ ਉਸਨੂੰ ਵੀ 'ਤਾਨ' ਕਹਿੰਦੇ ਹਨ। (੩) ਤਾਨ. ਪੰਜਾਬੀ. ਤਾਣ. ਸੰਗਯਾ-ਬਲ . ਸਾਮਰੱਥ . (੪) ਤਾਨਿ. ਵਿਸ਼ੇਸ਼ਣ. ਬਲਵਾਨ। (੫) ਤਾਨ. ਸੰ, ਸੰਗਯਾ-ਤਾਣਨ ਦਾ ਭਾਵ, ਫੈਲਾਉ, ਤੰਤੂਆਂ (ਤੰਦਾਂ) ਦਾ ਬੁਣਨ ਲਈ, ਤਣਿਆ ਹੋਇਆ ਸੂਤ। }

**ਅਰਥ**—ਹੇ ਅਕਾਲ ਪੁਰਖ! ਤੂੰ ਰਾਗ ਦੀ ਤਾਨ ਵਿੱਚ, ਤਾਨ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਆਪੇ ਤਾਣੁ ਦੀਬਾਣੁ ਹੈ ਪਿਆਰਾ, ਆਪੇ ਕਾਰੈ ਲਾਇਆ॥
ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ, ਜਿਉ ਹਰਿ ਪ੍ਰਭ ਮੇਰੇ ਭਾਇਆ॥
ਆਪੇ ਜੰਤੀ ਜੰਤੁ ਹੈ ਪਿਆਰਾ, ਜਨ ਨਾਨਕ ਵਜਹਿ ਵਜਾਇਆ॥ [੬੦੬-ਸੋਰਠ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਤਾਨੇ] = ਬਲੀਆਂ ਵਿੱਚ [ਤਾਨ] = ਬਲ ਵਾਲਾ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ, ਅਤੀਅੰਤ ਬਲ ਵਾਲਾ ਹੈ। }

ਯਥਾ— ਅਸੰਭ ਰੂਪ ਅਨਭੈ ਪ੍ਰਭਾ, ਅਤਿ ਬਲਿਸਟ ਜਲ ਥਲ ਕਰਣ॥
ਅਚੁੱਤ ਅਨੰਤ ਅਦ੍ਵੈ ਅਮਿਤ, ਨਾਥ ਨਿਰੰਜਨ ਤਵ ਸਰਣ॥ [ਗਿਆਨ ਪ੍ਰਬੋਧ ਛੰਦ ਨੰਬਰ-੩੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਤਾਨੇ] = ਤਾਣ (ਬਲ) ਵਾਲਿਆਂ ਵਿੱਚ [ਤਾਨ] = ਬਲ (ਸ਼ਕਤੀ) ਸਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਕਿ ਪ੍ਰਮੇਸ਼੍ਵਰ ਅਤੀਅੰਤ ਸ਼ਕਤੀ ਸਰੂਪ ਹੈ। }

ਯਥਾ— ਆਪੇ ਹੀ ਬਲੁ, ਆਪਿ ਹੈ ਪਿਆਰਾ, ਬਲੁ ਭੰਨੈ, ਮੂਰਖ ਮੁਗਧਾਹਾ॥
ਸਭੁ ਆਪੇ ਜਗਤੁ ਉਪਾਇਦਾ ਪਿਆਰਾ, ਵਸਿ ਆਪੇ ਜੁਗਤਿ ਹਥਾਹਾ॥ [੬੦੬-ਸੋਰਠ ਮ: ੪]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੰਸਾਰ ਰੂਪ [ਤਾਨ] = ਤਾਣੇ ਨੂੰ, [ਤਾਨੇ] = ਤਣ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਕੋਰੀ ਕੋ ਕਾਹੂ ਮਰਮੁ ਨ ਜਾਨਾਂ॥ ਸਭੁ ਜਗੁ ਆਨਿ ਤਨਾਇਓ ਤਾਨਾਂ॥

[੪੮੪-ਆਸਾ ਸ੍ਰੀ ਕਬੀਰ ਜੀ]

## ਨਮੋ ਨ੍ਰਿਤ ਨ੍ਰਿਤੇ॥

**ਪਦ ਅਰਥ**—ਨ੍ਰਿਤ. ਸੰ. ਧਾਤੂ-ਨੱਚਣਾ (੨) ਨ੍ਰਿਤਯ. ਸੰਗਯਾ-ਲੈ ਤਾਰ ਨਾਲ, ਅੰਗਾਂ ਦੀ ਹਰਕਤ, ਜਿਸ ਤੋਂ ਗੀਤ ਦੇ ਭਾਵ ਨੂੰ ਪ੍ਰਗਟ ਕੀਤਾ ਜਾਵੇ, ਨਾਚ (੨) ਨ੍ਰਿਤ. (ਨਰਤੱਕ ਦਾ ਸੰਖੇਪ) ਨਰਤੱਕ, ਸੰ. ਸੰਗਯਾ-ਨ੍ਰਿਤਕਰਨ ਵਾਲਾ, ਨਚਾਰ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਨ੍ਰਿਤੇ] = ਨ੍ਰਿਤਕਾਰੀ (ਨੱਚਣ ਦੀ ਕ੍ਰਿਆ) ਵਿੱਚ [ਨ੍ਰਿਤ] = ਨਾਚ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਭਾਵ—ਇਹ ਕਿ ਲੈ ਤਾਰ ਦੇ ਅਨੁਸਾਰ, ਅੰਗਾਂ ਦੇ ਕੰਬਾਉਣ, ਤੇ ਹਾਵ-ਭਾਵ ਦੇ ਸਹਿਤ, ਕੱਟਾਕਸ਼ ਕਰਨ ਕਰਕੇ ਜੋ ਰਸ ਆਉਂਦਾ ਹੈ, ਇਹ ਸਭ ਚੇਤਨ ਸ਼ਕਤੀ ਦੇ ਆਸ਼੍ਰਿਤ ਹੈ, ਇਸ ਕਰਕੇ ਨੱਚਨ ਦੀ ਕ੍ਰਿਆ ਰੂਪ ਵਿੱਦਯਾ ਵੀ, ਪ੍ਰਮੇਸ਼ੁਰ ਸਰੂਪ ਹੈ।

**ਯਥਾ**— ਕਹੂੰ ਨ੍ਰਿਤ ਬਿਦਿਆ, ਕਹੂੰ ਨਾਗ ਬਾਨੀ॥ ਕਹੂੰ ਗਾਰੜੂ ਗੂੜ, ਕਥੈ ਕਹਾਨੀ॥

[ਅਕਾਲ ਉਸਤਤਿ ਛੰਦ ਨੰਬਰ-੧੧੮]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਨ੍ਰਿਤੇ] = ਨ੍ਰਿਤਕਾਰੀ ਕਰਨ ਵਾਲਿਆਂ ਵਿੱਚ [ਨ੍ਰਿਤ] = ਨ੍ਰਿਤਕਾਰੀ (ਨਾਚ ਕ੍ਰਿਆ) ਕਰ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਕਹੂੰ ਗੀਤ ਨਾਦ ਕੇ ਨਿਦਾਨ ਕੋ ਬਤਾਵਤ ਹੋ, ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੬]

**ਯਥਾ ਹੋਰ**— ਕਹੂੰ ਗੀਤ ਕੇ ਗਵਯਾ, ਕਹੂੰ ਬੇਨ ਕੇ ਬਜਯਾ, ਕਹੂੰ ਨ੍ਰਿਤ ਕੇ ਨਚਯਾ, ਕਹੂੰ ਨਰ ਕੋ ਅਕਾਰ ਹੋ॥
ਕਹੂੰ ਬੇਦ ਬਾਨੀ, ਕਹੂੰ ਕੋਕ ਕੀ ਕਹਾਨੀ॥ ਕਹੂੰ ਰਾਜਾ ਕਹੂੰ ਰਾਨੀ, ਕਹੂੰ ਨਾਰ ਕੇ ਪ੍ਰਕਾਰ ਹੋ॥

[ਅਕਾਲ ਉਸਤਤਿ ਛੰਦ ਨੰ:-੧੮]

**ਤੀਜਾ ਅਰਥ**—ਹੇ ਅਕਾਲ ਪੁਰਖ! ਜਿਤਨੇ ਵੀ ਸੰਸਾਰ ਵਿੱਚ [ਨ੍ਰਿਤ] = ਨਾਚ ਦੇ ਕਰਨ ਵਾਲੇ ਹਨ, ਸਭ ਤੇਰੇ ਅੱਗੇ ਹੀ [ਨ੍ਰਿਤ] = ਨਾਚ ਦੇ ਤਾਂਈ ਕਰ ਰਹੇ ਹਨ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਰਾਮ ਕੋ ਨਿਰਤਿਕਾਰੀ॥ ਪੇਖੈ ਪੇਖਨਹਾਰੁ ਦਇਆਲਾ, ਜੇਤਾ ਸਾਜੁ ਸੀਗਾਰੀ॥
ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ, ਘਟਿ ਘਟਿ ਵਾਜੈ ਤੂਰਾ॥
ਏਕ ਨਚਾਵਹਿ ਏਕਿ ਭਵਾਵਹਿ, ਇਕਿ ਆਇ ਜਾਇ ਹੋਇ ਧੂਰਾ॥
ਕਹੁ ਨਾਨਕ ਸੋ ਬਹੁਰਿ ਨ ਨਾਚੈ, ਜਿਸੁ ਗੁਰੁ ਭੇਟੈ ਪੂਰਾ॥

[੮੮੪-ਰਾਮਕਲੀ ਮ: ੫]

## ਨਮੋ ਨਾਦ ਨਾਦੇ॥

[**ਪਦ ਅਰਥ**—ਨਾਦ. (ਨਦ-ਧਾਤੂ) ਸੰਗਯਾ-ਸ਼ਬਦ. ਧੁਨੀ. ਵਿੱਦ੍ਵਾਨਾਂ ਨੇ, ਨਾਦ ਦੇ ਮੁੱਖ ਦੋ ਭੇਦ ਕੀਤੇ ਹਨ-ਇੱਕ ਧ੍ਵਨੀ ਰੂਪ, ਜਿਸ ਤਰ੍ਹਾਂ ਘੰਟੇ, ਨਗਾਰੇ, ਅਤੇ ਤਾਰ ਆਦਿ ਦਾ ਸ਼ਬਦ, ਦੂਜਾ ਵਰਣ ਰੂਪ-ਜਿਵੇਂ ਮਨੁੱਖਾਂ ਦੀ ਬੋਲੀ (੨) ਸ਼ਿਵਜੀ ਦਾ ਨਾਦ-ਨਾਮ ਵਾਲਾ ਵਾਜਾ, (੨) ਯੋਗੀਆਂ ਦੀ ਸਿੰਙੀ ਆਦਿ ਵਾਜੇ ਦਾ ਸ਼ਬਦ, (੪) ਸੰਗੀਤ ਵਿੱਚ,— ਨਾਦ ਦੇ, ਤਿੰਨ ਅਸਥਾਨ ਮੰਨੇ ਹਨ-ਹਿਰਦੇ, ਕੰਠ ਅਤੇ ਮਸਤਕ, ਹਿਰਦੇ ਵਿੱਚ ਨਾਦ ਦੀ,- ਮੰਦ੍ਰ ਸੰਗਯਾ, ਕੰਠ ਵਿੱਚ—ਨਾਦ ਦੀ ਮੱਧਮ ਸੰਗਯਾ, ਅਤੇ ਮਸਤਕ ਵਿੱਚ ਇਸਥਿਤ ਨਾਦ ਦੀ, ਤਾਰ ਸੰਗਯਾ ਹੈ, (੫) ਸੰਗੀਤ ਦੀ ਧੁਨੀ, ਅਰਥਾਤ ਅਲਾਪਚਾਰੀ।]

**ਅਰਥ**—ਹੇ ਅਕਾਲ ਪੁਰਖ! ਤੂੰ [ਨਾਦ] = ਸ਼ਬਦ ਵਿੱਚ [ਨਾਦੇ] = ਸ਼ਬਦ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਸਬਦੁ ਆਪੇ ਨੀਸਾਨੁ॥ ਆਪੇ ਸੁਰਤਾ ਆਪੇ ਜਾਨੁ॥
ਆਪੇ ਕਰਿ ਕਰਿ ਵੇਖੈ ਤਾਣੁ॥ ਤੂ ਦਾਤਾ ਨਾਮੁ ਪਰਵਾਣੁ॥ [੭੯੫-ਬਿਲਾਵਲ ਮ: ੧]

**ਯਥਾ ਹੋਰ**—ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ॥ ਹਰਿ ਆਪੇ ਵੇਖੈ ਵਿਗਸੈ ਆਪੇ॥
ਹਰਿ ਆਪਿ ਜਪਾਇ, ਆਪੇ ਹਰਿ ਜਾਪੇ॥ [੧੬੫-ਗਉੜੀ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਸ਼ਿਵ ਦਾ, ਜੋ ਹੈ, ਨਾਦ ਵਾਜਾ, ਉਸ ਵਿੱਚ ਤੂੰ ਨਾਦ ਰੂਪ, ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ਭਾਵ-ਇਹ ਕਿ ਸ਼ਿਵਜੀ ਦਾ ਨਾਦ ਰੂਪ ਵਾਜਾ, ਤੇ ਉਸਦੀ ਅਵਾਜ਼, ਇਹ ਸਭ ਰੂਪ, ਪ੍ਰਮੇਸ਼੍ਵਰ ਨੇ ਹੀ, ਧਾਰਨ ਕੀਤੇ ਹੋਏ ਹਨ, ਕਿਉਂਕਿ ਪ੍ਰਮੇਸ਼੍ਵਰ ਸਰਬ ਰੂਪ ਹੈ।}

**ਯਥਾ**— ਆਪੇ ਸਿੰਙੀ ਨਾਦੁ ਹੈ ਪਿਆਰਾ, ਧੁਨਿ ਆਪਿ ਵਜਾਏ ਆਪੈ॥
ਆਪੇ ਜੋਗੀ ਪੁਰਖੁ ਹੈ ਪਿਆਰਾ, ਆਪੇ ਹੀ ਤਪੁ ਤਾਪੈ॥ [੬੦੫-ਸੋਰਠ ਮ: ੪]

**ਯਥਾ ਹੋਰ**—ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥ ਕਹੂੰ ਪਾਰਧੀ ਹ੍ਵੈ, ਧਰੇ ਬਾਨ ਰਾਜੇ॥
[ਬਚਿਤ੍ਰ ਨਾਟਕ ਛੰਦ ਨੰਬਰ-੧੩]

**ਤੀਜਾ ਅਰਥ**—ਹੇ ਅਕਾਲ ਪੁਰਖ! [ਨਾਦੇ] = ਨਗਾਰੇ ਆਦਿਕ, ਜੋ ਅਨੇਕ ਪ੍ਰਕਾਰ ਦੇ ਵਾਜੇ ਹਨ, ਉਨ੍ਹਾਂ ਵਿੱਚ ਤੂੰ [ਨਾਦ] = ਵਾਜਾ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ਭਾਵ—ਇਹ, ਕਿ ਪ੍ਰਮੇਸ਼੍ਵਰ ਹੀ ਸੰਪੂਰਨ ਵਾਜਿਆਂ ਦੇ ਰੂਪ ਨੂੰ ਧਾਰਨ ਕਰ ਰਿਹਾ ਹੈ।}

**ਚਉਥਾ ਅਰਥ**—ਹੇ ਅਕਾਲ ਪੁਰਖ! ਭਗਤ ਜਨ ਤੇਰੇ ਗੁਣਾਂ ਨੂੰ, ਰਾਗ ਦੀ [ਨਾਦ] = ਧੁਨੀ (ਅਲਾਪਚਾਰੀ) ਵਿੱਚ [ਨਾਦੇ] = ਆਲਾਪ ਕਰਕੇ, ਗਾ ਰਹੇ ਹਨ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਅਨਾਥ ਕੋ ਨਾਥੁ ਸਰਣਿ ਸਮਰਥਾ, ਸਗਲ ਸ੍ਰਿਸਟਿ ਕੋ ਮਾਈ ਬਾਪੁ॥
ਭਗਤਿ ਵਛਲ ਭੈ ਭੰਜਨ ਸੁਆਮੀ, ਗੁਣ ਗਾਵਤ ਨਾਨਕ ਆਲਾਪ॥ [੮੨੫-ਬਿਲਾਵਲ ਮ: ੫]

## ਨਮੋ ਪਾਨ ਪਾਨੇ॥

[**ਪਦ ਅਰਥ**—ਪਾਨ. ਪੰਜ਼ਾਬੀ. ਪਾਣ. ਸੰਗਯਾ-ਆਬ. ਚਮਕ. ਸ਼ੋਭਾ (੨) ਪਾਨੀਯ, ਸੰ. ਸੰਗਯਾ-ਜਲ. ਪਾਣੀ, (੩) ਪਾਨ, ਸੰ. ਸੰਗਯਾ-ਆਗਿਆ (੪) ਪਾਣਿ. ਸੰਗਯਾ-ਹੱਥ (੫) ਪਾਨ. ਫ਼ਾਰਸੀ-ਸੰਗਯਾ-ਪਾਨ ਦਾ ਪੱਤਾ, ਹਿੰਦੀ, ਨਾਗਰ ਬੇਲ ਦਾ ਪੱਤਾ, ਤੰਬੂਲ। (੬) ਪਾਨ. ਸੰ. ਕ੍ਰਿਆ. ਪੀਣ ਦੀ ਕ੍ਰਿਆ, ਪੀਣਾ।]

**ਅਰਥ**—ਹੇ ਅਕਾਲ ਪੁਰਖ! ਤੂੰ [ਪਾਨ] = ਸ਼ੋਭਾ ਦੀ ਵੀ [ਪਾਨੇ] - ਸ਼ੋਭਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦਾ ਹੀ ਸੁਹੱਪਣ, ਸ਼ੋਭਾ ਵਿੱਚ ਪ੍ਰਕਾਸ਼ ਰਿਹਾ ਹੈ। }

**ਯਥਾ**— ਬਨ ਤਨ ਮਹੀਪ, ਜਲ ਥਲ ਮਹਾਨ॥ ਜਹ ਤਹ ਪ੍ਰਸੋਹ ਕਰਣਾ ਨਿਧਾਨ॥

ਜਗ ਮਗਾਤ ਤੇਜ ਪੂਰਨ ਪ੍ਰਤਾਪ॥ ਅੰਬਰ ਜਮੀਨ ਜਿਹ ਜਪਤ ਜਾਪ॥

[ਅਕਾਲ ਉਸਤਤਿ ਛੰਦ ਨੰਬਰ-੨੭੧]

**ਦੂਜਾ ਅਰਥ**—ਹੇ ਅਕਾਲ ਪੁਰਖ! [ਪਾਨ] = ਆਗਿਆ ਕਰਨ ਵਾਲਿਆਂ ਉੱਪਰ ਵੀ, ਤੇਰੀ [ਪਾਨੇ] = ਆਗਿਆ ਚੱਲ ਰਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸਿਧਨ ਮਹਿ ਤੇਰੀ ਪ੍ਰਭ ਸਿਧਾ, ਕਰਮਨ ਸਿਰ ਕਰਮਾ॥

ਆਗਿਆ ਮਹਿ ਤੇਰੀ ਪ੍ਰਭ ਆਗਿਆ, ਹੁਕਮਨ ਸਿਰਿ ਹੁਕਮਾ॥ [੫੦੭-ਗੂਜਰੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਪਾਨ] = ਪਾਣੀ ਵਿਖੇ [ਪਾਨੇ] = ਪਾਣੀ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਅਨਿਕ ਰੰਗ ਨਿਰਗੁਨ ਇਕ ਰੰਗਾ॥ ਆਪੇ ਜਲੁ ਆਪ ਹੀ ਤਰੰਗਾ॥ [੮੦੩-ਬਿਲਾਵਲ ਮ: ੫]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਪਾਨ ਦੇ ਪੱਤਿਆਂ ਵਿੱਚ [ਪਾਨੇ] = ਪਾਨਾਂ ਦਾ ਪੱਤਾ ਰੂਪ, ਹੋ ਰਿਹਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ ਹੀ ਪਾਨ ਦੇ ਪੱਤਿਆਂ ਦਾ ਸਰੂਪ ਧਾਰਨ ਕਰ ਰਿਹਾ ਹੈ, ਕਿਉਂਕਿ ਅਠਾਰਹ ਭਾਰ, ਸਾਰੀ ਬਨਾਸਤੀ ਦੇ ਸਾਰੇ ਸਰੂਪਾਂ ਨੂੰ, ਪ੍ਰਮੇਸ਼੍ਵਰ ਨੇ ਹੀ ਧਾਰਨ ਕੀਤਾ ਹੋਇਆ ਹੈ। }

**ਯਥਾ**— ਆਪੇ ਭਾਰ ਅਠਾਰਹ ਬਣਸਪਤਿ, ਆਪੇ ਹੀ ਫਲ ਲਾਏ॥

ਆਪੇ ਮਾਲੀ ਆਪਿ ਸਭੁ ਸਿੰਚੈ, ਆਪੇ ਹੀ ਮੁਹਿ ਪਾਏ॥ [੫੫੪-ਬਿਹਾਗੜਾ ਵਾਰ ਪਉੜੀ -੧੫]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਸਮੁੰਦ੍ਰ ਦੇ ਸਮੁੱਚੇ [ਪਾਨ] = ਪਾਣੀ ਨੂੰ, ਢਾਈ ਚੁਲੀਆਂ ਵਿੱਚ [ਪਾਨੇ] = ਪੀਣ ਵਾਲੇ, ਅਗੱਸਤ ਮੁਨੀ ਆਦਿ ਵੀ, ਤੈਨੂੰ ਨਮਸਕਾਰ ਕਰਦੇ ਹਨ।

{ ਭਾਵ—ਇਹ, ਕਿ ਅਗਸਤ ਮੁਨੀ ਵੀ, ਤੇਰੇ ਜੱਸ ਨੂੰ ਗਾ ਰਿਹਾ ਹੈ। }

**ਯਥਾ**— ਅਗਸਤ ਆਦਿ ਜੇ ਬਡੇ, ਤਪਸ ਪਤੀ ਬਿਸੇਖੀਐ॥

ਬਿਅੰਤ ਬਿਅੰਤ ਬਿਅੰਤ ਕੋਂ, ਕਰੰਤ ਪਾਠ ਪੇਖੀਐ॥ [ਅਕਾਲ ਉਸਤਤਿ ਛੰਦ ਨੰਬਰ-੧੭੯]

## ਨਮੋ ਬਾਦ ਬਾਦੇ॥ ੪੮॥

{ **ਪਦ ਅਰਥ**—ਬਾਦ. ਸੰ. ਵਾਦ. ਸੰਗਯਾ-ਚਰਚਾ. ਉੱਤਮ ਚਰਚਾ, (੨) ਸੰ. ਵਾੱਦਯ, ਸੰਗਯਾ-ਵਾਜਾ, (੩) ਫ਼ਾਰਸੀ. ਬਾਦ . ਅਤੇ ਸੰ. ਵਾਤ. ਸੰਗਯਾ-ਹਵਾ. ਪੌਣ. ਵਾਯੂ॥ }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਬਾਦ] = ਚਰਚਾ ਵਿੱਚ, ਉੱਤਮ ਬ੍ਰਹਮ ਗਿਆਨ ਦੀ [ਬਾਦੇ] = ਚਰਚਾ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਕਹੂੰ ਬ੍ਰਹਮਬਾਦ, ਕਹੂੰ ਬਿਦਿਆ ਕੋ ਬਿਖਾਦ, ਕਹੂੰ ਨਾਦ ਕੋ ਨਨਾਦ, ਕਹੂੰ ਪੂਰਨ ਭਗਤ ਹੋ॥

[ਅਕਾਲ ਉਸਤਤਿ ਛੰਦ ਨੰਬਰ- ੨੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਬਾਦ] = ਪੌਣ ਵਿੱਚ [ਬਾਦੇ] = ਪਵਣ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਆਪੇ ਦਾਨਾ ਆਪੇ ਬੀਨਾ॥ ਆਪੇ ਆਪੁ ਉਪਾਏ ਪਤੀਨਾ॥
ਆਪੇ ਪਉਣੁ ਪਾਣੀ ਬੈਸੰਤਰੁ, ਆਪੇ ਮੇਲਿ ਮਿਲਾਈ ਹੇ॥ [੧੦੨੦-ਮਾਰੂ ਸੋਲਹੇ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਨਾਨਾ ਪ੍ਰਕਾਰ ਦੇ [ਬਾਦ] = ਵਾਜਿਆਂ ਵਿੱਚ [ਬਾਦੇ] = ਵਾਜੇ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ, ਜਿਉ ਹਰਿ ਪ੍ਰਭ ਮੇਰੇ ਭਾਇਆ॥
ਆਪੇ ਜੰਤੀ ਜੰਤੁ ਹੈ ਪਿਆਰਾ, ਜਨ ਨਾਨਕ ਵਜਹਿ ਵਜਾਇਆ॥ [੬੦੬-ਸੋਰਠ ਮ: ੪]

## ਅਨੰਗੀ ਅਨਾਮੇ॥

**ਅਰਥ**—ਹੇ ਅਕਾਲ ਪੁਰਖ! ਤੂੰ ਅੰਗਾਂ ਤੋਂ ਰਹਿਤ ਹੈਂ, ਅਤੇ ਤੇਰਾ ਕੋਈ, ਖ਼ਾਸ ਨਾਮ ਵੀ ਨਹੀਂ ਹੈ।

{ ਭਾਵ—ਇਹ ਕਿ ਪ੍ਰਮੇਸ਼੍ਵਰ, ਹਰ ਪ੍ਰਕਾਰ ਦੀ ਕਲਪਨਾ ਤੋਂ ਰਹਿਤ, ਤ੍ਰਿਗੁਣ ਅਤੀਤ, ਜੋਤੀ ਸਰੂਪ ਹੈ। }

**ਯਥਾ**— ਨ ਰੂਪੰ, ਨ ਰੇਖੰ, ਨ ਰੰਗੇ, ਨ ਰਾਗੰ॥ ਨ ਨਾਮੰ ਨ ਠਾਮੰ , ਮਹਾ ਜੋਤਿ ਜਾਗੰ॥
ਨ ਦ੍ਵੈਖੰ ਨ ਭੇਖੰ, ਨਿਰੰਕਾਰ ਨਿਤਯੰ॥ ਮਹਾ ਜੋਗ ਜੋਗੰ, ਸੁ ਪਰਮੰ ਪਵਿਤਯੰ॥
[ਬਿਚਿੱਤ੍ਰ ਨਾਟਕ ਛੰਦ ਨੰਬਰ-੫]

## ਸਮਸਤੀ ਸਰੂਪੇ॥

[ **ਪਦ ਅਰਥ**— ਸਮਸਤੀ. ਸੰ. ਵਿਸ਼ੇਸਣ- ਸਭ. ਸੰਪੂਰਨ. [ਸਮਸਤੀ = ਸ = ਮਸਤੀ] ਮਸਤੀ. ਫਾਰਸੀ. ਸੰਗਯਾ-ਨਸ਼ੇ ਦਾ ਅਸਰ, ਪ੍ਰੇਮ ਖੁਮਾਰੀ.॥ ਸ. ਸੰ. ਉਪਸਰਗ-ਸਾਥ. ਸਹਿਤ,- ਇਸਦੀ ਵਰਤੋਂ, ਸ਼ਬਦਾਂ ਦੇ ਆਦਿ ਵਿੱਚ, ਹੁੰਦੀ ਹੈ, ਜਿਵੇਂ- "ਗੁਰਮੁਖ ਨਿਬਹੈ 'ਸਪਰਵਾਰਿ'"॥ ]

**ਅਰਥ**— ਹੇ ਅਕਾਲ ਪੁਰਖੁ! ਤੂੰ ਹੀ [ਸਮਸਤੀ] = ਸਰਬ ਰੂਪ ਹੈਂ, ਤੈਥੋਂ ਵੱਖ, ਕੁਛ ਵੀ ਨਹੀ ਹੈ।

**ਯਥਾ**— ਜੋ ਦੀਸੈ ਸੋ ਸਗਲ ਤੂੰ ਹੈ, ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧-ਸ੍ਰੀ ਰਾਗ ਮ : ੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਅਪਣੇ [ਸਰੂਪੇ] = ਸਰੂਪ ਦੀ ਮਸਤੀ ਦੇ [ਸ]= ਸਹਿਤ, ਅਨੰਦ ਸਰੂਪ ਹੈਂ।

**ਯਥਾ**— ਤੂ ਪੁਰਖੁ ਅਨੰਦੀ ਅਨੰਤ, ਸਭ ਜੋਤਿ ਸਮਾਹਰਾ॥
ਤੂ ਸਭ ਦੇਵਾ ਮਹਿ ਦੇਵ, ਬਿਧਾਤੇ ਨਰਹਰਾ॥ [੧੦੯੬-ਮਾਰੂ ਵਾਰ ਪਉੜੀ-੫]

## ਪ੍ਰਭੰਗੀ ਪ੍ਰਮਾਥੇ॥

{ **ਪਦ ਅਰਥ**—ਪ੍ਰਮਾਥੇ-[ਪ੍ਰ] ਵਿਸ਼ੇਸ਼ ਕਰਕੇ (ਮਾਥੇ) ਮੰਥਨ (ਕਸ਼ਟ) ਦੇਣੇ ਵਾਲਾ ਹੈ। }

**ਅਰਥ**— ਹੇ ਅਕਾਲ ਪੁਰਖ। ਤੂੰ [ਪ੍ਰ] = ਵਿਸ਼ੇਸ਼ ਕਰਕੇ [ਮਾਥੇ] = ਦੁਖਦਾਈ ਦੁਸ਼ਟ, ਪਾਪੀਆਂ ਨੂੰ, [ਪ੍ਰ] = ਚੰਗੀ ਤਰ੍ਹਾਂ [ਭੰਗੀ ] = ਨਸ਼ਟ ਕਰਨੇ ਵਾਲਾ ਹੈਂ।

**ਯਥਾ**— ਪਾਪੀਆ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕ ਘੋਰਿ ਚਾਲਿਅਨੁ॥
ਹਰਿ ਭਗਤਾ ਨੋ ਦੇਇ ਪਿਆਰੁ, ਕਰਿ ਅੰਗੁ ਨਿਸਤਾਰਿਅਨੁ॥ [੯੧-ਸ੍ਰੀ ਰਾਗ ਵਾਰ ਪਉੜੀ-੧੯]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਭੰਗੀ] = ਨਾਸ ਤੋਂ [ਪ੍ਰ] = ਪਰੇ [ਪ੍ਰਮਾਥੇ] = ਪ੍ਰਮਾਰਥ [ਤਤ] ਸਰੂਪ ਹੈਂ, ਯਾਨੇ ਸਾਰ ਰੂਪ ਹੈਂ।

{ **ਭਾਵ—** ਇਹ, ਕਿ ਪ੍ਰਮੇਸ਼ੂਰ ਹੀ, ਇਕ ਸਾਰ ਵਸਤੂ ਹੈ }

**ਯਥਾ—** ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ॥ ਜਾਕੈ ਸੂਤਿ ਪਰੋਇਆ ਸੰਸਾਰੁ॥ [੧੧੫੦-ਭੈਰਉ ਮ:੫]

**ਯਥਾ ਹੋਰ—** ਅਭੇਦੰ ਅਛੇਦੰ ਪਵਿਤ੍ਰੰ ਪ੍ਰਮਾਥੰ॥ ਮਹਾਂ ਦੀਨ ਦੀਨੰ, ਮਹਾ ਨਾਥ ਨਾਥੰ॥

[ਬਚਿਤ੍ਰ ਨਾਟਕ ਛੰਦ ਨੰਬਰ - ੧੬]

## ਸਮਸਤੀ ਬਿਭੂਤੇ॥ ੪੯॥

[ **ਪਦ ਅਰਥ—** ਵਿਭੂਤੇ. ਸੰ. ਵਿਭੂਤਿ. ਸੰਗਯਾ- ਸੰਪਦਾ. ਐਸ੍ਵਰਜ. ਧਨ. ਦੌਲਤ. (੨) ਵਿਭੂਤੇ. ਸੰ. ਵਿਭੂ. ਵਿਸ਼ੇਸ਼ਣ-ਸਰਬਵਿਆਪਕ। ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਸਮਸਤੀ] - ਸੰਪੂਰਨ [ਬਿਭੂਤੇ] = ਵਿਭੂਤੀ (ਸੰਪਦਾ) ਦਾ ਮਾਲਕ ਹੈਂ।

[ ਭਾਵ— ਇਹ, ਕਿ ਪ੍ਰਮੇਸ਼ੂਰ ਤੋਂ ਬਗੈਰ, ਹੋਰ ਕਿਸੇ ਦੇ ਵੀ ਪਾਸ, ਸੰਪੂਰਨ ਦੌਲਤ ਨਹੀਂ ਹੈ, ਕਿਉਂਕਿ ਹੋਰਨਾਂ ਪਾਸ, ਕਿਸੇ ਨ ਕਿਸੇ ਵਸਤੂ ਦੀ, ਕਮੀ ਜ਼ਰੂਰ, ਰਹਿੰਦੀ ਹੈ, ਪ੍ਰੰਤੂ ਪ੍ਰਮੇਸ਼ੂਰ ਹੀ ਇਕ ਐਸਾ ਹੈ, ਜਿਸ ਪਾਸ, ਕਿਸੇ ਵੀ ਵਸਤੂ ਦੀ, ਕਮੀ ਨਹੀਂ ਹੁੰਦੀ। ]

**ਯਥਾ—** ਜੋ ਤੁਮ ਕਰਹੁ ਸੋਈ ਭਲਾ, ਮਨਿ ਲੇਤਾ ਮੁਕਤਾ॥ ਸਗਲ ਸਮਗ੍ਰੀ ਤੇਰੀਆ, ਸਭ ਤੇਰੀ ਜੁਗਤਾ॥

[੮੦੯-ਬਿਲਾਵਲ ਮ:੫]

ਦੂਜਾ ਅਰਥ— ਹੇ ਅਕਾਲ ਪੁਰਖ! ਤੂੰਹੀ ਸੰਸਾਰ ਦੀ [ਸਮਸਤੀ] = ਸਾਰੀ [ਬਿਭੂਤੇ] - ਸਮੱਗ੍ਰੀ ਨੂੰ ਰਚਨਵਾਲਾ ਹੈਂ।

**ਯਥਾ—** ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ॥

ਤੁਧੁ ਸਿਰਜਿਆ ਸਭੁ ਸੰਸਾਰੁ, ਤੂ ਨਾਇਕੁ ਸਗਲ ਭਉਣ॥ [੧੦੯੪-ਮਾਰੂ ਵਾਰ ਪਉੜੀ-੨]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਸੰਸਾਰ ਦੀ ਸੰਪੂਰਨ ਸਮਗ੍ਰੀ ਰੂਪ, ਹੋ ਰਿਹਾ ਹੈਂ।

{ ਭਾਵ— ਇਹ, ਕਿ ਪ੍ਰਮੇਸ਼ੂਰ ਦੇ, ਸਰੂਪ ਤੋਂ ਵੱਖ ਕੁਛ ਵੀ ਨਹੀਂ ਹੈ, ਇਸ ਕਰਕੇ, ਸੰਪਦਾ ਰੂਪ ਵੀ, ਪ੍ਰਮੇਸ਼ੂਰ ਹੀ ਹੈ}

**ਯਥਾ—** ਸਗਲ ਸਮਗ੍ਰੀ ਜਾਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥ [੨੯੪-ਸੁਖਮਨੀ ਮ:੫]

**ਯਥਾ ਹੋਰ—** ਤੂ ਕਰਤਾ ਤੇਰਾ ਸਭੁ ਕੀਆ॥ ਤੁਝੁ ਬਿਨੁ ਅਵਰੁ ਨ ਕੋਈ ਬੀਆ॥

ਆਦਿ ਮਧਿ ਅੰਤਿ ਪ੍ਰਭੁ ਤੂਹੈ, ਸਗਲ ਪਸਾਰਾ ਤੁਮ ਤਨਾ॥ [੧੦੭੯-ਮਾਰੂ ਮ:੫]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ ਸਾਰੀ ਸ੍ਰਿਸ਼ਟੀ ਵਿਖੇ [ਵਿਭੂਤੇ] = ਵਿਆਪਕ ਹੋ ਰਿਹਾ ਹੈਂ, ਕੋਈ ਵੀ ਜਗਾ, ਤੈਥੋਂ ਬਗੈਰ ਨਹੀਂ ਹੈ।

**ਯਥਾ—** ਜਲਿ ਥਲਿ ਮਹੀਅਲਿ ਰਵਿਆ ਸੋਇ॥ ਨਾਨਕ ਸਭੁ ਕਿਛੁ, ਪ੍ਰਭ ਤੇ ਹੋਇ॥

[੧੧੪੯-ਭੈਰਉ ਮ:੫]

**ਪੰਜਵਾਂ ਅਰਥ—** ਹੇ ਅਕਾਲ ਪੁਰਖ! ਤੇਰੀ ਜੋ ਮਸਤੀ ਦੇ [ਸ] = ਸਹਿਤ ਅਵਸਥਾ ਹੈ, ਏਹੀ ਤੇਰੀ ਬਿਭੂਤੀ (ਸੰਪਦਾ) ਹੈ, ਕਿਉਂਕਿ ਖੁਮਾਰੀ ਰੂਪ, ਅਵਸਥਾ ਹੀ, ਤੇਰੀ ਸਮਗ੍ਰੀ ਹੈ, ਜੋ ਕਿ, ਨਿਤ ਅਨੰਦ ਸਰੂਪ ਹੈ।

**ਯਥਾ—** ਅਜਰੁ ਜਰੈ ਨੀਝਰੁ ਝਰੈ, ਅਮਰ ਅਨੰਦ ਸਰੂਪ॥

ਨਾਨਕੁ ਜਲ ਕੌ ਮੀਨੁ ਸੈ, ਥੇ ਭਾਵੈ ਰਾਖਹੁ ਪ੍ਰੀਤਿ॥ [੧੩੩੧-ਪ੍ਰਭਾਤੀ ਮ:੧]

## ਕਲੰਕੰ ਬਿਨਾ, ਨੇਕਲੰਕੀ ਸਰੂਪੇ॥

{ **ਪਦ ਅਰਥ—** ਕਲੰਕੰ. ਸੰ. ਕਲੰਕ. ਸੰਗਯਾ- ਦੋਸ਼. ਪਾਪ.॥ ਬਿਨਾ. ਸੰ. ਵਿਨਾ. ਅਵੱਵੈ-ਬਗੈਰ. ਰਹਿਤ.॥ ਨੇ. ਸੰ. ਨਿ. ਉਪਸਰਗ - ਇਹ ਸ਼ਬਦ ਦੇ ਮੁੱਢ ਵਿੱਚ ਲੱਗ ਕੇ-ਵਿਸ਼ੇਸ਼. ਚੰਗੀ ਤਰ੍ਹਾਂ. ਅੰਦਰ, ਸਦੈਵ, ਅਤੇ ਨਿਸ਼ੇਧੁ ਆਦਿ, ਅਨੇਕ ਅਰਥ, ਪ੍ਰਗਟ ਕਰਦਾ ਹੈ। }

**ਅਰਥ—** ਹੇ ਅਕਾਲ ਪੁਰਖ! ਤੂੰ ਕਲੰਕ ਤੋਂ ਬਿਨਾਂ ਹੈਂ, ਇਸ ਕਰਕੇ [ਨੇਕਲੰਕੀ] = ਨਿਸ਼ਕਲੰਕ ਸਰੂਪ ਹੈਂ, ਕਿਉਂਕਿ ਤੇਰੇ ਵਿੱਚ, ਕਿਸੇ ਪ੍ਰਕਾਰ ਦਾ ਵੀ, ਦਾਗ ਦੋਸ਼ ਨਹੀਂ ਹੈ।

**ਯਥਾ—** ਕਲੰਕੰ ਬਿਨਾ ਨਿਹਕਲੰਕੀ ਸਰੂਪੇ॥ ਅਛੇਦੰ ਅਭੇਦੰ ਅਖੇਦੰ ਅਨੂਪੇ॥ [ਗਿਆਨ ਪ੍ਰਬੋਧ ਛੰਦ ਨੰਬਰ-੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੇੜ੍ਹੇ ਪਾਪਾਂ ਕਰਕੇ [ਕਲੰਕੀ] = ਕਲੰਕ ਸਰੂਪ, ਪਾਪੀ ਹਨ, ਜੇ ਤੇਰੀ ਸ਼ਰਨ ਆ ਜਾਣ, ਤਾਂ ਉਨ੍ਹਾਂ ਨੂੰ ਵੀ, [ਨੇ] = ਵਿਸ਼ੇਸ਼ ਕਰਕੇ, ਕਲੰਕ ਤੋਂ ਬਿਨਾਂ, ਕਰ ਦਿੰਦਾ ਹੈਂ, ਕਿਉਂਕਿ ਉਨ੍ਹਾਂ ਦੇ ਸਭ ਪਾਪ, ਦੂਰ ਹੋ ਜਾਂਦੇ ਹਨ।

{ ਭਾਵ— ਇਹ, ਕਿ ਪ੍ਰਭੂ ਦੀ ਸ਼ਰਣ ਵਿੱਚ, ਜੋ ਜੀਵ ਆ ਜਾਵੇ, ਓਹੁ ਨਿਸ਼ ਕਲੰਕ ਹੋ ਜਾਂਦਾ ਹੈ। }

**ਯਥਾ—** ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ॥ [੧੯੪-ਗਉੜੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਕਲੰਕ [ਬਿਨਾਂ] = ਰਹਿਤ [ਨੇਕਲੰਕੀ] = ਨਿਹਕਲੰਕ ਅਵਤਾਰ ਦੇ ਸਰੂਪ ਨੂੰ, ਧਾਰਨ ਕਰਨੇ ਵਾਲਾ ਹੈਂ, ਕਿਉਂਕਿ, ਭਵਿੱਖ ਵਿੱਚ, ਨਿਹਕਲੰਕ ਅਵਤਾਰ ਵੀ, ਤੂੰ ਹੀ ਹੋਵੇਂਗਾ।

**ਯਥਾ—** ਭਵ ਭਾਰ ਅਪਾਰ ਨਿਵਾਰਨ ਕੋ, ਕਲਕੀ ਅਵਤਾਰ ਕਹਾਂਵਹਿਗੇ॥
ਭਲ ਭਾਗ ਭਇਆ ਇਹ ਸੰਭਲ ਕੇ, ਹਰਿਜੂ ਹਰਿ ਮੰਦਰ ਆਂਵਹਿਗੇ॥

[ਨੇਹਕਲੰਕ ਅਵਤਾਰ-ਛੰਦ ਨੰਬਰ-੧੫੧]

## ਨਮੋ ਰਾਜ ਰਾਜੇਸੂਰੰ, ਪਰਮ ਰੂਪੇ॥ ੫੦॥

{ **ਪਦ ਅਰਥ—** [ਰਾਜੇਸੂਰੰ = ਰਾਜ + ਈਸੂਰ] ਰਾਜ. ਸੰ. ਰਾਜਨ. ਸੰਗਯਾ-ਪ੍ਰਜਾ ਨੂੰ ਸ਼ੁਭ ਗੁਣਾਂ ਨਾਲ, ਰੰਜਨ (ਪ੍ਰਸੰਨ) ਕਰਨ ਵਾਲਾ- ਰਾਜਾ.॥ ਈਸ਼ੂਰੰ. ਸੰ. ਈਸ਼੍ਵਰ. ਸੰਗਯਾ-ਐਸ਼੍ਵਰਜ ਵਾਲਾ. (੨) ਸੁਆਮੀ. ਮਾਲਕ.॥ ਪਰਮ. ਸੰ. ਵਿਸ਼ੇਸ਼ਣ-ਉਤਕ੍ਰਿਸ਼ਟ. ਸ਼੍ਰੇਸ਼ਟ.॥ ਸੂਰੰ. ਸੰ. ਅੱਵਵੈ-ਸ਼੍ਰੇਸ਼ਟ॥ }

**ਅਰਥ—** ਹੇ ਅਕਾਲ ਪੁਰਖ! ਜੋ [ਰਾਜ] = ਰਾਜਿਆਂ ਦੇ ਰਾਜੇ ਹਨ, ਤੂੰ, ਉਨ੍ਹਾਂ ਦਾ ਵੀ [ਈਸ਼ੂਰੰ] = ਵੱਡਾ ਰਾਜਾ ਹੈਂ, ਅਤੇ [ਪਰਮ] = ਉਤਕ੍ਰਿਸ਼ਟ (ਸੁੰਦ੍ਰ) ਸਰੂਪ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ, ਕਿ ਭੂਪਨ ਕੇ ਭੂਪ ਹੋ, ਕਿ ਦਾਤਾ ਮਹਾ ਦਾਨ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੯]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਰਾਜੇ] = ਰਾਜਿਆਂ ਦਾ [ਰਾਜ] = ਰਾਜਾ ਹੈਂ, ਅਤੇ ਤੇਰਾ [ਰੂਪੇ] = ਸਰੂਪ [ਸੂਰੰ] = ਸ਼੍ਰੇਸ਼ਟ ਤੋਂ ਵੀ [ਪਰਮ] = ਸ਼੍ਰੇਸ਼ਟ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਸੁੰਦਰ ਸਰੂਪ ਹੈ, ਕਿ ਭੂਪਨ ਕੋ ਭੂਪ ਹੈ, ਕਿ ਰੂਪ ਹੂੰ ਕੋ ਰੂਪ ਹੈਂ, ਕੁਮੱਤ ਕੋ ਪ੍ਰਹਾਰ ਹੈ॥
ਦੀਨਨ ਕੋ ਦਾਤਾ ਹੈ, ਗਨੀਮਨ ਕੇ ਗਾਰਕ ਹੈ, ਸਾਧਨ ਕੋ ਰੱਛਕ ਹੈ, ਗੁਨਨ ਕੋ ਪਹਾਰ ਹੈ।

[ਅਕਾਲ ਉਸਤਤਿ ਛੰਦ ਨੰ - ੨੫੯]

## ਨਮੋ ਜੋਗ ਜੋਗੇਸੁਰੰ, ਪਰਮ ਸਿੱਧੇ॥

{ **ਪਦ ਅਰਥ—** ਸਿਧੇ. ਸੰ. ਸਿਧਿ. ਸੰਗਯਾ- ਅਲੌਕਿਕ ਸ਼ਕਤੀ. ਕਰਾਮਾਤ. ਅਠ ਸਿੱਧੀਆਂ (੧)- ਅਣਿਮਾ-ਬਹੁਤ ਛੋਟਾ ਹੋ ਜਾਣਾ (੨) ਮਹਿਮਾ - ਬਹੁਤ ਵੱਡਾ ਹੋ ਜਾਣਾ (੩) ਗਰਿਮਾ-ਭਾਰੀ ਹੋ ਜਾਣਾ (੪) ਲਘਿਮਾ-ਹੌਲਾ ਹੋ ਜਾਣਾ (੫) ਪ੍ਰਾਪਤਿ-ਮਨ ਭਉਂਦੀ ਵਸਤੂ, ਹਾਸਲ ਕਰ ਲੈਣੀ (੬) ਪ੍ਰਾਕਾਮਯ- ਸਭ ਦੇ ਮਨਾਂ ਦੀ ਜਾਣ ਲੈਣੀ (੭) ਈਸ਼ਤਾ-ਅਪਣੀ ਇੱਛਾ ਅਨੁਸਾਰ, ਸਭ ਨੂੰ ਪ੍ਰੇਰ ਲੈਣਾ (੮) ਵਸ਼ਿਤਾ-ਸਭ ਨੂੰ ਆਪਣੇ ਕਾਬੂ ਕਰ ਲੈਣਾ॥ ਸਿਧੇ. ਸੰ. ਸਿੱਧ. ਧਾਤੂ-ਪ੍ਰਸਿੱਧ ਹੋਣਾ. ਮਸ਼ਹੂਰ। }

**ਅਰਥ—** ਹੇ ਅਕਾਲ ਪੁਰਖ! ਜੋ [ਜੋਗ] = ਜੋਗੀਆਂ ਵਿੱਚ [ਜੋਗੇ] = ਪ੍ਰਧਾਨ ਜੋਗੀ ਹਨ, ਤੂੰ ਉਨ੍ਹਾਂ ਦਾ ਵੀ ਈਸ਼੍ਵਰ ਹੈਂ, ਕਿਉਂਕਿ ਸਭ [ਪਰਮ] = ਉਤਕ੍ਰਿਸ਼ਟ [ਸਿਧੇ] = ਸਿੱਧੀਆਂ, ਤੇਰੇ ਵਿਖੇ ਹੀ, ਨਿਵਾਸ ਕਰਦੀਆਂ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ, ਸਭ ਤੋਂ ਵੱਡਾ ਯੋਗੀ, ਤੇ ਸਿਧੀਆਂ ਦਾ, ਖਜਾਨਾ ਹੈ। }

**ਯਥਾ—** ਰਾਜਨ ਕੇ ਰਾਜਾ, ਮਹਾ ਸਾਜ ਹੂੰ ਕੇ ਸਾਜਾ, ਮਹਾ ਜੋਗ ਹੂੰ ਕੇ ਜੋਗਿ ਹੈ, ਧਰੱਯਾ ਦ੍ਰੁੱਮ ਛਾਲ ਕੇ॥
ਕਾਮਨਾ ਕੋ ਕਰ ਹੈਂ ਕੁਬੁੱਧਤਾ ਕੋ ਹਰ ਹੈ, ਕਿ ਸਿੱਧਤਾ ਕੇ ਸਾਥੀ ਹੈਂ, ਕਿ ਕਾਲ ਹੈਂ ਕੁਚਾਲ ਕੇ॥
[ਅਕਾਲ ਉਸਤਤਿ ਛੰਦ ਨੰ:-੨੬੩]

**ਦੂਜਾ ਅਰਥ—** ਹੇ ਅਕਾਲ ਪੁਰਖ! [ਜੋਗ] = ਜੋਗੀਆਂ ਵਿੱਚ [ਪਰਮ] - ਉਤਕ੍ਰਿਸ਼ਟ [ਸਿੱਧੇ] = ਸਿੱਧੀਆਂ ਵਾਲਾ [ਈਸ਼ੂਰੰ] = ਵੱਡਾ [ਜੋਗੇ] = ਜੋਗੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਸਿਧੀਆਂ ਵਾਲਿਆਂ ਵਿੱਚ, ਵੱਡਾ ਸਿੱਧ ਹੈ। }

**ਯਥਾ—** ਸਿਧਨ ਮਹਿ ਤੇਰੀ ਪ੍ਰਭ ਸਿਧਾ, ਕਰਮਨ ਸਿਰਿ ਕਰਮਾ॥
ਆਗਿਆ ਮਹਿ ਤੇਰੀ ਪ੍ਰਭ ਆਗਿਆ, ਹੁਕਮਨ ਸਿਰਿ ਹੁਕਮਾ॥ [੫੦੭-ਗੂਜਰੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋਗੀਆਂ ਵਿੱਚ ਜੋਗੀ ਹੈਂ, ਅਤੇ [ਸੂਰੰ] = ਸ਼੍ਰੇਸ਼ਟ ਤੋਂ ਵੀ [ਪਰਮ] = ਸ਼੍ਰੇਸ਼ਟ ਕੀਰਤੀ ਦੇ ਸਹਿਤ, ਸਭ ਜਗ੍ਹਾ ਵਿੱਚ [ਸਿੱਧੇ] = ਪ੍ਰਸਿੱਧ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਜੋਗੀਨ ਜੋਗ ਰਾਜਾਨ ਰਾਜ॥ ਅਨਭੂਤ ਅੰਗ, ਜਹ ਤਹ ਬਿਰਾਜ॥
[ਦੱਤ ਅਵਤਾਰ ਛੰਦ ਨੰਬਰ-੬੫]

## ਨਮੋ ਰਾਜ ਰਾਜੇਸੁਰੰ ਪਰਮ ਬ੍ਰਿਧੇ॥ ੫੧॥

{ **ਪਦ ਅਰਥ—** ਬ੍ਰਿਧੇ. ਸੰ. ਵ੍ਰਿੱਧਿ. ਸੰਗਯਾ-ਅਧਿਕਤਾ. (੨) ਵੱਡਾ. }

**ਅਰਥ—** ਹੇ ਅਕਾਲ ਪੁਰਖ! ਜੋ ਰਾਜਿਆਂ ਦੇ ਰਾਜੇ ਹਨ, ਤੂੰ ਉਨ੍ਹਾਂ ਦਾ ਵੀ [ਈਸਰ] = ਵੱਡਾ ਰਾਜਾ, ਤੇ [ਪਰਮ] = ਬਹੁਤੇ [ਬ੍ਰਿਧੇ] = ਪਸਾਰੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ ਕਿ ਪ੍ਰਮੇਸ਼੍ਵਰ ਸਭ ਤੋਂ ਵੱਡਾ ਰਾਜਾ ਹੈ। }

**ਯਥਾ—** ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥ ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰ ਕੋਮਾ॥
[੫੦੭-ਗੂਜਰੀ ਮ:੫]

**ਯਥਾ—** ਏਕੋ ਆਪਿ ਤੂਹੈ ਵਡ ਰਾਜਾ॥ ਹੁਕਮਿ ਸਚੇ ਕੈ ਪੂਰੇ ਕਾਜਾ॥
ਅੰਤਰਿ ਬਾਹਰਿ ਸਭੁ ਕਿਛੁ ਜਾਣੈ, ਆਪੇ ਹੀ ਆਪਿ ਪਤੀਜਾ ਹੇ॥ [੧੦੭੪-ਮਾਰੂ ਮ:੫]

**ਯਥਾ ਹੋਰ—** ਸਾਹਾਂਨ ਸਾਹ ਸਾਹਿਬ ਸੁਘਰਿ, ਅਤਿ ਪ੍ਰਤਾਪ ਸੁੰਦਰ ਸਬਲ॥
ਰਾਜਾਨ ਰਾਜ ਸਾਹਿਬ ਸਬਲ, ਅਮਿਤ ਤੇਜ ਅਛੈ ਅਛਲ॥ [ਗਿਆਨ ਪ੍ਰਬੋਧ ਛੰਦ ਨੰ:-੩੯]

## ਨਮੋ ਸਸਤ੍ਰ ਪਾਣੇ॥

[ **ਪਦ ਅਰਥ—** ਸਸਤ੍ਰ. ਸੰ. ਸਸ਼ਤ੍ਰ. ਸੰਗਯਾ-(ਸ਼ਸ਼. ਸ਼ੰ. ਧਾਤੂ, ਕੱਟਣਾ) ਜੋ [ਸ਼ਸ਼] = ਕੱਟਣਾ ਕਰੇ. ਕੱਟਣ ਦਾ ਸੰਦ. ਹਥਿਆਰ। ]

**ਅਰਥ—** ਹੇ ਅਕਾਲ ਪੁਰਖ! ਤੂੰ ਆਪਣੇ [ਪਾਣੇ] = ਹੱਥਾਂ ਵਿੱਚ ਸ਼ਸ਼ਤ੍ਰਾਂ ਨੂੰ ਧਾਰਨ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਕ੍ਰਿਪਾਣ ਪਾਣ ਧਾਰੀਯੰ॥ ਕਰੋਰ ਪਾਪ ਟਾਰੀਯੰ॥ ਗਦਾ ਗ੍ਰਿਸਟ ਪਾਨਿਯੰ॥
ਕਮਾਣ ਬਾਣ ਤਾਨਿਅੰ॥ [ਬਚਿਤ੍ਰ ਨਾਟਕ ਛੰਦ ਨੰਬਰ-੪੭]

**ਯਥਾ ਹੋਰ—** ਬਨਮਾਲਾ ਬਿਭੂਖਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ॥
ਸੰਖ ਚੱਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ॥ [੧੦੮੨-ਮਾਰੂ ਮ:੫]

**ਯਥਾ ਹੋਰ—** ਚਤਰ ਬਾਹ ਚਾਰੰ॥ ਕਰੀਟੰ ਸੁਧਾਰੰ॥ ਗਦਾ ਸੰਖ ਚੱਕ੍ਰੰ॥ ਦਿਪੈ ਕ੍ਰੂਰ ਬੈਕ੍ਰੰ॥
[ਬਚਿਤ੍ਰ ਨਾਟਕ ਛੰਦ ਨੰਬਰ-੪੪]

**ਯਥਾ ਹੋਰ—** ਨਿਰੰਕਾਰ ਨਿੱਤਯੰ ਨਿਰੂਪੰ ਨਿਰਬਾਣੰ॥ ਕਲੰਕਾਰਣੇਯੰ ਨਮੋ ਖੜਗ ਪਾਣੰ॥
[ਬਚਿਤ੍ਰ ਨਾਟਕ ਛੰਦ ਨੰਬਰ-੩]

**ਯਥਾ ਹੋਰ—** ਸੁ ਆਦਿ ਅੰਤ ਏਕਿਯੰ॥ ਧਰੇ ਸਰੂਪ ਅਨੇਕਿਯੰ॥ ਕ੍ਰਿਪਾਣ ਪਾਣ ਰਾਜਈ॥
ਬਿਲੋਕ ਪਾਪ ਭਾਜਈ॥ [ਬਚਿਤ੍ਰ ਨਾਟਕ ਛੰਦ-੫੦]

## ਨਮੋ ਅਸਤ੍ਰ ਮਾਣੇ॥

[ **ਪਦ ਅਰਥ—** ਅਸਤ੍ਰ. ਸੰ. ਸੰਗਯਾ-ਓਹੁ ਹਥਿਆਰ ਜੋ ਫੈਂਕਿਆ ਜਾਵੇ. ਜਿਵੇਂ- ਚੱਕ੍ਰ. ਤੀਰ. ਗੋਲਾ ਆਦਿ. (੨) ਮੰਤ੍ਰ ਦੇ ਸਹਿਤ ਬਾਣ ਆਦਿ ਦਾ ਚਲਾਉਣਾ, ਜੋ ਸ਼ਤਰੂ ਦਾ ਨਾਸ਼ ਕਰਕੇ, ਫਿਰ ਭੱਥੇ ਵਿੱਚ ਆ ਜਾਵੇ, ਜਿਵੇਂ ਅਗਨਬਾਣ, ਵਾਯਵ ਬਾਣ, ਨਾਰਾਇਣ ਅਸਤ੍ਰ ਆਦਿ॥ ਅਸਤ੍ਰ ਮਾਣੇ. ਸੰ. ਅਸਤ੍ਰਮਾਨ. ਵਿਸ਼ੇਸ਼ਣ- ਅਸਤ੍ਰ ਧਾਰੀ. ਅਸਤ੍ਰ ਧਾਰਨ ਕਰਨ ਵਾਲਾ. (੨) ਸੰ. ਅਸਤ੍ਰਾਯਮਾਣ. ਸੰਗਯਾ—ਜੋ ਖੁਦ ਅਸਤ੍ਰ ਸਰੂਪ ਹੈ. ]

**ਅਰਥ—** ਹੇ ਅਕਾਲ ਪੁਰਖ! ਤੂੰ ਅਸਤ੍ਰਾਂ ਦੇ ਤਾਈਂ [ਮਾਣੇ] - ਸਤਕਾਰ ਦੇ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਜਿਤੇ ਸਸਤ੍ਰ ਨਾਮੰ, ਨਮਸਕਾਰ ਤਾਮੰ॥ ਜਿਤੇ ਅਸਤਰ ਭੇਯੰ, ਨਮਸਕਾਰ ਤੇਯੰ॥
[ਬਿਚਿਤ੍ਰ ਨਾਟਕ ਛੰਦ ਨੰ:-੯੧]

## {ਸਾਖੀ-ਅਸਤ੍ਰਾਂ ਨੂੰ ਨਮਸਕਾਰ ਕਰਨੇ ਦੀ}

**ਯਥਾ**—ਨਮੋ ਖੜਗ ਖੰਡੰ, ਕ੍ਰਿਪਾਣੰ ਕਟਾਰੰ॥ ਸਦਾ ਏਕ ਰੂਪੰ, ਸਦਾ ਨਿਰਬਿਕਾਰੰ॥
ਨਮੋ ਬਾਣ ਪਾਣੇ, ਨਮੋ ਦੰਡ ਧਾਰਿਯੰ, ਜਿਨੈ ਚੌਦਹੂੰ ਲੋਕ, ਜੋਤੰ ਬਿਥਾਰਿਯੰ॥
[ਬਿਚਿਤ੍ਰ ਨਾਟਕ ਛੰਦ ਨੰ:-੯੭]

ਜਦ ਅਸ੍ਵਤਥਾਮਾ ਨੇ ਦੇਖਿਆ, ਕਿ ਸੈਨਾ ਭੱਜੀ ਜਾ ਰਹੀ ਹੈ, ਤੇ ਬੜੇ-ਬੜੇ ਸੂਰਮੇ ਵੀ ਭੱਜੇ ਜਾ ਰਹੇ ਹਨ, ਤਦ ਉਸਨੇ ਪੁੱਛਿਆ, ਕਿ, ਕੀ ਕਾਰਨ ਹੈ, ਜੋ ਇਹ, ਰਣ ਭੂਮੀ ਛੱਡ ਕੇ, ਭੱਜ ਰਹੇ ਹਨ, ਤੱਦ ਕ੍ਰਿਪਾਚਾਰਯ ਨੇ ਕਿਹਾ,

ਕਿ ਤੇਰੇ ਪਿਤਾ, ਦ੍ਰੋਣਾਚਾਰਯ ਜੀ ਨੇ, ਸਰੀਰ ਤਿਆਗ ਦਿੱਤਾ ਹੈ, ਜੋ ਕਿ, ਉਸ ਨਾਲ, ਧੋਖਾ ਕੀਤਾ ਗਿਆ ਹੈ, ਕਿ ਭੀਮ ਸੈਨ ਨੇ, ਇਕ ਅਸ਼੍ਵਤਥਾਮਾ ਨਾਮ ਦਾ, ਇਕ ਹਾਥੀ ਮਾਰ ਕੇ, ਤੇ ਭੀਮ ਸੈਨ ਨੇ, ਤੇ ਯੁਧਿਸ਼ਟਰ ਨੇ, ਕਹਿ ਦਿੱਤਾ, ਕਿ ਆਪ ਜੀ ਦਾ ਪੁੱਤਰ ਅਸ਼੍ਵਤਥਾਮਾ, ਮਰ ਗਿਆ ਹੈ, ਇਸ ਤਰ੍ਹਾਂ ਕਹਿ ਕੇ, ਉਨ੍ਹਾਂ ਨੂੰ ਯੁੱਧ ਤੋਂ ਉਪਰਾਮ (ਉਦਾਸ) ਕਰ ਦਿੱਤਾ-ਅਤੇ ਓਹੁ ਰੱਥ ਉਪਰ ਹੀ, ਸੱਸਤ੍ਰ ਅੱਸਤ੍ਰ ਦਾ ਤਿਆਗ ਕਰਕੇ, ਪਦਮਾਸਨ ਲਗਾ ਕੇ, ਧਿਆਨ ਵਿੱਚ, ਬੈਠ ਗਏ, ਤੇ ਸਰੀਰ ਦਾ ਤਿਆਗ ਕਰ ਦਿੱਤਾ, ਪ੍ਰੰਤੂ ਦ੍ਰੋਪਦੀ ਦੇ ਭਰਾ ਧ੍ਰਿਸ਼ਟਦਯੁਮਨ ਨੇ, ਇਹ ਕਹਿਕੇ, ਕਿ ਮੇਰਾ ਤਾਂ ਜਨਮ ਹੀ, ਇਨ੍ਹਾਂ ਨੂੰ ਮਾਰਨ ਲਈ ਹੋਇਆ ਹੈ, ਉਸਨੇ ਉਨ੍ਹਾਂ ਦਾ, ਸਿਰ ਵਢਿ ਕੇ, ਤੇ ਅਪਮਾਨਤ ਕੀਤਾ ਹੈ।

ਇਹ ਸਾਰੀ ਗੱਲ ਸੁੱਣ ਕੇ, ਕਿ ਮੇਰੇ ਪਿਤਾ ਨੂੰ ਧੋਖੇ ਨਾਲ ਮਾਰਿਆ ਹੈ, ਅਤੇ ਧ੍ਰਿਸ਼ਟ-ਦਯੁਮਨ ਨੇ, ਉਨ੍ਹਾਂ ਦਾ, ਬੈਠਿਆਂ ਦਾ, ਸਿਰ ਵੱਢਿ ਕੇ ਅਪਮਾਨਤ ਵੀ ਕੀਤਾ ਹੈ, ਤਦ ਅਸ਼੍ਵਤਥਾਮਾ ਨੂੰ, ਬੜਾ ਗੁੱਸਾ ਆਇਆ, ਤਾਂ ਉਸਨੇ ਕਿਹਾ, ਜਦ ਓਹੁ ਯੁੱਧ ਤੋਂ, ਉਪਰਾਮ ਹੋ ਗਏ ਸੀ, ਫੇਰ, ਕਿਉ ਉਸਨੇ, ਸਿਰ ਵੱਢਿਆ-ਇਸ ਤਰ੍ਹਾ ਵਿਚਾਰ ਕਰਕੇ-ਧ੍ਰਿਸ਼ਟ-ਦਯੁਮਨ ਨੂੰ, ਤੇ ਉਸਦੀ ਸੈਨਾ ਨੂੰ, ਤੇ ਪਾਂਡਵਸੈਨਾ ਨੂੰ, ਖਤਮ ਕਰਨ ਲਈ - ਨਰਾਇਣ ਅਸਤ੍ਰ ਦਾ, ਪ੍ਰਯੋਗ ਕਰ ਦਿੱਤਾ, ਤੇ ਕਿਹਾ, ਕਿ ਇਹ ਅੱਸਤ੍ਰ, ਐਸਾ ਹੈ, ਇਸ ਤੋਂ, ਕੋਈ ਵੀ ਬੱਚ ਨਹੀਂ ਸਕਦਾ, ਜੱਦ ਅੱਸਤ੍ਰ ਨੂੰ, ਮੰਤ੍ਰਿਤ ਕਰ ਕੇ ਛੱਡਿਆ, ਤੱਦ ਉਸੇ ਵਕਤ, ਪ੍ਰਲੈ ਜੈਸਾ, ਦ੍ਰਿੱਸ਼ ਹੋ ਗਿਆ, ਅਤੇ ਅੰਧੇਰੀ ਆ ਗਈ, ਅਤੇ ਸਭ ਸੂਰਮੇ ਮਰ-ਮਰ ਕੇ ਡਿੱਗਣ ਲਗ ਪਏ, ਤੇ ਸੈਨਾ ਸੜਨ ਲੱਗ ਪਈ, ਤੇ ਜਿਵੇਂ-ਜਿਵੇਂ ਕੋਈ ਯੁੱਧ ਕਰਦਾ, ਨਾਰਾਇਣ ਅੱਸਤ੍ਰ ਹੋਰ ਤੇਜ ਹੋ ਜਾਂਦਾ, ਉਸਦੀ ਮਾਰ, ਹੋਰ ਵੱਧ ਜਾਂਦੀ, ਜਦ ਇਸ ਤਰਾਂ ਯੁਧਸ਼ਿਟ੍ਰ ਨੇ ਦੇਖਿਆ, ਅਸਤ੍ਰ ਦਾ ਕੋਪ ਵੱਧਦਾ ਹੀ ਜਾਂਦਾ ਹੈ, ਤੇ ਸੈਨਾ ਮਰੀ ਜਾ ਰਹੀ ਹੈ, ਤਦ ਸੈਨਾ ਨੂੰ ਧ੍ਰਿਸ਼ਟ-ਦਯੁਮਨ ਨੂੰ, ਤੇ ਹੋਰ ਸੂਰਮਿਆ ਨੂੰ, ਕਿਹਾ, ਜਾਵੋ, ਭੱਜ ਜਾਵੋ, ਜੇ ਬੱਚਣਾ ਹੈ ਤਾਂ, ਮੈਂ ਤਾਂ, ਇਸੇ ਅੱਗਨੀ ਵਿੱਚ ਮਰਾਂਗਾ, ਇਸ ਤਰ੍ਹਾਂ ਬਾਰ-ਬਾਰ ਕਹੀ ਜਾ ਰਹੇ ਸਨ, ਤਦ ਸ਼੍ਰੀ ਕ੍ਰਿਸ਼ਨ ਜੀ ਨੇ ਕਿਹਾ, ਜੇਕਰ ਇਸ ਅਸਤ੍ਰ ਤੋਂ ਬਚਣਾ ਚਾਹੁੰਦੇ ਹੋ, ਤਾਂ ਲੜਨਾ ਛੱਡ ਦਿਓ, ਸ਼ੱਸ਼ਤ੍ਰ ਅਸੱਤ੍ਰ, ਪਰੇ ਸਿੱਟ ਦਿਓ, ਯਾ ਧਰਤੀ ਤੇ ਰੱਖ ਦਿਓ, ਅਤੇ ਹੱਥ ਜੋੜ ਕੇ, ਨਾਰਾਇਣ ਅਸਤ੍ਰ ਨੂੰ ਨਮਸ਼ਕਾਰ ਕਰੋ।

ਨਹੀਂ ਤਾਂ ਨਰਾਇਣ ਅੱਸਤ੍ਰ ਤੋਂ, ਕੋਈ ਵੀ ਬੱਚ ਨਹੀਂ ਸਕਦਾ, ਸ਼੍ਰੀ ਕ੍ਰਿਸ਼ਨ ਜੀ ਤੋਂ, ਇਹ ਗੱਲ ਸੁਣ ਕੇ, ਸਭ ਸੈਨਾ ਨੇ ਸਸਤ੍ਰ ਅਸਤ੍ਰ ਤਿਆਗ ਦਿੱਤੇ, ਤੇ ਹੱਥ ਜੋੜ ਕੇ, ਖੜ੍ਹੇ ਹੋ ਗਏ, ਤਾਂ ਨਾਰਾਇਣ ਅੱਸਤ੍ਰ ਨੇ, ਫੇਰ ਕਿਸੇ ਨੂੰ ਵੀ, ਕੁੱਛ ਨਾ ਕਿਹਾ।

ਪ੍ਰੰਤੂ ਭੀਮ ਸੈਨ ਨੇ, ਸ਼ਸ਼ਤ੍ਰ ਨ ਛੱਡੇ, ਤਾਂ ਨਾਰਾਇਣ ਅਸਤ੍ਰ ਨੇ, ਉਸ ਉਪਰ, ਚਾਰੇ ਤਰਫੋ, ਮਾਰ ਸ਼ੁਰੂ ਕਰ ਦਿੱਤੀ, ਤਾਂ ਅਰਜਨ ਨੇ, ਵਾਯੁਵ ਅਸਤ੍ਰ ਦਾ, ਉਸ ਓਪਰ, ਕਵਚ ਕਰਕੇ ਬਚਾਇਆ, ਤੇ ਸ਼੍ਰੀ ਕ੍ਰਿਸ਼ਨ ਜੀ, ਤੇ ਅਰਜਨ ਨੇ ਰੱਥ ਤੋਂ ਛਾਲ ਮਾਰ ਕੇ, ਭੀਮ ਸੈਨ ਨੂੰ ਕਿਹਾ, ਸੱਸਤ੍ਰ ਛੱਡ ਦੇ, ਨਹੀਂ ਤਾਂ ਨਾਰਾਇਣ ਅੱਸਤ੍ਰ ਤੋਂ ਬੱਚ ਨਹੀਂ ਸਕੇਗਾ, ਪ੍ਰੰਤੂ ਓਹੁ ਨ ਮੰਨਿਆ, ਤਾਂ ਸ਼੍ਰੀ ਕ੍ਰਿਸ਼ਨ ਜੀ ਨੇ, ਤੇ ਅਰਜਨ ਨੇ, ਉਸਦੇ ਪਾਸੋਂ, ਜਬਰਦਸਤੀ ਸਭ ਸੱਸਤ੍ਰ ਖੋਹ ਲਏ, ਅਤੇ ਉਸਨੂੰ ਕਿਹਾ, ਨਾਰਾਇਣ ਅਸਤ੍ਰ ਨੂੰ, ਹੱਥ ਜੋੜ ਕੇ, ਨਮਸ਼ਕਾਰ ਕਰ, ਜਦੋਂ ਇਸ ਤਰ੍ਹਾਂ ਕੀਤਾ, ਤਾਂ ਨਾਰਾਇਣ ਅੱਸਤ੍ਰ, ਆਪਣੇ ਆਪ, ਸਾਂਤ ਹੋ ਗਿਆ, ਤੇ ਸਭ ਬੱਚ ਗਏ।

ਜਿਸ ਤਰ੍ਹਾਂ ਪ੍ਰਮੇਸ਼੍ਵਰ, ਸ਼ਸਤ੍ਰ ਅਸਤ੍ਰਾ ਦਾ ਸਤਿਕਾਰ ਕਰਦੇ ਹਨ, ਉਸੀ ਪ੍ਰਕਾਰ, ਜੋ ਪ੍ਰਭੂ ਦੇ ਅਵਤਾਰ ਹਨ, ਓਹੁ ਵੀ ਸ਼ਸਤ੍ਰਾਂ ਅਸਤਰਾਂ ਦਾ ਸਤਕਾਰ ਕਰਦੇ ਹਨ, ਜਿਵੇਂ ਸ਼੍ਰੀ ਕ੍ਰਿਸ਼ਨ ਜੀ ਨੇ, ਆਪ ਵੀ ਤੇ ਬਾਕੀ, ਸਭ ਸੈਨਾ, ਤੇ ਸੂਰਮਿਆਂ ਤੋਂ ਵੀ ਨਾਰਾਇਣ ਅਸਤ੍ਰ ਦੀ ਨਮਸ਼ਕਾਰ ਰੂਪ ਪੂਜਾ ਕਰਾ ਕੇ, ਨਾਰਾਇਣ ਅਸਤ੍ਰ ਦਾ, ਸਤਿਕਾਰ ਕੀਤਾ ਹੈ।

ਯਥਾ— ਅਸ ਕ੍ਰਿਪਾਣ ਖੰਡੋ ਖੜਗ, ਤੁਪਕ ਤਬਰ ਅਰੁ ਤੀਰ॥<br>
ਸੈਫ ਸਰੋਹੀ ਸੈਰਥੀ, ਯਹੀ ਹਮਾਰੇ ਪੀਰ॥ [ਦਸਮ ਗ੍ਰੰਥ-ਸਸਤ੍ਰ ਨਾਮ ਮਾਲਾ, ਨੰ:-੩]



**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸੰਪੂਰਣ ਅਸਤ੍ਰਾਂ ਦੇ ਧਾਰਣ ਕਰਨੇ [ਮਾਣੇ] = ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਹਰ ਪ੍ਰਕਾਰ ਦੇ ਅਸਤ੍ਰ ਸ਼ਸਤ੍ਰਾਂ ਨੂੰ ਚਲਾਉਣ, ਅਤੇ ਉਨ੍ਹਾਂ ਦੇ ਉਪ ਸੰਘਾਰ ਦੀ ਸੰਪੂਰਣ ਵਿਧੀ ਨੂੰ, ਪ੍ਰਮੇਸ਼੍ਵਰ ਹੀ ਜਾਣਦਾ ਹੈ, ਇਸ ਕਰਕੇ ਅਸਲੀ ਅਸਤ੍ਰ ਧਾਰੀ ਪ੍ਰਮੇਸ਼੍ਵਰ **ਹੀ ਹੈ।** }

**ਯਥਾ ਹੋਰ—** ਨਮੋ ਬਾਣ ਪਾਣੰ॥ ਨਮੋ ਨਿਰਭਯਾਣੰ॥ ਨਮੋ ਦੇਵ ਦੇਵੰ॥ ਭਵਾਣੰ ਭਵੇਯੰ॥

[ਬਚਿਤ੍ਰ **ਨਾਟਕ ਛੰਦ-੮੬**]

**ਯਥਾ ਹੋਰ—** ਨਮੋ ਚੱਕ੍ਰ ਪਾਣੰ॥ ਅਭੂਤੰ ਭਯਾਣੰ॥ ਨਮੋ ਉਗ੍ਰਦਾੜੰ॥ ਮਹਾ ਗ੍ਰਿਸਟ ਗਾੜੰ॥

[ਬਚਿਤ੍ਰ ਨਾਟਕ **ਛੰਦ ਨੰਬਰ**-੮੯]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਖੁਦ [ਅਸਤ੍ਰ ਮਾਣੇ] = ਅਸਤ੍ਰ ਸਰੂਪ ਹੋ ਰਿਹਾ **ਹੈਂ, ਤੈਨੂੰ** ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਹੀ, ਦੁਸ਼ਟਾਂ ਦੇ ਖੰਡਣ ਲਈ, ਸ਼ਸ਼ਤ੍ਰ ਅਸਤ੍ਰ ਰੂਪ ਹੋ ਕੇ, ਬਿਰਾਜ ਰਿਹਾ ਹੈ, ਕਿਉਂਕਿ ਨਸ਼ਟ ਕਰਨੇ ਦੀ ਸ਼ਕਤੀ, ਸਿਰਫ ਪ੍ਰਮੇਸ਼੍ਵਰ ਵਿੱਚ ਹੀ ਹੈ, ਹੋਰ ਕੋਈ, ਕਿਸੇ ਨੂੰ, ਨਸ਼ਟ ਨਹੀਂ ਕਰ ਸਕਦਾ, ਇਸ ਕਰਕੇ, ਪ੍ਰਮੇਸ਼੍ਵਰ ਹੀ, ਅਸਤ੍ਰ ਸ਼ਸ਼ਤ੍ਰ ਸਰੂਪ ਹੈ। }

**ਯਥਾ—** ਤੀਰ ਤੁਹੀ ਸੈਹਥੀ ਤੁਹੀ, ਤੁਹੀ ਤਬਰ ਤਰਵਾਰ॥ ਨਾਮ ਤਿਹਾਰੋ ਜੋ ਜਪੈ, ਭਏ ਸਿੰਧ ਭਵ ਪਾਰ॥
ਕਾਲ ਤੁਹੀ ਕਾਲੀ ਤੁਹੀ, ਤੁਹੀ ਤੇਗ ਅਰ ਤੀਰ॥ ਤੁਹੀ ਨਿਸ਼ਾਨੀ ਜੀਤ ਕੀ, ਆਜੁ ਤੁਹੀ ਜਗਬੀਰ॥
ਸਸਤ੍ਰ ਅਸਤ੍ਰ ਤੁਮਹੀ ਸਿਪਰ, ਤੁਮਹੀ ਕਵਚ ਨਿਖੰਗ॥ ਕਵਚਾਂਤਕ ਤੁਮਹੀ ਬਨੇ, ਤੁਮ ਬਯਾਪਕ ਸਰਬੰਗ॥
ਸ੍ਰੀ ਤੂੰ, ਸਭ ਕਾਰਨ ਤੁਹੀ, ਤੂੰ ਬਿਦੱਯਾ ਕੋ ਸਾਰ॥ ਤੁਮ ਸਭ ਕੋ ਉਪਰਾਜ ਹੀ, ਤੁਮਹੀ ਲੇਹੁ ਉਬਾਰ॥

[ਦਸਮ ਗ੍ਰੰਥ-ਸ਼ਸ਼ਤ੍ਰ ਨਾਮ ਮਾਲਾ ਛੰਦ ਨੰਬਰ-੪,੫,੬,੭]

## ਨਮੋ ਪਰਮ ਗਿਆਤਾ॥

{ **ਪਦ ਅਰਥ—** ਗਿਆਤਾ. ਸੰ. ਵਿਸ਼ੇਸ਼ਣ - ਜਾਨਣਵਾਲਾ, ਗਿਆਨਵਾਨ.}

**ਅਰਥ—** ਹੇ ਅਕਾਲ ਪੁਰਖ! ਤੂੰ [ਪਰਮ] = ਉਤਕ੍ਰਿਸ਼ਟ [ਗਿਆਤ] = ਗਿਆਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਭੂਤ ਭਵਿੱਖਤ ਤੇ ਵਰਤਮਾਨ ਦੇ, ਸਮੁੱਚੇ ਪਦਾਰਥਾਂ ਨੂੰ, ਅਤੇ ਸੰਪੂਰਨ ਜੀਵਾਂ ਦੀ ਕਰਮ ਕ੍ਰਿਆ, ਤੇ ਉਨ੍ਹਾਂ ਦੇ ਦੁੱਖ ਸੁੱਖ ਰੂਪ ਫਲ, ਅਤੇ ਜੀਵਾਂ ਦਾ ਜਨਮ ਮਰਨ-ਕਿ ਕਦੋਂ ਕੋਈ, ਕਿੱਥੇ ਜਨਮੇਗਾ, ਤੇ ਮਰੇਗਾ, ਤੇ ਕੇਹੜੀ ਜੂਨੀ ਵਿਚ ਕੌਣ ਜਾਵੇਗਾ, ਤੇ ਕਿਸ ਜੂਨੀ ਵਿੱਚੋਂ, ਕੌਣ ਆਇਆ ਹੈ, ਇਤਾਦਿ ਹਰ ਪ੍ਰਕਾਰ ਦੇ ਗਿਆਨ ਦਾ, ਪ੍ਰਮੇਸ਼੍ਵਰ ਹੀ ਨਿਤ ਗਿਆਤਾ ਹੈ, ਕਿਉਂਕਿ ਉਸਨੂੰ ਹਰ ਵਸਤੂ ਦਾ ਨਿਤ ਗਿਆਨ ਹੈ, ਭਾਂਵੇ ਸਮਾਧੀ ਸਿੱਧ ਯੋਗੀਜਨ ਵੀ, ਅੰਤਰਜਾਮਤਾ ਵਾਲੇ ਹੁੰਦੇ ਹਨ, ਤੇ ਭੂਤ ਭਵਿੱਖਤ ਵਰਤਮਾਨ ਦੀ ਹਰ ਗੱਲ ਜਾਣ ਲੈਂਦੇ ਹਨ, ਪ੍ਰੰਤੂ ਓਹੁ ਕਿਸੇ ਵਸਤੂ ਨੂੰ, ਤਦੇ ਜਾਣ ਸਕਦੇ ਹਨ, ਜੇਕਰ ਸਮਾਧੀ ਲਗਾ ਕੇ ਦੇਖਣ, ਪ੍ਰੰਤੂ ਈਸ਼੍ਵਰ ਨੂੰ, ਹਰ ਵਸਤੂ, ਹਰ ਵਕਤ ਪ੍ਰਤੱਖਸ਼ ਹੈ, ਉਸਨੂੰ ਧਿਆਨ ਜੋੜ ਕੇ ਦੇਖਣ ਦੀ, ਲੋੜ ਨਹੀਂ ਹੈ, ਇਸ ਕਰਕੇ, ਪ੍ਰਮੇਸ਼੍ਵਰ ਪਰਮ (ਵੱਡੀ) ਗਿਆਤ (ਜਾਣਕਾਰੀ) ਵਾਲਾ ਪਰਮ ਗਿਆਤਾ ਹੈ, ਅਤੇ ਉਸਨੂੰ ਅਪਣੇ ਆਤਮ ਸਰੂਪ ਦਾ ਵੀ, ਨਿਤ ਗਿਆਨ ਹੈ, ਇਸ ਲਈ, ਓਹੁ ਅਤੀਅੰਤ ਪਰਮ ਗਿਆਨੀ ਤੇ ਅੰਤਰ ਜਾਮੀ ਹੈ। }

ਯਥਾ— ਜਾ ਕੈ ਗ੍ਰਿਹਿ ਨਵਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥
ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭੁ ਸਭਨਾ ਗਲਾ ਜੋਗਾ ਜੀਉ॥ [੧੦੮-ਮਾਝ ਮ:੫]

ਯਥਾ ਹੋਰ—ਗਿਆਨ ਹੂੰ ਕੇ ਗਿਆਤਾ ਮਹਾ ਬੁੱਧਤਾ ਕੇ ਦਾਤਾ ਦੇਵ,
ਕਾਲ ਹੂੰ ਕੇ ਕਾਲ, ਮਹਾ ਕਾਲ ਹੂੰ ਕੇ ਕਾਲ ਹੈਂ॥ [ਅਕਾਲਉਸਤਤਿ ਛੰਦ ਨੰਬਰ-੨੫੩]

## ਨਮੋ ਲੋਕ ਮਾਤਾ॥ ੫੨॥

{ **ਪਦ ਅਰਥ**— ਲੋਕ. ਪੰਜਾਬੀ. ਸੰਗਯਾ-ਜਨ ਸਮੁਦਾਇ. (੨) ਸੰਪੂਰਨ ਸ੍ਰਿਸ਼ਟੀ ਦੇ ਜੀਵ (੩) ਸੰ. ਸੰਗਯਾ-ਭੁਵਨ. ਬ੍ਰਹਮਾਂਡ. (੪) ਲੋਗਜਨ.॥ ਮਾਤਾ. ਸੰ. ਮਾਤ੍ਰਿ. ਸੰਗਯਾ-ਮਾਤਾ. ਮਾਂ। }

**ਅਰਥ**— ਹੇ ਅਕਾਲ ਪੁਰਖ! ਤੂੰ ਸਭਨਾ ਲੋਕਾਂ ਨੂੰ, ਮਾਤਾ-ਪਿਤਾ ਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਸਰਬ ਦੀ, ਮਾਤਾ-ਪਿਤਾ ਦੀ ਤਰ੍ਹਾਂ ਰੱਖਿਆ ਕਰਨੇ ਵਾਲਾ ਹੈ। }

ਯਥਾ— ਹਰਿ ਜੀ ਮਾਤਾ ਹਰਿ ਜੀ ਪਿਤਾ, ਹਰਿ ਜੀਉ ਪ੍ਰਤਿਪਾਲਕ॥
ਹਰਿ ਜੀ ਮੇਰੀ ਸਾਰ ਕਰੇ, ਹਮ ਹਰਿ ਕੇ ਬਾਲਕ॥ [੧੧੦੧-ਮਾਰੂ ਵਾਰਦੂਜੀ ਪਉੜੀ—੨੧]

ਯਥਾ ਹੋਰ—ਅਨਾਥ ਕੋ ਨਾਥੁ ਸਰਣਿ ਸਮਰਥਾ, ਸਗਲ ਸ੍ਰਿਸਟਿ ਕੋ ਮਾਈ ਬਾਪੁ॥
ਭਗਤਿ ਵਛਲ ਭੈ ਭੰਜਨ ਸੁਆਮੀ, ਗੁਣ ਗਾਵਤ ਨਾਨਕ ਆਲਾਪ॥ [੮੨੫-ਬਿਲਾਵਲ ਮ:੫]

## ਅਭੇਖੀ ਅਭਰਮੀ॥

**ਅਰਥ**— ਹੇ ਅਕਾਲ ਪੁਰਖ! ਤੂੰ ਭੇਖਾਂ, ਅਤੇ ਭਰਮਾਂ ਤੋਂ, ਰਹਿਤ ਹੈਂ।

ਯਥਾ— ਜਿਹ ਰੰਗ ਰੂਪ, ਨਹੀ ਰਾਗ ਰੇਖ॥ ਜਿਹ ਜਨਮ ਜਾਤ, ਨਹੀ ਭਰਮ ਭੇਖ॥
[ਅਕਾਲ ਉਸਤਤਿ ਛੰਦ ਨੰਬਰ-੧੨੪]

## ਅਭੋਗੀ ਅਭੁਗਤੇ॥

{ **ਪਦ ਅਰਥ**— [ਅਭੋਗੀ = ਅ + ਭੋਗੀ] ਭੋਗੀ. ਸੰ. ਵਿਸ਼ੇਸ਼ਣ-ਪਦਾਰਥਾਂ ਦਾ ਅਨੰਦ ਲੈਣ ਵਾਲਾ. ਸੰਸਾਰੀ ਅਨੰਦ ਮਾਨਣ ਵਾਲਾ॥ [ਅਭੁਗਤੇ = ਅ + ਭੁਗਤੇ] ਭੁਗਤੇ. (ਸੰ. ਭੂ. ਧਾਤੂ-ਜਾਨਣਾ) ਭੁਗਤ ਦਾ ਸੰਕੇਤੀ ਅਰਥ-ਜਾਨਣਾ ਹੈ, ਕਿਉਂਕਿ ਭੁਗਤ ਨਾਮ, ਦੁੱਖ ਸੁੱਖ ਦੇ ਅਨੁਭਵ ਕਰਨ ਦਾ ਹੈ, ਅਤੇ ਅਨੁਭਵ ਨਾਮ, ਗਿਆਨ ਦਾ ਹੈ, ਤੇ ਗਿਆਨ ਨਾਮ, ਜਾਨਣੇ ਦਾ ਹੈ। }

**ਅਰਥ**— ਹੇ ਅਕਾਲ ਪੁਰਖ! ਜੋ ਸੰਤ ਜਨ, ਸੰਸਾਰੀ ਭੋਗਾਂ ਤੋਂ ਰਹਿਤ, ਅਭੋਗੀ ਹਨ, ਓਹੁ ਸੰਤ ਜਨ, ਤੇਰੇ ਗਿਆਨ ਤਾਂਈ [ਅ] = ਵਿਸ਼ੇਸ਼ ਕਰਕੇ [ਭੁਗਤੇ] = ਜਾਣ ਲੈਂਦੇ ਹਨ, ਕਿਉਂਕਿ ਉਨ੍ਹਾਂ ਨੂੰ ਆਤਮ ਗਿਆਨ ਦੀ, ਪ੍ਰਾਪਤੀ ਹੋ ਜਾਂਦੀ ਹੈ।

{ ਭਾਵ— ਇਹ, ਕਿ ਜਿਨ੍ਹਾਂ ਗੁਰਮੁਖਾਂ ਦੀ ਬ੍ਰਿਤੀ, ਸੰਸਾਰੀ ਪਦਾਰਥਾਂ ਤੋਂ, ਉੱਪਰ ਉਠ ਗਈ ਹੈ, ਉਨ੍ਹਾਂ ਨੂੰ ਪ੍ਰਮੇਸ਼੍ਵਰ ਦਾ, ਪ੍ਰਤੱਖ ਦਰਸ਼ਨ ਵੀ ਹੋ ਜਾਂਦਾ ਹੈ, ਤੇ ਬ੍ਰਿਤੀ ਦੇ ਟਿਕਾਅ ਦੇ ਕਾਰਨ, ਆਤਮ ਗਿਆਨ ਦੁਆਰਾ, ਸਹਜ ਸਮਾਧਿ ਦੇ ਅਨੰਦ ਨੂੰ ਵੀ, ਮਾਣ ਲੈਂਦੇ ਹਨ। }

ਯਥਾ— ਬਿਖੈ ਦਲੁ ਸੰਤਨਿ ਤੁਮਰੈ ਗਾਹਿਓ॥ ਤੁਮਰੀ ਟੇਕ ਭਰੋਸਾ ਠਾਕੁਰ, ਸਰਨਿ ਤੁਮਾਰੀ ਆਹਿਓ॥
ਜਨਮ ਜਨਮ ਕੇ ਮਹਾ ਪਰਾਛਤ, ਦਰਸਨੁ ਭੇਟਿ ਮਿਟਾਹਿਓ॥
ਭਇਓ ਪ੍ਰਗਾਸੁ ਅਨਦ ਉਜੀਆਰਾ, ਸਹਜਿ ਸਮਾਧਿ ਸਮਾਹਿਓ॥ [੧੩੦੩-ਕਾਨੜਾ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਜੇੜ੍ਹੇ ਸੰਸਾਰਿਕ ਪਦਾਰਥਾਂ ਦੇ [ਅ] = ਵਿਸ਼ੇਸ਼ ਕਰਕੇ ਭੋਗੀ ਹਨ, ਓਹੁ ਤੈਨੂੰ [ਅ] = ਨਹੀ [ਭੁਗਤ] = ਜਾਣ ਸਕਦੇ, ਕਿਉਂਕਿ ਉਨ੍ਹਾਂ ਨੂੰ, ਆਤਮ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ।

{ ਭਾਵ— ਇਹ, ਕਿ ਉਨ੍ਹਾਂ ਦੀ ਬ੍ਰਿਤੀ ਪਦਾਰਥਾਂ ਵਿੱਚ, ਹਰ ਵੇਲੇ ਫਸੀ ਰਹਿੰਦੀ ਹੈ, ਇਸ ਕਰਕੇ ਉਨ੍ਹਾਂ ਨੂੰ ਆਤਮ ਗਿਆਨ ਨਹੀ ਹੁੰਦਾ। }

**ਯਥਾ—** ਸੁਇਨਾ ਰੁਪਾ ਰੰਗੁਲਾ, ਮੋਤੀ ਤੈ ਮਾਣਿਕੁ ਜੀਉ॥ ਸੇ ਵਸਤੂ ਸਹਿ ਦਿਤੀਆ,
ਮੈ ਤਿਨ ਸਿਉ ਲਾਇਆ ਚਿਤੁ ਜੀਉ॥ ਮੰਦਰ, ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥
ਹਉ ਏਨੀ ਟੋਲੀ ਭੁਲੀਅਸੁ, ਤਿਸੁ ਕੰਤ ਨ ਬੈਠੀ ਪਾਸਿ ਜੀਉ॥ [੭੬੨-ਰਾਗ ਸੂਹੀ ਮ:੧ ਕੁਚੱਜੀ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅ] = ਵਿਸ਼ੇਸ਼ ਕਰਕੇ ਪਦਾਰਥਾਂ (ਭੋਗਾਂ) ਦੇ ਅਨੰਦ ਨੂੰ ਭੋਗਣੇ ਵਾਲਾ, ਭੋਗੀ ਸਰੂਪ ਹੈ, ਅਤੇ ਤੂੰ ਹੀ ਵਿਸ਼ੇ ਰਸ [ਭੁਗਤ] = ਭੋਗਣੇ ਤੋਂ [ਅ] = ਰਹਿਤ ਵਿਰੱਕਤ ਮਹਾਤਮਾ ਜਨ ਜੋਗੀ ਸਰੂਪ ਹੈਂ।

**ਯਥਾ—** ਆਪੇ ਜੋਗੀ ਆਪੇ ਭੋਗੀ, ਆਪੇ ਸੰਨਿਆਸੀ ਫਿਰੈ ਬਿਬਾਣੀ॥
ਆਪੈ ਨਾਲਿ ਗੋਸਟਿ ਆਪਿ ਉਪਦੇਸੈ, ਆਪੇ ਸੁਘੜੁ ਸਰੂਪੁ ਸਿਆਣੀ॥
[੫੫੩-ਬਿਹਾਗੜਾ ਵਾਰ ਪਉੜੀ-੧੨]

## ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ॥ ੫੩॥

{ **ਪਦ ਅਰਥ—** ਜੁਗਤੇ. ਸੰ. ਯੁਕਤਿ. ਵਿਸ਼ੇਸ਼ਣ-ਜੁੜਿਆ ਹੋਇਆ. ਮਿਲਿਆ ਹੋਇਆ। }

**ਅਰਥ—** ਹੇ ਅਕਾਲ ਪੁਰਖ! ਜੋਗੀਆਂ ਦੇ ਵੀ, ਜੋ ਵੱਡੇ ਯੋਗੀ ਹਨ, ਤੂੰ ਉਨ੍ਹਾ ਦਾ ਵੀ, ਈਸ਼੍ਵਰ ਹੈਂ, ਅਤੇ ਸਭ ਦਾ [ਪਰਮ] = ਪਰਾ ਰੂਪ ਹੋ ਕੇ, ਸਰਬ ਵਿਖੇ [ਜੁਗਤੇ] = ਜੁੜਿਆ ਹੋਇਆ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਜੋ ਕਪਿਲ ਮੁਨਿ, ਮਾਰਕੰਡਾ, ਅਤੇ ਗੋਰਖ ਨਾਥ, ਮਛਿੰਦ੍ਰ ਨਾਥ ਵਰਗੇ, ਵੱਡੇ ਵੱਡੇ ਯੋਗੀ ਜਨ ਹਨ, ਪ੍ਰਮੇਸ਼੍ਵਰ ਉਨ੍ਹਾਂ ਸਭਨਾ ਤੋਂ, ਮਹਾਨ ਯੋਗੀ ਹੈ, ਅਤੇ ਸਭਨਾਂ ਵਿੱਚ, ਸਾਖਸ਼ੀ ਰੂਪ ਹੋਕੇ ਵਿਰਾਜਮਾਨ ਹੋ ਰਿਹਾ ਹੈ। }

**ਯਥਾ—** ਜੋਗੀਨ ਜੋਗ ਰਾਜਾਨ ਰਾਜ॥ ਅਨਭੂਤ ਅੰਗ ਜਹ ਤਹ ਬਿਰਾਜ॥
[ਦੱਤ ਅਵਤਾਰ ਛੰਦ ਨਬੰਰ-੬੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋਗੀਆਂ ਵਿੱਚ ਜੋਗੀ ਹੈਂ, ਅਤੇ ਤੂੰ ਸਭ ਤੋਂ [ਸ੍ਵਰੰ] = ਸ੍ਰੇਸ਼ਟ [ਪਰਮ] = ਪਵਿੱਤ੍ਰਤਾ ਦੇ [ਜੁਗਤੇ] = ਸੰਜੁਗਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਨ ਦ੍ਵੈਖੰ ਨ ਭੇਖੰ, ਨਿਰੰਕਾਰ ਨਿਤਿਯੰ॥ ਮਹਾ ਜੋਗ ਜੋਗੰ, ਸੁ ਪਰਮੰ ਪਵਿਤਯੰ॥
[ਬਚਿਤ੍ਰ ਨਾਟਕ ਛੰਦ ਨੰਬਰ-੫]

## ਨਮੋ ਨਿਤ ਨਾਰਾਇਣੇ[੧] ਕ੍ਰੂਰ ਕਰਮੇ॥

{ **ਪਦ ਅਰਥ—** ਨਿਤ. ਸੰ. ਕ੍ਰਿਆ ਵਿਸ਼ੇਸ਼ਣ-ਸਦਾ. ਹਮੇਸ਼ਾ. ॥ [ਨਾਰਾਇਣੇ = ਨਾਰ + ਆਇਣੇ] ਨਾਰ. ਸੰ. ਸੰਗਯਾ-ਨਰ ਸਮੁਦਾਇ. ਨਰ ਨਾਰੀ ਸਮੁੱਚੇ. (੨) ਜਲ. (੩) ਅਰਬੀ. ਨਾਰ. ਸੰਗਯਾ-ਅਗਨੀ.॥ ਆਇਣੇ. ਸੰ. ਅਯਨ. ਸੰਗਯਾ-ਘਰ.॥ ਕ੍ਰੂਰ, ਸੰ. ਵਿਸ਼ੇਸ਼ਣ-ਨ੍ਰਿਦਈ. ਜਾਲਿਮ. ਭਿਆਨਕ.। }

---

੧. ਨਾਰਾਇਣੇ: ਸੰ. ਨਾਰਾਯਣ. — ਨਰਾਂ (ਮਨੁੱਖਾਂ) ਦੇ ਸਮੁਦਾਇ ਦਾ ਨਾਮ ਹੈ, 'ਨਰ', ਅਤੇ ਨਰਾਂ ਦੇ ਸਮੁਦਾਇ ਦੇ ਵਿੱਚ [ਆਇਣ] = ਘਰ ਹੈ, ਜਿਸਦਾ, ਸੋ ਕਹੀਏ ਨਾਰਾਇਣ, ਅਰਥਾਤ ਜੋ ਸਭ ਨਰ ਨਾਰੀਆਂ ਵਿੱਚ ਨਿਵਾਸ ਕਰ ਰਿਹਾ ਹੈ, ਉਸਦਾ ਨਾਮ ਨਾਰਾਇਣ ਹੈ,- ਇਹ ਅਰਥ ਪ੍ਰਮੇਸ਼੍ਵਰ ਦੇ ਨਿਰਗੁਣ ਸਰੂਪ ਵਿੱਚ ਬਣਦਾ ਹੈ, ਯਥਾ- 'ਨਾਰਾਇਣ ਸਭ

**ਬਾਕੀ ਅਗਲੇ ਸਫੇ ਤੇ ਦੇਖੋ ⇒**

**ਅਰਥ—** ਹੇ ਅਕਾਲ ਪੁਰਖ! ਤੂੰਹੀ ਸੰਪੂਰਨ [ਨਾਰ] = ਨਰ ਨਾਰੀਆਂ ਦੇ ਹਿਰਦੇ ਰੂਪ [ਆਇਣ] = ਘਰ ਵਿਖੇ, ਨਿਵਾਸ ਕਰਨੇ ਵਾਲਾ, ਨਾਰਾਇਣ ਸਰੂਪ ਹੈਂ, ਅਤੇ ਤੂੰਹੀ ਦੁਸ਼ਟਾਂ ਦੇ ਮਾਰਨ ਰੂਪ [ਕ੍ਰੂਰ] = ਭਿਆਨਕ ਕਰਮ ਦੇ ਕਰਨ ਵਾਲਾ, ਕ੍ਰੂਰਕਰਮਾ ਹੈਂ, ਤੈਨੂੰ ਮੇਰੀ [ਨਿਤ] = ਸਦਾ ਹੀ ਨਮਸ਼ਕਾਰ ਹੈ।

[ਭਾਵ— ਇਹ, ਕਿ ਪ੍ਰਮੇਸ਼ੁਰ ਸਰਬ ਵਿਖੇ, ਨਿਜ ਆਤਮਾ ਸਰੂਪ ਹੋਕੇ, ਨਿਵਾਸ ਕਰਣੇ ਵਾਲਾ, ਕੋਮਲ ਸਰੂਪ ਵੀ ਹੈ, ਅਤੇ ਦੁਸ਼ਟਾਂ ਨੂੰ ਡੰਡ ਦੇਣ ਲਈ, ਭਿਆਨਕ ਸਰੂਪ ਵੀ ਹੈ।]

**ਯਥਾ—** ਨਾਮੁ ਨਿਰੰਜਨੁ ਨੀਰਿ ਨਰਾਇਣ॥ ਰਸਨਾ ਸਿਮਰਤ ਪਾਪ ਬਿਲਾਇਣ॥
ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥
ਨਾਰਾਇਣ ਕਹਤੇ, ਨਰਕਿ ਨ ਜਾਹਿ॥ ਨਾਰਾਇਣ ਸੇਵਿ, ਸਗਲ ਫਲ ਪਾਹਿ॥
ਨਾਰਾਇਣ ਮਨ ਮਾਹਿ ਅਧਾਰ॥ ਨਾਰਾਇਣ ਬੋਹਿਥ ਸੰਸਾਰ॥
ਨਾਰਾਇਣ ਕਹਤ, ਜਮੁ ਭਾਗਿ ਪਲਾਇਣ॥ ਨਾਰਾਇਣ, ਦੰਤ ਭਾਨੇ ਡਾਇਣ॥

[੮੬੮- ਗੋਂਡ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ ਤੂੰ ਹੀ [ਨਾਰ] = ਜਲ ਵਿੱਚ [ਆਇਣ] = ਘਰ (ਨਿਵਾਸ) ਕਰਕੇ ਅਰਥਾਤ ਜਲ ਸਰੂਪ ਹੋਕੇ ਸਭ ਨੂੰ ਠੰਢਕ, ਤੇ ਸ਼ਾਂਤੀ ਪ੍ਰਦਾਨ ਕਰ ਰਿਹਾ ਹੈਂ, ਅਤੇ [ਨਾਰ] = ਅਗਨੀ ਵਿੱਚ [ਆਇਣ] = ਨਿਵਾਸ ਕਰਕੇ ਅਰਥਾਤ ਅਗਨੀ ਸਰੂਪ ਹੋ ਕੇ, ਸਭ ਨੂੰ ਸਾੜਨ, ਤੇ ਤੱਪਸ਼ ਦੇਣ ਦੇ [ਕਰੂਰ] = ਭਿਆਨਕ ਕਰਮ ਨੂੰ ਕਰ ਰਿਹਾ ਹੈਂ, ਤੈਨੂੰ ਮੇਰੀ [ ਨਿਤ] = ਹਮੇਸ਼ਾ ਨਮਸ਼ਕਾਰ ਹੈ।

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਭ ਨਰ ਤੇ [ਨਾਰ] = ਨਾਰੀਆਂ ਦਾ [ਆਇਣ] ਘਰ ਹੈਂ, ਕਿਉਂਕਿ ਤੇਰੇ ਵਿੱਚ ਹੀ ਸਭ ਜੀਵ ਨਿਵਾਸ ਕਰ ਰਹੇ ਹਨ, ਕਿਉਂਕਿ ਤੂੰ ਪਾਰਬ੍ਰਹਮ ਹੀ, ਸਭ ਦੀ ਆਤਮਾ ਹੈਂ, ਇਸ ਕਰਕੇ ਹੀ ਜੀਵਾਂ ਦੀ ਹੋਂਦ ਹੈ,- ਆਤਮਾ ਤੋਂ ਹੀ, ਜੀਵ, ਗਿਆਨ [ਸੋਝੀ], ਤੇ ਸ਼ਕਤੀ ਹਾਸਲ ਕਰਕੇ, ਕੋਈ ਜੀਵ ਬੁਰੇ ਸੰਸਕਾਰਾਂ ਕਰਕੇ [ਕਰੂਰ] = ਬੁਰੇ (ਪਾਪ) ਕਰਮ ਕਰ ਰਿਹਾ ਹੈ, ਅਤੇ ਕੋਈ ਜੀਵ ਅੱਛੇ ਸੰਸਕਾਰ ਹੋਣੇ ਕਰਕੇ [ਅਕਰੂਰ] = ਅੱਛੇ (ਪੁੰਨ) ਕਰਮ ਕਰ ਰਿਹਾ ਹੈ, ਤੇ ਐਸੇ ਆਤਮ ਸਰੂਪ ਨੂੰ, ਜੋ ਸਭ ਦੀ ਹੋਂਦ ਸਰੂਪ ਹੈ, ਉਸਨੂੰ ਸਦਾ ਹੀ ਮੇਰੀ ਨਮਸ਼ਕਾਰ ਹੈ।

## ਨਮੋ ਪ੍ਰੇਤ ਅਪ੍ਰੇਤ ਦੇਵੇ ਸੁ ਧਰਮੇ॥

[**ਪਦ ਅਰਥ—** ਪ੍ਰੇਤ. ਸੰ. ਸੰਗਯਾ-ਭੂਤਾਂ ਤੇ ਪਿਸ਼ਾਚਾਂ ਦੀ ਇਕ ਜਾਤੀ, ਜਿਸਦੀ ਸ਼ਕਲ ਬਹੁਤ ਡਰਾਉਣੀ ਹੈ. ਭੂਤ (੨) ਭਾਵ ਅਰਥ- ਦੈਂਤ. ਕਿਉਂਕਿ ਦੈਂਤ ਵੀ, ਭਿਆਨਕ ਸਰੂਪ, ਤੇ ਪ੍ਰੇਤ ਦੀ ਤਰਾਂ, ਅਪਵਿਤ੍ਰ ਹੁੰਦੇ। (੩) ਮੋਇਆ ਹੋਇਆ ਪ੍ਰਾਣੀ. ਮੁਰਦਾ. ਮ੍ਰਿਤਕ. (੪) ਅਪਵਿਤ੍ਰ.॥ ਅਪ੍ਰੇਤ. (ਅ + ਪ੍ਰੇਤ) ਸੰ. ਵਿਸ਼ੇਸ਼ਣ— ਜੋ [ਪ੍ਰੇਤ] = ਮਰੇ [ਅ] = ਨਹੀ, ਭਾਵ ਅਰਥ— ਅਮਰ, ਅਮਰ ਨਾਮ ਹੈ, ਦੇਵਤੇ ਦਾ, ਕਿਉਂਕਿ ਦੇਵਤੇ ਆਮ ਜੀਵਾਂ ਵਾਂਗ, ਮਰਦੇ-ਜੰਮਦੇ ਨਹੀਂ. (੨) ਜੋ ਪ੍ਰੇਤ ਨਹੀਂ, ਅਰਥਾਤ ਜੋ ਪ੍ਰੇਤ ਭਾਵ ਤੋਂ ਰਹਿਤ ਹੈ, ਭਾਵ ਅਰਥ— ਮਨੁੱਖ. (ਅਤੇ ਸੰਪ੍ਰਦਾਇਕ ਵਿੱਚ ਵੀ ਅਪ੍ਰੇਤ ਪਦ ਦਾ, ਸੰਕੇਤੀ ਅਰਥ-ਮਨੁੱਖ ਹੈ.)॥ ਧਰਮੇ (ਧਰਮ ਰਾਜ ਦਾ ਸੰਖੇਪ).॥ ਦੇਵੇਸ. (ਦੇਵ+ਈਸ) ਸੰ. ਸੰਗਯਾ-ਦੇਵਤਿਆਂ ਦਾ ਰਾਜਾ. ਦੇਵਰਾਜ. ਇੰਦ੍ਰ. (੨) ਦੇਵਤਿਆ ਦਾ (ਈਸਰ) ਗੁਰੂ ਬ੍ਰਹਸਪਤਿ. (੩) ਦੇਵਤਿਆਂ ਦਾ ਈਸਰ ਵਿਸ਼ਨੂੰ (੪) ਦੇਵੇਸੁ. ਸੰਗਯਾ-ਵੱਡਾ ਬ੍ਰਾਹਮਣ, ਕਿਉਂਕਿ ਸ਼ਾਸ਼ਤ੍ਰਾਂ ਵਿੱਚ]

---

**ਪਿਛਲੇ ਸਫੇ ਦੀ ਬਾਕੀ ⇒**

ਮਾਹਿ ਨਿਵਾਸ' [ਗੋਂਡ ਮ:੫] (੨) [ਨਾਰ] = ਜਲ ਵਿੱਚ ਘਰ ਹੈ, ਜਿਸਦਾ, ਸੋ ਕਹੀਏ ਨਾਰਾਇਣ, ਇਹ ਪ੍ਰਮੇਸ਼ੁਰ ਦਾ ਸਰਗੁਣ ਰੂਪ ਮੰਨਕੇ, ਅਰਥ ਬਣਦਾ ਹੈ, ਕਿਉਂਕਿ ਓਹੁ ਸਰਗੁਣ ਰੂਪ ਵਿੱਚ, ਸ਼ੇਸ਼ਨਾਗ ਦੀ ਸੇਜਾ ਉਪਰ, ਬਿਰਾਜਮਾਨ ਹੋਕੇ, ਸ਼ੇਸ਼ਸਾਈਂ ਰੂਪ ਵਿੱਚ, ਖੀਰ ਸਾਗਰ ਦੇ ਜਲ ਵਿੱਚ, ਨਿਵਾਸ ਕਰ ਰਿਹਾ ਹੈ, ਇਸ ਕਰਕੇ ਉਸਦਾ ਨਾਮ ਨਾਰਾਇਣ ਹੈ. (੩) ਅਰਬੀ ਵਿੱਚ 'ਨਾਰ' ਨਾਮ, ਅਗਨੀ ਦਾ ਹੈ, ਇਸ ਕਰਕੇ, ਅਗਨੀ ਆਦਿ ਵਿਖੇ, ਜਿਸਦਾ ਘਰ ਹੈ, ਸੋ ਕਹੀਏ ਨਾਰਾਇਣ।

[ ਬ੍ਰਾਹਮਣ ਨੂੰ, ਪ੍ਰਿਥਵੀ ਦਾ ਦੇਵਤਾ ਲਿਖਿਆ ਹੈ, ਇਸੀ ਵਾਸਤੇ ਬ੍ਰਾਹਮਣ ਨੂੰ 'ਭੂਸੁਰ' ਕਹਿੰਦੇ ਹਨ, ਇਸ ਕਰਕੇ 'ਦੇਵੇਸੁ' ਦਾ (ਦੇਵ=ਬ੍ਰਾਹਮਣਾਂ ਵਿੱਚੋਂ ਈਸ = ਵੱਡਾ ਬ੍ਰਾਹਮਣ) ਸੰਪ੍ਰਦਾਇ ਵਿੱਚ, ਸੰਕੇਤੀ ਅਰਥ-ਵੱਡਾ ਬ੍ਰਾਹਮਣ ਹੈ. ਜੋ ਵਿੱਦਵਾਨ ਤੇ ਧਾਰਮਿਕ ਰੁਚੀ ਵਾਲਾ ਹੋਵੇ। ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅਪ੍ਰੇਤ] = ਦੇਵਤਾ, [ਪ੍ਰੇਤ] = ਦੈਂਤ [ਦੇਵੇਸੁ] = ਦੇਵਰਾਜ (ਇੰਦ੍ਰ) ਅਤੇ [ਧਰਮੇ] = ਧਰਮਰਾਜ ਸਰੂਪ ਹੋਕੇ, ਬਿਰਾਜ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼ੁਰ ਨੇ ਹੀ, ਇਹ ਸਭ ਰੂਪ ਧਾਰਨ ਕੀਤੇ ਹੋਏ ਹਨ। }

**ਯਥਾ—**ਕਹੂੰ ਰਾਜਸੰ ਤਾਮਸੰ ਸਾਂਤਕੇਯੰ, ਕਹੂੰ ਨਾਰ ਕੋ ਰੂਪ ਧਾਰੇ ਨਰੇਯੰ॥
ਕਹੂੰ ਦੇਵੀਯੰ ਦਈਤ ਰੂਪੰ॥ ਕਹੂੰ ਰੂਪ ਅਨੇਕ, ਧਾਰੇ ਅਨੂਪੰ॥

[ਬਿਚਿਤ੍ਰ ਨਾਟਕ ਛੰਦ ਨਬੰਰ-੧੧]

**ਯਥਾ ਹੋਰ—**ਦੇਵ ਦੇਵਤਾਨ ਕੋ ਸੁਰੇਸ, ਦਾਨਵਾਨ ਕੋ ਮਹੇਸ, ਗੰਗਧਾਨ ਕੋ, ਅਭੇਸ ਕਹੀਅਤੁ ਹੈ॥
ਰੰਗ ਮੈ ਰੰਗੀਨ, ਰਾਗ ਰੂਪ ਮੈ ਪ੍ਰਬੀਨ, ਔਰ ਕਾਹੂੰ ਪੈ ਨ-ਦੀਨ, ਸਾਧ ਅਧੀਨ ਕਹੀਅਤੁ ਹੈ॥

[ਅਕਾਲ ਉਸਤਤਿ ਛੰਦ ਨੰਬਰ -੨੫੬]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰਹੀ [ਪ੍ਰੇਤ] = ਭੂਤ ਆਦਿਕ, ਅਤੇ [ਅਪ੍ਰੇਤ] = ਮਨੁੱਖ ਸਰੂਪ ਹੈਂ, ਅਤੇ ਤੂੰ ਹੀ [ਦੇਵੇਸ਼] = ਵੱਡੇ ਬ੍ਰਾਹਮਣ ਪੰਡਤ ਦੀ ਨਿਆਈਂ, ਧਰਮ-ਕਰਮ ਦੇ ਕਰਨੇ ਵਾਲਾ, ਵੱਡਾ ਬ੍ਰਾਹਮਣ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼ੁਰ ਹੀ ਭੂਤ-ਪ੍ਰੇਤ, ਤੇ ਸਾਧਾਰਣ ਮਨੁੱਖ ਸਰੂਪ ਹੈ, ਅਤੇ ਆਪ ਹੀ ਵਿਸ਼ੇਸ਼ ਰੂਪ ਸੇ, ਧਰਮ ਕਰਮ ਦੇ ਕਰਨ ਵਾਲਾ, ਪਵਿੱਤ੍ਰ ਬ੍ਰਾਹਮਣ ਸਰੂਪ ਹੋ ਰਿਹਾ ਹੈ। ]

**ਯਥਾ—** ਕਹੂੰ ਜੱਛ ਗੰਧ੍ਰਬ, ਉਰਗ ਕਹੂੰ ਬਿਦਿਆ ਧਰ, ਕਹੂੰ ਭਏ ਕਿੰਨਰ, ਪਿਸਾਚ ਕਹੂੰ ਪ੍ਰੇਤ ਹੋ॥
ਕਹੂੰ ਹੁਇਕੈ ਹਿੰਦੂਆ, ਗਾਇਤ੍ਰੀ ਕੋ ਗੁਪਤ ਜਪਿਓ, ਕਹੂੰ ਹੁਇਕੈ ਤੁਰਕਾ, ਪੁਕਾਰੇ ਬਾਂਗ ਦੇਤ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੨]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਪ੍ਰੇਤ] = ਅਪਵਿੱਤ੍ਰ ਨੂੰ [ਅਪ੍ਰੇਤ] = ਪਵਿੱਤ੍ਰ ਕਰਨ ਵਾਲਾ ਹੈਂ. ਅਤੇ ਤੂੰ ਹੀ [ਧਰਮੇ] = ਧਰਮ ਦਾ ਰਖਸ਼ਕ [ਦੇਵੇਸ਼] = ਵਿਸ਼ਨੂੰ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਜਿਉ ਪ੍ਰਹਿਲਾਦੁ ਹਰਨਾਖਸਿ ਗ੍ਰਸਿਓ, ਹਰਿ ਰਾਖਿਓ ਹਰਿ ਸਰਨਾ॥
ਕਵਨ ਕਵਨ ਕੀ ਗਤਿ ਮਿਤਿ ਕਹੀਐ, ਹਰਿ ਕੀਏ ਪਤਿਤ ਪਵੰਨਾ॥

[੭੯੯- ਬਿਲਾਵਲ ਮ:੪]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅਪ੍ਰੇਤ] = ਪਵਿੱਤ੍ਰ ਅਤੇ [ਪ੍ਰੇਤ] = ਅਪਵਿੱਤ੍ਰ ਕਰਮਾਂ ਨੂੰ ਕਰ ਰਿਹਾ ਹੈਂ, ਅਤੇ ਤੂੰਹੀ [ਦੇਵੇਸ਼] = ਦੇਵ ਗੁਰੂ ਬ੍ਰਹਸਪਤੀ ਰੂਪ ਹੋ ਕੇ, ਧਰਮ ਦਾ ਉਪਦੇਸ਼ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼ੁਰ ਹੀ, ਸਰਬ ਰੂਪ ਹੈ, ਇਸ ਲਈ ਕਿਤੇ ਸਦਾਚਾਰੀ ਹੋ ਕੇ, ਪਵਿਤ੍ਰ ਕਰਮ ਕਰਦਾ ਹੈ, ਅਤੇ ਕਿਤੇ ਅਘੋਰੀ ਹੋ ਕੇ, ਅਪਵਿੱਤ੍ਰ ਕਿਰਿਆ ਕਰ ਰਿਹਾ ਹੈ, ਅਤੇ ਆਪ ਹੀ ਧਰਮੱਗ ਬ੍ਰਹਸਪਤੀ 'ਦੇਵਗੁਰੂ' ਰੂਪ ਹੋ ਕੇ, ਧਰਮ ਦੇ ਅਨੁਸ਼ਠਾਨ ਕਰ ਰਿਹਾ ਹੈ । ]

**ਯਥਾ—** ਕਹੂੰ ਦੇਵ ਧਰਮ, ਕਹੂੰ ਸਾਧਨਾ ਕੇ ਹਰਮ, ਕਹੂੰ ਕੁਤਸਤ ਕੁਕਰਮ, ਕਹੂੰ ਧਰਮ ਕੇ ਪ੍ਰਕਾਰ ਹੋ॥
ਕਹੂੰ ਪਉਨਾਹਾਰੀ, ਕਹੂੰ ਬਿਦਿਆ ਕੇ ਬਿਚਾਰੀ, ਕਹੂੰ ਜੋਗੀ ਜਤੀ ਬ੍ਰਹਮਚਾਰੀ, ਨਰ ਕਹੂੰ ਨਾਰ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੭]

## ਨਮੋ ਰੋਗ ਹਰਤਾ॥

{ **ਪਦ ਅਰਥ—** ਰੋਗ, (ਰੁਜ. ਧਾਤੂ) ਸੰ. ਸੰਗਯਾ-ਬਿਮਾਰੀ. ਸਰੀਰ ਦੀਆਂ ਧਾਤੂਆਂ ਦੀ ਵਿਸ਼ਮਤਾ ਤੋਂ ਉਤਪੰਨ, ਦੁੱਖ, ਕਸ਼ਟ। }

**ਅਰਥ—** ਹੇ ਅਕਾਲ ਪੁਰਖ! ਤੂੰ ਸੰਪੂਰਨ ਰੋਗਾਂ ਨੂੰ [ਹਰਤਾ] = ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ.

{ **ਭਾਵ—** ਇਹ ਕਿ, ਪ੍ਰਮੇਸ਼੍ਵਰ, ਅਪਣੇ ਪਿਆਰੇ ਭਗਤਾਂ ਦੇ, ਸਰਬ ਪ੍ਰਕਾਰ ਦੇ ਰੋਗਾਂ ਨੂੰ, ਨਾਸ਼ ਕਰ ਦਿੰਦਾ ਹੈ। }

**ਯਥਾ—** ਜਿਨਿ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ, ਤਿਨ ਕੇ ਸਭਿ ਰੋਗ ਗਵਾਏ॥
ਤੇ ਮੁਕਤਿ ਭਏ ਜਿਨ ਹਰਿ ਨਾਮੁ ਧਿਆਇਆ, ਤਿਨ ਪਵਿਤੁ ਪਰਮ ਪਦੁ ਪਾਏ॥

[੭੩੫-ਸੂਹੀ ਮ:੪]

## ਨਮੋ ਰਾਗ[੧] ਰੂਪੇ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਗਾਇਨ ਕੀਤੇ ਜਾਣ ਵਾਲਾ, ਰਾਗ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਜੋ ਸੱਤ ਸ੍ਵਰਾਂ ਦੇ, ਬੰਧਾਨ ਤੋਂ, ਆ-ਕਰਸ਼ਕ ਤੇ ਪਿਆਰੀ ਲੈ (ਧੁਨੀ ਆਤਮਕ ਆਵਾਜ਼) ਉਤਪੰਨ ਹੁੰਦੀ ਹੈ, ਉਸੀ ਦਾ ਨਾਮ 'ਰਾਗ' ਹੈ, ਜੋ ਸ੍ਵਰ ਸਰੂਪ ਹੈ, ਅਤੇ ਸ੍ਵਰ, ਸ਼ਬਦ-ਆਤਮਕ ਹੋਣ ਕਰਕੇ, ਸ਼ਬਦ ਬ੍ਰਹਮ ਨਾਲ ਅਭਿੰਨ ਹੈ, ਇਸ ਲਈ ਰਾਗ, ਬ੍ਰਹਮ ਸਰੂਪ ਹੀ ਹੈ, ਉਸ ਤੋਂ ਵੱਖ ਨਹੀਂ॥ ਅਤੇ ਰਾਗ ਵਿੱਚ, ਆਨੰਦ ਪ੍ਰਾਪਤੀ ਤੇ ਪ੍ਰੇਮ ਜਾਗ੍ਰਤੀ ਦੁਆਰਾ, ਆਪਣੇ ਵੱਲ, ਖਿੱਚ ਲੈਣ ਦੀ, ਅਤੀਅੰਤ ਸ਼ਕਤੀ ਹੈ, ਜਿਵੇਂ ਘੰਡੇ ਹੇੜੇ ਦਾ ਸ੍ਵਰ, ਹਰਣ ਨੂੰ ਆਪਣੇ ਪਾਸ ਖਿੱਚ ਕੇ, ਲੈ }

---

੧. ਰਾਗ ਦਾ ਮੂਲ— ਖੜਜ. ਰਿੱਖਭ. ਗਾਂਧਾਰ. ਮਧਮ. ਪੰਚਮ. ਧੈਵੱਤ. ਅਤੇ ਨਿੱਖਾਦ. ਇਹ ਸਤ ਸੁਰਾਂ ਹਨ. ਸੁੱਰਾਂ ਦੀ ਉੱਤਪੱਤੀ- ਰਾਗ ਦੇ ਅਚਾਰਜ, ਦੇਵਤਾ, ਅਤੇ ਰਿਖੀਆਂ ਨੇ (੧) ਮੋਰ ਦੀ ਅਵਾਜ਼ ਤੋਂ ਖੜਜ (੨) ਪਪੀਹੇ (ਚਾਤ੍ਰਿਕ) ਦੀ ਧੁਨੀ ਤੋਂ ਰਿਖਭ. (ਕਈਆਂ ਨੇ ਗਊ ਦੇ ਰੰਭਣ ਦੀ ਆਵਾਜ਼ ਤੋਂ, ਰਿੱਖਭ ਨੂੰ ਮੰਨਿਆ ਹੈ) (੩) ਬਕਰੀ ਅਤੇ ਭੇਡ ਦੀ ਆਵਾਜ਼ ਤੋਂ, ਗਧਾਂਰ (੪) ਕੂੰਜ ਦੀ ਧੁਨੀ ਤੋਂ ਮੱਧਮ (੫) ਕੋਇਲ ਦੀ ਧੁਨੀ ਤੋਂ ਪੰਚਮ. (੬) ਡੱਡੂ (ਅਥਵਾ ਘੋੜੇ) ਦੀ ਆਵਾਜ਼ ਤੋਂ ਧੈਵੱਟ (੭) ਅਤੇ ਹਾਥੀ ਦੀ ਚਿੰਘਾੜ ਤੋਂ, ਨਿੱਖਾਧ ਸੁਰ ਨੂੰ ਕਲਪਿਆ ਹੈ।

ਜੋ ਸੁਰ, ਰਿਖੀਆਂ ਨੇ, ਰਾਗ ਵਿੱਦਿਆ ਦੇ ਆਰੰਭ ਵਿੱਚ ਥਾਪੇ, ਓਹੁ ਸ਼ੁਧ ਕਹੇ ਜਾਂਦੇ ਹਨ, ਫੇਰ ਪਿਛੋਂ, ਜਦ ਕਈ ਰਾਗਾਂ ਵਾਸਤੇ, ਨੀਵੇਂ ਅਤੇ ਉੱਚੇ ਸੁਰਾਂ ਦੀ ਲੋੜ ਪਈ, ਤਾਂ ਪੰਜ ਵਿਕ੍ਰਿਤ ਸੁਰ, ਬਣਾਏ ਗਏ. ਇਨ੍ਹਾਂ ਵਿੱਚ ਚਾਰ- ਰਿਖਭ. ਗਧਾਂਰ. ਧੈਵੱਤ. ਅਤੇ ਨਿੱਖਾਦ ਵਿਕਾਰੀ ਹੋ ਕੇ, ਕੋਮਲ ਹੋ ਜਾਂਦੇ ਹਨ, ਅਤੇ ਮੱਧਮ ਵਿਕ੍ਰਿਤ ਹੋ ਕੇ ਤੀਵ੍ਰ (ਕੜਾ) ਹੁੰਦਾ ਹੈਂ, ਇਸ ਹਿਸਾਬ ਅਨੁਸਾਰ, ਬਾਰਾਂ (ਸੱਤ ਸ਼ੁੱਧ, ਅਤੇ ਪੰਜ ਵਿਕ੍ਰਿਤ) ਸੁਰਾਂ ਤੋਂ, ਸਾਰੇ ਰਾਗਾਂ ਦੇ ਠਾਟ ਬਣਦੇ ਹਨ, ਅਤੇ ਵਿਸ਼ੇਸ਼ ਕਰਕੇ, ਪ੍ਰਧਾਨ ਛੇ ਰਾਗ ਮੰਨੇ ਹਨ. ਦੋਹਿਰਾ— ਮਾਲਕੋਸ[੧] ਦੀਪਕ[੨] ਲਖੋ, ਭੈਰਵ[੩] ਪੁਨ ਹਿੰਡੋਲ[੪]॥
ਮੇਘ[੫] ਰਾਗ ਪਟਿ ਮੁਨਿ ਕਹਿਤ, ਸ੍ਰੀ[੬] ਰਾਗ ਸੁਭ ਬੋਲ॥

ਅਤੇ ਹੋਰ ਬੇਅੰਤ ਰਾਗ ਹਨ, ਉਨ੍ਹਾਂ ਦੀ ਗਿਣਤੀ ਕਠਿਨ ਹੈ, ਕਿਉਂਕਿ ਗਰਗ ਸੰਘਿਤਾ ਅਤੇ ਮਾਰਕੰਡੇ ਪੁਰਾਣ ਆਦਿ ਵਿੱਚ, ਲਿਖਿਆ ਹੈ, ਕਿ-ਇੱਕਲੇ ਨਾਰਦ ਜੀ ਨੇ ਹੀ, ਸਰਸ੍ਵਤੀ ਜੀ ਤੋਂ, ਬਵੰਜਾ ਕ੍ਰੋੜ ਰਾਗ ਸਿੱਖੇ ਸਨ, ਜਿਨ੍ਹਾਂ ਦੁਆਰਾ, ਈਸ਼੍ਵਰ ਦੇ ਜੱਸ ਨੂੰ, ਓਹੁ ਹਰਵਕਤ ਗਾਉਂਦਾ ਰਹਿੰਦਾ ਹੈ, ਜਿਸ ਤਰ੍ਹਾਂ ਈਸ੍ਵਰ ਦਾ ਅੰਤ ਨਹੀਂ, ਆਉਂਦਾ, ਇਸੀ ਤਰਾਂ ਉਸ ਦੀਆਂ ਰੱਚੀਆਂ ਹੋਈਆਂ, ਰਾਗ ਆਦਿ, ਵਸਤੂਆਂ ਦਾ ਵੀ, ਕੋਈ ਅੰਤ ਨਹੀਂ ਹੈ।

**ਸੰਗੀਤ ਅਨੁਸਾਰ, ਰਾਗ ਦੀਆਂ ਸੁਰਾਂ ਦਾ, ਵਿਸ਼ੇਸ਼ ਵਿਚਾਰ॥**

ਸੁਰ-ਓਹੁ ਧੁਨੀ (ਅਵਾਜ਼) ਹੈ, ਜੋ ਰਾਗ ਦੀ ਸ਼ਕਲ ਨੂੰ ਉਤਪੰਨ ਕਰਦੀ ਹੈ, ਅਤੇ ਇਸ ਦੇ ਸਤ ਸਰੂਪ ਹਨ, ਜਿਨ੍ਹਾਂ ਦੇ ਖੜਜ (ਸਾ) ਰਿੱਖਭ (ਰੇ) ਅਤੇ ਗੰਧਾਰ (ਗਾ) ਆਦਿ ਨਾਮ ਹਨ।

**ਬਾਕੀ ਅਗਲੇ ਸਫੇ ਤੇ ਦੇਖੋ ⇒**

[ ਆਉਂਦਾ ਹੈ, ਇਤਨੀ ਆਕਰਸ਼ਣ ਸ਼ਕਤੀ, ਈਸ਼੍ਵਰ ਤੋਂ ਬਗੈਰ, ਹੋਰ ਕਿਸੇ ਵਿੱਚ ਹੋ ਨਹੀਂ ਸਕਦੀ, ਕੇਵਲ ਪ੍ਰਮੇਸ਼੍ਵਰ ਹੀ, ਆਕਰਸ਼ਣ ਸ਼ਕਤੀ ਦਾ ਖਜਾਨਾ ਹੈ, ਇਸ ਲਈ ਆਕਰਸ਼ਣ ਰੂਪ ਪ੍ਰਮੇਸ਼੍ਵਰ ਹੀ, ਰਾਗ ਸਰੂਪ ਹੋ ਕੇ ਬਿਰਾਜ ਰਿਹਾ ਹੈ, ਅਤੇ ਰਾਗ, ਸਰਬ ਵਿਖੇ ਵਿਆਪਕ ਹੈ, ਕਿਉਂਕਿ ਹਰ ਇਕ ਜੀਵ ਜੰਤੂ, ਤੇ ਪਸ਼ੂ ਪੰਛੀ, ਕੁੱਛ ਨ ਕੁੱਛ, ਰੀਝ ਨਾਲ, ਗੁਨਗੁਨਾ ਕੇ, ਰਾਗ ਦੇ ਆਨੰਦ ਨੂੰ ਮਾਣ ਰਹੇ ਹਨ, ਇਸ ਤਰ੍ਹਾਂ ਇਹ ਰਾਗ, ਸਾਮਾਨਯ ਰੂਪ ਨਾਲ ਤਾਂ, ਸਭਨਾ ਜੀਵਾਂ ਵਿੱਚ, ਵਿਆਪਕ ਹੈ, ਪ੍ਰੰਤੂ ਕਿਸੇ-ਕਿਸੇ ਵਿੱਚ, ਇਸਦੀ ਅਧਿਕਤਾ ਵੀ ਦਿਖਾਈ ਦਿੰਦੀ ਹੈ, ਜਿਵੇਂ- ਅਗਨੀ-ਲਾਟ ਪੰਛੀ ਵਿਖੇ, ਰਾਗ ਦੀ ਸਪੱਸ਼ਟਤਾ ਅਧਿਕ ਹੈ। ]

## {ਅਗਨੀ-ਲਾਟ ਪੰਛੀ}

ਇਸ ਪੰਛੀ ਨੂੰ ਯੂਨਾਨੀ ਵਿੱਚ ਕੁਕਨੁਸ, ਅਰਬੀ, ਫਾਰਸੀ ਵਿੱਚ ਆਤਸ਼-ਜ਼ਨ, ਅਤੇ ਹਿੰਦੀ ਵਿਚ ਅਗਨੀ-ਲਾਟ ਕਹਿੰਦੇ ਹਨ, ਅਤੇ ਅੰਗ੍ਰੇਜ਼ੀ ਵਿੱਚ, ਇਸ ਨੂੰ ਫੀਨਿਕਸ (PHEONIX) ਕਹਿੰਦੇ ਹਨ- ਖੋਜ ਲਈ ਦੇਖੋ- ਇੱਨਟਰਨੈੱਟ-'ਗੁਗਲ' ਨਾਮੀ, ਵੈਬਸਾਈਡ ਵਿੱਚ, ਯੁਨਾਨੀ ਕਵੀਆਂ ਨੇ ਲਿਖਿਆ ਹੈ, ਕਿ ਇਹ ਪੰਛੀ, ਹੰਸ ਵਰਗਾ, ਪਹਾੜਾਂ ਵਿੱਚ, ਕੱਲਮ-ਕੱਲਾ ਰਹਿੰਦਾ ਹੈ, ਉਸਦੀ ਚੁੰਜ ਵਿੱਚ, ਸੌ ਤੋਂ ਜਿਆਦਾ ਛੇਕ ਹੁੰਦੇ ਹਨ, ਇਹ ਖੁਸ਼ੀ ਵਿੱਚ ਆ ਕੇ, ਬੜੇ ਰਾਗ ਅਲਾਪਦਾ ਹੈ, ਜਦ ਇਸ ਦਾ ਅੰਤਮ ਸਮਾਂ ਆਉਂਦਾ ਹੈ, ਤਾਂ ਬਸੰਤ ਰੁੱਤ ਵਿੱਚ,ਪ੍ਰਮੇਸ਼੍ਵਰ ਦੀ ਪ੍ਰੇਰਨਾ ਨਾਲ, ਮੋਰ ਵਾਂਗ ਖੁਸ਼ ਹੋ ਕੇ, ਛੋਟੀਆਂ-ਛੋਟੀਆਂ ਲੱਕੜਾਂ, ਚੁੰਜ ਨਾਲ ਇੱਕਠੀਆਂ ਕਰ ਲੈਂਦਾ ਹੈ, ਫਿਰ ਖੁਸ਼ੀ ਵਿੱਚ, ਭਰਪੂਰ ਹੋਇਆ, ਉਨ੍ਹਾ ਲੱਕੜਾਂ ਉਪਰ ਬੈਠਕੇ, ਚੁੰਜ ਰਾਹੀਂ, ਸੁਰ ਦਾ ਉੱਚਾਰਨ ਕਰਦਾ ਹੈ, ਉਸਦੇ ਉਚਾਰਨ ਵਿੱਚ, ਅਨੇਕਾਂ ਰਾਗ, ਪ੍ਰਗਟ ਹੁੰਦੇ ਹਨ, ਉਨ੍ਹਾਂ ਰਾਗਾਂ ਦੇ ਅਨੰਦ ਵਿੱਚ, ਇਤਨਾ ਲਿਵ ਲੀਨ ਹੋ ਜਾਂਦਾ ਹੈ, ਕਿ ਉਸਨੂੰ, ਅਪਣੇ ਸਰੀਰ ਦੀ ਵੀ, ਸੁੱਧ ਨਹੀ ਰਹਿੰਦੀ, ਅਤੇ ਇਸ ਤਰਾਂ ਗਾਂਉਦਿਆ-ਗਾਂਉਦਿਆਂ, ਜਦ ਦੀਪਕ ਰਾਗ ਦੀ, ਸੁਰ ਪ੍ਰਗਟ ਹੁੰਦੀ ਹੈ, ਤਾਂ ਜਿਨ੍ਹਾਂ ਲੱਕੜਾਂ ਉੱਪਰ ਬੈਠ ਕੇ ਗਾਂਉਦਾ ਹੈ, ਉਨ੍ਹਾਂ ਨੂੰ ਅੱਗ ਲੱਗ ਜਾਂਦੀ ਹੈ, (ਅਤੇ ਦੀਪਕ ਰਾਗ ਦੀ ਇਹੋ ਨਿਸ਼ਾਨੀ ਹੈ-ਕਿ-'ਦਿਆ ਜਰੇ ਬਿਨ ਤੇਲ") ਫੇਰ ਅੱਗ ਲਗ ਜਾਣ ਕਰਕੇ, ਲੱਕੜਾਂ ਦੇ ਨਾਲ ਹੀ, ਆਪ ਵੀ ਸੜ ਜਾਂਦਾ ਹੈ, ਤੇ ਉਸਦੀ ਸੁਆਹ ਹੋ ਜਾਂਦੀ ਹੈ, ਦੇਖੋ ਈਸ਼੍ਵਰ ਦੀ ਮਾਇਆ, ਕੈਸੀ ਵਿਚਿੱਤ੍ਰ, ਤੇ ਅਸਚਰਜ ਹੈ,-ਕਿ ਫਿਰ ਵਰਖਾ ਰੁੱਤ ਵਿੱਚ, ਉਸਦੀ ਭਸਮ ਤੋਂ, ਇਕ ਆਂਡਾ ਪੈਦਾ ਹੁੰਦਾ ਹੈ, ਉਸ ਆਂਡੇ ਵਿੱਚੋਂ ਬੀਸ (੨੦) ਦਿਨਾਂ ਬਾਦ, ਉਸ ਪੰਛੀ ਵਰਗਾ ਬੱਚਾ, ਉੱਤਪੱਨ ਹੋ ਕੇ, ਅਕਾਸ਼ ਨੂੰ ਉੱਡ ਜਾਂਦਾ ਹੈ, ਅਤੇ ਓਹੁ ਵੀ ਫਿਰ ਉਸੇ ਤਰ੍ਹਾਂ, ਰਾਗਾਂ ਨੂੰ ਅਲਾਪਦਾ ਹੋਇਆ, ਉੱਡਦਾ ਫਿਰਦਾ ਹੈ, ਇਹ ਵੀ, ਫੇਰ ਅੰਤਿਮ ਸਮੇ, ਇਸੀ ਤਰ੍ਹਾਂ ਕਰਦਾ ਹੈ, ਇਸ ਪੰਛੀ ਦਾ, ਨਰ ਮਦੀਨ ਦਾ ਜੋੜਾ, ਨਹੀ ਹੁੰਦਾ, ਇਨ੍ਹਾਂ ਦੀ ਪੈਦਾਇਸ਼ ਤੇ ਮ੍ਰਿਤੂ ਇਸੀ ਪ੍ਰਕਾਰ ਹੁੰਦੀ ਰਹਿੰਦੀ ਹੈ।

**ਪਿਛਲੇ ਸਫੇ ਦੀ ਬਾਕੀ ⇒**

ਅਤੇ ਇਨ੍ਹਾਂ ਸੁਰਾਂ ਦੀ ਜੋ ਮਾਤ੍ਰਾ (ਅੰਸ਼) ਹਨ, ਉਨਾ ਦਾ ਨਾਮ 'ਸ਼੍ਰੁਤੀ' ਹੈ, ਜੋ ਕਿ ਗਿਣਤੀ ਵਿਚ ਬਾਈਸ ਹਨ।

ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ- ਕਿ (੧) ਖੜਜ (ਸਾ) ਸੁਰ ਵਿੱਚ ਚਾਰ ਸ਼੍ਰੁਤੀਆ ਹਨ- ਤੀਵਰਾ, ਕਮਦ-ਵਤੀ, ਮੁੰਦ੍ਰਾ, ਛੰਦੋਵਤੀ-ਅਰਥਾਤ ਇਨ੍ਹਾਂ ਚੌਹਾ ਸ਼੍ਰੁਤੀਆ ਦੇ ਮਿਲਾਪ ਤੋਂ, 'ਸਾ' ਸੁਰ ਬਣੀ ਹੈ,

(੨) -ਰਿਖਭ (ਰੇ) ਸੁਰ ਵਿੱਚ, ਤਿੰਨ ਸ਼੍ਰੁਤੀਆਂ ਹਨ- ਦਯਾਵਤੀ, ਰੰਜਿਨੀ, ਰਕਿਤਕਾ।

(੩) -ਗੰਧਾਰ (ਗਾ) ਸੁਰ ਵਿੱਚ-ਦੋ ਸ਼੍ਰੁਤੀਆਂ ਹਨ-ਰੌਦ੍ਰਾ ਅਤੇ ਕ੍ਰੋਧਾ.

(੪) -ਮਧਮਾ (ਮਾ) ਸੁਰ ਵਿੱਚ ਚਾਰ ਸ਼੍ਰੁਤੀਆਂ ਹਨ-ਵਜ੍ਰਿਕਾ, ਪਸਾਰਿਣੀ, ਪ੍ਰੀਤੀ, ਮਾਰਜਨੀ.

(੫) -ਪੰਚਮ (ਪਾ) ਸੁਰ ਵਿੱਚ ਚਾਰ ਸ਼੍ਰੁਤੀਆਂ ਹਨ-ਸ਼੍ਰਿਤੀ, ਰਕਤਾ, ਸੰਦੀਪਨੀ, ਅਲਾਪਨੀ.

(੬) -ਧੈਵਤ (ਧਾ) ਸੁਰ ਵਿਚ ਤਿੰਨ ਸ਼੍ਰੁਤੀਆਂ ਹਨ-ਮੰਦਤੀ, ਰੋਹਿਣੀ, ਰੱਮਯਾ,

(੭) -ਨਿਸ਼ਾਧ (ਨੀ) ਸੁਰ ਵਿਚ ਦੋ ਸ਼੍ਰੁਤੀਆਂ ਹਨ- ਉੱਗ੍ਰਾ, ਅਤੇ ਕਸ਼ੋਭਣੀ.

ਇਨ੍ਹਾ ਸ਼੍ਰੁਤੀਆਂ ਦੇ ਸਰੂਪ ਦਾ ਗਿਆਨ, ਤਾਰ ਦੇ ਸਾਜਾਂ ਤੋਂ, ਪ੍ਰਾਪਤ ਹੁੰਦਾ ਹੈ।

ਇਸ ਪ੍ਰਕਾਰ ਸੇ, ਸਰਬ ਸ਼ਕਤੀਮਾਨ ਪ੍ਰਮੇਸ਼੍ਵਰ ਹੀ, ਸਰਬ ਵਿਖੇ ਰਾਗ ਰੂਪ ਹੋ ਕੇ, ਨਿਵਾਸ ਕਰ ਰਿਹਾ ਹੈ, ਕਿਉਂਕਿ ਪ੍ਰੇਮ ਮਈ, ਆਨੰਦ ਰਸ ਦੀ, ਜੋ ਰਾਗ ਦੁਆਰਾ ਪ੍ਰਾਪਤੀ ਹੁੰਦੀ ਹੈ, ਓਹੁ ਨਿਜ ਆਤਮਾ ਸਰੂਪ ਹੈ, ਕਾਰਨ ਇਹ ਕਿ ਆਤਮਾ ਵਿਖੇ ਹੀ, ਸਭ ਦਾ ਅਸਲੀ ਰਾਗ (ਪ੍ਰੇਮ) ਹੈ, ਜਦ ਉਸੀ ਵਿਖੇ ਬ੍ਰਿਤੀ ਜੁੜਦੀ ਹੈ, ਤਦ ਪਰਮ ਅਨੰਦ ਰਸ ਦੀ ਪ੍ਰਾਪਤੀ ਹੁੰਦੀ ਹੈ, ਜੋ ਕਿ ਸਭ ਦੀ ਅਪਣੀ ਨਿੱਜ ਅਵਸਥਾ ਹੈ।

**ਯਥਾ—** ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰੁ॥
ਨਾਨਕ ਕਰਤੇ ਕਾ ਇਹੁ ਧਨ ਮਾਲੁ॥ ਜੇਕੋ ਬੂਝੈ ਏਹੁ ਬੀਚਾਰੁ॥ [੩੫੧-ਆਸਾ ਮ:੧]

ਇਸ ਕਰਕੇ ਰਾਗ, ਸਭ ਦਾ ਆਤਮਾ, ਤੇ ਪਰਮਾਤਮਾ ਸਰੂਪ ਹੈ, ਕਿਉਂਕਿ ਰਾਗ ਇਕ ਪ੍ਰਕਾਰ ਸੇ, ਅਨੰਦ ਦਾ ਹੀ ਨਾਮ ਹੈ, ਅਤੇ ਆਤਮਾ ਅਨੰਦ ਸਰੂਪ ਹੈ, ਅਤੇ ਅਨੰਦ ਸਰੂਪ, ਆਤਮਾ ਹੀ, ਪ੍ਰਮਾਤਮਾ ਹੈ. ਇਸ ਕਰਕੇ ਪ੍ਰਮੇਸ਼੍ਵਰ ਹੀ, ਰਾਗ ਸਰੂਪ ਹੋ ਕੇ ਬਿਰਾਜਮਾਨ ਹੈ॥

**ਯਥਾ—** ਰੰਗ ਮੈਂ ਰੰਗੀਨ. ਰਾਗ ਰੂਪ ਮੈ ਪ੍ਰਬੀਨ, ਔਰ ਕਾਹੂ ਪੈ ਨ ਦੀਨ, ਸਾਧ ਅਧੀਨ ਕਹੀਅਤ ਹੈ॥
ਪਾਈਐ ਨ ਪਾਰ, ਤੇਜ ਪੁੰਜ ਮੈ ਅਪਾਰ, ਸਰਬ ਬਿਦਿਆ ਕੇ ਉਦਾਰ ਹੈ, ਅਪਾਰ ਕਹੀਅਤ ਹੈ॥
[ਅਕਾਲ ਉਸਤਤਿ ਛੰਦ ਨੰ:-੨੫੬]

**ਯਥਾ ਹੋਰ—** ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥ ਏਕਾਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ॥
ਏਕਾ ਸੁਰਤਿ ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ॥ [੮੮੫-ਰਾਮਕਲੀ ਮ:੫]

**ਯਥਾ ਹੋਰ—** ਕਥਾ ਕੀਰਤਨੁ ਰਾਗ ਨਾਦ ਧੁਨਿ, ਇਹੁ ਬਨਿਓ ਸੁਆਉ॥
ਨਾਨਕ ਪ੍ਰਭੁ ਸੁ ਪ੍ਰਸੰਨ ਭਏ, ਬਾਂਛਤ ਫਲ ਪਾਉ॥ [੮੧੮-ਬਿਲਾਬਲ ਮ:੫]

## ਨਮੋ ਸਾਹ ਸਾਹੰ॥

[ **ਪਦ ਅਰਥ—** ਸਾਹ ਸਾਹੰ. ਫ਼ਾਰਸੀ. ਸ਼ਹਿਨਸ਼ਾਹ. ਸੰਗਯਾ-ਬਾਦਸ਼ਾਹਾਂ ਦਾ ਬਾਦਸ਼ਾਹ. ਬਾਦਸ਼ਾਹਾਂ ਦਾ ਸੁਆਮੀ. (੨) ਪ੍ਰਮੇਸ਼੍ਵਰ। ਮਿਸ਼ਕਾਂਤ ਨਾਮ ਦੀ ਪੁਸਤਕ ਵਿੱਚ (ਅਰਬੀ ਵਿੱਚ, ਸੁੰਨੀ ਮੁਸਲਮਾਨਾਂ ਦੀ ਪ੍ਰਮਾਣਿਕ ਪੁਸਤਕ ਹੈ, ਜੋਕਿ ਮਨੂਸਿੰਮ੍ਰਤੀ ਦੇ ਬਰਾਬਰ ਹੈ) ਲਿਖਿਆ ਹੋਇਆ ਹੈ, ਕਿ-ਮੁਹੰਮਦ ਸਾਹਿਬ ਨੇ, ਆਪਣੀ ਉਮੰਤ ਨੂੰ, ਹੁਕਮ ਦਿੱਤਾ, ਕਿ ਕਿਸੇ ਆਦਮੀ ਨੂੰ, ਸ਼ਹਿਨਸ਼ਾਹ ਨ ਆਖੋ, ਕਿਉਂਕਿ ਇਹ ਪਦਵੀ, ਸਿਰਫ ਖੁਦਾ ਲਈ ਹੈ. (੩) ਸਾਹ, (ਸਾਹਸ ਦਾ ਸੰਖੇਪ) ਸਾਹਸ. ਸੰ. ਸੰਗਯਾ-ਹੌਂਸਲਾ.ਹਿੰਮਤ.॥ ਪੰਜਾਬੀ-ਸੰਗਯਾ-ਧੀਰਜ. ਕਿਉਂਕਿ ਪੰਜਾਬੀ ਵਿੱਚ, ਲੋਕ ਭਾਸ਼ਾ ਵਿਖੇ, ਲੋਕ ਕਹਿੰਦੇ ਹਨ, ਕਿ ਜ਼ਰਾ ਸਾਹ ਲੈ, ਭਾਵ- ਧੀਰਜ ਕਰ, ਇਸ ਕਰਕੇ 'ਸਾਹ' ਦਾ ਅਰਥ, ਧੀਰਜ ਵੀ ਹੈ, (੪) ਸਾਹ ਪੰਜਾਬੀ-ਸੰਗਯਾ-ਸੁਆਸ.ਪ੍ਰਾਣ। ]

**ਅਰਥ—** ਹੇ ਅਕਾਲ ਪੁਰਖ! ਤੂੰ [ਸ਼ਾਹ] = ਬਾਦਸ਼ਾਹਾਂ ਦਾ ਵੀ [ਸਾਹੰ] = ਬਾਦਸ਼ਾਹ (ਸੁਆਮੀ) ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਸਭ ਸਾਹਾ ਸਿਰਿ ਸਾਚਾ ਸਾਹੁ॥ ਵੇਮੁਹਤਾਜੁ ਪੂਰਾ ਪਾਤਿਸਾਹੁ॥ [੮੯੩-ਰਾਮਕਲੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਸਾਹ] = ਸਾਹਸ (ਹਿੰਮਤ ਤੇ ਹੌਂਸਲੇ) ਵਾਲਿਆਂ ਵਿੱਚ, ਵੱਡੇ [ਸਾਹ] = ਹੌਂਸਲੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ ਕਿ ਪ੍ਰਮੇਸ਼੍ਵਰ ਵੱਡੇ ਹੌਂਸਲੇ, ਤੇ ਉੱਤਸ਼ਾਹ ਵਾਲਾ ਹੈ. ਤੇ ਵੱਡਾ ਸੂਰਮਾ ਹੈ। }

**ਯਥਾ—** ਦਰਸਨਿ ਤੇਰੈ ਭਵਨ ਪੁਨੀਤਾ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ, ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥ [੯੯-ਮਾਝ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਸਾਹ] = ਧੀਰਜ ਵਾਲਿਆਂ ਵਿੱਚ, ਵੱਡੇ [ਸਾਹੰ] = ਧੀਰਜ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਕਿਸੇ ਦੇ ਬੋਲ ਕਬੋਲ, ਅਤੇ ਕੁਕਰਮ ਆਦਿ ਨੂੰ ਦੇਖ ਕੇ, ਪ੍ਰਤਿ ਉਤਰ ਵਿੱਚ, ਕਦੇ ਕਿਸੇ ਦੀ ਰੋਜ਼ੀ ਆਦਿ ਨੂੰ, ਬੰਦ ਨਹੀਂ ਕਰਦਾ, ਅਤੇ ਨ ਗੁੱਸੇ ਵਿੱਚ ਹੀ ਅਉਂਦਾ ਹੈ,

ਯਥਾ— ਰੋਜੀ ਹੀ ਰਾਜ ਬਿਲੋਕਤ ਰਾਜਕ, ਰੋਖ ਰੂਹਾਨ ਕੀ ਰੋਜੀ ਨ ਟਾਰੈ॥

[ਅਕਾਲ ਉਸਤਤਿ ਛੰਦ ਨੰਬਰ-੨੪੪]

ਇਸ ਕਰਕੇ ਪ੍ਰਮੇਸ਼੍ਵਰ ਅਤੀਅੰਤ ਗੰਭੀਰ ਤੇ ਧੀਰਜਵਾਨ ਹੈ, ਉਸ ਵਿੱਚ ਧੀਰਜਤਾ ਆਦਿ, ਅਨੇਕਾਂ ਅਮੋਲਕ ਗੁਣ ਹਨ। ]

**ਯਥਾ—**ਗੰਭੀਰ ਧੀਰ ਨਾਮ ਹੀਰ, ਊਚ ਮੂਚ ਅਪਾਰੰ॥ ਕਰਨ ਕੇਲ ਗੁਣ ਅਮੋਲ, ਨਾਨਕ ਬਲਿਹਾਰੰ॥

[੯੦੧-ਰਾਮਕਲੀ ਮ:੫]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ [ਸਾਹ] = ਸੁਆਸਾਂ ਦਾ ਵੀ [ਸਾਹੰ] = ਸੁਆਸ ਹੈਂ, ਕਿਉਕਿ ਸੁਆਸ ਵੀ, ਤੇਰੀ ਸੱਤਾ ਕਰਕੇ ਹੀ ਗਤੀਸ਼ੀਲ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ - ਇਹ, ਕਿ ਪ੍ਰਮੇਸ਼੍ਵਰ, ਸੁਆਸਾਂ ਦਾ ਵੀ, ਆਸਰਾ ਸਰੂਪ ਹੈ।}

**ਯਥਾ—** ਪ੍ਰਾਨ ਅਧਾਰ ਮੀਤ ਸਾਜਨ ਪ੍ਰਭ, ਏਕੈ ਏਕੰਕਾਰੈ॥
ਸਭ ਤੇ ਊਚ ਠਾਕੁਰੁ ਨਾਨਕ ਕਾ, ਬਾਰ ਬਾਰ ਨਮਸਕਾਰੈ॥ [੧੨੧੮-ਸਾਰਗ ਮ:੫]

**ਪੰਜਵਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸੁਆਸਾਂ ਵਿੱਚ, ਸੁਆਸ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਸਰਬ ਰੂਪ ਹੋਣ ਕਰਕੇ, ਸੁਆਸ ਰੂਪ ਵੀ ਪ੍ਰਮੇਸ਼੍ਵਰ ਹੀ ਹੈ। }

**ਯਥਾ—** ਤੂਹੀ ਮਾਨ ਤੂੰਹੀ ਧਾਨ, ਤੂਹੀ ਪਤਿ ਤੂਹੀ ਪ੍ਰਾਨ॥ ਗੁਰਿ ਤੂਟੀ ਲੈ ਜੋਰੀ॥
ਤੂਹੀ ਗ੍ਰਿਹਿ ਤੂਹੀ ਬਨਿ, ਤੂਹੀ ਗਾਉ ਤੂਹੀ ਸੁਨਿ॥ ਹੈ ਨਾਨਕ ਨੇਰ ਨੇਰੀ॥

[੨੧੩/੨੧੪-ਗਉੜੀ ਮ:੫]

## ਨਮੋ ਭੂਪ ਭੂਪੇ॥ ੫੫॥

**ਅਰਥ—** ਹੇ ਅਕਾਲ ਪੁਰਖ! ਤੂੰ [ਭੂ] = ਪ੍ਰਿਥਵੀ [ਪਾ] = ਪਾਲਕ ਰਾਜਿਆਂ ਦਾ ਵੀ [ਭੂਪ] = ਰਾਜਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਸਨ ਅਡੋਲ ਅਨਛਿੱਜ ਸਰੂਪ॥ ਪਰਮੰ ਪਵਿੱਤ੍ਰ ਭੂਪਾਣ ਭੂਪ॥ [ਰੁਦ੍ਰ ਅਵਤਾਰ ਛੰਦ ਨੰਬਰ-੩]

## ਨਮੋ ਦਾਨ ਦਾਨੇ॥

[ **ਪਦ ਅਰਥ—** ਦਾਨ. ਸੰ. ਦਾਨਿਨ. ਵਿਸ਼ੇਸ਼ਣ-ਦਾਨ ਦੇਣ ਵਾਲਾ. ਦਾਨੀ. ਦਾਤਾ. (੨) ਦਾਨੇ. ਫ਼ਾਰਸੀ. ਦਾਨਾਅ. ਵਿਸ਼ੇਸ਼ਣ-ਜਾਨਣ ਵਾਲਾ. ਗਿਆਨੀ. ਚਤੁਰ॥ ਦਾਨ. ਸੰ. ਸੰਗਯਾ- ਪੁੰਨ ਰੂਪ ਵਿੱਚ, ਦਿੱਤਾ ਪਦਾਰਥ. ਖੈਰਾਤ.। ]

**ਅਰਥ—** ਹੇ ਅਕਾਲ ਪੁਰਖ! ਤੂੰ [ਦਾਨੇ] = ਦਾਨੀਆਂ ਨੂੰ ਵੀ ਦਾਨ ਦੇ ਦੇਣ ਵਾਲਾ, ਵੱਡਾ ਦਾਨੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਹੀ, ਵੱਡੇ-ਵੱਡੇ ਦਾਨੀਆਂ ਨੂੰ, ਦਾਤਾਂ ਬਖਸ਼ ਰਿਹਾ ਹੈ, ਇਸ ਕਰਕੇ ਓਹੁ ਸ਼੍ਰੋਮਣੀ ਦਾਨੀ ਹੈ। ]

ਯਥਾ— ਦਾਨਾ ਕੈ ਸਿਰਿ ਦਾਨੁ ਵੀਚਾਰਾ॥ ਕਰਣ ਕਾਰਣ ਸਮਰਥੁ ਅਪਾਰਾ॥

ਕਰਿ ਕਰਿ ਵੇਖੈ ਕੀਤਾ ਅਪਣਾ, ਕਰਣੀ ਕਾਰ ਕਰਾਇਦਾ॥ [੧੦੩੫-ਮਾਰੂ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਦਾਨੇ] = ਦਾਨਿਆਂ (ਦਨਾਵਾਂ) ਵਿਚੋਂ, ਵੱਡਾ [ਦਾਨ] = ਦਨਾਅ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਆਪੇ ਦਾਨਾਂ ਬੀਨਿਆ, ਆਪੇ ਪਰਧਾਨਾਂ॥ ਆਪੇ ਰੂਪ ਦਿਖਾਲਦਾ, ਆਪੇ ਲਾਇ ਧਿਆਨਾਂ॥

[੫੫੬-ਬਿਹਾਗੜਾ ਵਾਰ ਪਉੜੀ-੧੯]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਦਾਨ ਵਸਤੂ ਵਿੱਚ, [ਦਾਨੇ] = ਪੁੰਨ ਸਰੂਪ ਹੋ ਕੇ, ਵਿਆਪਕ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪੁੰਨੁ ਸਰੂਪ ਵਸਤੂ ਵਿੱਚ, ਪ੍ਰਮੇਸ਼ੁਰ ਹੀ, ਸੁੱਖ ਦਾ ਕਾਰਨ, ਪੁੰਨ ਰੂਪ ਹੋ ਕੇ, ਨਿਵਾਸ ਕਰ ਰਿਹਾ ਹੈ, ਇਸ ਕਰਕੇ ਪੁੰਨ ਸਰੂਪ ਵੀ ਪ੍ਰਮੇਸ਼ੁਰ ਆਪ ਹੀ ਹੈਂ। }

ਯਥਾ— ਆਪੇ ਪੁੰਨੁ, ਸਭੁ ਆਪਿ ਕਰਾਏ॥ ਆਪਿ ਅਲਿਪਤੁ ਵਰਤੀਜੈ॥

ਆਪੇ ਸੁਖੁ ਦੁਖੁ ਦੇਵੈ ਕਰਤਾ, ਆਪੇ ਬਖਸ ਕਰੀਜੈ॥ [੫੫੧-ਬਿਹਾਗੜਾ ਵਾਰ ਪਉੜੀ-੮]

ਯਥਾ ਹੋਰ— ਤੂ ਭਾਰੋ ਸੁਆਮੀ ਮੋਰਾ॥ ਇਹੁ ਪੁੰਨੁ ਪਦਾਰਥੁ ਤੇਰਾ॥

ਜਨ ਨਾਨਕ ਏਕੁ ਧਿਆਇਆ॥ ਸਰਬ ਫਲਾ ਪੁੰਨੁ ਪਾਇਆ॥ [੬੨੫-ਸੋਰਠ ਮ:੫]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ ਦਾਨ ਆਦਿ ਦੀ, ਸੰਪੂਰਨ ਕ੍ਰਿਆ ਨੂੰ, ਸਹੀ ਰੂਪ ਦੇ ਨਾਲ [ਦਾਨੇ] = ਜਾਣਦਾ ਹੈਂ, ਕਿ ਕੇਹੜਾ ਦਾਨ ਕਿਸ ਜਗ੍ਹਾ ਤੇ, ਕਿਸ ਸਮੇਂ ਵਿੱਚ, ਕੀਤਾ ਹੋਇਆ, ਕਿਸ-ਕਿਸ ਪ੍ਰਕਾਰ ਦੇ ਫਲ ਨੂੰ, ਦੇਣ ਵਾਲਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼ੁਰ ਹੀ ਦਾਨ ਪੁੰਨ ਦੀ ਸੰਪੂਰਨ ਕ੍ਰਿਆ, ਤੇ ਉਨ੍ਹਾਂ ਦੇ ਵਿਧੀ ਵਿਧਾਨ ਆਦਿ ਨੂੰ ਜਾਨਣੇ ਵਾਲਾ, ਦਾਨ ਦਾ ਗਿਆਤਾ ਹੈ। }

ਯਥਾ— ਸਰਬ ਦਾਤਾ ਸਰਬ ਗਿਆਤਾ, ਸਰਬ ਕੋ ਪ੍ਰਤਿਪਾਲ॥

ਦੀਨ ਬੰਧੁ ਦਯਾਲ ਸੁਆਮੀ, ਆਦਿ ਦੇਵ ਅਪਾਲ॥ [ਅਕਾਲ ਉਸਤਤਿ ਛੰਦ ਨੰਬਰ-੧੯੦]

## ਨਮੋ ਮਾਨ ਮਾਨੇ॥

**ਅਰਥ—** ਹੇ ਅਕਾਲ ਪੁਰਖ! ਤੂੰਹੀ [ਮਾਨ] = ਮਾਨੀਆਂ ਵਿਖੇ ਵੱਡਾ [ਮਾਨੇ] = ਮਾਨੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ ਕਿ ਪ੍ਰਮੇਸ਼ੁਰ, ਸਤਿਕਾਰ ਯੋਗ ਲੋਕਾਂ ਵਿਚੋਂ, ਵੱਡੇ ਸਤਿਕਾਰ ਵਾਲਾ ਹੈ, ਕਿਉਂਕਿ ਉਸਦੇ ਬਰਾਬਰ, ਹੋਰ ਕਿਸੇ ਦਾ ਵੀ, ਇਤਨਾ ਵੱਡਾ ਸਤਿਕਾਰ ਨਹੀ ਹੈ। }

ਯਥਾ— ਪ੍ਰਾਨ ਕੇ ਬੱਚਯਾ, ਦੂਧ ਪੂਤ ਕੇ ਦਿਵੱਯਾ, ਰੋਗ ਸੋਗ ਕੇ ਮਿੱਟਯਾ, ਕਿਧੋ ਮਾਨੀ ਮਹਾਮਾਨ ਹੋ, ਬਿਦਿਆ ਕੇ ਵਿਚਾਰ ਹੋ, ਕਿ ਅਦ੍ਵੈ ਅਵਤਾਰ ਹੋ, ਕਿ ਸਿੱਧਤਾ ਕੀ ਸੂਰਤ ਹੋ, ਕਿ ਸ਼ੁੱਧਤਾ ਕੀ ਸ਼ਾਨ ਹੋ॥

[ਅਕਾਲ ਉਸਤਤਿ ਛੰਦ ਨੰ-੧੯]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਮਾਨ] = ਮਾਨੀਆਂ ਦੇ ਵੀ [**ਮਾਨੇ**] = ਮੰਨਣੇ ਯੋਗ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਜੋ ਬ੍ਰਹਮਾ ਆਦਿਕ ਦੇਵਤੇ, ਸੰਸਾਰ ਵਿੱਚ, **ਮੰਨੇ**, ਤੇ ਪੂਜੇ ਜਾਂਦੇ ਹਨ- ਓਹੁ ਵੀ ਪ੍ਰਮੇਸ਼ੁਰ ਨੂੰ, ਮੰਨਦੇ, ਤੇ ਪੂਜ ਰਹੇ ਹਨ। }

**ਯਥਾ—** ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ, ਅੰਮ੍ਰਿਤ ਤੇ, ਮੀਠੇ ਜਾਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ, ਨਿਰੰਜਨ ਜਚਨਾ॥ [੧੪੦੩-ਸ੍ਵੈਯੇ ਮ :੪ ਕੇ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹਮੇਸ਼ਾ ਲਈ [ਮਾਨ ਮਾਨੇ] = ਮਾਨ ਵਾਲਾ ਹੈਂ, ਕਿਉਂਕਿ ਤੂੰ ਨਿਤ ਲਈ, ਮਾਨ ਆਦਰ ਦੇ ਸੰਯੁਕਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

## ਨਮੋ ਰੋਗ ਰੋਗੇ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਰੋਗਾਂ ਵਿਖੇ, ਰੋਗ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਸਰਬ ਰੂਪ ਹੋਣ ਕਰਕੇ, ਰੋਗ ਸਰੂਪ ਵੀ, ਪ੍ਰਮੇਸ਼੍ਵਰ ਆਪ ਹੀ ਹੈ। }

**ਯਥਾ—** ਕਹੂੰ ਜੋਗ ਭੋਗੰ, ਕਹੂੰ ਰੋਗ ਰਾਗੰ॥ ਕਹੂੰ ਰੋਗ ਹਰਤਾ, ਕਹੂੰ ਭੋਗ ਤਿਆਗੰ॥
[ਅਕਾਲ ਉਸਤਤਿ ਛੰਦ ਨੰਬਰ-੧੧੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਰੋਗਾਂ ਨੂੰ ਰੋਗ ਸਰੂਪ ਹੈਂ, ਕਿਉਂਕਿ ਤੂੰ ਰੋਗਾਂ ਦੇ ਤਾਂਈ, ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਜਿਸ ਤਰ੍ਹਾਂ ਰੋਗ, ਸਰੀਰ ਨੂੰ ਨਸ਼ਟ ਕਰ ਦਿੰਦੇ ਹਨ, ਇਸੀ ਪ੍ਰਕਾਰ ਪ੍ਰਮੇਸ਼੍ਵਰ, ਰੋਗਾਂ ਨੂੰ ਨਾਸ਼ ਕਰਨ ਵਾਲਾ ਹੈ, ਕਿਉਂਕਿ ਜਿਸਦੇ ਹਿਰਦੇ ਵਿੱਚ, ਪ੍ਰਮੇਸ਼੍ਵਰ ਦਾ ਨਾਮ ਵਸ ਜਾਵੇ, ਉਸਦੇ ਰੋਗਾਂ ਨੂੰ ਓਹੁ ਦੂਰ ਕਰ ਦਿੰਦਾ ਹੈ, ਇਸ ਕਰਕੇ ਸਾਨੂੰ ਤਾਂ, ਈਸ਼੍ਵਰ ਅੰਮ੍ਰਿਤ ਵਰਗੀ ਚੰਗੀ ਦਵਾ ਹੈ, ਪਰ ਰੋਗਾਂ ਲਈ, ਪ੍ਰਮੇਸ਼੍ਵਰ ਰੋਗ ਰੂਪ ਹੈ, ਕਿਉਂਕਿ ਓਹੁ ਇਨ੍ਹਾਂ ਦਾ ਨਾਸ਼ਕ ਹੈ। }

**ਯਥਾ—**ਸਭ ਕੋ ਕਾਲ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੋ ਹਰਤਾ॥ ਏਕ ਚਿੱਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥ [ਅਕਾਲ ਉਸਤਤਿ ਛੰਦ ਨੰਬਰ-੧੦]

**ਯਥਾ ਹੋਰ—** ਕਾਟੇ ਰੋਗ ਭਏ ਮਨ ਨਿਰਮਲ, ਹਰਿ ਹਰਿ ਅਉਖਧੁ ਖਾਇਓ॥
ਅਸਥਿਤ ਭਏ ਬਸੇ ਸੁਖ ਥਾਨਾ, ਬਹੁਰਿ ਨ ਕਤਹੂ ਧਾਇਓ॥ [੧੨੯੯-ਕਾਨੜਾ ਮ:੫]

## ਨਮਸਤੰ ਇਸਨਾਨੇ॥ ੫੬॥

{ **ਪਦ ਅਰਥ—** ਇਸਨਾਨੇ. ਸੰ. ਸਨਾਨ. ਸੰਗਯਾ- ਨਹਾਣਾ. ਸਰੀਰ ਨੂੰ ਧੋਣਾ. (੨) ਭਾਵ ਅਰਥ - ਪਵਿੱਤ੍ਰ. }

**ਅਰਥ—** ਹੇ ਅਕਾਲ ਪੁਰਖ! ਤੂੰ [ਇਸਨਾਨੇ] = ਪਵਿੱਤ੍ਰ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਪਰਮ ਪਵਿੱਤ੍ਰ ਸਰੂਪ ਹੈ, ਅਤੇ ਉਸਦੇ ਨਾਮ ਨੂੰ ਜਪਣ ਵਾਲਾ ਵੀ, ਪਵਿਤ੍ਰ ਹੋ ਜਾਂਦਾ ਹੈ, ਕਿਉਂਕਿ ਉਸ ਦੇ, ਸਭ ਪਾਪ ਨਸ਼ਟ ਹੋ ਜਾਂਦੇ ਹਨ। }

**ਯਥਾ—** ਅਨਿਕ ਪ੍ਰਾਛਤ ਮਿਟਹਿ ਖਿਨ ਮਹਿ, ਰਿਦੈ ਜਪਿ ਭਗਵਾਨ॥
ਪਾਵਨਾ ਤੇ ਮਹਾ ਪਾਵਨ, ਕੋਟਿ ਦਾਨ ਇਸਨਾਨ॥ [੧੦੧੭-ਮਾਰੂ ਮ:੫]

**ਯਥਾ—**ਬਿਦਿਆ ਕੇ ਬਿਚਾਰ ਹੋ, ਕਿ ਅਦ੍ਵੈ ਅਵਤਾਰ ਹੋ, ਕਿ ਸਿਧਤਾ ਕੀ ਸੂਰਤਿ ਹੋ, ਕਿ ਸੁੱਧਤਾ ਕੀ ਸਾਨ ਹੋ.
[ਅਕਾਲ ਉਸਤਤਿ ਛੰਦ ਨੰਬਰ-੧੯]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਯਾਤ੍ਰੀ ਸਰੂਪ ਹੋਕੇ, ਤੀਰਥਾਂ ਤੇ ਇਸ਼ਨਾਨ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਪੇ ਅਠਸਠਿ ਤੀਰਥ ਕਰਤਾ, ਆਪਿ ਕਰੇ ਇਸਨਾਨੁ॥

ਆਪੇ ਸੰਜਮਿ ਵਰਤੈ ਸੁਆਮੀ, ਆਪਿ ਜਪਾਇਹਿ ਨਾਮੁ॥ [੫੫੪-ਬਿਹਾਗੜਾ ਵਾਰ ਪਉੜੀ-੧੪]

## ਨਮੋ ਮੰਤ੍ਰ[1] ਮੰਤ੍ਰੰ॥

[ **ਪਦ ਅਰਥ—** ਮੰਤ੍ਰ. ਸੰ. ਸੰਗਯਾ- ਕਿਸੇ ਦੇਵਤਾ, ਜਾਂ ਕਾਰਜ ਨੂੰ ਸਿੱਧ ਕਰਨ ਲਈ, ਜਪਣ ਯੋਗ ਸ਼ਬਦ. (੨) ਮੰਤ੍ਰ. ਸੰ. ਮੰਤ੍ਰਿਨ.-ਜਿਸ ਨਾਲ ਸਲਾਹ ਕਰੀਏ. ਸਲਾਹੂ. ਵਜ਼ੀਰ. ਮੰਤ੍ਰੀ.॥ ਮੰਤ੍ਰੰ. ਸੰ. ਮੰਤ੍ਰਗਯ. ਵਿਸ਼ੇਸ਼ਣ-ਮੰਤ੍ਰਾਂ ਦਾ ਗਿਆਤਾ. ਮੰਤ੍ਰਾਂ ਦੇ ਵਿਧੀ ਵਿਧਾਨ ਆਦਿ ਨੂੰ, ਜਾਨਣ ਵਾਲਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਮੰਤ੍ਰਾਂ ਦਾ ਵੀ ਸ਼੍ਰੋਮਣੀ-ਮੰਤ੍ਰ ਹੈਂ. ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਸੰਪੂਰਨ ਮੰਤ੍ਰ ਸ਼ਕਤੀਆਂ, ਪ੍ਰਮੇਸ਼੍ਵਰ ਤੋਂ ਹੀ ਸ਼ਕਤੀ ਹਾਸਲ ਕਰਕੇ, ਸ਼ਕਤੀ ਵਾਲੀਆਂ ਬਣੀਆਂ ਹੋਈਆਂ ਹਨ, ਇਸ ਕਰਕੇ ਪ੍ਰਮੇਸ਼੍ਵਰ ਹੀ, ਸਾਰਿਆਂ ਮੰਤ੍ਰਾਂ ਦਾ ਸ਼੍ਰੋਮਣੀ ਮੰਤ੍ਰ ਹੈ। ]

**ਯਥਾ—**ਮਹਾ ਤੇਜ ਤੇਜੰ, ਮਹਾ ਜ੍ਵਾਲ ਜ੍ਵਾਲੰ। ਮਹਾ ਮੰਤ੍ਰ ਮੰਤ੍ਰੰ ਮਹਾ ਕਾਲ ਕਾਲੰ॥

[ਬਚਿਤ੍ਰ ਨਾਟਕ ਛੰਦ ਨੰਬਰ-੧੭]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਮੰਤ੍ਰਾਂ ਵਿਚ [ਮੰਤ੍ਰੰ] = ਮੰਤ੍ਰ ਸ਼ਕਤੀ ਹੋ ਕੇ, ਬਿਰਾਜ ਮਾਨ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥

ਆਪੇ ਸਿਵ ਵਰਤਾਈਅਨੁ ਅੰਤਰਿ, ਆਪੇ ਸੀਤਲੁ ਠਾਰੁ ਗੜਾ॥ [੧੦੮੨-ਮਾਰੂ ਮ: ੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਮੰਤ੍ਰੰ] = ਮੰਤ੍ਰੀਆਂ (ਵਜੀਰਾਂ) ਵਿੱਚ [ਮੰਤ੍ਰ] = ਮੰਤ੍ਰੀ ਸਰੂਪ ਹੋ ਕੇ, ਬਿਰਾਜਮਾਨ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਮੰਤ੍ਰੀ ਤੇ ਵਜ਼ੀਰ ਆਦਿਕ ਦਾ ਸਰੂਪ ਵੀ ਪ੍ਰਮੇਸ਼੍ਵਰ ਹੀ, ਧਾਰਨ ਕਰ ਰਿਹਾ ਹੈ, ਕਿਉਂਕਿ ਓਹੁ ਸਰਬ ਰੂਪੀ ਹੈ। ]

**ਯਥਾ—** ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ, ਸਭੁ ਕਿਛੁ ਕਰਣੈਹਾਰਾ॥

ਤੂ ਆਪੇ ਦਾਤਾ ਆਪੇ ਭੁਗਤਾ, ਕਿਆ ਇਹੁ ਜੰਤੁ ਵਿਚਾਰਾ॥ [੬੨੫-ਸੋਰਠ ਮ:੫]

**ਯਥਾ ਹੋਰ—**ਅਗਮ ਅਥਾਹ ਬੇਅੰਤ, ਪਰੈ ਪਰਟਿਆ॥

ਆਪੇ ਵਡ ਪਾਤਿਸਾਹੁ, ਆਪਿ ਵਜੀਰਟਿਆ॥ [੯੫੭-ਰਾਮਕਲੀ ਕੀ ਵਾਰ, ਪਉੜੀ-੧]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਮੰਤ੍ਰ ਸਰੂਪ, ਤੇ [ਮੰਤ੍ਰੰ] = (ਮੰਤ੍ਰਗਯ) ਮੰਤ੍ਰਾਂ ਦਾ ਗਿਆਤਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਹੀ ਮੰਤ੍ਰ ਵਿੱਦਯਾ ਦਾ, ਪੂਰਨ ਤੇ ਅਸਲੀ ਜਾਣਕਾਰ ਹੈ, ਕਿਉਂਕਿ ਓਹੀ ਮੰਤ੍ਰਾਂ ਦੀ ਸਿੱਧੀ ਦੇ ਵਿਧੀ ਵਿਧਾਨ, ਤੇ ਵਰਤਣ ਦੇ, ਸੰਪੂਰਨ ਭੇਦ ਨੂੰ ਜਾਣਦਾ ਹੈ। ]

**ਯਥਾ—** ਤੂ ਜਾਣਹਿ, ਸਭ. ਬਿਧਿ ਬੂਝਹਿ ਆਪੇ, ਜਨ ਨਾਨਕ ਕੇ ਪ੍ਰਭ, ਘਟਿ ਘਟੇ, ਘਟਿ ਘਟੇ, ਘਟਿ ਹਰਿ ਘਾਟ॥

[੧੨੯੭-ਕਾਨੜਾ ਮ:੪]

---

੧. ਪਹਿਲੇ ਸਮਿਆਂ ਵਿੱਚ, ਜੰਤ੍ਰਾਂ ਮੰਤ੍ਰਾਂ ਵਿਖੇ, ਬੜੀ ਸ਼ਕਤੀ ਹੁੰਦੀ ਸੀ, ਸ਼ਿਵਜੀ ਮਹਾਰਾਜ ਨੇ ਦੇਖਿਆ, ਕਿ ਕਲਿਯੁਗ ਦੇ ਸਮੇਂ ਵਿੱਚ, ਜੀਵ ਬੜੇ ਪਾਪੀ, ਅਤੇ ਕਠੋਰ ਮਨ ਦੇ ਹੋਣਗੇ, ਇਨ੍ਹਾਂ ਪਾਸੋਂ, ਇਤਨੀ ਤਾਕਤ ਨੂੰ, ਸਹਿਨ ਕਰਨਾ ਔਖਾ ਹੋਵੇਗਾ, ਇਸ ਲਈ, ਉਨਾ ਨੇ, ਸਭ ਜੰਤ੍ਰਾਂ, ਅਤੇ ਮੰਤ੍ਰਾਂ ਨੂੰ, ਕੀਲ ਦਿੱਤਾ ਹੈ, ਕਿਉਂਕਿ ਸ਼ਿਵਜੀ ਜੀ ਨੂੰ ਹੀ, ਯੰਤ੍ਰਾਂ ਮੰਤ੍ਰਾਂ ਦਾ ਕਰਤਾ ਮੰਨਿਆ ਗਿਆ ਹੈ।

## ਨਮੋ ਜੰਤ੍ਰ ਜੰਤ੍ਰੇ॥

[ **ਪਦ ਅਰਥ—** ਜੰਤ੍ਰ. ਸੰ. ਯੰਤ੍ਰ. ਸੰਗਯਾ- ਲਕੀਰਾਂ ਖਿੱਚ ਕੇ ਬਣਾਇਆ ਗੋਲ. ਚਕੋਣ. ਅਠਕੋਣ. ਆਦਿ ਘੇਰਾ (੨) ਕਾਗਜ਼ ਉਪਰ, ਖਾਨੇ ਬਣਾ ਕੇ, ਉਨ੍ਹਾਂ ਵਿੱਚ ਅੱਖਰ, ਯਾ ਅੰਕ ਭਰਨੇ, ਇਸ ਨੂੰ ਯੰਤ੍ਰ ਕਹਿੰਦੇ ਹਨ, ਜਿਵੇਂ ਪੰਦਰੀਆ ਆਦਿ ਯੰਤਰ ਹਨ.॥ ਜੰਤ੍ਰੇ. ਸੰ. ਯੰਤ੍ਰਗਯ. ਜੰਤ੍ਰਾਂ ਦਾ ਗਿਆਤਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਜੰਤ੍ਰਾਂ ਦਾ ਵੀ ਸ੍ਰੋਮਣੀ ਜੰਤ੍ਰ ਹੈਂ, ਕਿਉਂਕਿ ਜੰਤ੍ਰਾਂ ਨੂੰ ਵੀ, ਤੈਥੋਂ ਹੀ ਸ਼ਕਤੀ ਪ੍ਰਾਪਤ ਹੁੰਦੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਜੰਤ੍ਰ ਵੀ, ਪ੍ਰਮੇਸ਼ੁਰ ਤੋਂ ਹੀ ਸ਼ਕਤੀ ਹਾਸਲ ਕਰਕੇ, ਸ਼ਕਤੀਸ਼ਾਲੀ ਬਣਦੇ ਹਨ, ਇਸ ਕਰਕੇ ਪ੍ਰਮੇਸ਼ੁਰ ਹੀ ਸ਼੍ਰੋਮਣੀ ਜੰਤ੍ਰ ਸਰੂਪ ਹੈ। ]

**ਯਥਾ —** ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ॥ ਕਹੂੰ ਜੰਤ੍ਰ ਰੀਤੰ, ਕਹੂੰ ਸ਼ਸ਼ਤ੍ਰ ਧਾਰੰ॥

[ਅਕਾਲ ਉਸਤਤ ਛੰਦ ਨੰ:-੧੧੭]

**ਦੂਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਜੰਤ੍ਰਾਂ ਵਿੱਚ, ਜੰਤ੍ਰ ਸ਼ਕਤੀ ਹੋ ਕੇ, ਬਿਰਾਜਮਾਨ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ —**ਕਾਲ ਹੂੰ ਕੇ ਕਾਲ ਹੈਂ, ਕਿ ਸਤ੍ਰਨ ਕੇ ਸਾਲ ਹੈ, ਕਿ ਮਿਤ੍ਰਨ ਕੋ ਪੋਖਤ ਹੈ, ਕਿ ਬ੍ਰਿੱਧਤਾ ਕੀ ਬਾਸੀ ਹੈ॥
ਜੋਗ ਹੂੰ ਕੋ ਜੰਤ੍ਰ ਹੈਂ, ਕਿ ਤੇਜ ਹੂੰ ਕੋ ਤੰਤ੍ਰ ਹੈਂ, ਕਿ ਮੋਹਿਨੀ ਕੋ ਮੰਤ੍ਰ ਹੈ, ਕਿ ਪੂਰਨ-ਪ੍ਰਕਾਸੀ ਹੈਂ॥

[ਅਕਾਲ ਉਸਤਤ ਛੰਦ ਨੰ :- ੨੬੦]

**ਤੀਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਜੰਤ੍ਰ ਸਰੂਪ, ਤੇ ਜੰਤ੍ਰਾਂ ਦਾ ਗਿਆਤਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ —ਇਹ, ਕਿ ਪ੍ਰਮੇਸ਼ੁਰ ਹੀ ਜੰਤ੍ਰਾਂ ਨੂੰ ਸਿੱਧ ਕਰਨ, ਤੇ ਜੰਤ੍ਰਾਂ ਦੇ ਵਰਤਣ ਆਦਿ ਦੇ ਸਮੁੱਚੇ-ਭੇਦ ਨੂੰ, ਭਲੀ ਪ੍ਰਕਾਰ ਨਾਲ ਜਾਣਦਾ ਹੈ, ਉਸ ਤੋਂ ਬਗੈਰ, ਸਮੁੱਚੇ ਵਿਧੀ ਵਿਧਾਨ ਨੂੰ, ਹੋਰ ਕੋਈ, ਨਹੀਂ ਜਾਣ ਸਕਦਾ। ]

**ਯਥਾ —** ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ॥ ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ॥

[੩੦੦-ਥਿਤੀ ਗਉੜੀ ਮ: ੫]

## ਨਮੋ ਇਸਟ ਇਸਟੇ॥

[ **ਪਦ ਅਰਥ —** ਇਸਟ. ਸੰ. ਇਸ਼੍ਰ. ਸੰਗਯਾ - ਕੁਲ ਦਾ ਪੂਜਯ ਦੇਵਤਾ - ਓਹੁ ਦੇਵਤਾ, ਜਿਸਦੀ ਖਾਨ ਦਾਨ ਵਿੱਚ, ਪੂਜਾ ਕੀਤੀ ਜਾਂਦੀ ਹੋਵੇ, ਕੁਲ ਦੇ, ਉਸ ਪੂਜਯ ਦੇਵਤੇ ਨੂੰ ਹੀ, ਇਸ਼ਟ ਕਹਿੰਦੇ ਹਨ, (੨) ਅਪਣੇ ਨਿੱਜ ਮਤ ਦਾ ਪੂਜਯਦੇਵ. (੩) ਦੇਵਤਾ. (੪) ਪਿਆਰਾ। ]

**ਅਰਥ —** ਹੇ ਅਕਾਲ ਪੁਰਖ! ਤੂੰ [ਇਸਟ]= ਦੇਵੀ-ਦੇਵਤਿਆਂ ਦਾ ਵੀ [ਇਸ਼ਟੇ]= ਪਿਆਰਾ, ਤੇ-ਪੂੱਜਯ ਦੇਵਤਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ — ਇਹ, ਕਿ ਸੰਸਾਰੀ ਲੋਕ, ਜਿਨਾ ਦੇਵੀ ਦੇਵਤਿਆਂ ਦਾ, ਪੂਜਨ ਕਰਦੇ ਹਨ, ਪ੍ਰਮੇਸ਼ੁਰ ਉਨ੍ਹਾਂ ਦਾ ਵੀ, ਪੂਜਨੀਕ, ਤੇ ਪਿਆਰਾ ਇਸ਼ਟ ਹੈ, ਕਿਉਂਕਿ ਦੁਨੀਆਂ ਦੇ, ਇਸ਼ਟ ਸਰੂਪ, ਸਾਰੇ ਦੇਵੀ ਦੇਵਤੇ, ਪ੍ਰਮੇਸ਼ੁਰ ਦੇ ਅਰਾਧਨ ਤੋਂ ਹੀ, ਸ਼ਕਤੀ ਹਾਸਲ ਕਰਕੇ, ਪੂਜਨੀਕ ਬਣੇ ਹੋਏ ਹਨ, ਇਸ ਲਈ ਪ੍ਰਮੇਸ਼ੁਰ, ਇਸ਼ਟਾਂ ਦਾ ਵੀ ਇਸ਼ਟ, ਤੇ ਸਰਬ ਦਾ ਪੂਜਨੀਕ ਹੈ, ਅਤੇ ਸਾਰੇ ਦੇਵਤੇ, ਉਸੀ ਦਾ, ਅਰਾਧਨ, ਤੇ ਪੂਜਨ ਕਰ ਰਹੇ ਹਨ। ]

**ਯਥਾ** — ਸੰਕਰ ਕ੍ਰੋੜਿ ਤੇਤੀਸ ਧਿਆਇਓ, ਨਹੀ ਜਾਨਿਓ ਹਰਿ ਮਰਮਾਮ॥
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ, ਸਭ ਗਾਵਤ ਜੇਤ ਉਪਾਮ॥

[੭੧੯ - ਬੈਰਾੜੀ ਮ: ੪]

**ਦੂਜਾ ਅਰਥ** — ਹੇ ਅਕਾਲ ਪੁਰਖ! ਸੰਪੂਰਨ ਇਸ਼ਟਾਂ ਵਿਖੇ, ਤੇਰੀ ਹੀ ਇਸ਼ਟ ਸ਼ਕਤੀ, ਨਿਵਾਸ ਕਰ ਰਹੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ —ਇਹ, ਕਿ ਇਸ਼ਟ ਸਕਤੀ ਹੀ, ਪੂਜਕ ਦੇ, ਮਨਬਾਂਛਤ ਫਲ ਨੂੰ ਦਿੰਦੀ ਹੈ, ਓਹੁ ਇਸ਼ਟ ਸ਼ਕਤੀ, ਪ੍ਰਮੇਸ਼੍ਵਰ ਰੂਪ ਹੈ। }

**ਯਥਾ** — ਹਰਿ ਇਠੈ ਨਿਤ ਧਿਆਇਦਾ॥ ਮਨਿ ਚਿੰਦੀ ਸੋ ਫਲੁ ਪਾਇਦਾ॥
ਸਭੇ ਕਾਜ ਸਵਾਰਿਅਨੁ, ਲਾਹੀਅਨੁ ਮਨ ਕੀ ਭੁਖ ਜੀਉ॥ [੭੩ - ਸਿਰੀ ਰਾਗ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! [ਇਸ਼ਟੇ]= ਪਿਆਰ ਵਿੱਚ, ਤੇਰੀ ਹੀ [ਇਸ਼ਟ]= ਪਿਆਰ ਸ਼ਕਤੀ ਇਸਥਿਤ ਹੈ, ਜਿਸ ਨਾਲ ਪਿਆਰ, ਮਿੱਠਾ ਤੇ ਅਨੰਦ ਦਾਇਕ ਹੋ ਰਿਹਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ —ਇਹ, ਕਿ ਜੋ ਵੀ, ਪ੍ਰੇਮ ਪਿਆਰ ਤੇ ਪ੍ਰੀਤੀ ਆਦਿ, ਸੰਸਾਰ ਵਿਖੇ ਹੈ, ਉਨ੍ਹਾਂ ਸਭਨਾ ਦੇ, ਮੂਲ ਵਿੱਚ, ਸਭ ਦਾ ਆਪਣਾ, ਨਿੱਜ ਆਤਮਾ ਹੀ, ਇਸਥਿਤ ਹੈ, ਅਤੇ ਓਹੀ, ਪਿਆਰ ਆਦਿ ਦੀ, ਜਿੰਦ ਜਾਨ ਹੈ, ਕਾਰਨ ਇਹ, ਕਿ ਜੋ ਵੀ ਮਨਭਾਉਂਦੀ ਵਸਤੂ ਹੁੰਦੀ ਹੈ, ਓਹੁ ਸਭ ਨੂੰ ਪਿਆਰੀ ਲਗਦੀ ਹੈ, ਅਤੇ ਉਸ ਵਿਖੇ ਪਿਆਰ, ਇਸ ਲਈ ਹੁੰਦਾ ਹੈ, ਕਿ ਓਹੁ, ਮਨ - ਭਾਉਂਦੀ ਵਸਤੂ ਹੋਣ ਕਰਕੇ, ਮਨ ਦੀ ਬ੍ਰਿਤੀ, ਉਸ ਵਿਖੇ, ਜਾ ਜੁੜਦੀ ਹੈ, ਤਦ ਨਿੱਜ ਆਤਮਾ ਦਾ, ਆਪਣੇ ਆਪ ਦਾ ਅਪੱਣਤਭਾਵ, ਵਸਤੂ ਵਿਖੇ ਪੈਣਾ, ਸ਼ੁਰੂ ਹੋ ਜਾਂਦਾ ਹੈ, ਤੇ ਆਤਮਾ ਦੇ, ਉਸ ਅਪੱਣਤਤਾ ਰੂਪ ਅਭਾਸ ਦੀ, ਵਸਤੂ ਵਿੱਚ ਅਨੁਭੂਤੀ ਹੋਣ ਕਰਕੇ, ਓਹੁ ਵਸਤੂ ਵੀ, ਪਿਆਰੀ ਲੱਗਣ ਲੱਗ ਪੈਂਦੀ ਹੈ, ਇਸ ਤਰਾਂ ਆਤਮ ਆਭਾਸ ਰੂਪ, ਅਪਣੱਤਭਾਵ ਤੋਂ, ਪਿਆਰ ਦੀ ਉੱਤਪੱਤੀ ਹੋਣ ਕਰਕੇ, ਆਤਮਾ ਹੀ ਪਿਆਰ ਦੀ, ਜਿੰਦਜਾਨ ਹੈ, ਜੋਕਿ ਆਤਮ ਅਭਾਸ ਰੂਪ, ਪਿਆਰ ਸ਼ਕਤੀ ਹੋ ਕੇ, ਪਿਆਰ ਵਿੱਚ ਇਸਥਿਤ ਹੈ, ਅਤੇ ਓਹੁ ਆਤਮਾ ਹੀ, ਸਰਬ ਵਿਆਪਕ ਪ੍ਰੀਪੂਰਣ ਪਰਮਾਤਮਾ, ਪਾਰਬ੍ਰਹਮ ਸਰੂਪ ਹੈ, ਇਸ ਕਰਕੇ ਆਤਮ ਸਰੂਪ, ਪ੍ਰਮੇਸ਼੍ਵਰ ਹੀ, ਸਰਬ ਪ੍ਰਕਾਰ ਦੇ, ਪ੍ਰੇਮ ਪਿਆਰ ਵਿੱਚ, ਪਿਆਰ ਸ਼ਕਤੀ ਹੋ ਕੇ, ਇਸਥਿਤ ਹੋ ਰਿਹਾ ਹੈ, ਅਰਥਾਤ ਪ੍ਰਮੇਸ਼੍ਵਰ ਹੀ, ਪਿਆਰ ਤੇ ਪ੍ਰੀਤੀ ਸਰੂਪ ਹੈ, ਜੋ ਕਿ ਮਿੱਠਾ, ਤੇ ਅਨੰਦ ਸਰੂਪ ਹੈ। }

**ਯਥਾ** — ਗੋਸਾਈ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥
ਭੈਣ ਭਾਈ ਸਭਿ ਸਜਣਾ, ਤੁਧੁ ਜੇਹਾ ਨਾਹੀ ਕੋਇ ਜੀਉ॥ [੭੩ - ਸਿਰੀ ਰਾਗ ਮ: ੫]

## ਨਮੋ ਤੰਤ੍ਰ ਤੰਤ੍ਰੇ॥੫੭॥

{ **ਪਦ ਅਰਥ** — ਤੰਤ੍ਰ. ਸੰ. ਸੰਗਯਾ - ਕਾਰਜ ਨੂੰ ਸਿੱਧ ਕਰਨ ਲਈ, ਕਿਸੇ ਖ਼ਾਸ ਨਛੱਤ੍ਰ ਆਦਿ ਦੇ ਸਮੇਂ ਵਿੱਚ, ਜੋ ਵਿਸ਼ੇਸ਼ ਕ੍ਰਿਆ ਦਾ ਕਰਨਾ ਹੈ, ਇਸਨੂੰ ਤੰਤ੍ਰ ਕਹਿੰਦੇ ਹਨ. (੨) ਤੰਤ੍ਰ ਸ਼ਾਸ਼ਤ੍ਰ.॥ ਤੰਤ੍ਰੇ. ਸੰ. ਤੰਤ੍ਰੱਗਯ.-ਤੰਤ੍ਰ ਗਿਆਤਾ। }

**ਅਰਥ** — ਹੇ ਅਕਾਲ ਪੁਰਖ! ਤੂੰ ਤੰਤ੍ਰਾਂ ਦਾ ਵੀ ਸ਼੍ਰੋਮਣੀ ਤੰਤ੍ਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ — ਇਹ, ਕਿ ਸੰਪੂਰਨ ਤੰਤ੍ਰ ਸ਼ਕਤੀਆਂ, ਪ੍ਰਮੇਸ਼੍ਵਰ ਦੀ ਸੱਤਾ ਕਰਕੇ, ਸ਼ਕਤੀ ਸੰਯੁਕਤ ਹਨ, ਇਸ ਕਰਕੇ ਪ੍ਰਮੇਸ਼੍ਵਰ ਹੀ, ਸ਼੍ਰੋਮਣੀ ਤੰਤ੍ਰ ਸਰੂਪ ਹੈ। }

**ਯਥਾ** — ਅਉਖਧ ਕੋਟਿ ਸਿਮਰਿ ਗੋਬਿੰਦ॥ ਤੰਤੁ ਮੰਤੁ ਭਜੀਐ ਭਗਵੰਤ॥
ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥ [੮੬੬ - ਗੌਂਡ ਮ: ੫]

**ਯਥਾ ਹੋਰ** — ਹਰਿ ਹਰਿ ਤੰਤੁ ਮੰਤੁ ਗੁਰਿ ਦੀਨਾ॥ ਇਹੁ ਸੁਖੁ ਨਾਨਕੁ ਅਨਦਿਨੁ ਚੀਨਾ॥
[੩੮੬-ਆਸਾ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਤੰਤ੍ਰ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ** —ਇਹ, ਕਿ ਪ੍ਰਮੇਸੂਰ ਹੀ ਮੰਤ੍ਰ ਜੰਤ੍ਰ, ਤੇ ਤੰਤ੍ਰਾਂ ਦੀ ਵਿੱਦਿਆ ਸਰੂਪ ਹੋ ਕੇ, ਬਿਰਾਜਮਾਨ ਹੋ ਰਿਹਾ ਹੈ। }

**ਯਥਾ** — ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ॥ ਕਹੂੰ ਜੰਤ੍ਰ ਰੀਤੰ, ਕਹੂੰ ਸਸਤ੍ਰ ਧਾਰੰ॥
[ਅਕਾਲ ਉਸਤਤਿ, ਛੰਦ ਨੰਬਰ - ੧੧੭]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਤੰਤ੍ਰ ਕਰਨ ਵਾਲਿਆਂ ਵਿੱਚ, ਤੰਤ੍ਰਾਂ ਦੇ ਤਾਂਈ, ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ** — ਇਹ, ਕਿ ਸਰਬ ਰੂਪ ਹੋਣ ਕਰਕੇ, ਤੰਤ੍ਰ ਸ਼ਾਸ਼ਤ੍ਰ ਅਨੁਸਾਰ, ਤੰਤ੍ਰ ਵਿੱਦਯਾ ਦਾ ਪ੍ਰਯੋਗ ਕਰਤਾ ਵੀ, ਪ੍ਰਮੇਸ਼ੂਰ ਆਪ ਹੀ ਹੈ। }

**ਯਥਾ** — ਜੰਤ੍ਰ ਹੂੰ ਨ ਜਾਤ ਜਾਕੀ, ਬਾਪ ਹੂੰ ਨ ਮਾਇ ਤਾਕੀ, ਪੂਰਨ ਪ੍ਰਭਾ ਕੀ, ਸੁ ਛਟਾ ਕੈ ਅਨੁਮਾਨੀਐ॥
ਤੇਜ ਹੂੰ ਕੋ ਤੰਤ੍ਰ ਹੈਂ, ਕਿ ਰਾਜਸੀ ਕੋ ਜੰਤ੍ਰ ਹੈਂ, ਕਿ ਮੋਹਿਨੀ ਕੋ ਮੰਤ੍ਰ ਹੈਂ, ਨਿਜੰਤ੍ਰ ਕੈ ਕੈ ਜਾਨੀਐ॥
[ਅਕਾਲ ਉਸਤਤਿ ਛੰਦ ਨੰ :- ੨੫੮]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰਹੀ ਤੰਤ੍ਰ ਸਰੂਪ, ਤੇ ਤੰਤ੍ਰਾਂ ਦਾ ਗਿਆਤਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**—ਇਹ, ਕਿ ਤੰਤ੍ਰ ਦੇ ਸਰੂਪ ਨੂੰ, ਤੇ ਤੰਤ੍ਰਾਂ ਦੇ ਵਰਤਨ ਆਦਿ, ਅਨੇਕ ਪ੍ਰਕਾਰ ਦੇ ਭੇਦਾਂ ਨੂੰ ਜਾਨਣ ਵਾਲਾ, ਇਕ ਪ੍ਰਮੇਸ਼ੂਰ ਹੀ ਹੈ, ਕਿਉਂਕਿ ਓਹੀ ਅਸਲ ਵਿੱਚ, ਸੰਪੂਰਨ ਤੰਤ੍ਰ ਵਿੱਦਿਆ ਦਾ, ਪੂਰਨ ਗਿਆਤਾ, ਤੇ ਆਪਣੇ ਭਗਤਾਂ ਨੂੰ, ਹਰ ਪ੍ਰਕਾਰ ਦੀ ਗਿਆਤ ਬਖਸ਼ ਕੇ ਸੁਖੀ ਕਰਨ ਵਾਲਾ ਹੈ। }

**ਯਥਾ** — ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ॥ ਠਾਕੁਰ ਕੇ ਸੇਵਕ, ਹਰਿਰੰਗ ਮਾਣਹਿ॥
ਜੋ ਕਿਛੁ ਠਾਕੁਰ ਕਾ, ਸੋ ਸੇਵਕ ਕਾ, ਸੇਵਕੁ ਠਾਕੁਰ ਹੀ, ਸੰਗਿ ਜਾਹਰੁ ਜੀਉ॥
[੧੦੧ - ਮਾਝ ਮ: ੫]

**ਪੰਜਵਾਂ ਅਰਥ** — ਹੇ ਅਕਾਲ ਪੁਰਖ! ਤੂੰਹੀ ਸੰਪੂਰਨ [ਤੰਤ੍ਰੰ]= ਸ਼ਾਸ਼ਤ੍ਰਾਂ ਵਿਖੇ [ਤੰਤ੍ਰ]= ਸ਼ਾਸ਼ਤ੍ਰ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ।

{ **ਭਾਵ** — ਇਹ, ਕਿ ਪ੍ਰਮੇਸ਼ੂਰ ਹੀ ਸ਼ਾਸ਼ਤ੍ਰ ਸਰੂਪ ਹੈ, ਅਤੇ ਸ਼ਾਸ਼ਤ੍ਰ ਪੜ੍ਹਨ ਵਾਲਾ ਵੀ ਆਪ ਹੀ ਹੈ। }

**ਯਥਾ** — ਆਪੇ ਵੇਦ ਪੁਰਾਣ ਸਭਿ ਸਾਸਤ, ਆਪਿ ਕਥੈ ਆਪਿ ਭੀਜੈ॥
ਆਪੇ ਹੀ ਬਹਿ ਪੂਜੇ ਕਰਤਾ, ਆਪਿ ਪਰਪੰਚੁ ਕਰੀਜੈ॥ [੫੫੧ - ਬਿਹਾਗੜਾ ਵਾਰ ਪਉੜੀ-੮]

## ਸਦਾ ਸੱਚਦਾਨੰਦ, ਸਰਬੰ ਪ੍ਰਣਾਸੀ॥

{ **ਪਦ ਅਰਥ** — ਸਦਾ. ਸੰ. ਅਵੱਵੈ - ਨਿੱਤ. ਹਮੇਸ਼ਾ॥ [ਸਚਦਾਨੰਦ = ਸਚ+ਚਿਦ+ਅਨੰਦ]= ਸਚ. ਸੰ. ਸਤਯ. ਸੰਗਯਾ - ਜੋ ਸਦਾ ਨਿਤ ਹੈ॥ ਚਿਦ. ਸੰ. ਚੈਤੰਨਯ. ਸੰਗਯਾ - ਚੇਤਨ ਸਰੂਪ ਗਿਆਨ ਸਰੂਪ॥ ਪ੍ਰਣਾਸੀ. ਸੰ. ਪ੍ਰਣਾਸ਼ਿਨ. ਵਿਸ਼ੇਸ਼ਣ - ਸੰਘਾਰ ਕਰਤਾ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਹਮੇਸ਼ਾਂ ਲਈ, ਸਤ[੧] ਚਿਤ[੨] ਤੇ ਅਨੰਦ[੩] ਵਾਲਾ ਨਿਰਗੁਣ ਸਰੂਪ ਹੈਂ, ਅਤੇ ਤੂੰ ਹੀ ਸੰਪੂਰਨ ਸੰਸਾਰ ਦੇ ਨਸ਼ਟ ਕਰਨ ਵਾਲਾ, ਸੰਘਾਰਕ ਸਰਗੁਣ ਸਰੂਪ ਹੈਂ, ਇਸ ਤਰ੍ਹਾਂ, ਤੂੰ ਹੀ ਨਿਰਗੁਣ, ਤੇ ਸਰਗੁਣ ਨਾਮਾਂ ਵਾਲਾ, ਸਮਰੱਥ ਸੁਆਮੀ ਹੈਂ ।

## { ਵਿਸ਼ੇਸ਼ ਵਿਚਾਰ }

ਸਤਿਗੁਰੂ ਜੀ ਨੇ, ਇਸ ਪੰਗਤੀ ਦੇ ਪਹਿਲੇ ਅੱਧ ਵਿੱਚ," ਸਚਦਾਨੰਦ" ਪਦ ਨੂੰ ਉਚਾਰ ਕੇ ਪ੍ਰਮੇਸ਼ੂਰ ਦੇ ਸਰੂਪ-ਲਖਸ਼ਣ ਦਾ (ਨਿਰਗੁਣ ਸਰੂਪ ਦਾ) ਵਰਣਨ ਕੀਤਾ ਹੈ, - ਕਿਉਂਕਿ ਇਸ ਵਿੱਚ, ਉਸਦੇ ਸਹੀ ਸਰੂਪ ਦੇ, ਅਨੁਕੂਲ ਚਿੰਨਾਂ ਦਾ, ਵਰਨਨ ਹੈ, ਕਾਰਨ ਇਹ, ਕਿ ਸਤ, ਚਿਤ, ਅਨੰਦ ਆਦਿ, ਜੋ ਚਿੰਨ ਹਨ, ਇਹ ਉਸਦੇ ਸਰੂਪ ਵਿੱਚ, ਹਮੇਸ਼ਾ ਵਿਆਪਤ ਹੋ ਕੇ, ਰਹਿਣ ਵਾਲੇ ਹਨ, ਜੋ ਕਦੇ ਵੀ, ਉਸ ਤੋਂ ਵੱਖ, ਨਹੀਂ ਹੁੰਦੇ, ਜਿਵੇਂ ਬਰਫ ਤੋਂ ਠੰਢਕ, ਵੱਖਰੀ ਨਹੀਂ ਹੋ ਸਕਦੀ, ਇਸ ਕਰਕੇ, ਇਨ੍ਹਾਂ ਚਿੰਨਾਂ ਦਾ ਨਾਮ-ਸਰੂਪ-ਲੱਖਸ਼ਣ ਹੈ।

ਅਤੇ ਪੰਗਤੀ ਦੇ ਦੂਜੇ ਅੱਧ ਵਿੱਚ, "ਸਰਬੰ ਪ੍ਰਣਾਸੀ" ਪਦ ਨੂੰ ਉਚਾਰ ਕੇ, ਪ੍ਰਮੇਸ਼ੂਰ ਦੇ "ਤੱਟਸਥ-ਲੱਖਸ਼ਣ" ਦਾ (ਸਰਗੁਣ ਬ੍ਰਹਮ) ਦਾ ਵਰਣਨ ਕੀਤਾ ਹੈ, ਅਰਥਾਤ ਇਸ ਪਦ ਵਿੱਚ, ਜੋ ਚਿੰਨ੍ਹ, ਉਸ ਦੇ ਸਰੂਪ ਤੋਂ, ਜੁਦੇ ਰਹਿਕੇ, ਉਸਦੇ ਜਣਾਇਕ ਹਨ, ਉਨ੍ਹਾਂ ਚਿੰਨਾਂ ਦਾ ਵਰਨਣ ਹੈ, ਕਿਉਂਕਿ ਪ੍ਰਮੇਸ਼ੂਰ ਦੇ, ਉੱਤਪੱਤੀ ਪਾਲਨ, ਅਤੇ ਸੰਘਾਰ ਕਰਨ ਆਦਿ, ਜੋ ਲੱਖਸ਼ਣ ਹਨ, ਇਹ ਉਸਦੇ ਸਰੂਪ ਵਿੱਚ, ਹਮੇਸ਼ਾ ਨਹੀਂ ਰਹਿੰਦੇ, ਕਿਉਂਕਿ ਪ੍ਰਲੈ ਤੋਂ ਬਾਅਦ, ਸੁੰਨ ਸਮਾਧੀ ਦੇ ਵਕਤ, ਨ ਸ੍ਰਿਸ਼ਟੀ ਹੈ, ਨ ਕਰਤਾਪਨ ਹੈ, ਨ ਪਾਲਣਾਪਨਾ ਹੈ, ਨ ਉਸਵਕਤ, ਸੰਘਾਰ ਕ੍ਰਿਆ ਹੈ, - ਉਸ ਵਕਤ ਇਨ੍ਹਾਂ ਚਿੰਨ੍ਹਾਂ ਦਾ, ਪ੍ਰਮੇਸ਼ੂਰ ਵਿੱਚ, ਕਿਤੇ ਖੁਰਾ ਖੋਜ ਵੀ, ਨਹੀ ਮਿਲਦਾ।

**ਯਥਾ** — ਤਦਹੁ ਆਕਾਸੁ ਨ ਪਾਤਾਲੁ ਹੈ, ਨ ਤ੍ਰੈ ਲੋਈ॥
ਤਦਹੁ ਆਪੇ ਆਪਿ ਨਿਰੰਕਾਰੁ ਹੈ, ਨ ਓਪਤਿ ਹੋਈ॥

[੫੦੯ - ਗੂਜਰੀ ਕੀ ਵਾਰ ਪਉੜੀ -੧]

ਕੇਵਲ ਆਪਣੀ ਮਹਿਮਾ ਵਿੱਚ, ਅਤੇ ਅਨੰਦ ਸਰੂਪ ਵਿਖੇ, ਇਸਥਿਤ ਹੁੰਦਾ ਹੈ।

**ਯਥਾ** — ਜਹ ਦੇਖਾ, ਤਹ ਏਕੋ ਸੋਈ॥ ਦੂਜੀ ਦੁਰਮਤਿ, ਸਬਦੇ ਖੋਈ॥
ਏਕਸੁ ਮਹਿ ਪ੍ਰਭੁ ਏਕੁ ਸਮਾਣਾ, ਅਪਣੈ ਰੰਗਿ ਸਦ ਰਾਤਾ ਹੇ॥

[੧੦੫੧ - ਮਾਰੂ ਮ: ੩]

ਇਸ ਕਰਕੇ, ਇਨ੍ਹਾਂ ਲੱਖਸ਼ਣਾਂ ਨੂੰ, ਪ੍ਰਮੇਸ਼ੂਰ ਦੇ ਤੱਟਸਥ-ਲੱਖਸ਼ਣ ਕਹਿੰਦੇ ਹਨ. ਕਿਉਂਕਿ ਇਹ ਸ੍ਰਿਸ਼ਟੀ ਕਾਲ ਵਿੱਚ ਰਹਿੰਦੇ ਹਨ, ਪ੍ਰਲੈਕਾਲ ਵਿੱਚ ਨਹੀਂ - ਪ੍ਰੰਤੂ ਸਤ, ਚਿਤ, ਅਨੰਦ - ਜੋ ਸਰੂਪ ਲੱਖਸ਼ਣ ਹਨ, ਇਹ ਹਮੇਸ਼ਾ ਰਹਿੰਦੇ ਹਨ, ਚਾਹੇ ਸ੍ਰਿਸ਼ਟੀ ਕਾਲ ਹੋਵੇ, ਤੇ ਚਾਹੇ ਪ੍ਰਲੈਕਾਲ ਹੋਵੇ, ਇਸ ਕਰਕੇ, ਇਹ ਸਰੂਪ ਲੱਖਸ਼ਣ ਕਹੇ ਜਾਂਦੇ ਹਨ, ਜੋ ਕਿ ਉਸ ਤੋਂ, ਕਦੇ ਵੀ, ਜੁਦਾ ਨਹੀਂ ਹੁੰਦੇ। ਇਸ ਬਾਣੀ ਵਿੱਚ, ਦੋਨਾਂ ਪ੍ਰਕਾਰ ਦੇ ਨਾਮਾਂ ਦਾ, ਵਰਣਨ ਹੈ।

**ਯਥਾ** — ਓਪਤਿ ਪਰਲਉ ਖਿਨ ਮਹਿ ਕਰਤਾ, ਆਪਿ ਅਲੇਪਾ ਨਿਰਗੁਨੁ ਰਹਤਾ॥
ਕਰਨ ਕਰਾਵਨ ਅੰਤਰ ਜਾਮੀ, ਅਨੰਦ ਕਰੈ ਨਾਨਕ ਕਾ ਸੁਆਮੀ॥

[੩੮੭ - ਆਸਾ ਮ: ੫]

---

੧. ਸਤਿ ਸਤਿ ਸਤਿ ਪ੍ਰਭੁ ਸੁਆਮੀ॥ ਗੁਰਪ੍ਰਸਾਦਿ ਕਿਨੈ ਵਖਿਆਨੀ॥ [੨੭੯-ਗਉੜੀ ਸੁਖਮਨੀ ਮ: ੫]
੨. ਸਾਚਾ ਹਰਖੁ ਨਾਹੀ ਤਿਸੁ ਸੋਗੁ॥ ਅੰਮ੍ਰਿਤੁ ਗਿਆਨੁ ਮਹਾਰਸੁ ਭੋਗੁ॥ [੪੧੪ - ਆਸਾ ਮ: ੧]
੩. ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥ [੧੧੬੨ - ਭੈਰਉ ਕਬੀਰ ਜੀ]

## ਅਨੂਪੇ ਅਰੂਪੇ ਸਮਸਤੁਲਿ ਨਿਵਾਸੀ॥

**ਪਦ ਅਰਥ** — [ਸਮਸਤੁਲ = ਸਮੱਸਤ+ਉਲ] ਸਮੱਸਤ. ਸੰ. ਸਮਸਤਿ. ਵਿਸ਼ੇਸ਼ਣ - ਸਭ. ਤਮਾਮ॥ ਉਲ. ਅਰਬੀ. ਅਲ[1]. ਪ੍ਰਤਯਯ - ਇਹ ਅਰਬੀ ਨਾਵਾਂ ਦੇ ਮੁੱਢ (ਸ਼ੁਰੂ) ਵਿੱਚ ਵਿਸ਼ੇਸ਼ਤਾ (ਖਸੂਸੀਅਤ) ਪ੍ਰਗਟ ਕਰਨ ਲਈ ਆਉਂਦਾ ਹੈ, ਜਿਵੇਂ - 'ਅਲ-ਕੁਰਾਨ' ਹੈ, ਪਰ ਸੰਧੀ ਵਿੱਚ ਆਇਆ ਹੋਇਆ, ਇਹ ਇਜ਼ਾਫਤ (ਸੰਬੰਧ ਜੋੜਕ) ਦੀ ਥਾਂ, ਅਰਥ ਦਿੰਦਾ ਹੈ, ਅਤੇ ਇਸ ਦਾ ਉੱਚਾਰਨ 'ਅਲ' ਤੋਂ 'ਉਲ' ਹੋ ਜਾਂਦਾ ਹੈ, ਜਿਵੇਂ - "ਹਮੇਸੁਲਸਲਾਮੇ" ਹੈ॥ ॥ ਨਿਵਾਸੀ. ਸੰ. ਵਿਸ਼ੇਸ਼ਣ - ਵੱਸਣ ਵਾਲਾ. ਰਿਹਾਇਸ਼ ਰੱਖਣ ਵਾਲਾ॥

੧. ਅਲ. ਇਹ ਇਕ ਅਰਬੀ ਪ੍ਰਤਯਯ ਹੈ, ਇਸ ਨੂੰ ਅਰਬੀ ਵਿੱਚ, ਇਜ਼ਾਫਤ ਕਿਹਾ ਜਾਂਦਾ ਹੈ, ਅਰਬੀ ਭਾਸ਼ਾ ਦੇ ਵਿਆਕਰਣ ਅਨੁਸਾਰ, ਇਸ ਅਲਫ - ਲਾਮ ਰੂਪ 'ਅਲ' ਅਥਵਾ 'ਉਲ' ਪਦ ਨੂੰ, ਅਰਬੀ-ਫ਼ਾਰਸੀ ਲਫਜ਼ਾਂ ਨਾਲ 'ਦਾ, ਦੇ, ਦੀ' ਦੇ ਅਰਥ, ਪ੍ਰਗਟ ਕਰਨ ਲਈ, ਵਰਤਿਆ ਜਾਂਦਾ ਹੈ, ਪ੍ਰੰਤੂ ਸਤਿਗੁਰੂ ਜੀ ਨੇ, ਸ਼ਬਦਾਂ ਨੂੰ, ਨਵਾਂ ਰੂਪ ਦੇਣ ਲਈ, ਅਰਬੀ ਫਾਰਸੀ ਲਫਜ਼ਾਂ ਤੋਂ, ਇਲਾਵਾ, ਇਸ ਨੂੰ, ਸੰਸਕ੍ਰਿਤ ਲਫਜ਼ਾਂ ਨਾਲ ਵੀ, ਵਰਤਿਆ ਹੈ - ਜਿਵੇਂ ਇਸ ਜਗਾ, ਸੰਸਕ੍ਰਿਤ ਦੇ 'ਸਮਸਤਿ' ਸ਼ਬਦ ਨੂੰ, ਅਰਬੀ ਦੇ ਪ੍ਰਤਯਯ 'ਅਲ' ਨਾਲ ਜੋੜ ਕੇ, ਸਮਸਤਿ ਨੂੰ 'ਸਮਸਤੁਲ' ਦਾ, ਨਵਾਂ ਰੂਪ ਦੇ ਦਿੱਤਾ ਹੈ, ਇਸ ਪ੍ਰਕਾਰ 'ਜਾਪ ਸਾਹਿਬ' ਵਿੱਚ, ਗੁਰੂ ਜੀ ਨੇ, ਸੰਸਕ੍ਰਿਤ ਸ਼ਬਦਾਂ ਨਾਲ, ਇਸ ਨੂੰ ਚੌਦਾਂ ਵਾਰ, ਵਰਤ ਕੇ, ਪਦਾਂ ਨੂੰ ਨਵੇਂ ਰੂਪ ਵਿੱਚ, ਪੇਸ਼ ਕੀਤਾ ਹੈ, ਇਨ੍ਹਾਂ ਦੀ ਗਿਣਤੀ, ਛੰਦਾਂ ਦੇ ਹਿਸਾਬ ਨਾਲ, ਇਸ ਪ੍ਰਕਾਰ ਹੈ - ਛੰਦ ਨੰਬਰ, ਅਤੇ ਪਦ ਸਰੂਪ - ੫੮- ਸਮਸਤੁਲ ਨਿਵਾਸੀ॥ ੧੨੪ - ਅਨੇਕੁਲ ਤਰੰਗ ਹੈਂ॥ ੧੨੭ - ਸਦੈਵੁਲ ਅਕਾਮ ਹੈ॥ ੧੩੦ ਪ੍ਰਿਥੀਉਲ ਪ੍ਰਵਾਸਿ ਹੈਂ॥ ੧੫੪ - ਸਮਸਤੁਲ ਨਿਵਾਸੁ ਹੈਂ॥ ੧੫੬ - ਕਿ ਸਰਬੁਲ ਗਵੰਨ ਹੈਂ।। ੧੫੭ - ਸਮਸਤੁਲ ਅਦੀਸ ਹੈਂ॥ ਅਦੇਸੁਲ ਅਲੇਖ ਹੈਂ॥ ੧੯੭ - ਨਮਸਤੁਲ ਪ੍ਰਣਾਮੇ॥ ਸਮਸਤੁਲ ਪ੍ਰਣਾਸੇ॥ ਅਗੰਜੁਲ ਅਨਾਮੇ॥ ਸਮਸਤੁਲ ਨਿਵਾਸੇ॥ ਸਮਸਤੁਲ਼ ਸਰੂਪੇ॥ ੧੯੮ - ਸਮਸਤੁਲ ਨਿਵਾਸੀ, ਇਸ ਪ੍ਰਕਾਰ, ਇਹ ਨੌਂ ਛੰਦਾਂ ਵਿੱਚ, ਚੌਦਾਂ ਪਦ ਆਏ ਹਨ।

ਫੇਰ ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਦੇ, ਮਿਲਵੇਂ ਲਫ਼ਜਾਂ ਨਾਲ, ਨੌ ਵਾਰ, ਇਸਨੂੰ ਵਰਤ ਕੇ, ਪ੍ਰਮੇਸ਼ੁਰ ਦੇ ਜਸ ਨੂੰ ਉਚਾਰਨ ਕੀਤਾ ਹੈ - ਉਨ੍ਹਾਂ ਦੇ ਛੰਦ ਨੰਬਰ, ਅਤੇ ਸਰੂਪ, ਇਸ ਪ੍ਰਕਾਰ ਹਨ - ੧੨੩ - ਰੁਜੂਉਲ ਨਿਧਾਨੈ॥ ੧੨੭ - ਸਮਸਤੁਲ ਸਲਾਮ ਹੈ॥ ੧੫੦ - ਸਮਸਤੁਲ ਕਲਾਮ ਹੈਂ॥ ੧੫੪ - ਅੰਗਜੁਲ ਗਨੀਮ ਹੈਂ॥ ੧੫੫ - ਸਮਸਤੁਲ ਜ਼ੁਬਾਂ ਹੈ॥ ਬਹਿਸ਼ਤੁਲ ਨਿਵਾਸ ਹੈਂ॥ ੧੫੬ - ਹਮੇਸ਼ੁਲ ਰਵੰਨ ਹੈਂ॥ ਸਮਸਤੁਲ ਅਜ਼ੀਜ਼ ਹੈਂ॥ ੧੫੭ - ਹਮੇਸ਼ੁਲ ਅਭੇਖ ਹੈਂ॥ ਇਸ ਪ੍ਰਕਾਰ ਸਤ ਛੰਦਾਂ ਵਿਚ, ਇਹ ਨੌਂ ਪਦ ਆਏ ਹਨ।

ਅਤੌ ਨਿਰੋਲ ਅਰਬੀ-ਫਾਰਸੀ ਲਫ਼ਜ਼ਾਂ ਨਾਲ, ਇਸ ਨੂੰ ਛੱਬੀ ਵਾਰ, ਵਰਤੋਂ ਵਿੱਚ ਲਿਆਂਦਾ ਹੈ, ਇਸ ਪ੍ਰਕਾਰ ਸਤਿਗੁਰੂ ਜੀ ਨੇ, ਇਸ 'ਅਲਫ-ਲਾਮ' ਰੂਪ 'ਅਲ' ਇਜ਼ਾਫਤ (ਸਬੰਧ ਜੋੜਕ) ਪਦ ਨੂੰ, 'ਜਾਪ ਸਾਹਿਬ' ਦੇ ਵਿੱਚ ਉਂਣਜਾ (੪੯) ਵਾਰ, ਵਰਤਿਆ ਹੈ - ਇਨ੍ਹਾਂ ਸਭਨਾਂ ਦੀ ਸਮਾਈ, ਬੀਸ ਛੰਦਾਂ ਦੇ ਵਿੱਚ ਹੋਈ ਹੈ, - ਇਹ ਸਾਰੇ ਛੰਦ ਨੰਬਰ, ਇਸ ਪ੍ਰਕਾਰ ਹਨ - ੫੮, ੧੦੮, ੧੦੯, ੧੨੧, ੧੨੨, ੧੨੩, ੧੨੪, ੧੨੭, ੧੩੦, ੧੫੦, ੧੫੧, ੧੫੨, ੧੫੩, ੧੫੪, ੧੫੫, ੧੫੬, ੧੫੭, ੧੫੮, ੧੯੭, ੧੯੮,॥

ਪਰ ਅਰਬੀ-ਫ਼ਾਰਸੀ ਲਫਜ਼ਾਂ ਨੂੰ, ਪੰਜਾਬੀ ਵਿੱਚ ਵਰਤਨ ਵੇਲੇ, ਅਲ' ਪਦ ਨੂੰ, ਸਤਿਗੁਰੂ ਜੀ ਨੇ, ਕਿਤੇ ਕਿਤੇ, ਆਪਣੇ ਸੁਤੰਤ੍ਰ ਢੰਗ ਨਾਲ, ਇਸ ਤਰ੍ਹਾਂ, ਵਰਤਿਆ ਹੈ, ਜਿਸ ਨਾਲ, ਇਸ ਪ੍ਰਤਯਯ ਦੀ, ਵੱਖਰੀ ਹਸਤੀ, ਨ ਰਹਿ ਕੇ, ਪਦ ਦੇ, ਸਰੂਪ ਵਿੱਚ ਹੀ, ਸਮਾ ਗਈ ਹੈ, ਜਿਸ ਕਰਕੇ 'ਅਲ' ਅਥਵਾ 'ਉਲ' ਦਾ ਵੱਖਰਾ, 'ਦਾ, ਦੇ, ਦੀ' ਅਰਥ, ਨ ਹੋ ਕੇ, ਪਦ ਦਾ ਹੀ, ਅਰਥ ਦਿੰਦਾ ਹੈ, ਜਿਵੇਂ ਸਦੈਵੁਲ ਅਕਾਮ ਹੈਂ, ਇਥੇ 'ਸਦੈਵੁਲ' ਸਦੈਵ ਦਾ ਹੀ, ਅਰਥ ਦੇਵੇਗਾ॥

ਇਸ ਤੋਂ, ਇਹ ਨਹੀਂ, ਸਮਝ ਲੈਣਾ ਚਾਹੀਦਾ, ਕਿ ਸਤਿਗੁਰੂ ਜੀ ਨੇ, ਇਸ ਦੀ, ਠੀਕ ਵਰਤੋਂ ਨਹੀ ਕੀਤੀ, ਬਲਕਿ ਇਹ ਤਾਂ, ਉਨ੍ਹਾ ਨੇ ਸ਼ਬਦਾਂ ਨੂੰ ਨਵਾਂ ਰੂਪ ਦੇ ਕੇ, ਸਾਹਿਤ ਦੇ, ਖ਼ਜ਼ਾਨੇ ਨੂੰ, ਮਾਲਾ ਮਾਲ ਕੀਤਾ ਹੈ। ਸਤਿਗੁਰੂ ਜੀ ਸੰਸਕ੍ਰਿਤ ਵਾਂਗੂ ਹੀ, ਅਰਬੀ-ਫਾਰਸੀ ਦੇ, ਮਹਾਨ ਵਿਦਵਾਨ ਸਨ, ਇਸ ਕਰਕੇ ਜਦ ਗੁਰੂ ਜੀ, ਅਰਬੀ-ਫਾਰਸੀ ਨੂੰ ਲਿਖਦੇ ਸਨ, ਤਾਂ ਉਸਦੇ ਨਿਯਮਾਂ ਅਨੁਸਾਰ, ਪੂਰੇ-ਪੂਰੇ ਸਹੀ ਰੂਪ ਵਿੱਚ, ਇਸ "ਅਲ" ਪਦ ਨੂੰ ਪੇਸ਼ ਕਰਦੇ ਹਨ, ਜਿਵੇਂ - ਜ਼ਫਰ -ਨਾਮੇ ਵਿੱਚ, ਇਸ 'ਅਲ' ਪਦ ਨੂੰ, ਲਫਜ਼ "ਨਬੀਉਲ ਕਿਤਾਬ" ਵਿੱਚ ਪੇਸ਼ ਕੀਤਾ ਹੈ, ਇਸ ਤੋਂ ਪੂਰਨ ਪਤਾ ਲੱਗਦਾ ਹੈ, ਕਿ ਅਰਬੀ ਜ਼ਬਾਨ ਵਿੱਚ, ਇਸ "ਅਲ" ਇਜਾਫਤ ਦੀ, ਕਿਸ ਤਰ੍ਹਾਂ ਸੁੰਦ੍ਰ ਤੇ ਸੁਚੱਜੇ ਢੰਗ ਨਾਲ, ਠੀਕ ਵਰਤੋਂ ਕੀਤੀ ਹੈ।

**ਅਰਥ —** ਹੇ ਅਕਾਲ ਪੁਰਖ! ਤੈਨੂੰ ਕਿਸੇ ਵੀ ਪ੍ਰਕਾਰ ਦੀ, ਉਪਮਾ [ਅਨ]= ਨਹੀਂ ਦਿੱਤੀ ਜਾ ਸਕਦੀ, ਕਿਉਂਕਿ, ਤੂੰ ਰੂਪ ਆਦਿਕਾਂ ਤੋਂ ਰਹਿਤ ਹੈਂ, ਅਤੇ ਸਾਰਿਆਂ ਵਿਖੇ ਇਕ ਰਸ ਹੋ ਕੇ ਨਿਵਾਸ ਕਰ ਰਿਹਾ ਹੈਂ।

{ **ਭਾਵ —** ਇਹ, ਕਿ ਪ੍ਰਮੇਸ਼ੂਰ, ਰੂਪ ਰਹਿਤ, ਅਨੂਪਮ ਸਰੂਪ ਵਾਲਾ ਹੈ, ਤੇ ਸਭ ਜਗ੍ਹਾ ਵਿਖੇ, ਇਕ ਸਮਾਨ ਵਿਆਪਕ ਹੈ। }

**ਯਥਾ —** ਜਲਿ ਥਲਿ ਮਹੀਅਲਿ ਪੂਰਿ ਪੂਰਨ, ਕੀਟ ਹਸਤਿ ਸਮਾਨਿਆ॥
ਆਦਿ ਅੰਤੇ ਮਧਿ ਸੋਈ, ਗੁਰਪ੍ਰਸਾਦੀ ਜਾਨਿਆ॥ [੪੫੯ - ਆਸਾ ਮ: ੫]

**ਯਥਾ ਹੋਰ—** ਤਾਕੀ ਉਪਮਾ ਕਹੀ ਨ ਜਾਇ॥ ਨਾਨਕ ਰਹਿਆ ਸਰਬ ਸਮਾਇ॥ [੨੯੦ - ਸੁਖਮਨੀ ਮ: ੫]

## ਸਦਾ ਸਿੱਧਦਾ ਬੁਧਦਾ ਬ੍ਰਿੱਧ ਕਰਤਾ ॥

{ **ਪਦ ਅਰਥ —** ਬੁਧ. ਸੰ. ਬੁਧਿ. ਸੰਗਯਾ - ਅਕਲ. ਸਮਝ.॥ ਦਾ. ਸੰ. ਧਾਤੂ - ਦੇਣਾ (੨) ਵਿਸ਼ੇਸ਼ਣ - ਦਾਤਾ, ਦੇਣ ਵਾਲਾ॥ ਸਦਾ ਸਿੱਧ. ਸੰਗਯਾ - ਹਮੇਸ਼ਾ ਕਾਇਮ ਰਹਿਣ ਵਾਲੀ ਸਿੱਧੀ, ਭਾਵ ਅਰਥ - ਮੁਕਤੀ। }

**ਅਰਥ —** ਹੇ ਅਕਾਲ ਪੁਰਖ! ਤੂੰ ਸਦਾ ਤੋਂ [ਸਿੱਧ]= ਸਿੱਧੀਆਂ ਦੇ [ਦਾ]= ਦੇਣ ਵਾਲਾ, ਤੇ [ਬੁਧ]= ਬੁੱਧੀ ਦਾ [ਦਾ]= ਦਾਤਾ ਹੈਂ, ਅਤੇ ਤੂੰਹੀ ਸ਼ੁਭ ਗੁਣਾਂ ਵਿਖੇ, ਤੇ ਧਨ ਮਾਲ ਵਿੱਚ, ਅਤੀਅੰਤ [ਬ੍ਰਿੱਧ]= ਵ੍ਰਿਧੀ ਦੇ ਤਾਂਈ [ਕਰਤਾ]= ਕਰਨ ਵਾਲਾ ਹੈਂ॥

{ **ਭਾਵ —** ਇਹ, ਕਿ ਪ੍ਰਮੇਸ਼ੂਰ, ਹਮੇਸ਼ਾ ਆਪਣੇ ਪਿਆਰਿਆਂ ਨੂੰ ਰਿੱਧੀਆਂ ਸਿੱਧੀਆਂ, ਅਤੇ ਸ੍ਰੇਸ਼ਟ ਬੁੱਧੀ ਆਦਿਕ, ਅਨੇਕ ਪ੍ਰਕਾਰ ਦੀਆਂ ਦਾਤਾਂ ਨੂੰ, ਬਖਸ਼ਦਾ ਹੈ, ਅਤੇ ਗੁਰਮੁਖਾਂ ਦੀ, ਹਰ ਵਸਤੂ ਵਿੱਚ, ਵਾਧਾ (ਬਰਕਤ) ਬਖਸ਼ ਕੇ, ਕਿਸੇ ਵੀ ਗੱਲ ਦੀ, ਕਮੀ ਨਹੀਂ ਰਹਿਣ ਦਿੰਦਾ, ਇਸ ਤਰ੍ਹਾਂ ਓਹੁ ਹਰ ਪ੍ਰਕਾਰ ਦੀ, ਵ੍ਰਿਧੀ ਦੇ ਕਰਨ ਵਾਲਾ ਹੈ।] }

**ਯਥਾ —** ਅਦੇਵ ਦੇਵ ਹੈ ਸਦਾ, ਅਭੇਵ ਭੇਵ ਨਾਥ ਹੈ॥ ਸਮੱਸਤ ਸਿੱਧ ਬ੍ਰਿੱਧਦਾ ਸਦੀਵ ਸਰਬ ਸਾਥ ਹੈ॥
[ਅਕਾਲ ਉਸਤਤ ਛੰਦ ਨੰ:- ੧੬੧]

**ਯਥਾ ਹੋਰ—** ਅਛੇਦੰ ਅਭੇਦੰ ਅਨਾਮੰ ਅਠਾਮੰ॥ ਸਦਾ ਸਰਬਦਾ ਸਿੱਧ ਦਾ ਬੁੱਧਿ ਧਾਮੰ॥
[ਗਿਆਨ ਪ੍ਰਬੋਧ ਛੰਦ ਨੰ:- ੩]

**ਦੂਜਾ ਅਰਥ —** ਹੇ ਅਕਾਲ ਪੁਰਖ [ਕਰਤਾ]= ਕਰਤੇ! ਤੂੰ ਹਮੇਸ਼ਾ ਹੀ ਹਰ ਪ੍ਰਕਾਰ ਦੀ, ਵ੍ਰਿਧੀ ਦੇ ਦੇਣ ਵਾਲਾ ਹੈਂ, ਤੇ ਬੁੱਧੀ ਆਦਿਕ ਦੇ [ਦਾ] ਦੇਣ ਨੂੰ [ਬ੍ਰਿੱਧ]= ਵੱਡਾ ਦਾਤਾ ਹੈਂ।

**ਯਥਾ —** ਸਦਾ ਸਰਬਦਾ ਸਿੱਧੁ ਦਾ ਬੁਧਿ ਦਾਤਾ॥ ਨਮੋ ਲੋਕ ਲੋਕੇਸੂਰੰ ਲੋਕ ਗਯਾਤਾ॥
[ਗਿਆਨ ਪ੍ਰਬੋਧ ਛੰਦ ਨੰ:- ੮]

**ਯਥਾ —** ਸਭ ਕੋ ਮਾਤ ਪਿਤਾ ਪ੍ਰਤਿਪਾਲਕ, ਜੀਅ ਪ੍ਰਾਨ ਸੁਖ ਸਾਗਰੁ ਰੇ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ ਰੇ॥ [੨੦੯ - ਗਉੜੀ ਮ: ੫]

**ਤੀਜਾ ਅਰਥ —** ਹੇ ਅਕਾਲ ਪੁਰਖ ਕਰਤਾ! ਤੂੰ ਬਖਸ਼ਸ਼ ਵਿੱਚ [ਦਾ]= ਦਿੱਤੀ ਹੋਈ ਰਿੱਧੀ ਸਿੱਧੀ, ਅਤੇ ਬੁੱਧੀ ਆਦਿਕ [ਦਾ]= ਦਾਤਾਂ ਨੂੰ, ਹਮੇਸ਼ਾ ਲਈ [ਬ੍ਰਿਧ]= ਵਧਾਉਣ ਵਾਲਾ (ਵੱਡਿਆਂ ਕਰਨ ਵਾਲਾ) ਹੈਂ।

{ **ਭਾਵ —** ਇਹ ਕਿ ਪ੍ਰਮੇਸ਼ੂਰ ਵਲੋਂ, ਬਖਸ਼ਸ਼ ਹੋਈ ਦਾਤ, ਨਿੱਤ-ਨਿੱਤ ਸਵਾਈ ਹੋਣ ਵਾਲੀ ਹੈ, ਓਹੁ ਕਦੇ, ਮੁੱਕਦੀ ਨਹੀ ਹੈ। }

**ਯਥਾ —** ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ, ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ, ਕਰਤੇ ਕੀ, ਦਾਤਿ ਸਵਾਈ ਰਾਮ॥

[੭੮੩ - ਸੂਹੀ ਮ: ੫]

**ਚਉਥਾ ਅਰਥ —** ਹੇ ਅਕਾਲ ਪੁਰਖ ਕਰਤਾ! ਤੂੰ ਸਭ ਤੋਂ [ਬ੍ਰਿਧ]= ਵੱਡੀ ਉਮਰ ਵਾਲਾ, ਸਭਨਾਂ ਦਾ ਵੱਡਾ ਹੈਂ, ਕਿਉਂਕਿ ਤੂੰ ਸਨਾਤਨ ਸਰੂਪ ਹੈਂ, ਅਤੇ ਜਿਸਦੇ ਉਪਰ, ਤੂੰ ਕ੍ਰਿਪਾ ਕਰਦਾ ਹੈਂ, ਉਸਨੂੰ ਆਤਮ-ਵਿਸ਼ੇਣੀ ਬੁੱਧੀ ਦੀ [ਦਾ]= ਦਾਤ ਬਖਸ਼ ਕੇ [ਸਦਾ ਸਿੱਧ]= ਸਦਾ ਕਾਇਮ ਰਹਿਣ ਵਾਲੀ, ਕੈਵਲ ਮੁਕਤੀ ਦੇ ਤਾਂਈ ਦੇ [ਦਾ]= ਦਿੰਦਾ ਹੈਂ।

**ਯਥਾ —** ਅਲੇਖੰ ਅਭੇਖੰ ਅਜੋਨੀ ਸਰੂਪੰ॥ ਸਦਾ ਸਿੱਧਦਾ ਬੁੱਧ ਦਾ ਬ੍ਰਿਧ ਰੂਪ॥

[ਅਕਾਲ ਉਸਤਤ ਛੰਦ ਨੰਬਰ - ੯੨]

## ਅਧੋ ਉਰਧ ਅਰਧੰ, ਅਘੰ[੧] ਓਘ ਹਰਤਾ॥ ੫੯॥

**ਪਦ ਅਰਥ —** ਅਧੋ. ਸੰ. ਅਧ:. ਅੱਵਵੈ - ਥੱਲੇ. ਨੀਚੇ. ਹੇਠਾਂ. (੨) ਭਾਵਅਰਥ - ਪਤਾਲ ਲੋਕ.॥ ਉਰਧ. ਸੰ. ਊਰਧ੍ਵ. ਕ੍ਰਿਆ. ਵਿਸ਼ੇਸ਼ਣ - ਉੱਪਰ. ਉੱਪਰ ਵੱਲ. (੨) ਭਾਵਅਰਥ - ਸੁਰਗ ਲੋਕ.॥ ਅਰਧੰ. ਸੰ. ਅਰਧ. ਵਿਸ਼ੇਸ਼ਣ - ਅੱਧ. ਨਿਸ਼ਫ. ਭਾਵ ਅਰਥ - ਮੱਧਯ, ਤੇ ਮਾਤ ਲੋਕ.॥ ਅਘੰ. ਸੰ. ਅਘ. ਸੰਗਯਾ - ਪਾਪ. ਗੁਨਾਹ. ਦੋਸ਼॥ ਓਘ. ਸੰ. ਸੰਗਯਾ - ਸਮੂਹ. ਸਮਦਾਇ. ਗ੍ਰੋਹ।

**ਅਰਥ —** ਹੇ ਅਕਾਲ ਪੁਰਖ! ਤੂੰ [ਅਧੋ]= ਪਤਾਲ ਲੋਕ, [ਉਰਧ]= ਸੁਰਗਲੋਕ, ਅਤੇ [ਅਰਧੰ]= ਮਾਤਲੋਕ ਆਦਿ, ਤਿੰਨਾਂ ਲੋਕਾਂ ਦੇ [ਓਘ]= ਸਮੂਹ [ਅਘੰ]= ਪਾਪਾਂ ਨੂੰ [ਹਰਤਾ]= ਨਾਸ਼ ਕਰਨ ਵਾਲਾ ਹੈਂ।

**ਭਾਵ —** ਇਹ, ਕਿ ਪ੍ਰਮੇਸ਼ੁਰ, ਸਮੂਹ ਪਾਪਾਂ ਦਾ ਨਾਸ਼ਕ ਹੈ, ਚਾਹੇ ਕੋਈ ਪਾਤਾਲ ਵਿੱਚ, ਰਹਿਣ ਵਾਲਾ ਦੈਂਤ ਹੈ, ਤੇ ਚਾਹੇ ਸੁਰਗ ਦਾ ਨਿਵਾਸੀ ਦੇਵਤਾ ਹੈ, ਤੇ ਚਾਹੇ ਕੋਈ ਮਾਤ ਲੋਕ ਦਾ ਮਨੁੱਖ ਹੈ, ਇਨ੍ਹਾਂ ਵਿਚੋਂ, ਜੋ ਵੀ ਈਸ਼ੁਰ ਸ਼ਰਨ ਹੋ ਕੇ ਨਾਮ ਜਪਦਾ ਹੈ, ਪ੍ਰਮੇਸ਼ੁਰ, ਉਸਦੇ ਸਮੂੰਹ ਪਾਪਾਂ ਨੂੰ ਨਸ਼ਟ ਕਰ ਦਿੰਦੇ ਹਨ।

**ਯਥਾ —**ਕੋਟਿ ਅਘਾ ਸਭਿ ਨਾਸ ਹੋਹਿ, ਸਿਮਰਤ ਹਰਿ ਨਾਉ॥ ਮਨ ਚਿੰਦੇ ਫਲ ਪਾਈਅਹਿ, ਹਰਿ ਕੇ ਗੁਣ ਗਾਉ॥

[੭੦੭ - ਜੈਤਸਰੀ ਵਾਰ ਪਉੜੀ-੫]

**ਯਥਾ ਹੋਰ—**ਦੂਖ ਬਿਸਾਰਣਹਾਰੁ ਸੁਆਮੀ, ਕੀਤਾ ਜਾਕਾ ਹੋਵੈ॥ ਕੋਟ ਕੋਟੰਤਰ ਪਾਪਾ ਕੇਰੇ, ਏਕ ਘੜੀ ਮਹਿ ਖੋਵੈ॥

[੪੩੮ - ਆਸਾ ਮ: ੧]

**ਯਥਾ ਹੋਰ—** ਜਾ ਪ੍ਰਭ ਭਏ ਦਇਆਲ, ਨ ਬਿਆਪੈ ਮਾਇਆ॥ ਕੋਟਿ ਅਘਾ ਗਏ ਨਾਸ, ਹਰਿ ਇਕੁ ਧਿਆਇਆ॥

[੭੧੦ - ਜੈਤਸਰੀ ਵਾਰ ਮ: ੫ ਪਉੜੀ-੧੮]

**ਦੂਜਾ ਅਰਥ —** ਹੇ ਅਕਾਲ ਪੁਰਖ! ਤੂੰ ਤਿਨਾਂ ਲੋਕਾਂ ਦੀ, ਪਾਲਨਾ ਕਰਨ ਵਾਲਾ, ਅਤੇ ਸਮੂੰਹ ਪਾਪਾਂ[੧] ਦਾ [ਹਰਤਾ]= ਨਾਸ਼ਕ ਹੈਂ।

**ਯਥਾ —** ਅਘੌ ਦੰਡਣ ਦੁਸਟ ਖੰਡਣ, ਕਾਲ ਹੂੰ ਕੇ ਕਾਲ॥ ਦੁਸਟ ਹਰਣੰ ਪ੍ਰੁਸਟ ਕਰਣੰ, ਸਰਬ ਕੇ ਪ੍ਰਤਿਪਾਲ॥

[ਅਕਾਲ ਉਸਤਤ ਛੰਦ ਨੰਬਰ - ੧੯੪]

---

੧. 'ਅਘੰ-ਓਘ-ਹਰਤਾ' ਇਹ ਈਸ਼ੁਰ ਦਾ ਇਕ ਨਾਮ ਹੈ, ਜੋ ਇਸਦਾ ਜਾਪ ਕਰੇਗਾ, ਉਸ ਦੇ ਸਾਰੇ ਪਾਪ ਨਾਸ ਹੋ ਜਾਣਗੇ, ਇਸੀ ਤਰਾਂ 'ਜਾਪ ਸਾਹਿਬ' ਵਿੱਚ, ਜਿਸ ਜਿਸ ਆਸ਼ੇ ਵਾਲੇ, ਈਸ਼ੁਰ ਨਾਮ ਹਨ, ਉਸੀ ਪ੍ਰਕਾਰ ਦਾ, ਉਨ੍ਹਾਂ ਦੇ ਜਾਪ ਤੋਂ, ਫਲ ਮਿਲਦਾ ਹੈ।

## ਪਰੰ ਪਰਮ ਪਰਮੇਸ੍ਵਰੰ, ਪ੍ਰੋਛ ਪਾਲੰ॥

[ ਪਦ ਅਰਥ — ਪਰੰ. ਸੰ. ਪਰਮ. ਵਿਸ਼ੇਸ਼ਣ - ਸਭ ਤੋਂ ਵਧਕੇ. ਸ੍ਰੇਸ਼ਟ. ਉੱਤਮ. ਉਤਕ੍ਰਿਸ਼ਟ. (੨) ਪਰੇ. (੩) ਵੱਡਾ॥ [ਪਰਮੇਸ੍ਵਰੰ = ਪਰਮ+ਈਸ੍ਵਰੰ] ਈਸ੍ਵਰੰ. ਸੰ. ਈਸ੍ਵਰ. ਸੰਗਯਾ - ਐਸ਼੍ਵਰਜ਼ (ਸੰਪਦਾ, ਵਿਭੂਤੀ) ਵਾਲਾ. (੨) ਮਾਲਕ. ਸੁਆਮੀ॥ ਪ੍ਰੋਛ. ਸੰ. ਪ੍ਰੋਖਸ਼. ਵਿਸ਼ੇਸ਼ਣ - ਜੋ ਅੱਖਾਂ ਤੋਂ ਪਰੇ ਹੈਂ. ਜੋ ਪ੍ਰਤੱਖਸ਼ ਨਹੀਂ, ਗੁਪਤ. ਛਿੱਪਿਆ ਹੋਇਆ॥ ]

**ਅਰਥ** — ਹੇ ਅਕਾਲ ਪੁਰਖ! ਤੂੰ [ਪਰੰ]= ਸ੍ਰੇਸ਼ਟ ਤੋਂ ਵੀ [ਪਰਮ]= ਸ੍ਰੇਸ਼ਟ ਹੈਂ, ਤੇ [ਪਰਮੇਸ਼੍ਵਰ]= ਵੱਡੇ-ਐਸ਼੍ਵਰਜ ਵਾਲਾ ਹੈਂ, ਤੂੰ ਹੀ ਸਭ ਦੀ [ਪ੍ਰੋਛ]= ਗੁਪਤ ਰੂਪ ਨਾਲ [ਪਾਲੰ]= ਪਾਲਨਾ ਕਰ ਰਿਹਾ ਹੈਂ।

{ ਭਾਵ — ਇਹ, ਕਿ ਪ੍ਰਮੇਸ਼੍ਵਰ ਹੀ, ਸਭਨਾ ਦਾ ਪ੍ਰਤਿਪਾਲਕ ਹੈ। }

**ਯਥਾ** — ਨਾਨਕ ਚਿੰਤਾ ਮਤਿ ਕਰਹੁ, ਚਿੰਤਾ ਤਿਸਹੀ ਹੇਇ॥ ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ॥
[੯੫੫ -ਰਾਮਕਲੀ ਕੀ ਵਾਰ ਸਲੋਕ ਮ: ੨]

**ਯਥਾ ਹੋਰ**— ਧਰਨਿ ਮਾਹਿ ਆਕਾਸ ਪਇਆਲ॥ ਸਰਬਲੋਕ ਪੂਰਨ ਪ੍ਰਤਿਪਾਲ॥ [੨੯੩ - ਸੁਖਮਨੀ ਮ: ੫]

**ਯਥਾ ਹੋਰ**— ਆਪੇ ਭਾਂਤਿ ਬਣਾਏ ਬਹੁਰੰਗੀ, ਸ੍ਰਿਸਟਿ ਉਪਾਏ ਪ੍ਰਭਿ ਖੇਲੁ ਕੀਆ॥
ਕਰਿ ਕਰਿ ਵੇਖੈ ਕਰੇ ਕਰਾਏ, ਸਰਬ ਜੀਆ ਨੋ ਰਿਜਕੁ ਦੀਆ॥ [੧੩੩੪ - ਪ੍ਰਭਾਤੀ ਮ: ੩]

**ਦੂਜਾ ਅਰਥ** — ਹੇ ਅਕਾਲ ਪੁਰਖ! ਆਮ ਮਨੁਖਾ ਤੋਂ [ਪਰੰ]= ਸ੍ਰੇਸ਼ਟ ਰਾਜੇ, ਦੇਵਤਿਆਂ ਵਿਚੋਂ [ਪਰਮ]= ਸ੍ਰੇਸ਼ਟ ਇੰਦ੍ਰ ਦੇਵਤਾ, ਅਤੇ ਉਸ ਤੋਂ ਵੀ [ਪਰਮ]= ਸ੍ਰੇਸ਼ਟ, ਜੋ ਬ੍ਰਹਮਾ ਆਦਿਕ ਹਨ, ਤੂੰ ਉਨ੍ਹਾਂ ਤੋਂ ਵੀ [ਈਸ਼੍ਵਰ]= ਵੱਡੇ ਐਸ਼੍ਵਰਜ ਵਾਲਾ ਹੈਂ, ਅਤੇ ਤੂੰਹੀ, ਭਲਿਆਂ ਬੁਰਿਆਂ, ਸਭਨਾਂ ਦੀ, [ਪ੍ਰੋਛ]= ਗੁਪਤ ਰੂਪ ਸੇ, ਪਾਲਨਾ ਕਰਦਾ ਹੈਂ।

[ ਭਾਵ — ਇਹ, ਕਿ ਅਤੀਅੰਤ ਵਿਭੂਤੀ ਸੰਪੱਨ, ਪ੍ਰਮੇਸ਼੍ਵਰ ਹੀ, ਸੰਪੂਰਨ ਜੀਵਾਂ ਦੀ, ਗੁਪਤ ਤਰੀਕਿਆਂ ਨਾਲ, ਜੀਵਾਂ ਦੀ, ਨਜ਼ਰਾਂ ਤੋਂ ਪਰਾਂ ਰਹਿਕੇ, ਸਭ ਦੀ ਪਾਲਨਾ ਕਰ ਰਿਹਾ ਹੈ, ਭਾਵੇਂ ਆਮ ਜੀਵਾਂ ਨੂੰ, ਅਗਯਾਨ ਕਰਕੇ, ਪ੍ਰਤੱਖ ਤੌਰ ਤੇ ਤਾਂ, ਖੇਤੀ, ਨੌਕਰੀ ਆਦਿਕ ਵਿਵਹਾਰ ਦੁਆਰਾ, ਅਪਣੀ ਪਾਲਣ-ਪੋਸ਼ਣਾ ਹੁੰਦੀ ਨਜ਼ਰ ਆਉਂਦੀ ਹੈ, ਪ੍ਰੰਤੂ ਅਸਲ ਵਿੱਚ, ਅੰਤਰਜਾਮੀ ਈਸ਼੍ਵਰ ਹੀ, ਸਭ ਦੀ ਪਾਲਨਾ ਕਰਦੇ ਹਨ, ਕਿਉਂਕਿ-ਈਸ਼੍ਵਰ ਦੀ, ਪ੍ਰੇਰਨਾ ਕਰਕੇ ਹੀ, ਜੀਵਾਂ ਦੇ ਕਰਮਾਂ ਅਨੁਸਾਰ, ਅੰਨ ਆਦਿ ਖਾੱਦਯ ਪਦਾਰਥ, ਉਤਪੰਨ ਹੁੰਦੇ ਹਨ, ਅਤੇ ਉਨ੍ਹਾਂ ਨੂੰ ਖਾ ਕੇ ਜੀਵਾਂ ਦੀ, ਪਾਲਨਾ ਹੋ ਰਹੀ ਹੈ, ਸੋ ਇਸ ਤਰ੍ਹਾਂ, ਅੰਨ ਆਦਿ ਦੀ, ਉਤਪੱਤੀ ਦੁਆਰਾ, ਪ੍ਰਮੇਸ਼੍ਵਰ ਗੁਪਤ ਰੂਪ ਨਾਲ ਪਾਲਨਾ ਕਰ ਰਿਹਾ ਹੈ, ਇਸੀ ਕਰਕੇ ਉਸਨੂੰ ਪ੍ਰੋਛ ਪਾਲੰ ਕਿਹਾ ਹੈ। ]

**ਯਥਾ** — ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ, ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ॥ [੧੦੭੦ - ਮਾਰੂ ਮ: ੪]

**ਯਥਾ ਹੋਰ**— ਆਪੇ ਧਰਤੀ ਸਾਜੀਅਨੁ, ਆਪੇ ਆਕਾਸੁ॥
ਵਿਚਿ ਆਪੇ ਜੰਤ ਉਪਾਇਅਨੁ, ਮੁਖਿ ਆਪੇ ਦੇਇ ਗਿਰਾਸੁ॥
[੩੦੨ - ਗਉੜੀ ਵਾਰ ਮ: ੪]

## ਸਦਾ ਸਰਬਦਾ, ਸਿੱਧ ਦਾਤਾ ਦਿਆਲੰ॥ ੬੦॥

[ ਪਦ ਅਰਥ — ਸਰਬਦਾ. ਸੰ. ਸਰਵਦਾ. ਕ੍ਰਿਆ. ਵਿਸ਼ੇਸ਼ਣ - ਹਮੇਸ਼ਾ. ਨਿੱਤ. ਸਰਵਕਾਲ ਮੇ.॥ ਦਾਤਾ. ਸੰ. ਦਾਤ੍ਰਿ. ਸੰਗਯਾ - ਦਾਨ ਦੇਣ ਵਾਲਾ। ]

**ਅਰਥ** — ਹੇ ਅਕਾਲ ਪੁਰਖ! ਤੂੰ ਸਦਾ ਹੀ [ਸਰਬਦਾ]= ਸਰਬ-ਸਮਿਆਂ ਵਿਖੇ, ਰਿੱਧੀਆਂ ਸਿੱਧੀਆਂ ਦੇ ਦੇਣ ਵਾਲਾ, ਦਿਆਲੂ ਦਾਤਾ ਹੈਂ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ, ਹਮੇਸ਼ਾ ਹੀ, ਨਾਮ ਜਪਣ ਵਾਲਿਆਂ ਨੂੰ, ਰਿੱਧੀ ਸਿੱਧੀ, ਤੇ ਮੁਕਤੀ ਆਦਿ ਦੇ ਦੇਣ ਲਈ, ਦਇਆ ਦਾ ਘਰ ਹੈ। }

**ਯਥਾ** —ਨਵ ਨਿਧਿ ਸਿਧਿ ਰਿਧਿ ਦੀਨੀ ਕਰਤੇ, ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ, ਕਰਤੇ ਕੀ ਦਾਤਿ ਸਵਾਈ ਰਾਮ॥

[੭੮੩ - ਸੂਹੀ ਮ: ੫]

## ਅਛੇਦੀ ਅਭੇਦੀ ਅਨਾਮੰ ਅਕਾਮੰ॥

{ **ਪਦ ਅਰਥ** — ਅਛੇਦੀ. ਸੰ. ਅਛੇਦਯ. (ਛਿਦ. ਸੰ. ਧਾਤੂ - ਟੁੱਕੜੇ ਕਰਨਾ. ਕੱਟਣਾ) ਵਿਸ਼ੇਸ਼ਣ - ਜੋ ਕੱਟਿਆ ਨ ਜਾ ਸਕੇ॥ ਅਭੇਦੀ. ਸੰ. ਅਭੇਦਯ. (ਭਿਦ. ਸੰ. ਧਾਤੂ - ਚੀਰਨਾ. ਕਤਰਨਾ. ਤੋੜਨਾ) ਵਿਸ਼ੇਸ਼ਣ - ਜਿਸਦਾ ਭੇਦ ਨ ਪਾਇਆ ਜਾ ਸਕੇ. (੨) ਭੇਦ ਰਹਿਤ (੩) ਜੋ ਵਿੰਨਿਆ ਨ ਜਾ ਸਕੇ। }

**ਅਰਥ** — ਹੇ ਅਕਾਲ ਪੁਰਖ! ਤੂੰ [ਅਛੇਦੀ]= ਕੱਟਣੇ ਤੋਂ ਰਹਿਤ ਹੈਂ, ਤੇਰਾ ਕੋਈ ਵੀ, ਕਿਸੀ ਤਰਾਂ ਦਾ [ਅਭੇਦੀ]= ਭੇਦ ਨਹੀ ਪਾ ਸਕਦਾ, ਨ ਤੇਰਾ ਕੋਈ ਵਿਸ਼ੇਸ਼ ਨਾਮ ਹੈ, ਅਤੇ ਤੂੰ ਹਰ ਪ੍ਰਕਾਰ ਦੀ ਕਾਮਨਾਂ ਤੋਂ ਵੀ ਰਹਿਤ ਹੈਂ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਨਾਮ ਰੂਪ ਤੋਂ ਰਹਿਤ, ਤੇ ਕਾਮਨਾ ਬਿਹੀਨ ਹੈ, ਅਤੇ ਉਸ ਦੇ ਉਪਰ, ਕਿਸੀ ਵੀ ਪ੍ਰਕਾਰ ਦੇ, ਸ਼ਸ਼ਤ੍ਰ ਅਸਤ੍ਰ-ਦਾ, ਅਸਰ ਵੀ ਨਹੀਂ ਹੁੰਦਾ, ਕਿਉਂਕਿ ਓਹੁ ਅਛੇਦਯ, ਤੇ ਅਭੇਦੱਯ ਹੈ। }

**ਯਥਾ** — ਖੋਜਤ ਖੋਜਤ ਮੈ ਫਿਰਾ, ਖੋਜਉ ਬਨ ਥਾਨ॥ ਅਛਲ ਅਛੇਦ ਅਭੇਦ ਪ੍ਰਭ, ਐਸੇ ਭਗਵਾਨ॥

[੮੧੬ - ਬਿਲਾਵਲ ਮ: ੫]

## ਸਮਸਤੋਪਰਾਜੀ, ਸਮਸ-ਤੱਸਤ ਧਾਮੰ॥ ੬੧॥

{ **ਪਦ ਅਰਥ** — [ਸਮਸਤੋ ਪਰਾਜੀ = ਸਮਸਤ+ਉਪਰਾਜੀ] ਉਪਰਾਜੀ. ਸੰ. ਉਪਰਾਜਨ. ਸੰਗਯਾ - ਪੈਦਾ ਕਰਨਾ. ਉਤਪੰਨ ਕਰਨਾ. [ਸਮਸਤੋ ਪਰਾਜੀ = ਸਸਮਤ+ਉਪ+ਰਾਜੀ] ਉਪ. ਸੰ. ਉਪਸਰਗ - ਇਹ ਅਨੇਕ ਸਬਦਾਂ ਦੇ ਨਾਲ ਲਗਕੇ, ਅਰਥ ਦੀ ਵਿਸ਼ੇਸ਼ਤਾ ਪ੍ਰਗਟ ਕਰਦਾ ਹੈ, (੨) ਉਪਰ ਦਾ ਸੰਖੇਪ. (੩) ਸਮੀਪ.॥ ਰਾਜੀ. ਸੰ. ਰਾੱਜਨਾ. ਕ੍ਰਿਆ - ਸ਼ੋਭਾ ਦੇਣਾ. ਪ੍ਰਕਾਸ਼ਣਾ.॥ ਪਰਾਜੀ. ਸੰ. ਪਰਾਜਯ. ਸੰਗਯਾ - ਹਾਰ. ਸ਼ਿਕੱਸਤ। ਧਾਮੰ. ਸੰ. ਧਾਮਨ. ਸੰਗਯਾ - ਘਰ. (੨) ਦੇਹ. (੩) ਤੇਜ ਪ੍ਰਕਾਸ਼ (੪) ਦੇਵਤਾ ਦਾ ਪੂਜ ਅਸਥਾਨ, ਭਾਵ ਅਰਥ-ਆਸਰਾ। }

**ਅਰਥ** — ਹੇ ਅਕਾਲ ਪੁਰਖ! ਤੂੰ [ਸਮਸਤ]= ਸਭਨਾਂ ਨੂੰ [ਉਪਰਾਜੀ]= ਉੱਤਪੰਨ ਕਰਨ ਵਾਲਾ ਹੈਂ, ਅਤੇ ਤੂੰ ਹੀ ਸਭਨਾ ਜੀਆਂ ਦਾ [ਧਾਮੰ]= ਆਸਰਾ ਸਰੂਪ [ਅਸਤ]= ਹੈਂ।

{ **ਭਾਵ** — ਇਹ, ਕਿ ਪ੍ਰਮੇਸ਼੍ਵਰ ਹੀ, ਸਭਨਾ ਦੇ, ਪੈਦਾ ਕਰਨ ਵਾਲਾ, ਤੇ ਸਭ ਦਾ ਆਧਾਰ ਰੂਪ ਹੈ। }

**ਯਥਾ** — ਆਪੇ ਜੰਤ ਉਪਾਇਅਨੁ ਆਪੇ ਆਧਾਰੁ॥ ਆਪੇ ਸੂਖਮੁ ਭਾਲੀਐ, ਆਪੇ ਪਾਸਾਰੁ॥

[੫੫੬ - ਬਿਹਾਗੜਾ ਕੀ ਵਾਰ ਪਉੜੀ-੨੧]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸਾਰਿਆਂ ਦੇ ਹਿਰਦੇ ਰੂਪ [ਧਾਮੰ]= ਘਰ ਵਿਖੇ, ਮਨ ਬੁੱਧੀ, ਤੇ ਸਮਸਤ ਇੰਦ੍ਰੀਆਂ ਤੋਂ ਵੀ [ਉਪ]= ਉਪਰ [ਰਾਜੀ]= ਸੁਭਾਇਮਾਨ ਹੋ ਰਿਹਾ [ਅਸਤ]= ਹੈਂ, ਅਰਥਾਤ ਸਭ ਤੋਂ ਪਰੇ, ਤੇ ਸਭ ਦਾ, ਸਾਖਸ਼ੀ ਆਤਮ ਸਰੂਪ ਹੈਂ।

**ਯਥਾ** — ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ, ਜਤ ਕਤ ਪੇਖਉ ਆਹਿਓ॥

ਸਭ ਤੇ ਪਰੈ, ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ॥

ਓਤਿ ਪੋਤਿ ਮਿਲਿਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ॥ [੧੨੯੯ - ਕਾਨੜਾ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਸਭਨਾ ਦੇ [ਉਪ]= ਸਮੀਪ, ਸਭਦਾ ਆਪਣਾ ਆਪ, ਆਤਮਾ ਸਰੂਪ ਹੋ ਕੇ, [ਰਾਜੀ]= ਬਿਰਾਜਮਾਨ ਹੋਇਆ, ਸਰਬ ਵਿਖੇ [ਧਾਮੰ]= ਪ੍ਰਕਾਸ਼ ਰਿਹਾ ਹੈਂ।

**ਯਥਾ** — ਏਕ ਜੋਤਿ ਏਕੋ ਮਨਿ ਵਸਿਆ, ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥

ਆਤਮ ਰਾਮੁ ਸਭ ਏਕੈ ਹੈ ਪਸਰੇ, ਸਭ ਚਰਨ ਤਲੇ ਸਿਰੁ ਦੀਜੈ॥

[੧੩੨੫-ਕਲਿਆਨ ਮ: ੪]

**ਯਥਾ ਹੋਰ**—ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ॥

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ, ਸਭ ਮਹਿ ਰਹਿਆ ਸਮਾਇ ਜੀਉ॥

[੪੪੮ - ਆਸਾ ਮ: ੪]

**ਯਥਾ ਹੋਰ**—ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਤਹ ਦੇਖਾ ਤਹ ਨਰਹਰੀ॥ [੮੭੬-ਰਾਮਕਲੀ ਮ: ੧]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰ [ਸਮਸਤੋ]= ਸਰਬ ਦੁਸ਼ਟਾਂ ਨੂੰ [ਪਰਾਜੀ]= ਸਿਕੱਸ਼ਤ (ਪਰਾਜਯ) ਦੇਣ ਵਾਲਾ ਹੈਂ, ਅਤੇ ਸਰਬ ਦਾ ਆਸਰਾ ਰੂਪ ਹੋਣ ਕਰਕੇ, ਤੂੰ ਹੀ ਸਾਰੀ ਸ੍ਰਿਸ਼ਟੀ ਦਾ [ਧਾਮੰ]= ਘਰ ਸਰੂਪ ਹੈਂ, ਕਿਉਂਕਿ ਸਾਰੀ ਲੁਕਾਈ, ਤੇਰੇ ਵਿਖੇ ਹੀ ਨਿਵਾਸ ਕਰ ਰਹੀ ਹੈ।

**ਯਥਾ** — ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥

ਇਕਨਾ ਹੁਕਮਿ ਸਮਾਇ ਲਏ, ਇਕਨਾ ਹੁਕਮੇ ਕਰੇ ਵਿਣਾਸੁ॥

[੪੬੩-ਆਸਾ ਦੀ ਵਾਰ ਮ: ੨]



ਪਰਮ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਇਸ ਪ੍ਰਕਾਰ ਭੁਜੰਗ-ਪ੍ਰਯਾਤ ਛੰਦ ਨੂੰ ਸਮਾਪਿਤ ਕਰਕੇ, ਉਸੀ ਪ੍ਰੇਮ ਦਸ਼ਾ ਵਿੱਚ, ਇਸ ਤੋਂ ਅੱਗੇ, ਚਾਚਰੀ ਛੰਦ ਵਿੱਚ ਬਾਣੀ ਦਾ ਉਚਾਰਨ ਕਰਦੇ ਹਨ, ਪ੍ਰੰਤੂ ਛੰਦ ਤੋਂ ਪਹਿਲੇ, ਪ੍ਰੇਮ ਅਤੇ ਨਿੰਮ੍ਰਤਾ ਸੂਚਕ, 'ਤੇਰਾ ਜੋਰ' ਪਦ ਦਾ, ਉਚਾਰਨ ਕਰਦੇ ਹਨ।

## ਤੇਰਾ ਜੋਰ॥ ਚਾਚਰੀ ਛੰਦ॥

[ **ਪਦ ਅਰਥ—** ਜੋਰ. ਫਾਰਸੀ.ਜ਼ੋਰ. ਸੰਗਯਾ-ਬਲ. ਤਾਕਤ. ਸ਼ਕਤੀ॥ ਤੇਰਾ. ਸਰਵਨਾਮ-ਆਪਦਾ. ਤੁਹਾਡਾ. ]

**ਅਰਥ—** ਹੇ ਅਕਾਲ ਪੁਰਖ! ਤੇਰੇ [ਜੋਰ] = ਬਲ ਨਾਲ, ਹੁਣ ਮੈ, ਚਾਚਰੀ ਛੰਦ ਵਿੱਚ, ਤੇਰੇ ਜੱਸ ਨੂੰ ਉਚਾਰਨ ਕਰਦਾ ਹਾਂ।

[ **ਭਾਵ—** ਇਹ, ਕਿ ਸਤਿਗੁਰੂ ਜੀ, ਦਸਦੇ ਹਨ, ਕਿ ਜੋ ਵੀ ਕੁਛ, ਮੈਂ ਵਰਣਨ ਕਰਦਾ ਹਾਂ, ਇਹ ਸਭ, ਪ੍ਰਮੇਸ਼੍ਵਰ ਦੀ ਸ਼ਕਤੀ ਦਾ ਪ੍ਰਭਾਵ ਹੈ, ਉਸਤੋਂ ਬਗੈਰ, ਮੈਂ ਆਪਣੇ ਆਪ, ਕੁਝ ਵੀ ਕਹਿਣ ਦੇ ਸਮਰਥ ਨਹੀਂ, ਅਤੇ ਸਿੱਖਾਂ ਨੂੰ ਇਹ ਸੂਚਿਤ ਕੀਤਾ ਹੈ, ਕਿ ਜਦ ਵੀ, ਕੋਈ ਕੰਮ ਸ਼ੁਰੂ ਕਰੀਏ, ਤਦ ਪ੍ਰਮੇਸ਼੍ਵਰ ਅੱਗੇ, ਇਸੀ ਪ੍ਰਕਾਰ, ਪ੍ਰੇਮ ਅਤੇ ਨਿੰਮ੍ਰਤਾ ਸੰਜੁਗਤ, ਪ੍ਰਾਰਥਨਾ ਕਰਨੀ ਚਾਹੀਦੀ ਹੈ, ਕਿ-ਹੇ ਅਕਾਲ ਪੁਰਖ! ਸਾਡੇ ਵਿੱਚ, ਕੁਛ ਵੀ ਤਾਕਤ ਨਹੀਂ ਹੈ, ਜੋ ਅਸੀਂ, ਕੁਝ ਕਰ ਸਕੀਏ, ਜੋ ਵੀ, ਅਸੀਂ ਕੁਝ ਕਰਦੇ ਹਾਂ, ਸੋ ਸਭ, ਤੇਰੀ ਹੀ ਸ਼ਕਤੀ ਸਦਕਾ ਹੈ, ਤੇਰੇ ਤਾਣ ਬਗੈਰ, ਕੁਝ ਵੀ ਨਹੀਂ ਹੋ ਸਕਦਾ, ਇਸ ਲਈ, ਆਪ ਹੀ, ਬਲ ਦੇ ਕੇ, ਕਾਰਜ ਨੂੰ , ਪੂਰਾ ਕਰੋ। ]

ਯਥਾ— ਮੇਰੇ ਹਰਿ ਜੀਉ, ਸਭੁ ਕੋ ਤੇਰੈ ਵਸਿ॥ ਅਸਾ ਜੋਰੁ ਨਾਹੀ, ਜੇ ਕਿਛੁ ਕਰਿ ਹਮ ਸਾਕਹ,
ਜਿਉ ਭਾਵੈ ਤਿਵੈ ਬਖਸਿ॥ [੭੩੬-ਸੂਹੀ ਮ:੪]

## ਜਲੇ ਹੈਂ॥ ਥਲੇ ਹੈਂ॥

[ **ਪਦ ਅਰਥ—** ਜਲੇ. ਸੰ. ਜਲ (ਜਲ. ਸੰ. ਧਾਤੂ-ਢੱਕਣਾ, ਅਛਾਦਨ ਕਰਨਾ) ਸੰਗਯਾ- ਪਾਣੀ, ਜੋ ਲੋਕਾਂ ਨੂੰ ਜਿਵਾਉਂਦਾ ਹੈ, (੨) ਜੋ ਪ੍ਰਿਥਵੀ ਨੂੰ ਢਕਦਾ ਹੈ॥ ਥਲੇ. ਸੰ. ਸਥਲ. ਸੰਗਯਾ- ਅਸਥਾਨ. ਜਗ੍ਹਾ. ਥਾਂ (੨) ਸੁੱਕੀ ਜ਼ਮੀਨ. ਜਿੱਥੇ ਪਾਣੀ ਨ ਹੋਵੇ. ਰੇਤਲਾ ਮਾਰੂ ਥਲ. ਟਿੱਬਾ.। ]

**ਅਰਥ—** ਹੇ ਅਕਾਲ ਪੁਰਖ! ਤੂੰ ਸੰਪੂਰਨ ਜਲਾਂ-ਥਲਾਂ, ਵਿੱਚ, ਵਿਆਪਕ ਹੈਂ।

ਯਥਾ— ਜਲਿ ਥਲਿ ਮਹੀਅਲਿ ਪੂਰਨੋ, ਅਪਰੰਪਰੁ ਸੋਈ॥ ਜੀਅ ਜੰਤ ਪ੍ਰਤਿਪਾਲਦਾ, ਜੋ ਕਰੇ ਸੋ ਹੋਈ॥
[੧੩੧੮-ਕਾਨੜਾ ਵਾਰ ਪਉੜੀ-੧੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਆਪਹੀ ਜਲ ਅਤੇ ਥਲ ਸਰੂਪ ਹੈਂ।

ਯਥਾ— ਆਪੇ ਭਵਰੁ ਫੁਲੁ ਫਲੁ ਤਰਵਰੁ॥ ਆਪੇ ਜਲੁ ਥਲੁ ਸਾਗਰੁ ਸਰਵਰੁ॥
ਆਪੇ ਮਛੁ ਕਛੁ ਕਰਣੀਕਰੁ, ਤੇਰਾ ਰੂਪੁ ਨ ਲਖਣਾ ਜਾਈ ਹੇ॥ [੧੦੨੦-ਮਾਰੂ ਮ:੧]

## ਅਭੀਤ ਹੈਂ॥ ਅਭੇ ਹੈਂ॥ ੬੨॥

[ **ਪਦ ਅਰਥ—** [ਅਭੀਤ = ਅ + ਭੀਤ] ਭੀਤ. ਸਿੰਧੀ. ਸੰਗਯਾ-ਚੋਗਾ, ਪੰਛੀਆ ਨੂੰ ਪਾਇਆ ਚੋਗਾ. (੨) ਭਾਵ ਅਰਥ— ਭੋਜਨ, ਤੇ ਪਦਾਰਥ.-ਸਿੰਧੀ ਭਾਸ਼ਾ ਵਿੱਚ, ਇਸ ਪਦ ਦੇ ਤਿੰਨ ਰੂਪ ਹਨ,- ਭੀਤ. ਭੀਤੀ. ਭਿਤ-ਇਨ੍ਹਾਂ ਦਾ ਅਰਥ, ਚੋਗਾ, ਅਤੇ ਭੋਜਨ ਹੈ, ਜਿਵੇਂ- "ਜਗ ਕਊਆ ਨਾਮੁ ਨਹੀ ਚੀਤਿ ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥" [੧੧੯੭-ਬਸੰਤ ਮ:-੧] ਅਤੇ ਹੋਰ- "ਪਉਦੀ ਭਿਤਿ ਦੇਖਿਕੈ ਆਇ ਪਏ ਸਤਿਗੁਰ ਕੀ ਪੈਰੀ" [੮੫੪-ਬਿਲਾਵਲ ਕੀ ਵਾਰ ਮ:੪]. ]

**ਅਰਥ**—ਹੇ ਅਕਾਲ ਪੁਰਖ! ਤੂੰ [ਭੀਤ] = ਭੋਜਨ ਆਦਿ ਦੇ, ਖਾਣ ਤੋਂ ਰਹਿਤ, ਸਦਾ ਦਾ ਨਿਰਾਹਾਰੀ ਹੈਂ, ਅਤੇ ਸਹਿਜੇ ਕੀਤਾ ਕਿਸੇ ਦੇ ਉੱਪਰ [ਅਭੇ] = ਭਿੱਜਦਾ ਵੀ ਨਹੀ, ਅਭਿੱਜ ਸਰੂਪ ਹੈਂ।

ਯਥਾ— ਕਾਹੂ ਬੋਲ ਨ ਪਹੁਚਤ ਪ੍ਰਾਨੀ॥ ਅਗਮ ਅਗੋਚਰ ਪ੍ਰਭ ਨਿਰਬਾਨੀ॥
ਨਿਰਾਹਾਰ ਨਿਰਵੈਰ ਸੁਖਦਾਈ॥ ਤਾਕੀ ਕੀਮਤਿ ਕਿਨੈ ਨ ਪਾਈ॥ [੨੮੭-ਸੁਖਮਨੀ ਮ:੫]

ਯਥਾ ਹੋਰ— ਪਾਰਬ੍ਰਹਮ ਅਪਰੰਪਰ ਦੇਵਾ॥ ਅਗਮ ਅਗੋਚਰ ਅਲਖ ਅਭੇਵਾ।
ਦੀਨ ਦਇਆਲ ਗੋਪਾਲ ਗੋਬਿੰਦਾ, ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ॥ [੯੮-ਮਾਝ ਮ : ੫]

## ਪ੍ਰਭੂ ਹੈਂ॥ ਅਜੂ ਹੈਂ॥

[ **ਪਦ ਅਰਥ—** ਪ੍ਰਭੂ. ਸੰ. ਸੰਗਯਾ-ਸੁਆਮੀ. ਮਾਲਿਕ. (੨) ਰਾਜਾ. (੩) ਭੂਮੀ ਆਦਿ ਤੱਤ ਤੋਂ ਪਰੇ (੪) ਕਾਮਾਦਿ ਪੰਜਾਂ ਭੂਤਾਂ (ਵਿਕਾਰਾਂ) ਤੋਂ ਪਰੇ॥ [ਅਜੂ = ਅ + ਜੂ] ਜੂ. (ਜੂਏ ਦਾ ਸੰਖੇਪ.) ਜੂਆ. ਪੰਜਾਬੀ. ਸੰਗਯਾ- ਸ਼ਰਤ ਲਗਾ ਕੇ ਖੇਡਿਆ ਹੋਇਆ ਖੇਲ (੨) ਭਾਵ ਅਰਥ- ਛਲ, ਅਤੇ ਛਲ ਰੂਪ ਸੰਸਾਰ, ਕਿਉਂਕਿ ਗੁਰੂ ਜੀ ਨੇ, ਸੰਸਾਰ ਨੂੰ ਜੂਆ ਰੂਪ, ਕਥਨ ਕੀਤਾ ਹੈ. ਯਥਾ— "ਜਪਿ ਜੂਐ ਜਨਮ ਨ ਹਾਰੀਐ" [੮੦-ਸ੍ਰੀ ਰਾਗ ਛੰਤ ਮ : ੫]। ]

**ਅਰਥ**—ਹੇ ਅਕਾਲ ਪੁਰਖ! ਤੂੰ ਸਾਰੇ ਸੰਸਾਰ ਦਾ [ਪ੍ਰਭੂ] = ਰਾਜਾ ਸਰੂਪ ਹੈਂ, ਅਤੇ ਹਰ ਪ੍ਰਕਾਰ ਦੀ [ਜੂ] - ਜੂਹ (ਹਦਬੰਦੀ) ਤੋਂ ਰਹਿਤ ਰਾਜ ਵਾਲਾ ਹੈਂ।

ਯਥਾ—ਨਮੋ ਦੇਵ ਦੇਵੰ , ਨਮੋ ਰਾਜ ਰਾਜੰ॥ ਨਿਰਾਲੰਬ ਨਿਤੱਯੰ ਸੁ ਰਾਜਧਿਰਾਜੰ॥
[ਬਚਿਤ੍ਰ ਨਾਟਕ ਛੰਦ ਨੰ:੯]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਕਾਮਾਦਿਕ ਪੰਜਾਂ [ਭੂ] = ਭੂਤਾਂ (ਵਿਕਾਰਾਂ) ਤੋਂ [ਪ੍ਰ] = ਪਰੇ ਹੈਂ, ਤੇ [ਜੂ] = ਜਨਮ ਤੋਂ ਰਹਿਤ ਅਜਨਮਾ ਹੈਂ।

ਯਥਾ— ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ॥ ਰੂਪੁ ਨ ਰੇਖ ਨ ਪੰਚਤਤ, ਠਾਕੁਰ ਅਬਿਨਾਸ॥
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ॥ ਕਰ ਕਿਰਪਾ ਜਾ ਕਉ ਮਿਲੇ, ਧਨਿ ਧਨਿ ਤੇ ਈਸੁਰ॥
[੮੧੬-ਬਿਲਾਵਲ ਮ:੫]

**ਤੀਜਾ ਅਰਥ—** ਜੇ ਅਕਾਲ ਪੁਰਖ! ਤੂੰ [ਭੂ] = ਪ੍ਰਿਥਵੀ (ਭੂਮੀ) ਆਦਿ ਪੰਜਾਂ ਤੱਤਾਂ ਦੀ ਰਚਨਾ ਤੋਂ ਪਰੇ, ਸੰਸਾਰ [ਜੂ] = ਜੂਏ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਸੰਸਾਰ ਦੇ, ਦੁਖ-ਸੁਖ ਆਦਿ, ਕਿਸੀ ਪ੍ਰਕਾਰ ਵੀ, ਨਹੀਂ ਵਿਆਪਦੇ।

ਯਥਾ— ਉਪਤਿ ਪਰਲਉ ਖਿਨ ਮਹਿ ਕਰਤਾ॥ ਆਪਿ ਅਲੇਪਾ ਨਿਰਗੁਨੁ ਰਹਤਾ॥
ਕਰਨ ਕਰਾਵਨ ਅੰਤਰਜਾਮੀ॥ ਅਨੰਦ ਕਰੈ ਨਾਨਕ ਕਾ ਸੁਆਮੀ॥ [੩੮੭-ਆਸਾ ਮ:੫]

## ਅਦੇਸ ਹੈਂ॥ ਅਭੇਸ ਹੈਂ॥ ੬੩॥

**ਅਰਥ**—ਹੇ ਅਕਾਲ ਪੁਰਖ! ਨ ਤੇਰਾ ਕੋਈ ਖ਼ਾਸ ਦੇਸ਼ ਹੈ, ਅਤੇ ਨ ਕੋਈ, ਤੇਰਾ ਖ਼ਾਸ ਲਿਬਾਸ ਹੈ, ਕਿਉਂਕਿ ਤੂੰ ਹਰ ਇਕ ਦੇਸ਼ ਅਤੇ ਭੇਖ ਵਿੱਚ, ਪਰੀਪੂਰਨ ਹੋ ਰਿਹਾ ਹੈਂ।

ਯਥਾ— ਤੂ ਸਭ ਮਹਿ, ਏਕੁ ਵਰਤਦਾ, ਸਭ ਮਾਹਿ ਸਮਾਣਾ॥
ਥਾਨ ਥਨੰਤਰਿ ਰਵਿ ਰਹਿਆ, ਜੀਅ ਅੰਦਰਿ ਜਾਣਾ॥ [੩੧੮-ਗਉੜੀ ਕੀ ਵਾਰ ਪਉੜੀ-੧]

ਸਤਿਗੁਰੂ ਜੀ, ਚਾਚਰੀ ਛੰਦ ਨੂੰ ਸਮਾਪਤਿ ਕਰਕੇ, ਹੁਣ ਫੇਰ ਭੁਜੰਗ ਪ੍ਰਯਾਤ ਛੰਦ ਦੁਆਰਾ, ਪ੍ਰਮੇਸ਼ੁਰ ਦੀ, ਨਮਸ਼ਕਾਰ ਰੂਪ ਕੀਰਤੀ ਨੂੰ, ਕਥਨ ਕਰਦੇ ਹਨ।

## ਭੁਜੰਗ ਪ੍ਰਯਾਤ ਛੰਦ॥ ਤ੍ਵ ਪ੍ਰਸਾਦਿ॥

**ਅਰਥ—** ਹੇ ਅਕਾਲ ਪੁਰਖ! ਮੈਂ ਤੇਰੀ ਕ੍ਰਿਪਾ ਨਾਲ, ਭੁਜੰਗ ਪ੍ਰਯਾਤ ਛੰਦ ਵਿੱਚ, ਤੇਰੇ ਜੱਸ ਨੂੰ ਉਚਾਰਨ ਕਰਦਾ ਹਾਂ।

## ਅਗਾਧੇ॥ ਅਬਾਧੇ॥

[ **ਪਦ ਅਰਥ—** ਅਬਾਧੇ = ਅ + ਬਾਧੇ] ਬਾਧੇ. ਸੰ. ਬਧ. (ਬਧ. ਧਾਤੂ–ਹਿੰਸਾ ਕਰਨਾ. ਬੰਨਣਾ) ਸੰਗਯਾ–ਹੱਤਯਾ. ਮਾਰਨਾ. ਭਾਵ ਅਰਥ–ਨਾਸ. (੨) ਬਾਧੇ. ਸੰ. ਬਾਧ. ਧਾਤੂ– ਰੋਕਣਾ. ਦੁਖ ਦੇਣਾ, ਇਸ ਪ੍ਰਕਾਰ 'ਬਧ' ਅਤੇ 'ਬਾਧ' ਅਲਗ ੨ ਸੰ: ਧਾਤੂ ਹਨ, ਬੱਧ, ਧਾਤੂ ਮੰਨਕੇ, ਨਾਸ ਅਰਥ ਹੈ, ਅਤੇ ਬਾਧ, ਧਾਤੂ ਮੰਨਕੇ ਦੁਖ ਆਦਿ, ਅਰਥ ਕਰਨਾ। ]

**ਅਰਥ—**ਹੇ ਅਕਾਲ ਪੁਰਖ! ਤੂੰ [ਗਾਧੇ] = ਥਾਹ (ਹਾਥ) ਤੋਂ ਰਹਿਤ ਹੈਂ, ਅਤੇ ਤੇਰਾ ਕਦੇ [ਬਾਧੇ] = ਨਾਸ਼ ਵੀ ਨਹੀਂ ਹੁੰਦਾ, ਅਤੇ ਨ ਕਿਸੇ ਪ੍ਰਕਾਰ ਦਾ, ਤੈਨੂੰ ਕੋਈ, ਦੁੱਖ ਹੀ ਵਿਆਪਦਾ ਹੈ।

[ **ਭਾਵ—**ਇਹ, ਕਿ ਪ੍ਰਮੇਸ੍ਵਰ ਅਬਿਨਾਸੀ ਤੇ ਅਥਾਹ ਸਰੂਪ ਹੈ, ਉਸਦੀ ਕਿਸੀ ਪ੍ਰਕਾਰ ਨਾਲ ਵੀ, ਕੋਈ ਹਾਥ ਨਹੀਂ ਲੈ ਸਕਦਾ। ]

ਯਥਾ— ਤੁਮ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂੰਢਿ ਰਹੇ ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਤੂ ਆਪਨ ਜਾਨਹਿ ਆਪਿ ਜਗੰਨਾਥ॥

[੧੨੯੬–ਕਾਨੜਾ ਮ:੪]

## ਅਨੰਦੀ ਸਰੂਪੇ॥

{ **ਪਦ ਅਰਥ—** ਅਨੰਦੀ. ਸੰ. ਆਨੰਦਿਨ. ਵਿਸ਼ੇਸ਼ਣ– ਅਨੰਦ ਵਾਲਾ. ਖੁਸ਼. ਪ੍ਰਸੰਨਤਾ ਵਾਲਾ। }

**ਅਰਥ—**ਹੇ ਅਕਾਲਖੁ! ਤੂੰ ਸਦਾਹੀ ਅਨੰਦ ਸਰੂਪ ਹੈਂ।

ਯਥਾ— ਸਦਾ ਅਨੰਦ ਅਨੰਦੀ ਸਾਹਿਬੁ, ਗੁਨ ਨਿਧਾਨ ਨਿਤ ਨਿਤ ਜਾਪੀਐ॥
ਬਲਿਹਾਰੀ ਤਿਸੁ ਸੰਤ ਪਿਆਰੇ, ਜਿਸੁ ਪ੍ਰਸਾਦਿ, ਪ੍ਰਭੁ ਮਨਿ ਵਾਸੀਐ॥ [੩੯੫–ਆਸਾ ਮ:੫]

## ਨਮੋ ਸਰਬ ਮਾਨੇ॥

**ਅਰਥ—** ਹੇ ਅਕਾਲ ਪੁਰਖ! ਤੈਨੂੰ ਸੰਪੂਰਨ ਸ੍ਰਿਸ਼ਟੀ ਦੇ ਜੀਵ [ਮਾਨੇ] = ਮੰਨਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

[ **ਭਾਵ—** ਇਹ, ਕਿ ਪ੍ਰਮੇਸ਼ੁਰ ਵੈਰਾਟ ਸਰੂਪ ਹੈ, ਇਸ ਕਰਕੇ, ਹਰ ਸਰੂਪ ਵਿੱਚ, ਹਰ ਜਗਾ, ਉਸੀ ਦਾ ਪੂਜਨ ਹੋ ਰਿਹਾ ਹੈ, ਕਿਉਂਕਿ ਆਪੋ ਆਪਣੇ ਵੱਖੋ ਵੱਖ ਖਿਆਲਾਂ ਅਨੁਸਾਰ, ਦੁਨੀਆ ਦੇ ਸਾਰੇ ਹੀ ਜੀਵ, ਉਸ ਅਕਾਲ ਪੁਰਖ ਨੂੰ, ਮੰਨ ਰਹੇ ਹਨ, ਕੋਈ ਉਸਨੂੰ, ਅੱਲਾ, ਖੁਦਾ ਕਹਿਕੇ ਮੰਨਦਾ ਹੈ, ਕੋਈ ਰਾਮ, ਕ੍ਰਿਸ਼ਨ, ਵਿਸ਼ਨੂੰ ਅਤੇ ਬ੍ਰਹਮਾ ਰੂਪ ਕਰਕੇ ਪੂਜਦਾ ਹੈ, ਕੋਈ ਸ਼ਿਵ, ਗਣੇਸ਼, ਦੁਰਗਾ, ਸੂਰਜ, ਚੰਦ੍ਰਮਾ ਆਦਿ ਦੇ ਸਰੂਪ ਵਿੱਚ, ਉਸਦਾ ਪੂਜਨ ਕਰ ਰਿਹਾ ਹੈ, ਕੋਈ ਉਸਨੂੰ ਜਲ, ਪਵਨ, ਅਗਨੀ ਰੂਪ ਸਮਝ ਕੇ, ਉਸਦੇ ਤਾਂਈ ਨਿਉਂਦਾ ਹੈ, ਅਤੇ ਕੋਈ ਨਾਸਤਕ, ਰਚਨਹਾਰ ਨੂੰ ਕੁਦਰਤ (ਨੇਚਰ) ਆਦਿ ਦੇ ਨਾਮ ਨਾਲ, ਪੁਕਾਰ ਕੇ ਉਸਦੇ ਅੱਗੇ ਮਾਨਸਿਕ ਤੌਰ ਤੇ ਨਿਵਦਾ ਹੈ, ਇਸ ਪ੍ਰਕਾਰ ਸਾਰੇ ਹੀ, ਆਪੋ ਆਪਣੀ ਕਲਪਣਾ ਅਨੁਸਾਰ, ਉਸਨੂੰ ਮੰਨਦੇ, ਤੇ ਪੂਜਦੇ ਹਨ, ਪ੍ਰੰਤੂ ਫਲ, ਆਪੋ ਆਪਣੀ, ਭਾਵਨਾ ਅਨੁਸਾਰ, ਵੱਖੋ ਵੱਖ ਮਿਲਦਾ ਹੈ। ]

ਯਥਾ—ਤੂ ਸਚਾ ਸਾਹਿਬੁ ਸਚੁ ਹੈ, ਸਚੁ ਸਚਾ ਗੋਸਾਈ॥ ਤੁਧੁਨੋ ਸਭ ਧਿਆਇਦੀ, ਸਭ ਲਗੈ ਤੇਰੀ ਪਾਈ॥
[੩੦੧-ਗਉੜੀ ਕੀ ਵਾਰ ਪਉੜੀ-੧]

## ਸਮਸਤੀ ਨਿਧਾਨੇ॥ ੬੪॥

**ਅਰਥ**—ਹੇ ਅਕਾਲ ਪੁਰਖ! ਤੂੰ [ਸਮਸਤੀ] = ਸਾਰਿਆਂ ਗੁਣਾਂ ਦਾ [ਨਿਧਾਨੇ] = ਖਜ਼ਾਨਾ ਹੈਂ।

ਯਥਾ—ਸਚਾ ਗੁਣੀ ਨਿਧਾਨੁ ਤੂੰ, ਪ੍ਰਭ ਗਹਿਰ ਗੰਭੀਰੇ॥ ਆਸ ਭਰੋਸਾ ਖਸਮ ਕਾ, ਨਾਨਕ ਕੇ ਜੀਅਰੇ॥
[੩੯੮-ਆਸਾ ਮ:੫]

## ਨਮਸਤੂੰ ਨ੍ਰਿਨਾਥੇ॥

{ **ਪਦ ਅਰਥ**—[ਨ੍ਰਿਨਾਥੇ = ਨ੍ਰਿ + ਨਾਥੇ] ਨਾਥੇ. ਸੰ. ਨਾਥ. ਸੰਗਯਾ - ਸੁਆਮੀ. ਮਾਲਿਕ. }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ [ਨਾਥੇ] = ਸੁਆਮੀ, ਤੇ ਮਾਲਿਕ ਆਦਿ ਤੋਂ, ਰਹਿਤ ਹੈਂ, ਕਿਉਂਕਿ ਤੇਰੇ ਉੱਪਰ ਕੋਈ ਵੀ ਹੁਕਮ ਚਲਾਉਣ ਵਾਲਾ, ਮਾਲਿਕ ਆਦਿ ਨਹੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**—ਇਹ, ਕਿ ਪ੍ਰਮੇਸ਼ੂਰ ਹੀ, ਸਭ ਤੋਂ ਵੱਡਾ ਮਾਲਕ ਹੈ। }

ਯਥਾ—ਸਾਲਾਹਿਹੁ ਸਚੁ, ਸਭ ਊਪਰਿ ਹਰਿ ਧਨੀ॥ ਜਿਸੁ ਨਾਹੀ ਕੋਇ ਸਰੀਕੁ, ਕਿਸੁ ਲੇਖੈ ਹਉ ਗਨੀ॥
[੭੨੩-ਤਿਲੰਗ ਮ:੪]

## ਨਮਸਤੂੰ ਪ੍ਰਮਾਥੇ॥

**ਅਰਥ**— ਹੇ ਅਕਾਲ ਪੁਰਖ! ਤੂੰ ਹੀ ਇਕ [ਪ੍ਰਮਾਥੇ] = ਪ੍ਰਮਾਰਥ ਸੱਤਾ ਵਾਲਾ, ਹਮੇਸ਼ਾ ਕਾਇਮ ਦਾਇਮ, ਅਖੰਡ-ਸਰੂਪ ਵਾਲਾ, ਸਾਰ ਰੂਪ ਹੈਂ, ਜੋ ਕਦੇ ਵੀ, ਬਦਲਦਾ ਨਹੀ, ਇਕਰਸ, ਸਤ, ਚਿਤ, ਅਨੰਦ ਸਰੂਪ ਵਿੱਚ ਰਹਿਣ ਵਾਲਾ ਹੈਂ, ਹੋਰ ਸਭ ਬਦਲਣ ਵਾਲੇ, ਮਿਥਿਆ ਹਨ, ਤੈਨੂੰ ਮੇਰੀ ਨਮਸ਼ਕਾਰ ਹੈਂ।

[ **ਭਾਵ**— ਇਹ ਹੈ, ਕਿ ਸੱਤਾ, ਤਿੰਨ ਪ੍ਰਕਾਰ ਦੀ ਹੁੰਦੀ ਹੈ, ਇਕ-ਪ੍ਰਮਾਰਥ ਸੱਤਾ ਹੈ, ਦੂਸਰੀ-ਵਿਵਹਾਰਿਕ ਸੱਤਾ ਹੈ, ਤੀਸਰੀ-ਪ੍ਰਤੀਭਾਸਕ ਸੱਤਾ ਹੈ,— ਸਾਰਾ ਜਗਤ ਪ੍ਰਪੰਚ, ਵਿਵਹਾਰਿਕ ਸੱਤਾ ਵਾਲਾ ਹੈ, ਜੋ ਕਿ ਬਦਲਦਾ ਰਹਿੰਦਾ ਹੈ, ਇਸ ਕਰਕੇ ਇਹ ਮਿਥਿਆ ਹੈ,— ਅਤੇ ਮ੍ਰਿਗ ਤ੍ਰਿਸ਼ਨਾ ਦਾ ਜਲ, ਸੁਪਨੇ ਦੇ ਪਦਾਰਥ, ਅਤੇ ਭਰਮ ਰੂਪ ਪਦਾਰਥ, ਜਿਵੇਂ ਰੱਸੀ ਵਿੱਚ, ਸਰਪ ਆਦਿ, ਇਹ ਸਿਰਫ਼ ਪ੍ਰਤੀਤੀ ਮਾਤ੍ਰ ਹਨ, ਜੋ ਕਿ ਪ੍ਰਤੀਭਾਸਕ ਸੱਤਾ ਵਾਲੇ, ਸਾਖਸ਼ੀਭਾਸ ਹਨ, ਕਿਉਂਕਿ ਇਹ, ਤਮੋ ਪ੍ਰਧਾਨ ਅਵਿੱਦਿਆ ਦਾ, ਕਾਰਜ ਹਨ- ਪ੍ਰੰਤੂ-ਸਤ, ਚਿਤ, ਅਨੰਦ ਸਰੂਪ ਪ੍ਰਮਾਤਮਾ ਹੀ, ਇਕ ਪ੍ਰਮਾਰਥ ਸੱਤਾ ਵਾਲਾ, ਸਾਰ ਰੂਪ ਹੈ, ਜੋ ਕਿ ਹਮੇਸ਼ਾ ਇਕਰਸ, ਤੇ ਅਖੰਡ ਸਰੂਪ, ਸਦਾ ਕਾਇਮ ਦਾਇਮ ਰਹਿਣ ਵਾਲਾ ਹੈ. ਉਸਨੂੰ ਮੇਰੀ ਨਮਸ਼ਕਾਰ ਹੈ। ]

ਯਥਾ— ਜਿਮੀ ਜਮਾਨ ਕੇ ਬਿਖੇ, ਸਮਸਤ ਏਕ ਜੋਤਿ ਹੈ॥ ਨ ਘਾਟ ਹੈ, ਨ ਬਾਢ ਹੈ, ਨ ਘਾਟ ਬਾਢ ਹੋਤ ਹੈ॥
[ਅਕਾਲ ਉਸਤਤਿ ਛੰਦ ਨੰ:-੧੬੬]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਦੁਸ਼ਟਾਂ ਦੇ ਤਾਂਈ [ਪ੍ਰਮਾਥੇ] = ਮੰਥਨ (ਨਸ਼ਟ) ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਗੁਰੁ ਗੋਬਿੰਦ ਗੁਰੂ ਗੋਪਾਲ॥ ਅਪਨੇ ਦਾਸ ਕਉ ਰਾਖਨਹਾਰ॥
ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥ [੮੬੯-ਗੋਂਡ ਮ: ੫]

## ਨਮਸਤੂੰ ਅਗੰਜੇ॥

**ਅਰਥ**—ਹੇ ਅਕਾਲ ਪੁਰਖ! ਤੂੰ [ਗੰਜੇ] = ਗਿਣਤੀ ਆਦਿ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ-ਇਹ ਕਿ ਪ੍ਰਮੇਸ਼ੂਰ ਦੇ, ਗੁਣ ਆਦਿਕਾਂ ਦੀ ਗਿਣਤੀ ਨਹੀਂ ਹੋ ਸਕਦੀ। }

ਯਥਾ—ਤੂ ਅਗਨਤੁ ਜੀਅ ਕਾ ਦਾਤਾ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ॥
ਜੋ ਉਪਾਇਓ ਤਿਸੁ ਤੇਰੀ ਆਸ॥ ਸਗਲ ਅਰਾਧਹਿ ਪ੍ਰਭ ਗੁਣਤਾਸ॥

[੯੯੪-ਰਾਮਕਲੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀਆਂ [ਗੰਜੇ] = ਗਿਣਤੀਆਂ (ਚਿੰਤਾਵਾਂ) ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਜਹ ਏਕਹਿ ਏਕ ਏਕ ਭਗਵੰਤਾ॥ ਤਹ ਕਉਨੁ ਅਚਿੰਤੁ, ਕਿਸੁ ਲਾਗੈ ਚਿੰਤਾ॥

[੨੯੧-ਸੁਖਮਨੀ ਅਸਟਪਦੀ-੨੧]

## ਨਮਸਤੂੰ ਅਭੰਜੇ॥ ੬੫॥

**ਅਰਥ**— ਹੇ ਅਕਾਲ ਪੁਰਖ! ਤੂੰ [ਭੰਜੇ] = ਨਾਸ ਤੋਂ ਰਹਿਤ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਅਗੰਜੇ ਅਭੰਜੇ ਅਕਾਮੰ ਅਕਰਮੰ॥ ਅਨੰਤੇ ਬਿਅੰਤੇ ਅਭੂਮੇ ਅਭਰਮੰ॥

[ਗਿਆਨ ਪ੍ਰਬੋਧ ਛੰਦ ਨੰਬਰ-੫]

## ਨਮਸਤੂੰ ਅਕਾਲੇ॥

**ਅਰਥ**—ਹੇ ਅਕਾਲ ਪੁਰਖ! ਤੂੰ [ਕਾਲੇ] = ਮੌਤ ਆਦਿ ਤੋਂ ਰਹਿਤ, ਅਕਾਲ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਕਾਲ ਰਹਿਤ ਅਨਕਾਲ ਸਰੂਪਾ॥ ਅਲਖ ਪੁਰਖ ਅਬਗਤ ਅਵਧੂਤਾ॥

[ਅਕਾਲ ਉਸਤਤਿ ਛੰਦ ਨੰਬਰ-੯]

## ਨਮਸਤੂੰ ਅਪਾਲੇ॥

{ **ਪਦ ਅਰਥ**—[ਅਪਾਲੇ = ਅ + ਪਾਲੇ] ਪਾਲੇ. ਸੰ. ਪਾਲ. ਧਾਤੂ-ਪਾਲਨ ਕਰਨਾ. (੨) ਰੱਖਿਆ ਕਰਨੀ। }

**ਅਰਥ**—ਹੇ ਅਕਾਲ ਪੁਰਖ! ਤੂੰ [ਪਾਲੇ] = ਪਾਲਨ ਪੋਸ਼ਨ ਕਰਨ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੇ ਨੇ ਪਾਲ ਪੋਸ ਕੇ ਵੱਡਾ ਨਹੀਂ ਕੀਤਾ, ਬਲਕਿ ਤੂੰ ਸ੍ਵਯੰ ਪ੍ਰਕਾਸ਼ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਆਪਨਿ ਆਪੁ ਆਪਹਿ ਉਪਾਇਓ॥ ਆਪਹਿ ਬਾਪ, ਆਪ ਹੀ ਮਾਇਓ॥

[੨੫੦ -ਗਉੜੀ ਬਾਵਨ ਅਖਰੀ]

## ਨਮੋ ਸਰਬ ਦੇਸੇ॥

{ **ਪਦ ਅਰਥ**—ਦੇਸੇ. ਸੰ. ਦੇਸ. ਸੰਗਯਾ-ਮੁਲਕ. ਪ੍ਰਦੇਸ਼. (੨) ਦੇਹ ਦੇ ਅੰਗ. (੩) ਦੇਸੇ. ਸੰ. ਦਿਸ. ਸੰਗਯਾ-ਦਿਸ਼ਾ. ਤਰਫ. }

**ਅਰਥ**— ਹੇ ਅਕਾਲ ਪੁਰਖ! ਤੂੰ ਸੰਪੂਰਨ ਦੇਸ਼ਾਂ ਵਿਖੇ ਵਿਆਪਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ॥ ਜਹ ਦੇਖਾ ਤਹ ਏਕੁ ਤੂ, ਅੰਤੁ ਨ ਪਾਰਾਵਾਰੁ

[੯੩੪-ਰਾਮਕਲੀ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਸੰਪੂਰਨ ਦੇਸ, ਤੇਰੇ ਹੀ ਰਚੇ ਹੋਏ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**—ਇਹ, ਕਿ-ਸਭ ਅਸਥਾਨ, ਪ੍ਰਮੇਸ਼੍ਵਰ ਨੇ, ਆਪ ਹੀ ਰਚੇ ਹਨ। }

ਯਥਾ—ਆਪੇ ਤਖਤੁ ਰਚਾਇਓਨੁ, ਆਕਾਸ ਪਤਾਲਾ॥
ਹੁਕਮੇ ਧਰਤੀ ਸਾਜੀਅਨੁ, ਸਚੀ ਧਰਮਸਾਲਾ। ਆਪਿ ਉਪਾਇ ਖਪਾਇਦਾ, ਸਚੇ ਦੀਨ ਦਇਆਲਾ॥
[੭੮੫-ਵਾਰ ਸੂਹੀ ਪਉੜੀ-੧]

**ਤੀਜਾ ਅਰਥ—** ਹੇ ਅਕਾਲ ਪੁਰਖ! ਸਰਬ ਦੇਸ ਰੂਪ ਵੀ, ਤੂੰਹੀ ਹੈਂ ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼੍ਵਰ, ਧਰਤੀ ਦੇ ਖੰਡ, ਤੇ ਧਰਤੀ ਰੂਪ ਵੀ ਆਪ ਹੀ ਹੈ। }

ਯਥਾ— ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥
ਜਤੀ ਸਤੀ ਸੰਤੋਖੀ ਆਪੇ, ਆਪੇ ਕਾਰ ਕਮਾਈ ਹੇ॥ [੧੦੨੧-ਮਾਰੂ ਮ:੧]

**ਚੌਥਾ ਅਰਥ—** ਹੇ ਅਕਾਲ ਪੁਰਖ! ਦੇਹ ਦੇ ਸਰਬ [ਦੇਸੇ] = ਅੰਗਾਂ ਦਾ, ਸੰਚਾਲਕ ਸਰੂਪ ਵੀ, ਤੂੰ ਆਪਿ ਹੈਂ-ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਅੰਗਾਂ ਦੇ ਅਧਿਸ਼ਠਾਤਾ ਦੇਵਤੇ ਜੈਸੇ-ਨੇਤ੍ਰਾਂ ਦਾ ਸੂਰਜ, ਹੱਥਾਂ ਦਾ ਇੰਦ੍ਰ, ਉਨ੍ਹਾਂ ਦੁਆਰਾ, ਅੰਗਾਂ ਦਾ, ਜੋ ਸੰਚਾਲਨ ਹੋ ਰਿਹਾ ਹੈ, ਓਹੁ ਪ੍ਰਮੇਸ਼੍ਵਰ ਦੀ, ਪ੍ਰੇਰਨਾ ਕਰਕੇ, ਕਰ ਰਹੇ ਹਨ, ਇਸ ਕਰਕੇ ਪ੍ਰਮੇਸ਼੍ਵਰ ਹੀ, ਅੰਗਾਂ ਦਾ ਸੰਚਾਲਨ ਕਰਨੇ ਵਾਲਾ, ਸੰਚਾਲਕ ਸਰੂਪ ਹੈ। }

**ਪੰਜਵਾ ਅਰਥ—** ਹੇ ਅਕਾਲ ਪੁਰਖ! ਤੂੰ ਸਰਬ [ਦੇਸੇ] = ਦਿਸ਼ਾਂ ਵਿੱਚ ਵਿਆਪਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਦਸੇ ਦਿਸਾ ਰਵਿਆ ਪ੍ਰਭੁ ਏਕੁ॥ ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
ਜਲ ਥਲ ਬਨ ਪਰਬਤ ਪਾਤਾਲ॥ ਪ੍ਰਮੇਸ੍ਵਰ ਤਹ ਬਸਹਿ ਦਇਆਲ॥
[੨੯੯-ਗਉੜੀ ਮ:੫]

## ਨਮੋ ਸਰਬ ਭੇਸੇ ॥ ੬੬ ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਾਰੇ ਭੇਖਾਂ ਦੇ, ਧਾਰਨ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼੍ਵਰ ਸਰਬ ਰੂਪ ਹੋਣ ਕਰਕੇ, ਸਾਰੇ ਲਿਬਾਸ, ਤੇ ਪਹਿਰਾਵੇ, ਉਸੀ ਦੇ ਹਨ, ਅਤੇ ਜੋਗੀ ਜੰਗਮ ਆਦਿ ਭੇਖ ਵੀ ਉਸੀ ਦੇ ਹਨ। }

ਯਥਾ— ਆਪੇ ਜੋਗੀ ਆਪੇ ਭੋਗੀ, ਆਪੇ ਸੰਨਿਆਸੀ ਫਿਰੈ ਬਿਬਾਣੀ॥
ਆਪੈ ਨਾਲਿ ਗੋਸਟਿ ਆਪਿ ਉਪਦੇਸੈ, ਆਪੇ ਸੁਘੜੁ ਸਰੂਪੁ ਸਿਆਣੀ॥
[੫੫੩-ਬਿਹਾਗੜਾ ਕੀ ਵਾਰ ਪਉੜੀ-੧੨]

ਯਥਾ ਹੋਰ— ਏਕ ਤੂ, ਹੋਰਿ ਵੇਸ ਬਹੁਤੇਰੇ॥ ਨਾਨਕੁ ਜਾਣੈ ਚੋਜ ਨ ਤੇਰੇ॥ [੩੫੬-ਆਸਾ ਮ:੧]

## ਨਮੋ ਰਾਜ ਰਾਜੇ॥

{ **ਪਦ ਅਰਥ**—ਰਾਜ. ਸੰ. ਧਾਤੂ-ਚਮਕਣਾ. ਸ਼ੋਭਾ ਦੇਣਾ. ਪ੍ਰਕਾਸ਼ਣਾ (੨) ਪ੍ਰਕਾਸ਼। }

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਰਾਜੇ] = ਰਾਜਿਆਂ ਵਿੱਚ, ਰਾਜਾ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਸਰਬ ਵਿਆਪੀ, ਹੋਣ ਕਰਕੇ, ਰਾਜਾ ਸਰੂਪ ਵੀ ਪ੍ਰਮੇਸ਼੍ਵਰ ਹੀ ਹੈ। }

ਯਥਾ— ਰਾਜਨ ਮਹਿ ਤੂੰ ਰਾਜਾ ਕਹੀਅਹਿ, ਭੂਮਨ ਮਹਿ ਭੂਮਾ॥ ਠਾਕੁਰ ਮਹਿ ਠਕੁਰਾਈ ਤੇਰੀ, ਕੋਮਨ ਸਿਰਿ ਕੋਮਾ॥
[੫੦੭-ਗੂਜਰੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਰਾਜਿਆਂ ਦਾ ਵੀ ਰਾਜਾ ਹੈਂ, ਕਿਉਂਕਿ ਤੂੰ ਰਾਜਿਆਂ ਉੱਪਰ ਵੀ, ਰਾਜ ਕਰ ਰਿਹਾ ਹੈਂ।

ਯਥਾ— ਨਮੋ ਦੇਵ ਦੇਵੰ, ਨਮੋ ਰਾਜ ਰਾਜੰ॥ ਨਿਰਾਲੰਬ ਨਿਤਿਯੰ, ਸੁ ਰਾਜਾਧਿਰਾਜੰ॥

[ਬਿਚਿੱਤ੍ਰ ਨਾਟਕ ਛੰਦ ਨੰਬਰ-੯]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਰਾਜ] = ਪ੍ਰਕਾਸ਼ ਰੂਪ ਜੋਤੀਆਂ ਵਿੱਚ [ਰਾਜੇ] = ਪ੍ਰਕਾਸ਼ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਸੂਰਜ ਚੰਦ੍ਰਮਾ ਆਦਿ, ਸਭਨਾਂ ਪ੍ਰਕਾਸ਼ਕਾਂ ਵਿੱਚ, ਪ੍ਰਮੇਸ਼੍ਵਰ ਦੀ ਹੀ, ਸਮਾਈ ਹੋਈ ਜੋਤ, ਪ੍ਰਕਾਸ਼ ਰਹੀ ਹੈ। }

ਯਥਾ— ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ॥ ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥

[੧੨੭੯-ਵਾਰ ਮਲਾਰ ਕੀ ਪਉੜੀ-੧]

## ਨਮੋ ਸਾਜ ਸਾਜੇ॥

{ **ਪਦ ਅਰਥ—** ਸਾਜ. ਸੰ. ਸ੍ਰਿਜ. ਧਾਤੂ - ਪੈਦਾ ਕਰਨਾ. ਬਨਾਉਣਾ.(੨) ਸਾਜ. ਫਾਰਸੀ. ਸਾਜ਼ ਵਿਸ਼ੇਸ਼ਣ- ਬਨਾਉਣ ਵਾਲਾ. ਰਚਣਹਾਰ. ਇਹ ਯੌਗਿਕ ਸ਼ਬਦਾਂ ਦੇ, ਅੰਤ ਵਿਚ ਵਰਤਿਆ ਜਾਂਦਾ ਹੈ, ਜਿਵੇਂ- ਦਵਾ ਸਾਜ. ਘੜੀ ਸਾਜ਼ ਆਦਿ. ਕਿਉਂਕਿ ਇਸ ਪਦ ਦਾ ਮੂਲ, ਫਾਰਸੀ ਵਿੱਚ 'ਸਾਖਤਨ' ਮਸਦਰ (ਧਾਤੂ) ਹੈ- ਜਿਸਦਾ ਅਰਥ ਹੈ- ਬਨਾਉਣਾ. ਰਚਨਾ. [ਅ] ਮਿਲ-ਜੁਲ ਕੇ ਰਹਿਣਾ. ਆਦਿ. (੩) ਫਾਰਸੀ. ਸਾਜ. ਸੰਗਯਾ- ਵਾਜਾ. ਕਿਸੇ ਵੀ ਪ੍ਰਕਾਰ ਦਾ ਵਾਜਾ ਹੋਵੇ, ਉਸਨੂੰ ਸਾਜ਼ ਕਹਿੰਦੇ ਹਨ. (੪) ਸਾਮਗ੍ਰੀ. ਸਾਮਾਨ. ਕਿਉਕਿ ਸਜ਼ਾਵਟ ਦੇ ਸਮਾਨ ਦਾ ਨਾਮ, ਸਾਜ ਹੈ, ਇਸ ਲਈ ਭਾਵ ਅਰਥ- ਸਮਗ੍ਰੀ ਹੈ. [ਜਿਵੇਂ- ਨ ਸਾਜ਼ੋ ਨ ਬਾਜ਼ੋ ਨ ਫੌਜੋ ਨ ਫਰਸ਼-ਇਸ ਜਗਾ ਵੀ 'ਸਾਜੋ' ਦਾ ਅਰਥ-ਸਾਮੱਗ੍ਰੀ ਤੇ ਸਾਮਾਨ ਹੈ. ਜਫਰ ਨਾਮਾ, ਸ਼ੇਅਰ ਚੌਥਾ] (੫) ਹਥਿਆਰ. ਸੰਦ. (੬) ਸਾਜਿ. ਕ੍ਰਿਆ. ਵਿਸ਼ੇਸ਼ਣ-ਸਾਜ ਕੇ. ਸ੍ਰਿਜਕੇ। }

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਸਾਜਾਂ ਵਿੱਚ, ਸਾਜ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਹੀ ਸੰਪੂਰਨ ਵਾਜਿਆਂ ਵਿੱਚ, ਵਾਜਾ ਸਰੂਪ, ਤੇ ਸੰਦਾਂ ਵਿੱਚ ਸੰਦ, ਹਥਿਆਰਾਂ ਵਿੱਚ ਹਥਿਆਰ, ਹਰ ਪ੍ਰਕਾਰ ਦੀ ਸਮਗ੍ਰੀ ਵਿੱਚ, ਸਮੱਗ੍ਰੀ ਸਰੂਪ ਹੈ, ਕਿਉਂਕਿ ਪ੍ਰਮੇਸ਼੍ਵਰ ਹੀ, ਸਰਬ ਰੂਪ ਹੋ ਕੇ, ਬਿਰਾਜ ਰਿਹਾ ਹੈ। }

ਯਥਾ— ਜੋ ਤੁਮ ਕਰਹੁ ਸੋਈ ਭਲਾ, ਮਨਿ ਲੇਤਾ ਮੁਕਤਾ॥ ਸਗਲ ਸਮਗ੍ਰੀ ਤੇਰੀਆ, ਸਭ ਤੇਰੀ ਜੁਗਤਾ॥

[੮੦੯-ਬਿਲਾਵਲ ਮ:੫]

ਯਥਾ ਹੋਰ— ਆਪੇ ਹੀ ਸਭੁ ਆਪਿ ਹੈ ਪਿਆਰਾ, ਆਪੇ ਥਾਪਿ ਉਥਾਪੈ॥
ਆਪੇ ਵੇਖਿ ਵਿਗਸਦਾ ਪਿਆਰਾ, ਕਰਿ ਚੋਜ ਵੇਖੈ ਪ੍ਰਭੁ ਆਪੈ।
ਆਪੇ ਵਣਿ ਤਿਣਿ ਸਭਤੁ ਹੈ ਪਿਆਰਾ, ਆਪੇ ਗੁਰਮੁਖਿ ਜਾਪੈ॥ [੬੦੫-ਸੋਰਠ ਮ:੪]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ, ਸਾਜਾਂ ਨੂੰ ਸਾਜ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਹੀ, ਹਰ ਪ੍ਰਕਾਰ ਦੇ ਬਣਾਉ (ਰਚਨਾ) ਨੂੰ ਬਣਾ ਰਹਿਆ ਹੈ, ਕਿਉਂਕਿ ਉਸਤੋਂ ਬਗੈਰ ਹੋਰ ਕੋਈ ਵੀ ਰਚਨਾ ਨੂੰ ਰਚ ਨਹੀਂ ਸਕਦਾ। }

**ਯਥਾ**—ਰਚਨਾ ਰਾਚਿ ਰਹੇ ਨਿਰੰਕਾਰੀ, ਪ੍ਰਭ ਮਨਿ ਕਰਮ ਸੁਕਰਮਾ॥
ਨਾਨਕ ਪੰਥੁ ਨਿਹਾਲੇ ਸਾ ਧਨ, ਤੂ ਸੁਣਿ ਆਤਮ ਰਾਮਾ॥ [੧੧੦੭-ਤੁਖਾਰੀ ਮ:੧]

**ਯਥਾ ਹੋਰ**—ਜੀਅ ਪ੍ਰਾਨ ਕੀਏ ਜਿਨਿ ਸਾਜਿ॥ ਮਾਟੀ ਮਹਿ ਜੋਤਿ ਰਖੀ ਨਿਵਾਜਿ॥
ਬਰਤਨ ਕਉ ਸਭੁ ਕਿਛੁ, ਭੋਜਨ ਭੋਗਾਇ॥ ਸੋ ਪ੍ਰਭੁ ਤਜਿ, ਮੂੜੇ ਕਤ ਜਾਇ॥
[੮੬੨-ਗੌਂਡ ਮ:੫]

**ਯਥਾ ਹੋਰ**—ਰਾਜਨ ਕੇ ਰਾਜਾ ਮਹਾ ਸਾਜ ਹੂੰ ਕੇ ਸਾਜਾ, ਮਹਾਜੋਗ ਤੂੰ ਕੇ ਜੋਗ ਹੈ, ਧਰੱਯਾ ਦ੍ਰਮ ਛਾਲ ਕੇ॥
[ਅਕਾਲ ਉਸਤਤਿ ਛੰਦ ਨੰਬਰ-੨੬੩]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਪੰਜਾਂ ਤੱਤਾਂ ਨੂੰ [ਸਾਜ] = ਸਾਜਕੇ (ਰੱਚ ਕੇ) ਸਾਰੇ ਸੰਸਾਰ ਨੂੰ [ਸਾਜੇ] = ਸਾਜਿਆ (ਰੱਚਿਆ) ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਮਨੁ ਹਰਿ ਕੀਆ, ਤਨੁ ਸਭੁ ਸਾਜਿਆ॥ ਪੰਚਤਤ ਰਚਿ ਜੋਤਿ ਨਿਵਾਜਿਆ॥
[੧੩੩੭-ਪ੍ਰਭਾਤੀ ਮ:੫]

**ਯਥਾ ਹੋਰ**—ਤੁਮ ਸਭ ਸਾਜੇ ਸਾਜਿ ਨਿਵਾਜੇ, ਜੀਉ ਪਿੰਡ ਦੇ ਪ੍ਰਾਨਾ॥
ਨਿਰਗੁਨੀਆਰੇ ਗੁਨੁ ਨਹੀ ਕੋਈ, ਤੁਮ ਦਾਨੁ ਦੇਹੁ ਮਿਹਰਵਾਨਾ॥ [੬੧੩-ਸੋਰਠ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਜਿਸਦੇ ਉੱਪਰ ਕ੍ਰਿਪਾ ਕਰੇ, ਉਸਦੇ ਤੂੰ ਸਾਰੇ ਹੀ ਸਾਜ, ਸਾਜ ਦਿੰਦਾ ਹੈਂ, ਕਿਉਂਕਿ ਉਸਨੂੰ ਸਭ ਵਸਤੂਆਂ ਪ੍ਰਾਪਤ ਹੋ ਜਾਂਦੀਆਂ ਹਨ, ਜਿਵੇਂ- ਸੁਦਾਮੇ ਦੇ ਸਾਰੇ ਸਾਜ, ਸਾਜ ਦਿੱਤੇ ਸਨ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੂਰ ਜਿਸ ਉੱਪਰ ਕ੍ਰਿਪਾ ਕਰ ਦੇਵੇ, ਤਾਂ ਉਸ ਦੇ ਪਾਸ, ਕੁਛ ਨ ਹੁੰਦਿਆਂ ਵੀ, ਸਭ ਬਣਾਉ ਬਣਾ ਕੇ, ਉਸ ਦੇ ਲਈ ਸਾਰੀ ਸਮਗ੍ਰੀ ਸਾਜ ਕੇ, ਪੂਰਨ ਸੁਖੀ ਕਰ ਦਿੰਦਾ ਹੈ। }

**ਯਥਾ**— ਜਿਸ ਕ੍ਰਿਪਾ ਕਰੇ ਤਿਸੁ ਪੂਰਨ ਸਾਜ॥ ਕਬੀਰ ਕੋ ਸੁਆਮੀ, ਗਰੀਬ ਨਿਵਾਜ॥
[੩੩੧-ਗਉੜੀ ਕਬੀਰ ਜੀ]

## { ਸਾਖੀ ਸੁਦਾਮੇ ਦੀ॥ }

**ਯਥਾ**— ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥ [੧੧੯੨-ਬਸੰਤ ਮ: ੫]

**ਯਥਾ ਹੋਰ**—ਦਾਲਦੁ ਭੰਜਿ ਸੁਦਾਮੇ ਮਿਲਿਓ, ਭਗਤੀ ਭਾਇ ਤਰੇ॥ [੯੯੫-ਮਾਰੂ ਮ:੪]

ਸੁਦਾਮਾ ਭਗਤ ਜੀ, ਬਾਲ ਉਮਰ ਵਿੱਚ, ਸ਼੍ਰੀ ਕ੍ਰਿਸ਼ਨ ਜੀ ਨਾਲ ਰਲਕੇ, ਸੰਦੀਪਨ ਗੁਰੂ ਪਾਸੋਂ, ਇੱਕਠੇ ਪੜ੍ਹਦੇ ਰਹੇ ਸਨ, ਇਹ ਇਕ ਦਿਨ, ਸੰਦੀਪਨ ਗੁਰੂ ਦੀ, ਆਗਿਆ ਨਾਲ, ਜੰਗਲ ਵਿੱਚੋਂ, ਲੱਕੜਾਂ ਚੁਗਣ ਗਏ, ਤਾਂ ਸੰਦੀਪਨ ਦੀ ਇਸਤ੍ਰੀ ਨੇ, ਸੁਦਾਮੇ ਨੂੰ ਭੁੱਜੇ ਛੋਲੇ ਦੇ ਕੇ ਕਿਹਾ, " ਜੇ ਬਾਹਰ ਭੁਖ ਲੱਗੇ, ਤਾਂ ਖਾ ਲੈਣਾ"- ਸੁਦਾਮੇ, ਤੇ ਸ਼੍ਰੀ ਕ੍ਰਿਸ਼ਨ ਜੀ ਦੀ, ਜੋਟੀ ਹੁੰਦੀ ਸੀ, ਇਹ ਹਰ ਇਕ ਕੰਮ ਵਿੱਚ, ਇਕੱਠੇ ਰਹਿੰਦੇ ਸਨ-ਇਹ ਦੋਵੇਂ ਲੱਕੜਾਂ ਚੁਗ ਰਹੇ ਸਨ, ਕਿ ਉਪਰੋਂ, ਕਾਲੀ ਬੋਲੀ, ਹਨੇਰੀ ਆ ਗਈ, ਤੇ ਮੀਂਹ ਆ ਗਿਆ, ਇਹ ਦੋਵੇਂ, ਇਕ ਦਰਖ਼ੱਤ ਹੇਠਾਂ ਬੈਠ ਗਏ,-ਸੁਦਾਮਾ ਓਥੇ ਬੈਠਾ-ਬੈਠਾ, ਛੋਲੇ ਚੱਬਣ ਲੱਗ ਪਿਆ, ਦਾਣੇ ਚੱਬਣ ਦੀ ਅਵਾਜ ਸੁਣ ਕੇ, ਸ਼੍ਰੀ ਕ੍ਰਿਸ਼ਨ ਜੀ ਨੇ ਕਿਹਾ-'ਸੁਦਾਮਾ ਕੀ ਖਾਂਦਾ ਹੈ' ਸੁਦਾਮੇ ਨੇ ਕਿਹਾ 'ਖਾਂਦਾ ਤਾਂ ਕੁਛ ਨਹੀਂ, ਠੰਢ ਨਾਲ, ਦੰਦ ਵੱਜਦੇ ਹਨ, ਇਹ ਸੁਣ ਕੇ, ਸ਼੍ਰੀ ਕ੍ਰਿਸ਼ਨ ਜੀ ਨੇ ਕਿਹਾ "ਜਾ ਓਇ ਭੁਖਿਆ, ਦਲਿੱਦਰੀਆ, ਛੋਲਿਆਂ ਵਾਸਤੇ, ਝੂਠ ਬੋਲਿਆ ਹੈ,"—

ਸਮਾਂ ਬੀਤ ਗਿਆ, ਇਕੱਠੇ ਹੀ ਪੜ੍ਹਦੇ ਰਹੇ, ਆਪਸ ਵਿੱਚ, ਪ੍ਰੇਮ ਵੀ ਬਹੁਤ ਸੀ ਅਤੇ ਸਮੇਂ ਸਿਰ, ਸਾਰੇ ਲੜਕੇ ਵਿੱਦਯਾ ਪੜ੍ਹ ਕੇ, ਆਪੋ ਆਪਣੇ ਘਰਾਂ ਨੂੰ ਚਲੇ ਗਏ, ਸੁਦਾਮਾ ਵੀ, ਆਪਣੇ ਘਰ ਨੂੰ ਚਲਾ ਗਿਆ, ਅਤੇ ਇਸ ਦੇ

ਮਾਤਾ-ਪਿਤਾ ਨੇ ਵਿਆਹ ਕਰ ਦਿੱਤਾ, ਮਾਤਾ-ਪਿਤਾ, ਸੁਰਗ ਵਾਸ ਹੋ ਗਏ- ਹੁਣ ਸੁਦਾਮੇ ਤੇ, ਦਿਨੋ ਦਿਨ ਕੰਗਾਲਤਾ, ਦਲਿਦ੍ਰਤਾ ਦਾ, ਪਹਿਰਾ ਉੱਚਾ ਹੁੰਦਾ ਚਲਾ ਗਿਆ, ਸੁਦਾਮੇ ਦੀ ਧੰਨ ਸੰਪਦਾ ਘਟਦੀ ਗਈ,- ਆਖਰ ਨੂੰ, ਕਈ-ਕਈ ਦਿਨ, ਭੁੱਖੇ ਰਹਿ ਕੇ, ਦਿਨ ਕੱਟਣ ਲਗੇ, ਸ੍ਰੀ ਕ੍ਰਿਸ਼ਨ ਜੀ ਦਾ, ਵਾਕ ਪੂਰਾ ਹੋ ਗਿਆ।

ਅਤੇ ਇਧਰ, ਸ੍ਰੀ ਕ੍ਰਿਸ਼ਨ ਜੀ ਵੀ, ਗੋਕਲ ਤੋਂ ਮੱਥਰਾ, ਅਤੇ ਮੱਥਰਾ ਤੋਂ ਦੁਆਰਕਾ ਦੇ ਰਾਜੇ ਮਸ਼ਹੂਰ ਹੋ ਗਏ.

ਅਤੇ ਉਨ੍ਹਾਂ ਦਿਨਾਂ ਵਿੱਚ ਹੀ, ਸੁਦਾਮਾ ਜੀ ਦੀ ਇਸਤ੍ਰੀ ਸ਼ੁਸੀਲਾ ਨੂੰ, ਪਤਾ ਲੱਗਾ, ਕਿ ਸ੍ਰੀ ਕ੍ਰਿਸ਼ਨ ਜੀ, ਭਗਤ ਸੁਦਾਮਾ ਜੀ ਦੇ ਮਿਤ੍ਰ ਹਨ (ਕੋਈ ਭਿਖਸ਼ੂ ਮੰਗਣ ਆਇਆ, ਤਾਂ ਸ਼ੁਸ਼ੀਲਾ ਨੇ ਦੇਖਿਆ, ਘਰ ਵਿੱਚ ਤਾਂ ਕੁੱਝ ਵੀ ਨਹੀਂ, ਕੀ ਦੇਵਾਂ, ਤਾਂ ਬਹਾਨਾ ਪਾਯਾ, ਸਾਡੇ ਘਰ ਤਾਂ, ਸੂਤਕ ਹੈ, ਉਸਨੇ ਕਿਹਾ, ਸੂਤਕ ਤਾਂ, ਥੋੜ੍ਹੇ ਦਿਨਾਂ ਬਾਅਦ, ਦੂਰ ਹੋ ਜਾਂਦਾ ਹੈ, ਅਤੇ ਤੇਰੇ ਘਰ ਵਿੱਚ, ਸੂਤਕ ਦਾ, ਕੋਈ ਨਿਸ਼ਾਨ ਵੀ ਨਹੀ ਹੈ, ਤਾਂ ਸ਼ੁਸ਼ੀਲਾ ਨੇ ਕਿਹਾ, ਮੇਰੇ ਘਰ, ਦਲਿੱਦ੍ਰ ਨੇ, ਜਨਮ ਲਿਆ ਹੈ, ਇਹ ਸੂਤਕ, ਕਦੇ ਵੀ ਜਾਣ ਵਾਲਾ ਨਹੀ, ਤਾਂ ਭਿੱਖਸ਼ੂ ਨੇ ਕਿਹਾ, ਇਹ ਤਾਂ ਦੋਸਤਾਂ ਮਿੱਤ੍ਰਾਂ ਦੀ ਸਹਾਇਤਾ ਨਾਲ ਵੀ, ਹਟ ਸਕਦਾ ਹੈ- ਤੇਰੇ ਪਤੀ ਦੇ ਮਿਤ੍ਰ, ਸ੍ਰੀ ਕ੍ਰਿਸ਼ਨ ਜੀ ਹਨ, ਓਹੁ ਹਟਾ ਸਕਦੇ ਹਨ- ਇਤਨਾ ਕਹਿਕੇ, ਓਹੁ ਭਿਖਸ਼ੂ ਚਲਾ ਗਿਆ- ਇਹ ਸਭ ਲੀਲਾ, ਭਗਵਾਨ ਸ੍ਰੀ ਕ੍ਰਿਸ਼ਨ ਜੀ ਦੀ ਹੀ ਸੀ- ਸ਼ੁਸ਼ੀਲਾ ਨੇ ਸੁਦਾਮਾ ਜੀ ਨੂੰ ਕਿਹਾ, ਤੁਸੀ ਕਹਿੰਦੇ ਹੁੰਦੇ ਹੋ, ਕਿ ਸ੍ਰੀ ਕ੍ਰਿਸ਼ਨ ਜੀ, ਮੇਰੇ ਮਿਤ੍ਰ ਹਨ, ਤੇ ਇੱਕਠੇ ਪੜ੍ਹਦੇ ਹੁੰਦੇ ਸੀ,- ਹੁਣ ਤਾਂ ਓਹੁ, ਦੁਆਰਕਾ ਦੇ ਰਾਜੇ ਹਨ।

ਤੁਸੀਂ ਅੱਜ ਆਪਣੇ ਮਿੱਤ੍ਰ, ਰਾਜੇ ਦੇ, ਭਿੱਛਕ ਹੋ ਕੇ, ਉਨਾਂ ਤੋਂ ਯਾਚਨਾ ਕਰੋ, ਉਹੁ ਤੁਹਾਨੂੰ ਜ਼ਰੂਰ ਕੁਝ ਨ ਕੁਝ, ਦੇਣਗੇ - ਪਰ ਸੁਦਾਮਾ ਜੀ ਤਾਂ, ਪਰਮ ਸੰਤੋਖੀ ਸਨ- ਇਸਤ੍ਰੀ ਦਾ, ਅਜਿਹਾ ਕਿਹਾ ਸੁਣ ਕੇ-ਭਗਤ ਜੀ ਨੇ ਕਿਹਾ-ਸ਼ੁਸ਼ੀਲਾ! ਸਾਰੇ ਜਗਤ ਵਿੱਚ "ਸੁਖ ਨ ਸੰਤੋਖ ਸਮਾਨ"! ਜੋ ਸੁਖ ਮੈਨੂੰ, ਸੰਤੋਖ ਵਿੱਚ ਨਜ਼ਰ ਆਉਂਦਾ ਹੈ, ਇਸ ਵਰਗਾ, ਇੰਦ੍ਰ ਦਾ ਰਾਜ ਵੀ, ਮੈਨੂੰ ਸੁਖਦਾਈ ਨਹੀਂ ਮਲੂਮ ਹੁੰਦਾ- ਦੂਜੇ ਹੁਣ ਤਾਂ, ਅਸੀਂ ਬੇ ਫਿਕਰੇ ਹੋ ਕੇ, ਹਰੀ ਦੇ ਗੁਣ ਗਾਉਂਦੇ ਹਾਂ, ਸੁਖ ਦੀ ਨੀਂਦ ਸਉਂਦੇ ਹਾਂ, ਪਰ ਜੇ ਧਨ ਮਿਲ ਗਿਆ, ਤਾਂ ਰਾਤ ਨੂੰ ਨੀਂਦ ਵੀ, ਨਹੀਂ ਆਉਣੀ "ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭਰਮੰਤਾ॥ ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ" [੧੦੧੯-ਮਾਰੂ ਮ: ੫]

ਅਤੇ ਸੁਦਾਮੇ ਨੇ ਕਿਹਾ, ਸ਼ੁਸ਼ੀਲਾ, ਧਨ ਮੰਗਣ ਨਾਲੋਂ, ਮਰਨਾ ਚੰਗਾ ਹੈ, ਭਿਖਸ਼ਾ ਵਿੱਚ, ਜੋ ਮਿਲ ਜਾਂਦਾ ਹੈ, ਓਹੁ ਹੀ ਬਹੁਤ ਹੈ, ਸੰਤੋਖ ਧਨ ਹੀ, ਵੱਡਾ ਧਨ ਹੈ, ਪਤੀ ਦੇ ਬਚਨ ਸੁਣ ਕੇ, ਸ਼ੁਸ਼ੀਲਾ ਨੇ ਕਿਹਾ! ਆਪ ਜੀ ਦਾ, ਕਹਿਣਾ ਸਤ ਹੈ, ਪਰ ਕਈ-ਕਈ ਦਿਨ, ਭੁੱਖਿਆਂ ਲੰਘ ਜਾਂਦੇ ਹਨ, ਕੱਪੜਾ ਪਹਿਨਣ ਨੂੰ ਨਹੀਂ, ਬੱਚੇ ਵੀ ਭੁੱਖੇ ਹੀ ਰਹਿੰਦੇ ਹਨ। ਇਸ ਲਈ, ਮੈਂ ਤਾਂ, ਇਹ ਕਹਿੰਦੀ ਹਾਂ, ਕਿ ਤੁਸੀਂ ਅਪਣੇ ਮਿੱਤ੍ਰ ਸ੍ਰੀ ਕ੍ਰਿਸ਼ਨ ਜੀ ਪਾਸ ਜਾਉ। ਓਹੁ ਆਪੇ ਹੀ ਤੁਹਾਡੀ ਦਸ਼ਾ ਨੂੰ ਦੇਖ ਕੇ, ਸਭ ਕੁਛ, ਦੇ ਦੇਣਗੇ, ਜੇਕਰ ਤੁਸੀਂ, ਮੰਗਣਾ ਨਹੀਂ ਚਾਹੁੰਦੇ, ਤਾਂ ਨ ਮੰਗਿਓ, ਪਰ ਆਪਣੇ ਮਿੱਤ੍ਰ, ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਹੀ ਕਰ ਆਓ।

ਜਦ ਬਹੁਤ ਵਾਰੀ ਸ਼ੁਸ਼ੀਲਾ ਨੇ, ਸਿਰਫ ਦਰਸ਼ਨ ਹੀ, ਕਰ ਆਉ, ਕਿਹਾ ਤਾਂ, ਸੁਦਾਮਾ ਜੀ, ਦੁਆਰਕਾ ਨੂੰ ਜਾਣ ਲਈ ਤਿਆਰ ਹੋ ਗਏ, ਪਰ ਕਹਿਣ ਲੱਗੇ, ਸ਼ੁਸ਼ੀਲਾ।

**ਯਥਾ—** ਵੈਦ, ਗੁਰੂ ਨ੍ਰਿਪ, ਜੋਤਸ਼ੀ, ਅਵਰ ਸੰਤ ਢਿਗ ਜਾਇ॥
ਰਿਕਤ ਪਾਨ ਨ ਜਾਈਐ, ਫਲ ਦੀਏ ਫਲ ਪਾਇ॥

ਉਨ੍ਹਾਂ ਨੂੰ ਭੇਟਾ ਦੇਣ ਲਈ ਵੀ, ਕੁਛ ਚਾਹੀਦਾ ਹੈ, ਮੈਂ ਕੀ ਲੈ ਕੇ ਜਾਵਾਂ? ਪਤੀ ਦੀ ਇਹ ਨੀਤੀ ਪੂਰਨ, ਗੱਲ ਸੁਣ ਕੇ-ਸੁਸ਼ੀਲਾ ਨੇ ਆਪਣੀ ਗੁਆਂਢਣ ਤੋਂ - ਦੋ ਮੁੱਠਾਂ, ਚਾਵਲਾਂ ਦੀਆਂ, ਲਿਆ ਕੇ ਕਿਹਾ-ਇਹ ਚਾਵਲ ਭੇਟਾ ਵਾਸਤੇ ਲੈ ਜਾਵੋ, ਤੇ ਪੋਟਲੀ ਵਿੱਚ, ਬੰਨ ਕੇ ਦੇ ਦਿੱਤੇ, ਤੱਦ ਸੁਦਾਮਾ ਜੀ, ਦੁਆਰਕਾ ਨੂੰ ਤੁਰ ਪਏ, ਪਰ ਭਗਵਾਨ ਨੇ, ਮਹੀਨਿਆਂ ਦਾ ਰਸਤਾ, ਦਿਨਾਂ ਵਿਚ ਹੀ ਮੁਕਾ ਦਿੱਤਾ "ਯਥਾ- ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟ ਪੈਂਡਾ, ਆਗੇ ਹੋਇ ਲੇਤ ਹੈ" [ਭਾਈ ਗੁਰਦਾਸ ਜੀ]

ਕਿਉਂਕਿ ਸੁਦਾਮਾ ਜੀ, ਪ੍ਰੇਮਾ ਭਗਤੀ ਦੇ ਪੁੰਜ ਸਨ, ਜਦ ਭਗਵਾਨ ਦੇ ਦਰਸ਼ਨਾਂ ਨੂੰ, ਸੁਦਾਮਾ ਜੀ ਤੁਰ ਪਏ, ਤਦ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ, ਦੁਆਰਕਾ ਦਾ ਰਸਤਾ ਹੀ ਛੋਟਾ ਕਰ ਦਿੱਤਾ, ਅਤੇ ਸੁਦਾਮਾ ਜੀ, ਦੁਆਰਕਾ ਪਹੁੰਚ ਗਏ, ਓਥੋਂ ਦਾ ਠਾਠ-ਬਾਠ ਦੇਖ ਕੇ ਬੜੇ ਹੈਰਾਨ ਹੋ ਗਏ।

**ਯਥਾ—** "ਦ੍ਰਿਸ਼ਟ ਚਕਾਚੌਂਧ ਗਈ, ਦੇਖਤ ਸੂਰਨ ਮਈ, ਏਕ ਤੇ ਸਰਸ ਏਕ, ਦੁਆਰਕਾ ਕੇ ਭੌਨ ਹੈਂ॥"
ਪੂਛੇ ਬਿਨੁ ਕੋਊ, ਕਰੇ ਕਾਹੂੰ ਸੋ, ਨ ਬਾਤ ਜਹਾਂ, ਦੇਵਤਾ ਸੇ ਬੈਠੇ ਸਭ, ਸਾਧਿ ਸਾਧਿ ਮੌਨ ਹੈਂ॥
ਦੇਖਤ ਸੁਦਾਮਾ ਧਾਇ, ਪੁਰ ਜਨ ਗਹੇ ਪਾਇ, ਕ੍ਰਿਪਾਕਰ ਕਹੋ ਕਹਾਂ, ਕੀਨੋ ਵਿਪਰ ਗੌਨ ਹੈ॥
ਧੀਰਜ ਅਧੀਰ ਕੇ, ਹਰਨ ਪਰ ਪੀਰ ਕੇ, ਬਤਾਓ ਬਲਬੀਰ ਕੇ, ਮਹੱਲ ਯਹਾਂ ਕੌਨ ਹੈਂ?

ਸੁਦਾਮਾ ਜੀ, ਭਗਵਾਨ ਦੇ ਮਹੱਲ ਦਾ ਪਤਾ ਪੁੱਛ ਕੇ, ਓਧਰ ਨੂੰ ਤੁਰ ਪਏ, ਜਦ ਮਹੱਲ ਦੇ ਸਿੰਘ ਦੁਆਰ (ਡਿਉੜੀ) ਤੇ ਪੁੱਜੇ, ਤਾਂ ਦੁਆਰ ਪਾਲ ਨੇ, ਸਿਰ ਨਿਵਾ ਕੇ, ਬੇਨਤੀ ਕੀਤੀ, ਹੇ ਦ੍ਵਿਜ ਰਾਜ! ਆਪ ਜੀ ਦਾ, ਪਵਿੱਤ੍ਰ ਨਾਮ ਕੀ ਹੈ, ਅਤੇ ਕਿਸਨੂੰ ਮਿਲਣਾ-ਚਾਹੁੰਦੇ ਹੋ,- ਤਦ ਸੁਦਾਮੇ ਨੇ ਕਿਹਾ-

**ਯਥਾ—** ਹੌਂ ਭਿਖਾਰਿ, ਸੰਸਾਰ ਦੀਨ, ਦੁਰਬਲ, ਦੁਰ ਦਿਸ਼ ਹੌਂ॥ ਉਨਛ ਕਰਮ ਕੋ ਕਰ, ਨਿਹਾਰ ਦਾਰਿਦ ਕੇ ਬਸ ਹੌਂ॥
ਵਿਪਰ ਸੁਦਾਮਾ ਨਾਮ, ਕ੍ਰਿਸ਼ਨ ਹੈ ਮਿਤ੍ਰ ਹਮਾਰੇ॥ ਮਿਤ੍ਰ ਮਿਲਨ, ਹੇ ਦੁਆਰ ਪਾਲ! ਆਯੋ ਹੌਂ ਹਰਿ ਦੁਆਰੇ॥
ਅਬ ਇਤਨੀ ਬਿਨਤੀ ਸੁਨੋ, ਅਹੋ! ਤੁਮ ਚਤੁਰ ਨਰ॥ ਕਹੋ ਜਾਇ ਗੋਪਾਲ ਤੇ, ਖੜੇ ਸੁਦਾਮਾ ਦ੍ਵਾਰ ਪਰ॥

ਸੁਦਾਮੇ ਦੇ ਮੂੰਹੋਂ, ਭਗਵਾਨ ਦੇ ਵਾਸਤੇ, "ਮਿਤ੍ਰ" ਸ਼ਬਦ ਸੁਣ ਕੇ, ਦੁਆਰ ਪਾਲ ਦੀ, ਬੁੱਧੀ ਚੱਕ੍ਰਾ ਗਈ, ਉਸਨੇ ਸੋਚਿਆ। ਕਿਤੇ ਬ੍ਰਾਹਣ, ਪਾਗਲ ਤਾਂ ਨਹੀ. "ਦੇਵ ਰਾਜ ਕੋ ਦਰਪ ਨਾਹਿ, ਜੋ ਮਿਤ੍ਰ ਕਹਾਵੈ॥ ਵਿਆਸ ਦੇਵ ਸੋਂ ਬਿਸ਼ਨ ਰੂਪ, ਜਹਿ ਸੀਸ ਨਿਵਾਵੈ"

ਏਹ ਨੰਗਾ ਭੁੱਖਾ ਬ੍ਰਾਹਮਣ, ਭਗਵਾਨ ਨੂੰ ਮਿਤ੍ਰ ਕਿਵੇਂ ਕਹਿੰਦਾ ਹੈ,? ਪਰ ਫੇਰ, ਉਸਨੇ ਸੋਚਿਆ, ਮੇਰੇ ਪ੍ਰਭੂ, ਦੀਨਬੰਧੂ ਹਨ,- ਦੀਨ ਦਾ ਮਿਤ੍ਰ ਬਨਣਾ-ਉਨਾਂ ਦਾ ਸੁਭਾਵਿਕ ਗੁਣ ਹੈ,- ਪਰ ਰਾਜ ਨਿਯਮਾਂ ਅਨੁਸਾਰ, ਬ੍ਰਾਹਮਣ ਨੂੰ ਆਦਰ ਨਾਲ, ਬਿਠਾ ਕੇ, ਆਪ ਅੰਦਰ ਗਿਆ ਅਤੇ ਜਾ ਕੇ ਕਹਿਣ ਲਗਾ :—

**ਯਥਾ—** "ਸੀਸ ਪਗਾ ਨ ਝਗਾ ਤਨ ਪੈ ਪ੍ਰਭ, ਜਾਨੇ ਕੋ ਆਹਿ, ਬਸੇ ਕਿਹਿ ਗਾਮਾ॥
ਧੋਤੀ ਫਟੀ ਸੀ, ਲਟੀ ਦੁਪਟੀ, ਅਰ ਪਾਇ ਉਪਾਇਨ ਕੀ, ਨਹਿ ਸਾਮਾ"॥
ਦ੍ਵਾਰ ਖੜੋ ਦਿਜ ਦੁਰਬਨ ਬੇਖਿ, ਰਹਯੋ ਚਖਿ ਸੋ ਬਸੁਧਾ, ਅਭਰਾਮਾ॥
ਪੂਛਤ ਦੀਨ ਦਯਾਲ ਕੋ ਧਾਮ, ਬਤਾਵਤ ਆਪ ਨੋ ਨਾਮ ਸੁਦਾਮਾ॥

ਜਦ ਦੁਆਰ ਪਾਲ ਤੋਂ, ਆਪ ਜੀ ਨੇ, ਸੁਦਾਮਾ ਨਾਮ ਸੁਣਿਆ, ਤਾਂ ਆਪ ਨੂੰ, ਗੁਰੂ ਕੁਲ ਦਾ, ਮਿਤ੍ਰ ਯਾਦ ਆ ਗਿਆ, ਅਤੇ ਉਸਦੇ ਪ੍ਰੇਮ ਵਿੱਚ, ਬੇਹਬਲ ਹੋ ਗਏ—

**ਯਥਾ—** "ਸੁਨਤ ਸੁਦਾਮਾ ਨਾਮ ਨਾਥ, ਸ਼ੁਭ ਘਰੀ ਗੁਨੀ ਹੈ॥ ਬਹੁਤ ਦਿਨਨ ਪਰ ਆਜੁ, ਮਿਤ੍ਰ ਆਗਮਨ ਸੁਨੀ ਹੈ॥
ਰਹੀ ਨ ਸੁਧ ਪਟ ਪੀਤ, ਪਨਹੀ ਬਿਨ ਪਗੁ ਛਾਰੀ॥ ਕਰ ਮੈ ਜੋਂ ਕਛ ਥੋ, ਸੋ ਕਰ ਤੇ ਸਭ ਡਾਰੀ॥"
ਰਹੀ ਲਟਪਟੀ ਪਾਗ ਸਿਰ, ਸੋਊ ਨ ਸਕੇ ਬਨਾਇਕੈ॥ ਤਜ ਭੂਖਨ ਐਸੇ ਹੀ ਚਲੇ, ਮਿਲੇ ਸੁਦਾਮਾ ਕੋ ਧਾਇਕੈ॥

ਮਿਤ੍ਰ ਦਾ, ਨਾਮ ਸੁਣਦਿਆ ਸਾਰ, ਭਗਵਾਨ ਨੂੰ, ਜੋ ਖੁਸ਼ੀ ਹੋਈ, ਉਸ ਖੁਸ਼ੀ ਨਾਲ 'ਸੁਧ ਨ ਰਹੀ ਸਰੀਰ ਕੀ' ਆਪ ਨੰਗੇ ਪੈਰੀ ਭੱਜੇ, ਮੋਢੇ ਤੋਂ, ਢਿਲਕੇ ਹੋਏ ਦੁੱਪਟੇ ਨੂੰ, ਸੁਆਰ ਨਹੀਂ ਸਕੇ,

ਤੇ ਆਪ ਭੱਜ ਕੇ ਗਏ, ਜਾਕੇ ਸੁਦਾਮੇ ਨੂੰ ਮਿਲੇ! ਤੇ ਬੇਹਬਲ ਹੋ ਗਏ—

**ਯਥਾ—** ਸਜਲ ਨੈਨ ਗੋਪਾਲ, ਮਿਤ੍ਰ ਕੋ ਪਾਇ ਗਹੇ ਹੈਂ॥ ਅੰਕ ਮਾਲਕਾ-ਦੇਨ, ਬਹੁਰ ਉਰ ਲਾਇ ਰਹੇ ਹੈਂ॥
ਦੇਉ ਮਿਤ੍ਰ ਕੇ ਨੇਤ੍ਰ, ਨੀਰ ਪੁਨ ਢਰਕਨ ਲਾਗੇ॥ ਦੁਵਾਰਕਾ ਕੇ ਲੋਗ, ਦੇਖ ਧੀਰਜ ਸਭ ਤਿਆਗੇ ਹੈਂ॥
ਜਯੋਂ ਯਾਦਵ ਸਮਝਾਵਤੇ, ਮਹਾਰਾਜ ਧੀਰਜ ਧਰੇਂ॥ ਤਯੋਂ ਅਧੀਰ ਹੋਤੇ ਅਧਿਕ, ਬਿਲਖਿ ਬਿਲਖਿ ਭਰੇਂ॥

ਪ੍ਰੇਮ ਭਰੇ, ਜਲ ਪੂਰਤ ਨੈਣਾਂ ਦੇ ਨਾਲ ਭਗਵਾਨ ਨੇ, ਮਿਤ੍ਰ ਨੂੰ ਘੁੱਟ ਕੇ, ਗਲ ਨਾਲ ਲਾ ਲਿਆ, ਫਿਰ ਹੱਥ ਵਿੱਚ ਹੱਥ ਮਿਲਾ ਕੇ ਸੁਦਾਮੇ ਨੂੰ ਨਾਲ ਲੈ ਕੇ, ਮਹੱਲ ਵਿੱਚ ਲੈ ਗਏ - ਰੁਕਮਣੀ ਜੀ, ਸੁਦਾਮੇ ਜੀ ਦੇ ਚਰਨਾਂ ਨੂੰ ਧੋਣ ਲੱਗ ਪਏ- ਹਾਂ ਜੀ ਦੇਖੋ, ਜਿਸਨੂੰ ਦੇਵਤੇ ਜਗਤ ਮਾਤਾ, ਤੇ ਜਗਤ ਤਾਰਣੀ ਕਹਿੰਦੇ ਹਨ, ਜਿਸਦੀ ਚਰਨ ਧੂੜੀ ਨੂੰ, ਮੁਨੀਜਨ ਵੀ, ਚਾਹੁੰਦੇ ਹਨ, ਸ਼ਿਵ ਬ੍ਰਹਮਾ, ਤੇ ਸ਼ੇਸ਼ਨਾਗ ਜਿਸਦਾ ਅੰਤ ਨਹੀਂ ਪਾ ਸਕੇ- ਓਹੀ ਅੱਜ-ਇਕ ਦੀਨ ਕੰਗਲੇ ਸੁਦਾਮੇ ਦੇ ਚਰਨ ਧੋ ਰਹੀ ਹੈ, ਅਤੇ ਭਗਵਾਨ ਵੀ, ਪ੍ਰੇਮ ਵਿੱਚ ਬੇਹਬਲ ਹੋਏ, ਮਿੱਤ੍ਰ ਦੇ ਚਰਨ ਧੋਣ ਲੱਗ ਪਏ, - ਅਤੇ ਭਗਵਾਨ, ਮੁੜ-ਮੁੜ ਕੇ ਕਹਿੰਦੇ ਹਨ,-ਕਿ ਅੱਜ, ਮੇਰੇ ਭਾਗ ਜਾਗੇ ਹਨ,- ਅੱਜ ਕੋਈ ਪੂਰਬਲੇ ਪੁੰਨ ਪ੍ਰਗਟ ਹੋਏ ਹਨ,- ਜਿਸ ਕਰਕੇ-ਸੰਤੋਖੀ ਮਿੱਤ੍ਰ ਦੇ, ਅਤੇ ਬਾਲਸਖਾਈ ਮਿਤ੍ਰ ਦੇ ਦਰਸ਼ਨ ਮਿਲੇ ਹਨ,—

ਸੁਦਾਮੇ ਦੇ ਪੈਰ ਧੋਂਦਿਆ ਹੋਇਆ, ਆਪ ਜੀ ਦੀ ਨਿਗਾਹ, ਪੈਰਾਂ ਦੀ, ਫਟੀ ਹੋਈ, ਬਿਆਈ ਤੇ ਪਈ, ਤਾਂ ਭਗਵਾਨ ਦਾ ਦਿਲ ਭਰ ਗਿਆ—

**ਯਥਾ—** ਐਸੇ ਬਿਹਾਲ ਬਿਆਈਨ ਸੋਂ ਪਗ, ਕੰਟਕ ਜਾਲ ਗਡੇ ਪੁਨ ਜੋਏ॥
ਹਾਇ! ਮਹਾ ਦੁਖ, ਪਾਏ ਸਖਾ ਤੁਮ, ਆਏ ਇਤੇ ਨ, ਕਿਤੇ ਦਿਨ ਖੋਏ॥
ਦੇਖਿ ਸੁਦਾਮਾ ਕੀ, ਦੀਨ ਦਸ਼ਾ, ਕਰਣਾ ਕਰਿਕੈ, ਕਰਣਾ ਨਿਧਿ ਰੋਏ॥
ਪਾਣੀ ਪਰਾਤ ਕੋ, ਹਾਥ ਛੁਯੋ ਨਹਿ , ਨੈਨਨ ਕੇ ਜਲ ਸੋਂ, ਪਗ ਧੋਏ॥

ਪੈਰਾਂ ਦੀਆਂ ਬਿਆਈਆਂ ਨੂੰ ਵੇਖ ਕੇ, ਪੈਰਾਂ ਵਿੱਚ ਚੁੱਭੇ ਹੋਏ ਕੰਡਿਆਂ ਨੂੰ ਵੇਖ ਕੇ, ਸ਼੍ਰੀ ਕ੍ਰਿਸ਼ਨ ਜੀ ਨੂੰ ਬੜਾ ਦੁੱਖ ਹੋਇਆ, ਆਪ ਜੀ ਦੇ ਹਿਰਦੇ ਦੇ ਦੁਖ ਨੇ, ਮੂੰਹ ਚੋਂ ਹਾਇ! ਕਢਾ ਦਿੱਤਾ- ਜੇੜੇ ਸ਼੍ਰੀ ਕ੍ਰਿਸ਼ਨ ਜੀ ਨੇ, ਮਹਾਭਾਰਤ ਜੰਗ ਵਿੱਚ, ਅਰਜਨ ਦੇ ਰੱਥ ਹੱਕਦਿਆਂ ਨੇ, ਅਨੇਕਾਂ ਤੀਰ ਖਾਦੇ, ਪਰ ਜ਼ਰਾ ਦੁੱਖ ਨ ਮੰਨਿਆ, ਪਰ ਅਜ ਮਿੱਤ੍ਰ ਦੇ ਦੁੱਖ ਨੂੰ ਦੇਖ ਕੇ, ਹਾਇ-ਹਾਇ ਪੁਕਾਰ ਰਹੇ ਹਨ,-ਏਹੋ ਦੀਨ ਬੰਧੂ ਬਿਰਦ ਹੈ, ਏਹੀ ਆਦਰਸ਼ ਸਖਾ ਹੈ,-ਸੁਦਾਮੇ ਦੇ ਚਰਨ ਧੋ ਕੇ, ਆਪਨੇ ਚਰਨਾਮ੍ਰਿਤ ਲਿਆ, ਰਾਣੀਆਂ ਨੂੰ ਦਿੱਤਾ, ਅਤੇ ਸਾਰੇ ਮੱਹਲ ਵਿੱਚ ਛਿੜਕਿਆ,— ਫੇਰ ਮਿੱਤ੍ਰ ਨੂੰ ਅਪਣੇ ਕੋਲ ਸਿੰਘਾਸਣ ਤੇ ਬਿਠਾ ਕੇ ਕਿਹਾ- ਵੀਰ ਜੀ! ਤੁਸਾਂ ਗੁਰੂ ਸੰਦੀਪਨ ਜੀ ਦੀ ਬੜੀ ਸੇਵਾ ਕੀਤੀ ਸੀ, ਤੁਹਾਡੇ ਦਰਸ਼ਨ ਕਰ ਕੇ, ਓਹੁ ਸਭ ਮੈਨੂੰ ਯਾਦ ਆ ਗਈ ਹੈ, ਗੁਰੂ ਜੀ ਦੀ ਸੇਵਾ ਹੀ, ਵੱਡੀ ਸੁਖਦਾਈ ਪੁੰਨ ਰੂਪ ਹੈ। ਨਿਸ਼ਕਾਮ ਸੇਵਾ ਹੀ, ਸ਼੍ਰੇਸ਼ਟ ਫਲ ਦਾਈ ਹੁੰਦੀ ਹੈ,

ਇਸ ਤਰਾਂ ਨਾਲ ਗੁਰੂ ਸੇਵਾ, ਤੇ ਗੁਰੂ ਮਹਿਮਾ ਦੀ ਕਥਾ ਵਾਰਤਾ ਕਰਦਿਆਂ, ਦੋਂਨੇ ਮਿੱਤ੍ਰ, ਸੁੱਖ ਦੇ ਸਮੰਦ੍ਰ ਵਿੱਚ ਸਮਾ ਗਏ, ਸੁਦਾਮਾ ਜੀ, ਘਰੋਂ ਤੁਰਨ ਵੇਲੇ, ਭੇਟ ਦੇਣ ਲਈ, ਚਾਵਲ ਲੈ ਕੇ ਆਏ ਸਨ,- ਪਰ ਇਥੇ, ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੀ, ਅਤੁਲ ਸੰਪਤੀ ਨੂੰ ਦੇਖ ਕੇ- ਸੁਦਾਮੇ ਜੀ ਨੂੰ ਓਹੁ ਦੇਣ ਵਿੱਚ ਸ਼ਰਮ ਆ ਰਹੀ ਸੀ,— ਇਸ ਲਈ ਭਗਵਾਨ ਨੇ ਆਪ ਹੀ ਕਿਹਾ-

**ਯਥਾ—** "ਕਛ ਭਾਬੀ ਹਮ ਕੋ ਦਯੋ, ਸੋ ਤੁਮ, ਕਾਹੇ ਨ ਦੇਤ॥ ਚਾਪਿਗਾਂਠਰੀ, ਕਾਂਖ ਮੇਂ, ਰਹੇ ਦਾਬ, ਕਿਹਿ ਹੇਤ॥"

ਹਾਂ, ਭ੍ਰਾਤਾ ਜੀ! ਬਹੁਤ ਚਿਰ ਪਿੱਛੋਂ ਮਿਲੇ ਹੋ, ਮੇਰੇ ਲਈ, ਭਾਬੀ ਜੀ ਨੇ, ਕੁਛ ਜ਼ਰੂਰ ਭੇਜਿਆ ਹੋਵੇਗਾ, ਓਹੁ ਤੁਸੀਂ ਮੈਨੂੰ ਕਿਉਂ ਨਹੀਂ ਦਿੰਦੇ,? -ਮਲੂਮ ਹੁੰਦਾ ਹੈ- ਬਗਲ ਵਿੱਚ, ਕੋਈ ਚੀਜ਼, ਤੁਸੀਂ ਲੁਕਾ ਕੇ ਰੱਖੀ ਹੋਈ ਹੈ?- ਇਹ ਸੁਣ ਕੇ, ਸੁਦਾਮੇ ਨੇ, ਬਗਲ ਵਿਚੋਂ, ਚਉਲਾਂ ਦੀ ਗੰਢ ਕੱਢੀ, ਅਤੇ ਹੱਥ ਜੋੜ ਕੇ ਕਿਹਾ- ਭਗਵਾਨ! ਅਸੀਂ ਅਨਾਥ, ਤੈਨੂੰ ਭੇਟਾ ਦੇਣ ਦੇ ਯੋਗ ਨਹੀਂ ਹਾਂ- ਪਰ ਸ਼੍ਰੀ ਕ੍ਰਿਸ਼ਨ ਜੀ ਨੇ, ਓਹੁ ਗੰਢ ਝਪਟ ਕੇ ਲੈ ਲਈ, ਤੇ ਚਉਲਾਂ ਨੂੰ ਲੈ ਕੇ, ਚੱਬਣਾ ਸ਼ੁਰੂ ਕਰ ਦਿਤਾ, ਜਿਉਂ-ਜਿਉਂ ਚੱਬਦੇ ਹਨ, ਤਿਉਂ-ਤਿਉਂ ਪ੍ਰਸੰਨ ਹੋ ਕੇ, ਕਹਿੰਦੇ ਹਨ—

**ਯਥਾ—** ਬ੍ਰਿਜ ਮੈ, ਯਸ਼ੋਦਾ ਮੱਯਾ ਮੰਦਰ ਮੈ, ਮਾਖਨ ਔ ਦਹੀ, ਮੈਨੇ ਰੁਚਿ ਰੁਚਿ ਖਾਈ ਹੈ॥
ਖਾਯੋ ਮੈ ਅਨੇਕ ਬਾਰ, ਤੈਸੋ ਮਥੁਰਾ ਮੈ ਆਇ, ਵਯੱਜਨ ਅਨੇਕ, ਮੋਹਿ ਜਨਨੀ ਜੇਵਾਂਈ ਹੈ॥
ਤੈਸੇ ਦੁਆਰਕਾ ਮੈ, ਯਦਵੰਸ਼ਨ ਕੇ ਗੇਹ ਗੇਹ, ਸਹਿਤ ਸਨੇਹ ਖਾਯੋ, ਭੋਜਨ ਹਰਖਾਈ ਹੈ।
'ਰਘਰਾਜ' ਆਜ ਲੌਂ, ਤ੍ਰਿਲੋਕ ਹੂੰ ਮੇਂ, ਮੀਤ ਐਸੀ, ਰਾਵਰ ਕੇ ਚਾਵਰ ਤੇ, ਖਾਈ ਨ ਮਿਠਾਈ ਹੈ।

ਇਸ ਤਰਾਂ ਸਲਾਹੁਤਾ ਕਰਦੇ ਜਾਂਦੇ ਹਨ, ਚਾਵਲ ਚੱਬੀ ਜਾਂਦੇ ਹਨ- ਜਿਉਂ ਜਿਉਂ ਚਾਵਲ ਚੱਬੀ ਜਾਂਦੇ ਹਨ ਤਿਉਂ ਤਿਉਂ ਸੰਪਦਾ ਬਖਸ਼ੀ ਜਾਂਦੇ ਹਨ,— ਫੇਰ ਰੁਕਮਣੀ ਨੇ ਕਿਹਾ-ਹੇ ਵਿਸ਼ਰੂਪ! ਬੱਸ ਕਰੋ, ਆਪ ਜੀ ਦੀ, ਇਤਨੀ ਪ੍ਰਸੰਨਤਾ ਹੀ, ਜੀਵਾਂ ਨੂੰ, ਸਭ ਤੋਂ ਉੱਚੀ, ਧਨ ਬ੍ਰਿਧੀ ਦੇ ਵਾਸਤੇ ਕਾਫੀ ਹੈ.— ਇਸ ਲੋਕ, ਅਤੇ ਪ੍ਰਲੋਕ ਦੀ, ਆਪ ਜੀ ਦੀ, ਰਚੀ ਹੋਈ, ਸਭ ਤਰ੍ਹਾਂ ਦੀ ਸੰਪਦਾ, ਤੇ ਐਸ਼ੂਰਜ, ਇਸ ਬ੍ਰਾਹਮਣ ਨੂੰ, ਇਸ ਇਕ ਫੱਕੇ ਚਾਵਲ ਤੋਂ ਹੀ ਮਿਲ ਗਿਆ ਹੈ— ਹੁਣ ਹੋਰ ਚਾਵਲ ਚੱਬ ਕੇ, ਕੀ ਆਪ ਜੀ ਮੈਨੂੰ ਵੀ, ਦੇ ਦੇਣਾ ਚਾਹੁੰਦੇ ਹੋ?

ਸੁਦਾਮਾ ਜੀ ਕੁਛ ਦਿਨ ਓਥੇ ਰਹੇ, ਭਗਵਾਨ ਨੇ, ਆਪ, ਤੇ ਪਟਰਾਣੀਆ ਤੋਂ ਵੀ ਬਹੁਤ ਸੇਵਾ ਕਰਾਈ, ਅੰਤ ਸੁਦਾਮਾ ਜੀ ਨੇ, ਵਿਦਾ ਮੰਗੀ,—ਤਾਂ ਸੁਦਾਮਾ ਜੀ, ਭਗਵਾਨ ਤੋਂ ਵਿਦਾ ਹੋਏ, ਤਾਂ ਨ ਇਨ੍ਹਾਂ ਨੇ, ਸ੍ਰੀ ਕ੍ਰਿਸ਼ਨ ਜੀ ਤੋਂ, ਕੁਝ ਮੰਗਿਆ, ਅਤੇ ਨ ਹੀ ਉਨ੍ਹਾਂ ਨੇ, ਪ੍ਰਤਖ ਵਿੱਚ, ਇਨ੍ਹਾਂ ਨੂੰ, ਕੁਝ ਦਿੱਤਾ, ਅਤੇ ਨ ਇਹ ਹੀ ਕਿਹਾ,- ਕਿ ਤੇਰੀ ਕੰਗਾਲੀ ਦੂਰ ਕਰ ਦਿੱਤੀ ਹੈ, ਪ੍ਰੰਤੂ ਭਗਤ ਜੀ ਦੀ, ਇਨ੍ਹਾਂ ਗੱਲਾਂ ਵਿੱਚ, ਕੋਈ ਰੁਚੀ ਹੀ ਨਹੀਂ ਸੀ, ਓਹੁ ਤਾਂ ਕੇਵਲ, ਭਗਵਾਨ ਦੇ ਦਰਸ਼ਨਾਂ ਦੇ ਪਿਆਸੇ ਸਨ, ਧਨ ਦੀ ਉਨ੍ਹਾਂ ਨੂੰ ਕਾਮਨਾ ਹੀ ਨਹੀਂ ਸੀ। ਪਰ ਉਨ੍ਹਾਂ ਨੂੰ, ਇਸ ਗੱਲ ਦੀ, ਭਾਰੀ ਸ਼ਰਮ ਸੀ, ਕਿ ਓਹੁ ਇਸਤ੍ਰੀ ਦੇ, ਮਨ ਦੀ, ਧਨ ਇੱਛਾ ਦੀ, ਪ੍ਰੇਰਨਾ ਨਾਲ, ਆਏ ਸਨ— ਹੁਣ ਜਦ, ਪ੍ਰਤੱਖ ਵਿੱਚ ਕੁਝ ਨ ਮਿਲਿਆ, ਤਾਂ ਵਿਚਾਰ ਕਰਦੇ ਤੁਰੇ ਜਾਂਦੇ ਹਨ—

ਆਹ! ਮੈਂ ਬ੍ਰਾਹਮਣ ਹਾਂ, ਭਗਵਾਨ ਦੀ ਬ੍ਰਾਹਮਣਾਂ, ਪਰ, ਬੜੀ ਸ਼ਰਧਾ ਹੈ. ਉਨ੍ਹਾਂ ਦੀ ਵੱਖੀ ਸਥਾਨ ਤੇ, ਸਾਖਿਆਤ ਲੱਛਮੀ ਨਿਵਾਸ ਕਰਦੀ ਹੈ, ਪਰ ਤਦ ਵੀ, ਉਨ੍ਹਾਂ ਨੇ, ਮੈਨੂੰ ਮਹਾ ਦਲਿਦ੍ਰੀ ਨੂੰ, ਗਲ ਨਾਲ ਲਾ ਲਿਆ, ਮੇਰੇ ਰਾਹ ਦੇ ਥਕੇਵੇਂ ਨੂੰ ਦੂਰ ਕਰ ਦਿੱਤਾ, ਤੇ ਪੂਜਾ ਕੀਤੀ, ਚਰਣਾਂਮ੍ਰਿਤ ਲਿਆ ਹੈ, ਪੈਰ ਘੁੱਟੇ, ਤੇ ਮੇਰੀ ਪੂਰੀ ਸੇਵਾ ਕੀਤੀ ਹੈ, ਪਰ, ਧਨ ਨਹੀਂ ਦਿੱਤਾ, ਇਹ ਭਗਵਾਨ ਨੇ, ਸਭ ਤੋਂ ਚੰਗਾ ਕੰਮ ਕੀਤਾ ਹੈ,- ਕਿਉਂਕਿ ਓਹੁ ਜਾਣਦੇ ਹਨ, ਕਿ ਕੰਗਾਲ ਬ੍ਰਾਹਮਣ ਨੂੰ, ਜੇ ਧਨ ਦੇ ਦਿੱਤਾ, ਤਾਂ ਇਹ ਹੰਕਾਰੀ ਹੋ ਜਾਇਗਾ, ਅਤੇ ਇਸਦਾ ਮਨ ਭਜਨ ਵਿੱਚ ਨਹੀਂ ਲੱਗੇਗਾ।

ਇਹ ਹੈ, ਭਗਤ ਦੀ ਭਾਵਨਾ, ਜੋ ਪੁਰਸ਼, ਧਨ ਨ ਮਿਲਣ ਪਰ, ਭਗਵਾਨ ਨੂੰ, ਕੋਸਦੇ ਹਨ, ਓਹੁ ਤਾਂ, ਧਨ ਦੇ ਭਗਤ ਹਨ, ਦੇਖੋ ਸੁਦਾਮਾ ਦੀ ਭਾਵਨਾ, ਘਰ ਵਿੱਚ, ਅੰਨ ਦਾ ਦਾਣਾ ਨਹੀ, ਪਉਣ ਵਾਸਤੇ ਵਾਸਤੇ ਕੱਪੜਾ ਨਹੀਂ, ਰਹਿਣ ਵਾਸਤੇ, ਘਾਸਫੂਸ ਦੀ, ਝੌਪੜੀ ਵੀ, ਸਾਬਤ ਨਹੀਂ, ਬੱਚੇ ਦਾਣੇ-ਦਾਣੇ ਨੂੰ ਤਰਸ ਰਹੇ ਹਨ, ਇਸਤ੍ਰੀ ਨੂੰ, ਕਈ ਦਿਨਾਂ ਦੀ ਭੁੱਖੀ ਨੂੰ, ਛੱਡ ਕੇ ਆਏ ਹਨ, ਕੰਗਾਲੀ ਨੇ, ਪ੍ਰੱਤਖ ਰੂਪ ਧਾਰ ਕੇ, ਪਰਵਾਰ ਨੂੰ, ਚਾਰੇ ਪਾਸਿਓਂ ਘੇਰਿਆ ਹੋਇਆ ਹੈ!— ਏਨਾ ਕੁਛ ਹੋਣ ਤੇ ਵੀ, ਮੰਗਣ ਦੀ ਇੱਛਾ ਨਹੀ ਹੈ, ਕੇਵਲ, ਪਤੀ ਬ੍ਰਤਾ ਇਸਤ੍ਰੀ ਦੇ, ਕਹਿਣ ਨਾਲ ਆਏ ਹਨ- ਪਰ ਮੰਗਣ ਦਾ ਹੌਸਲਾ ਨਹੀਂ ਪੈਂਦਾ, ਖਿਆਲ ਹੀ ਨਹੀ ਫੁਰਦਾ, ਏਹ ਨਹੀਂ ਸੋਚਿਆ, ਕਿ ਘਰ ਵਿੱਚ, ਬੱਚਿਆਂ ਦੀ ਕੀ ਹਾਲਤ ਹੋਵੇਗੀ? ਇਸਤ੍ਰੀ ਨੂੰ ਜਾ ਕੇ ਕੀ ਕਹਾਂਗਾਂ? ਜਿਸਨੇ, ਬੱਚਿਆਂ ਦੇ ਭੁਖੇ ਪੇਟ ਵੇਖ ਕੇ, ਮਿੱਤਰ ਦੇ ਬੂਹੇ ਤੇ, ਭੇਜਿਆ ਸੀ, ਜਿਸਦੇ ਤਨ ਤੇ, ਸਾਬਤ ਕੱਪੜਾ ਵੀ ਨਹੀਂ,- ਏਹ ਕੋਈ, ਥੋੜੀ ਜਿਹੀ, ਗਲ ਨਹੀਂ, ਵੱਡੇ-ਵੱਡੇ ਧੀਰਜਵਾਨ ਵੀ, ਧੀਰਜ ਛੱਡ ਦਿੰਦੇ ਹਨ.— ਪਰ ਧੰਨ ਹਨ ਸੁਦਾਮਾ ਜੀ, ਜੋ ਅੱਜ, ਧਨ ਦੇ ਨ ਮਿਲਣ ਕਰਕੇ, ਪ੍ਰਸੰਨ ਮਨ ਨਾਲ, ਜਾ ਰਿਹਾ ਹੈ, ਤੇ ਕਹਿੰਦਾ ਹੈ, ਕਿ ਇਹ ਪਰਮਾਤਮਾ ਦੀ ਬੜੀ ਕਿਰਪਾ ਹੈ, ਜੋ ਉਨ੍ਹਾਂ ਨੇ, ਮੈਨੂੰ ਧਨ ਨਹੀਂ ਦਿੱਤਾ,- ਜੇ ਧਨ, ਮਿਲ ਜਾਂਦਾ, ਤਾਂ ਹੰਕਾਰ ਦੇ ਟੋਏ ਵਿੱਚ ਡਿੱਗ ਕੇ, ਭਗਤੀ ਤੋਂ ਖਾਲੀ ਹੋ ਜਾਣਾ ਸੀ- ਅਜੇਹੀ ਭਾਵਨਾ ਵਾਲੇ ਭਗਤ, ਧੰਨ ਹਨ,- ਸੁਦਾਮਾ ਜੀ ਨੂੰ ਤਾਂ, ਕੋਈ ਕਾਮਨਾ ਨਹੀਂ ਸੀ, ਓਹੁ ਤਾਂ, ਨਿਸ਼ਕਾਮ ਸਨ, ਪਰ ਉਨਾਂ ਦੀ ਇਸਤ੍ਰੀ, ਅਤੇ ਬੱਚੇ ਭੁੱਖੇ ਹਨ, ਇਸ ਗੱਲ ਨੂੰ, ਭਗਵਾਨ ਕਿਸ ਤਰ੍ਹਾਂ ਸਹਾਰ ਸਕਦੇ ਸਨ. ਇਸ ਲਈ ਭਗਵਾਨ ਨੇ, ਨਿਸ਼ਕਾਮ ਸੁਦਾਮਾ ਭਗਤ ਦੀ, ਇਸਤ੍ਰੀ ਦੇ ਸੰਕਲਪ ਨੂੰ, ਪੂਰਾ ਕਰਨਾ, ਆਪਣਾ ਕਰੱਤਬ ਜਾਣਿਆ,- ਭਗਵਾਨ ਦਾ ਦਰਸ਼ਨ ਸਫਲ ਹੈ। ਉਸਦੇ ਨਾਲ, ਸੰਸਾਰਿਕ ਕਾਮਨਾ ਵੀ, ਪੂਰੀ ਹੁੰਦੀ ਹੈ, ਤੇ ਭਗਤੀ ਵੀ ਪ੍ਰਾਪਤ ਹੁੰਦੀ ਹੈ, ਇਸ ਲਈ ਭਗਵਾਨ ਨੇ, ਝਟ-ਪੱਟ ਵਿਸ਼ਕਰਮਾ ਜੀ ਨੂੰ, ਭੇਜ ਕੇ, ਸੁਦਾਮੇ ਦੀ, ਟੁੱਟੀ ਝੌਂਪੜੀ, ਨੂੰ ਰਾਤੋ ਰਾਤ ਹੀ, ਦੁਰਲਭ ਨਗਰ ਦੇ ਰੂਪ ਵਿੱਚ, ਬਦਲ ਦਿੱਤਾ।

ਜਦ ਸੁਦਾਮਾ ਜੀ ਨਗਰ ਦੇ ਕੋਲ ਪਹੁੰਚੇ, ਤਾਂ ਕੀ ਵੇਖਦੇ ਹਨ, ਕਿ ਓਥੇ ਉਨ੍ਹਾਂ ਦੀ ਝੋਪੜੀ ਦਾ ਨਾਮ ਨਿਸ਼ਾਨ ਵੀ ਨਹੀਂ ਹੈ, ਜਿੱਥੇ ਛੱਪਰੀ ਸੀ,ਓਥੇ ਬੜੇ ਹੀ ਸੁੰਦਰ ਮੱਹਲ, ਪਏ ਹੋਏ ਹਨ, ਆਸੇ-ਪਾਸੇ ਬਾਗ-ਬਗੀਚੇ ਲੱਗੇ ਹੋਏ ਹਨ, ਅਨੇਕ ਪ੍ਰਕਾਰ ਦੇ, ਪੰਛੀ ਬੋਲ ਰਹੇ ਹਨ॥ ਅਨੇਕਾਂ ਤਰ੍ਹਾਂ ਦੇ ਫੂਲ ਖਿੜੇ ਹੋਏ ਹਨ,- ਸੁਦਾਮਾ ਜੀ ਦੇਖ ਕੇ, ਦੰਗ ਰਹਿ ਗਏ, ਸੋਚਦੇ ਹਨ, ਕਿ ਮੇਰੀ ਟੁੱਟੀ ਹੋਈ, ਝੌਂਪੜੀ, ਕਿੱਥੇ ਗਈ, ਏਡਾ ਵੱਡਾ ਮਹੱਲ ਏਥੇ, ਕਿਸ ਤਰ੍ਹਾਂ ਬਣ ਗਿਆ, ਸੋਚਦੇ ਹਨ, ਕੀ ਸੁਪਨਾ ਦੇਖ ਰਿਹਾ ਹਾਂ, ਕਿ ਮੈ, ਕਿਸੇ ਹੋਰ ਸ਼ਹਿਰ ਵਿੱਚ, ਆ ਗਿਆ ਹਾਂ।

ਯਥਾ— ਜਗਰ ਮਗਰ ਜਯੋਤਿ. ਛਾਇ ਰਹੀ ਚਹੂੰ ਦਿਸ, ਡਗਰ ਬਗਰ ਹਾਥੀ, ਘੋਰਨ ਕੋ ਸ਼ੋਰ ਹੈ॥
ਚੌਪੜ ਕੋ ਬਨਿਯੋ ਬਜਾਰ, ਪੁਨ ਸੋਨਨ ਕੇ, ਮਹਲ, ਦੁਕਾਨ ਕੀ ਕਤਾਰ, ਚਹੂੰ ਓਰ ਹੈ॥
ਭੀੜ ਭਾੜ ਧੱਕਾ-ਧੱਕੀ ਚਹੁੰ ਦਿਸ ਦੇਖੀਅਤ, ਦੁਆਰਕਾ ਤੇ ਦੂਨੋ, ਯਹਾਂ ਪਯਾਦਨ ਕੋ ਜੋਰ ਹੈ॥
ਨ ਰਹਿਬੇ ਕੋ ਠਾਮ ਹੈ, ਨ, ਕਾਹੂੰ ਸੋ ਪਛਾਨ ਮੇਰੀ, ਬਿਨ ਜਾਨ ਬਸੇ, ਕੋਊ ਹਾਡ ਮੇਰੇ ਫੋਰ ਹੈ॥

ਸੁਦਾਮਾ ਜੀ, ਨਗਰ ਦੀ ਚਮਕ-ਦਮਕ ਵੇਖ ਕੇ, ਘਬਰਾਉਂਦੇ ਹਨ, ਫਿਰ ਆਪਣੀ ਝੋਪੜੀ ਨੂੰ, ਝੌਂਪੜੀ ਦੀਆਂ ਚੀਜ਼ਾਂ ਨੂੰ ਯਾਦ ਕਰਕੇ, ਸੋਚਦੇ ਹਨ, ਕਿ ਇਹ ਸਭ, ਕਿੱਥੇ ਚਲੀਆਂ ਗਈਆਂ? ਉਨਾਂ ਵਿੱਚੋਂ, ਕੋਈ ਵੀ, ਇੱਥੇ ਨਜ਼ਰ ਨਹੀਂ ਆਉਦੀ :—

ਯਥਾ— ਫੂਟੀ ਏਕ ਥਾਰੀ, ਬਿਨ ਟੋਟਨੀ ਕੀ ਝਾਰੀ ਹੁਤੀ, ਬਾਂਸ ਕਿ ਪਿਟਾਰੀ, ਔ ਪਥਾ ਹੁਤੀ ਟਾਟਕੀ॥
ਮੂਠ ਬਿਨ ਛੁਰੀ, ਔਰ ਪੁਰਾਣੋ ਸੋ ਕਮੰਡਲ ਹੁਤੋ, ਛੋਟੀ ਸੀ ਪਾਟੀ ਹੁਤੀ, ਔਰ ਹੁਤੀ ਖਾਟਕੀ॥
ਪਥਰੋਟਾ ਔਰ ਕਾਠ ਕੋ ਕਠੌਤਾ, ਕਹੂੰ ਦੀਸੇ ਨਾਹੀ, ਪੀਤਰ ਕੋ ਲੋਟਾ ਹੁਤੋ, ਕਟੋਰੋ ਹੈ ਨ ਬਾਟਕੀ॥
ਕਾਮਰੀ ਫਟੀ ਸੀ ਹੁਤੀ, ਮੋਟੀ ਸੀ ਮਾਲਾ ਹੁਤੀ, ਗੋਮਤੀ ਕੀ ਮਾਟੀ ਹੁਤੀ, ਔ ਸੁਧ ਨਾਹਿ ਮਾਟਕੀ॥

ਇਹ ਸਭ ਚੀਜ਼ਾਂ ਤਾਂ, ਕਿੱਤੇ ਗਈਆਂ, ਸੋ ਗਈਆਂ? ਪਰ ਸ਼ੁਸ਼ੀਲਾ, ਤੇ ਬੱਚੇ ਵੀ ਤਾਂ, ਕਿਤੇ ਨਜ਼ਰ ਨਹੀਂ ਅਉਂਦੇ, ਉਹ ਕਿੱਥੇ ਚਲੇ ਗਏ, ਸੁਦਾਮਾ ਜੀ, ਇਸ ਤਰ੍ਹਾਂ ਸੋਚਾਂ-ਸੋਚ ਹੀ ਰਹੇ ਸਨ, ਤਦ ਦੇਵੀ-ਦੇਵਤਿਆਂ ਦੇ ਸਮਾਨ, ਨਗਰ ਨਿਵਾਸੀ, ਨਰ ਨਾਰੀਆਂ ਨੇ, ਆ ਕੇ, ਸੁਦਾਮਾ ਜੀ ਨੂੰ ਕਿਹਾ-ਕਿ ਆਪ, ਕੀ ਸੋਚਦੇ ਹੋ? ਚਲੋ ਚਲੀਏ, 'ਜੀ ਆਇਆਂ ਨੂੰ' ਇਹ ਆਪ ਜੀ ਦਾ ਹੀ ਸ਼ਹਿਰ, ਅਤੇ ਮਹੱਲ ਹੈ, ਇਤਨੇ ਚਿਰ ਨੂੰ, ਪਤੀ ਦਾ ਸ਼ੁਭ ਆਗਮਨ ਸੁਣ ਕੇ, ਸ਼ੁਸ਼ੀਲਾ ਵੀ ਕਪੜਿਆਂ ਨਾਲ, ਤੇ ਗਹਿਣਿਆਂ ਨਾਲ, ਸਜੀ-ਧਜੀ, ਲੱਛਮੀ ਵਰਗੀ, ਸ਼ੋਭਾ ਵਾਲੀ, ਸੁਦਾਮਾ ਜੀ ਦੇ ਪਾਸ ਆ ਗਈ। ਉਸ ਦੀਆਂ ਅੱਖਾਂ ਵਿੱਚੋਂ, ਪ੍ਰੇਮ ਦੇ ਆਂਸੂ, ਵਗਨ ਲੱਗ ਪਏ,- ਸੁਦਾਮਾ ਜੀ, ਇਹ ਵੇਖ ਕੇ, ਹੈਰਾਨ ਹੋ ਗਏ, ਅਤੇ ਉਨ੍ਹਾਂ ਨੇ ਉਸ ਵੱਡੇ ਐਸੂਰਜ ਵਾਲੇ ਮਹੱਲ ਵਿੱਚ, ਪ੍ਰਵੇਸ਼ ਕੀਤਾ-ਸੁਦਾਮਾ ਜੀ ਨੇ ਸਾਰੇ ਰਹੱਸ ਨੂੰ, ਸਮਝ ਕੇ, ਮਨ ਵਿੱਚ, ਕਹਿਣ ਲੱਗੇ,- ਇਹ ਸਭ, ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੀ ਹੀ ਲੀਲਾ ਹੈ, ਓਹੀ ਮੇਰੇ ਮਿੱਤ੍ਰ, ਮੰਗਤੇ ਨੂੰ, ਦੱਸੇ ਤੋਂ ਬਿਨਾਂ ਹੀ ਗੁਪਤ ਤਰੀਕੇ ਨਾਲ ਸਭ ਕੁਛ ਦੇ ਕੇ ਸ਼ੁਸ਼ੀਲਾ ਦੇ ਮਨੋਰਥ ਨੂੰ ਪੂਰਾ ਕੀਤਾ ਹੈ- ਪਰ, ਹੇ ਭਗਵਾਨ ਮੈਨੂੰ ਧਨ ਨਹੀਂ ਚਾਹੀਦਾ, ਮੇਰੀ ਤਾਂ, ਏਹੀ ਬੇਨਤੀ ਹੈ ਕਿ ਜਨਮ ਜਨਮਾਂਤਰਾ ਵਿੱਚ ਮੇਰੇ ਸਖਾ, ਤੇ ਮਿੱਤ੍ਰ ਬਣੇ ਰਹੋ, ਤੇ ਮੈਂ ਆਪ ਜੀ ਦਾ, ਅਨਿੰਨ ਭਗਤ ਸਦਾ ਲਈ ਬਣਿਆ ਰਹਾਂ।

ਅਖੀਰ ਵਿੱਚ ਭਗਤ ਸੁਦਾਮਾ ਜੀ, ਸੰਸਾਰ ਵਿੱਚ, ਅਸੰਗ ਭਾਵ ਨਾਲ ਰਹਿ ਕੇ, ਪ੍ਰਭੂ ਦੇ ਧਿਆਨ ਵਿੱਚ, ਮਗਨ ਹੋਏ, ਆਪਣੇ, ਅਹਿੰਭਾਵ ਨੂੰ ਦੂਰ ਕਰਕੇ, ਬ੍ਰਹਮ ਗਿਆਨ ਦੀ, ਅਵਸਥਾ ਵਿੱਚ, ਪਹੁੰਚ ਕੇ, ਬ੍ਰਹਮ ਸਰੂਪ ਹੋ ਗਏ।

ਦੇਖੋ ਪ੍ਰਭੂ ਦੀ ਕ੍ਰਿਪਾ ਦਾ ਪ੍ਰਭਾਵ, ਸੁਦਾਮਾ ਦੇ ਪਾਸ, ਕੁਛ ਨ ਹੁੰਦਿਆਂ ਹੋਇਆਂ ਵੀ, ਸਾਰੀ ਸਮਗ੍ਰੀ ਨੂੰ, ਸਾਜ ਕੇ, ਪੂਰਨ ਸੁਖੀ ਕਰ ਦਿੱਤਾ।

ਯਥਾ— ਦੀਨਾ ਦੀਨ ਦਇਆਲ ਭਏ ਹੈਂ, ਜਿਉ ਕ੍ਰਿਸ਼ਨੁ ਬਿਦਰ ਘਰਿ ਆਇਆ॥
ਮਿਲਿਓ ਸੁਦਾਮਾ ਭਾਵਨੀ ਧਾਰਿ, ਸਭੁ ਕਿਛੁ ਆਗੈ, ਦਾਲਦੁ ਭੰਜਿ ਸਮਾਇਆ॥

[੧੧੯੧-ਬਸੰਤ ਹਿੰਡੋਲ ਮ:੪]

ਭਾਈ ਗੁਰਦਾਸ ਜੀ, ਸੁਦਾਮਾ ਜੀ ਦੇ ਪ੍ਰਸੰਗ ਨੂੰ, ਇਸ ਪ੍ਰਕਾਰ ਲਿਖਦੇ ਹਨ :—

"ਬਿਪ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ॥
ਲਾਗੂ ਹੋਈ ਬਾਹਮਣੀ, ਮਿਲਿ ਜਗਦੀਸ ਦਲਿਦ੍ਰ ਗਵਾਏ॥
ਚਲਿਆ ਗਿਣਦਾ ਗਟੀਆਂ, ਕਿਉ ਕਰਿ ਜਾਈਏ, ਕਉਣ ਮਿਲਾਏ॥
ਪਹੁਤਾ ਨਗਰ ਦੁਆਰਕਾ ਸਿੰਘ ਦੁਆਰ ਖਲੋਤਾ ਜਾਇ॥
ਦੂਰਹੁੰ ਦੇਖਿ ਡੰਡੌਤ ਕਰਿ, ਛਡਿ ਸਿੰਘਾਸਣ, ਹਰਿ ਜੀ ਆਏ॥
ਪਹਿਲੋ ਦੇ ਪਰਦਖਣਾ, ਪੈਰੀ ਪੈਕੇ ਲੈ ਗਲ ਲਾਇ॥
ਚਰਣੋਦਕ ਲੈ ਪੈਰ ਧੋਇ, ਸਿੰਘਾਸਣ ਉਪਰ ਬੈਠਾਏ॥
ਪੁੱਛੇ ਕੁਸ਼ਲ ਪਿਆਰ ਕਰਿ, ਗੁਰ ਸੇਵਾ ਦੀ ਕਥਾ ਸੁਣਾਏ॥
ਲੈਕੇ ਤੰਦੁਲ ਚੱਬਿਓਨੁ, ਵਿਦਾ ਕਰੈ, ਆਗੇ ਪੁਹੁੰਚਾਏ॥
ਚਾਰ ਪਦਾਰਥ, ਸਕੁਚ ਪਠਾਏ॥" [ਭਾਈ ਗੁਰਦਾਸ ਜੀ, ਵਾਰ ਦਸਵੀਂ, ਪਉੜੀ-੧੦]

ਸੁਦਾਮਾ ਵਾਰਤਾ ਕਥਨੰ-ਦਸਮ ਗ੍ਰੰਥ ਵਿੱਚ, ਇਸ ਪ੍ਰਕਾਰ ਵਰਣਨ ਹੈ :—

**ਸਵਯਾ—** ਮਾਰਗ ਨਾਥ ਕੈ ਵਿਪਰ ਜਬੈ ਗ੍ਰਿਹਿ, ਸ੍ਰੀ ਜਦਬੀਰ ਕੇ ਭੀਤਰ ਆਯੋ॥
ਸ੍ਰੀ ਬ੍ਰਿਜ ਨਾਥ ਨਿਹਾਰਤ ਤਾਹਿ, ਸੁਵਿਪ੍ਰ ਸੁਦਾਮਾ ਇਹੈ ਠਹਰਾਯੋ॥
ਆਸਨ ਤੇ ਉਠ ਆਤਰੁ ਹੁਇ, ਅਤਿ ਪ੍ਰੀਤ ਬਢਾਇ ਕੈ ਲੈਬੇ ਕੋ ਧਾਯੋ॥
ਪਾਇ ਪਰਯੋ ਤਿਹ ਕੋ ਹਰਿ ਜੀ, ਫਿਰ ਸਯਾਮ ਭਨੈ, ਉਠ ਕੰਠ ਲਗਾਯੋ॥
ਲੈ ਤਿਹ ਮੰਦਰ ਮਾਹਿ ਗਯੋ, ਤਿਹ ਕੋ, ਅਤਿ ਹੀ ਕਰਿ, ਆਦਰ ਕੀਨੋ॥
ਬਾਰ ਮੰਗਾਇ ਤਹੀ ਦਿਜ ਕੇ, ਦੋਊ ਪਾਇਨ ਧੋਇ ਚਰਣਾਮ੍ਰਿਤ ਲੀਨੋ॥
ਝੋਪਰੀ ਤੇ ਤਿਹ ਠਾਂ ਹਰਿ ਜੂ, ਸੁਭ ਕੰਚਨ ਕੋ ਪੁਨ ਮੰਦਰ ਕੀਨੋ॥
ਤਊ ਨ ਸਕਯੋ, ਸੁ ਬਿਦਾ ਕਰਿ ਬਿੱਪਹਿ, ਸਿਆਮ ਭਨੈ, ਤਿਹ ਰੰਚ ਨ ਦੀਨੋ॥
[ਦਸਮ ਗ੍ਰੰਥ-ਸਫਾ ੫੫੯-ਛੰਦ ਨੰ:-੨੪੦੭-੨੪੦੮]



## ਨਮੋ ਸਾਹ ਸਾਹੇ॥

{ **ਪਦ ਅਰਥ—** ਸਾਹ. ਪੰਜਾਬੀ. ਸਾਹ. ਸੰਗਯਾ-ਸ਼ਾਹੂਕਾਰ (੨) (ਸਾਹ-ਉਤਸ਼ਾਹ ਦਾ ਸੰਖੇਪ)-ਖੁਸ਼ੀ ਦਾ ਸਮਾਂ. ਪ੍ਰਸੰਨ ਚਿਤ॥ (੩) ਸਾਹ-ਸੁਆਸ.। }

**ਅਰਥ—** ਹੇ ਅਕਾਲ ਪੁਰਖ! ਤੂੰ [ਸਾਹੇ] = ਸ਼ਾਹੂਕਾਰਾਂ ਵਿਚੋਂ, ਵੱਡਾ [ਸਾਹ] = ਸ਼ਾਹੂਕਾਰ (ਧਨਾਢ) ਧਨੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਪਿਤਾ ਮੇਰੋ ਬਡੋ ਧਨੀ ਅਗਮਾ॥ ਉਸਤਤਿ ਕਵਨ ਕਰੀਜੈ ਕਰਤੇ, ਪੇਖਿ ਰਹੇ ਬਿਸਮਾ॥
ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ॥
ਸਾਹਨ ਮਹਿ ਤੂੰ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ॥
ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ॥
ਲਖਿਸੀ ਕੇਤਕ ਗਨੀ ਨ ਜਾਈਐ, ਗਨਿ ਨ ਸਕਉ ਸੀਕਾ॥ [੫੦੭-ਗੂਜਰੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ ਤੂੰ [ਸਾਹੇ] = ਉਤਸ਼ਾਹਾਂ ਵਿੱਚ [ਸਾਹ] = ਉਤਸ਼ਾਹ ਸਰੂਪ ਹੋ ਰਿਹਾ ਹੈ,

{ **ਭਾਵ**— ਇਹ, ਕਿ ਪ੍ਰਭੂ ਦੇ ਘਰਿ, ਹਮੇਸ਼ਾ ਹੀ, ਖ਼ੁਸ਼ੀ ਅਤੇ ਉਤਸ਼ਾਹ ਬਣਿਆ ਰਹਿੰਦਾ ਹੈ, ਅਤੇ ਉਤਸ਼ਾਹ ਰੂਪ ਵੀ ਆਪ ਹੀ ਹੈ। }

**ਯਥਾ**— ਮੰਗਲਾ ਹਰਿ ਮੰਗਲਾ, ਮੇਰੇ ਪ੍ਰਭ ਕੈ ਸੁਣੀਐ ਮੰਗਲਾ॥
ਸੋਹਿਲੜਾ ਪ੍ਰਭ ਸੋਹਿਲੜਾ, ਅਨਹਦ ਧੁਨੀਐ ਸੋਹਿਲੜਾ॥
ਅਨਹਦ ਵਾਜੇ ਸਬਦ ਅਗਾਜੇ, ਨਿਤ ਨਿਤ ਜਿਸਹਿ ਵਧਾਈ॥
ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ, ਮਰੈ ਨ ਆਵੈ ਜਾਈ
ਚੂਕੀ ਪਿਆਸਾ ਪੂਰਨ ਆਸਾ, ਗੁਰਮੁਖਿ ਮਿਲੁ ਨਿਰਗੁਨੀਐ॥
ਕਹੁ ਨਾਨਕ ਘਰਿ ਪ੍ਰਭ ਮੇਰੇ ਕੈ, ਨਿਤ ਨਿਤ ਮੰਗਲੁ ਸੁਨੀਐ॥ [੯੨੪-ਰਾਮਕਲੀ ਮ:੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭ ਦੀ ਸੁਵਾਸ ਵਿੱਚ, ਸੁਵਾਸ ਰੂਪ ਹੋ ਰਿਹਾ ਹੈਂ।

**ਯਥਾ**— ਗੋਬਿੰਦ ਜੀਵਨ ਪ੍ਰਾਨ ਧਨ ਰੂਪ॥
ਅਗਿਆਨ ਮੋਹ ਮਗਨ ਮਹਾ ਪ੍ਰਾਨੀ, ਅੰਧਿਆਰੇ ਮਹਿ ਦੀਪ॥ [੭੦੧-ਜੈਤਸਰੀ-ਮ:੫]

## ਨਮੋ ਮਾਹ ਮਾਹੇ ॥ ੬੭॥

{ **ਪਦ ਅਰਥ**— ਮਾਹੇ. ਫਾਰਸੀ. ਮਾਹ. ਸੰਗਯਾ-ਚੰਦ੍ਰਮਾ. (੨) ਮਾਹ. ਸੰ. ਮਾਸ. (ਸੰ. ਮਾਹ. ਧਾਤੂ-ਮਿਣਨਾ) ਸੰਗਯਾ-ਮਹੀਨਾ. ਜੋ ਸਮੇ ਨੂੰ. ਮਾਪੇ (ਮਿਣੇ). ਉਸਦਾ ਨਾਮ ਹੈ. ਮਾਸ. ਤੇ ਮਹੀਨਾ। }

**ਅਰਥ**— ਹੇ ਅਕਾਲ ਪੁਰਖ! ਤੂੰ [ਮਾਹ] = ਚੰਦ੍ਰਮਾ ਦਾ ਵੀ [ਮਾਹ] = ਚੰਦ੍ਰਮਾ ਹੈਂ, ਕਿਉਂਕਿ ਚੰਦ੍ਰਮਾ ਨੂੰ ਵੀ, ਤੂੰ ਹੀ ਕੋਮਲ ਪ੍ਰਕਾਸ਼ ਦੇ ਰਿਹਾ ਹੈਂ।

**ਯਥਾ**— ਸਭ ਮਹਿ ਜੋਤਿ, ਜੋਤਿ ਹੈ ਸੋਇ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ॥
[੬੬੩-ਧਨਾਸਰੀ ਮ:੧ ਆਰਤੀ]

**ਦੂਜਾ ਅਰਥ**— ਹੇ ਅਕਾਲ ਪੁਰਖ! [ਮਾਹੇ] = ਮਹੀਨਿਆਂ ਵਿੱਚ, ਤੂੰ ਹੀ [ਮਾਹ] = ਮਹੀਨਾ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਮਾਹਾ ਰੁਤੀ ਸਭ ਤੂੰ ਘੜੀ, ਮੂਰਤ ਵੀਚਾਰਾ॥
ਤੂੰ ਗਣਤੈ ਕਿਨੈ ਨ ਪਾਇਓ, ਸਚੇ ਅਲਖ ਅਪਾਰਾ॥ [੧੪੦-ਮਾਝ ਵਾਰ ਪਉੜੀ-੬]

**ਤੀਜਾ ਅਰਥ**— ਹੇ ਅਕਾਲ ਪੁਰਖ! ਮਹੀਨਿਆਂ ਵਿਚੋਂ, ਪੁੰਨ ਸਰੂਪ, ਮਾਘ ਮਹੀਨਾ ਵੀ ਤੂੰਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਮਾਹਾ ਮਾਹ ਮੁਮਾਰਖੀ, ਚੜਿਆ ਸਦਾ ਬਸੰਤੁ॥ ਪਰਫੜੁ ਚਿਤ ਸਮਾਲਿ ਸੋਇ, ਸਦਾ ਸਦਾ ਗੋਬਿੰਦੁ॥
[੧੧੬੮-ਰਾਗ ਬਸੰਤ ਮ:੧]

## ਨਮੋ ਗੀਤ ਗੀਤੇ॥

**ਅਰਥ**— ਹੇ ਅਕਾਲ ਪੁਰਖ! ਤੂੰਹੀ ਗੀਤਾਂ ਦੇ ਤਾਂਈ [ਗੀਤੇ] = ਗਾਇਨ ਕਰਨ ਵਾਲਾ, ਗਵੱਯਾ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਕਹੂੰ ਗੀਤ ਕੇ ਗਵੱਯਾ, ਕਹੂੰ ਬੇਨ ਕੇ ਬਜਯਾ, ਕਹੂੰ ਨ੍ਰਿਤ ਕੇ ਨਚੱਯਾ, ਕਹੂੰ ਨਰ ਕੋ ਅਕਾਰ ਹੋ॥
[ਅਕਾਲ ਉਸਤਤਿ ਛੰਦ ਨੰਬਰ-੧੮]

**ਦੂਜਾ ਅਰਥ—** ਹੇ ਅਕਾਲ ਪੁਰਖ! [ਗੀਤੇ] = ਗੀਤਾ ਆਦਿ, ਗ੍ਰੰਥ ਵੀ, ਤੇਰੇ ਹੀ ਜੱਸ ਨੂੰ [ਗੀਤ] = ਗਾਇਨ ਕਰ ਰਹੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ, ਇਹੁ ਕਹੈ ਗੀਤਾ॥

[੮੭੪-ਗੌਂਡ ਨਾਮ ਦੇਵ ਜੀ]

## ਨਮੋ ਪ੍ਰੀਤ ਪ੍ਰੀਤੇ॥

{ **ਪਦ ਅਰਥ—** ਪ੍ਰੀਤ. ਸੰ. ਵਿਸ਼ੇਸ਼ਣ-ਪ੍ਰੀਤੀ ਸਹਿਤ. (੨) ਪ੍ਰੀਤਿ. ਸੰ. ਸੰਗਯਾ-ਪ੍ਰੀਤੀ.ਪ੍ਰੇਮ.ਪਿਆਰ। }

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਪ੍ਰੀਤੀ ਵਿਖੇ, ਪ੍ਰੀਤ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸੂਰ ਪ੍ਰੀਤੀ ਸਰੂਪ ਹੈ। }

**ਯਥਾ—** ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ, ਕਰਮੀ ਮਿਲੈ ਵਡਾਈ॥
ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ, ਮਾਇਆ ਮੋਹੁ ਘਟਾਈ॥ [੧੩੩੦-ਪ੍ਰਭਾਤੀ ਮ:੧]

**ਯਥਾ ਹੋਰ—** ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ॥ ਕਹੂੰ ਪੂਰਨ ਪ੍ਰਗਿਆ, ਕਹੂੰ ਪਰਮ ਪ੍ਰੀਤੰ॥

[ਅਕਾਲ ਉਸਤਤਿ ਛੰਦ ਨੰਬਰ-੧੧੫]

**ਦੂਜਾ ਅਰਥ—** ਹੇ ਅਕਾਲ ਪੁਰਖ! ਪ੍ਰੀਤੀ ਕਰਨ ਵਾਲਿਆਂ ਨਾਲ, ਤੂੰ ਵੀ ਸਦਾ ਲਈ, ਪ੍ਰੀਤ ਕਰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਜੋ ਪ੍ਰਮੇਸ਼ੂਰ ਦੇ, ਪ੍ਰੇਮ ਵਿੱਚ, ਮਸਤ ਹਨ, ਉਨ੍ਹਾਂ ਦੀ ਪ੍ਰਮੇਸ਼ੂਰ ਵੀ, ਪ੍ਰੀਤੀ ਪੂਰਵਕ, ਸੰਭਾਲ ਰੱਖਦਾ ਹੈ, ਕਿ ਮਤਾਂ ਉਨ੍ਹਾਂ ਨੂੰ, ਕੋਈ ਕਸ਼ਟ, ਨ ਹੋਵੇ, ਅਤੇ ਮਗਰ, ਫਿਰਦਾ ਰਹਿੰਦਾ ਹੈ। }

**ਯਥਾ—** ਗ੍ਰਿਹ ਗਾਂਠ ਨਹੀ ਬਾਂਧਤੇ, ਜਬ ਦੇਵੈ ਤਬ ਖਾਹਿ॥ ਤਿਨਕੇ ਪਾਛੈ ਗੋਬਿੰਦ ਫਿਰੈ, ਮਤ ਭੂਖੇ ਰਹਿ ਜਾਹਿ॥

**ਯਥਾ ਹੋਰ—** ਖੰਡ ਅਖੰਡ ਪ੍ਰਚੰਡ ਪਹਾਰਨ, ਪੂਰਨ ਪ੍ਰੇਮ ਕੀ ਪ੍ਰੀਤ ਸਮਾਰੈ॥
ਪਾਰ ਨ ਪਾਇ ਸਕੈ ਪਦਮਾਪਤਿ, ਬੇਦ ਕਤੇਬ ਅਭੇਦ ਉਚਾਰੈਂ॥

[ਅਕਾਲ ਉਸਤਤਿ ਛੰਦ ਨੰਬਰ-੨੪੪]

**ਯਥਾ ਹੋਰ—** ਰਾਮ ਰਾਮ ਸੰਤ ਸਦਾ ਸਹਾਇ॥ ਘਰ ਬਾਹਰਿ ਨਾਲੇ ਪਰਮੇਸੁਰ, ਰਵਿ ਰਹਿਆ ਪੂਰਨ ਸਭ ਠਾਇ॥
ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥
ਅਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦਹੀ ਸਾਥ॥ [੧੧੫੧-ਭੈਰਉ ਮ:੫]

**ਯਥਾ—** ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ॥

[੧੩੬੭-ਕਬੀਰ ਕੇ ਸਲੋਕ-੫੫]

**ਤੀਜਾ ਅਰਥ—** ਹੇ ਅਕਾਲ ਪੁਰਖ [ਪ੍ਰੀਤੇ] = ਪ੍ਰੀਤਮਾ! (ਪ੍ਰੀਤ ਕਰਨ ਵਾਲਿਆਂ) ਵਿੱਚ, ਤੂੰ ਹੀ ਅਸਲੀ, ਸਭ ਦਾ [ਪ੍ਰੀਤ] = ਪ੍ਰੀਤਮ (ਪ੍ਰੀਤ ਕਰਨ ਵਾਲਾ) ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੂਰ, ਸਭ ਨਾਲ ਪ੍ਰੀਤੀ ਕਰਨ ਵਾਲਾ, ਅਸਲੀ ਪ੍ਰੀਤਮ ਹੈ, ਕਿਉਂਕਿ ਓਹੀ ਸਭ ਦੀ, ਸਾਰ ਸੰਭਾਲ ਕਰ ਰਿਹਾ ਹੈ। }

**ਯਥਾ—** ਹਰਿ ਸਾ ਪ੍ਰੀਤਮੁ ਅਵਰੁ ਨ ਕੋਇ॥ ਸਾਰਿ ਸਮਾਲੇ, ਸਾਚਾ ਸੋਇ॥
ਮਾਤ ਪਿਤਾ ਸੁਤ ਬੰਧੁ ਨਰਾਇਣੁ॥ ਆਦਿ ਜੁਗਾਦਿ ਭਗਤਿ ਗੁਣ ਗਾਇਣੁ

[੧੧੫੧-ਭੈਰਉ ਮ:੫]

## ਨਮੋ ਰੋਖ ਰੋਖੇ॥

[ ਪਦ ਅਰਥ—ਰੋਖ. ਸੰ. ਰੋਸ਼. ਸੰਗਯਾ-ਕ੍ਰੋਧ. ਗੁੱਸਾ. (੨) ਯੁੱਧ ਦਾ ਉਤਸ਼ਾਹ. ਜੋਸ਼. ਬੀਰ ਰਸ. (੩) ਰੋਖ. ਪੰਜਾਬੀ. ਰੁੱਖ. ਸੰਗਯਾ-ਬ੍ਰਿੱਛ (੪) ਪੰਜਾਬੀ. ਰੁੱਖਾ. ਵਿਸ਼ੇਸ਼ਣ-ਰੂੱਖਸ਼, ਖੁਸ਼ਕ, ਬੇ ਲਿਹਾਜ, ਕੋਰੇ ਸੁਭਾਵ ਵਾਲਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਰੋਖ] = ਕ੍ਰੋਧ (ਗੁੱਸੇ) ਵਿੱਚ [ਰੋਖੇ] = ਕ੍ਰੋਧ (ਗੁੱਸਾ) ਸਰੂਪ ਹੋ ਕੇ, ਬਿਰਾਜ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਸਰਬ ਰੂਪ ਹੋਣ ਕਰਕੇ, ਕ੍ਰੋਧ, ਤੇ ਗੁੱਸਾ ਸਰੂਪ ਵੀ, ਪ੍ਰਮੇਸ਼੍ਵਰ ਆਪ ਹੀ ਹੈ।}

**ਯਥਾ—** ਬਿਸਾਲਾਲ ਨੈਨੰ ਮਹਾਰਾਜ ਸੋਹੰ॥ ਢਿੰਗੰ ਅੰਸੁ ਮਾਲੰ, ਹਸੰ ਕੋਟ ਕ੍ਰੋਹੰ॥ [ਬਿਚਤ੍ਰ ਨਾਟਕ ਛੰਦ-੩੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਰੋਖ] = ਕ੍ਰੋਧ ਨੂੰ ਵੀ [ਰੋਖੇ] = ਕ੍ਰੋਧ ਸ਼ਕਤੀ ਦੇ ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ **ਭਾਵ—** ਇਹ ਕਿ ਕ੍ਰੋਧ ਬ੍ਰਿਤੀ. ਅੰਤਹ ਕਰਨ ਦਾ, ਪ੍ਰੀਣਾਮ ਸਰੂਪ, ਸਾਖਸ਼ੀ ਭਾਸ਼ ਹੈ, ਇਸ ਲਈ ਕ੍ਰੋਧ ਨੂੰ ਵੀ, ਸ਼ਕਤੀ ਅੰਤਰ ਚੇਤਨ ਤੋਂ, ਮਿਲਣੇ ਕਰਕੇ, ਕ੍ਰੋਧ ਜਾਗ੍ਰਤ ਹੁੰਦਾ ਹੈ, ਇਸ ਲਈ ਕ੍ਰੋਧ ਨੂੰ, ਸ਼ਕਤੀ ਦਾਤਾ, ਵੀ, ਚੇਤਨ ਹੀ ਹੈ। ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਕ੍ਰੋਧ ਨੂੰ ਵੀ, ਕ੍ਰੋਧ ਸਰੂਪ ਹੈਂ, ਕਿਉਂਕਿ ਤੂੰ ਕ੍ਰੋਧ ਦਾ ਵੀ, ਨਾਸਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ **ਭਾਵ—** ਇਹ, ਕਿ ਜਿਵੇਂ ਕ੍ਰੋਧ, ਜੀਵਾਂ ਦੇ ਹਿਰਦੇ ਨੂੰ, ਸਾੜ ਕੇ, ਉਨ੍ਹਾਂ ਦਾ ਨਾਸ਼ ਕਰਦਾ ਹੈ, ਇਸੀ ਪ੍ਰਕਾਰ, ਪ੍ਰਮੇਸ਼੍ਵਰ ਕ੍ਰੋਧ ਦਾ ਵੀ, ਨਾਸਕ ਹੈ, ਕਿਉਂਕਿ ਜੋ ਕੋਈ ਈਸ਼੍ਵਰ ਦੇ ਨਾਮ ਨੂੰ, ਪ੍ਰੇਮ ਨਾਲ ਜਪਦਾ ਹੈ, ਪ੍ਰਮੇਸ਼੍ਵਰ ਉਸਦੇ, ਕ੍ਰੋਧ ਨੂੰ, ਸ਼ਾਂਤ ਕਰਕੇ, ਉਸਦਾ ਸੀਤਲ ਸੁਭਾਵ, ਕਰ ਦਿੰਦੇ ਹਨ। ]

**ਯਥਾ—** ਕਾਮੁ ਕ੍ਰੋਧੁ ਨ ਲੋਭੁ ਬਿਆਪੈ, ਜੋ ਜਨ ਪ੍ਰਭ ਸਿਉ ਰਾਤਿਆ॥
ਏਕੁ ਜਾਨਹਿ ਏਕੁ ਮਾਨਹਿ, ਰਾਮ ਕੈ ਰੰਗਿ ਮਾਤਿਆ॥ [੫੪੩-ਬਿਹਾਗੜਾ ਮ:੫]

**ਯਥਾ ਹੋਰ—** ਆਫ ਆਫ ਕਉ ਫਿਰਤ ਢੂੰਡਤੇ, ਮਨ ਸਗਲ ਤ੍ਰਿਸਨ ਬੁਝਿ ਗਈ॥
ਏਕੁ ਬੋਲੁ ਭੀ ਖਵਤੋ ਨਾਹੀ, ਸਾਧ ਸੰਗਤਿ ਸੀਤਲਈ॥ [੪੦੨-ਆਸਾ ਮ:੫]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਰੋਖ] - ਜੋਸ਼ (ਬੀਰ ਰਸ) ਨੂੰ ਧਾਰ ਕੇ [ਰੋਖੇ] = ਜੋਸ਼ੀਲਾ (ਯੁੱਧ ਦੇ ਉਤਸ਼ਾਹ ਵਾਲਾ) ਸਰੂਪ ਧਾਰਨ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਧਨੁਰ ਬਾਣ ਧਾਰੇ॥ ਛੱਕੇ ਛੈਲ ਭਾਰੇ॥ ਲਏ ਖੱਗ ਐਸੇ॥ ਮਹਾਬੀਰ ਜੈਸੇ॥
ਜੁਰੇ ਜੰਗ ਜੋਰੰ॥ ਕਰੇ ਜੁੱਧ ਘੋਰੰ॥ ਕ੍ਰਿਪਾ ਨਿਧਿ ਦਿਆਲੰ॥ ਸਦਾਯੰ ਕ੍ਰਿਪਾਲੰ॥
[ਬਚਿਤ੍ਰ ਨਾਟਕ ਛੰਦ-੩੭, ੩੮]

**ਪੰਜਵਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸੰਪੂਰਨ [ਰੋਖੇ] = ਰੁੱਖਾਂ (ਬ੍ਰਿਛਾਂ) ਵਿਚ, ਸ਼੍ਰੇਸ਼ਟ [ਰੋਖ] = ਰੁੱਖ ਕਲਪ ਬ੍ਰਿਛ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਕਲਪ ਬ੍ਰਿੱਛ ਵੀ ਪ੍ਰਮੇਸ਼੍ਵਰ ਹੀ ਹੈ। }

**ਯਥਾ—** ਚਾਰਿ ਪਦਾਰਥ ਅਸਟ ਮਹਾ ਸਿਧਿ, ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ, ਜਨਮ ਮਰਨ ਫਿਰਿ ਗਰਭ ਨ ਧੁਖੁ॥ [੭੧੭-ਟੋਡੀ ਮ:੫]

**ਛੇਵਾਂ ਅਰਥ—** ਹੇ ਅਕਾਲ ਪੁਰਖ! ਤੂੰ [ਰੋਖੇ] = ਰੁੱਖਿਆਂ ਤੋਂ ਵੀ [ਰੋਖ] = ਰੁੱਖਾ ਹੈਂ, ਕਿਉਂਕਿ ਤੂੰ ਕਿਸੇ ਉੱਪਰ, ਛੇਤੀ ਕੀਤਾ ਭਿੱਜਦਾ ਨਹੀਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਸਚਾ ਅਲਖ ਅਭੇਉ, ਹਠ ਨ ਪਤੀਜਈ॥ ਇਕਿ ਗਾਵਹਿ ਰਾਗ ਪਰੀਆ, ਰਾਗਿ ਨ ਭੀਜਈ॥
ਇਕਿ ਨਚਿ ਨਚਿ ਪੂਰਹਿ ਤਾਲ, ਭਗਤਿ ਨ ਕੀਜਈ॥
ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ॥ [੧੨੮੫-ਵਾਰ ਮਲਾਰ ਪਉੜੀ-੧੭]

**ਯਥਾ—** ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਤੀਂ ਕੀਤੈ ਪੁੰਨਿ॥ ਨ ਭੀਜੈ ਬਾਹਰਿ ਬੈਠਿਆ ਸੁੰਨਿ॥
ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ ਨ ਭੀਜੈ ਕੇਤੇ ਹੋਵਹਿ ਧੂੜ॥ ਲੇਖਾ ਲਿਖੀਐ ਮਨ ਕੈ ਭਾਇ॥
ਨਾਨਕ ਭੀਜੈ ਸਾਚੈ ਨਾਇ॥ [੧੨੩੭-ਸਾਰੰਗ ਕੀ ਵਾਰ-ਮ:੧]

## ਨਮੋ ਸੋਖ ਸੋਖੇ॥ ੬੮॥

**ਪਦ ਅਰਥ—** ਸੋਖ. ਸੰ. ਸੋਸ਼. ਅਤੇ ਸ਼ੋਸ਼ਣ-ਸੰਗਯਾ-ਸੁਕਾਉਣਾ- ਭਾਵ ਅਰਥ- ਭੈਭੀਤ ਕਰਨਾ. (੨) ਫਾਰਸੀ. ਸ਼ੋਖ. ਵਿਸ਼ੇਸ਼ਣ-ਚਮਕੀਲਾਪਨ. ਚਮਕ-ਦਮਕ. (੩) ਸੰ. ਸ਼ੋਕ. ਸੰਗਯਾ-ਚਿੰਤਾ. ਪਸ਼ਚਾਤਾਪ. ਗਮ.

**ਅਰਥ—** ਹੇ ਅਕਾਲ ਪੁਰਖ! ਜੋ [ਸੋਖ] = ਸੋਖਣੇ ਵਾਲੇ (ਸ਼ੋਸ਼ਕ) ਹੈਂ, ਪਵਨ ਆਦਿਕ, ਤੂੰ ਉਨ੍ਹਾਂ ਨੂੰ ਵੀ [ਸੋਖੇ] = ਸੋਖਣੇ (ਸੁਕਾਉਣ) ਵਾਲਾ ਹੈਂ ਕਿਉਂਕਿ ਓਹੁ ਵੀ, ਤੇਰੇ ਭੈ ਕਰਕੇ, ਭੈਭੀਤ, ਹੋਏ ਰਹਿੰਦੇ ਹਨ।

**ਭਾਵ—** ਇਹ, ਕਿ ਬਲ ਸ਼ਾਲੀ ਮਨੁੱਖ, ਦੇਵ, ਦੈਂਤ, ਅਤੇ ਪਵਨ ਆਦਿ ਤੱਤ, ਜੋ ਦੂਸਰਿਆਂ ਨੂੰ ਭੈਭੀਤ ਕਰਕੇ-ਸੁਕਾਉਂਦੇ ਰਹਿੰਦੇ ਹਨ, ਪ੍ਰਮੇਸ਼੍ਵਰ ਉਨ੍ਹਾਂ ਨੂੰ ਵੀ, ਭੈਭੀਤ ਕਰਕੇ, ਸੁਕਾਉਣ ਵਾਲਾ ਹੈ, ਕਿਉਂਕਿ ਹਰ ਇਕ, ਪ੍ਰਮੇਸ਼੍ਵਰ ਦੇ, ਭੈ ਕਰਕੇ, ਭੈਭੀਤ ਹੋ ਰਿਹਾ ਹੈ।

**ਯਥਾ—** ਡਰਪੈ ਧਰਤਿ ਅਕਾਸੁ ਨਖੵਤ੍ਰਾ, ਸਿਰ ਊਪਰਿ ਅਮਰੁ ਕਰਾਰਾ॥
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰ ਬਿਚਾਰਾ॥ [੯੯੮-ਮਾਰੂ ਮ:੫]

**ਯਥਾ ਹੋਰ—** ਪਉਣ ਪਾਣੀ ਬੈਸੰਤਰੋ, ਹੁਕਮਿ ਕਰਹਿ ਭਗਤੀ॥ ਏਨਾ ਨੋ ਭਉ ਅਗਲਾ, ਪੂਰੀ ਬਣਤ ਬਣਤੀ॥
ਸਭੁ ਇਕੋ ਹੁਕਮੁ ਵਰਤਦਾ, ਮੰਨਿਐ ਸੁਖ ਪਾਈ॥ ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ॥
[੯੪੮-ਰਾਮਕਲੀ ਵਾਰ ਪਉੜੀ-੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਸੋਖੇ] = ਸੋਕੇ ਨੂੰ ਵੀ [ਸੋਖ] = ਸੁਕਾਉਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਭਾਵ—** ਇਹ, ਕਿ ਪ੍ਰਮੇਸ਼੍ਵਰ, ਸੋਕੇ ਨੂੰ, ਨਾਸ਼ ਕਰਕੇ, ਹਰ ਤਰ੍ਹਾਂ ਨਾਲ, ਹਰੇ-ਭਰੇ ਕਰਨ ਵਾਲਾ ਹੈ, ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ, ਸ਼ਿਵ ਨਾਭ ਦੇ ਸੁੱਕੇ ਬਾਗ ਨੂੰ ਹਰ-ਭਰਾ ਕਰਕੇ, ਪ੍ਰਫੁੱਲਤ ਕਰ ਦਿੱਤਾ ਸੀ।

**ਯਥਾ—** ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥
ਕਾਟੇ ਕਸਟ ਪੂਰੇ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥ [੧੯੧-ਗਉੜੀ ਮ:੫]

**ਯਥਾ ਹੋਰ—** ਖਿਨ ਮਹਿ ਊਣੇ ਸੁਭਰ ਭਰਿਆ॥ ਖਿਨ ਮਹਿ ਸੂਕੇ ਕੀਨੇ ਹਰਿਆ॥
ਖਿਨ ਮਹਿ ਨਿਥਾਵੇ ਕਉ ਦੀਨੋ ਥਾਨੁ॥ ਖਿਨ ਮਹਿ ਨਿਮਾਣੇ ਕੋ ਦੀਨੋ ਮਾਨੁ॥
ਸਭ ਮਹਿ ਏਕੁ ਰਹਿਆ ਭਰਪੂਰਾ॥ ਸੋ ਜਾਪੈ ਜਿਸੁ ਸਤਿਗੁਰੁ ਪੂਰਾ॥ [੧੧੪੨-ਭੈਰਉ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਸੋਖ] = ਸ਼ੋਕ ਨੂੰ ਵੀ [ਸੋਖੇ] = ਸ਼ੋਕ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ।

ਭਾਵ— ਇਹ, ਕਿ ਪ੍ਰਮੇਸ਼ੁਰ, ਸ਼ੋਕ, ਤੇ ਚਿੰਤਾ ਦੇ ਤਾਂਈ, ਨਾਸ਼ ਕਰਨ ਵਾਲਾ ਹੈ, ਕਿਉਕਿ ਓਹੁ, ਆਪ ਹਰਖ ਸੋਗ ਤੋਂ, ਰਹਿਤ ਹੈ, ਅਤੇ ਜੋ ਉਸਦਾ, ਨਾਮ ਜਪਦਾ ਹੈ, ਪ੍ਰਮੇਸ਼ੁਰ ਉਸਦੇ ਵੀ, ਹਰਖ ਸ਼ੋਕ, ਤੇ ਚਿੰਤਾ ਆਦਿ ਨੂੰ, ਨਾਸ਼ ਕਰ ਦਿੰਦੇ ਹਨ।

**ਯਥਾ**— ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥ [੮੬੬-ਗੌਂਡ ਮ:੫]

**ਯਥਾ ਹੋਰ**— ਦਇਆਲ ਦੁਖ ਹਰ ਸਰਣਿ ਦਾਤਾ, ਸਗਲ ਦੋਖ ਨਿਵਾਰਣੋ॥
ਮੋਹ ਸੋਗ ਵਿਕਾਰ ਬਿਖੜੇ, ਜਪਤ ਨਾਮ ਉਧਾਰਣੋ॥ [੯੨੬-ਰਾਮਕਲੀ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸ਼ੋਕ ਵਿੱਚ, ਸ਼ੋਕ ਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਅਵਤਾਰ ਆਦਿ ਰੂਪ ਵਿੱਚ, ਸ਼ੋਕ ਦੇ ਰੂਪ ਨੂੰ ਵੀ, ਧਾਰਨ ਕਰ ਲੈਂਦਾ ਹੈ, ਜਿਵੇਂ- ਲਛਮਨ ਦੇ ਮੂਰਛਤ ਹੋਣ ਵੇਲੇ, ਸ਼੍ਰੀ ਰਾਮ ਚੰਦ੍ਰ ਜੀ, ਨੇ ਸ਼ੋਕ ਨੂੰ ਧਾਰਨ ਕੀਤਾ ਸੀ।

**ਯਥਾ**— ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ॥ ਹਣਵੰਤਰੁ ਆਰਾਧਿਆ, ਆਇਆ ਕਰਿ ਸੰਜੋਗੁ॥
ਭੂਲਾ ਦੈਂਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ॥ ਨਾਨਕ ਵੇਪਰਵਾਹੁ ਸੋ, ਕਿਰਤੁ ਨ ਮਿਟਈ ਰਾਮ॥
[੧੪੧੨-ਸਲੋਕ ਵਾਰਾ ਤੇ, ਵਧੀਕ ਮ:੧]

**ਪੰਜਵਾਂ ਅਰਥ**— ਹੇ ਅਕਾਲ ਪੁਰਖ! ਤੂੰ ਹੀ ਰੰਗਾਂ ਦੇ [ਸੋਖ] = ਚਮਕੀਲੇਪਨ ਵਿੱਚ [ਸੋਖੇ] = ਚਮਕੀਲੇਪਨ, ਤੇ ਰੰਗੀਨ ਰੂਪ ਹੋ ਕੇ, ਬਿਰਾਜ ਰਿਹਾ ਹੈਂ, ਕਿਉਂਕਿ ਰੰਗਾਂ ਵਿੱਚ ਤੇਰੀ ਹੀ, ਸੱਤਾ, ਚਮਕ ਦਮਕ, ਦੇ ਰੂਪ ਵਿੱਚ, ਸੁਭਾਇਮਾਨ ਹੋ ਕੇ, ਪ੍ਰਕਾਸ਼ ਰਹੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਰੰਗ ਮੈ ਰੰਗੀਨ, ਰਾਗ ਰੂਪ ਮੈ ਪ੍ਰਬੀਨ, ਔਰ ਕਾਹੂ ਪੈ ਨ ਦੀਨ, ਸਾਧ ਅਧੀਨ ਕਹੀਅਤੁ ਹੈ॥
ਪਾਈਐ ਨ ਪਾਰ, ਤੇਜ ਪੁੰਜ ਮੈ ਅਪਾਰ, ਸਰਬ ਬਿਦਿਆ ਦੇ ਉਦਾਰ ਹੈਂ, ਅਪਾਰ ਕਹੀਅਤ ਹੈਂ॥
[ਅਕਾਲ ਉਸਤਤਿ ਛੰਦ ਨੰਬਰ-੨੫੬]

## ਨਮੋ ਸਰਬ ਰੋਗੇ॥

**ਪਦ ਅਰਥ**—ਰੋਗੇ. ਸੰ. ਰੋਗ. ਸੰਗਯਾ-ਰੁਜ, ਬਿਮਾਰੀ. ਸਰੀਰ ਦੀ ਧਾਤੂ ਦੀ ਵਿਖਮਤਾ ਤੋਂ ਉਪਜਿਆ ਦੁੱਖ।

**ਅਰਥ**— ਹੇ ਅਕਾਲ ਪੁਰਖ! ਤੂੰਹੀ ਸਰਬ ਰੋਗਾਂ ਨੂੰ, ਪੈਦਾ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਜਦ, ਪਹਿਲੇ ਬ੍ਰਹਮਾ ਨੇ ਸ੍ਰਿਸ਼ਟੀ ਰਚੀ, ਤਾਂ ਸ੍ਰਿਸ਼ਟੀ, ਬਹੁਤ ਹੋ ਗਈ, ਤੇ ਸ੍ਰਿਸ਼ਟੀ ਨਾਲ ਸਭ ਧਰਤੀ ਭਰ ਗਈ, ਕਿਉਂਕਿ ਦੁਨੀਆਂ ਪੈਦਾ, ਤਾਂ ਹੁੰਦੀ ਜਾਵੇ, ਪਰ ਮਰੇ, ਕੋਈ ਵੀ ਨ, ਤਾਂ ਬ੍ਰਹਮਾ ਨੂੰ ਬੜਾ ਫਿਕਰ ਹੋਇਆ, ਅਤੇ ਪ੍ਰਮੇਸ਼ੁਰ ਨੂੰ ਯਾਦ ਕੀਤਾ, ਤਾਂ ਉਸ ਵਕਤ ਬ੍ਰਹਮਾ ਨੂੰ, ਅਕਾਸ -ਬਾਣੀ ਹੋਈ, ਕਿ ਹੇ ਬ੍ਰਹਮਾ! ਤੂੰ ਚਿੰਤਾ ਮਤ ਕਰ, ਮੈਂ ਸਰਬ ਜੀਵਾਂ ਦੇ ਨਾਸ਼ ਲਈ, ਰੋਗਾਂ ਦੀ ਉੱਤਪਤੀ ਕਰਦਾ ਹਾਂ, ਜੋ ਇਨ੍ਹਾਂ ਨੂੰ, ਨਾਲ ਦੀ ਨਾਲ ਹੀ, ਨਾਸ ਵੀ, ਕਰਦੇ ਰਹਿਣਗੇ ਤਦ ਉਸੀ ਵਕਤ ਪ੍ਰਮੇਸ਼ੁਰ ਨੇ, ਰੋਗਾਂ ਦੀ ਉਤਪਤੀ ਕਰ ਦਿੱਤੀ, ਤੇ ਉਨ੍ਹਾਂ ਰੋਗਾਂ ਨੂੰ, ਹੁਕਮ ਦਿੱਤਾ, ਕਿ ਤੁਸੀਂ ਧਰਮ ਰਾਜ ਦੇ, ਅਧੀਨ ਰਹਿਣਾ, ਇਸ ਤਰ੍ਹਾਂ, ਹੁਣ ਸਾਰੇ ਰੋਗ, ਧਰਮ ਰਾਜ ਦੇ ਅਧੀਨ ਰਹਿ ਕੇ, ਜੀਵਾਂ ਦੇ ਕਰਮਾਂ ਅਨੁਸਾਰ, ਜੀਵਾਂ ਨੂੰ ਪਕੜ ਕੇ, ਪੀੜ੍ਹਤ ਕਰਦੇ ਹੋਏ, ਸਭਨਾਂ ਦਾ, ਨਾਸ਼ ਕਰਦੇ, ਰਹਿੰਦੇ ਹਨ।

**ਯਥਾ**— ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥ [੧੧੪੦-ਭੈਰਉ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਰਬ ਰੋਗ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਸਰਬ ਰੂਪ ਹੋਣ ਕਰਕੇ, ਰੋਗ ਸਰੂਪ ਵੀ ਆਪ ਹੀ ਹੈ। }

ਯਥਾ— ਕਹੂੰ ਜੋਗ ਭੋਗੰ, ਕਹੂੰ ਰੋਗ ਰਾਗੰ॥ ਕਹੂੰ ਰੋਗ ਹਰਤਾ, ਕਹੂੰ ਭੋਗ ਤਿਆਗੰ॥

[ਅਕਾਲ ਉਸਤਤਿ ਛੰਦ ਨੰਬਰ-੧੧੫]

ਯਥਾ ਹੋਰ— ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ॥ ਕਹੂੰ ਅਉਖਦੀ ਰੋਗ ਕੇ ਸੋਕ ਸੋਖੰ॥

[ਅਕਾਲ ਉਸਤਤਿ ਛੰਦ ਨੰਬਰ-੧੦੯]

ਤੀਜਾ ਅਰਥ— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ ਰੋਗਾਂ ਨੂੰ, ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਅਪਣੇ ਪਿਆਰਿਆਂ ਦੇ, ਸਰਬ ਰੋਗਾਂ ਨੂੰ, ਨਾਸ ਕਰ ਦਿੰਦਾ ਹੈਂ। }

ਯਥਾ— ਰੋਗ ਮਿਟਾਇਆ ਆਪਿ ਪ੍ਰਭਿ, ਉਪਜਿਆ ਸੁਖੁ ਸਾਂਤਿ॥

ਵਡ ਪਰਤਾਪੁ ਅਚਰਜੁ ਰੂਪੁ, ਹਰਿ ਕੀਨੀ ਦਾਤਿ॥ [੮੧੯-ਬਿਲਾਵਲ ਮ:੫]

ਯਥਾ ਹੋਰ— ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ॥

ਗੁਰ ਪੂਰੇ ਕੀ ਸਰਣੀ ਉਬਰੇ, ਕਾਰਜ ਸਗਲ ਸਵਾਰੇ॥ [੬੨੦-ਸੋਰਠ ਮ:੫]

## ਨਮੋ ਸਰਬ ਭੋਗੇ॥

[ ਪਦ ਅਰਥ— ਭੋਗੇ. ਸੰ. ਭੋਗ. ਸੰਗਯਾ-ਭੋਜਨ ਆਦਿ ਪਦਾਰਥ. (੨) ਸਮਾਪਤੀ. ਅੰਤ. (੩) ਪਦਾਰਥਾਨੰਦ. (੪) ਭੋਗੇ. ਸੰ. ਕ੍ਰਿਆ-ਭੋਗਣਾ. ਪਦਾਰਥਾਂ ਦੇ ਰਸ ਨੂੰ ਮਾਨਣਾ. ]

ਅਰਥ— ਹੇ ਅਕਾਲ ਪੁਰਖ! ਸਰਬ [ਭੋਗੇ] = ਪਦਾਰਥ ਸਰੂਪ ਵੀ, ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਸਰਬ ਰੂਪ ਹੋਣ ਕਰਕੇ, ਆਪ ਹੀ ਸੰਸਾਰ ਦੇ ਸਰਬ ਪਦਾਰਥਾਂ ਵਿੱਚ, ਪਦਾਰਥ ਸਰੂਪ ਹੋ ਰਿਹਾ ਹੈਂ, ਕਿਉਂਕਿ ਹਰ ਵਸਤੂ ਸਰੂਪ, ਆਪ ਹੀ ਹੈ। ]

ਯਥਾ— ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥

ਆਪਿ ਅਗੋਚਰੁ ਧੰਧੈ ਲੋਈ॥ ਜੋਗ ਜੁਗਤਿ ਜਗਜੀਵਨੁ ਸੋਈ॥ [੯੩੧-ਰਾਮਕਲੀ ਮ:੧]

ਦੂਜਾ ਅਰਥ— ਹੇ ਅਕਾਲ ਪੁਰਖ! ਤੂੰਹੀ ਸਰਬ ਜੀਵਾਂ ਨੂੰ [ਭੋਗੇ] = ਪਦਾਰਥਾਂ ਦੇ ਦੇਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਹੀ ਖਾਨ-ਪਾਨ ਆਦਿ ਤੋਂ ਲੈ ਕੇ, ਵਰਤਨ ਵਲੇਵੇ ਦੇ, ਸਰਬ ਪਦਾਰਥ, ਜੀਵਾਂ ਨੂੰ ਕਰਮਾਂ ਅਨੁਸਾਰ ਦੇ ਰਿਹਾ ਹੈ, ਜੋ ਕਿ ਅਮੁੱਕ ਹਨ। ]

ਯਥਾ— ਨ ਓਹੁ ਮਰੈ, ਨ ਹੋਵੈ ਸੋਗੁ॥ ਦੇਂਦਾ ਰਹੈ ਨ ਚੂਕੈ ਭੋਗੁ॥ [੩੪੯-ਆਸਾ ਮ:੧]

ਤੀਜਾ ਅਰਥ— ਹੇ ਅਕਾਲ ਪੁਰਖ! ਤੂੰਹੀ ਸੰਸਾਰ ਦੇ, ਸਰਬ ਪਦਾਰਥਾਂ ਦੇ ਰਸ ਨੂੰ [ਭੋਗੇ] = ਭੋਗ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਆਪਹੀ, ਭੋਗੀ ਸਰੂਪ ਹੋਕੇ, ਸੰਸਾਰੀ ਰਸਾਂ ਦੇ, ਪਦਾਰਥਾਨੰਦ ਨੂੰ, ਮਾਣ ਰਿਹਾ ਹੈ। ]

ਯਥਾ— ਤੂ ਆਪੇ ਹੀ ਰਸ ਰਸੀਅੜਾ, ਤੂ ਆਪੇ ਹੀ ਭੋਗ ਭੋਗੀਆ॥

ਤੂ ਆਪੇ ਆਪਿ ਵਰਤਦਾ, ਤੂ ਆਪੇ ਕਰੇ ਸੁ ਹੋਗੀਆ॥ [੧੩੧੩-ਕਾਨੜੇ ਕੀ ਵਾਰ ਸਲੋਕ ਪਉੜੀ-੧]

ਯਥਾ ਹੋਰ— ਹਰਿ ਆਪੇ ਘਟਿ ਘਟਿ ਵਰਤਦਾ, ਹਰਿ ਆਪੇ ਆਪਿ ਬਿਅੰਤ॥

ਹਰਿ ਆਪੇ ਸਭ ਰਸ ਭੋਗਦਾ, ਹਰਿ ਆਪੇ ਕਵਲਾ ਕੰਤ॥ [੧੩੧੫-ਕਾਨੜੇ ਕੀ ਵਾਰ ਮ:੪]

**ਚਉਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਾਰੇ ਸੰਸਾਰ ਨੂੰ [ਭੋਗੇ] = ਸਮਾਪਤਿ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਕੇਵਲ ਪ੍ਰਮੇਸ਼ੁਰ ਹੀ, ਸਾਰੇ ਸੰਸਾਰ ਦਾ, ਭੋਗ ਪਉਣ ਵਾਲਾ ਹੈ, ਕਿਉਂਕਿ ਓਹੀ ਪ੍ਰਲੈ ਵੇਲੇ, ਮਹਾਕਾਲ ਰੂਪ ਹੋ ਕੇ, ਸੰਸਾਰ ਦਾ, ਵਿਨਾਸ਼ ਕਰਦਾ ਹੈ, ਅਤੇ ਹੋਰ ਕੋਈ ਵੀ, ਇਸ ਸੰਸਾਰ ਦੇ ਤਾਂਈ, ਨਸ਼ਟ ਨਹੀਂ ਕਰ ਸਕਦਾ। ]

**ਯਥਾ**— ਜੋ ਲੋਕ ਅਲੋਕ ਬਨਾਇ॥ ਫਿਰ ਲੇਤ ਆਪਿ ਮਿਲਾਇ॥ ਜੋ ਚਹੈ ਦੇਹ ਉਧਾਰ॥ ਸੋ ਭਜੈ ਏਕੰਕਾਰ॥

[ਬ੍ਰਹਮਾਵਤਾਰ ਛੰਦ ਨੰਬਰ-੧੭]

**ਯਥਾ ਹੋਰ**— ਜਿਤੇ ਜੀਵ ਜੰਤੰ, ਸੁ ਦੁਨੀਅੰ ਉਪਾਯੰ॥ ਸਭੈ ਅੰਤਿ ਕਾਲੰ, ਬਲੀ ਕਾਲ ਘਾਯੰ॥

[ਬਚਿਤ੍ਰ ਨਾਟਕ ਛੰਦ ਨੰਬਰ-੭੭]

## ਨਮੋ ਸਰਬ ਜੀਤੰ॥

[ **ਪਦ ਅਰਥ**— [ਜੀਤੰ = ਜੀ + ਤੰ] ਜੀ. ਸੰਗਯਾ— ਜੀਵ. ਪ੍ਰਾਣੀ.॥ ਤੰ. ਸੰ. ਤ੍ਵੰ. ਸਰਵ ਨਾਮ — ਤੇਰੇ. ਤੇਰਾ. ਤੂੰ. ਤੈਨੂੰ.॥ ਜੀਤ. ਸੰਗਯਾ-ਜਿਤ. ਫਤੇ.॥ ]

**ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਨਾਲ ਜੰਗ ਨੂੰ [ਜੀਤੰ] = ਜਿੱਤਨੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਜੁਧ ਕੇ ਜਿੱਤਯਾ, ਰੰਗ ਭੂਮ ਕੇ ਭਵੱਯਾ, ਭਾਰ ਭੂਮਿ ਕੇ ਮਿਟੱਯਾ, ਨਾਥ ਤੀਨ ਲੋਕ ਗਾਈਐ॥
ਕਾਹੂੰ ਕੇ ਤਨੱਯਾ ਹੈ ਨ, ਮੱਯਾ ਜਾਕੇ ਭੱਯਾ ਕੋਊ, ਛੌਨੀ ਹੂੰ ਕੇ ਛੱਯਾ, ਛੋਡ ਕਾਸਿਉ ਪ੍ਰੀਤ ਲਾਈਐ॥

[ਗਿਆਨ—ਪ੍ਰਬੋਧ ਛੰਦ ਨੰਬਰ-੪੩]

{ ਅਤੇ, ਕਾਲ ਸਰੂਪ ਹੋ ਕੇ ਵੀ, ਸਰਬ ਨੂੰ, ਜਿੱਤ ਰਿਹਾ ਹੈ। }

**ਯਥਾ**—ਜਿਤੇ ਹੋਇ ਬੀਤੇ॥ ਤਿਤੇ ਕਾਲ ਜੀਤੇ॥ ਜਿਤੇ ਸਰਨ ਜੈਹੈਂ॥ ਤਿਤਓ ਰਾਖ ਲੈ ਹੈਂ॥

[ਬਚਿਤ੍ਰ ਨਾਟਕ ਛੰਦ ਨੰਬਰ-੭੫]

**ਦੂਜਾ ਅਰਥ**— ਹੇ ਅਕਾਲ ਪੁਰਖ! ਸਰਬ [ਜੀ] = ਜੀਵ ਜੰਤ [ਤੰ] = ਤੇਰੇ ਹੀ, ਰਚੇ ਹੋਏ ਹਨ, ਤੂੰ ਹੀ ਸਭਨਾਂ ਦੀ, ਸਾਰ ਸੰਭਾਲ ਆਦਿ, ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਜੀਉ ਪਾਇ ਪਿੰਡੁ ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ॥
ਅਪਣੇ ਦਾਸ ਕੀ ਆਪਿ ਪੈਜ ਰਾਖੀ, ਨਾਨਕ ਸਦ ਕੁਰਬਾਣੁ॥ [੬੨੦-ਸੋਰਠ ਮ:੫]

**ਯਥਾ ਹੋਰ**—ਕੁਦਰਤਿ ਕਰਨੈਹਾਰ ਅਪਾਰਾ॥ ਕੀਤੇ ਕਾ ਨਾਹੀ ਕਿਹੁ ਚਾਰਾ॥
ਜੀਅ ਉਪਾਇ ਰਿਜਕੁ ਦੇ ਆਪੇ, ਸਿਰਿ ਸਿਰਿ ਹੁਕਮੁ ਚਲਾਇਆ॥ [੧੦੪੨-ਮਾਰੂ ਮ:੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰਹੀ ਸਰਬ ਨੂੰ [ਜੀਤੰ] = ਜਿਵਾਵਣੇ ਵਾਲਾ ਹੈਂ, ਕਿਉਂਕਿ [ਤੰ] = ਤੂੰ ਹੀ ਸਭ ਨੂੰ [ਜੀ] = ਜੀਵ ਕਲਾ ਦੇ ਕੇ ਜਿਵਾਇਆ ਹੋਇਆ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸੰਤ ਅਰਾਧਨਿ ਸਦ ਸਦਾ, ਸਭਨਾ ਕਾ ਬਖਸਿੰਦੁ॥
ਜੀਉ ਪਿੰਡੁ ਜਿਨਿ ਸਾਜਿਆ, ਕਰਿ ਕਿਰਪਾ ਦਿਤੀਨੁ ਜਿੰਦੁ॥ [੧੩੭-ਮਾਝ ਮ : ੫]

## ਨਮੋ ਸਰਬ ਭੀਤੰ॥ ੬੯॥

{ **ਪਦ ਅਰਥ**— [ਭੀਤੰ = ਭੀ + ਤੰ] ਭੀ. ਸੰ. ਧਾਤੂ-ਡਰਨਾ. ਸੰ. ਸੰਗਯਾ-ਭੈ. }

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਦੁਸ਼ਟਾਂ ਨੂੰ ਡੰਡ ਦੇ ਕੇ [ਭੀਤੰ] = ਭੈ ਭੀਤ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਸਚਿਆਰਾ ਦੇਇ ਵਡਿਆਈ, ਹਰਿ ਧਰਮ ਨਿਆਉ ਕੀਓਇ॥
ਸਭ ਹਰਿ ਕੀ ਕਰਹੁ ਉਸਤਤਿ, ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ॥ [੮੯-ਸਿਰੀ ਰਾਗ ਵਾਰ ਪਉੜੀ-੧੬]

**ਦੂਜਾ ਅਰਥ—** ਹੇ ਅਕਾਲ ਪੁਰਖ! ਸਰਬ ਨੂੰ [ਤੰ] = ਤੇਰਾ [ਭੀ] = ਭੈ ਵਿਆਪ ਰਿਹਾ ਹੈ, ਕਿਉਂਕਿ ਸਰਬ ਚਰਾਚਰ, ਤੇਰੇ ਭੈ ਕਰਕੇ, ਭੈ ਭੀਤ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥
[੪੬੪-ਆਸਾ ਵਾਰ ਸਲੋਕ ਮ:੧]

**ਯਤਾ ਹੋਰ—** ਰਾਜਸੁ ਸਾਤਕੁ ਤਾਮਸੁ ਡਰਪਹਿ, ਕੇਤੇ ਰੂਪ ਉਪਾਇਆ॥
ਛਲ ਬਪੁਰੀ ਇਹ ਕਉਲਾ ਡਰਪੈ, ਅਤਿ ਡਰਪੈ ਧਰਮ ਰਾਇਆ॥
ਸਗਲ ਸਮਗ੍ਰੀ ਡਰਹਿ ਬਿਆਪੀ, ਬਿਨੁ ਡਰ ਕਰਣੈਹਾਰਾ।
ਕਹੁ ਨਾਨਕ ਭਗਤਨ ਕਾ ਸੰਗੀ, ਭਗਤ ਸੋਹਹਿ ਦਰਬਾਰਾ॥ [੯੯੮-ਮਾਰੂ ਮ:੫]

**ਯਥਾ ਹੋਰ—** ਭੈ ਮਹਿ ਰਚਿਓ ਸਭੁ ਸੰਸਾਰਾ॥ ਤਿਸੁ ਭਉ ਨਾਹੀ, ਜਿਸੁ ਨਾਮੁ ਆਧਾਰਾ॥
ਭਉ ਨ ਵਿਆਪੈ ਤੇਰੀ ਸਰਣਾ॥ ਜੋ ਤੁਧੁ ਭਾਵੈ, ਸੋਈ ਕਰਣਾ॥ [੧੯੨-ਗਉੜੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਨੂੰ [ਭੀਤੰ=ਭਿੱਤ] = ਭੋਜਨ ਦੇ ਤਾਂਈ ਦੇ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—** ਕੂੜੁ ਨ ਜਾਪੈ ਕਿਛੁ, ਤੇਰੀ ਧਾਰੀਐ॥ ਸਭਸੈ ਦੇ ਦਾਤਾਰੁ, ਜੇਤ ਉਪਾਰੀਐ॥
[੫੧੮-ਗੂਜਰੀ ਵਾਰ ਪਉੜੀ-੧]

## ਨਮੋ ਸਰਬ ਗਿਆਨੰ॥

{ **ਪਦ ਅਰਥ—** ਗਿਆਨੰ. ਸੰ. ਗਿਆਨ. ਸੰਗਯਾ- ਬੋਧ. ਜਾਨਣਾ. ਸਮਝ. ਇਲਮ. ਜਾਣਕਾਰੀ। }

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਕਰਕੇ, ਗਿਆਨ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੂਰ ਵਿੱਚ, ਕਿਸੀ ਪ੍ਰਕਾਰ ਦਾ ਵੀ ਅਗਯਾਨ ਨਹੀਂ ਹੈ, ਕਿਉਂਕਿ ਉਸਨੂੰ ਨਿੱਜ ਸਰੂਪ ਦਾ ਨਿਤ ਗਿਆਨ ਹੈ, ਉਸ ਵਿਖੇ ਕਦੇ ਵੀ, ਵਿਵਧਾਨ (ਰੁਕਾਵਟਪਣਾ) ਨਹੀਂ ਹੁੰਦਾ, ਇਸ ਕਰਕੇ, ਓਹੁ ਗਿਆਨ ਸਰੂਪ ਹੈ। }

**ਯਥਾ—** ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ॥ ਕੋਇ ਨ ਜਾਣੈ ਤੇਰਾ ਚੀਰਾ॥
ਜੇਤੀ ਹੈ ਤੇਤੀ ਤੁਧੁ ਜਾਚੈ, ਕਰਮਿ ਮਿਲੈ ਸੋ ਪਾਇਦਾ॥ [੧੦੩੪-ਮਾਰੂ ਮ:੧]

**ਯਥਾ ਹੋਰ—** ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ॥ [੧੦੨੦-ਮਾਰੂ ਮ:੬]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਜੀਵਾਂ ਦੇ ਘਟ-ਘਟ ਦੀ [ਗਿਆਨੰ] = ਜਾਨਣ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਪਾਰਬ੍ਰਹਮ ਅਪਰੰਪਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥ [੧੯੨-ਗਉੜੀ ਮ:੫]

## {ਸਰਬ ਗਿਆਨ ਤੇ-ਵਿਸ਼ੇਸ਼ ਵਿਚਾਰ }

ਈਸ਼੍ਵਰ ਨੂੰ ਆਪਣੇ ਨਿਜ ਸਰੂਪ ਦਾ, ਸੁਤੇ ਹੀ, ਨਿਤ ਗਿਆਨ ਹੈ, ਕਿਉਂਕਿ ਉਸ ਦੀ ਉਪਾਧੀ, ਸਤ੍ਵਗੁਣ ਪ੍ਰਧਾਨ, ਮਾਇਆ ਹੈ, ਜਿਸ ਕਰਕੇ ਉਸਦੇ ਨਿਜ ਗਿਆਨ ਵਿੱਚ, ਕੋਈ ਅਵਿੱਦਿਆ ਆਦਿ ਦਾ ਪੜਦਾ, ਹਾਵੀ ਨਹੀਂ ਹੋ ਸਕਦਾ, ਇਸੇ ਕਰਕੇ ਉਸਨੂੰ ਹੱਥ ਉੱਪਰ ਰਖੇ ਆਉਲੇ ਵਾਂਗ, ਹਰ ਵੇਲੇ, ਹਰ ਵਸਤੂ ਦਾ ਪ੍ਰਤੱਖਸ਼ ਗਿਆਨ ਰਹਿੰਦਾ ਹੈ। ਅਤੇ ਜੀਵਾਂ ਦੀ ਅੰਤਹਕਰਨ (ਅੰਤ੍ਰ ਦੇ ਗਿਆਨ ਦੇ ਸਾਧਨ-ਮਨ ਬੁੱਧੀ ਰੂਪ) ਉਪਾਧੀ ਤਮੋ ਗੁਣ ਪ੍ਰਧਾਨ, ਅਵਿੱਦਿਆ ਵਾਲੀ ਹੈ, ਜਿਸ ਕਰਕੇ ਜੀਵਾਂ ਨੂੰ ਮਲ (ਪਾਪ) ਵਿਖਸ਼ੇਪ (ਚੰਚਲਤਾ), ਅਤੇ ਨਿਜ ਆਤਮਾ ਦਾ ਅਗਿਆਨ ਵਿਆਪ ਰਿਹਾ ਹੈ, ਇਸ ਲਈ ਭੂਤ ਭਵਿੱਖਤ, ਅਤੇ ਵਰਤਮਾਨ ਦੇ, ਜੋ ਪਦਾਰਥ ਹਨ, ਉਨ੍ਹਾਂ ਨੂੰ ਕੋਈ ਵੀ ਜੀਵ, ਜਾਣ ਨਹੀ ਸਕਦਾ, ਕਿਉਂਕਿ ਇਨ੍ਹਾਂ ਜੀਵਾਂ ਨੂੰ ਅਵਿੱਦਿਆ ਦਾ ਪੜਦਾ, ਹਰ ਵਸਤੂ ਦੇ ਗਿਆਨ ਹੋਣ ਵਿੱਚ, ਰੁਕਾਵਟ ਹੈ, ਕੇਵਲ ਗਿਆਨ ਇੰਦ੍ਰੀਆ ਦੀ ਸਹਾਇਤਾ ਨਾਲ, ਬੁੱਧੀ ਦੁਆਰਾ, ਪ੍ਰਤੱਖਸ਼ ਪਦਾਰਥਾਂ ਦੇ ਤਾਂਈਂ, ਕੁਝ ਜਾਣ ਸਕਦੇ ਹਨ, ਸੰਪੂਰਨ ਨਹੀ॥ ਕਿਉਂਕਿ ਜੀਵਾਂ ਦੇ ਪਾਸ, ਗਿਆਨ ਦਾ ਸਾਧਨ ਰੂਪ ਬੁੱਧੀ, ਤਮੋ ਪ੍ਰਧਾਨ ਮਲਨ ਅਵਿੱਦਿਆ ਦੀ ਬਣੀ ਹੋਈ ਹੈ, ਜੋ ਕਿ-ਖੁਦ ਧੁੰਧਲੇ ਸਰੂਪ ਵਾਲੀ ਹੈ॥

ਭਾਵੇਂ ਸਿੱਧ ਮਹਾਤਮਾ (ਸਿੱਧ ਯੋਗੀ), ਵੀ, ਭੂਤ ਭਵਿੱਖਤ ਅਤੇ ਵਰਤਮਾਨ ਦੇ, ਹਰ ਹਾਲ ਨੂੰ ਜਾਣ ਸਕਦੇ ਹਨ, ਪਰ ਉਨ੍ਹਾਂ ਦੇ ਜਾਨਣ ਵਿੱਚ, ਇਤਨਾਕੁ ਫ਼ਰਕ ਹੈ,-ਕਿ-ਓਹੁ ਜੇਕਰ ਸਮਾਧੀ ਵਿੱਚ, ਅੰਤਰ ਮੁਖ ਲਿਵ-ਲੀਨ ਹੋ ਕੇ, ਜਿਸ ਸਮੇਂ ਦੇ, ਜਿਸ ਪਦਾਰਥ ਨੂੰ ਧਿਆਨ ਜੋੜ ਕੇ ਦੇਖਣ, ਤਾਂ ਉਨ੍ਹਾਂ ਨੂੰ, ਉਸੇ ਪਦਾਰਥ ਦਾ, ਪਤਾ ਚਲਦਾ ਹੈ, ਹਰ ਇਕ ਵਸਤੂ ਦਾ ਨਹੀ, ਕਿਉਂਕਿ ਉਨਾ ਦਾ, ਸਾਧਨ-ਜਨ ਗਿਆਨ ਹੈ, ਸੁਤੇ ਸਿਧ, ਗਿਆਨ ਨਹੀ, ਕਿਉਂਕਿ ਆਤਮ ਗਿਆਨ ਹੋਣ ਤੋਂ ਬਾਅਦ ਵੀ, ਸਰੀਰ ਦੇ ਰਹਿੰਦਿਆਂ ਤੱਕ, ਲੇਸ਼ਾ-ਅਵਿੱਦਿਆ ਕਾਇਮ ਰਹਿੰਦੀ ਹੈ।

ਇਸੇ ਕਾਰਨ ਕਰਕੇ, ਸਰਬੱਗ ਬਾਲਮੀਕ ਰਿਸ਼ੀ ਜੀ ਨੂੰ ਵੀ ਲਊ' ਦਾ ਪਤਾ ਨਹੀ ਸੀ ਲਗਾ,-ਕਿ ਸੀਤਾ ਨਾਲ ਲੈਕੇ ਗਈ ਹੈ। ਅਤੇ ਕੇਵਲ ਅਪਨੀ ਬੁੱਧੀ ਤੋਂ ਕੰਮ ਲੈਂਦਿਆਂ ਹੋਇਆ, ਛੇਤੀ ਦੇ ਕਾਰਨ, ਕਿ- ਸੀਤਾ ਘਬਰਾ ਨ ਜਾਵੇ, ਇਸ ਲਈ ਝੱਟ-ਪੱਟ, ਅਪਨੀ ਸ਼ਕਤੀ ਨਾਲ, ਕੁਸ਼ਾ ਤੋਂ 'ਕੁਸ਼ੂ' ਨੂੰ ਰੱਚ ਲਿਆ, ਕਿਉਂਕਿ ਉਨਾ ਨੇ ਧਿਆਨ ਲੱਗਾ ਕੇ, ਦੇਖਣ ਦੀ ਕੋਸ਼ਿਸ਼ ਨਹੀ ਸੀ ਕੀਤੀ, ਇਸ ਕਰਕੇ, ਨਾਲ ਲੈ ਕੇ ਜਾਣ ਦਾ, ਪਤਾ, ਉਨ੍ਹਾਂ ਨੂੰ ਨਹੀਂ ਸੀ ਲੱਗਾ, ਪਰ ਈਸ਼੍ਵਰ ਨੂੰ ਧਿਆਨ ਆਦਿ ਲਾ ਕੇ, ਕਿਸੇ ਵਸਤੂ ਨੂੰ ਦੇਖਣ ਦੀ ਜ਼ਰੂਰਤ ਨਹੀਂ ਹੈ, ਉਸਦੇ ਗਿਆਨ ਵਿੱਚ, ਅਵਿੱਦਿਆ ਅਤੇ ਅਵਿੱਦਿਆ ਰਚਿਤ, ਭੂਤ ਭਵਿੱਖਤ ਵਰਤਮਾਨ ਸਮਾਂ, ਅਤੇ ਪਦਾਰਥ, ਕਿਸੀ ਵੀ ਪ੍ਰਕਾਰ, ਰੁਕਾਵਟ ਨਹੀਂ ਪਾ ਸਕਦੇ, ਕਿਉਂਕਿ ਉਸਦੀ, ਸਤ੍ਵ ਪ੍ਰਧਾਨ ਮਾਇਆ ਉਪਾਧੀ ਹੋਣ ਕਰਕੇ, ਉਸਨੂੰ ਹਰ ਵਸਤੂ, ਸੁਤੇ (ਸੁਭਾਵਕ) ਪ੍ਰਤੱਖਸ਼ ਰਹਿੰਦੀ ਹੈ, ਜਿਵੇਂ-ਭੂਤ ਭਵਿੱਖਤ, ਵਰਤਮਾਨ ਦੇ ਸੰਪੂਰਨ ਪਦਾਰਥ, ਸਰਬ ਤੱਤਾਂ ਦੀ, ਉੱਤਪੱਤੀ ਨਾਸ ਦੀ ਵਿਧੀ, ਸਾਰੇ ਪਦਾਰਥਾਂ ਦੇ ਬਨਣ ਬਨਾਉਣ, ਅਤੇ ਨਾਸ ਦੇ ਢੰਗ। ਉੱਪਰ ਨੀਚੇ, ਅਤੇ ਮੱਧ ਵਿੱਚ, ਰਹਿਣ ਵਾਲੇ ਤਮਾਮ ਜੀਵਾਂ ਦੀ, ਕ੍ਰਿਆ-ਕਲਾਪ, ਜੀਵਾਂ ਦੇ ਜਨਮ-ਮਰਨ, ਅਗਲੀਆਂ ਪਿੱਛਲੀਆਂ ਜੂਨੀਆਂ, ਅਤੇ ਜੂਨਾਂ ਵਿੱਚ ਅਉਣ ਜਾਣ ਦੇ ਕਾਰਨ ਆਦਿ ਦਾ, ਸੰਪੂਰਨ ਗਿਆਨ, ਹਰ ਵਕਤ ਪ੍ਰਮੇਸ਼੍ਵਰ ਨੂੰ, ਪ੍ਰਤੱਖਸ਼ ਹੈ, ਕੋਈ ਵੀ ਵਸਤੂ, ਅਤੇ ਵਸਤੂ ਦਾ ਗਿਆਨ, ਈਸ਼੍ਵਰ ਤੋ, ਲੁਕਿਆ-ਛਿਪਿਆ, ਨਹੀ ਰਹਿ ਸਕਦਾ, ਇਸੀ ਵਾਸਤੇ, ਗੁਰੂ ਜੀ ਨੇ, ਉਸਨੂੰ "ਸਰਬ ਗਿਆਨ" ਕਰਕੇ, ਸੰਬੋਧਨ ਕੀਤਾ ਹੈ, ਕਿਉਂਕਿ ਉਸਨੂੰ ਪ੍ਰਮਾਰਥਕ ਅਤੇ ਵਿਵਹਾਰਕ, ਤੌਰ ਤੇ, ਹਰ ਤਰ੍ਹਾਂ ਦਾ ਸੰਪੂਰਨ ਗਿਆਨ ਹੈ॥

## ਨਮੋ ਪਰਮ ਤਾਨੰ[1] ॥

**ਅਰਥ—** ਹੇ ਅਕਾਲ ਪੁਰਖ! ਤੂੰ [ਪਰਮ] = ਵੱਡੇ [ਤਾਨੰ] = ਤਾਣ (ਬਲ) ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਅਤਿ ਬਲਿਸਟ ਦਲ ਦੁਸਟ ਨਿਕੰਦਨ॥ ਅਮਿਤ ਪ੍ਰਤਾਪ ਸਗਲ ਜਗ ਬੰਦਨ॥
ਸੋਹਤ ਚਾਰ ਚਿਤ੍ਰ ਕਰ ਚੰਦਨ॥ ਪਾਪ ਪ੍ਰਹਾਰਨ ਦੁਸਟ ਦਲ ਖੰਡਨ॥
[ਗਿਆਨ ਪ੍ਰਬੋਧ ਛੰਦ ਨੰਬਰ-੩੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸੰਗੀਤ ਵਿੱਚ [ਪਰਮ] = ਉਤਕ੍ਰਿਸ਼ਟ [1]ਤਾਨ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਪੇ ਸਬਦੁ ਆਪੇ ਨੀਸਾਨੁ॥ ਆਪੇ ਸੁਰਤਾ ਆਪੇ ਜਾਨੁ॥
ਆਪੇ ਕਰਿ ਕਰਿ ਵੇਖੈ ਤਾਣੁ॥ ਤੂ ਦਾਤਾ ਨਾਮੁ ਪਰਵਾਣੁ॥ [੭੯੫-ਬਿਲਾਵਲ ਮ:੧]

## ਨਮੋ ਸਰਬ ਮੰਤ੍ਰੰ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਮੰਤ੍ਰਾਂ ਵਿੱਚ, ਮੰਤ੍ਰ ਸ਼ਕਤੀ ਦਾ, ਅਧਾਰ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੂਰ ਦੀ ਸੱਤਾ ਹੀ, ਮੰਤ੍ਰਾਂ ਵਿੱਚ, ਮੰਤ੍ਰ ਸ਼ਕਤੀ ਸਰੂਪ ਹੋ ਕੇ, ਸਫੁੱਰਨ ਹੁੰਦੀ ਹੈ, ਇਸ ਕਰਕੇ, ਪ੍ਰਮੇਸ਼ੂਰ ਹੀ, ਸਰਬ ਕਾਰਜਾਂ ਦੇ, ਪੂਰਨ ਕਰਨ ਲਈ, ਸਰਬ ਮੰਤ੍ਰਾਂ ਦੀ, ਸ਼ਕਤੀ ਦਾ, ਆਧਾਰ ਸਰੂਪ, ਮਹਾਮੰਤ੍ਰ ਹੈ, ਕਿਉਂਕਿ ਮੰਤ੍ਰਾਂ ਦੇ, ਦੇਵਤੇ ਵੀ, ਪ੍ਰਮੇਸ਼ੂਰ ਤੋਂ ਹੀ, ਸ਼ਕਤੀ ਹਾਸਲ ਕਰਕੇ, ਮੰਤ੍ਰਾਂ ਨੂੰ ਸ਼ਕਤੀ ਪ੍ਰਦਾਨ ਕਰਦੇ ਹਨ, ਜਿਸ ਵਿੱਚ, ਕਿ ਪ੍ਰਮੇਸ਼ੂਰ ਦੀ ਸੱਤਾ ਹੀ, ਕਾਰਜ ਨੂੰ ਕਰਦੀ ਹੈ, ਇਸ ਕਰਕੇ ਪ੍ਰਮੇਸ਼ੂਰ ਹੀ, ਸਰਬ ਮੰਤ੍ਰਾਂ ਵਿੱਚ, ਮਹਾਮੰਤ੍ਰ ਸਰੂਪ ਹੈ। }

**ਯਥਾ—** ਅਉਖਧ ਕੋਟਿ, ਸਿਮਰਿ ਗੋਬਿੰਦ॥ ਤੰਤੁ ਮੰਤੁ ਭਜੀਐ ਭਗਵੰਤ॥
ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥ [੮੬੬-ਗੋਂਡ ਮ:੫]

## ਨਮੋ ਸਰਬ ਜੰਤ੍ਰੰ॥ ੭੦॥

**ਅਰਥ—** ਹੇ ਅਕਾਲ ਪੁਰਖ! ਤੂੰਹੀ ਸਰਬ ਜੰਤ੍ਰਾਂ ਵਿਚ, ਜੰਤ੍ਰ ਸਰੂਪ ਹੋ ਕੇ, ਬਿਰਾਜ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਸਰਬ ਰੂਪ ਹੋਣ ਕਰਕੇ, ਜੰਤ੍ਰ ਸਰੂਪ ਵੀ, ਪ੍ਰਮੇਸ਼ੂਰ ਆਪ ਹੀ ਹੈ, ਕਿਉਂਕਿ ਸਰਬ ਸ਼ਕਤੀ ਸਰੂਪ ਪ੍ਰਮੇਸ਼ੂਰ ਹੀ ਹੈ। }

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਜੰਤ੍ਰਾਂ ਵਿਚ, ਜੰਤ੍ਰ ਸ਼ਕਤੀ ਦਾ, ਅਧਾਰ ਸਰੂਪ ਹੋ ਕੇ, ਬਿਰਾਜ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੂਰ ਦੀ, ਸੱਤਾ ਕਰਕੇ ਹੀ, ਜੰਤ੍ਰਾਂ ਵਿਚ ਜੰਤ੍ਰ ਸ਼ਕਤੀ ਸੱਫੁਰਨ ਹੁੰਦੀ ਹੈ, ਇਸ ਕਰਕੇ ਪ੍ਰਮੇਸ਼ੂਰ ਹੀ, ਜੰਤ੍ਰ ਸ਼ਕਤੀ ਦਾ, ਅਧਾਰ ਸਰੂਪ, ਮਹਾਂਜੰਤ੍ਰ ਹੈ, ਜਿਸ ਤੋਂ ਸਰਬ ਜੰਤ੍ਰ ਵੀ, ਸ਼ਕਤੀ ਨੂੰ ਹਾਸਲ ਕਰਕੇ, ਸ਼ਕਤੀ ਸ਼ਾਲੀ ਬਣ ਰਹੇ ਹਨ। }

---

੧. ਸੰਗੀਤ ਦਾਮੋਦਰ ਦੇ, ਮਤ ਅਨੁਸਾਰ ਉਨੰਜਾ ਤਾਨਾਂ ਹਨ, ਜੋਕਿ ਸੰਧਯਾ, ਅਲਾਪ, ਅਤੇ ਲਲਿਤ ਆਦਿ ਕਹੀਆਂ ਜਾਂਦੀਆਂ ਹਨ, ਅਤੇ ਸੰਗੀਤਸਾਰ ਦੇ, ਮਤ ਅਨੁਸਾਰ, ਚੁਰਾਸੀ ਤਾਨਾਂ ਹੁੰਦੀਆਂ ਹਨ, ਜਿਨ੍ਹਾਂ ਕਰਕੇ ਰਾਗ ਵਿੱਚ, ਰਸ ਉੱਤਪੰਨ ਹੁੰਦਾ ਹੈ, ਅਤੇ ਅਸਲ ਵਿਚ, ਦੇਖਿਆ ਜਾਵੇ, ਤਾਂ ਦੋ ਹੀ, ਪ੍ਰਧਾਨ ਤਾਨਾਂ ਹਨ, ਜਿਸ ਨੂੰ, ਆਰੋਹੀ, ਤੇ ਅਵਰੋਹੀ ਕਹਿੰਦੇ ਹਨ- ਹੇਠੋਂ ਉੱਪਰ ਜਾਣ ਨੂੰ, ਆਰੋਹੀ ਤਾਨ, ਅਤੇ ਉੱਪਰਲੇ ਸੁਰਾਂ ਤੋਂ, ਹੇਠਾਂ ਵੱਲ ਆਉਣਾ, ਅਵਰੋਹੀ ਤਾਨ ਕਹਾਉਂਦੀ ਹੈ।

**ਯਥਾ**— ਕਹੂੰ ਮੰਤ੍ਰ ਬਿਦਿਆ, ਕਹੂੰ ਤੰਤ੍ਰ ਸਾਰੰ॥ ਕਹੂੰ ਜੰਤ੍ਰ ਰੀਤੰ, ਕਹੂੰ ਸਸਤ੍ਰ ਧਾਰੰ॥

[ਅਕਾਲ ਉਸਤਤਿ ਛੰਦ-੧੧੭]

## ਨਮੋ ਸਰਬ ਦ੍ਰਿਸੰ॥

**ਪਦ ਅਰਥ**— ਦ੍ਰਿਸੰ. ਸੰ. ਦ੍ਰਿਸ਼. ਧਾਤੂ— ਦੇਖਣਾ. (੨) ਸੰਗਯਾ- ਦੇਖਣ ਦੀ ਕ੍ਰਿਆ (੩) ਸੰ. ਦ੍ਰਿਸ਼ਯ, ਵਿਸ਼ੇਸ਼ਣ-ਜੋ ਦੇਖਣ ਵਿੱਚ ਆ ਸਕੇ. ਜੋ ਨੇਤ੍ਰਾਂ ਨਾਲ ਦੇਖਿਆ ਜਾ ਸਕੇ. ਭਾਵ ਅਰਥ-ਅਸਥੂਲ ਰੂਪ. (੪) ਸਰਬਦ੍ਰਿਸ਼. ਸੰ. ਸਰਵਦ੍ਰਿਕ ਅਤੇ ਸਰਵਦ੍ਰਿਸ਼ਟਾ-ਸਭ ਨੂੰ ਦੇਖਣ ਵਾਲਾ. ਦ੍ਰਿਸ਼ਟਾ।

**ਅਰਥ**—ਹੇ ਅਕਾਲ ਪੁਰਖ! [ਦ੍ਰਿਸ] = ਦਿਖਾਈ ਦੇਣ ਵਾਲੇ [ਸਰਬ] = ਸੰਪੂਰਨ ਜਗਤ ਰੂਪੀ, ਤੇਰੇ ਅਸ-ਥੂਲ ਸਰੂਪ ਨੂੰ, ਮੇਰੀ ਨਿੰਮ੍ਰਤਾ ਸਹਿਤ ਨਮਸ਼ਕਾਰ ਹੈ।

**ਭਾਵ**— ਇਹ, ਕਿ ਦਿਖਾਈ ਦੇਣ ਵਾਲਾ (ਦ੍ਰਿਸ਼ ਮਾਨ) ਸੰਪੂਰਨ ਜਗਤ, ਪ੍ਰਮੇਸ਼੍ਵਰ ਦਾ ਹੀ ਅਸਥੂਲ ਸਰੂਪ ਹੈ, ਯਥਾ— "ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥" [੭੨੪-ਤਿਲੰਗ ਮ:੫] ਅਤੇ ਸ਼ਾਸ਼ਤ੍ਰਾਂ ਨੇ ਵੀ, ਸੰਪੂਰਨ ਦ੍ਰਿਸ਼ਟੀ ਗੋਚਰ ਜਗਤ ਨੂੰ ਹੀ, ਪ੍ਰਮੇਸ਼੍ਵਰ ਦਾ ਵੈਰਾਟ ਸਰੂਪ ਲਿਖਿਆ ਹੈ, ਜੋਕਿ ਮਹਾਨ ਅਸਥੂਲ ਸਰੂਪ ਹੈ, ਜਿਸ ਵਿੱਚ ਸੂਰਜ ਚੰਦ੍ਰਮਾ ਨੇਤ੍ਰ, ਨਦੀਆਂ, ਨਾਲੇ, ਨਾੜੀਆਂ, ਸਮੁੰਦ੍ਰ ਪੇਟ, ਪਹਾੜ ਹੱਡੀਆਂ, ਤੇ ਸਾਰੀ ਬਨਾਸਪਤੀ ਰੋਮ ਆਦਿ ਦੱਸੇ ਹਨ, ਅਤੇ ਅਕਾਸ਼ ਉਸਦਾ ਟੋਪਾ ਹੈ, ਤੇ ਪਤਾਲ ਉਸਦੀਆ ਖੜਾਵਾਂ ਹਨ, ਯਥਾ—"ਜਿਨਿ ਆਕਾਸ ਕੁਲਹ ਸਿਰਿ ਕੀਨੀ, ਕਉਸੈ ਸਪਤ ਪਯਾਲਾ॥ ਚਮਰ ਪੋਸ ਕਾ ਮੰਦਰੁ ਤੇਰਾ, ਇਹ ਬਿਧਿ ਬਨੇ ਗੁਪਾਲਾ"॥ [੧੧੬੭-ਭੈਰਉ ਨਾਮ ਦੇਵ ਜੀ] ਇਸੀ ਕਰਕੇ, ਸਤਿਗੁਰੂ ਜੀ ਨੇ, ਸੰਪੂਰਨ ਦ੍ਰਿਸ਼-ਮਾਨ ਵਸਤੂਆਂ ਨੂੰ, ਨਮਸ਼ਕਾਰ ਕੀਤੀ ਹੈ, ਕਿਉਂਕਿ ਇਹ ਸਭ ਪ੍ਰਮੇਸ਼੍ਵਰ ਦਾ, ਅਸਥੂਲ ਸਰੂਪ ਹਨ, ਤੇ ਪ੍ਰਮੇਸ਼੍ਵਰ ਦੇ ਇਸ, ਅਸਥੂਲ ਸਰੂਪ ਨੂੰ ਵੀ, ਨਮਸ਼ਕਾਰ ਹੈ।

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ [ਸਰਬ] = ਸੰਪੂਰਨ ਜੀਵਾਂ ਦੀ ਕ੍ਰਿਆ ਕਲਾਪ ਨੂੰ, ਹਾਜਰ ਨਾਜ਼ਰ ਹੋ ਕੇ [ਦ੍ਰਿਸੰ] = ਦੇਖ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਭਾਵ**— ਇਹ, ਕਿ ਪ੍ਰਮੇਸ਼੍ਵਰ ਸਰਬ ਵਿਆਪੀ ਹੋਣ ਕਰਕੇ, ਹਰ ਜਗਾ ਮੌਜੂਦ ਹੈ, ਉਸ ਤੋਂ ਕੋਈ ਵੀ ਜਗ੍ਹਾ, ਖਾਲੀ ਨਹੀਂ, ਇਸ ਲਈ ਪ੍ਰਮੇਸ਼੍ਵਰ, ਸੰਪੂਰਨ ਜੀਵਾਂ ਦੀ, ਹਰ ਇਕ ਕ੍ਰਿਆ ਨੂੰ, ਹਮੇਸ਼ਾ ਲਈ ਦੇਖ ਰਿਹਾ ਹੈ, ਕਿ ਕੌਣ, ਕੀ ਕਰਮ, ਕਿਸ ਪ੍ਰਕਾਰ ਸੇ, ਕਰਦਾ ਹੈ, ਕਿਉਂਕਿ ਕੋਈ ਵੀ ਚੀਜ਼, ਉਸ ਤੋਂ ਛਿਪੀ ਹੋਈ ਨਹੀਂ, ਸਭ ਕੁਝ, ਉਸਦੀ ਦ੍ਰਿਸ਼ਟੀ ਗੋਚਰ ਹੈ, ਇਸੀ ਕਰਕੇ, ਓਹੁ ਸਰਬ ਦਾ ਦ੍ਰਿਸ਼ਟਾ, ਤੇ ਸਰਬ ਦਾ ਫਲ ਬਰ ਦਾਤਾ ਹੈ।

**ਯਥਾ**—ਅਨਬੋਲੇ ਕਉ ਤੁਹੀ ਪਛਾਨਹਿ, ਜੋ ਜੀਅਨ ਮਹਿ ਹੋਤਾ॥
ਰੇ ਮਨ ਕਾਇ ਕਹਾ ਲਉ ਡਹਕਹਿ, ਜਉ ਪੇਖਤ ਹੀ ਸੰਗਿ ਸੁਨਤਾ॥

[੮੨੩-ਬਿਲਾਵਲ ਮ:੫]

**ਯਥਾ ਹੋਰ**—ਸਭ ਨਦਰੀ ਅੰਦਰਿ ਰਖਦਾ, ਜੇਤੀ ਸਿਸਟਿ ਸਭ ਕੀਤੀ॥
ਇਕਿ ਕੂੜਿ ਕੁਸਤਿ ਲਾਇਅਨੁ, ਮਨਮੁਖ ਵਿਗੁਤੀ॥ [੯੫੧-ਰਾਮਕਲੀ ਵਾਰ ੨, ਪਉੜੀ- ੧੦]

**ਤੀਜਾ ਅਰਥ**— ਹੇ ਅਕਾਲ ਪੁਰਖ! ਇਕ ਤੂੰ ਹੀ, ਸਰਬ ਪ੍ਰਪੰਚ ਦ੍ਰਿਸ਼ ਨੂੰ, ਦੇਖਣ ਵਾਲਾ ਸਰਬ ਦਾ ਦ੍ਰਿਸ਼ਟਾ, ਸਰਬ ਦਾ, ਅਪਣਾ ਆਪ, ਸਰੂਪ ਹੈਂ, ਅਰਥਾਤ ਸਰਬ ਵਿਖੇ, ਆਤਮ ਸਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਸਰਬ ਜਗਤ ਪ੍ਰਪੰਚ, ਮਨ ਬੁੱਧੀ, ਤੇ ਇੰਦ੍ਰੀਆਂ ਆਦਿ, ਜੋ ਵੀ ਸੰਘਾਤ ਹੈ, ਇਹ ਸਭ, ਦ੍ਰਿਸ਼ ਸਰੂਪ, ਤੇ ਜੜ ਵਸਤੂਆਂ ਹਨ, ਇਨ੍ਹਾਂ ਵਿੱਚ, ਕੇਵਲ ਇਕ ਆਤਮਾ ਹੀ, ਸਰਬ ਦਾ ਦ੍ਰਿਸ਼ਟਾ, ਤੇ ਚੇਤਨ ਸਰੂਪ ਹੈ, ਅਤੇ ਆਤਮਾ ਹੀ, ਪ੍ਰੀਪੂਰਣ ਪ੍ਰਮਾਤਮਾ ਹੈ, ਅਤੇ ਓਹੀ ਚੇਤਨ ਆਤਮਾ, ਸਰਬ ਦਾ ਦ੍ਰਿਸ਼ਟਾ ਸਰੂਪ, ਸਰਬ ਸੰਘਾਤ ਨੂੰ, ਸਾਖਸ਼ੀ ਰੂਪ ਹੋਕੇ, ਦੇਖ ਰਿਹਾ ਹੈ, ਉਸ ਤੋਂ ਹੀ ਸਰਬ ਵਿਖੇ, ਚੇਤਨਤਾ, ਹਰੀਆਵਲਤਾ, ਅਨੰਦ, ਪ੍ਰਸੰਨਤਾ ਦੀ, ਝਲਕ, ਆ ਰਹੀ ਹੈ, ਉਸ ਨਾਲ ਹੀ, ਸੰਸਾਰ ਸੁਹਾਵਾ ਬਾਗ , ਪ੍ਰਤੀਤ ਹੋ ਰਿਹਾ ਹੈ, ਇਸ ਪ੍ਰਕਾਰ, ਪ੍ਰਮੇਸ਼ੂਰ ਹੀ ਸਰਬ ਦਾ ਦ੍ਰਿਸ਼ਟਾ ਸਾਖਸ਼ੀ ਆਤਮ ਸਰੂਪ ਹੋ ਕੇ, ਸਰਬ ਵਿਖੇ, ਨਿਵਾਸ ਕਰ ਰਿਹਾ ਹੈ। ]

**ਯਥਾ**—ਹਰਿ ਅੰਤਰਿ ਬਾਹਰਿ ਆਪਿ ਹੈ, ਮੇਰੇ ਗੋਵਿੰਦਾ, ਹਰਿ ਆਪਿ ਰਹਿਆ, ਭਰਪੂਰੀ ਜੀਉ॥
ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ, ਹਰਿ ਵੇਖੈ ਆਪਿ ਹਦੂਰੀ ਜੀਉ॥

[੧੭੪-ਗਉੜੀ ਮਾਝ ਮ: ੪]

**ਤੀਜਾ ਅਰਥ**— ਹੇ ਅਕਾਲ ਪੁਰਖ! ਵਿੱਦਵਾਨ ਜੋ ਆਤਮ ਗਿਆਨੀ ਹਨ, ਓਹੁ ਤੈਨੂੰ, ਸਰਬ ਜਗ੍ਹਾ ਵਿਖੇ ਪ੍ਰੀਪੂਰਣ ਰਮਿਆ ਹੋਇਆ, ਪ੍ਰਤੱਖ ਨੇਤ੍ਰਾਂ ਨਾਲ [ਦ੍ਰਿਸੰ] = ਦੇਖਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥ ਨੈਨ ਰਹੇ ਰੰਗੁ ਲਾਈ॥
ਅਬ ਬੇਗਲ ਕਹਨੁ ਨ ਜਾਈ॥ ਹਮਰਾ ਭਰਮੁ ਗਇਆ ਭਉ ਭਾਗਾ॥
ਜਬ ਰਾਮ ਨਾਮ ਚਿਤੁ ਲਾਗਾ। [੬੫੫-ਸੋਰਠ ਕਬੀਰ ਜੀ]

**ਯਥਾ ਹੋਰ**—ਜਤ ਕਤ ਦੇਖਉ ਤਤ ਰਹਿਆ ਸਮਾਇ॥ ਨਾਨਕ ਦਾਸ ਹਰਿ ਕੀ ਸਰਣਾਇ॥

[੧੯੩-ਗਉੜੀ ਮ:੫]

## ਨਮੋ ਸਰਬ ਕ੍ਰਿਸੰ॥

{ **ਪਦ ਅਰਥ**— ਕ੍ਰਿਸੰ. ਸੰ. ਕ੍ਰਿਸ਼. ਵਿਸ਼ੇਸ਼ਣ-ਪਤਲਾ. ਕਮਜ਼ੋਰ. (੨) ਸੂਖਸ਼ਮ. ਅਣੂ ਰੂਪ.॥ ਕ੍ਰਿਸੰ. ਸੰ. ਕ੍ਰਿਸ਼ਿ. ਸੰਗਯਾ-ਖੇਤੀ. ਕ੍ਰਿਖੀ.॥ [ਸਰਬਕ੍ਰਿਸੰ = ਸਰਬ + ਅਕ੍ਰਿਸ਼ੰ] ਅਕ੍ਰਿਸੰ. ਸੰ. ਆਕਰਸ਼ਣ. ਸੰਗਯਾ-ਖਿੱਚਾਉ. ਕੱਸ਼ਸ਼ ਖਿੱਚਣਾ. (੨) ਕ੍ਰਿਸੰ. ਸੰ. ਕ੍ਰਿਸ਼. ਧਾਤੂ-ਖਿੱਚਣਾ: ਆਕਰਸ਼ਣ ਕਰਨਾ। }

**ਅਰਥ**— ਹੇ ਅਕਾਲ ਪੁਰਖ! ਤੂੰ ਸਭ ਤੋਂ [ਕ੍ਰਿਸੰ] = ਸੂਖਸ਼ਮ ਸਰੂਪ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼ੂਰ, ਹਰ ਜਗਾ ਮੌਜੂਦ ਹੈ, ਪਰ ਓਹੁ ਇਤਨੇ ਸੂਖਸ਼ਮ ਸਰੂਪ ਵਾਲਾ ਹੈ, ਕਿ ਦੁਨੀਆ ਦੀ, ਵੱਡੀ ਤੋਂ ਵੱਡੀ, ਦੂਰਬੀਨ, ਯਾ ਖ਼ੁਰਦਬੀਨ ਨਾਲ ਵੀ, ਉਸਨੂੰ ਦੇਖਿਆ, ਨਹੀਂ ਜਾ ਸਕਦਾ। }

**ਯਥਾ**— ਹਰਿ ਜੀ ਸੂਖਮੁ ਅਗਮੁ ਹੈ, ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦਿ ਭ੍ਰਮੁ ਕਟੀਐ, ਅਚਿੰਤੁ ਵਸੈ ਮਨਿ ਆਇ। [੭੫੬-ਸੂਹੀ ਮ:੩]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੀ [ਕ੍ਰਿਸੰ] = ਖੇਤੀ, ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਭਾਰ ਅਠਾਰਹ ਬਣਸਪਤਿ, ਆਪੇ ਹੀ ਫਲ ਲਾਏ॥
ਆਪੇ ਮਾਲੀ ਆਪਿ ਸਭੁ ਸਿੰਚੈ, ਆਪੇ ਹੀ ਮੁਹਿ ਪਾਏ॥ [੫੫੪-ਬਿਹਾਗੜਾ ਵਾਰ ਪਉੜੀ-੧੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਨੂੰ, ਅਪਣੀ ਤਰਫ [ਕ੍ਰਿਸੰ] = ਖਿੱਚਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼ੂਰ ਸੁੰਦ੍ਰਤਾ ਕਰਕੇ ਵੀ, ਸਰਬ ਨੂੰ ਅਪਣੇ ਵਲ ਖਿੱਚ ਰਹੇ ਹਨ। }

**ਯਥਾ**— ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ [੫੪੨-ਬਿਹਾਗੜਾ ਮ:੫]

**ਯਥਾ ਹੋਰ**—ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ॥
ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗਛਾਰਾ॥
ਪ੍ਰਭ ਪੇਖਤ ਜੀਵਾ ਠੰਢੀ ਥੀਵਾ, ਤਿਸੁ ਜੇਵਡੁ ਅਵਰੁ ਨ ਕੋਈ॥
ਆਦਿ ਅੰਤਿ ਮਧਿ ਪ੍ਰਭੁ ਰਵਿਆ, ਜਲਿ ਥਲਿ ਮਹੀਅਲ ਸੋਈ॥ [੭੮੪-ਸੂਹੀ ਮ:੫ ਛੰਤ]

## ਨਮੋ ਸਰਬ ਰੰਗੇ॥

**ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ, [ਰੰਗੇਂ] = ਕੌਤਕਾਂ ਨੂੰ ਕਰਨ ਵਾਲਾ, ਬਹੁਰੰਗੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੁਰ, ਅਸਚਰਜ ਰੂਪ, ਨਾਨਾ ਪ੍ਰਕਾਰ ਦੇ, ਕੌਤਕਾਂ ਨੂੰ ਕਰਨ ਵਾਲਾ ਬਹੁ ਰੰਗੀ ਹੈ, ਜੋ ਕਿ ਖਿਨ ਖਿਨ ਵਿਚ, ਅਨੇਕ ਕੌਤਕਾਂ ਨੂੰ ਕਰ ਰਿਹਾ ਹੈ। }

**ਯਥਾ**— ਖਿਨ ਮਹਿ ਅਵਰ ਖਿਨੈ ਮਹਿ ਅਵਰਾ, ਅਚਰਜ ਚਲਤ ਤੁਮਾਰੇ॥
ਰੂੜੋ ਗੂੜੋ ਗਹਿਰ ਗੰਭੀਰੋ, ਊਚੋ ਅਗਮ ਅਪਾਰੇ॥ [੬੧੩-ਸੋਰਠ ਮ:੫]

**ਯਥਾ ਹੋਰ**—ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ॥
ਨਦੀਆ ਵਿਚਿ ਟਿੱਬੇ ਦੇਖਾਲੇ, ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ॥ [੧੪੪-ਵਾਰ ਮਾਝ ਕੀ ਸਲੋਕ ਮ:੧]

**ਯਥਾ ਹੋਰ**—ਆਪਹਿ ਕਉਤਕ ਕਰੈ ਅਨਦ ਚੋਜ॥ ਆਪਹਿ ਰਸ ਭੋਗਨ ਨਿਰਜੋਗ॥
[੨੯੨-ਸੁਖਮਨੀ ਮ:੫, ਅਸਟਪਦੀ-੨੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ [ਰੰਗ] = ਅਨੰਦ ਨੂੰ ਦੇਣ, ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਇਹ, ਕਿ ਪ੍ਰਮੇਸ਼ੁਰ ਅਨੰਦ ਸਰੂਪ ਹੈ, ਉਸਦੇ ਨਾਮ ਜਪ, ਤੇ ਧਿਆਨ ਵਿੱਚ, ਅਨੰਦ ਦੀ ਪ੍ਰਾਪਤੀ ਹੁੰਦੀ ਹੈ। }

**ਯਥਾ**—ਹਰਿ ਭਗਤਾ ਨੋ ਦੇਇ ਅਨੰਦੁ, ਥਿਰੁ ਘਰੀ ਬਹਾਲਿਅਨੁ॥
ਪਾਪੀਆ ਨੋ ਨ ਦੇਈ ਥਿਰੁ ਰਹਣਿ, ਚੁਣਿ ਨਰਕ ਘੋਰਿ ਚਾਲਿਅਨੁ॥
[੯੧-ਸ੍ਰੀ ਰਾਗ ਕੀ ਵਾਰ ਪਉੜੀ-੧੯]

## ਤ੍ਰਿਭੰਗੀ ਅਨੰਗੇ॥ ੭੧॥

{ **ਪਦ ਅਰਥ**— [ਤ੍ਰਿਭੰਗੀ = ਤ੍ਰਿ + ਭੰਗੀ] = ਤ੍ਰਿ. ਸੰ. ਤ੍ਰਯ. ਵਿਸ਼ੇਸ਼ਣ-ਤਿੰਨ ਦਾ ਸਮੁਦਾਇ. ਤਿੰਨ.॥ ਭੰਗੀ. ਸੰ. ਵਿਸ਼ੇਸ਼ਣ—ਨਾਸ ਕਰਨ ਵਾਲਾ. (੨) ਵਲ੍ਹਾਂ-ਵਾਲਾ, ਵਿੰਗ ਵਾਲਾ.॥ ਸੰ. ਭੰਗ. ਸੰਗਯਾ—ਨਾਸ਼. (੨) ਟੇਡਾਪਨ. ਵਲ੍ਹ ਵਿੰਗਾ ਕਰਨ ਦਾ ਭਾਵ.॥ ਤ੍ਰਿਭੰਗੀ. ਵਿਸ਼ੇਸ਼ਣ—ਤਿੰਨਾਂ ਵਲ੍ਹਾਂ ਵਾਲਾ, ਤਿੰਨ ਥਾਂ ਤੋਂ ਟੇਡਾ, ਇਹ ਖਾਸ ਕਰਕੇ, ਸ਼੍ਰੀ ਕ੍ਰਿਸ਼ਨ ਜੀ ਦਾ ਵਿਸ਼ੇਸ਼ਣ ਹੈ, ਕਿਉਂਕਿ ਬੰਸਰੀ ਬਜਾਉਣ ਵੇਲੇ-ਪੇਟ, ਕਮਰ, ਅਤੇ ਗਰਦਨ ਵਿੱਚ, ਵਿੰਗ ਪਾਕੇ, ਖੜੇ ਹੁੰਦੇ ਸਨ, ਜਾਂ ਲੱਤਾਂ, ਕਮਰ,

[ ਤੇ ਗਰਦਨ ਵਿੱਚ, ਟੇਡਾਪਨ ਰੱਖ ਕੇ, ਖੜੋਂਦੇ ਸਨ, ਇਸ ਕਰਕੇ ਉਨਾਂ ਨੂੰ ਤ੍ਰਿਭੰਗੀ ਕਿਹਾ ਜਾਂਦਾ ਹੈ. ਯਥ— "ਕਾਨ ਤਰੈ, ਤਰੁ ਕੈ ਮੁਰਲੀ, ਸੁ ਬਜਾਇ ਉਠਿਓ, ਤਨ ਕੋ ਕਰ ਐਂਡਾ॥ ਮੋਹ ਰਹੀ ਜਮਨਾ, ਖਗ ਅਉ ਹਰਿ, ਜਛ ਸਭੈ ਅਰਨਾ ਅਰੁ ਗੈਂਡਾ"॥ [ਕ੍ਰਿਸਨਾ ਅਵਤਾਰ ਛੰਦ ਨੰਬਰ-੧੯੫]॥ [ਅਨੰਗੇ] = ਅਨ + ਅੰਗੇ] ਅੰਗੇ. ਸੰ. ਅੰਗ. ਸੰਗਯਾ-ਸਰੀਰ (੨) ਪੱਖ (੩) ਅਨੰਗੇ, ਸੰ. ਅਨੰਗ. ਸੰਗਯਾ ਕਾਮਦੇਵ. ਭਾਵਅਰਥ-ਸੁੰਦ੍ਰ. ]

**ਅਰਥ—** ਹੇ ਅਕਾਲ ਪੁਰਖ! ਤੂੰ [ਤ੍ਰਿ] = ਤਿੰਨਾ ਤਾਪਾਂ ਦੇ [ਭੰਗੀ] = ਨਾਸ਼ ਕਰਨ ਵਾਲਾ ਹੈਂ, ਅਤੇ ਤੇਰਾ, ਪੰਜ ਭੌਤਕ [ਅੰਗ] = ਸਰੀਰ ਵੀ [ਅਨ] = ਨਹੀ ਹੈਂ।

[ **ਭਾਵ—** ਇਹ, ਕਿ ਪ੍ਰਮੇਸ਼੍ਵਰ, ਪੰਜ ਭੌਤਕ, ਅਸਥੂਲ ਸਰੀਰ ਤੋਂ ਰਹਿਤ, ਅਵਿਅਕਤ, ਤੇ ਸੂਖਸ਼ਮ ਸਰੂਪ ਹੈ, ਪ੍ਰੰਤੂ ਜੋ ਉਸਦੇ, ਸਿਮਰਣ ਨੂੰ ਕਰਦਾ ਹੈ, ਉਸ ਵਿਅਕਤੀ ਦੇ, ਦੁਖਦਾਈ ਤਿੰਨੇ ਹੀ ਤਾਪ ਨਾਸ਼ ਹੋ ਜਾਂਦੇ ਹਨ। ]

**ਯਥਾ—**ਬਿਰਾਜਿਤ ਰਾਮ ਕੋ ਪਰਤਾਪ॥ ਆਧਿ ਬਿਆਧਿ ਉਪਾਧਿ ਸਭ ਨਾਸੀ, ਬਿਨਸੇ ਤੀਨੈ ਤਾਪ॥

[੧੨੨੩-ਸਾਰੰਗ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅਨੰਗੇ] = ਸੁੰਦ੍ਰ [ਤ੍ਰਿਭੰਗੀ] = ਸ੍ਰੀ ਕ੍ਰਿਸ਼ਨ ਸਰੂਪ ਹੋ ਕੇ, ਅਨੇਕ ਪ੍ਰਕਾਰ ਦੀ, ਕੌਤਕੀ ਲੀਲਾ ਨੂੰ ਕਰਨ ਵਾਲਾ ਹੈਂ।

**ਯਥਾ—** ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ॥ [੬੦੬-ਸੋਰਠ ਮ:੪]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਤ੍ਰਿ] - ਤਿੰਨਾਂ ਦੇ ਸਮੁਦਾਇ ਸਰੂਪ, ਤਿੰਨੇ ਲੋਕਾਂ ਦਾ, ਤਿੰਨੇ ਬ੍ਰਹਮਾਦਿ ਪ੍ਰਧਾਨ ਦੇਵਤਿਆਂ ਦਾ, ਅਤੇ ਤਿੰਨੇ ਗੁਣਾਂ ਦਾ, [ਭੰਗੀ] = ਨਾਸ ਕਰਨੇ ਵਾਲਾ ਹੈਂ, ਅਤੇ ਤੂੰ ਹਰ ਪ੍ਰਕਾਰ ਦੇ [ਅੰਗ] = ਪੱਖ-ਪਾਤ ਤੋਂ [ਅਨ] - ਰਹਿਤ ਹੈਂ, ਕਿਉਂਕਿ ਤੇਰਾ, ਕਿਸੇ ਨਾਲ ਵੀ, ਕਿਸੀ ਤਰਾਂ ਦਾ, ਕੋਈ ਲਗਾਵ ਨਹੀਂ ਹੈ, ਇਸ ਕਰਕੇ ਨਸ਼ਟ ਕਰਨ ਵੇਲੇ, ਕਿਸੀ ਦਾ ਵੀ, ਲਿਹਾਜ ਨਹੀਂ ਕਰਦਾ।

{ **ਭਾਵ—** ਇਹ, ਕਿ ਪ੍ਰਮੇਸ਼੍ਵਰ, ਨਿਰਪੱਖਸ਼ ਹੋ ਕੇ, ਸਰਬ ਦਾ ਨਾਸਕ ਹੈ। }

**ਯਥਾ—** ਧਨਵੰਤਾ ਅਰੁ ਨਿਰਧਨ ਮਨਈ, ਤਾਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ, ਐਸੋ ਕਾਲੁ ਬਡਾਨੀ ਰੇ॥

[੮੫੫-ਬਿਲਾਵਲ ਕਬੀਰ ਜੀ]

**ਯਥਾ ਹੋਰ—** ਜਿਤੇਕਿ ਰਾਜ ਰੰਕਯੰ॥ ਹਨੇ ਸੁ ਕਾਲ ਬੰਕਯੰ॥ ਜਿਤੇਕ ਲੋਕ ਪਾਲਿਯੰ॥ ਨਿਦਾਨ ਕਾਲ ਦਾਲਯੰ॥

[ਬਿਚਿਤ੍ਰ ਨਾਟਕ ਛੰਦ ਨੰਬਰ-੭੮]

## ਨਮੋ ਜੀਵ ਜੀਵੰ॥

[ **ਪਦ ਅਰਥ—** ਜੀਵ. ਸੰ. ਸੰਗਯਾ- ਪ੍ਰਾਣੀ. ਪ੍ਰਾਣਾਂ ਨੂੰ ਧਾਰਨ ਕਰਨ ਵਾਲਾ. (੨) ਪ੍ਰਾਣਧਾਰੀ ਸਮੂੰਹ ਜੀਵ ਜੰਤੁ॥ ਜੀਵੰ. ਸੰ. ਜੀਵਨ (ਜੀਵ ਦਾ ਬਹੁ ਵਚਨ) ਬਹੁਤੇ ਜੀਵ. (੨) ਜੀਵੰ. ਸੰ. ਜੀਵਨ. ਸੰਗਯਾ—ਜ਼ਿੰਦਗੀ. ਜਿਉਂਦੇ ਰਹਿਣ ਦੀ ਹਾਲਤ. ਸੁੱਖ ਨਾਲ ਰਹਿਣ ਦੀ ਦਸ਼ਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸੰਪੂਰਨ [ਜੀਵੰ] = ਜੀਵਾਂ ਵਿੱਚ ਜੀਵ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਪ੍ਰਮੇਸ਼ੁਰ ਹੀ ਨਾਨਾ ਪ੍ਰਕਾਰ ਦੇ ਕੌਤਕ ਕਰਨ ਲਈ, ਜੀਵ ਜੰਤੁ ਸਰੂਪ ਹੋ ਰਿਹਾ ਹੈ, ਕਿਉਂਕਿ ਉਸਦੀ ਹੀ, ਜੀਵਨ ਕਲਾ, ਸਰਬ ਵਿੱਚ ਬਿਰਾਜ ਰਹੀ ਹੈ, ਇਸ ਕਰਕੇ ਜੀਵਾਂ ਵਿੱਚ ਵੀ, ਓਹੀ ਜੀਵ ਸਰੂਪ ਹੈ।

ਯਥਾ— ਅਵਿਗਤੋ ਹਰਿ ਨਾਥੁ ਨਾਥਹ, ਤਿਸੈ ਭਾਵੈ ਸੋ ਥੀਐ॥
ਕਿਰਪਾਲੁ ਸਦਾ ਦਇਆਲੁ ਦਾਤਾ, ਜੀਆ ਅੰਦਰਿ ਤੂੰ ਜੀਐ॥ [੮੪੩-ਬਿਲਾਵਲ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਾਰੇ [ਜੀਵ] - ਜੀਆਂ ਨੂੰ [ਜੀਵੇਂ] = ਜੀਵਾਲਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਪ੍ਰਮੇਸ਼ੁਰ ਹੀ, ਜੀਵਾਂ ਨੂੰ ਜੀਵਣੇ ਦੀ ਸ਼ਕਤੀ ਦੇ ਕੇ, ਜੀਵਾਲ ਰਿਹਾ ਹੈ, ਅਤੇ ਆਪਿ ਹੀ, ਜੀਵਨ ਕਲਾ ਖਿੱਚ ਕੇ ਮਾਰ ਰਿਹਾ ਹੈ।

ਯਥਾ— ਕਰੇ ਕਰਾਏ ਆਪਿ ਪ੍ਰਭੁ, ਸਭੁ ਕਿਛੁ ਤਿਸਹੀ ਹਾਥਿ॥ ਮਾਰਿ ਆਪੇ ਜੀਵਾਲਦਾ, ਅੰਤਰਿ ਬਾਹਰਿ ਸਾਥਿ॥
ਨਾਨਕ ਪ੍ਰਭ ਸਰਣਾਗਤੀ, ਸਰਬ ਘਟਾ ਕੇ ਨਾਥ॥ [੪੮-ਸਿਰੀ ਰਾਗ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸਾਰਿਆਂ ਜੀਵਾਂ ਦਾ [ਜੀਵੇਂ]=ਜੀਵਨ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਇਹੁ ਪਰਪੰਚੁ ਕੀਆ ਪ੍ਰਭ ਸੁਆਮੀ, ਸਭੁ ਜਗਜੀਵਨੁ ਜੁਗਣੇ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ, ਮਿਲਿ ਸਲਲੈ ਸਲਲ ਸਮਣੇ॥ [੯੭੭-ਨਟ ਮ:੪]

ਯਥਾ ਹੋਰ— ਜਗਜੀਵਨੁ ਸਾਚਾ ਏਕੋ ਦਾਤਾ॥ ਗੁਰ ਸੇਵਾ ਤੇ ਸਬਦਿ ਪਛਾਤਾ॥
ਏਕੋ ਅਮਰੁ ਏਕਾ ਪਾਤਿਸਾਹੀ, ਜੁਗੁ ਜੁਗੁ ਸਿਰਿਕਾਰ ਬਣਾਈ ਹੇ॥ [੧੦੪੫-ਮਾਰੂ ਮ:੩]

ਯਥਾ ਹੋਰ— ਤੂ ਜਗ ਜੀਵਨੁ ਜਗਦੀਸੁ, ਸਭ ਕਰਤਾ ਸ੍ਰਿਸਟਿ ਨਾਥੁ॥
ਤਿਨ ਤੂ ਧਿਆਇਆ ਮੇਰਾ ਰਾਮੁ, ਜਿਨ ਕੈ ਧੁਰਿ ਲੇਖੁ ਮਾਥੁ॥ [੧੧੧੫-ਤੁਖਾਰੀ ਮ:੪]

## ਨਮੋ ਬੀਜ ਬੀਜੇ॥

**ਪਦ ਅਰਥ**—ਬੀਜ. ਸੰ. ਸੰਗਯਾ-ਕਿਸੀ ਵੀ ਜਿਨਸ ਦਾ ਬੀ. ਤੁਖਮ. (੨) ਮੂਲ ਕਾਰਨ. (੩) ਭਾਵ ਅਰਥ-ਸੂਖਸ਼ਮ।

**ਅਰਥ**—ਹੇ ਅਕਾਲ ਪੁਰਖ! ਤੂੰ [ਬੀਜ] = ਕਾਰਣਾਂ ਦਾ ਵੀ [ਬੀਜੇ] = ਕਾਰਨ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਭਾਵ— ਇਹ, ਕਿ ਜੋ, ਸਭ ਵਸਤੂਆਂ ਦੀ, ਉੱਤਪੱਤੀ ਦੇ ਕਾਰਨ (ਉਪਾਦਨ ਕਾਰਨ = ਸਮਗ੍ਰੀ) ਸਰੂਪ ਪੰਜ—ਤੱਤ ਆਦਿ ਹਨ, ਪ੍ਰਮੇਸ਼ੁਰ ਉਨ੍ਹਾਂ ਦਾ ਵੀ ਕਾਰਣ ਸਰੂਪ ਹੈ, ਕਿਉਂਕਿ ਇਹ ਸਭ ਉਸਨੇ ਹੀ, ਆਪਣੇ ਆਪ ਤੋਂ, ਪੈਦਾ ਕਰਕੇ, ਪ੍ਰਗਟ ਕੀਤੇ ਹਨ, ਇਸ ਕਰਕੇ ਸ੍ਰਿਸ਼ਟੀ ਦਾ ਕਾਰਨ, ਜੋ ਪੰਜ ਤਤ ਆਦਿ ਹਨ, ਪ੍ਰਮੇਸ਼ੁਰ ਉਨਾ ਦਾ ਵੀ-ਕਾਰਨ, ਰਚਨਹਾਰ ਹੈ।

ਯਥਾ— ਆਪੇ ਕਾਰਣੁ ਕਰਤਾ ਕਰੇ, ਸ੍ਰਿਸਟਿ ਦੇਖੈ ਆਪਿ ਉਪਾਇ॥
ਸਭ ਏਕੋ ਇਕੁ ਵਰਤਦਾ, ਅਲਖੁ ਨ ਲਖਿਆ ਜਾਇ॥ [੩੭-ਸਿਰੀ ਰਾਗ ਮ:੩]

ਯਥਾ ਹੋਰ— ਤੂ ਆਪੇ ਕਰਤਾ ਕਾਰਣ ਕਰਣਾ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ॥
ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ, ਹਰਿ ਭਾਵੈ ਲਾਜ ਰਖਾਇਦਾ॥
[੧੦੭੬-ਮਾਰੂ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਬੀਜਾਂ ਦੇ [ਬੀਜੇ] = ਬੀਜਣੇ ਵਾਲਾ ਰਾਹਕ ਸਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਤੱਖ ਤੌਰ ਤੇ, ਖੇਤੀਹਰ ਵੀ ਪ੍ਰਮੇਸ਼੍ਵਰ ਆਪ ਹੀ ਹੈ। }

**ਯਥਾ**— ਆਪੇ ਧਰਤੀ ਆਪੇ ਹੈ ਰਾਹਕੁ, ਆਪਿ ਜੰਮਾਇ ਪੀਸਾਵੈ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ, ਆਪੇ ਹੀ ਬਹਿ ਖਾਵੈ॥

[੫੫੦-ਬਿਹਾਗੜਾ ਵਾਰ ਪਉੜੀ-੬]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਸੰਸਾਰ ਰੂਪ ਬੀਜ ਦੇ ਬੀਜਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼੍ਵਰ ਨੇ ਹੀ, ਇਸ ਸੰਸਾਰ ਰੂਪ, ਬਗੀਚੀ ਨੂੰ ਬੀਜਿਆ ਹੈ। }

**ਯਥਾ**— ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥
ਜੇਹੀ ਵਾਸਨਾ ਪਾਏ ਤੇਹੀ ਵਰਤੈ, ਵਾਸੂ ਵਾਸੁ ਜਣਾਵਣਿਆ॥ [੧੧੮-ਮਾਝ ਮ:੩]

**ਚਉਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਹਰ ਪ੍ਰਕਾਰ ਦੇ ਬੀਜਾਂ ਵਿੱਚ, ਬੀਜ ਦੀ ਉਤਪਾਦਨ (ਅੰਕੁਰਿਤ ਹੋਣ ਵਾਲੀ) ਸ਼ਕਤੀ ਸਰੂਪ ਹੋ ਕੇ, ਸਰਬ ਪ੍ਰਕਾਰ ਦੇ ਅੰਨ ਨੂੰ, ਉਤਪੰਨ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥
ਕਹੁ ਕਬੀਰ ਹਮ ਐਸੇ ਜਾਨਿਆ॥ ਧੰਨੁ ਅਨਾਦਿ ਠਾਕੁਰ ਮਨ ਮਾਨਿਆ॥

[੮੭੩-ਗੌਂਡ ਕਬੀਰ ਜੀ]

## ਅਖਿੱਜੇ[1] ਅਭਿੱਜੇ॥

{ **ਪਦ ਅਰਥ**— [ਅਖਿੱਜੇ = ਅ + ਖਿੱਜੇ] ਖਿੱਜੇ[2]. ਪੰਜਾਬੀ. ਖਿੱਝ. ਸੰਗਯਾ-ਚਿੱੜ. ਰੋਸ. ਨਾਰਾਜ਼ਗੀ. ਅਸ਼ਾਂਤ.॥ ਅਭਿੱਜ. ਵਿਸ਼ੇਸ਼ਣ-ਭਿੱਜਣੇ ਤੋਂ ਰਹਿਤ. ਪ੍ਰਸੰਨਤਾ ਰਹਿਤ। }

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ ਕ੍ਰਿਆ ਨਾਲ [ਖਿੱਝੇ] = ਚਿੜਨੇ (ਖਿਝਣੇ) ਤੋਂ [ਅ] = ਰਹਿਤ ਹੈਂ, ਅਤੇ ਛੇਤੀ ਕੀਤਾ ਕਿਸੇ ਉਪਰ [ਭਿੱਜੇ] = ਭਿੱਜਦਾ (ਪ੍ਰਸੰਨ) ਵੀ ਨਹੀ ਹੁੰਦਾ।

{ **ਭਾਵ**— ਇਹ, ਕਿ ਪ੍ਰਮੇਸ਼੍ਵਰ ਨੂੰ ਪ੍ਰੇਮਾ ਭਗਤੀ ਤੋਂ ਬਗੈਰ, ਜੇਕਰ ਕੋਈ ਭੇਖ ਦਿਖਾਵੇ ਮਾਤ੍ਰ ਤੋਂ ਹੀ, ਪ੍ਰਸੰਨ ਕਰਨਾ ਚਾਹੇ, ਤਾਂ ਉਹ ਰੀਝਦਾ ਨਹੀ ਹੈ, ਯਥਾ— 'ਆਪ ਦਿਖਾਵੈ ਆਪੇ ਦੇਖੈ, ਹਠਿ ਨ ਪਤੀਜੈ ਨ ਬਹੁ ਭੇਖੈ'॥ ਘੜਿ ਭਾਂਡੇ ਜਿਨਿ ਅੰਮ੍ਰਿਤੁ ਪਾਇਆ, ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥" [੬੮੬-ਧਨਾਸਰੀ ਮ:੧] ਅਤੇ ਕਿਸੇ ਦੇ, ਉਲਟ ਪੁਲਟ ਬਚਨਾਂ ਨੂੰ ਸੁਣ ਕੇ, ਜਾ ਉਲਟ-ਪੁਲਟ ਕ੍ਰਿਆ ਨੂੰ ਦੇਖ ਕੇ ਵੀ, ਓਹੁ ਖਿੱਜਦਾ ਨਹੀ ਹੈ, ਕਿਉਂਕਿ ਓਹੁ ਅਤੀਅੰਤ ਗੰਭੀਰ, ਤੇ ਸ਼ਾਂਤ ਸੁਭਾਵ ਵਾਲਾ ਹੈ, ਜਿਸ ਤਰ੍ਹਾਂ ਭ੍ਰਿਗੂ ਰਿਸ਼ੀ ਜੀ ਨੇ, ਸ੍ਰੀ ਵਿਸ਼ਨੂੰ ਜੀ ਦੇ ਲੱਤ ਮਾਰੀ ਸੀ, ਪਰ ਓਹੁ ਅੱਗੋਂ, ਖਿਝੇ ਨਹੀ, ਸਗੋਂ ਚਰਨ ਫੜਕੇ ਸੇਵਾ ਕਰਦਿਆਂ ਖਿਮਾ ਮੰਗੀ ਸੀ। }

---

੧. ਅਖਿੱਜੇ. ਪੰਜਾਬੀ. ਵਿਸ਼ੇਸ਼ਣ—ਜੋ ਖਿਝੇ ਨਾ, ਜੋ ਚਿੜਨ ਤੋਂ ਬਿਨਾਂ ਹੋਵੇ. ਸ਼ਾਂਤ ਸੁਭਾਵ. ਧੀਰਜਵਾਨ. ਗੰਭੀਰ ਸੁਭਾਵ ਵਾਲਾ.

੨. ਖਿੱਝ. ਸੰ. ਖਿਦ. ਧਾਤੂ—ਘਬਰਾਉਣਾ. ਦੁਖ. ॥

## { ਅਖਿੱਜੇ-ਉੱਪਰ, ਭ੍ਰਿਗੂ ਰਿਖੀ ਦੀ ਸਾਖੀ ਦਾ ਵਰਣਨ }

ਇਕ ਵਾਰੀ ਸੁਰਸਤੀ ਨਦੀ ਦੇ ਕੰਢੇ ਤੇ, ਭ੍ਰਿਗੂ ਰਿਸ਼ੀ ਦੇ ਆਸ਼੍ਰਮ ਵਿੱਚ, ਰਿਸ਼ੀ ਬੈਠਕੇ, ਵਿਚਾਰ ਕਰ ਰਹੇ ਸਨ, ਕਿ-, ਜੋ ਤਿੰਨ ਵੱਡੇ ਦੇਵਤੇ, ਮੰਨੇ ਜਾਂਦੇ ਹਨ, ਇਨ੍ਹਾਂ ਵਿਚੋਂ, ਪੂੱਜਣ ਯੋਗ ਕਿਹੜਾ ਹੈ, ਤਾਂ ਭ੍ਰਿਗੂ ਰਿਸ਼ੀ ਜੀ ਨੇ ਕਿਹਾ, ਮੈਂ ਪਹਿਲੇ ਪ੍ਰੀਖਯਾ ਕਰ ਕੇ, ਦੇਖ ਆਂਵਾਂ, ਫੇਰ ਆ ਕੇ ਦੱਸਦਾ ਹਾਂ, ਤੁਸੀਂ ਓਦੋਂ ਤਕ, ਏਥੇ ਬੈਠੋ, ਮੈ ਹੁਣੇ ਆਇਆ॥

ਯਥਾ—ਸ੍ਵੈਯਾ— ਬੈਠੇ ਹੁਤੇ ਰਿਖਿ ਸਾਤ ਤਹਾਂ, ਇਕਠੇ" ਤਿਨ ਕੇ ਜੀਅ ਮੈ ਅਸ ਆਯੋ॥
ਰੁੱਦ੍ਰ ਭਲੋ ਬ੍ਰਹਮਾ, ਕਿਧੋ ਬਿਸਨ ਜੂ, ਪੈ ਚਿਤ ਮੈ ਜਿਹ ਕੋ ਠਹਰਾਯੋ॥
ਤੀਨੋ ਅਨੰਤ ਹੈ, ਅੰਤ ਕਛੂ ਨਹਿ, ਹੈ ਇਨ ਕੋ, ਕਿਨਹੂੰ ਨਹਿ ਪਾਯੋ॥
ਭੇਦ ਲਹੋਂ, ਇਨਕੋ ਤਿਨ ਮੈ, ਭ੍ਰਿਗ ਬੈਠੋ ਹੁਤੋ, ਸੋਊ ਦੇਖਨ ਧਾਯੋ॥ ੨੪੫੮॥

ਇਤਨਾ ਕਹਿ ਕੇ, ਪਹਿਲਾ ਰਿਸ਼ੀ ਜੀ, ਕੈਲਾਸ਼ ਤੇ ਚਲੇ ਗਏ, ਤਾਂ ਸ਼ਿਵਜੀ ਜੀ ਨੇ ਉੱਠ ਕੇ, ਸਤਿਕਾਰ ਕਰਨ ਲਈ ਨੇੜੇ ਹੋ ਕੇ, ਆਸਣ ਦੇ ਕੇ, ਬੈਠਣ ਨੂੰ ਕਹਿਣਾ ਚਾਹਿਆ, ਪਰ ਭ੍ਰਿਗੂ ਜੀ ਨੇ ਕਿਹਾ, ਐਂਵੇ ਨ ਮੇਰੇ ਨੇੜੇ-ਨੇੜੇ ਤੁਰਿਆ ਆ, ਪਰਾਂ ਹਟ ਕੇ ਗੱਲ ਕਰ, ਤੇਰਾ ਸਰੀਰ ਅਪਵਿੱਤ੍ਰ ਹੈ, ਸ਼ਮਸ਼ਾਨ ਦੀ ਸੁਆਹ, ਤੈਨੂੰ ਲਗੀ ਹੋਈ ਹੈ, ਤੇ ਸਾਡੇ ਕੋਲ ਨੂੰ, ਤੁਰਿਆ ਅਉਂਦਾ ਹੈਂ, ਤੈਨੂੰ ਕੁਝ ਵੀ, ਸਮਝ ਨਹੀ ਹੈ, ਜਦ ਭ੍ਰਿੱਗੂ ਜੀ ਨੇ, ਇਸ ਤਰ੍ਹਾਂ ਦੇ ਬਚਨ ਕਹੇ, ਤਦ ਸ਼ਿਵਜੀ ਮਹਾਰਾਜ ਜੀ ਨੇ, ਤ੍ਰਿਸੂਲ ਉਠਾ ਕੇ, ਅਤੇ ਲਲਕਾਰ ਕੇ ਕਿਹਾ, ਜਰਾ ਠਹਿਰ ਜਾ, ਤੈਨੂੰ ਦਸਦਾ ਹਾਂ, ਤਾਂ ਭ੍ਰਿੱਗੂ ਜੀ ਓਥੋ ਭੱਜੇ, ਅਤੇ ਬ੍ਰਹਮਾ ਜੀ ਪਾਸ ਚਲੇ ਗਏ, ਪਰ ਬ੍ਰਹਮ ਪੁਰੀ ਵਿੱਚ ਜਾਕੇ, ਬ੍ਰਹਮਾ ਜੀ ਨੂੰ ਨਮਸ਼ਕਾਰ ਆਦਿ, ਕੁਛ ਨ ਕੀਤੀ, ਅਤੇ ਕਿਹਾ, ਐਵੇ ਬੇਦਾਂ ਨੂੰ ਪੜ੍ਹਦਾ ਰਹਿੰਦਾ ਹੈ, ਤੇ ਪਤਾ, ਤੈਨੂੰ ਕੁਛ ਵੀ ਨਹੀ, ਇਸ ਤਰ੍ਹਾਂ ਦੇ ਬਚਨਾਂ ਨੂੰ ਸੁਣ ਕੇ, ਬ੍ਰਹਮਾ ਜੀ ਨੇ ਕਿਹਾ, ਓ ਦੁਸ਼ਟ! ਮੇਰਾ ਹੀ ਪੁਤ੍ਰ ਹੋ ਕੇ, ਤੂੰ ਨਮਸ਼ਕਾਰ ਆਦਿ ਨਾਲ ਵੀ, ਮੇਰਾ ਕੁਛ ਸਤਿਕਾਰ ਨਹੀ ਕੀਤਾ ਅਤੇ ਅੱਗੋਂ ਦੁਰਬਚਨ ਬੋਲ ਰਿਹਾ ਹੈਂ, ਇਸ ਕਰਕੇ, ਹੇ ਨੀਚ, ਮਰਯਾਦਾ ਨੂੰ ਤੋੜਨ ਵਾਲੇ, ਉਠ ਜਾ ਏਥੋਂ, ਮੇਰੇ ਮੱਥੇ, ਨ ਲੱਗ, ਤਦ ਭ੍ਰਿੱਗੂ ਜੀ, ਓਥੋਂ ਉੱਠਕੇ, ਵਿਸ਼ਨੂ ਪੁਰੀ ਵਿੱਚ, ਵਿਸ਼ਨੂੰ ਦੇ ਕੋਲ ਪਹੁੰਚ ਗਏ, ਉਸ ਵਕਤ ਵਿਸ਼ਨੂੰ ਜੀ ਸ਼ੇਸ਼ਨਾਗ ਦੀ, ਸੇਜਾ ਉੱਪਰ ਅਰਧ ਨੀਂਦ ਵਿੱਚ, ਲੰਮੇ ਪਏ ਹੋਏ ਸਨ, ਲੱਛਮੀ ਉਨ੍ਹਾਂ ਦੇ, ਚਰਨ ਝੱਸ ਰਹੀ ਸੀ, ਪਰ ਭ੍ਰਿੱਗੂ ਜੀ ਨੇ, ਜਾਂਦਿਆ ਸਾਰ, ਸ਼੍ਰੀ ਵਿਸ਼ਨੂੰ ਜੀ ਦੀ, ਵੱਖੀ ਦੇ ਵਿੱਚ, ਲੱਤ ਮਾਰੀ, ਤਦ ਬੜੀ ਛੇਤੀ ਨਾਲ, ਵਿਸ਼ਨੂੰ ਜੀ ਨੇ ਉੱਠਕੇ, ਭ੍ਰਿੱਗੂ ਜੀ ਦੇ ਚਰਨਾਂ ਨੂੰ ਫੜ ਲਿਆ, ਅਤੇ ਝੱਸਣ ਲੱਗ ਪਏ,

ਯਥਾ—ਸ੍ਵੈਯਾ—ਰੁੱਦ੍ਰ ਕੇ ਧਾਮ, ਗਯੋ ਕਹਿ ਯੌਂ, ਤੁਮ ਜੀਵ ਹਨੋਂ, ਤਿਹ ਸੂਲ ਸੰਭਾਰਿਓ॥
ਗਇਓ ਚਤੁਰਾਨਨ ਕੈ ਚਲ ਕੈ, ਇਹ ਬੇਦ ਰਰੈ, ਇਹੁ ਜਾਨ ਨ ਪਾਰਿਓ॥
ਬਿਸਨ ਕੇ ਲੋਕ ਗਇਓ ਸੁਖ ਸੋਵਤ, ਕੋਪ ਭਰਿਓ, ਰਿਖਿ ਲਾਤਹਿ ਮਾਰਿਓ॥
ਕੋਪ ਕੀਓ ਨ, ਗਹੇ ਰਿਖਿ ਪਾਂਏ, ਸੁ ਸ੍ਰੀ ਪਤ ਸ੍ਰੀ, ਬ੍ਰਿਜ ਨਾਥ ਬਿਚਾਰਿਓ॥ ੨੪੫੯॥

ਅਤੇ ਸ਼ਾਂਤੀ ਪੂਰਵਕ ਬੜੀ ਮਿੱਠੀ ਬਾਣੀ ਨਾਲ ਕਿਹਾ, ਕਿ ਹੇ ਰਿਸ਼ੀ ਜੀ! ਮੇਰਾ ਸਰੀਰ ਤਾਂ, ਦੈਂਤਾ ਨਾਲ ਜੰਗ ਕਰਨ ਕਰਕੇ, ਬੱਜਰ ਵਾਂਗੂ, ਬੜਾ ਕਰੜਾ ਹੈ, ਅਤੇ ਆਪ ਜੀ ਦਾ ਚਰਨ, ਬਹੁਤ ਕੋਮਲ ਹੈ, ਇਸ ਲਈ ਆਪ ਜੀ ਨੂੰ, ਜ਼ਰੂਰ ਸੱਟ ਲੱਗੀ ਹੋਵੇਗੀ, ਮੈਨੂੰ ਖਿਮਾ ਕਰਨੀ, ਅਤੇ ਆਪ ਜੀ ਨੇ, ਮੇਰੇ ਉਪਰ ਬੜੀ ਕ੍ਰਿਪਾ ਕੀਤੀ ਹੈ, ਜੋ ਮੈਨੂੰ, ਘਰ ਆਕੇ, ਦਰਸ਼ਨ ਦਿੱਤੇ ਹਨ, ਪਰ ਮੇਰੇ ਪਾਸੋਂ, ਬੜੀ ਭਾਰੀ ਗਲਤੀ ਹੋਈ ਹੈ, ਜੋ ਆਪ ਜੀ ਦੇ ਆਇਆਂ, ਉਠ ਕੇ ਸਤਿਕਾਰ ਪੂਰਵਕ, ਅਤਿਥੀ ਪੂਜਨ, ਨਹੀ ਕੀਤਾ, ਇਸ ਕਰਕੇ ਇਸ ਸਰੀਰ ਨੂੰ, ਸਜਾ ਜ਼ਰੂਰ, ਮਿਲਣੀ ਹੀ ਚਾਹੀਦੀ ਸੀ, ਸੋ ਆਪ ਜੀ ਨੇ ਮੇਰੇ, ਉਪਰ ਬੜਾ ਉਪਕਾਰ ਕੀਤਾ ਹੈ, ਜੋ ਮੈਨੂੰ, ਚਰਣ ਨਾਲ ਟੁੰਬ ਕੇ, ਸਿੱਖਿਆ ਦੇ ਦਿੱਤੀ ਹੈ, ਕਿਉਕਿ ਮੈਨੂੰ, ਅਤਿਥੀ ਪੂਜਨ, ਜ਼ਰੂਰ ਕਰਨਾ ਚਾਹੀਦਾ ਸੀ, ਸੋ ਅੱਗੇ ਨੂੰ, ਕਦੇ ਵੀ, ਐਸੀ ਗਲਤੀ, ਨਹੀ ਕਰਾਂਗਾ॥

ਇਸ ਤਰਾਂ ਦੇ, ਪ੍ਰੇਮ ਅਤੇ ਨਿੰਮ੍ਰਤਾ ਸਹਿਤ, ਅਨੇਕ ਬਚਨ, ਚਿਤ ਨੂੰ, ਮੋਹਿਤ ਕਰਨ ਵਾਲੇ ਕਹੇ, ਤਦ ਭ੍ਰਿਗੂ ਜੀ ਨੇ, ਪ੍ਰਸੰਨ ਹੋ ਕੇ ਕਿਹਾ, ਆਪ ਜੀ, ਕੋਈ ਵਰ ਮੰਗੋ, ਤਦ ਸ੍ਰੀ ਵਿਸ਼ਨੂੰ ਜੀ ਨੇ ਕਿਹਾ, ਕਿ ਹੇ ਰਿਖੀ ਜੀ! ਮੈਂ ਜਿੱਥੇ-

ਜਿਥੋ, ਅਵਤਾਰ ਧਾਰਾਂ, ਓਥੇ ਹੀ, ਇਹ ਆਪ ਜੀ ਦਾ ਚਰਨ ਚਿੱਹਨ (ਭ੍ਰਿਗੂ ਲਤਾ) ਦਾ ਚਿੰਨ੍ਹ, ਇਸੇ ਤਰ੍ਹਾਂ ਹੀ, ਵੱਖੀ ਵਿੱਚ ਬਣਿਆ ਰਹੇ,

**ਯਥਾ—** ਪਾਇ ਕੇ ਘਾਇ, ਰਹਿਓ ਸਹਿ ਕੈ, ਹਸਿ ਕੈ ਦਿਜ ਸੋਂ, ਇਹ ਭਾਂਤਿ ਉਚਾਰਿਓ॥
ਬੱਜਰ ਸਮਾਨ ਹਿਰਦਾ ਹਮਰੋ, ਲਗਿ ਪਾਇ ਦੁਖਿਓ, ਹ੍ਵੈ ਹੈ, ਸੁ ਤੁਮਾਰਿਓ॥
ਮਾਂਗਤਿ ਹਉ ਇਕ, ਜੁ ਤੁਮ ਦੇਹੁ, ਜੁ ਪੈ ਛਿਮਿ ਕੈ, ਅਪਰਾਧ ਹਮਾਰਿਓ॥
ਜੇਤਕ ਰੂਪ ਧਰੋਂ ਜਗ ਹਉਂ, ਤੁ ਸਦਾ ਰਹੈ, ਪਾਇ ਕੋ ਚਿੰਨ੍ਹ ਤੁਮਾਰਿਓ॥ ੨੪੬੦॥

ਤਦ ਰਿਸ਼ੀ ਜੀ, ਮਨ ਵਿਖੇ, ਬਹੁਤ ਪ੍ਰਸੰਨ ਹੋਏ, ਤੇ ਤਥਾਸਤੂ ਕਹਿਕੇ, ਕਿ ਐਸਾ ਹੀ ਹੋਵੇਗਾ, ਇਸ ਤਰਾਂ ਕਹਿ ਕੇ, ਵਰ ਦੇ ਦਿੱਤਾ, ਅਤੇ ਜਿਥੋ ਬਾਕੀ ਦੇ ਰਿਖੀ, ਸੁਰਸਤੀ ਨਦੀ ਕੰਢੇ ਬੈਠੇ ਹੋਏ ਸਨ, ਓਥੇ ਸਾਰਿਆਂ ਰਿੱਖੀਆਂ ਵਿੱਚ ਜਾਕੇ, ਸ੍ਰੀ ਵਿਸ਼ਨੂੰ ਜੀ ਦੀ, ਜੈ-ਜੈ ਕਾਰ, ਜਾ ਕੀਤੀ, ਅਤੇ ਬ੍ਰਹਮਾ, ਸ਼ਿਵਜੀ ਆਦਿ ਦੀ ਸਾਰੀ ਵਾਰਤਾ ਸੁਣਾ ਕੇ ਕਿਹਾ, ਕਿ ਸਾਰਿਆਂ ਦੇਵਤਿਆਂ ਵਿਚੋਂ, ਇਕ ਵਿਸ਼ਨੂੰ ਹੀ, ਪੂਜਣਯੋਗ ਦੇਵਤਾ ਹੈ, ਕਿਉਂਕਿ ਓਹੁ ਸਤੋਗੁਣ ਸਰੂਪ, ਨ ਖਿੱਝਣ ਵਾਲਾ, ਅਖਿੱਝ ਸਰੂਪ ਹੈ, ਇਸ ਲਈ, ਜੋ ਸ੍ਰੀ ਵਿਸ਼ਨੂੰ ਜੀ ਦਾ ਪੂਜਨ ਕਰੇਗਾ, ਓਹੁ ਵੀ, ਇਸੀ ਪ੍ਰਕਾਰ, ਸਤੋਗੁਣ ਨੂੰ ਪ੍ਰਾਪਤ ਹੋ ਕੇ, ਸ਼ਾਂਤ ਚਿਤ ਹੋ ਜਾਇਗਾ, ਜੋ ਕਿ ਪਰਮ ਪਦ ਪ੍ਰਾਪਤੀ ਲਈ ਜ਼ਰੂਰੀ ਹੈ।

**ਯਥਾ—** ਇਉਂ ਜਬ ਬੈਨ, ਕਹੇ ਜਦ ਨੰਦਨ, ਤਉ ਰਿਖਿ ਚਿੱਤ, ਬਿਖੈ ਸੁਖ ਪਾਇਓ॥
ਕੈ ਕੈ ਪ੍ਰਣਾਮ ਘਨੇ ਪ੍ਰਭੁ ਕਉ, ਫੁਨ ਆਪਨੇ ਆਸ਼੍ਰਮ ਮੈ ਪੁਨ ਆਇਓ॥
ਰੁੱਦ੍ਰ ਕੇ ਬ੍ਰਹਮ ਕੋ, ਬਿਸਨ ਕਥਾਨ ਕਉ, ਭੇਦ ਸਭੈ, ਇਨ ਕੌ ਸਮਝਾਇਓ॥
ਸਿਯਾਮ ਕੋ ਜਾਪ ਜਪੋ, ਸਭ ਹੀ ਹਮ, ਸ੍ਰੀ ਬ੍ਰਿਜਨਾਥ, ਸਹੀ ਪ੍ਰਭ ਪਾਇਓ॥ ੨੪੬੧॥
ਜਾਪ ਕੀਓ, ਸਭ ਹੀ ਹਰਿ ਕਉ, ਜਬ ਯੌਂ, ਭ੍ਰਿੱਗੂ ਆਇ ਕੈ ਬਾਤ ਸੁਨਾਈ॥
ਹੈ ਅਨੰਤ ਕਹਿਓ ਕੁਰਣਾ ਨਿਧਿ, ਬੇਦ ਸਕੈ, ਨਹੀ ਜਾਹਿ ਬਤਾਈ॥
ਕ੍ਰੋਧੀ ਹੈ ਰੁੱਦ੍ਰ, ਗਰੇ ਰੁੰਡ ਮਾਲਕਉ, ਡਾਰਿ ਕੈ ਬੈਠੋ ਹੈ, ਡਿੰਭ ਜਨਾਈ॥
ਤਾਹਿ ਜਪੋ ਨ, ਜਪੋ ਹਰਿ ਕੋ, ਪ੍ਰਭ ਸ੍ਰੀ ਬ੍ਰਿਜਨਾਥ ਸਹੀ ਠਹਿਰਾਈ॥ ੨੪੬੨॥

**ਦੋਹਿਰਾ—** ਜਾਪ ਜਪਿਓ ਸਭ ਹੂੰ ਹਰਿ ਕੋ, ਜਬ ਯੋ ਭ੍ਰਿਗੁ ਆਨ, ਰਿਖੋਂ ਸਮਝਾਯੋ॥
ਸ੍ਰੀ ਬ੍ਰਿਜ ਨਾਥ ਕਉ ਧਿਆਨ ਧਰੋ, ਸੁ ਧਰਿਓ ਤਿਨ, ਅਉਰ ਸਬੈ ਬਿਸਰਾਇਓ॥ ੨੪੬੩॥

[ਦਸਮ ਗ੍ਰੰਥ ਭ੍ਰਿਗੁ ਲਤਾ ਪ੍ਰਸੰਗ, ਸਫ਼ਾ-੫੬੬]

ਦੇਖੋ, ਸ੍ਰੀ ਵਿਸ਼ਨੂੰ ਜੀ, ਜੋ ਸਾਰੇ ਬ੍ਰਹਮਾਂਡ ਦੇ, ਸੰਚਾਲਕ ਹਨ, ਉਨਾ ਨੂੰ, ਲਤ ਮਾਰੀ, ਪਰ ਓਹੁ ਫਿਰ ਵੀ, ਅਗੋਂ ਖਿਝੇ ਨਹੀ, ਗੁੱਸੇ ਵਿੱਚ ਆਕੇ, ਕੋਈ ਸਰਾਪ ਆਦਿ, ਨਹੀ ਦਿੱਤਾ, ਬਲਕਿ ਖਿਮਾ ਮੰਗੀ ਹੈ, ਅਤੇ ਇਸੀ ਪ੍ਰਕਾਰ ਗੁਰੂ ਅਮਰ ਦਾਸ ਜੀ ਨੇ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁਤ੍ਰ ਦਾਤੂ ਨੇ, ਜਦ ਲਤ ਮਾਰੀ, ਤਦ ਅੱਗੋਂ, ਗੁਰੂ ਜੀ ਨੇ, ਨਿੰਮ੍ਰਤਾ ਸਹਿਤ ਖਿਮਾ ਹੀ ਮੰਗੀ ਸੀ, ਕੋਈ ਸਰਾਪ ਨਹੀ ਸੀ ਦਿੱਤਾ, ਇਸੀ ਕਰਕੇ ਪ੍ਰਮੇਸ਼੍ਵਰ ਨੂੰ, ਅਝਿੱਜ, ਰੂਪ ਦੇ ਨਾਮ ਨਾਲ, ਵਰਨਨ ਕੀਤਾ ਹੈ, ਕਿ, ਓਹੁ ਕਦੇ ਵੀ, ਕਿਸੇ ਦੀ ਉਲਟ-ਪੁਲਟ ਕ੍ਰਿਆ ਨੂੰ ਦੇਖ ਕੇ, ਅਤੇ ਕਿਸੇ ਦੇ ਬੋਲ ਕੁਬੋਲ ਨੂੰ ਸੁਣ ਕੇ, ਖਿੱਝਦਾ ਨਹੀ, ਸਮਾਨ ਭਾਵ ਨਾਲ ਇਕੋ ਜਿਹਾ, ਹਮੇਸ਼ਾ ਪ੍ਰਸੰਨ ਚਿਤ ਰਹਿਦਾ ਹੈ।

**ਯਥਾ—** ਰੋਸੰ, ਬਿ-ਰਹਤ, ਕਰਣਾ ਨਿਧਾਨ॥ ਜਹ ਤਹ ਪ੍ਰਫੁਲ, ਸੁੰਦਰ ਸੁਜਾਨ॥

[ਅਕਾਲ ਉਸਤਤਿ ਛੰਦ ਨੰਬਰ-੨੭੦]



## ਸਮਸਤੰ ਪ੍ਰਸਿੱਜੇ॥ ੭੨॥

[ **ਪਦ ਅਰਥ—** [ਪ੍ਰਸਿੱਜੇ = ਪ੍ਰ + ਸਿੱਜੇ] ਸਿੱਜੇ. ਸੰ. ਸਿੰਚ. ਧਾਤੂ, ਅਤੇ ਪੰਜਾਬੀ ਸਿੰਜਣਾ. ਕ੍ਰਿਆ- ਪਾਣੀ ਦਾ ਕਿਸੇ ਚੀਜ਼ ਵਿੱਚ, ਪ੍ਰਵੇਸ਼ ਕਰਨਾ. ਤਰ ਹੋਣਾ. ਗਿੱਲਾ ਹੋਣਾ ਪਾਣੀ ਨਾਲ. ਭਾਵ ਅਰਥ— ਅਭੇਦ ਹੋਣਾ. ਮਿਲ ਜਾਣਾ. (੨) ਅਤੇ ਭਾਵ ਅਰਥ- ਪ੍ਰਾਪਤ ਹੋਣਾ.॥ ਪ੍ਰਸਿੱਜੇ ਸੰ. ਪ੍ਰਸੀਦਨ. ਵਿਸ਼ੇਸ਼ਣ- ਰੀਝਣਾ. ਪ੍ਰਸੰਨ ਹੋਣਾ. ਪ੍ਰਸੀਜਣਾ. ]

**ਅਰਥ—** ਹੇ ਅਕਾਲ ਪੁਰਖ! ਤੂੰ ਸਭਨਾਂ ਦੇ ਨਾਲ [ਪ੍ਰ] = ਭਲੀ ਪ੍ਰਕਾਰ ਨਾਲ [ਸਿੱਜੇ] = ਮਿਲਿਆ ਹੋਇਆ ਹੈਂ, ਕਿਉਕਿ ਤੂੰ ਹੀ ਤਾਣੇ ਪੇਟੇ ਵਾਂਗ, ਸਭ ਜਗ੍ਹਾ ਵਿੱਚ, ਓਤ ਪੋਤ ਹੋ ਰਿਹਾ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਸਰਬ ਜਗਾ ਵਿਆਪਕ ਹੈ। }

**ਯਥਾ—**ਓਤਿ ਪੋਤਿ ਜਗੁ ਰਹਿਆ ਪਰੋਈ॥ ਆਪੇ ਕਰਤਾ ਕਰੈ ਸੁ ਹੋਈ॥ [੮੪੧-ਬਿਲਾਵਲ ਮ:੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ ਵਿੱਚ ਰਹਿੰਦਾ ਹੋਇਆ ਵੀ [ਸਿੱਜੇ] ਮਿਲਣੇ ਤੋਂ [ਪ੍ਰ] = ਪਰੇ ਹੈਂ, ਕਿਉਂਕਿ ਤੇਰਾ ਪ੍ਰਾਪਤ ਹੋਣਾ, ਬੜਾ ਦੁਰਲੱਭ ਹੈ, ਛੇਤੀ ਕੀਤਾ, ਤੈਨੂੰ ਕੋਈ, ਪਾ ਨਹੀਂ ਸਕਦਾ।

[ ਭਾਵ—ਇਹ ਹੈ, ਕਿ ਪ੍ਰਮਾਤਮਾ ਆਤਮ ਸਰੂਪ ਹੋ ਕੇ, ਸਭ ਵਿੱਚ ਵਸ ਰਿਹਾ ਹੈ, ਪ੍ਰੰਤੂ ਉਸ ਦੀ ਪ੍ਰਾਪਤੀ, ਬੜੀ ਕਠਨ ਹੈ। ]

**ਯਥਾ—**ਧਨ[1] ਪਿਰ ਏਕੈ ਸੰਗਿ ਬਸੇਰਾ॥ ਸੇਜ ਏਕ ਪੈ ਮਿਲਨੁ ਦੁਹੇਰਾ॥ [੪੮੩-ਆਸਾ ਕਬੀਰ ਜੀ]

**ਯਥਾ ਹੋਰ—**ਸੇਜ ਏਕ ਪ੍ਰਿਉ ਸੰਗਿ, ਦਰਸੁ ਨ ਪਾਈਐ ਰਾਮ॥
ਅਵਗਨ ਮੋਹਿ ਅਨੇਕ, ਕਤ ਮਹਲਿ ਬੁਲਾਈਐ ਰਾਮ॥ [੫੪੩-ਬਿਹਾਗੜਾ ਮ:੫]

**ਯਥਾ ਹੋਰ—**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ, ਮਿਲਿ ਬਾਤ ਨ ਕਰਤੇ ਭਾਈ॥
ਏਕ ਬਸਤੁ ਬਿਨੁ ਪੰਚ ਦੁਹੇਲੇ, ਓਹ ਬਸਤ ਅਗੋਚਰ ਠਾਈ॥
ਜਿਸਕਾ ਗ੍ਰਿਹੁ ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ॥ [੨੦੫-ਗਉੜੀ ਪੂਰਬੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਸਮਸਤੰ] = ਸਮੂੰਹ ਸੰਸਾਰੀ ਜੀਆਂ ਦੇ ਕ੍ਰਿਆ ਕਲਾਪ ਰੂਪ, ਅਨੇਕ ਕੌਤਕਾਂ ਨੂੰ, ਦੇਖ ਕੇ [ਪ੍ਰਸਿੱਜੇ] = ਪ੍ਰਸੰਨ ਹੋ ਰਿਹਾ ਹੈਂ।

{ਭਾਵ—ਇਹ, ਕਿ ਪ੍ਰਮੇਸ਼੍ਵਰ, ਅਪਣੇ ਸੰਸਾਰ ਰੂਪ ਕੌਤਕ ਨੂੰ, ਦੇਖ-ਦੇਖ ਕੇ, ਪ੍ਰਸੰਨ ਹੁੰਦਾ ਹੈ। }

**ਯਥਾ—**ਸਭ ਆਪੇ ਤੁਧੁ ਉਪਾਇਕੈ, ਆਪਿ ਕਾਰੈ ਲਾਈ॥
ਤੂੰ ਆਪੇ ਵੇਖਿ ਵਿਗਸਦਾ, ਆਪਣੀ ਵਡਿਆਈ॥ [੮੩-ਸ੍ਰੀ ਰਾਗ ਵਾਰ ਪਉੜੀ-੨]

## ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ॥

[ **ਪਦ ਅਰਥ—** ਕੁਕਰਮੰ. ਸੰ. ਕੁ-ਕਰਮ. ਸੰਗਯਾ- ਨੀਚ ਕਰਮ.ਖੋਟਾ ਕਰਮ. ਪਾਪ ਕਰਮ. ਸਾਸਤ੍ਰ ਤੋਂ ਉੱਲਟ, ਖੋਟੇ ਸਭ ਪ੍ਰਕਾਰ ਦੇ ਕਰਮ, ਜੋ ਕਿ ਨਿਰੁਕਤ ਦੇ, ਨੈਗਮ ਕਾਂਡ ਅਨੁਸਾਰ, ਇਸ ਪ੍ਰਕਾਰ ਹਨ,— ਚੋਰੀ[1], ਵਿਭਚਾਰ[2], ਬ੍ਰਹਮ[3] ਹੱਤਯਾ, ਗਰਭ[4] ਹੱਤਯਾ, ਸ਼ਰਾਬ[5] ਪੀਣੀ, ਬੁਰੇ[6] ਕਰਮਾ ਨੂੰ,ਬਾਰ ਬਾਰ ਕਰਨਾ, ਕਿਸੇ ਉਪਰ ਝੂਠਾ[7] ਦੋਸ਼ ਲਾਉਣਾ॥ ]

੧. ਬੇਸ਼ਕ-ਅੰਤਹ ਕਰਨ ਵਿਸ਼ਸ਼ਟ, ਪ੍ਰਮਾਤਾ, ਸਭਾਸ ਅੰਤਹ ਕਰਨ (ਮਨਬੁੱਧੀ ਸੰਜੁਗਤ ਅਭਾਸ ਔਰ ਚੇਤਨ) ਰੂਪ ਜੀਵ, ਅਤੇ ਅੰਤਹਕਰਨ ਉਪਹਤ ਚੇਤਨ, ਸਾਖਸੀ ਰੂਪ ਆਤਮਾ (ਜਿਸਦਾ ਅਭਾਸ, ਮਨ ਬੁੱਧੀ ਆਦਿ ਵਿਚ ਪੈ ਰਿਹਾ ਹੈ,)

ਬਾਕੀ ਅਗਲੇ ਸਫੇ ਤੇ ਦੇਖੋ ⇒

**ਅਰਥ—** ਹੇ ਅਕਾਲ ਪੁਰਖ! ਤੂੰ ਹਮੇਸ਼ਾ ਲਈ, ਕ੍ਰਿਪਾ ਦੇ ਕਰਨ ਵਾਲਾ, ਕ੍ਰਿਪਾਲੂ ਸਰੂਪ ਹੈਂ, ਅਤੇ ਹਰ ਪ੍ਰਕਾਰ ਦੇ [ਕੁਕਰਮ] = ਪਾਪਾਂ ਦੇ ਤਾਂਈ ਨਾਸ ਕਰਨ ਵਾਲਾ ਹੈਂ।

**ਯਥਾ—**ਨਿਰਬਿਕਾਰ ਨਿਰਜੁਰ ਨਿੰਦ੍ਰਾ ਬਿਨੁ, ਨਿਰਬਿਖ ਨਰਕ ਨਿਵਾਰੀ॥ ਕ੍ਰਿਪਾ ਸਿੰਧ ਕਾਲ ਤ੍ਰੈ ਦਰਸੀ, ਕੁਕ੍ਰਿਤ ਪ੍ਰਨਾਸਨ ਕਾਰੀ॥ [ਸਬਦ ਹਜ਼ਾਰੇ ਪਾਤਸਾਹੀ ੧੦ਵੀਂ, ਸਬਦ, ੪]

**ਸਦਾ ਸਰਬਦਾ ਰਿੱਧਿ ਸਿੱਧੰ ਨਿਵਾਸੀ ॥ ੭੩॥**

{ **ਪਦ ਅਰਥ—** ਰਿਧਿ. ਸੰ. ਸੰਗਯਾ-ਵਿਭੂਤੀ. ਸੰਪਦਾ, ਰਿੱਧ. ਸੰ. ਧਾਤੂ-ਵੱਧਣਾ. ਜਿਆਦਾ ਹੋਣਾ. ਵਿਭੂਤੀ ਦਾ ਵੱਧਣਾ, ਰਿੱਧ. ਸੰ. ਵਿਸ਼ੇਸਣ-ਵਿਰਧੀ ਨੂੰ ਪ੍ਰਾਪਤ ਹੋਇਆ. ਦੌਲਤ ਮੰਦ। }

**ਅਰਥ—** ਹੇ ਅਕਾਲ ਪੁਰਖ! ਤੂੰ [ਸਦਾ] = ਹਮੇਸ਼ਾਂ ਤੋਂ ਹੀ, [ਸਰਬਦਾ] = ਸਰਬ ਸਮਿਆਂ ਵਿੱਚ-ਰਿੱਧੀਆਂ ਸਿੱਧੀਆਂ ਦਾ ਨਿਵਾਸ ਅਸਥਾਨ ਹੈਂ, ਅਤੇ ਜਦ ਚਾਹੇ, ਜਿਸ ਕਿਸੀ, ਅਪਣੇ ਪਿਆਰੇ ਭਗਤ ਨੂੰ, ਸਰਬ ਤਾਕਤਾਂ ਦੇ ਤਾਈਂ, ਬਖਸ਼ ਦਿੰਦਾ ਹੈਂ।

{ **ਭਾਵ—**ਇਹ, ਕਿ ਪ੍ਰਮੇਸ਼ੁਰ ਰਿੱਧੀਆਂ ਸਿੱਧੀਆਂ ਦਾ ਖਜ਼ਾਨਾ ਹੈ, ਕਿਉਂਕਿ ਸਾਰੀਆਂ ਰਿੱਧੀਆਂ ਸਿੱਧੀਆਂ ਉਸੀ ਦੇ ਆਸਰੇ ਨਾਲ ਸ਼ਕਤੀਸ਼ਾਲੀ ਹੋ ਕੇ, ਉਨ੍ਹਾਂ ਦੀ ਹੱਥ ਦੀ ਤਲੀ ਤੇ, ਇਕੱਠੀਆਂ ਹੋ ਕੇ ਰਹਿੰਦੀਆਂ ਹਨ, ਕਿ ਕਦ, ਸਾਨੂੰ ਹੁਕਮ ਹੋਵੇ, ਤੇ ਅਸੀਂ, ਕਾਰਜ ਕਰੀਏ, ਪ੍ਰੰਤੂ ਪ੍ਰਮੇਸ਼ੁਰ ਜਦ ਵੀ, ਕਿਸੀ ਆਪਣੇ ਪਿਆਰੇ ਭਗਤਾਂ ਨੂੰ, ਦੇਣਾ ਚਾਹੁੰਦੇ ਹਨ, ਤਾਂ ਸਾਰੀਆਂ ਤਾਕਤਾਂ ਉਸੀ ਵਕਤ, ਪ੍ਰਮੇਸ਼ੁਰ ਦੇ ਪਿਆਰੇ ਭਗਤਾਂ ਦੇ ਅੱਗੇ, ਹਥ ਜੋੜ ਕੇ, ਖੜੀਆਂ ਹੋ ਜਾਂਦੀਆ ਹਨ, ਅਤੇ ਉਨ੍ਹਾਂ ਦੇ, ਹਰ ਕਾਰਜ ਨੂੰ, ਤਤਪਰ ਹੋ ਕੇ, ਸੀਘਰਤਾ ਨਾਲ ਕਰਦੀਆਂ ਹਨ, ਤਾਂਕਿ ਕਿਤੇ, ਪ੍ਰਮੇਸ਼ੁਰ ਪਿਆਰਿਆਂ ਨੂੰ, ਕੋਈ ਕਸ਼ਟ ਨ ਹੋਵੇ॥ (ਨੋਟ—ਇਸੀ ਪ੍ਰਕਾਰ ਜੋ ਇਸ ਪਉੜੀ ਦਾ, ਪਾਠ ਕਰੇਗਾ, ਉਸਦੇ ਪਾਸ ਵੀ, ਸਰਬ ਪ੍ਰਕਾਰ ਦੀਆਂ ਸਿੱਧੀਆਂ, ਜ਼ਰੂਰ ਪ੍ਰਾਪਤ ਹੋ ਜਾਣਗੀਆਂ, ਐਸਾ ਇਸ ਦਾ ਮਹਾਤਮ ਹੈ।) }

**ਯਥਾ—** ਰਿਧਿ ਸਿਧਿ ਨਿਧਿ ਕਰਤਲ ਜਗਜੀਵਨ, ਸਰਬ ਨਾਥ ਅਨੇਕੈ ਨਾਉ॥
ਦਇਆ ਮਇਆ ਕਿਰਪਾ ਨਾਨਕ ਕਉ, ਸੁਨਿ ਸੁਨਿ ਜਸੁ ਜੀਵਾਉ॥ [੫੩੬-ਦੇਵਗਧਾਰੀ ਮ:੫]

**ਯਥਾ ਹੋਰ—** ਰਿਧਿ ਸਿਧਿ ਨਵ ਨਿਧਿ ਜਾਕੈ,ਅੰਮ੍ਰਿਤਾ ਪਰਵਾਹ॥
ਆਦਿ ਅੰਤੇ ਮਧਿ ਪੂਰਨ, ਊਚ ਅਗਮ ਅਗਾਹ॥ [੧੦੧੭-ਮਾਰੂ ਮ:੫]



ਇਹ ਦੋਵੇਂ, ਅੰਤਹ ਕਰਨ (ਮਨ ਬੁੱਧੀ ਆਦਿ) ਵਿਚ-ਇਕੋ ਜਗਾ ਵਸਦੇ ਹਨ-ਪ੍ਰੰਤੂ ਸਭਾਸ ਰੂਪ ਜੀਵ ਨੂੰ, ਸਾਖਸ਼ੀ ਚੇਤਨ ਰੂਪ ਆਤਮਾ ਦੀ, ਸੋਝੀ ਰੂਪ, ਮਿਲਾਪ ਦੀ ਪ੍ਰਾਪਤੀ, ਨਹੀ ਹੁੰਦੀ, ਓਹੁ ਹੋਣੀ ਬੜੀ ਕਠਨ ਹੈ,— ਜੇਕਰ ਇਹ ਜੀਵ, ਸਾਧਨ ਸਮਪੰਨ ਹੋ ਜਾਏ, ਤਾਂ ਗੁਰੂ ਕ੍ਰਿਪਾ ਨਾਲ, ਉਸਦੀ ਸੋਝੀ ਹੋ ਸਕਦੀ ਹੈ।

ਦਸਮ ਪਾਤਿਸ਼ਾਹ ਜੀ, ਭੁਜੰਗ ਪ੍ਰਯਾਤ ਛੰਦ ਦੀ, ਸਮਾਪਤੀ ਕਰਕੇ, ਹੁਣ ਅੱਗੇ, ਚਰਪਟ ਛੰਦ ਦੁਆਰਾ, ਪ੍ਰਮੇਸ਼ੂਰ ਦੇ ਜੱਸ ਨੂੰ ਉਚਾਰਨ ਕਰਦੇ ਹਨ।

## ਚਰਪਟ[੧] ਛੰਦ॥ ਤ੍ਵ ਪ੍ਰਸਾਦਿ॥

**ਅਰਥ** — ਹੇ ਅਕਾਲ ਪੁਰਖ! , ਤੇਰੀ ਕ੍ਰਿਪਾ ਸਦਕਾ, ਹੁਣ ਮੈਂ, ਚਰਪਟ ਛੰਦ ਵਿੱਚ, ਬਾਣੀ ਨੂੰ ਉਚਾਰਨ ਕਰਦਾ ਹਾਂ।

## ਅੰਮ੍ਰਿਤ ਕਰਮੇ ॥

[ **ਪਦ ਅਰਥ** — ਅੰਮ੍ਰਿਤ. ਸੰ. ਸੰਗਯਾ - ਦੇਵ ਲੋਕ ਦਾ, ਪੀਣ ਯੋਗ ਇਕ ਪਦਾਰਥ, ਜਿਸਦੇ ਪੀਣ ਨਾਲ, ਰੋਗ, ਬੁਢੇਪਾ, ਅਤੇ ਮਹਾ ਪ੍ਰਲੈ ਤਕ, ਮੌਤ ਨਹੀਂ ਵਿਆਪਦੀ, ਉਸਦੇ ਪੀਣ ਕਰਕੇ, ਦੇਵਤਿਆਂ ਨੂੰ ਅਮਰ ਕਿਹਾ ਜਾਂਦਾ ਹੈ। ਆਬ ਹਯਾਤ. ਸੁਧਾ. ਪਿਯੂਸ਼ (੨) ਭਾਵ ਅਰਥ - ਸੁਖਦਾਇਕ ਵਸਤੂ (੩) ਮੁਕਤੀ॥ ॥ ਕਰਮੇ. ਸੰ. ਕਰਮ. ਸੰਗਯਾ - ਕੰਮ. (੨) ਸੰ. ਕਰਮੀ. ਵਿਸ਼ੇਸ਼ਣ - ਕਰਨ ਵਾਲਾ. (੩) [ਕਰਮੇ = ਕਰ+ਮੇ] ਕਰ. ਸੰ. ਸੰਗਯਾ - ਹਥ॥ ਮੇ. ਹਿੰਦੀ. ਅੱਵਵੈ-ਮੱਧਯ. ਵਿੱਚ। ]

**ਅਰਥ** — ਹੇ ਅਕਾਲ ਪੁਰਖ! ਤੇਰੇ ਪ੍ਰਪੰਚ (ਸੰਸਾਰ) ਆਦਿਕ [ਕਰਮੇ]= ਕਰਮ [ਮ੍ਰਿਤ]= ਮਰਨ ਵਿੱਚ [ਅੰ]= ਨਹੀ ਅਉਦੇ, ਕਿਉਂਕਿ ਇਹ ਪ੍ਰਵਾਹ ਰੂਪ ਨਾਲ, ਕਾਇਮ ਰਹਿੰਦਾ ਹੈ, ਇਸ ਦਾ ਪ੍ਰਵਾਹ, ਕਦੇ ਵੀ ਮੁਕਦਾ ਨਹੀ।

---

੧. ਚਰਪਟ ਇੱਕ ਛੰਦ ਹੈ, ਇਸਨੂੰ 'ਉਛਾਲ' 'ਹੰਸਕ', ਅਤੇ 'ਪੰਕਤਿ' ਵੀ ਕਹਿੰਦੇ ਹਨ, ਦਸਮ ਗ੍ਰੰਥ ਵਿੱਚ, ਇਸ ਦੇ ਦੋ ਸਰੂਪ ਆਏ ਹਨ, ਇਸਦੇ ਪਹਿਲੇ ਸਰੂਪ ਦਾ ਲਖੱਸ਼ਣ, ਇਸ ਪ੍ਰਕਾਰ ਹੈ, — ਚਾਰ ਚਰਨ, ਅਤੇ ਪ੍ਰਤੀਚਰਨ ਵਿੱਚ ਭ, ਗ, ਗ, ऽ॥, ऽ, ऽ, ਅਰਥਾਤ ਇਕ ਭਗਣ ਤੇ ਦੋ ਗੁਰੂ ਹਨ।

ਉਦਾਹਰਨ — ਗਾਵਤ ਨਾਰੀ॥ ਬਾਜਤ ਤਾਰੀ॥ ਦੇਖਤ ਰਾਜਾ॥ ਦੇਵਤ ਸਾਜਾ॥ [ਅਜ ਰਾਜ]

ਦੂਜਾ ਉਦਾਹਰਣ — ਅੰਮ੍ਰਿਤ ਕਰਮੇ (ਕਮੇਂ)॥ ਅੰਬ੍ਰਿਤ ਧਰਮੇ (ਧਮੇਂ)॥ ਅੱਖਲ ਜੋਗੇ॥ ਅੱਚਲ ਭੋਗੇ॥

[॥ ਜਾਪ॥ ੭੪॥]

ਇਹ ਦੂਸਰਾ ਸਰੂਪ, ਛੰਦ ਦੀਆਂ, ਮਾਤ੍ਰਾ ਦੇ ਹਿਸਾਬ ਨਾਲ, ਲਿਖਿਆ ਹੈ, ਇਸ ਨਾਲ ਮਾਤ੍ਰਾ ਠੀਕ ਰਹਿੰਦੀਆਂ ਹਨ, ਰਹੋ ਵਿਚਾਰ॥ ਦੂਜੇ ਸਰੂਪ ਦਾ ਲਖਸ਼ਣ - ਚਾਰ ਚਰਨ, ਅਤੇ ਪ੍ਰਤੀਚਰਨ ਵਿੱਚ, ਸ, ਗ, ਗ,॥ ऽ॥, ऽ, ऽ, ਅਰਥਾਤ ਇੱਕ ਸਗਣ, ਤੇ ਦੋ ਗੁਰੂ ਹਨ. ਉਦਾਹਰਨ - ਸਰਬੰ ਦੇਵੰ॥ ਸਰਬੰ ਭੇਵੰ॥ ਸਰਬੰ ਪਾਲੇ॥ [ਜਾਪ॥ ੭੮॥] ਦੂਜਾ ਉਦਾਹਰਣ— ਗਲਿਤੰ ਜੋਗੰ॥ ਦਲਿਤੰ ਭੋਗੰ॥ ਭਗਵੇ ਭੇਸੰ॥ ਸੁਫਲੇ ਦੇਸੰ॥ [ਦੱਤ ਅਵਤਾਰ] ਚਰਪਟ ਛੰਦ ਲਖਸ਼ਣ, ਦੋਹਿਰਾ - ਆਦਿ ਭਗਣ, ਕੈ ਸਗਣ ਹ੍ਵੈ, ਦ੍ਵੈ ਗੁਰ ਅੰਤ ਪ੍ਰਮਾਨ॥ ਕੈ ਸੁ ਸਗਣ ਹ੍ਵੈ, ਅੰਤ ਇਸ, ਚਰਪਟ ਛੰਦ ਬਖਾਨ॥ ੧॥

**ਅਰਥ** — ਇਸ ਚਰਪਟ ਛੰਦ ਦੇ, ਸ਼ੁਰੂ ਵਿੱਚ, ਭਗਣ (ऽ॥), ਅਥਵਾ-ਸਗਣ (॥ऽ) ਹੁੰਦਾ ਹੈ, ਅੰਤ ਵਿੱਚ ਪ੍ਰਮਾਣਨੀਕ ਦੋ ਗੁਰੂ ਹੁੰਦੇ ਹਨ॥ ਅਥਵਾ ਜਿਸ ਤਰ੍ਹਾਂ ਅੰਤ ਵਿੱਚ, ਦੋ ਗੁਰੂ ਹਨ, [ਇਮ]= ਇਸੀ ਪ੍ਰਕਾਰ, ਅੰਤ ਵਿੱਚ ਕਦੇ ਸਗਣ ਵੀ ਹੁੰਦਾ ਹੈ, ਅਰਥਾਤ ਕਦੇ ਕਦੇ, ਭਗਣ ਤੋਂ ਬਾਦ, ਸਗਣ ਵੀ ਹੁੰਦਾ ਹੈ, ਜਿਵੇਂ - ਅੱਖਲ ਧਰਮੰ॥ ਅੱਲਖ ਕਰਮੰ॥ [ਜਾਪ॥ ੭੫] ਵਿੱਚ ਹੈ, ਅਤੇ ਕਦੇ-ਕਦੇ ਸਗਣ ਤੋਂ ਬਾਅਦ, ਫਿਰ ਸਗਣ ਹੀ ਹੁੰਦਾ ਹੈ, ਜਿਵੇਂ ਸਰਬੰ ਭੁਗਤਾ॥ ਸਰਬੰ ਜੁਗਤਾ॥ [ਜਾਪ॥ ੭੭] ਵਿੱਚ ਹੈ, ਇਸ ਪ੍ਰਕਾਰ ਇਹ ਸਭ ਚਰਪਟ ਛੰਦ ਦੇ ਹੀ, ਸਰੂਪ ਕਹੇ ਹਨ॥ ੧॥

ਦੋਹਿਰਾ-ਅਸਟ ਮੱਤ ਕੋ ਛੰਦ ਯਹ, ਹੈ ਪ੍ਰਸਿੱਧ ਮਤਿ ਸਿੱਧ॥ ਗਣ ਪ੍ਰਸਤਾਰਹੁ ਕੇ ਕੀਏ, ਭੇਦ ਬਹੁਤ ਡਰ ਬ੍ਰਿੱਧ॥ ੨॥

**ਅਰਥ** — ਇਹ ਛੰਦ, ਅਠ ਪ੍ਰਕਾਰ ਦੇ, ਧਰਮਾ ਵਾਲਾ ਹੈ, ਕਿਉਂਕਿ ਇਸ ਦੇ, ਅੱਠ ਸਰੂਪ ਹਨ, ਇਹ ਸਾਰੇ, ਬੁੱਧੀਮਾਨਾ ਵਿੱਚ, ਮਸ਼ਹੂਰ ਹਨ। ਭਾਵ ਵਿੱਦਵਾਨ ਇਨਾਂ ਨੂੰ ਚੰਗੀ ਤਰਾ ਜਾਣਦੇ ਹਨ, ਇਸ ਦੇ ਬਹੁਤੇ [ਭੇਦ]= ਪ੍ਰਕਾਰ, ਜੋ ਹਨ, ਉਨ ਦਾ ਗਣਾ ਦੇ ਹਿਸਾਬ ਨਾਲ, [ਪ੍ਰਸਤਾਰਹੁ]= ਵਿਸਥਾਰ ਕੀਤਿਆਂ, ਗ੍ਰੰਥ ਦੇ [ਬ੍ਰਿੱਧ]= ਵੱਧ ਜਾਣ ਦਾ ਡਰ ਹੈ, ਇਸ ਕਰਕੇ ਨਹੀ ਲਿਖੇ॥ ੨॥ ਸਤਿਗੁਰੂ ਜੀ ਨੇ, ਪ੍ਰਸਤੁਤ ਚਰਪਟ ਛੰਦ ਦੇ, ਉਚਾਰਨ ਵਿੱਚ, ਇੱਕ ਖ਼ਾਸ ਖ਼ੂਬੀ ਵਰਤੀ ਹੈ, ਕਿ ਚਰਪਟ ਛੰਦ ਦੇ, ਦੋ ਤਿੰਨ, ਸਰੂਪ, ਬੜੀ ਯੋਗਤਾ ਸਹਿਤ, ਇਕੋ ਰਵਾਨੀ ਵਿੱਚ, ਇਕ ਜਗ੍ਹਾ ਹੀ, ਸਮੋ ਦਿੱਤੇ ਹਨ, ਇਹ ਇਕ ਕਾਬਿ ਵਿੱਚ, ਖ਼ਾਸ ਵਿਸ਼ੇਸ਼ਤਾ, ਦਿਖਾਈ ਹੈ, ਜੋ ਕਿ ਦੂਸ਼ਣ ਨਹੀਂ, ਬਲਕਿ ਭੂਸ਼ਣ ਸਰੂਪ ਹੈ।

ਭਾਵ — ਇਹ, ਕਿ ਸੰਸਾਰ, ਪ੍ਰਵਾਹ ਰੂਪ ਨਾਲ, ਹਮੇਸ਼ਾਂ ਚਲਦਾ ਰਹਿੰਦਾ ਹੈ, ਇਹ, ਕੁਝ ਵੀ ਨਹੀਂ ਕਿਹਾ ਜਾ ਸਕਦਾ, ਕਿ ਇਹ, ਕਦੋਂ ਸ਼ੁਰੂ ਹੋਇਆ, ਕਿਉ ਸ਼ੁਰੂ ਹੋਇਆ, ਅਤੇ ਕਦ ਇਸਦਾ, ਅੰਤ ਹੋਵੇਗਾ, ਬਲਕਿ ਪ੍ਰਲੈਕਾਲ ਕਾਲ ਵਿੱਚ ਵੀ, ਇਹ ਸੰਸਾਰ, ਸੁਖਸ਼ਮ ਰੂਪ ਵਿੱਚ, ਬਣਿਆ ਹੀ ਰਹਿੰਦਾ ਹੈ, ਕਿਉਂਕਿ ਆਮ ਕਰਕੇ ਜੀਵ, ਕਰਮਾਂ (ਵਾਸ਼ਨਾਵਾਂ) ਵਿੱਚ, ਬੱਝੇ ਹੋਏ ਹੀ, ਮਾਇਆ ਵਿੱਚ, ਸਮਾਉਂਦੇ ਹਨ, ਅਤੇ ਮਾਇਆ ਬ੍ਰਹਮ ਵਿੱਚ, ਲੀਨ ਹੋ ਜਾਂਦੀ ਹੈ, ਕਰਮਾਂ ਵਿੱਚ ਜੀਵ, ਬੱਝੇ ਹੋਏ ਹੋਣ ਕਰਕੇ, ਜੀਵਾਂ ਦਾ, ਜੀਵਪਣਾ ਖਤਮ ਨਹੀ ਹੁੰਦਾ, ਸੂਖਮ ਰੂਪ ਵਿੱਚ, ਬਣਿਆ ਹੀ ਰਹਿੰਦਾ ਹੈ - ਜਦ ਈਸ਼ੂਰ, ਇੱਛਾ ਨਾਲ, ਕਰਮ ਫਲ ਦੇਣ ਲਈ, ਅਭੀਮੁਖ (ਸਨਮੁੱਖ) ਹੁੰਦੇ ਹਨ, ਤਦ ਸੰਸਾਰ ਫਿਰ ਅਸਥੂਲ ਰੂਪ ਵਿੱਚ ਪ੍ਰਗਟ ਹੋ ਜਾਂਦਾ ਹੈ - "ਯਥਾ - ਸੁਨਹੁ ਰੇ, ਤੂ ਕਉਨੁ ਕਹਾ ਤੇ ਆਇਓ॥ ਏਤੀ ਨ ਜਾਨਉ, ਕੇਤੀਕ ਮੁਦਤਿ, ਚਲਤੇ ਖਬਰਿ ਨ ਪਾਇਓ॥" [੯੯੯ - ਮਾਰੂ ਮ:- ੫] - ਪ੍ਰੰਤੂ ਜੋ ਬ੍ਰਹਮ ਗਿਆਨੀ ਹੈ, ਓਹੁ ਸੰਸਾਰ ਤੋਂ ਬਾਹਰ ਹੋ ਜਾਂਦਾ ਹੈ, ਕਿਉਂਕਿ ਬ੍ਰਹਮ ਗਿਆਨ ਅਗਨੀ ਨਾਲ, ਉਸਦੇ ਵਾਸ਼ਨਾ ਰੂਪ ਕਰਮ, ਸਭ ਸੜ ਜਾਂਦੇ ਹਨ, ਇਸ ਕਰਕੇ, ਬੰਧਨ ਤੋਂ ਮੁਕਤ ਹੋ ਜਾਂਦਾ ਹੈ. "ਯਥਾ - ਇਹੁ ਸੰਸਾਰੁ ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ॥ (ਕੀਰਤਨ ਸੋਹਲਾ)"।

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰੇ ਜਿਤਨੇ ਵੀ ਕਰਮ ਹਨ, ਸੋ ਸਭ [ਅੰਮ੍ਰਿਤ]= ਸੁਖ ਰੂਪ ਹਨ- ਕਿਉਂਕਿ ਪ੍ਰਭੂ ਦੇ ਸਾਰੇ ਕਰਮ, ਸੁੱਖ ਦੇਣ ਵਾਲੇ ਹਨ।

ਭਾਵ — ਇਹ, ਕਿ ਪ੍ਰਮੇਸੂਰ, ਜੋ ਕੁਝ ਵੀ ਕਰ ਰਿਹਾ ਹੈ, ਸੋ ਸੰਪੂਰਨ ਜੀਆਂ ਦੇ, ਭਲੇ, ਅਤੇ ਸੁੱਖ ਲਈ ਹੈ, ਇਸ ਕਰਕੇ, ਉਸਦੇ ਸਭ ਕਾਰਜ, ਅੰਮ੍ਰਿਤ (ਸੁਖ) ਰੂਪ ਹਨ।

**ਯਥਾ** —ਤੁਮ ਕਰਹੁ ਭਲਾ, ਹਮ ਭਲੋ ਨ ਜਾਨਹ, ਤੁਮ ਸਦਾ ਸਦਾ ਦਇਆਲਾ॥
ਤੁਮ ਸੁਖਦਾਈ ਪੁਰਖ ਬਿਧਾਤੇ, ਤੁਮ ਰਾਖਹੁ ਅਪੁਨੇ ਬਾਲਾ॥ [੬੧੩ - ਸੋਰਠ ਮ: ੫]

**ਯਥਾ ਹੋਰ**— ਤੂ ਕਰਤਾ ਆਪਿ ਅਭੁਲੁ ਹੈ, ਭੁਲਣ ਵਿਚਿ ਨਾਹੀ॥
ਤੂ ਕਰਹਿ ਸੁ ਸਚੇ ਭਲਾ ਹੈ, ਗੁਰ ਸਬਦਿ ਬੁਝਾਹੀ॥ [੩੦੧-ਗਉੜੀ ਕੀ ਵਾਰ ਪਉੜੀ-੪]

**ਯਥਾ ਹੋਰ**— ਮਤਾ ਮਸੂਰਤਿ ਤਾਂ ਕਿਛੁ ਕੀਜੈ, ਜੇ ਕਿਛੁ ਹੋਵੈ ਹਰਿ ਬਾਹਰਿ॥
ਜੋ ਕਿਛੁ ਕਰੇ ਸੋਈ ਭਲ ਹੋਸੀ, ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ॥
[੧੧੩੫ - ਭੈਰਉ ਮ: ੪]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਅੰਮ੍ਰਿਤ ਆਦਿ, ਦਿੱਬ ਪਦਾਰਥਾਂ ਦੇ, ਰਚਨ ਰੂਪ ਕਰਮ ਨੂੰ [ਕਰਮੇ]= ਕਰਨੇ ਵਾਲਾ ਹੈਂ।

ਭਾਵ — ਇਹ, ਕਿ ਸੂਰਗ ਦੇ, ਦਿੱਬ ਪਦਾਰਥ, ਜੋ ਕਲਪ ਬ੍ਰਿੱਛ, ਚਿੰਤਾਮਣੀ, ਕਾਮ ਧੇਨ ਗਊ, ਅਤੇ ਅੰਮ੍ਰਿਤ ਆਦਿ ਹਨ, ਇਹ ਸਭ ਦੇਵਤਿਆ ਨੂੰ, ਪੁੰਨ ਭੋਗ ਦੇਣ ਲਈ, ਪ੍ਰਮੇਸ਼ੂਰ ਨੇ, ਆਪ ਹੀ ਰਚੇ ਹੋਏ ਹਨ, ਇਤਨੀ ਸਮਰੱਥਾ, ਕਿਸੇ ਹੋਰ ਵਿੱਚ ਨਹੀ, ਜੋ ਕਿ ਇਨ੍ਹਾਂ ਨੂੰ, ਰੱਚ ਸਕੇ।

**ਯਥਾ** —ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ, ਤਿਸੈ ਖਵਾਏ॥ [੧੧੭੨ - ਬਸੰਤ ਮ: ੩]

**ਚੌਥਾ ਅਰਥ** — ਹੇ ਅਕਾਲ ਪੁਰਖ! ਤੇਰੇ ਅਵਤਾਰ ਸਰੂਪ ਵਿੱਚ, ਕੀਤੇ ਕੌਤਕ ਰੂਪ ਸ਼ੁਭ [ਕਰਮੇ]= ਕਰਮ [ਅੰਮ੍ਰਿਤ]= ਮ੍ਰਿਤੂ ਤੋਂ ਰਹਿਤ, ਮੁਕਤੀ ਪਦ ਨੂੰ, ਦੇਣ ਵਾਲੇ ਹਨ।

[ ਭਾਵ — ਇਹ, ਕਿ ਪ੍ਰਮੇਸ੍ਵਰ ਨੇ ਰਾਮ, ਕ੍ਰਿਸ਼ਨ, ਤੇ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਦੇ, ਸਰੂਪ ਵਿੱਚ, ਪ੍ਰਗਟ ਹੋ ਕੇ, ਨਾਨਾ ਪ੍ਰਕਾਰ ਦੇ, ਜੋ ਕੌਤਕ ਕੀਤੇ ਹਨ, ਸੋ ਸਭ ਅੰਮ੍ਰਿਤ ਸਰੂਪ ਮਿੱਠੇ ਹਨ, ਕਿਉਂਕਿ ਉਨ੍ਹਾਂ ਕੌਤਕ ਰੂਪ ਕਥਾਵਾਂ ਦੇ, ਪੜ੍ਹਨ ਸੁਨਣ ਨਾਲ ਮ੍ਰਿਤੂ ਤੋਂ ਰਹਿਤ, ਮੁਕਤੀ ਪਦ ਦੀ, ਪ੍ਰਾਪਤੀ ਹੁੰਦੀ ਹੈ। ]

**ਯਥਾ** —ਹਰਿ ਅੰਮ੍ਰਿਤ ਕਥਾ ਸਰੇਸਟ ਊਤਮ, ਗੁਰਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ, ਜਿਉ ਸੂਰਜ ਰੈਣ ਕਿਰਾਖੀ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ॥
[੮੭-ਸਿਰੀ ਰਾਗ ਵਾਰ ਪਉੜੀ—੧੨]

**ਯਥਾ ਹੋਰ**— ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥ [੭੩੯ - ਸੂਹੀ ਮ: ੫]

**ਪੰਜਵਾਂ ਅਰਥ** — ਹੇ ਅਕਾਲ ਪੁਰਖ! ਮ੍ਰਿਤੂ ਰਹਿਤ, ਜੋ ਬ੍ਰਹਮਾ ਆਦਿ ਦੇਵਤੇ ਹਨ, ਸੋ ਸਭ ਤੇਰੇ [ਕਰ]= ਹਥ [ਮੇ]= ਵਿੱਚ ਹਨ, ਅਰਥਾਤ ਤੇਰੇ ਅਧੀਨ ਹਨ।

[ ਭਾਵ — ਇਹ, ਕਿ ਬ੍ਰਹਮਾ ਆਦਿ ਦੇਵਤੇ ਵੀ, ਪ੍ਰਮੇਸ਼੍ਵਰ ਦੀ ਆਗਿਆ ਵਿੱਚ ਹੀ ਹਰ ਕੰਮ ਨੂੰ ਕਰ ਰਹੇ ਹਨ। ]

**ਯਥਾ** —ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ, ਹੁਕਮਿ ਕਮਾਵਨਿ ਕਾਰਾ॥
[੯੪੮ - ਰਾਮਕਲੀ ਵਾਰ ਪਉੜੀ-੪]

**ਛੇਵਾਂ ਅਰਥ** — ਹੇ ਅਕਾਲ ਪੁਰਖ! ਅੰਮ੍ਰਿਤ ਆਦਿ, ਦੁਰਲੱਭ ਪਦਾਰਥ, ਸਭ ਤੇਰੇ [ਕਰ]= ਹਥ ਵਿੱਚ ਹਨ, ਜਿਸਨੂੰ ਚਾਹੇ, ਬਖਸ਼ ਦਿੰਦਾ ਹੈਂ।

[ ਭਾਵ — ਇਹ, ਕਿ ਦੇਵ ਲੋਕ ਦਾ ਅੰਮ੍ਰਿਤ, ਅਤੇ ਨਾਮ ਅੰਮ੍ਰਿਤ, ਇਹ ਸਭ ਪ੍ਰਮੇਸ਼੍ਵਰ ਦੇ ਅਧੀਨ ਹਨ, ਜਿਸ ਉੱਪਰ, ਉਸਦੀ ਮੇਹਰ ਹੁੰਦੀ ਹੈ, ਉਸਨੂੰ ਇਨ੍ਹਾਂ ਦੇ ਤਾਂਈ, ਬਖਸ਼ ਦਿੰਦਾ ਹੈ। ]

**ਯਥਾ** — ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁਨਾਲਿ॥
ਇਕ ਜਾਗੰਦੇ ਨ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ॥ [੮੩ - ਸਿਰੀ ਰਾਗ ਵਾਰ ਮ: ੧]

**ਯਥਾ ਹੋਰ**— ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ, ਦਰਗਹਿ ਜਾਪਹਿ ਸੇਈ॥ [੬੦੪ - ਸੋਰਠ ਮ: ੩]

**ਸਤਵਾਂ ਅਰਥ** — ਹੇ ਅਕਾਲ ਪੁਰਖ! ਸੰਪੂਰਨ ਚਰਾਚਰ ਦੀ [ਅੰਮ੍ਰਿਤ]=ਜਿੰਦਗੀ, ਤੇ [ਮ੍ਰਿਤ]= ਮੌਤ, [ਅ]= ਵਿਸ਼ੇਸ਼ ਕਰਕੇ, ਤੇਰੇ ਹਥ ਵਿੱਚ ਹੈ. ਜਿਸਨੂੰ ਚਾਹੇ, ਤੂੰ ਮਾਰਦਾ, ਤੇ ਜਿਵਾਉਂਦਾ ਹੈਂ।

[ ਭਾਵ—ਇਹ, ਕਿ ਜੀਵਨ, ਤੇ ਮ੍ਰਿਤੂ, ਪ੍ਰਮੇਸ਼੍ਵਰ ਦੇ ਅਧੀਨ ਹਨ, (ਇਸ ਅਰਥ ਵਿੱਚ, ਅੰਮ੍ਰਿਤ ਪਦ ਨੂੰ) ਦੋ ਵਾਰ ਵਰਤਿਆ ਹੈ ]

**ਯਥਾ**—ਆਪੇ ਮਾਰੇ ਆਪਿ ਜੀਵਾਏ॥ ਆਪੇ ਮੇਲੇ ਮੇਲਿ ਮਿਲਾਏ॥
ਸੇਵਾ ਤੇ ਸਦਾ ਸੁਖੁ ਪਾਇਆ, ਗੁਰਮੁਖਿ ਸਹਜਿ ਸਮਾਵਣਿਆ॥ [੧੨੫-ਮਾਝ ਮ:੩]

**ਅਠਵਾਂ ਅਰਥ**—ਹੇ ਅਕਾਲ ਪੁਰਖ! ਸੰਪੂਰਨ ਚਰਾਚਰ ਵਿਖੇ ਤੂੰ ਹੀ [ਮ੍ਰਿਤ]= ਮ੍ਰਿਤੂ ਦੇ ਤਾਂਈ [ਅ]= ਵਿਆਪਕ [ਕਰਮੇ]= ਕਰਨੇ ਵਾਲਾ ਹੈਂ। ਭਾਵ ਮ੍ਰਿਤੂ ਨੂੰ ਤੂੰ ਹੀ, ਉੱਤਪੰਨ ਕੀਤਾ ਹੋਇਆ ਹੈ, ਸਾਰੀ ਸ੍ਰਿਸ਼ਟੀ ਦੇ ਖਪਾਵਣ ਲਈ।

[ ਭਾਵ — ਇਹ, ਕਿ ਪ੍ਰਮੇਸ਼ੂਰ ਨੇ, ਸ੍ਰਿਸ਼ਟੀ ਦੀ ਉੱਤਪਤੀ ਕਰਕੇ, ਇਸਦੀ ਨਾਲ ਹੀ ਮ੍ਰਿਤੂ ਵੀ, ਨਿਸ਼ਚਿਤ ਕਰ ਦਿਤੀ ਹੈ। ]

**ਯਥਾ** —ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕਿ ਕਾਲਿ॥
ਨਾਨਕ ਹਰਿ ਗੁਨ ਗਾਇ ਲੇ, ਛਾਡਿ ਸਗਲ ਜੰਜਾਲ॥ [੧੪੨੮ - ਸਲੋਕੁ ਮ: ੯]

**ਯਥਾ ਹੋਰ**— ਜੰਤ ਉਪਾਇ ਕਾਲੁ ਸਿਰਿ ਜੰਤਾ, ਵਸਗਤਿ ਜੁਗਤ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ, ਛੂਟਹਿ ਸਬਦੁ ਕਮਾਈ॥ [੫੯੭ - ਸੋਰਠ ਮ: ੧]

**ਯਥਾ** —ਕਉਤਕੁ ਕਾਲੁ ਇਹੁ ਹੁਕਮਿ ਪਠਾਇਆ॥ ਜੀਅ ਜੰਤ ਓਪਾਇ ਸਮਾਇਆ॥
ਵੇਖੈ ਵਿਗਸੈ ਸਭਿ ਰੰਗ ਮਾਣੇ, ਰਚਨੁ ਕੀਨਾ ਇਕੁ ਆਖਾੜਾ॥ [੧੦੮੧ - ਮਾਰੂ ਸੋਲਹੇ ਮ: ੫]

## ਅੰਬ੍ਰਿਤ ਧਰਮੇ॥

[ **ਪਦ ਅਰਥ** — ਅੰਬ੍ਰਿਤ. ਸੰ. ਆਵ੍ਰਿੱਤ. ਸੰਗਯਾ - ਘਿਰਿਆ ਹੋਇਆ. ਵੇਸ਼ਟਤ, (੨) ਅਵ੍ਰਿਤ ਸੰ. ਸੰਗਯਾ - ਇਕਰਸ. ਅਖੰਡ॥ [ਅੰਬ੍ਰਿਤ = ਅ+ਬ੍ਰਿਤ] ਬ੍ਰਿਤ. ਸੰ. ਵ੍ਰਿਤਿ. ਸੰਗਯਾ - ਉਪਜੀਵਕਾ (੨) ਅੰਤਹਕਰਨ ਦੀ, ਪ੍ਰਣਾਮ ਸਰੂਪ ਬ੍ਰਿਤੀ, ਮਨ ਦੀ ਤਰੰਗ (੩) ਸੰ. ਵ੍ਰਿਤ. ਧਾਤੂ -ਵਰਤਣਾ. ਵਰਤਾਉ ਕਰਨਾ. ਰਹਿਣਾ. ਚਕ੍ਰਾਕਾਰ ਘੁੰਮਣਾ. ਲਪੇਟਣਾ. (ਘੇਰਨਾ). ਭਾਵ ਅਰਥ - ਵਿਆਪਕ ਹੋਣਾ।। [ਧਰਮੇ = ਧਰ+ਮੇ] ਧਰ. ਸੰ. ਧਰਾ. ਸੰਗਯਾ - ਧਰਤੀ॥ ਧਰਮੇ. ਸੰ. ਧਰਮ. ਸੰਗਯਾ - ਜੋ ਸੰਸਾਰ ਨੂੰ ਧਾਰਨ ਕਰਦਾ ਹੈ (੨) ਜਿਸਦੇ ਆਧਾਰ ਵਿਸ਼ਵ ਹੈ. (੩) ਪ੍ਰਾਕ੍ਰਿਤਕ ਸੁਭਾਵ। ]

**ਅਰਥ** — ਹੇ ਅਕਾਲ ਪੁਰਖ! ਤੂੰ ਸਦਾ ਲਈ [ਅੰਬ੍ਰਿਤ]= ਅਖੰਡਤਾ ਦੇ, ਧਰਮ ਵਾਲਾ ਹੈਂ, ਕਿਉਂਕਿ ਤੂੰ ਹਮੇਸ਼ਾ ਇਕਰਸ ਰਹਿਣ ਵਾਲਾ ਅਖੰਡ ਸਰੂਪ ਹੈਂ, ਤੇਰੇ ਵਿੱਚ, ਕਦੇ ਵੀ, ਕਿਸੀ ਤਰ੍ਹਾਂ ਦਾ, ਫਰਕ ਨਹੀਂ ਆਉਂਦਾ ਨਹੀਂ।

**ਯਥਾ** — ਜਿਮੀ ਜਮਾਨ ਕੇ ਬਿਖੈ, ਸਮਸਤ ਏਕ ਜੋਤ ਹੈ॥
ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ॥ [ਅਕਾਲ ਉਸਤਤਿ ਛੰਦ ਨੰ:- ੧੬੬]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸੰਸਾਰ ਦੇ ਸੰਪੂਰਨ ਧਰਮਾਂ ਕਰਕੇ [ਅੰਬ੍ਰਿਤ]= ਆਵਿਰਤ, (ਘਿਰਿਆ) ਹੋਇਆ ਹੈਂ, ਕਿਉਂਕਿ ਸਾਰਿਆਂ ਧਰਮਾਂ ਦਾ, ਇਕ ਤੂੰ ਹੀ ਲੱਖਸ਼ ਹੈਂ, ਸਭ ਤੇਰੀ ਪ੍ਰਾਪਤੀ ਦਾ ਹੀ ਮਾਰਗ ਦੱਸ ਰਹੇ ਹਨ, ਇਸ ਕਰਕੇ ਸਭ ਧਰਮਾਂ ਦੇ ਨਿਯਮ, ਤੇਰੇ ਹੀ, ਆਸ-ਪਾਸ ਫਿਰਦੇ ਹਨ, ਕਿ ਜਿਸ ਨਾਲ ਤੂੰ ਪ੍ਰਾਪਤ ਹੋ ਸਕੇਂ।

**ਯਥਾ** —ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ, ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ, ਸਬ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਭੈ, ਏਕ ਜੋਤ ਜਾਨਬੋ॥
ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ, ਮਾਨਸ ਸਭ ਏਕ ਪੈ, ਅਨੇਕ ਕੋ ਭ੍ਰਮਾਓ ਹੈ॥
ਦੇਵਤਾ ਅਦੇਵ ਜੱਛ, ਗੰਧਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ, ਭੇਸਨ ਕੋ ਪ੍ਰਭਾਓ ਹੈ॥
[ਅਕਾਲ ਉਸਤਤਿ ਛੰਦ ਨੰ - ੧੬]

**ਤੀਜਾ ਅਰਥ** — ਹੇ ਅਕਾਲ ਪੁਰਖ! ਤੇਰੇ ਸਾਰੇ ਧਰਮ [ਬ੍ਰਿਤ]= ਬ੍ਰਿਤੀ ਵਿੱਚ [ਅ]= ਨਹੀ ਆ ਸਕਦੇ. ਅਰਥਾਤ ਭਗਤ ਵਛਲ ਆਦਿਕ, ਤੇਰੇ ਜੋ ਧਰਮ ਹਨ, ਉਨ੍ਹਾਂ ਸਾਰੇ ਧਰਮਾਂ ਨੂੰ, ਬ੍ਰਿਤੀ ਨਾਲ, ਜਾਣਿਆ ਨਹੀਂ ਜਾ ਸਕਦਾ, ਕਿਉਂਕਿ ਓਹੁ ਬੇਅੰਤ ਹਨ।

**ਯਥਾ** —ਤੁਮਰੇ ਗੁਨ ਅਗਮ ਅਗੋਚਰ, ਏਕ ਜੀਹ , ਕਿਆ ਕਥੈ ਬਿਚਾਰੀ, ਰਾਮ ਰਾਮ, ਰਾਮ ਰਾਮ ਲਾਲ॥
ਤੁਮਰੀ ਜੀ, ਅਕਥ ਕਥਾ, ਤੂ ਤੂ ਤੂਹੀ ਜਾਨਹਿ, ਹਉ ਹਰਿ ਜਪਿ ਭਈ, ਨਿਹਾਲ ਨਿਹਾਲ ਨਿਹਾਲ॥
[੧੨੯੬ - ਕਾਨੜਾ ਮ: ੪]

**ਚੌਥਾ ਅਰਥ** — ਹੇ ਅਕਾਲ ਪੁਰਖ! ਤੂੰ [ਧਰ]= ਧਰਤੀ ਵਿਖੇ, ਆਪਣੀ [ਬ੍ਰਿਤ]= ਉਪਜੀਵਕਾ [ਰੋਜ਼ੀ]= ਲਈ, ਕੋਈ ਕਾਰ ਵਿਹਾਰ ਨਹੀਂ ਕਰਦਾ, ਕਿਉਂਕਿ ਤੂੰ ਨਿਰਾਹਾਰੀ, ਤੇ ਅਕ੍ਰਿਐ ਸਰੂਪ ਹੈਂ।

{ ਭਾਵ — ਇਹ, ਕਿ ਪ੍ਰਮੇਸ੍ਵਰ, ਅਚੱਲ ਸਰੂਪ ਹੈ। }

**ਯਥਾ**— ਆਪਿ ਅਲਿਪਤੁ ਸਦਾ ਰਹੈ, ਹੋਰਿ ਧੰਧੈ ਸਭਿ ਧਾਵਹਿ॥
ਆਪਿ ਨਿਹਚਲੁ ਅਚਲੁ ਹੈ, ਹੋਰਿ ਆਵਹਿ ਜਾਵਹਿ॥

[੯੫੦ - ਰਾਮਕਲੀ ਕੀ ਵਾਰ ਪਉੜੀ—੮]

**ਪੰਜਵਾ ਅਰਥ** — ਹੇ ਅਕਾਲ ਪੁਰਖ! ਤੂੰ ਅੰਤਹ ਕਰਨ ਦੀ ਸਥੂਲ (ਚੰਚਲ) [ਬ੍ਰਿਤ]= ਬ੍ਰਿਤੀ ਦੇ ਦੁਆਰਾ ਵਿਸ਼ਯ ਕਰਨ ਰੂਪ, ਧਰਮ ਤੋਂ [ਅ]= ਰਹਿਤ ਹੈਂ, ਕਿਉਂਕਿ ਚੰਚਲ ਬੁੱਧੀ, ਆਤਮ ਦਰਸ਼ਨ, ਨਹੀ ਕਰ ਸਕਦੀ।

{ ਭਾਵ — ਇਹ, ਕਿ ਪਦਾਰਥਾਂਕਾਰ ਹੋਕੇ, ਵਸਤੂ ਗਿਆਨ, ਹਾਸਲ ਕਰਨਾ, ਬ੍ਰਿਤੀ ਦਾ ਧਰਮ ਹੈ, ਪ੍ਰੰਤੂ ਆਤਮ ਦਰਸ਼ਨ ਵਿਖੇ, ਚੰਚਲ ਬ੍ਰਿਤੀ ਦੀ, ਪਹੁੰਚ ਨਹੀ, ਕਾਰਨ ਇਹ, ਕਿ ਚੰਚਲ ਬ੍ਰਿਤੀ ਵਿੱਚ, ਆਤਮਾ ਪ੍ਰਤਿਬਿੰਬਤ ਨਹੀ ਹੁੰਦਾ, ਜਿਸ ਕਰਕੇ, ਬ੍ਰਿਤੀ, ਚੰਚਲਤਾ ਦੇ ਕਾਰਨ, ਆਤਮ ਦਰਸ਼ਨ ਵਿਖੇ, ਆਤਮ ਵਿਸ਼ਯ ਕਰਨ ਰੂਪ, ਧਰਮ ਤੋਂ, ਰਹਿਤ ਹੋ ਜਾਂਦੀ ਹੈ, ਅਰਥਾਤ ਆਤਮਾਕਾਰ ਨਹੀ ਹੋ ਸਕਦੀ, ਤੇ ਪਦਾਰਥਾਕਾਰ ਹੋਕੇ, ਸੰਸਾਰ ਵਿੱਚ, ਫੇਰ ਪ੍ਰਵਿਰਤ ਹੋ ਜਾਂਦੀ ਹੈ, ਕਿਉਂਕਿ ਜੀਵਾਂ ਦੀ ਮਾਨਸਿਕ ਬ੍ਰਿਤੀ, ਮਲ (ਪਾਪ), ਤੇ [ਵਿਖਸ਼ੇਪਤਾ]= (ਚੰਚਲਤਾ) ਦੇ ਕਾਰਨ, ਸਥੂਲਤਾ (ਮੋਟਾਪੇ) ਵਾਲੀ, ਹੋ ਰਹੀ ਹੈ, ਇਸ ਕਰਕੇ, ਇਹ ਆਤਮ ਗਿਆਨ ਨੂੰ, ਹਾਸਲ ਨਹੀ ਕਰ ਸਕਦੀ, ਅਤੇ ਆਤਮ ਗਿਆਨ ਤੋਂ ਬਿਨਾਂ, ਮੁਕਤਿ ਨਹੀ ਹੋ ਸਕਦੀ ਅਤੇ ਜੋ ਗੁਰਮੁਖਿ ਕਥਾ ਕੀਰਤਨ, ਸੇਵਾ ਤੇ ਨਾਮ ਜਪ ਕਰਕੇ, ਮਨ ਦੀ ਬ੍ਰਿਤੀ (ਲਿਵ) ਨੂੰ, ਅੰਤਰਮੁਖੀ (ਟਿਕਾਅ ਵਾਲੀ) ਕਰ ਲੈਂਦੇ ਹਨ, ਉਨ੍ਹਾਂ ਦਾ ਮਨ, ਅਤੀ ਸੂਖਮ ਪਵਿੱਤ੍ਰ ਹੋ ਜਾਂਦਾ ਹੈ, ਤੇ ਬ੍ਰਿਤੀ, ਆਤਮ ਵਿਸ਼ਯਣੀ ਹੋ ਕੇ, ਆਤਮਾਕਾਰ ਹੋ ਜਾਂਦੀ ਹੈ, ਤੇ ਓਹੁ ਆਤਮ ਅਨੰਦ ਨੂੰ ਮਾਣ ਕੇ, ਸਦਾ ਲਈ, ਮੁਕਤ ਹੋ ਜਾਂਦੇ ਹਨ। }

**ਯਥਾ** — ਨਾਨਕ ਮੁਕਤਿ ਦੁਆਰਾ ਅਤਿ ਨੀਕਾ, ਨਾਨਾ ਹੋਇ ਸੁ ਜਾਇ॥
ਹਉਮੈ ਮਨੁ ਅਸਥੂਲੁ ਹੈ, ਕਿਉ ਕਰਿ ਵਿਚੁ ਦੇ ਜਾਇ॥
ਸਤਿਗੁਰ ਮਿਲਿਐ ਹਉਮੈ ਗਈ, ਜੋਤਿ ਰਹੀ ਸਭ ਆਇ॥
ਇਹੁ ਜੀਉ ਸਦਾ ਮੁਕਤੁ ਹੈ, ਸਹਜੇ ਰਹਿਆ ਸਮਾਇ॥ [੫੦੯ - ਗੂਜਰੀ ਵਾਰ ਮ: ੩]

**ਛੇਵਾਂ ਅਰਥ** — ਹੇ ਅਕਾਲ ਪੁਰਖ! [ਧਰ]= ਧਰਤੀ ਆਦਿਕ ਤੱਤ, ਤੇਰੇ ਸੰਪੂਰਨ ਸਰੂਪ ਵਿੱਚ [ਬ੍ਰਿਤ]= ਵਿਆਪਕਤਾ ਤੋਂ [ਅ]= ਰਹਿਤ ਹਨ, ਕਿਉਂਕਿ ਇਹ ਤੇਰੇ ਕਿਸੀ ਮਾਯਾ ਅੰਸ ਮਾਤ੍ਰ ਵਿੱਚ ਹੀ ਹਨ, ਤੇਰੇ ਸਾਰੇ ਸਰੂਪ ਵਿੱਚ, ਨਹੀਂ, ਇਸ ਕਰਕੇ ਇਹ ਤੇਰੇ ਤੋਂ, ਘਟ ਵਿਆਪਕਤਾ ਵਾਲੇ ਹਨ, ਤੂੰ ਇਨ੍ਹਾਂ ਸਭਨਾ ਤੋਂ, ਅਧਿਕ ਵਿਸਥਾਰ ਵਿੱਚ, ਵਿਆਪਕਤਾ ਵਾਲਾ ਹੈਂ।

{ ਭਾਵ — ਇਹ, ਕਿ ਪ੍ਰਮੇਸ੍ਵਰ ਨਿਰਪੇਕਸ਼ ਵਿਆਪਕਤਾ ਵਾਲਾ ਹੈ, ਉਸਦੀ ਵਿਆਪਕਤਾ ਦਾ, ਕੋਈ ਵੀ ਅੰਦਾਜ਼ਾ, ਨਹੀਂ ਕੀਤਾ ਜਾ ਸਕਦਾ। (ਇੱਥੇ ਅਬ੍ਰਿਤ ਦਾ ਅਰਥ, ਵਿਆਪਕਤਾ ਦੀ ਕਮੀ (ਘਾਟ) ਕੀਤਾ ਹੈ।) }

**ਯਥਾ** — ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ॥ ਪਾਤਾਲਾ ਆਕਾਸ, ਪੂਰਨੁ ਹਭ ਘਟਾ॥
ਨਾਨਕ ਪੇਖਿ ਜੀਓ, ਇਕਤੁ ਸੂਤਿ ਪਰੋਤੀਆ॥ [੧੧੦੧-ਮਾਰੂ ਵਾਰ ਮ: ੫]

**ਯਥਾ ਹੋਰ**— ਤੁਮ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂਢਿ ਰਹੇ ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸਆਮੀ, ਤੂ ਆਪਨ ਜਾਨਹਿ, ਆਪਿ ਜਗੰਨਾਥ॥[੧੨੯੬-ਕਾਨੜਾ ਮ: ੪]

**ਸਤਵਾਂ ਅਰਥ** — ਹੇ ਅਕਾਲ ਪੁਰਖ! ਤੂੰਹੀ [ਥ੍ਰਿਤੀ]= ਬਰਤ ਆਦਿਕਾਂ ਦੇ [ਧਰ]= ਧਾਰਨ ਕਰਨ [ਮੇ]= ਵਿੱਚ [ਅ]= ਆਇ ਰਿਹਾ ਹੈਂ, ਕਿਉਂਕਿ ਬਰਤ ਆਦਿ ਨਿਸ਼ਕਾਮ ਸਾਧਨਾਂ ਦੇ ਕਰਨ ਵਾਲਾ ਵੀ, ਤੂੰ ਹੀ ਜਗਿਆਸੂ ਰੂਪ ਹੋ ਰਿਹਾ ਹੈਂ।

**ਯਥਾ** —ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥

[੮੪੦ - ਬਿਲਾਵਲ ਮ: ੧ ਥਿਤੀ]

**ਅੱਠਵਾਂ ਅਰਥ** — ਹੇ ਅਕਾਲ ਪੁਰਖ! [ਅ]= ਵਿਸ਼ੇਸ਼ ਕਰਕੇ, ਸਰਬ ਧਰਮ, ਤੇਰੀ ਪ੍ਰੇਰਨਾ ਨਾਲ ਹੀ [ਥ੍ਰਿਤੀ]= ਵਰਤ ਰਹੇ ਹਨ, ਅਤੇ ਤੂੰ ਸਾਰੇ ਧਰਮਾਂ ਵਿੱਚ, ਆਧਾਰ ਰੂਪ ਹੋ ਕੇ, ਵਰਤ ਰਿਹਾ ਹੈਂ।

{ **ਭਾਵ** — ਇਹ, ਕਿ ਸਰਬ ਧਰਮਾਂ ਦਾ, ਆਧਾਰ ਰੂਪ ਪ੍ਰਮੇਸ਼ੂਰ ਹੈ, ਕਿਉਂਕਿ ਧਰਮਾਂ ਨੂੰ ਚਲਾਉਣ ਵਾਲੇ ਪ੍ਰਮੇਸ਼ੂਰ ਦਾ ਆਸਰਾ ਲੈ ਕੇ ਹੀ, ਧਰਮਾਂ ਨੂੰ ਸੰਸਾਰ ਵਿੱਚ, ਪ੍ਰਵਿਰਤ ਕਰਦੇ ਹਨ। }

**ਯਥਾ** —ਧਧੈ ਧਰਮੁ ਧਰੇ ਧਰਮਾਪੁਰਿ, ਗੁਣਕਾਰੀ ਮਨੁ ਧੀਰਾ॥
ਧਧੈ ਧੂਲਿ ਪੜੈ ਮੁਖਿ ਮਸਤਕਿ, ਕੰਚਨ ਭਏ ਮਨੂਰਾ॥

[੯੩੦ - ਦਖਣੀ ਓਅੰਕਾਰ]

**ਨੌਵਾਂ ਅਰਥ** — ਹੇ ਅਕਾਲ ਪੁਰਖ! ਤੂੰ ਕੇਵਲ ਧਰਮ ਕਰਕੇ ਹੀ [ਅੰਬ੍ਰਿਤ]= ਵੇਸ਼ਟਤ ਹੈਂ, ਜਿਸ ਤਰ੍ਹਾਂ ਖੰਡ ਮਿੱਠਤ ਨਾਲ, ਓਤ ਪੋਤ ਹੁੰਦੀ ਹੈ, ਇਸ ਕਰਕੇ ਤੂੰ ਕੇਵਲ ਧਰਮ ਸਰੂਪ ਹੈਂ, ਤੇਰੇ ਵਿੱਚ, ਅਧਰਮ ਦਾ, ਨਾਮ-ਨਿਸ਼ਾਨ ਵੀ ਨਹੀਂ ਹੈ।

**ਯਥਾ** — ਨਮੋ ਨਾਥ ਪੂਰੇ ਸਦਾ ਸਿੱਧ ਕਰਮੰ॥ ਅਛੇਦੀ ਅਭੇਦੀ ਸਦਾ ਏਕ ਧਰਮੰ॥

[ਗਿਆਨ ਪ੍ਰਬੋਧ ਛੰਦ ਨੰ:- ੧]

## ਅਖੱਲ ਜੋਗੇ॥

{ **ਪਦ ਅਰਥ** — ਅਖੱਲ. ਸੰ. ਅਖਿਲ. ਵਿਸ਼ੇਸ਼ਣ - ਸਭ. ਸੰਪੂਰਨ। }

**ਅਰਥ** — ਹੇ ਅਕਾਲ ਪਰੁਖ! ਤੂੰ [ਅਖੱਲ]= ਸਮੂੰਹ ਦੇ ਵਿੱਚ [ਜੋਗੇ]= ਜੁੜਿਆ ਹੋਇਆ ਹੈਂ, ਅਤੇ ਸਮੂੰਹ ਤੇਰੇ ਵਿਚ, ਜੁੜ ਰਹੇ ਹਨ।

{ **ਭਾਵ** — ਇਹ, ਕਿ ਸੰਪੂਰਨ ਸ੍ਰਿਸ਼ਟੀ ਵਿੱਚ ਪ੍ਰਮੇਸ਼ੂਰ ਹੈ, ਅਤੇ ਪ੍ਰਮੇਸ਼ੂਰ ਵਿੱਚ, ਸ੍ਰਿਸ਼ਟੀ ਓਤ ਪ੍ਰੋਤ ਹੋ ਰਹੀ ਹੈ, ਕਿਉਂਕਿ ਸ੍ਰਿਸ਼ਟੀ ਦਾ, ਓਹੁ ਆਧਾਰ ਹੈ, ਅਤੇ ਸ੍ਰਿਸ਼ਟੀ, ਉਸ ਵਿੱਚ ਅਧੱਯਸਤ ਹੈ, ਇਸ ਲਈ ਪ੍ਰਮੇਸ਼ੂਰ ਸ੍ਰਿਸ਼ਟੀ ਵਿੱਚ, ਤੇ ਸ੍ਰਿਸ਼ਟੀ ਪ੍ਰਮੇਸ਼ੂਰ ਵਿੱਚ, ਜੁੜੀ ਹੋਈ ਹੈ। }

**ਯਥਾ** — ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ॥
ਮੰਦਾ ਕਿਸਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ॥

[੧੩੮੧ - ਸਲੋਕ ਸ਼ੇਖ ਫਰੀਦ ਜੀ]

**ਦੂਜਾ ਅਰਥ** — ਹੇ ਅਕਾਲ ਪੁਰਖ! [ਖਲ]= ਬਾਲਖਿਲ ਆਦਿਕ ਰਿਸ਼ੀ ਵੀ, ਤੇਰੇ ਵਿੱਚ [ਅ]= ਵਿਸ਼ੇਸ਼ ਕਰਕੇ ਜੁੜ ਰਹੇ ਹਨ, ਜੋ ਅਤੀਅੰਤ ਤਪਸ੍ਵੀ ਹਨ।

{ **ਭਾਵ** — ਇਹ ਕਿ ਰਿਸ਼ੀ ਮੁਨੀ ਆਦਿ ਸਭ ਤੇਰੇ ਵਿੱਚ ਹੀ, ਜੁੜੇ ਹੋਏ ਹਨ, ਅਤੇ ਵਿਸ਼ੇਸ਼ ਕਰਕੇ, ਜੋ ਬਾਲਖਿਲ ਰਿਸ਼ੀ, ਕੇਵਲ ਸੂਰਜ ਕਿਰਨਾਂ ਦਾ ਹੀ, ਆਹਾਰ ਕਰਦੇ ਹਨ, ਓਹੁ ਵੀ ਤੇਰੇ ਵਿੱਚ, ਆਤਮਕ ਤੌਰ ਤੇ, ਜੁੜੇ ਹੋਏ, ਆਤਮਕ ਅਨੰਦ ਨੂੰ, ਮਾਣ ਰਹੇ ਹਨ। }

## ਅਚੱਲ ਭੋਗੇ॥ ੭੪॥

[ **ਪਦ ਅਰਥ** — ਅਚਲ. ਪੰਜਾਬੀ. ਅਚੱਲ. ਵਿਸ਼ੇਸ਼ਣ - ਜੋ ਚਲੇ ਨ, ਇਸਥਿਤ. ਨਾਸ਼ ਰਹਿਤ॥
ਭੋਗੇ. ਸੰ. ਭੋਗ. ਸੰਗਯਾ - ਪਦਾਰਥ.(੨) ਅਨੰਦ। ]

**ਅਰਥ** — ਹੇ ਅਕਾਲ ਪੁਰਖ! ਤੂੰ [ਅਚਲ]= ਨਾਸ਼ ਰਹਿਤ ਹੈਂ, ਅਤੇ ਸਰਬ ਵਿੱਚ ਵਿਆਪਕ ਹੋਇਆ, ਤੂੰ ਹੀ ਸੰਪੂਰਨ ਭੋਗਾਂ ਨੂੰ, ਭੋਗ ਰਿਹਾ ਹੈਂ।

**ਯਥਾ** — ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ, ਆਪੇ ਰਸੀਆ ਭੋਗੀ ਜੀਉ॥
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ, ਆਪੇ ਸਤਿਗੁਰੁ ਜੋਗੀ ਜੀਉ॥ [੧੭੪-ਗਉੜੀ ਮ: ੪]

**ਦੂਜਾ ਅਰਥ** — ਹੇ ਅਕਾਲ ਪਰੁਖ! ਤੂੰ ਹਰ ਪ੍ਰਕਾਰ ਦੇ ਭੋਗਾਂ ਤੋਂ, ਅਚੱਲ ਹੈਂ, ਕਿਉਂਕਿ ਕੋਈ ਵੀ ਸੰਸਾਰ ਦਾ ਰਸ, ਤੈਨੂੰ ਚਲਾਇਮਾਨ (ਡਾਂਵਾਂਡੋਲ) ਨਹੀਂ ਕਰ ਸਕਦਾ।

**ਯਥਾ** — ਕੀਮਤਿ ਕਹਣੁ ਨ ਜਾਈਐ, ਸਚੁ ਸਾਹ ਅਡੋਲੈ॥
ਸਿਧ ਸਾਧਿਕ ਗਿਆਨੀ ਧਿਆਨੀਆ, ਕਉਣੁ ਤੁਧੁਨੋ ਤੋਲੈ॥
[੧੧੦੨-ਮਾਰੂ ਵਾਰ ਪਉੜੀ-੨੩]

**ਤੀਜਾ ਅਰਥ** — ਹੇ ਅਕਾਲ ਪੁਰਖ! ਸਰੂਪ ਇਸਥਿਤੀ ਰੂਪ, ਤੇਰਾ [ਭੋਗੇ]= ਅਨੰਦ, ਹਮੇਸ਼ਾ ਲਈ [ਅਚਲ]= ਨਾਸ਼ ਤੋਂ ਰਹਿਤ ਹੈ।

[ **ਭਾਵ** — ਇਹ, ਕਿ ਪ੍ਰਮੇਸ਼ੂਰ ਦੀ, ਸਤੋਗੁਣ ਪ੍ਰਧਾਨ, ਮਾਇਆ ਰੂਪ, ਉਪਾਧੀ ਹੋਣੇ ਕਰਕੇ, ਉਸਨੂੰ ਆਪਣਾ ਆਤਮਾ ਕਦੇ ਵੀ, ਨਹੀਂ ਵਿਸਰਦਾ, ਇਸੇ ਕਰਕੇ ਉਸਦੀ ਸਰੂਪ (ਆਤਮ) ਇਸਥਿਤੀ, ਹਮੇਸ਼ਾ ਕਾਇਮ ਰਹਿੰਦੀ ਹੈ। ਜਿਸ ਕਰਕੇ, ਉਸਦਾ, ਆਤਮ ਅਨੰਦ ਰੂਪ ਭੋਗ ਵੀ, ਹਮੇਸ਼ਾ ਅਚੱਲ ਹੈ। ]

**ਯਥਾ** —ਸਦਾ ਅਨੰਦਿ ਰਹੈ ਦਿਨੁ ਰਾਤੀ, ਸਹਜੇ ਨਾਮਿ ਸਮਾਇ ਜੀਉ॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ, ਤੇਰਾ ਪਾਰੁ ਨ ਪਾਇਆ ਜਾਇ ਜੀਉ॥
[੪੪੮-ਆਸਾ ਮ: ੪]

## ਅਚੱਲ ਰਾਜੇ॥

**ਅਰਥ** — ਹੇ ਅਕਾਲ ਪੁਰਖ! ਤੇਰਾ ਰਾਜ, ਹਮੇਸ਼ਾ ਅਚੱਲ ਰਹਿਣ ਵਾਲਾ ਹੈ, ਕਿਉਂਕਿ ਹੋਰ ਤਾਂ, ਸਭ ਰਾਜ, ਖਤਮ ਹੋ ਜਾਣ ਵਾਲੇ ਹਨ, ਪ੍ਰੰਤੂ ਇੱਕ ਤੇਰਾ ਹੀ, ਐਸਾ ਅਚੱਲ ਰਾਜ ਹੈ, ਜੋ ਕਦੇ, ਖਤਮ ਨਹੀਂ ਹੁੰਦਾ।

[ **ਭਾਵ** — ਇਹ, ਕਿ ਪ੍ਰਮੇਸੂਰ ਦਾ, ਸ੍ਵੈ-ਸਰੂਪ ਇਸਥਿਤੀ ਰੂਪ ਰਾਜ ਵੀ, ਤੇ ਪ੍ਰਤੱਖ ਰਾਜ ਵੀ, ਹਮੇਸ਼ਾ ਕਾਇਮ ਰਹਿਣ ਵਾਲਾ ਹੈ, ਕਿਉਂਕਿ ਉਸ ਦੀ ਹੁਕਮ ਅਦੂਲੀ, ਕੋਈ ਵੀ, ਨਹੀਂ ਕਰ ਸਕਦਾ। ]

**ਯਥਾ** — ਤਿਸ ਕਾ ਸਰੀਕੁ ਕੋ ਨਹੀ, ਨ ਕੋ ਕੰਟਕੁ ਵੈਰਾਈ॥
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ, ਨਾ ਆਵੈ ਨ ਜਾਈ॥ [੫੯੨-ਵਡਹੰਸ ਵਾਰ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਇਕ ਤੂੰ ਹੀ ਅਚੱਲ ਰਾਜਾ ਹੈਂ, ਹੋਰ ਸਭ ਚਲੇ ਜਾਣ ਵਾਲੇ ਹਨ।

**ਯਥਾ**— ਰਾਣਾ ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ॥
ਹਮਰਾ ਰਾਜਨੁ ਸਦਾ ਸਲਾਮਤਿ, ਤਾਕੋ ਸਗਲ ਘਟਾ ਜਸੁ ਗਾਇਓ॥
ਉਪਮਾ ਸੁਨਹੁ ਰਾਜਨ ਕੀ ਸੰਤਹੁ, ਕਹਤ ਜੇਤ ਪਾਹੂਚਾ॥
ਬੇਸੁਮਾਰ ਵਡ ਸਾਹ ਦਾਤਾਰਾ, ਊਚੇ ਹੀ ਤੇ ਊਚਾ॥ [੧੨੩੫-ਸਾਰੰਗ ਮ:੫]

## ਅਟੱਲ ਸਾਜੇ॥

{ਪਦ ਅਰਥ—ਅਟਲ, ਪੰਜਾਬੀ-ਵਿਸ਼ੇਸ਼ਣ-ਜੋ, ਕਦੇ ਨ ਟਲੇ. ਨਾਸ਼ ਰਹਿਤ. ਅਟੱਲਤਾ ਵਾਲਾ}

ਅਰਥ—ਹੇ ਅਕਾਲ ਪੁਰਖ! ਤੇਰੇ [ਸਾਜੇ]=ਸਾਜੋ ਸਾਮਾਨ (ਸਮਗ੍ਰੀ) ਜੋ ਧਰਤੀ, ਅਕਾਸ਼ ਆਦਿ ਹੈ, ਇਹ ਸਭ ਅਟੱਲ ਹਨ, ਇਨਾਂ ਨੂੰ ਤੇਰੇ ਤੋਂ ਬਗੈਰ, ਕੋਈ ਖਤਮ ਨਹੀਂ ਕਰ ਸਕਦਾ, ਇਸ ਕਰਕੇ ਇਹ ਸਭ ਅਟੱਲਤਾ ਵਾਲੇ ਹਨ, ਇਹ ਕਦੇ ਵੀ, ਆਪਣੀ ਮ੍ਰਿਯਾਦਾ ਤੋਂ, ਚਲਾਇਮਾਨ ਨਹੀਂ ਹੁੰਦੇ।

ਯਥਾ— ਸਚੁ ਤੇਰੀ ਸਾਮਗ੍ਰੀ ਸਚੁ ਤੇਰਾ ਦਰਬਾਰਾ॥ ਸਚੁ ਤੇਰੇ ਖਾਜੀਨਿਆ, ਸਚ ਤੇਰਾ ਪਾਸਾਰਾ॥

[੭੪੬-ਸੂਹੀ ਮ:੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸੰਤਾਂ ਵਿੱਚ, ਸ਼ੁਭ ਗੁਣਾਂ ਨੂੰ ਸਾਜ ਕੇ, ਅਟੱਲ ਕਰ ਦਿੰਦਾ ਹੈਂ।

ਯਥਾ —ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥

ਨਿਹਚਲੁ ਸਚੁ ਖੁਦਾਇ ਏਕੁ, ਖੁਦਾਇ ਬੰਦਾ ਅਬਿਨਾਸੀ॥ [੧੧੦੦-ਮਾਰੂ ਵਾਰ ਪਉੜੀ - ੧੭]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹਮੇਸ਼ਾ ਅਟੱਲ ਰਹਿਣ ਵਾਲਾ ਹੈਂ, ਅਤੇ ਸੰਸਾਰ ਦੇ, ਸਾਰੇ ਪਦਾਰਥ, ਤੇਰੇ ਹੀ [ਸਾਜੇ]= ਰਚੇ ਹੋਏ ਹਨ, ਕਿਉਂਕਿ ਹਰ ਵਸਤੂ ਦਾ, ਤੂੰ ਹੀ ਸ੍ਰਿਜਨਹਾਰ ਹੈਂ।

ਯਥਾ — ਹੈ ਭੀ ਸਾਚਾ ਹੋਸੀ ਸੋਈ॥ ਆਪੇ ਸਾਜੇ ਅਵਰੁ ਨ ਕੋਈ॥

ਸਭਨਾ ਸਾਰ ਕਰੇ ਸੁਖਦਾਤਾ, ਆਪੇ ਰਿਜਕੁ ਪਹੁਚਾਇਦਾ॥ [੧੦੬੦ - ਮਾਰੂ ਮ: ੩]

## ਅਖੱਲ ਧਰਮੰ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ [ਅਖੱਲ]= ਸੰਪੂਰਨ ਹਿੰਦੂ ਆਦਿ ਧਰਮਾਂ ਨੂੰ, ਰਚਣ ਵਾਲਾ ਹੈਂ।

ਯਥਾ —ਧਰਮ ਕੇ, ਅਨ ਕਰਮ ਜੇਤਕ, ਕੀਨ ਤਉਨ ਪਸਾਰ॥

ਦੇਵ ਅਦੇਵ ਗੰਧਰਬ ਕਿੰਨਰ, ਮੱਛ ਕੱਛ ਅਪਾਰ॥ [ਅਕਾਲ ਉਸਤਤਿ ਛੰਦ ਨੰਬਰ - ੧੯੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰਾ [ਅਖੱਲ]= ਸੰਪੂਰਨ ਵਜੂਦ (ਸਰੀਰ), ਸਿਰਫ ਧਰਮ ਸਰੂਪ ਹੈ, ਉਸ ਵਿੱਚ ਰੰਚਕ ਮਾਤ੍ਰ ਵੀ ਅਧਰਮ ਨਹੀਂ ਹੈ।

ਯਥਾ —ਨਮੋ ਨਾਥ ਪੂਰੇ, ਸਦਾ ਸਿਧ ਕਰਮੰ॥ ਅਛੇਦੀ ਅਭੇਦੀ, ਸਦਾ ਏਕ ਧਰਮੰ॥

[ਗਿਆਨ ਪ੍ਰਬੋਧ ਛੰਦ ਨੰਬਰ - ੧]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਧਰਮਾਂ ਵਿੱਚ, ਵਿਆਪਕ ਹੋ ਰਿਹਾ ਹੈਂ, ਅਤੇ ਸੰਪੂਰਨ ਧਰਮ, ਤੇਰੇ ਵਿੱਚ ਵਿਆਪਕ ਹਨ, ਕਿਉਂਕਿ ਤੂੰ ਹੀ ਸਰਬ ਧਰਮਾਂ ਦਾ ਆਧਾਰ ਹੈਂ, ਅਤੇ ਸਰਬ ਧਰਮ ਤੇਰੇ ਵਿਖੇ ਅਧੱਯਸਤ ਹਨ, ਇਸ ਕਰਕੇ ਤੂੰ ਹੀ, ਹਿੰਦੂ ਆਦਿ ਸਰਬ ਧਰਮਾਂ ਦਾ, ਧਾਰਨੀ ਹੋ ਰਿਹਾ ਹੈਂ।

ਯਥਾ — ਕਹੂੰ ਹੁਇਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ, ਕਹੂੰ ਹੁਇ ਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ॥

ਕਹੂੰ ਕੋਕ ਕਾਬ ਹੁਇ ਕੈ, ਪੁਰਾਣ ਕੋ ਪੜਤ ਮਤ, ਕਹੂੰ ਕੁਰਾਨ ਕੋ ਨਿਦਾਨ ਜਾਨ ਲੇਤ ਹੋ॥

[ਅਕਾਲ ਉਸਤਤਿ ਛੰਦ ਨੰਬਰ - ੧੨]

## ਅਲੱਖ ਕਰਮੰ॥ ੭੫॥

{ਪਦ ਅਰਥ — ਅਲੱਖ. ਸੰ. ਅਲੱਖਸ਼ਯ. ਵਿਸ਼ੇਸ਼ਣ - ਜੋ ਦਿਖਾਈ ਨ ਦੇਵੇ. ਜੋ ਜਾਣਿਆ ਨ ਜਾਵੇ।}

**ਅਰਥ** — ਹੇ ਅਕਾਲ ਪੁਰਖ! ਤੇਰੇ ਕਰਮ [ਲਖ]= ਜਾਣੇ [ਅ]= ਨਹੀ ਜਾ ਸਕਦੇ, ਕਿ ਤੂੰ, ਕਦ ਕੀ ਕਰ ਦੇਣਾ ਹੈ, ਐਸੀ ਵਾਰਤਾ ਨੂੰ, ਕੋਈ ਵੀ, ਜਾਣ ਨਹੀਂ ਸਕਦਾ।

**ਯਥਾ** — ਜੋ ਕਿਛੁ ਕਰੇ ਸੁ ਆਪੇ ਆਪੈ॥ ਬੁਧਿ ਸਿਆਣਪ ਕਿਛੂ ਨ ਜਾਪੈ॥
ਆਪਣਿਆ ਸੰਤਾ ਨੋ ਆਪਿ ਸਹਾਈ, ਪ੍ਰਭ ਭਰਮ ਭੁਲਾਵਾ ਲਾਹਿਆ ਜੀਉ॥
[੧੦੭ -ਮਾਝ ਮ: ੫]

**ਯਥਾ ਹੋਰ**— ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥
ਧਿਆਇ ਧਿਆਇ ਜੀਵਹਿ ਜਨੁ ਤੇਰੇ, ਸਚੁ ਸਬਦੁ ਮਨਿ ਮਾਣੋ ਜੀਉ॥ [੧੦੭ - ਮਾਝ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਸੰਸਾਰ ਦੀ, ਰਚਨਾ ਰੂਪ ਤੇਰੇ ਕਰਮ ਨੂੰ, ਕੋਈ ਜਾਣ ਨਹੀ ਸਕਦਾ, ਕਿ ਇਹ ਕਦ, ਤੇ ਕਿਸ ਤਰ੍ਹਾਂ ਰਚਿਆ, ਇਸਦਾ ਪਸਾਰਾ ਕਿੱਥੇ ਤਕ ਹੈ, ਤੇ ਕਦ ਤਕ, ਰਹੇਗਾ, ਇਤ ਆਦਿਕ ਇਸ ਕਰਤੱਵ ਦੇ ਭੇਦ ਨੂੰ, ਕੋਈ ਵੀ, ਕਿਸੀ ਵੀ ਪ੍ਰਕਾਰ, ਨਹੀਂ ਜਾਣ ਸਕਦਾ।

**ਯਥਾ** — ਸੋਈ ਜਾਣੈ ਕਰਣੈਹਾਰਾ, ਕੀਤਾ ਕਿਆ ਬੇਚਾਰਾ॥
ਆਪਣੀ ਗਤਿ ਮਿਤਿ ਆਪੇ ਜਾਣੈ, ਹਰਿ ਆਪੇ ਪੂਰ ਭੰਡਾਰਾ॥ [੮੮੩ - ਰਾਮਕਲੀ ਮ: ੫]

**ਯਥਾ ਹੋਰ**— ਅਪਨੇ ਕਰਤਬ ਆਪੇ ਜਾਨੈ, ਜਿਨਿ ਇਹੁ ਰਚਨੁ ਰਚਾਇਆ॥
ਕਹੁ ਨਾਨਕ ਕਰਣਹਾਰੁ ਹੈ ਆਪੇ, ਸਤਿਗੁਰਿ ਭਰਮੁ ਚੁਕਾਇਆ॥ [੨੧੬-ਗਉੜੀ ਮਾਲਾ ਮ: ੫]

## ਸਰਬੰ ਦਾਤਾ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਾਰੀ ਸ੍ਰਿਸ਼ਟੀ ਨੂੰ, ਖਾਨ-ਪਾਨ ਰੂਪ, ਰੋਜ਼ੀ ਦੇ [ਦਾਤਾ]= ਦੇਣ ਵਾਲਾ ਸਰਬ ਜੀਆਂ ਦਾ ਦਾਤਾ ਹੈਂ।

**ਯਥਾ** —ਥਾਨ ਥਨੰਤਰਿ ਰਵਿ ਰਹਿਆ, ਪਾਰਬ੍ਰਹਮੁ ਪ੍ਰਭੁ ਸੋਇ॥ ਸਭਨਾ ਦਾਤਾ ਏਕੁ ਹੈ, ਦੂਜਾ ਨਾਹੀ ਕੋਇ॥
[੪੫ - ਸਿਰੀ ਰਾਗ ਮ: ੫]

## ਸਰਬੰ ਗਯਾਤਾ॥

**ਅਰਥ** — ਹੇ ਅਕਾਲ ਪੁਰਖ! ਤੂੰ ਸਾਰਿਆਂ ਜੀਆਂ ਦੇ, ਘਟ-ਘਟ ਦੀ ਵਿਥਿਆ ਨੂੰ [ਗਯਾਤਾ]= ਜਾਨਣ ਵਾਲਾ ਅੰਤ੍ਰਜਾਮੀ ਹੈਂ।

**ਯਥਾ** — ਸੋ ਹਰਿ ਮੇਰਾ ਅੰਤਰਜਾਮੀ॥ ਭਗਤ ਜਨਾ ਕੈ ਸੰਗਿ ਸੁਆਮੀ॥ [੭੪੦-ਸੂਹੀ ਮ: ੫]

**ਯਥਾ ਹੋਰ**— ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ, ਕਿਆ ਤੁਧੁ ਪਹਿ ਆਖਿ ਸੁਣਾਈਐ॥
ਬੁਰਾ ਭਲਾ, ਤੁਧੁ ਸਭੁ ਕਿਛੁ ਸੂਝੈ, ਜੇਹਾ ਕੋ ਕਰੇ, ਤੇਹਾ ਕੋ ਪਾਈਐ॥
ਮੇਰੇ ਸਾਹਿਬ, ਤੂੰ ਅੰਤਰ ਕੀ ਬਿਧਿ ਜਾਣਹਿ॥
ਬੁਰਾ ਭਲਾ, ਤੁਧੁ ਸਭੁ ਕਿਛੁ ਸੂਝੈ, ਤੁਧੁ ਭਾਵੈ ਤਿਵਹਿ ਬੁਲਾਵਹਿ॥ [੭੩੫ - ਸੂਹੀ ਮ: ੪]

## ਸਰਬੰ ਭਾਨੇ॥

**ਅਰਥ** — ਹੇ ਅਕਾਲ ਪੁਰਖ! ਸੰਪੂਰਨ ਚਰਾਚਰ ਵਿਖੇ, ਤੂੰ ਹੀ [ਭਾਨੇ]= ਪ੍ਰਕਾਸ਼ ਰਿਹਾ ਹੈਂ, ਕਿਉਂਕਿ ਤੇਰੀ ਜੋਤਿ ਦਾ ਹੀ, ਸਰਬ ਜੀਵਾਂ ਵਿੱਚ ਪ੍ਰਕਾਸ਼ ਹੈ, ਇਸ ਕਰਕੇ ਹੀ, ਸਾਰੇ ਜੀਵ ਸੋਝੀ ਵਾਲੇ ਹੋ ਰਹੇ ਹਨ।

**ਯਥਾ** — ਏਕਾ ਜੋਤਿ, ਜੋਤਿ ਹੈ ਸਰੀਰਾ॥ ਸਬਦਿ ਦਿਖਾਏ, ਸਤਿਗੁਰੁ ਪੂਰਾ॥
ਆਪੇ ਫਰਕੁ ਕੀਤੋਨੁ ਘਟ ਅੰਤਰਿ, ਆਪੇ ਬਣਤ ਬਣਾਵਣਿਆ॥ [੧੨੫ - ਮਾਝ ਮ: ੩]

**ਯਥਾ ਹੋਰ**— ਘਟਿ ਘਟ ਅੰਤਰਿ ਬ੍ਰਹਮੁ ਲੁਕਾਇਆ, ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ, ਨਿਰਭੈ ਤਾੜੀ ਲਾਈ॥ [੫੯੭ - ਸੋਰਠ ਮ: ੧]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸੰਪੂਰਨ ਚਰਾਚਰ ਦਾ ਮਨ [ਭਾਨੇ]= ਭਉਂਦਾ ਪਿਆਰਾ ਹੈਂ, ਇਸ ਕਰਕੇ ਸਭ ਤੇਰਾ ਹੀ, ਪੂਜਨ, ਤੇ ਧਿਆਨ ਕਰਕੇ, ਤੈਨੂੰ ਹੀ ਧਿਆਉਂਦੇ ਹਨ।

**ਯਥਾ** — ਹਰਿ ਸਭਨਾ ਵਿਚਿ ਤੂੰ ਵਰਤਦਾ, ਹਰਿ ਸਭਨਾ ਭਾਣਾ॥
ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰਗ ਪਾਣਾ॥

[੮੪ - ਸਿਰੀ ਰਾਗ ਕੀ ਵਾਰ, ਪਉੜੀ - ੪]

## ਸਰਬੰ ਮਾਨੇ॥ ੭੬॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭਨਾ ਜੀਆਂ ਦਾ [ਮਾਨੇ]= ਮਾਨਯ (ਪੂਜਨੀਕ) ਹੈਂ, ਇਸ ਕਰਕੇ, ਸਰਬ ਜੀਵ ਤੈਨੂੰ ਹੀ, ਪੂਜਦੇ, ਅਤੇ ਧਿਆਉਂਦੇ ਹਨ।

**ਯਥਾ** — ਜੀਅ ਜੰਤ ਸਭਿ ਤੁਝੁ ਧਿਆਵਹਿ, ਪੁਰਖਪਤਿ ਪਰਮੇਸਰਾ॥
ਸਰਬ ਜਾਚਿਕ ਏਕੁ ਦਾਤਾ, ਕਰਣਾਮੈ ਜਗਦੀਸਰਾ॥ [੯੨੫ - ਰਾਮਕਲੀ ਮ: ੫]

## ਸਰਬੰ ਪ੍ਰਾਣੰ॥

{**ਪਦ ਅਰਥ** — ਪ੍ਰਾਣ. ਸੰ. ਸੰਗਯਾ - ਸੁਆਸ. ਦਮ.।}

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭਨਾ ਜੀਆਂ ਨੂੰ, ਜੀਵਣ ਲਈ, [ਪ੍ਰਾਣੰ]= ਸੁਆਸ ਦਿੱਤੇ ਹੋਏ ਹਨ, ਕਿਉਂਕਿ ਪ੍ਰਾਣ ਆਦਿਕ, ਸਭ ਤੇਰੀਆਂ ਹੀ ਦਾਤਾਂ, ਜੀਵਾਂ ਨੂੰ ਬਖਸ਼ੀਆਂ ਹੋਈਆਂ ਹਨ।

**ਯਥਾ** — ਜੀਉ ਪ੍ਰਾਨ ਤਨੁ ਧਨੁ ਦੀਆ, ਦੀਨੇ ਰਸ ਭੋਗ॥ ਗ੍ਰਿਹ ਮੰਦਰ ਰਥ ਅਸੁ ਦੀਏ, ਰਚਿ ਭਲੇ ਸੰਜੋਗ॥
ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ॥

[੭੦੬ - ਜੈਤਸਰੀ ਮ: ੫ ਵਾਰ ਪਉੜੀ - ੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਵਿਚ, ਪ੍ਰਾਣ ਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ।

{ **ਭਾਵ** — ਇਹ, ਕਿ ਸੁਆਸ ਰੂਪ ਵੀ, ਪ੍ਰਮੇਸ਼ੂਰ ਹੈ। }

**ਯਥਾ** — ਗੋਬਿੰਦ ਜੀਵਨ ਪ੍ਰਾਨ ਧਨ ਰੂਪ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ, ਅੰਧਿਆਰੇ ਮਹਿ ਦੀਪ॥

[੭੦੧ - ਜੈਤਸਰੀ ਮ: ੫]

## ਸਰਬੰ ਤ੍ਰਾਣੰ॥

{ **ਪਦ ਅਰਥ** — ਤ੍ਰਾਣੰ. ਸੰ. ਸੰਗਯਾ - ਰੱਖਿਆ. (੨) ਸੰਜੋਅ. ਕਵਚ. (੩) ਪੰਜਾਬੀ. ਤਾਣ. ਸੰਗਯਾ - ਬਲ. ਸ਼ਕਤੀ. ਸਾਮ੍ਰਥ। }

**ਅਰਥ** — ਹੇ ਅਕਾਲ ਪੁਰਖ! ਤੂੰਹੀ ਸਭਨਾਂ ਜੀਆਂ ਦੀ [ਤ੍ਰਾਣੰ]= ਰੱਖਿਆ ਕਰਨ ਵਾਲਾ ਹੈਂ।

{ **ਭਾਵ** — ਇਹ, ਕਿ ਪ੍ਰਮੇਸ਼ੂਰ ਹੀ, ਅੰਗ ਸੰਗ ਹੋ ਕੇ, ਸਰਬ ਦੀ ਰੱਖਿਆ ਕਰ ਰਿਹਾ ਹੈ, ਮਾਤਾ ਦੇ ਗਰਭ ਤੋਂ ਲੈ ਕੇ, ਆਯੂ ਪ੍ਰਯੰਤ, ਪ੍ਰਮੇਸ਼ੂਰ ਦੁਆਰਾ, ਸੁਰੱਖਿਤ ਹੋਣ ਕਰਕੇ, ਸਾਰੇ ਜੀਅ, ਜਿੰਦਗੀ ਨੂੰ, ਪਾ ਰਹੇ ਹਨ। }

**ਯਥਾ** — ਐਥੇ ਓਥੇ ਤੂੰਹੈ ਰਖਵਾਲਾ॥ ਮਾਤ ਗਰਭ ਮਹਿ ਤੁਮ ਹੀ ਪਾਲਾ॥
ਮਾਇਆ ਅਗਨਿ ਨ ਪੋਹੈ ਤਿਨ ਕਉ, ਰੰਗਿ ਰਤੇ ਗੁਣ ਗਾਵਣਿਆ॥ [੧੩੨ - ਮਾਝ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਗੁਰਮੁਖਿ ਸੂਰਮਿਆਂ ਦੇ, ਸਰੀਰ ਉਪਰ [ਤ੍ਰਾਣੰ]= ਸੰਜੋਅ ਰੂਪ ਹੋ ਕੇ, ਸੁਭਾਇਮਾਨ ਹੋ ਰਿਹਾ ਹੈਂ। ਅਰਥਾਤ ਤੂੰ ਹੀ ਗੁਰਮੁਖਾਂ ਦੀ, ਅਸ਼ੁੱਭ ਗੁਣਾਂ ਤੋਂ, ਰੱਖਿਆ ਕਰ ਰਿਹਾ ਹੈਂ॥

{ ਭਾਵ — ਇਹ, ਕਿ ਪ੍ਰਤੱਖ ਸੰਜੋਅ ਵੀ, ਸਰਬ ਰੂਪ ਹੋਣ ਕਰਕੇ, ਪ੍ਰਮੇਸ਼ੂਰ ਆਪ ਹੀ ਹੈ, ਅਤੇ ਗੁਰਮੁਖਾਂ ਦੀ, ਰੱਖਿਆ ਕਰਨ ਵਾਲਾ, ਰਾਮ ਸਤੋਤ੍ਰ, ਮੰਤ੍ਰ ਰੂਪ, ਸੰਜੋਅ ਬਣ ਕੇ ਵੀ, ਪ੍ਰਮੇਸ਼ੂਰ ਹੀ, ਗੁਰਮੁਖਾਂ ਦੀ, ਸ਼ੁਭ ਅਸ਼ੁਭ, ਗੁਣਾਂ ਦੀ ਜੰਗ ਵਿੱਚ, ਅਸ਼ੁੱਭ ਗੁਣਾਂ ਤੋਂ, ਰੱਖਿਆ ਕਰ ਰਿਹਾ ਹੈ। }

**ਯਥਾ** — ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥
ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ॥ [੮੬੮ - ਗੌਂਡ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭਨਾ ਜੀਆਂ ਵਿੱਚ [ਤ੍ਰਾਣੰ]= ਬਲ (ਤਾਕਤ) ਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ, ਅਰਥਾਤ ਸਭ ਨੂੰ, ਤੂੰ ਹੀ ਤਾਕਤ ਦੇ ਰਿਹਾ ਹੈਂ, ਕਾਰਜਾਂ ਦੇ ਕਰਨੇ ਦੀ।

{ ਭਾਵ — ਇਹ, ਕਿ ਪ੍ਰਮੇਸੂਰ, ਇਕ ਅਤੀਅੰਤ ਸ਼ਕਤੀ ਸਰੂਪ ਹੈ, ਜਿਸਦਾ ਕਿ ਕੋਈ ਵੀ, ਮੁਕਾਬਲਾ ਨਹੀਂ ਕਰ ਸਕਦਾ, ਅਤੇ ਨ ਉਸਦਾ, ਕੋਈ ਰੰਗ ਰੂਪ, ਤੇ ਭੇਖ ਹੀ ਹੈ, ਉਸੀ ਅਦਭੁਤ ਸ਼ਕਤੀ ਦਾ, ਜੀਆਂ ਵਿੱਚ, ਨਿਵਾਸ ਹੈ, ਜਿਸਦੇ ਪ੍ਰਭਾਵ ਕਰਕੇ, ਸੰਪੂਰਨ ਜੀਵ, ਹਰ ਕਾਰਜ ਨੂੰ, ਕਰ ਰਹੇ ਹਨ। }

**ਯਥਾ** — ਬਰਨੀ ਨ ਜਾਤਿ, ਜਿਹ ਰੰਗ ਰੇਖ॥ ਅਤਭੁਤ ਅਨੰਤ, ਅਤਿ ਬਲ ਅਭੇਖ॥
ਅਨਖੰਡ ਚਿੱਤ ਅਬਿਕਾਰ ਰੂਪ॥ ਦੇਵਾਨਦੇਵ ਮਹਿਮਾ ਅਨੂਪ॥

[ਦੱਤ ਅਵਤਾਰ ਛੰਦ ਨੰਬਰ - ੯੯]

## ਸਰਬੰ ਭੁਗਤਾ॥

{ **ਪਦ ਅਰਥ** — ਭੁਗਤਾ. ਸੰ. ਭੋਕਤਾ. ਵਿਸ਼ੇਸ਼ਣ - ਭੋਗਣੇ ਵਾਲਾ (੨) ਕ੍ਰਿਆ - ਭੋਗ ਰਿਹਾ, ਭੋਗ ਦਾ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਵਿਖੇ ਵਿਆਪਕ ਹੋਇਆ, ਹਰ ਪ੍ਰਕਾਰ ਦੇ ਰਸਾਂ ਨੂੰ, ਭੋਗ ਰਿਹਾ ਹੈਂ।

{ ਭਾਵ — ਇਹ, ਕਿ ਪ੍ਰਮੇਸੂਰ ਹੀ, ਰਸਾਂ ਦੇ, ਭੋਗਣ ਵਾਲਾ, ਭੋਗੀ ਰੂਪ ਹੋ ਕੇ, ਹਰ ਪ੍ਰਕਾਰ ਦੇ, ਅਨੰਦ ਨੂੰ ਮਾਣ ਰਿਹਾ ਹੈ, ਕਿਉਂਕਿ ਸਭ ਘਟਾਂ ਦੇ ਵਿੱਚ, ਉਸੀ ਦਾ ਨਿਵਾਸ ਹੈ, ਅਤੇ ਓਹੀ, ਸਾਰੇ ਰਸਾਂ ਦਾ ਰਸੀਆ ਹੈ, ਪ੍ਰੰਤੂ ਹੈ ਸਭ ਤੋਂ ਨਿਰਲੇਪ। }

**ਯਥਾ** — ਤੂ ਸਭਿ ਘਟ, ਭੋਗਹਿ ਆਪਿ, ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ, ਸਭ ਜੋਤਿ ਸਮਾਹਰਾ॥ [੧੦੯੬ - ਮਾਰੂ ਵਾਰ ਪਉੜੀ - ੫]

**ਯਥਾ ਹੋਰ**— ਹਰਿ ਆਪੇ ਘਟਿ ਘਟਿ ਵਰਤਦਾ, ਹਰਿ ਆਪੇ ਆਪਿ ਬਿਅੰਤ॥
ਹਰਿ ਆਪੇ ਸਭ ਰਸ ਭੋਗਦਾ, ਹਰਿ ਆਪੇ ਕਵਲਾ ਕੰਤ॥ [੧੩੧੫ - ਕਾਨੜਾ ਵਾਰ ਸਲੋਕ ਮ : ੪]

**ਯਥਾ ਹੋਰ**— ਸਭਿ ਘਟ ਆਪੇ ਭੋਗਵੈ ਪਿਆਰਾ, ਵਿਚਿ ਨਾਰੀ ਪੁਰਖ ਸਭੁ ਸੋਇ॥
ਨਾਨਕ ਗੁਪਤੁ ਵਰਤਦਾ ਪਿਆਰਾ, ਗੁਰਮੁਖਿ ਪਰਗਟੁ ਹੋਇ॥ [੬੦੫ - ਸੋਰਠ ਮ : ੪]

## ਸਰਬੰ ਜੁਗਤਾ॥ ੭੭॥

{ **ਪਦ ਅਰਥ** — ਜੁਗਤਾ. ਸੰ. ਯੁਕਤਿ. ਵਿਸ਼ੇਸ਼ਣ - ਜੁੜਿਆ ਹੋਇਆ (੨) ਜੁਗਤੀਆਂ. ਢੰਗ. ਵਿਧੀ। }

**ਅਰਥ** — ਹੇ ਅਕਾਲ ਪੁਰਖ! ਤੂੰ ਸਰਬ ਵਿਖੇ ਪ੍ਰੀਪੂਰਣ ਹੋਣ ਕਰਕੇ, ਸਭਨਾਂ ਨਾਲ ਜੁੜਿਆ ਹੋਇਆ ਹੈਂ। ਤੇਰੇ ਤੋਂ ਖਾਲੀ ਕੋਈ ਵੀ ਨਹੀਂ ਹੈ।

**ਯਥਾ** — ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ॥

ਏਕੁ ਪੁਰਬੁ ਮੈ ਤੇਰਾ ਦੇਖਿਆ, ਤੂ ਸਭਨਾ ਮਾਹਿ ਰਵੰਤਾ॥ [੫੯੬ - ਸੋਰਠ ਮ : ੧]

**ਯਥਾ ਹੋਰ**— ਆਪੇ ਕਰਤਾ ਆਪੇ ਭੁਗਤਾ॥ ਆਪੇ ਸੰਜਮੁ ਆਪੇ ਜੁਗਤਾ॥

ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ, ਜਿਸਦਾ ਹੁਕਮੁ ਨ ਮੇਟਿਆ ਜਾਈ ਹੇ॥

[੧੦੪੭ - ਮਾਰੂ ਮ : ੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸਾਰੀਆਂ ਜੁਗਤਾਂ (ਵਿਧੀਆਂ) ਦਾ, ਮਹਿਰਮ ਹੈਂ, ਤੇਰੀ ਜਾਣਕਾਰੀ ਤੋਂ ਬਾਹਰ, ਕੋਈ ਵੀ ਜੁਗਤ ਨਹੀਂ ਹੈ, ਕਿਉਂਕਿ ਤੂੰ ਹੀ ਸਭ ਤੋਂ ਵੱਡਾ ਜਾਣਕਾਰ ਹੈਂ।

**ਯਥਾ** — ਤੂ ਜਾਣਹਿ ਸਭ ਬਿਧਿ ਬੂਝਹਿ ਆਪੇ, ਜਨ ਨਾਨਕ ਕੇ ਪ੍ਰਭ ਘਟਿ ਘਟੇ,

ਘਟਿ ਘਟੇ ਘਟਿ ਹਰਿ ਘਾਟ॥ [੧੨੯੭ - ਕਾਨੜਾ ਮ : ੪]

**ਯਥਾ ਹੋਰ**— ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ॥ ਹੁਕਮੇ ਮੇਲੈ ਸਬਦਿ ਪਛਾਣੈ॥

[੧੫੭ - ਰਾਗ ਗਉੜੀ ਮ : ੧]

## ਸਰਬੰ ਦੇਵੰ॥

[ **ਪਦ ਅਰਥ** — ਦੇਵੰ. ਸੰ. ਦੇਵ. ਸੰਗਯਾ - ਪ੍ਰਕਾਸ਼ (੨) ਪੂਜਨੀਕ (੩) ਦੇਣ ਦਾ ਭਾਵ. ਦਾਨ ਦੇਣ ਦੀ ਕ੍ਰਿਆ। ]

**ਅਰਥ** — ਹੇ ਅਕਾਲ ਪੁਰਖ! ਤੂੰ ਸਭਨਾਂ ਦਾ [ਦੇਵੰ]= ਪੂਜਨੀਕ ਹੈਂ, ਕਿਉਂਕਿ ਸਾਰੇ ਹੀ ਜੀਵ, ਤੈਨੂੰ ਕਿਸੀ ਨ ਕਿਸੀ ਪ੍ਰਕਾਰ ਕਰਕੇ ਪੂਜ ਰਹੇ ਹਨ।

**ਯਥਾ** —ਸਭ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ॥

ਇਕੁ ਦਾਤਾ ਸਭੁ ਜਗਤੁ ਭਿਖਾਰੀਆ, ਹਰਿ ਜਾਚਹਿ ਸਭ ਮੰਗ ਮੰਗਨਾ॥

[੧੩੧੩ - ਕਾਨੜਾ ਵਾਰ ਪਉੜੀ-੨]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਾਰਿਆਂ ਜੀਆਂ ਨੂੰ ਖਾਨ-ਪਾਨ ਰੂਪ ਰੋਜ਼ੀ ਦੇ ਤਾਂਈ [ਦੇਵੰ]= ਦੇ ਰਿਹਾ ਹੈਂ, ਕਿਉਂਕਿ ਤੂੰ ਹੀ ਸਰਬ ਦਾ ਵੱਡਾ ਦਾਤਾ ਹੈਂ।

**ਯਥਾ** — ਅੱਛਰ ਆਦਿ ਅਨੀਲ ਅਨਾਹਦ, ਸੱਤ ਸਦੈਵ ਤੁਹੀ ਕਰਤਾਰਾ॥

ਜੀਵ ਜਿਤੇ ਜਲਿ ਮੈ ਥਲ ਮੈ, ਸਬ ਕੈ ਸਦ, ਪੇਟ ਕੌ ਪੋਖਨਹਾਰਾ॥

[ਤੇਤੀ ਸਵੈਯੇ ਛੰਦ ਨੰਬਰ - ੬]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਵਿਖੇ [ਦੇਵੰ]= ਪ੍ਰਕਾਸ਼ ਰੂਪ ਹੋ ਕੇ ਨਿਵਾਸ ਕਰ ਰਿਹਾ ਹੈਂ, ਤੇਰੇ ਪ੍ਰਕਾਸ਼ ਨਾਲ ਹੀ, ਸਰਬ ਜੀਵ ਸੋਝੀ ਵਾਲੇ ਹੋ ਰਹੇ ਹਨ, ਕਿਉਂਕਿ ਤੇਰੀ ਜੋਤ ਤੋਂ ਬਗੈਰ, ਕੋਈ ਵੀ ਕੁਝ ਕਰ ਨਹੀ ਸਕਦਾ।

**ਯਥਾ** —ਤੂੰ ਆਪੇ ਖੇਲ ਕਰਹਿ ਸਭਿ ਕਰਤੇ, ਕਿਆ ਦੂਜਾ ਆਖਿ ਵਖਾਣੀਐ॥

ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ, ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥

[੧੩੮ - ਵਾਰ ਮਾਝ ਮ : ੨]

## ਸਰਬੰ ਭੇਵੰ॥

[ **ਪਦ ਅਰਥ** — ਭੇਵੰ. ਸੰ. ਭੇਦ. ਸੰਗਯਾ - ਗੁਪਤ ਬਾਤ. ਰਾਜ (੨) ਫੁੱਟ. ਫਰਕ (੩) ਪੰਜ ਪ੍ਰਕਾਰ ਦੇ ਭੇਦ। ]

**ਅਰਥ** — ਹੇ ਅਕਾਲ ਪੁਰਖ! ਤੂੰ ਸਾਰਿਆਂ ਜੀਵਾਂ ਦੇ, ਗੁਪਤ [ਭੇਵੰ]= ਭੇਦਾਂ ਨੂੰ ਜਾਨਣੇ ਵਾਲਾ, ਸਰਬ ਦਾ ਭੇਤੀ ਹੈਂ।

**ਯਥਾ —** ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ॥
ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ॥ [੮੪ - ਸ੍ਰੀ ਰਾਗ ਵਾਰ ਪਉੜੀ - ੫]

**ਦੂਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਦੇ ਵਿੱਚ ਪਛਾਣ ਲਈ [ਭੇਦ]= ਫਰਕਾਂ ਦੇ ਪਾਉਣ ਵਾਲਾ ਹੈਂ, ਕਿਉਂਕਿ ਕੋਈ ਵੀ, ਇਕ ਦੂਸਰੇ ਨਾਲ ਨਹੀਂ ਰਲਦਾ, ਸਭ ਵਖੋ ਵੱਖ, ਸੂਰਤ ਤੇ ਗੁਫਤਾਰ ਵਾਲੇ ਰਚੇ ਹਨ।

[ **ਭਾਵ —** ਇਹ, ਕਿ ਪ੍ਰਮੇਸ਼ੂਰ ਨੇ ਜੋ ਵੀ ਅਪਣੀ ਰਚਨਾ ਰਚੀ ਹੈ, ਉਸ ਵਿੱਚ ਸਭ ਨੂੰ ਵੱਖੋ-ਵੱਖ ਫਰਕ ਨਾਲ ਰੱਚਿਆ ਹੈ, ਸਭ ਦੀ ਸੂਰਤ ਵੱਖ-ਵੱਖ, ਤੇ ਦਸਤਾਰ, ਰਫਤਾਰ, ਗੁਫਤਾਰ ਵੀ ਵੱਖ ਵੱਖ ਹੈ, ਕਿਉਂਕਿ ਇਹ ਤਿੰਨੇ ਚਾਰੇ ਚੀਜ਼ਾਂ - ਦਸਤਾਰ ਬੰਨਣੀ, ਤੁਰਨਾ, ਤੇ ਬੋਲਣਾ, ਕਿਸੇ ਦਾ ਵੀ ਆਪਸ ਵਿੱਚ ਨਹੀਂ ਮਿਲਦਾ, ਜੇਕਰ ਬੋਲ ਰਲ ਜਾਵੇ, ਤਾਂ ਤੋਰ ਨਹੀਂ ਰਲਦੀ, ਜੇ ਤੋਰ ਰਲ ਜਾਵੇ, ਤਾਂ ਬੋਲ ਨਹੀ ਰਲਦਾ, ਇਹ ਸਾਰੇ ਫਰਕ, ਪ੍ਰਮੇਸ਼ੂਰ ਨੇ ਹੀ ਅਪਣੀ ਰਚਨਾ ਵਿੱਚ ਪਾਏ ਹੋਏ ਹਨ, ਇਸ ਕਰਕੇ ਸਰਬ ਪ੍ਰਕਾਰ ਦੇ ਫਰਕਾਂ ਨੂੰ, ਪ੍ਰਮੇਸ਼ੂਰ ਨੇ ਹੀ ਰੱਚਿਆ ਹੈ. ਬਲਕਿ ਇਕ ਦਰੱਖਤ ਦੇ ਪੱਤੇ ਵੀ, ਇਕ ਦੂਸਰੇ ਨਾਲ ਨਹੀਂ ਮਿਲਦੇ, ਇਸ ਤਰ੍ਹਾਂ ਪ੍ਰਮੇਸ਼ੂਰ ਨੇ, ਹਰ ਵਸਤੂ ਵਿੱਚ, ਫਰਕ ਰੱਖਿਆ ਹੋਇਆ ਹੈ। ਇਹ ਪ੍ਰਮੇਸ਼ੂਰ ਦਾ ਅਸਚਰਜ ਕੌਤਕ ਹੈ। ]

**ਯਥਾ —** ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥ ਕੋਇ ਨ, ਕਿਸਹੀ ਜੇਹਾ ਉਪਾਇਆ॥
ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ॥ [੧੦੫੬ - ਮਾਰੂ ਮ:- ੩]

**ਤੀਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ [ਭੇਵੰ]= ਭੇਦ (ਫਰਕ) ਵੱਖਪਣੇ ਦੀ, ਪ੍ਰਤੀਤੀ ਸਰੂਪ ਹੋ ਰਿਹਾ ਹੈਂ।

[ **ਭਾਵ —** ਇਹ, ਕਿ ਪ੍ਰਮੇਸ਼ੂਰ ਹੀ ਸਰਬ ਰੂਪ ਹੋਣ ਕਰਕੇ, ਅੰਤਹ ਕਰਨ ਦੇ ਧਰਮ ਰੂਪ, ਪੰਜ ਪ੍ਰਕਾਰ ਦੇ ਭੇਦ, ਅਤੇ ਹੋਰ ਵੀ ਜੋ ਕੋਈ ਭੇਦ ਹਨ, ਉਨ੍ਹਾਂ ਭੇਦਾਂ ਦੇ ਸਭ ਸਰੂਪਾਂ ਨੂੰ, ਪ੍ਰਮੇਸ਼ੂਰ ਨੇ ਆਪ ਹੀ ਧਾਰਨ ਕੀਤਾ ਹੋਯਾ ਹੈ, ਅਰਥਾਤ ਭੇਦ ਸਰੂਪ ਵੀ ਪ੍ਰਮੇਸ਼ੂਰ ਹੀ ਹੈ, ਕਿਉਂਕਿ ਜੋ ਪੰਜ ਪ੍ਰਕਾਰ ਨਾਲ, ਵੱਖ ਪਣੇ ਦੀ ਪ੍ਰਤੀਤੀ ਹੈ, ਕਿ ਈਸ਼ੂਰ ਨਾਲੋਂ, ਜੀਵ ਵੱਖ ਹੈ, ਜੀਵ ਨਾਲੋਂ ਦੂਸਰਾ ਜੀਵ ਵੱਖ ਹੈ, ਜੀਵ ਨਾਲੋਂ ਜੜ੍ਹ ਵਸਤੂ ਵੱਖ ਹੈ, ਜੜ੍ਹ ਵਸਤੂ ਦੂਸਰੀ ਜੜ੍ਹ ਵਸਤੂ ਨਾਲੋਂ ਵੱਖ ਹੈ, ਅਤੇ ਜੜ੍ਹ ਵਸਤੂ ਨਾਲੋਂ ਪ੍ਰਮੇਸ਼ੂਰ ਵੱਖ ਹੈ, ਇਸ ਪ੍ਰਕਾਰ ਵੱਖ-ਵੱਖ ਹਸਤੀਆਂ (ਵਜੂਦਾਂ) ਦੀ, ਜੋ ਪ੍ਰਤੀਤੀ ਹੋ ਰਹੀ ਹੈ, ਇਸ ਨੂੰ ਪੰਜ ਪ੍ਰਕਾਰ ਦਾ ਭੇਦ ਕਹਿੰਦੇ ਹਨ, ਇਹ ਭੇਦ (ਵੱਖ-ਵੱਖ ਪ੍ਰਤੀਤ) ਹੋਣੇ, ਸਭ ਬੁੱਧੀ ਦੇ ਧਰਮ ਹਨ, ਪ੍ਰੰਤੂ ਬੁੱਧੀ ਤੋਂ ਲੈ ਕੇ, ਸੰਪੂਰਨ ਸੰਸਾਰ, ਅਗੱਯਾਨ ਰਚਿਤ ਹੋਣ ਕਰਕੇ, ਬ੍ਰਹਮ ਵਿੱਚ, ਅੱਧਯਸਤ (ਮਿਥਯਾ - ਕਲਪਤ) ਹਨ, ਕਿਉਂਕਿ ਅੱਧਯਸਤ ਵਸਤੂ ਦੀ ਅਪਣੀ ਕੋਈ, ਸੱਤਾ ਨਹੀਂ ਹੁੰਦੀ, ਬਲਕਿ ਆਧਾਰ (ਜਿਸਦੇ ਆਸਰੇ, ਉਸਦੀ ਪ੍ਰਤੀਤੀ ਹੋ ਰਹੀ ਹੈ) ਉਸਦਾ ਸਰੂਪ ਹੁੰਦੀ ਹੈ - ਇਸ ਲਈ ਬੁੱਧੀ ਦੇ ਧਰਮ ਰੂਪ, ਸੰਪੂਰਨ ਭੇਦ ਵੀ, ਬ੍ਰਹਮ ਤੋਂ ਵੱਖ, ਸੱਤਾ ਵਾਲੀ ਕੋਈ ਵੱਖਰੀ ਵਸਤੂ ਨਹੀ, ਬਲਕਿ ਬ੍ਰਹਮ ਸਰੂਪ ਹੀ ਹੈ। ]

**ਯਥਾ —** ਅਨੰਤ ਆਦਿ ਦੇਵ ਹੈਂ॥ ਬਿਅੰਤ ਭਰਮ ਭੇਵ ਹੈਂ॥
ਆਧਿ ਬਿਆਧਿ ਨਾਸ ਹੈ॥ ਸਦੈਵ ਸਰਬ ਪਾਸ ਹੈਂ॥ [ਗਿਆਨ ਪ੍ਰਬੋਧ - ਛੰਦ ਨੰ:- ੯]

**ਚਉਥਾ ਅਰਥ —** ਹੇ ਅਕਾਲ ਪੁਰਖ! ਸੰਪੂਰਨ ਜੀਵ ਜੰਤੂਆਂ ਨੂੰ, ਤੂੰ ਹੀ ਮੋਹ ਜਾਲ ਦੇ ਨਾਲ [ਭੇਵੰ]= ਭਿਗੋਇਆ ਹੋਇਆ ਹੈ, ਜਿਸ ਕਰਕੇ ਸਾਰੇ ਹੀ ਜੀਵ, ਸੰਸਾਰ ਦੇ ਵਿੱਚ, ਲੱਥ-ਪੱਥ ਹੋ ਰਹੇ ਹਨ।

**ਯਥਾ —** ਤੁਧੁ ਆਪੇ ਜਗਤੁ ਉਪਾਇਕੈ, ਆਪਿ ਖੇਲੁ ਰਚਾਇਆ॥
ਤ੍ਰੈ ਗੁਣ ਆਪਿ ਸਿਰਜਿਆ, ਮਾਇਆ ਮੋਹੁ ਵਧਾਇਆ॥
[੬੪੩ - ਸੋਰਠ ਵਾਰ ਪਉੜੀ - ੩]

## ਸਰਬੰ ਕਾਲੇ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭਨਾ [ਕਾਲੇ]= ਸਮਿਆਂ ਵਿੱਚ, ਰਹਿਣ ਵਾਲਾ, ਸਥਿਰ ਸਰੂਪ ਹੈਂ॥

**ਯਥਾ** — ਭੂਤ ਭਵਿੱਖ ਭਵਾਨ ਤੁੂੰਹੀ, ਸਭ ਹੂੰ ਸਬ ਠਉਰਨ ਮੋ ਮਨੁ ਮਾਨਾ॥
ਦੇਵ ਅਦੇਵ ਮਣੀਧਰ ਨਾਰਦ, ਸਾਰਦ ਸੱਤਿ ਸਦੈਵ ਪਛਾਨਾ॥

[ਤੇਤੀ ਸਵੱਯੇ - ਛੰਦ ਨੰ :- ੭]

## ਸਰਬੰ ਪਾਲੇ॥ ੭੮॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭਨਾ ਦੀ ਪਾਲਨਾ ਕਰ ਰਿਹਾ ਹੈਂ।

**ਯਥਾ** —ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ॥ ਘਟਿ ਘਟਿ ਰੂਪੁ, ਅਨੂਪੁ ਦਇਆਲਾ॥

[੧੦੩੧ - ਮਾਰੂ ਮ : ੧]





ਸਾਹਿਬ ਸ੍ਰੀ ਕਲਗੀਧਰ ਜੀ, ਚਰਪਦ ਛੰਦ ਨੂੰ ਸਮਾਪਤਿ ਕਰਕੇ, ਹੁਣ ਰੁਆਲ-ਛੰਦ ਵਿਖੇ, ਈਸ਼ੁਰ ਦੇ, ਪਵਿੱਤ੍ਰ ਜੱਸ ਦਾ ਵਰਨਨ ਕਰਦੇ ਹਨ।

**ਰੂਆਲ[੧] ਛੰਦ॥ ਤ੍ਵ ਪ੍ਰਸਾਦਿ॥**

**ਅਰਥ**—ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਹੁਣ ਮੈਂ ਰੁਆਲ-ਛੰਦ ਦੁਆਰਾ ਤੇਰੀ ਕੀਰਤੀ ਨੂੰ ਉਚਾਰਨ ਕਰਦਾ ਹਾਂ।

**ਆਦਿ[੨] ਰੂਪ ਅਨਾਦਿ ਮੂਰਤਿ, ਅਜੋਨਿ ਪੁਰਖ[੩] ਅਪਾਰ॥**

[ **ਪਦ ਅਰਥ**—[ਅਜੋਨਿ = ਅ + ਜੋਨਿ] ਜੋਨਿ. ਸੰ. ਯੋਨਿ. ਸੰਗਯਾ-ਜਨਮ. ਉੱਤਪਤੀ. (੨) ਜੂਨੀ॥ ਮੂਰਤਿ, ਸੰਗਯਾ-ਸ਼ਕਲ. ਸਰੂਪ. ਅਕਾਰ (੨) ਸਰੀਰ. ਦੇਹ॥ [ਪੁਰਖ = ਪੁਰ + ਖ] ਪੁਰ. ਸੰ. ਸੰਗਯਾ-ਨਗਰ. ਸ਼ਹਿਰ. (੨) ਭੁਵਨ. ਪੁਰੀ. ਲੋਕ। (੩) ਦੇਹ. ਸਰੀਰ॥ ਖ. ਸੰ. ਸ਼-ਸੰਗਯਾ-ਸੌਣਾ. ਸ਼ਯਨ (੨) ਨਿਵਾਸ ਕਰਨਾ. (੩) ਖ. ਸੰ. ਕਸ਼ੈ-ਸੰਗਯਾ-ਨਾਸ਼. ਵਿਨਾਸ਼। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ ਸੰਸਾਰ ਦਾ [ਆਦਿ] = ਮੁੱਢ ਰੂਪ ਹੈਂ, ਅਤੇ ਤੇਰਾ ਆਪਣਾ [ਮੂਰਤਿ] = ਸਰੂਪ [ਅਨਾਦਿ] = ਮੁੱਢ ਤੋਂ ਰਹਿਤ ਹੈ, ਕਿਉਂਕਿ [ਅਜੋਨਿ] = ਨ ਤੇਰਾ ਕਦੇ ਜਨਮ ਹੁੰਦਾ ਹੈ, [ਅਪਾਰ] = ਨ ਤੇਰਾ ਕੋਈ ਅੰਤ ਹੈ, ਅਤੇ ਫੇਰ ਸਰਬ ਵਿਖੇ [ਪੁਰਖ] = ਪ੍ਰੀਪੂਰਨ ਵਿਆਪਕ ਹੋ ਰਿਹਾ ਹੈਂ।

[ **ਭਾਵ**—ਇਹ ਕਿ ਸਾਰੇ ਸੰਸਾਰ ਦਾ ਰਚਣਹਾਰ, ਕੇਵਲ ਇੱਕ ਪ੍ਰਮੇਸ਼ੁਰ ਹੀ ਹੈ, ਅਤੇ ਉਸ ਨੂੰ ਰਚਣ ਵਾਲਾ ਕੋਈ ਵੀ ਨਹੀਂ ਹੈ, ਕਿਉਂਕਿ ਓਹੁ ਸੁਤੇ ਪ੍ਰਕਾਸ਼ ਹੈ, ਅਤੇ ਓਹੁ ਪਾਰਾਵਾਰ ਤੋਂ ਰਹਿਤ ਬੇਅੰਤ ਸਰੂਪ, ਹਰ ਜਗ੍ਹਾ ਵਿੱਚ ਵਿਆਪਕ ਹੋ ਰਿਹਾ ਹੈ, ਜੋ ਕਿ ਦੁਨੀਆਂ ਵਿੱਚ ਆਉਣ ਜਾਣ ਤੋਂ ਰਹਿਤ ਅਜਨਮਾ ਸਰੂਪ ਹੈ। ]

**ਯਥਾ ਹੋਰ**— ਪਾਰਬ੍ਰਹਮ ਆਜੋਨੀ ਸੰਭਉ, ਸਰਬ ਥਾਨ ਘਟ ਬੀਠਾ॥
ਭਇਓ ਪ੍ਰਾਪਤਿ ਅੰਮ੍ਰਿਤ ਨਾਮਾ, ਬਲਿ ਬਲਿ ਪ੍ਰਭ ਚਰਣੀਠਾ॥

[੧੨੧੨-ਸਾਰੰਗ ਮ: ੫]

---

੧. ਇਹ ਇੱਕ ਮਾਤ੍ਰਿਕ ਛੰਦ ਹੈ, ਇਸੀ ਦਾ ਨਾਮ 'ਰੁਆਮਣ' ਅਤੇ 'ਰੁਅਮਲ' ਹੈ, ਇਸ ਦਾ ਲੱਛਣ-ਚਾਰ ਚਰਣ, ਪ੍ਰਤੀ ਚਰਣ ੨੪ ਮਾਤ੍ਰਾਂ, ਪਹਿਲਾ ਵਿਸ਼ਰਾਮ ੧੪ ਪੁਰ, ਦੂਜਾ ੧੦ ਮਾਤ੍ਰਾ ਪੁਰ, ਅੰਤ ਜਗਣ-।ऽ।.।

**ਦੋਹਿਰਾ**— ਚੌਦਹ ਪਰ ਵਿਸ਼੍ਰਾਮ ਕਰ, ਦੂਤੀਅ ਦਸਹੁ ਪਰ ਰਾਖ॥
ਯਾ ਬਿਧਿ ਰਚਿ ਕੈ ਚਾਰ ਤੁਕ, ਛੰਦ ਰੁਆਲਹਿ ਭਾਖ॥

ਅਸਲ ਵਿੱਚ ਗੁਰੂ ਜੀ ਨੇ 'ਸ਼ੋਭਨ-ਛੰਦ' ਨੂੰ ਹੀ 'ਰੁਆਲ' ਦੇ ਨਾਮ ਨਾਲ ਕਥਨ ਕੀਤਾ ਹੈ, ਕਿਉਂਕਿ ਸ਼ੋਭਨ ਛੰਦ ਦਾ ਏਹੋ ਉਪ੍ਰੋਕਤ ਲਖਸ਼ਣ ਹੈ॥ ਅਤੇ ਰੁਆਲ ਛੰਦ ਦਾ, ਇੱਕ ਹੋਰ ਵੀ ਲੱਛਣ ਹੈ, ਜੋ ਕਿ ਇਸ ਪ੍ਰਕਾਰ ਹੈ—ਚਾਰ ਚਰਣ, ਪ੍ਰਤੀ ਚਰਣ, ਰ. ਸ. ਜ. ਜ. ਭ. ਗ. ਲ. ਅਰਥਾਤ ਹਰ ਪੰਗਤੀ ਵਿੱਚ ਇਕ ਰਗਣ, ਇੱਕ ਸਗਣ ਅਤੇ ਦੋ ਜਗਣ, ਫੇਰ ਇੱਕ ਭਗਣ, ਅੰਤ ਵਿੱਚ ਗੁਰੂ ਅਤੇ ਲਘੂ, ਦਸ ਅਤੇ ਸੱਤ ਅੱਖਰਾਂ ਪੁਰ ਵਿਸ਼੍ਰਾਮ॥

੨. ਹੇ ਅਕਾਲ ਪੁਰਖ! ਤੇਰਾ ਰੂਪ ਸਭ ਤੋਂ [ਆਦਿ] = ਪਹਿਲੇ ਦਾ ਹੈ, ਕਿਉਂਕਿ ਤੇਰੀ ਮੂਰਤਿ ਅਨਾਦੀ ਹੈ, ਇਸੀ ਵਾਸਤੇ ਤੂੰ [ਅਜੋਨ] = ਜੂਨੀਆਂ ਤੋਂ ਰਹਿਤ [ਪੁਰਖ] = ਪ੍ਰੀਪੂਰਨ ਤੇ ਅਪਾਰ ਸਰੂਪ ਹੈਂ।

੩. ਪੁਰਖ. ਸੰ. ਪੁਰਸ਼. ਸੰਗਯਾ-ਜੋ ਸਾਰੀਆਂ [ਪੁਰ] = ਪੁਰੀਆਂ ਦੇ [ਖ] = ਖੈ (ਕਸ਼ੈ) ਨਾਸ਼ ਕਰਨ ਵਾਲਾ ਹੈ ਅਰਥਾਤ ਪ੍ਰਮਾਤਮਾ, (੨) ਜੋ ਦੇਹ (ਸਰੀਰ) ਰੂਪ ਸਾਰੀਆਂ ਪੁਰੀਆਂ ਵਿੱਚ [ਸ਼] = ਸ਼ੈਨ (ਨਿਵਾਸ) ਕਰਨ ਵਾਲਾ ਹੈ, ਅਰਥਾਤ ਜੋ ਸਰਬ ਵਿਖੇ ਪ੍ਰੀਪੂਰਣ ਵਿਆਪਕ ਹੋ ਰਿਹਾ ਹੈ, ਨਿਰਗੁਣ ਪ੍ਰਮਾਤਮਾ (੩) ਪੂਰਨ, ਵਿਆਪਕ॥

## ਸਰਬ ਮਾਨ ਤ੍ਰਿਮਾਨ ਦੇਵ, ਅਭੇਵ ਆਦਿ ਉਦਾਰ॥

[ **ਪਦ ਅਰਥ**—ਅਭੇਵ, ਵਿਸ਼ੇਸ਼ਣ-ਭੇਦ ਰਹਿਤ. ਜਿਸ ਦਾ ਭੇਤ ਨ ਪਾਇਆ ਜਾ ਸਕੇ, (੨) ਭਾਵ ਅਰਥ—ਡੂੰਘਾ, ਡੂੰਘਿਆਈ ਵਾਲਾ. ਅਥਾਹ. ਗੰਭੀਰ। ]

ਅਰਥ—ਹੇ ਅਕਾਲ ਪੁਰਖ! ਤੈਨੂੰ ਸੰਸਾਰ ਦੇ ਸਾਰੇ ਹੀ ਜੀਵ [ਮਾਨ] = ਮੰਨਦੇ ਹਨ, ਅਤੇ [ਤ੍ਰਿ] = ਤਿੰਨੇ ਪ੍ਰਧਾਨ [ਦੇਵ] = ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਵੀ [ਮਾਨ] = ਮੰਨ ਰਹੇ ਹਨ। ਤੂੰ ਆਦਿ ਤੋਂ ਹੀ [ਅਭੇਵ] = ਗੰਭੀਰ ਤੇ ਉਦਾਰਤਾ ਦੇ ਸੁਭਾਵ ਵਾਲਾ ਹੈਂ।

[ ਭਾਵ—ਇਹ, ਕਿ ਪ੍ਰਮੇਸ਼ੁਰ ਨੂੰ ਸੰਪੂਰਨ ਜੀਵ ਜੰਤੂ, ਤੇ ਵੱਡੇ-ਵੱਡੇ ਦੇਵਤੇ ਵੀ, ਮੰਨਦੇ, ਤੇ ਉਸਦਾ ਅਰਾਧਨ ਕਰ ਰਹੇ ਹਨ। ]

**ਯਥਾ**—ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥
ਹੋਰਿ ਕੇਤੀ ਦਰਿ ਦੀਸੈ ਬਿਲਲਾਦੀ, ਮੈ ਗਣਤ ਨ ਆਵੈ ਕਾਈ ਹੇ॥ [੧੦੨੨-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭਨਾਂ ਜੀਵਾਂ ਨੂੰ [ਮਾਨ] = ਮਾਣ ਵਡਿਆਈ ਦੇ ਦੇਣ ਵਾਲਾ ਹੈਂ, ਅਤੇ ਤਿੰਨ ਪ੍ਰਧਾਨ ਦੇਵਤਿਆਂ ਨੂੰ ਵੀ, ਤੂੰ ਹੀ [ਮਾਨ] = ਆਦਰ ਸਤਿਕਾਰ ਆਦਿ ਦਿੱਤਾ ਹੋਇਆ ਹੈ, ਤੂੰ ਭੇਦ ਰਹਿਤ, ਸਭ ਦਾ ਆਦਿ ਰੂਪ, ਤੇ ਉਦਾਰ ਆਤਮਾ ਹੈਂ॥

**ਯਥਾ**—ਮਾਣੋ ਪ੍ਰਭ ਮਾਣੋ, ਮੇਰੇ ਪ੍ਰਭ ਕਾ ਮਾਣੋ॥ ਜਾਣੋ ਪ੍ਰਭੁ ਜਾਣੋ, ਸੁਆਮੀ ਸੁਘੜੁ ਸੁਜਾਣੋ॥
ਸੁਘੜ ਸੁਜਾਨਾ ਸਦ ਪਰਧਾਨਾ, ਅੰਮ੍ਰਿਤੁ ਹਰਿ ਕਾ ਨਾਮਾ॥
ਚਾਖਿ ਆਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ॥
ਤਿਨਹੀ ਪਾਇਆ ਤਿਨਹਿ ਧਿਆਇਆ, ਸਗਲ ਤਿਸੈ ਕਾ ਮਾਣੋ॥
ਕਹੁ ਨਾਨਕ ਥਿਰੁ ਤਖਤਿ ਨਿਵਾਸੀ, ਸਚੁ ਤਿਸੈ ਦੀਬਾਣੋ॥ [੯੨੪-ਰਾਮਕਲੀ ਮ: ੫ ਛੰਤ-੩]

## ਸਰਬ ਪਾਲਕ ਸਰਬ ਘਾਲਕ, ਸਰਬ ਕੋ ਪੁਨਿ ਕਾਲ॥

[ **ਪਦ ਅਰਥ**—ਪਾਲਕ. ਵਿਸ਼ੇਸ਼ਣ-ਪਾਲਣਾ ਵਾਲਾ॥ [ਘਾਲਕ = ਘਾਲ + ਕ] ਘਾਲ. ਪੰਜਾਬੀ. ਸੰਗਯਾ-ਮਿਹਨਤ . ਮੁਸ਼ੱਕਤ. ਕੰਮ. ਘਾਲਣਾ. (੧) ਬ੍ਰਿਜਭਾਸ਼ਾ-ਪਾਉਣਾ. ਡਾਲਣਾ॥ ਕ. ਵਿਸ਼ੇਸ਼ਣ-ਕਾਰਕ, ਕਰਨ ਵਾਲਾ॥ ਘਾਲਕ. ਵਿਸ਼ੇਸ਼ਣ-ਪਾਉਣ ਵਾਲਾ. (੨) ਭੇਜਣ ਵਾਲਾ, ਘੱਲਣ ਵਾਲਾ. (੩) ਉਤਪੱਤੀ ਰੂਪ ਕੰਮ (ਘਾਲ) ਦੇ ਕਰਨ ਵਾਲਾ. ਕਰਤਾ (੪) ਕ੍ਰਿਆ. ਵਿਸ਼ੇਸ਼ਣ-ਪਾਇ ਕੇ. (੫) ਭੇਜ ਕੇ॥ ਪੁਨ. ਸੰ. ਪੁਨ: (ਪੁਨਰ) ਅਵੱਯੈ-ਫੇਰ. ਦੂਸਰੀ ਵਾਰ (੨) ਉਪ੍ਰਾਂਤ. ਅਨੰਤਰ। ]

ਅਰਥ—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਦੇ ਵਿੱਚ ਸੱਤਾ (ਜੀਵਨ ਕਲਾ) ਨੂੰ [ਘਾਲਕ] = ਪਾਇ ਕੇ, ਸੰਪੂਰਨ ਚਰਾਚਰ ਦੀ [ਪਾਲਕ] = ਪਾਲਨਾ ਕਰ ਰਿਹਾ ਹੈਂ, ਅਤੇ [ਪੁਨ] = ਫੇਰ ਤੂੰ ਹੀ, ਸਰਬ ਪ੍ਰਪੰਚ ਦਾ ਭਲੀ ਪ੍ਰਕਾਰ ਸੇ [ਕਾਲ] = ਨਾਸ਼ ਕਰਦਾ ਹੈਂ।

[ ਭਾਵ—ਇਹ ਕਿ ਪ੍ਰਮੇਸ਼ੁਰ ਹੀ ਜੀਵਾਂ ਵਿੱਚ ਚੇਤਨ ਕਲਾ ਪਾ ਕੇ, ਇਨਾਂ ਦੀ ਪਾਲਨਾ ਤੇ ਸੰਘਾਰ ਨੂੰ ਕਰ ਰਿਹਾ ਹੈ। ]

**ਯਥਾ**— ਜੀਉ ਪਾਇ ਪਿੰਡੁ ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ॥
ਅਪਣੇ ਦਾਸ ਕੀ ਆਪਿ ਪੈਜ ਰਾਖੀ, ਨਾਨਕ ਸਦ ਕੁਰਬਾਣੁ॥

[੬੨੦-ਸੋਰਠ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦੀ [ਘਾਲਕ] = ਉਤੱਪਤੀ ਰੂਪ ਕੰਮ ਨੂੰ ਕਰਕੇ, ਸੰਪੂਰਨ ਚਰਾਚਰ ਦੀ [ਪਾਲਕ] = ਪਾਲਨਾ ਨੂੰ ਕਰਦਾ ਹੈਂ, ਅਤੇ ਫੇਰ ਤੂੰ ਹੀ ਇਸਦਾ ਨਾਸ਼ ਕਰ ਦਿੰਦਾ ਹੈਂ।

**ਯਥਾ**— ਅਭੂਲੁ ਨ ਭੂਲੈ ਲਿਖਿਓ ਨ ਚਲਾਵੈ, ਮਤਾ ਨ ਕਰੈ ਪਚਾਸਾ॥

ਖਿਨ ਮਹਿ ਸਾਜਿ ਸਵਾਰਿ ਬਿਨਾਹੈ, ਭਗਤਿ ਵਛਲ ਗੁਣਤਾਸਾ॥ [੧੨੧੨-ਸਾਰਗ ਮ: ੫]

## ਜੱਤ੍ਰ ਤੱਤ੍ਰ ਬਿਰਾਜਹੀ, ਅਵਧੂਤ ਰੂਪ ਰਿਸਾਲ॥੭੯॥

**ਪਦ ਅਰਥ**—ਜੱਤ੍ਰ. ਤੱਤ੍ਰ. ਸੰ. ਯਤ੍ਰ. ਤਤ੍ਰ. ਕ੍ਰਿਆ. ਵਿਸ਼ੇਸ਼ਣ-ਜਿੱਥੇ ਕਿੱਥੇ. ਜਹਾਂ ਕਹਾਂ. ਜਹਾਂ ਤਹਾਂ, ਭਾਵ ਅਰਥ-ਹਰ ਥਾਂ॥ ਬਿਰਾਜਹੀ. ਸੰ. ਵਿਰਾਜ.-ਬਹੁਤ ਹੀ (ਰਾਜ) ਸ਼ੋਭਾ ਦਾ ਦੇਣਾ. ਸੁਭਾਇਮਾਨ. (੨) ਬਿਰਾਜਣਾ. ਅਰਾਮ ਨਾਲ ਬੈਠਣਾ. ਯਾ ਲੇਟਣਾ (੩) ਭਾਵ ਅਰਥ—ਇਸਥਿਤ. ਮੌਜੂਦ ਹੋਣਾ॥ ਅਵਧੂਤ, ਸੰ, ਸੰਗਯਾ-ਜਿਸਨੇ ਕੁਕਰਮ ਤੇ ਪਾਪ ਝਾੜ ਦਿੱਤੇ ਹਨ, ਭਾਵ ਅਰਥ-ਸ਼ੁੱਧ ਰੂਪ, ਪਵਿੱਤ੍ਰ. (੨) ਸਾਧੂ. ਤਿਆਗੀ ਮਹਾਤਮਾ॥ ਰਸਾਲ. ਸੰ. ਵਿਸ਼ੇਸ਼ਣ-ਰਸ ਵਾਲਾ. ਰਸ ਦਾਇਕ. (੨) ਰਸ ਆਲਯ-ਰਸ ਦਾ ਘਰ. ਭਾਵ ਅਰਥ-ਸੁੰਦਰ।

**ਅਰਥ**—ਹੇ ਅਕਾਲ ਪੁਰਖ! ਤੂੰ [ਅਵਧੂਤ] = ਸ਼ੁੱਧ ਅਤੇ [ਰਸਾਲ] = ਸੁੰਦਰ [ਰੂਪ] = ਸਰੂਪ ਵਾਲਾ, ਜਿੱਥੇ ਕਿੱਥੇ ਹਰ ਜਗ੍ਹਾ ਵਿੱਚ ਵਿਰਾਜਮਾਨ ਹੋ ਰਿਹਾ ਹੈਂ।

**ਯਥਾ**—ਨਹ ਦੂਰਿ ਪੂਰਿ ਹਜੂਰਿ ਸੰਗੇ॥ ਸੁੰਦਰਿ ਰਸਾਲ ਤੂ॥

ਨਹ ਬਰਨ ਬਰਨ ਨਹ ਕੁਲਹ ਕੁਲ॥ ਨਾਨਕ ਪ੍ਰਭ ਕਿਰਪਾਲ ਤੂ॥ [੧੨੩੧-ਸਾਰਗ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਭ ਜਗ੍ਹਾ ਵਿੱਚ [ਬਿਰਾਜਹੀ] = ਸੁਭਾਇਮਾਨ ਹੋ ਰਿਹਾ ਹੈਂ, ਕਿਤੇ ਤੂੰ [ਅਵਧੂਤ] = ਅਤੀਤ ਸਾਧੂ ਰੂਪ ਵਿੱਚ ਹੈਂ, ਅਤੇ ਕਿਤੇ ਸੰਸਾਰੀ ਰਸਾਂ ਦੇ ਭੋਗਣ ਵਾਲਾ, ਰਸੀਆ ਰੂਪ ਹੋ ਕੇ [ਰਸਾਲ] = ਰਸਾਂ ਦਾ ਘਰ ਹੋ ਰਿਹਾ ਹੈਂ।

**ਯਥਾ**—ਆਪੇ ਜੋਗੀ ਆਪੇ ਭੋਗੀ॥ ਆਪੇ ਰਸੀਆ ਪਰਮ ਸੰਜੋਗੀ॥

ਆਪੇ ਵੇਬਾਣੀ ਨਿਰੰਕਾਰੀ, ਨਿਰਭਉ ਤਾੜੀ ਲਾਈ ਹੇ॥ [੧੦੨੧-ਮਾਰੂ ਮ: ੧]

## ਨਾਮ ਠਾਮ ਨ ਜਾਤ ਜਾ ਕਰ, ਰੂਪ ਰੰਗ ਨ ਰੇਖ॥

**ਪਦ ਅਰਥ**—[ਜਾਕਰ = ਜਾ + ਕਰ] ਜਾ. ਸਰਵ ਨਾਮ-ਜਿਸ॥ ਕਰ, ਸੰ. ਪ੍ਰਤਯ-ਕਾ, ਕੀ, ਕੇ, ਦਾ, ਦੀ, ਦਾ।

**ਅਰਥ**—ਹੇ ਅਕਾਲ ਪੁਰਖ! ਤੇਰਾ ਵਿਆਪਕ ਸਰੂਪ ਐਸਾ ਹੈ, ਕਿ [ਜਾਕਰ] = ਜਿਸ ਦਾ ਨ ਕੋਈ ਨਾਮ ਹੈ, ਨ ਖ਼ਾਸ ਉਸਦੀ ਕੋਈ, ਇੱਕ [ਠਾਮ] = ਜਗ੍ਹਾ ਹੈ, ਨ ਉਸਦੀ ਕੋਈ ਜਾਤੀ ਹੈ, ਨ ਉਸਦਾ ਕੋਈ ਰੰਗ ਰੂਪ, ਤੇ [ਰੇਖ] = ਲਕੀਰ, ਤੇ ਨਿਸ਼ਾਨ ਹੈ।

**ਯਥਾ**—ਜਿਹ ਰਾਗ ਰੰਗ, ਨਹੀ ਰੂਪ ਰੇਖ॥ ਨਹੀ ਨਾਮ ਠਾਮ, ਅਨੁਭਵ ਅਭੇਖ॥

[ਦੱਤ ਅਵਤਾਰ ਛੰਦ ਨੰਬਰ-੮੫]

## ਆਦਿ ਪੁਰਖ ਉਦਾਰ ਮੂਰਤਿ, ਅਜੋਨਿ ਆਦਿ ਅਸੇਖ॥

**ਪਦ ਅਰਥ**—ਅਸੇਖ. ਸੰ. ਅਸ਼ੇਸ਼, ਵਿਸ਼ੇਸ਼ਣ-ਸੰਪੂਰਨ, ਮੁਕੰਮਲ, ਜਿਸ ਵਿੱਚ ਕੋਈ ਕਮੀ ਨ ਹੋਵੇ।

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਦਾ ਆਦਿ ਰੂਪ, ਤੇ ਹਰ ਜਗ੍ਹਾ [ਪੁਰਖ] = ਵਿਆਪਕ ਹੈਂ, ਫੇਰ ਤੇਰਾ [ਮੂਰਤਿ] = ਸਰੂਪ ਉਦਾਰਤਾ ਵਾਲਾ, [ਅਸੇਖ] = ਸੰਪੂਰਨ [ਜੋਨਿ] = ਜੂਨੀ [ਆਦਿ] = ਆਦਿਕਾਂ ਤੋਂ [ਅ] = ਰਹਿਤ ਅਜਨਮਾ ਹੈਂ।

**ਯਥਾ**— ਆਦਿ ਜੁਗਾਦਿ ਜੁਗਾਦਿ ਤੁਹੀ ਪ੍ਰਭ, ਫੈਲ ਰਹਿਓ ਸਭ ਅੰਤਰਿ ਬਾਸੀ॥
ਦੀਨ ਦਇਆਲ ਕ੍ਰਿਪਾ ਕਰ, ਆਦਿ ਅਜੋਨ ਅਜੈ ਅਬਿਨਾਸੀ॥ ੩॥ [ਤੇਤੀ ਸਵੈਯੇ ਛੰਦ ਨੰਬਰ-੩]

## ਦੇਸ ਔਰ ਨ ਭੇਸ ਜਾ ਕਰ, ਰੂਪ ਰੇਖ ਨ ਰਾਗ॥

**ਅਰਥ**—ਹੇ ਅਕਾਲ ਪੁਰਖ! ਤੇਰਾ ਐਸਾ ਸਰੂਪ ਹੈ, ਕਿ [ਜਾਕਰ] = ਜਿਸਦਾ ਨ ਕੋਈ ਖ਼ਾਸ ਦੇਸ [ਅਉਰ] = ਅਤੇ ਨ ਕੋਈ [ਭੇਸ] = ਲਿਬਾਸ ਹੈ, ਨ ਕੋਈ ਉਸਦੀ ਰੂਪ ਰੇਖਾ ਹੈ, ਨ ਉਸਦਾ ਕਿਸੇ ਨਾਲ ਵਿਸ਼ੇਸ਼ ਕਰਕੇ [ਰਾਗ] = ਪ੍ਰੇਮ ਹੈ, ਇਸ ਲਈ ਉਸ ਸਰੂਪ ਦਾ ਵਰਣਨ ਕਰਨਾ ਹੀ ਕਠਿਨ ਹੈ।

**ਯਥਾ**— ਹਰਿ ਅਗਮੁ ਅਗੋਚਰੁ ਅਗਮੁ ਹਰਿ, ਕਿਉ ਕਰਿ ਹਰਿ ਦਰਸਨੁ ਪਿਖਾ॥
ਕਿਛੁ ਵਖਰੁ ਹੋਇ ਸੁ ਵਰਨੀਐ, ਤਿਸੁ ਰੂਪੁ ਨ ਰਿਖਾ॥
[੧੩੧੬-ਕਾਨੜਾ ਵਾਰ ਪਉੜੀ—੮]

## ਜੱਤ੍ਰ ਤੱਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ॥ ੮੦॥

**ਪਦ ਅਰਥ**—ਦਿਸਾ. ਸੰ. ਸੰਗਯਾ-ਤਰਫ. ਓਰ (੨) ਪੂਰਬ. ਦੱਖਣ. ਪੱਛਮ. ਉੱਤਰ ਆਦਿ ਚਾਰੇ ਦਿਸ਼ਾਂ॥ ਵਿਸ਼ਾ. ਸੰ. ਉਪਦਿਸ਼ਾ (ਵਿਦਿਸ਼ਾ) ਸੰਗਯਾ-ਦੋ ਦਿਸ਼ਾਂ ਦੇ ਵਿੱਚਕਾਰ ਦੀ. ਅਗਨੀ. ਨੈਰਤ ਆਦਿ ਕੋਣ॥ ਫੈਲਿਓ. ਕ੍ਰਿਆ-ਪਸਰਣਾ. ਵਿਸਥਾਰ ਸਹਿਤ ਹੋਣਾ (੨) ਵਿਆਪਕ॥ ਅਨੁਰਾਗ. ਸੰ. ਸੰਗਯਾ-ਪ੍ਰੇਮ. ਪਿਆਰ।

**ਅਰਥ**—ਹੇ ਅਕਾਲ ਪੁਰਖ! ਤੂੰ [ਜੱਤ੍ਰ ਤੱਤ੍ਰ] = ਜਿੱਥੇ ਕਿੱਥੇ ਚਾਰੋਂ [ਦਿਸ਼ਾਂ] = ਤਰਫ਼ਾਂ ਅਤੇ ਚਾਰੋਂ ਦਿਸ਼ਾਂ ਦੇ [ਵਿਸ਼ਾ] = ਕੋਣਿਆਂ (ਨੁਕਰਾਂ) ਵਿੱਚ [ਅਨੁਰਾਗ] = ਪ੍ਰੇਮ ਰੂਪ ਹੋ ਕੇ [ਫੈਲਿਓ] = ਵਿਆਪਕ ਹੋ ਰਿਹਾ ਹੈਂ।

ਭਾਵ—ਇਹ ਕਿ ਪ੍ਰਮੇਸ਼ੁਰ ਸਰਬ ਦੇ ਘਟ-ਘਟ ਵਿੱਚ, ਪ੍ਰੇਮ ਰੂਪ ਹੋ ਕੇ ਨਿਵਾਸ ਕਰ ਰਿਹਾ ਹੈ, ਕਿਉਂਕਿ ਆਤਮਾ ਸਭ ਦਾ ਅਤੀਅੰਤ ਪ੍ਰੇਮ ਸਰੂਪ ਹੈ।

**ਯਥਾ**—ਪ੍ਰੇਮ ਪਰਾਇਣ ਪ੍ਰੀਤਮ ਰਾਉ॥ ਨਦਰਿ ਕਰੇ ਤਾ ਬੂਝੈ ਨਾਉ॥ [੨੨੨-ਗਉੜੀ ਮ: ੧]
**ਯਥਾ ਹੋਰ**—ਸੁਨਹੁ ਮੀਤ ਐਸਾ ਪ੍ਰੇਮ ਪਿਆਰੁ॥ ਜੀਅ ਪ੍ਰਾਨ ਘਟ ਘਟ ਆਧਾਰੁ॥ [੩੯੧-ਆਸਾ ਮ: ੫]

## ਨਾਮ ਕਾਮ ਬਿਹੀਨ ਪੇਖਤ, ਧਾਮ ਹੂੰ ਨਹਿ ਜਾਹਿ॥

**ਪਦ ਅਰਥ**—ਬਿਹੀਨ. ਸੰ. ਵਿਹੀਨ. ਵਿਸ਼ੇਸ਼ਣ-ਬਿਨਾਂ. ਰਹਿਤ (੨) ਵਰਜਿਆ ਹੋਇਆ॥ ਹੂੰ. ਸੰ. ਅਵੱਵੈ-ਨਿਸਚਯ, ਯਕੀਨਨ (੨) ਭੀ. ਹੀ. ਵੀ.।

**ਅਰਥ**—ਹੇ ਅਕਾਲ ਪੁਰਖ! ਤੂੰ ਨਾਮ ਅਤੇ [ਕਾਮ] = ਕਾਮਨਾ ਤੋਂ [ਬਿਹੀਨ] = ਰਹਿਤ [ਪੇਖਤ] = ਦੇਖੀਦਾ ਹੈਂ, ਫੇਰ ਤੇਰਾ ਸਰੂਪ ਐਸਾ ਹੈ, ਕਿ [ਜਾਹਿ] = ਜਿਸਦਾ ਕੋਈ ਖਾਸ [ਧਾਮ] = ਘਰ ਵੀ ਨਹੀਂ ਹੈ।

**ਯਥਾ**— ਨ ਨੇਹੰ ਨ ਗੇਹੰ, ਨ ਕਾਮੰ ਨ ਧਾਮੰ॥ ਨ ਪੁੱਤ੍ਰੰ ਨ ਮਿਤ੍ਰੰ, ਨ ਸੱਤ੍ਰੰ ਨ ਭਾਮੰ॥
[ਅਕਾਲ ਉਸਤਤਿ ਛੰਦ ਨੰਬਰ-੯੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਨਾਮ ਧਾਮ ਅਤੇ ਕਾਮਨਾ ਤੋਂ ਰਹਿਤ ਹੋ ਕੇ ਵੀ, ਆਪਣੀ ਸੰਸਾਰ ਰੂਪ ਲੀਲਾ ਨੂੰ [ਪੇਖਤ] = ਦੇਖ ਰਿਹਾ ਹੈਂ, ਅਰਥਾਤ ਦ੍ਰਿਸ਼ਟਾ ਸਰੂਪ ਹੈਂ।

**ਯਥਾ**— ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ॥
ਨਾਨਕ ਨਾਮੁ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ॥ [੧੨੩-ਮਾਝ ਮ: ੩]

## ਸਰਬ ਮਾਨ ਸਰਬੱਤ੍ਰ ਮਾਨ, ਸਦੈਵ ਮਾਨਤ ਤਾਹਿ॥

[ **ਪਦ ਅਰਥ**—ਸਰਬਤ੍ਰ. ਸੰ. ਸਰਵੱਤ੍ਰ. ਕ੍ਰਿਆ. ਵਿਸ਼ੇਸ਼ਣ-ਸਭ ਥਾਂ. ਸਭ ਜਗ੍ਹਾ. (੨) ਸਾਰੇ ਸਮਿਆਂ ਵਿੱਚ (੩) ਸਭ. ਤਮਾਮ. ਸੰਪੂਰਨ॥ [ਸਦੈਵ = ਸਦ + ਏਵ] ਸਦ, ਕ੍ਰਿਆ. ਵਿਸ਼ੇਸ਼ਣ-ਨਿਤਯ. ਹਮੇਸ਼॥ ਏਵ. ਸੰ. ਅਵੱਵੈ-ਨਿਸ਼ਚ. ਯਕੀਨਨ। (੨) ਹੀ. ਭੀ॥ ਸਦੈਵ. ਸੰ. ਸਦੀਵ. ਅਵੱਵੈ-ਨਿਤਯ. ਹਮੇਸ਼ਾ। ]

**ਅਰਥ**—ਹੇ ਅਕਾਲ ਪੁਰਖ! ਤੇਰਾ ਜੋ ਅਤੀਅੰਤ ਸਮਰੱਥਾ ਵਾਲਾ ਸਰੂਪ ਹੈ, [ਤਾਹਿ] = ਤਿਸ ਨੂੰ ਸਭ ਪਿੱਛੇ [ਮਾਨ] = ਮੰਨਦੇ ਆਏ ਹਨ, ਹੁਣ [ਸਰਬੱਤ੍ਰ] = ਸਭ ਮੰਨ ਰਹੇ ਹਨ, ਅਤੇ ਅੱਗੇ ਨੂੰ ਵੀ [ਸਦੈਵ] = ਹਮੇਸ਼ਾ [ਮਾਨਤ] = ਮੰਨਦੇ ਰਹਿਣਗੇ॥

{ ਭਾਵ—ਇਹ ਕਿ ਹਮੇਸ਼ਾ ਹੀ, ਸਾਰੇ ਉਸਨੂੰ ਮੰਨਦੇ ਹਨ। }

**ਯਥਾ**—ਲੋਕ ਅਲੋਕ ਦਿਸਾ ਬਿਦਿਸਾ, ਅਰੁ ਦੇਵ ਅਦੇਵ ਦੁਹੂੰ ਪ੍ਰਭ ਮਾਨਿਯੋ॥
ਚਿੱਤ ਅਗੱਯਾਨ ਸੁ ਜਾਨ ਸੁਯੰਭਵ, ਕੌਨ ਕੀ ਕਾਨਿ ਨਿਧਾਨ ਭੁਲਾਨਿਯੋ॥
[ਤੇਤੀ ਸ੍ਵੈਯੇ ਛੰਦ ਨੰਬਰ-੧੧]

**ਯਥਾ ਹੋਰ**—ਤੇਰੀ ਵਡਿਆਈ ਤੂੰ ਹੈ ਜਾਣਹਿ, ਸਭ ਤੁਧਨੋ ਨਿਤ ਧਿਆਏ॥
ਜਿਸਨੋ ਤੁਧੁ ਭਾਵੈ ਤਿਸਨੋ ਤੂੰ ਮੇਲਹਿ, ਜਨ ਨਾਨਕ ਸੋ ਥਾਇ ਪਾਏ॥ [੭੩੫-ਸੂਹੀ ਮ: ੪]

**ਦੂਜਾ ਅਰਥ**— ਹੇ ਅਕਾਲ ਪੁਰਖ! ਤੈਨੂੰ ਹੀ ਸਰਬ ਜੀਵ ਜੰਤੂ (ਮਾਨ) = ਮੰਨਦੇ ਹਨ, ਅਤੇ ਤੂੰ ਹੀ ਸਰਬ ਮੰਨਣ ਵਾਲਿਆ ਦੇ ਤਾਂਈ [ਮਾਨ]= ਮਾਣ ਵੱਡਿਆਈ ਨੂੰ ਦੇ ਰਿਹਾ ਹੈਂ, ਅਤੇ ਅਸੀਂ ਵੀ [ਏਵ] = ਨਿਸ਼ਚੇ ਕਰਕੇ [ਸਦ]=ਹਮੇਸ਼ਾ ਤੈਨੂੰ ਹੀ [ਮਾਨਤ]=ਮੰਨਦੇ, ਤੇ ਪੂਜਦੇ ਹਾਂ।

**ਯਥਾ**— ਹਰਿ ਆਪਣੀ ਭਗਤਿ ਕਰਾਇ, ਵਡਿਆਈ ਵੇਖਾਲੀਅਨੁ॥
ਆਪਣੀ ਆਪਿ ਕਰੇ ਪਰਤੀਤਿ, ਆਪੇ ਸੇਵ ਘਾਲੀਅਨੁ॥
ਹਰਿ ਭਗਤਾ ਨੋ ਦੇਇ ਅਨੰਦੁ, ਥਿਰੁ ਘਰੀ ਬਹਾਲਿਅਨੁ॥ [੯੦- ਸ੍ਰੀ ਰਾਗ ਵਾਰ ਪਉੜੀ- ੧੯]

## ਏਕ ਮੂਰਤਿ ਅਨੇਕ ਦਰਸਨ, ਕੀਨ ਰੂਪ ਅਨੇਕ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਆਪਣੇ ਇੱਕ [ਮੂਰਤਿ] = ਸਰੂਪ ਤੋਂ, ਅਨੇਕ ਰੂਪ ਹੋ ਕੇ, ਉਸ [ਅਨੇਕ] = ਅਨੇਕਤਾ ਦਾ, ਦਰਸ਼ਨ [ਕੀਨ] = ਕਰ ਰਿਹਾ ਹੈਂ।

**ਯਥਾ**— ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕ ਅਨੇਕ ਜੀਉ॥
ਤੂ ਸਮਰਥੁ ਤੂ ਸਰਬ ਮੈ, ਤੂਹੈ ਬੁਧਿ ਬਿਬੇਕ ਜੀਉ॥ [੭੬੧-ਸੂਹੀ ਮ: ੫]

**ਯਥਾ ਹੋਰ**—ਏਕਸੁ ਤੇ ਲਾਖ, ਲਾਖ ਤੇ ਏਕਾ, ਤੇਰੀ ਗਤਿ ਮਿਤਿ ਕਹਿ ਨ ਸਕਾਉ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ, ਸਭੁ ਤੇਰੋ ਖੇਲੁ ਦਿਖਾਉ॥ [੧੨੦੨-ਸਾਰੰਗ ਮ: ੫]

**ਯਥਾ ਹੋਰ**—ਹਰਖਵੰਤ ਆਨੰਤ ਦਇਆਲਾ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ॥
ਰੂਪ ਕਰੇ ਕਰਿ ਵੇਖੈ ਵਿਗਸੈ, ਆਪੇ ਹੀ ਆਪਿ ਪੂਜਾ ਹੇ॥ [੧੦੭੩-ਮਾਰੂ ਮ: ੫]

**ਯਥਾ ਹੋਰ**—ਆਪੇ ਹੀ ਸਭੁ ਆਪਿ ਹੈ ਪਿਆਰਾ, ਆਪੇ ਥਾਪਿ ਉਥਾਪੈ॥
ਆਪੇ ਵੇਖਿ ਵਿਗਸਦਾ ਪਿਆਰਾ, ਕਰਿ ਚੋਜ ਵੇਖੈ ਪ੍ਰਭੁ ਆਪੈ॥ [੬੦੫-ਸੋਰਠ ਮ: ੪]

ਯਥਾ ਹੋਰ— ਆਪਿ ਕੀਤੋ ਰਚਨੁ, ਆਪੇ ਹੀ ਰਤਿਆ॥
ਆਪੇ ਹੋਇਓ ਇਕੁ ਆਪੇ ਬਹੁ ਭਤਿਆ॥ [੯੬੬-ਰਾਮਕਲੀ ਵਾਰ ਪਉੜੀ—੨੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੇ ਇੱਕ ਸਰੂਪ ਤੋਂ, ਅਨੇਕ [ਮੂਰਤਿ] = ਮੂਰਤੀਆਂ (ਸਰੂਪਾਂ) ਨੂੰ ਰਚ ਕੇ, ਉਨ੍ਹਾਂ ਅਨੇਕਾਂ ਦੇ, ਕਈ ਪ੍ਰਕਾਰ ਦੇ ਰੰਗਾਂ ਰੂਪਾਂ ਨੂੰ ਰਚਿਆ ਹੋਇਆ ਹੈ, ਅਤੇ ਫੇਰ ਉਨ੍ਹਾਂ ਅਨੇਕਾਂ ਸਰੂਪਾਂ ਦੀ ਸਿੱਖਿਆ (ਸੋਝੀ) ਲਈ ਅਨੇਕਾਂ ਹੀ [ਦਰਸ਼ਨ] = ਸ਼ਾਸ਼ਤ੍ਰ ਤੇ ਗ੍ਰੰਥਾਂ ਨੂੰ ਬਣਾਵਣਾ [ਕੀਨ] = ਕੀਤਾ ਹੈ, ਜਿਸ ਕਰਕੇ ਭਲੇ-ਬੁਰੀ ਦੀ ਸੋਝੀ ਰਹੇ।

ਯਥਾ— ਨਿਰੰਕਾਰਿ ਆਕਾਰੁ ਉਪਾਇਆ॥ ਮਾਇਆ ਮੋਹੁ ਹੁਕਮਿ ਬਣਾਇਆ॥
ਆਪੇ ਖੇਲ ਕਰੇ ਸਭਿ ਕਰਤਾ, ਸੁਣਿ ਸਾਚਾ ਮੰਨਿ ਵਸਾਇਦਾ॥
ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ, ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥
ਵਰ੍ਹੇ ਮਾਹ ਵਾਰ ਥਿਤੀ ਕਰਿ, ਇਸੁ ਜਗ ਮਹਿ ਸੋਝੀ ਪਾਇਦਾ॥ [੧੦੬੫-੧੦੬੬-ਮਾਰੂ ਮ: ੩]

ਯਥਾ ਹੋਰ— ਆਪੇ ਸ੍ਰਿਸਟਿ ਸਭ ਸਾਜਿਅਨੁ, ਆਪਿ ਮਤਿ ਦੀਨੀ॥
ਸਿੰਮ੍ਰਿਤ ਸਾਸਤ ਸਾਜਿਅਨੁ, ਪਾਪ ਪੁੰਨ ਗਣਤ ਗਣੀਨੀ॥ [੯੪੯-ਰਾਮਕਲੀ ਕੀ ਵਾਰ, ਪਉੜੀ-੭]

## ਖੇਲ ਖੇਲ ਅਖੇਲ ਖੇਲਨ, ਅੰਤ ਕੋ ਫਿਰ ਏਕ॥ ੮੧॥

**ਪਦ ਅਰਥ**—ਖੇਲ. ਸੰ. ਸੰਗਯਾ-ਖੇਡ. ਕੇਲ. ਕ੍ਰੀੜਾ. (੨) ਖੇਲਿ. ਕ੍ਰਿਆ ਵਿਸ਼ੇਸ਼ਣ-ਖੇਲ ਕੇ. ਖੇਡ ਕਰਕੇ॥ ਅਖੇਲ. ਪੰਜਾਬੀ. ਵਿਸ਼ੇਸ਼ਣ-ਜੋ ਖੇਡ ਕਿਸੇ ਪਾਸੋਂ ਨ ਖੇਡੀ ਜਾ ਸਕੇ, ਜਿਵੇਂ—ਸ੍ਰਿਸ਼ਟੀ ਦੀ ਉੱਤਪਤੀ, ਪਾਲਨਾ. ਅਤੇ ਅੰਤ ਕਰਨ ਰੂਪ. ਅਖੇਲ ਖੇਲਾਂ ਹਨ. ਜਿਨ੍ਹਾਂ ਨੂੰ ਪ੍ਰਮੇਸ਼ੁਰ ਤੋਂ ਬਗੈਰ. ਹੋਰ ਕੋਈ ਨਹੀਂ ਖੇਲ ਸਕਦਾ. ਕਿਉਂਕਿ ਇੱਕ ਤੋਂ ਅਨੇਕ ਸਰੂਪ. ਸਿਰਫ਼ ਪ੍ਰਮੇਸ਼ੁਰ ਹੀ ਹੋ ਸਕਦਾ ਹੈ. ਹੋਰ ਕੋਈ ਨਹੀਂ ਹੋ ਸਕਦਾ (੨) ਖੇਲ ਰਹਿਤ. (੩) ਅਖੇਲ. ਸੰ. ਅਖਿਲ. ਵਿਸ਼ੇਸ਼ਨ. ਸਭ. ਤਮਾਮ. ਸੰਪੂਰਣ॥ ਖੇਲਨ. ਸੰ. ਕੇਲਨ.-ਖੇਡਾਂ (ਕੇਲ ਦਾ ਬਹੁਵਚਨ) ॥ ਅੰਤ. ਸੰ. ਸੰਗਯਾ- ਸਮਾਪਤੀ. ਓੜਕ. ਖਾਤਿਮਾ॥

**ਅਰਥ**—ਹੇ ਅਕਾਲ ਪੁਰਖ! ਸੰਸਾਰ ਦੀ ਰਚਨਾ ਵਿਖੇ, ਅਨੇਕ ਹੋਣ ਆਦਿ ਜੋ [ਅਖੇਲ ਖੇਲਨ] = ਅਖੇਲ ਖੇਲਾਂ ਹਨ, ਇਨਾਂ [ਖੇਲ ਖੇਲ] = ਖੇਲਾਂ ਨੂੰ ਖੇਲ ਕੇ [ਅੰਤ] = ਓੜਕ ਨੂੰ, ਤੂੰ ਫਿਰ ਇੱਕ ਰੂਪ ਹੀ ਹੋ ਰਹਿੰਦਾ ਹੈਂ।

**ਭਾਵ**—ਇਹ ਕਿ ਪ੍ਰਮੇਸ਼ੁਰ ਹੀ, ਸੰਸਾਰ ਦੀ ਰਚਨਾ ਸਮੇਂ ਅਨੇਕ ਰੂਪ ਹੋ ਜਾਂਦਾ ਹੈ, ਅਤੇ ਅੰਤ ਨੂੰ ਪ੍ਰਲੈ ਕਾਲ ਵਿਖੇ, ਸਾਰੀ ਅਨੇਕਤਾ ਨੂੰ, ਆਪਣੇ ਵਿੱਚ ਸਮੋ ਕੇ, ਫਿਰ ਇੱਕ ਰੂਪ ਹੀ ਹੋ ਜਾਂਦਾ ਹੈ।

ਯਥਾ— ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥
ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਏ ਜੀਉ॥ [੧੩੧-ਮਾਝ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸੰਸਾਰ ਰਚਨਾ ਲਈ, ਇੱਕ ਤੋਂ ਅਨੇਕ ਹੋਣ ਦੀ, ਐਸੀ [ਖੇਲ-ਖੇਲ] = ਖੇਲ ਨੂੰ ਖੇਡਦਾ ਹੈਂ, ਜੋ ਕਿ ਹੋਰਨਾਂ ਦੇ [ਖੇਲਨ] = ਖੇਡਨ ਤੋਂ [ਅਖੇਲ] = ਅਖੇਡ ਹੈ, ਕਿਉਂਕਿ ਹੋਰ ਕੋਈ ਵੀ, ਆਪਣੇ ਇੱਕ ਰੂਪ ਤੋਂ, ਅਨੇਕ ਰੂਪ ਹੋ ਕੇ, ਸੰਸਾਰ ਰਚਨਾ ਦੀ ਖੇਡ ਨੂੰ, ਨਹੀਂ ਖੇਡ ਸਕਦਾ, ਇਸ ਕਰਕੇ ਇਹ ਸੰਸਾਰ, ਤੇਰੀ ਅਖੇਡ ਖੇਡ ਹੈ, ਪ੍ਰੰਤੂ ਜਦ ਇਸ ਖੇਡ ਨੂੰ ਬੰਦ ਕਰ ਦਿੰਦਾ ਹੈਂ, ਤਦ ਅੰਤ ਨੂੰ ਤੂੰ ਫੇਰ ਅਨੇਕਤਾ ਤੋਂ ਰਹਿਤ ਆਪਣੀ ਮੌਜ ਤੇ ਆਨੰਦ ਵਿੱਚ, ਇੱਕ ਰੂਪ ਹੀ ਹੋ ਜਾਂਦਾ ਹੈਂ, ਕਿਉਂਕਿ ਉਸ ਵਕਤ, ਤੈਥੋਂ ਬਗੈਰ ਹੋਰ ਕੋਈ ਵੀ ਦੂਸਰੀ ਵਸਤੂ ਨਹੀਂ ਹੁੰਦੀ, ਇੱਕ ਤੂੰ ਹੀ ਤੂੰ, ਆਪਣੇ ਆਪ ਦੇ ਆਨੰਦ ਨੂੰ ਮਾਣਦਾ ਹੈਂ।

ਯਥਾ— ਬਰਨੁ ਚਿਹਨੁ ਨਾਹੀ ਕਿਛੁ ਰਚਨਾ, ਮਿਥਿਆ ਸਗਲ ਪਸਾਰਾ॥
ਭਣਤਿ ਨਾਨਕੁ ਜਬ ਖੇਲੁ ਉਝਾਰੈ, ਤਬ ਏਕੈ ਏਕੰਕਾਰਾ॥ [੯੯੯-ਮਾਰੂ ਮ:੫]

**ਯਥਾ ਹੋਰ—** ਕਾਲ ਸਬਨ ਕੋ ਪੇਖ ਤਮਾਸਾ॥ ਅੰਤਹਿ ਕਾਲ ਕਰਤ ਹੈ ਨਾਸਾ॥
ਕਾਲ ਸਬਨ ਕਾ ਕਰਤ ਪਸਾਰਾ॥ ਅੰਤ ਕਾਲ ਸੋਈ ਖਾਪਨਹਾਰਾ॥
ਆਪਨ ਰੂਪ ਅਨੰਤਨ ਧਰਹੀ॥ ਅਪਹਿ ਮੱਧ, ਲੀਨ ਪੁਨ ਕਰਹੀ॥
[ਦਸਮ ਗ੍ਰੰਥ ਚੌਬੀਸ ਅਵਤਾਰ ਛੰਦ ਨੰਬਰ-੨, ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਸੰਸਾਰ ਦੀ ਰਚਨਾ ਰੂਪ ਖੇਲ ਨੂੰ ਖੇਲ ਕੇ, ਜਦ [ਖੇਲਨ] = ਖੇਲਾਂ ਤੋਂ [ਅਖੇਲ] = ਰਹਿਤ ਹੁੰਦਾ ਹੈਂ, ਤਦ ਫੇਰ ਅੰਤ ਨੂੰ, ਤੂੰ ਇੱਕ ਰੂਪ ਹੀ ਹੈਂ; ਕਿਉਂਕਿ ਸਭ ਕੁਛ ਤੇਰੇ ਵਿੱਚ ਹੀ ਲੀਨ ਹੋ ਜਾਂਦਾ ਹੈ।

**ਯਥਾ**—ਤੁਝ ਬਿਨੁ ਦੂਜਾ ਕੋਇ ਨਾਹਿ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ॥
[੧੧੮੧-ਬਸੰਤੁ ਮ: ੫]

**ਯਥਾ ਹੋਰ—** ਕੀਨੇ ਸੁ ਜੀਵ ਜਲਥਲ ਅਨੇਕ॥ ਅੰਤਹ ਸਮੇਯ, ਫੁਨ ਰੂਪ ਏਕ॥
[ਰੁੱਦ੍ਰ ਅਵਤਾਰ ਛੰਦ ਨੰਬਰ- ੭੬]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਅਨੇਕਤਾ ਆਦਿ ਦੀਆਂ [ਅਖੇਲ] = ਸਾਰੀਆਂ [ਖੇਲਨ] = ਖੇਡਾਂ ਦੇ [ਖੇਲ ਖੇਲ] = ਖੇਲਾਂ ਨੂੰ ਖੇਲ ਕੇ, ਅੰਤ ਨੂੰ ਪ੍ਰਲੈ ਕਾਲ ਵੇਲੇ, ਫੇਰ ਇੱਕ ਰੂਪ ਹੀ ਹੋ ਜਾਂਦਾ ਹੈਂ, ਕਿਉਂਕਿ ਉਸ ਵਕਤ ਦੂਸਰੀ ਕੋਈ ਵੀ ਵਸਤੂ, ਨਹੀਂ ਰਹਿ ਜਾਂਦੀ, ਤੇ ਇੱਕ ਤੂੰ ਹੀ ਤੂੰ, ਹੁੰਦਾ ਹੈਂ।

**ਯਥਾ—** ਆਪਨ ਖੇਲੁ ਆਪਿ ਕਰਿ ਦੇਖੈ॥ ਖੇਲ ਸੰਕੋਚੈ ਤਉ ਨਾਨਕ ਏਕੈ॥ [੨੯੨-ਗਉੜੀ ਸੁਖਮਨੀ ਮ: ੫]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਸਰਗੁਣ ਸਰੂਪ ਨਾਲ ਤਾਂ, ਅਨੇਕ ਹੋਣ ਆਦਿ ਦੀਆਂ ਅਨੇਕ [ਖੇਲਖੇਲ] = ਖੇਲਾਂ ਨੂੰ ਖੇਲਦਾ ਹੈਂ, ਅਤੇ ਨਿਰਗੁਣ ਸਰੂਪ ਨਾਲ, ਹਰ ਪ੍ਰਕਾਰ ਦੀਆਂ [ਖੇਲਨ] = ਖੇਡਾਂ ਤੋਂ [ਅਖੇਲ] = ਰਹਿਤ ਹੈਂ, ਪਰ ਅੰਤ ਨੂੰ ਪ੍ਰਲੈ ਕਾਲ ਵੇਲੇ ਅਨੇਕਤਾ ਤੋਂ ਰਹਿਤ, ਫੇਰ ਤੂੰ ਇੱਕ ਨਿਰਗੁਣ ਸਰੂਪ ਵਿੱਚ ਹੀ, ਇਸਥਿਤ ਰਹਿੰਦਾ ਹੈਂ, ਜੋ ਕਿ ਸਤ, ਚਿਤ, ਤੇ ਆਨੰਦ ਸਰੂਪ ਹੈਂ।

**ਯਥਾ—** ਕਰੈ ਅਨੰਦੁ ਅਨੰਦੀ ਮੇਰਾ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ॥
ਸਿਰਿ ਸਾਹਾ ਕੈ ਸਚਾ ਸਾਹਿਬੁ, ਅਵਰੁ ਨਾਹੀ ਕੋ ਦੂਜਾ ਹੇ॥ [੧੦੭੩-ਮਾਰੂ ਸੋਲਹੇ ਮ: ੫]

## ਦੇਵ ਭੇਵ ਨ ਜਾਨਹੀ, ਜਿਹ ਬੇਦ ਅਉਰ ਕਤੇਬ॥

[ **ਪਦ ਅਰਥ**—ਜਿਹ. ਸਰਵਨਾਮ-ਜਿਸ॥ ਬੇਦ. ਸੰ. ਵੇਦ. ਸੰਗਯਾ-ਗਿਆਨ, (੨) ਹਿੰਦੂ ਧਰਮ ਦੇ ਪ੍ਰਧਾਨ ਧਰਮ ਗ੍ਰੰਥ-ਰਿਗ, ਯੁਜੁਰ, ਸ਼ਾਮ ਅਤੇ ਅਥਰਬਣ ਵੇਦ॥ ਕਤੇਬ, ਅਰਬੀ, ਕਿਤਾਬ, ਸੰਗਯਾ-ਪੁਸਤਕ. ਗ੍ਰੰਥ (੨) ਮੁਸਲਮਾਨ, ਤੇ ਈਸਾਈ ਆਦਿਕ ਮਤਾਂ ਦੀਆਂ, ਧਾਰਮਿਕ ਚਾਰ ਕਿਤਾਬਾਂ-ਤੌਰੇਤ, ਜਬੂਰ, ਅੰਜੀਲ ਅਤੇ ਕੁਰਾਨ, (ਫੁਰਕਾਨ) ਦਾ ਬੋਧਕ ਹੈ। ]

**ਅਰਥ**—ਹੇ ਅਕਾਲ ਪੁਰਖ! ਤੇਰਾ ਐਸਾ ਅਸਚਰਜ ਸਰੂਪ ਹੈ, ਕਿ [ਜਿਹ] = ਜਿਸਦੇ ਭੇਦ ਨੂੰ ਬ੍ਰਹਮਾ ਆਦਿਕ ਦੇਵਤੇ ਵੀ ਨਹੀਂ [ਜਾਨ ਹੀ] = ਜਾਣਦੇ, ਅਤੇ ਚਾਰ ਬੇਦ, ਤੇ ਚਾਰੇ ਕਿਤਾਬਾਂ ਜੋ ਹਨ, ਇਹ ਵੀ ਉਸਦੇ ਭੇਦ ਨੂੰ, ਕੁੱਝ ਨਹੀਂ ਦੱਸਦੀਆਂ।

**ਯਥਾ—** ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥
ਸਗਲੇ ਸੈਲ ਉਪਾਇ ਸਮਾਏ, ਅਲਖੁ ਨ ਲਖਣਾ ਜਾਈ ਹੇ॥ [੧੦੨੧-ਮਾਰੂ ਮ: ੧]

**ਯਥਾ ਹੋਰ—** ਆਦਿ ਅਭੇਖ ਅਛੇਦ ਸਦਾ ਪ੍ਰਭ, ਬੇਦ ਕਤੇਬਨ ਭੇਦ ਨ ਪਾਯੋ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ, ਸਤ ਸਦੈਵ ਸਭੈ ਘਟਿ ਛਾਯੋ॥
[ਤੇਤੀ ਸ੍ਵੈਯੇ ਛੰਦ ਨੰਬਰ-੪]

**ਯਥਾ ਹੋਰ**— ਦੇਵ ਭੇਦ ਨ ਜਾਨਹੀ, ਜਿਹ ਮਰਮ ਬੇਦ ਕਤੇਬ॥

ਸਨਕ ਅਉ ਸਨਕੇਸ ਨੰਦਨ, ਪਾਵ ਹੀ ਨਹ ਸੇਬ॥ [ਅਕਾਲ ਉਸਤਤਿ ਛੰਦ ਨੰਬਰ-੧੯੩]

**ਰੂਪ ਰੰਗ ਨ ਜਾਤਿ ਪਾਤਿ ਸੁ, ਜਾਨਈ ਕਿਹ ਜੇਬ॥**

{ **ਪਦ ਅਰਥ**—ਜੇਬ. ਫਾਰਸੀ. ਜ਼ੇਬ. ਸੰਗਯਾ-ਸ਼ੋਭਾ. (੨) ਉਪਮਾ॥ ਕਿਹ. ਸਰਵ ਨਾਮ-ਕਿਸ. (੨) ਕ੍ਰਿਆ ਵਿਸ਼ੇਸ਼ਣ-ਕਿਸ ਤਰ੍ਹਾਂ. ਕਿਸ ਪ੍ਰਕਾਰ। }

**ਅਰਥ**—ਹੇ ਅਕਾਲ ਪੁਰਖ! ਤੇਰੀ [ਜੇਬ] = ਸ਼ੋਭਾ ਆਦਿ ਨੂੰ, ਕੋਈ [ਕਿਹ] = ਕਿਸ ਪ੍ਰਕਾਰ [ਜਾਨ ਹੀ] = ਜਾਣ ਸਕਦਾ ਹੈ? ਜਦ ਕਿ ਤੇਰਾ ਰੂਪ, ਰੰਗ ਤੇ ਜਾਤਿ [ਪਾਤ] = ਬਿਰਾਦਰੀ ਆਦਿ, ਕੁਛ ਹੈ ਹੀ ਨਹੀਂ, ਕੇਵਲ ਨਿਰਾਕਾਰ ਸਰੂਪ ਹੈ।

{ ਭਾਵ—ਇਹ, ਕਿ ਜਾਤੀ, ਵਿਅਕਤੀ, ਗੁਣ, ਗੁਣੀ, ਕ੍ਰਿਆ, ਕ੍ਰਿਆਵਾਨ, ਇਨ੍ਹਾਂ ਛੇਆਂ ਦੇ ਵਰਨਨ ਕਰਨ ਤੱਕ ਹੀ, ਬਾਣੀ ਦੀ ਪਹੁੰਚ ਹੁੰਦੀ ਹੈ, ਇਸ ਤੋਂ ਅੱਗੇ ਬਚਨਾਂ ਦੁਆਰਾ ਕੁਛ ਵੀ ਦੱਸਿਆ ਨਹੀਂ ਜਾ ਸਕਦਾ, ਪ੍ਰੰਤੂ ਪ੍ਰਮੇਸ਼੍ਵਰ ਦੀ ਕੋਈ ਵਿਅਕਤੀ (ਦੇਹ) ਨਹੀਂ, ਨ ਜਾਤੀ ਹੈ, ਨ ਉਸ ਵਿੱਚ ਕੋਈ ਕ੍ਰਿਆ ਹੈ, ਅਤੇ ਗੁਣ ਗੁਣੀ ਭਾਵ ਤੋਂ ਵੀ ਰਹਿਤ ਹੈ, ਇਸ ਲਈ ਬਚਨਾਂ ਦੀ ਪਹੁੰਚ ਤੋਂ ਪਰੇ ਹੋਣ ਕਰਕੇ, ਕੋਈ ਵੀ ਉਸਦੇ ਸੌਂਦ੍ਰਜ, ਅਤੇ ਭੇਦ ਨੂੰ, ਕੁਛ ਨਹੀਂ ਜਾਣ ਸਕਦਾ, ਨ ਉਸ ਦੇ ਬਾਰੇ, ਕੁਝ ਕਿਹਾ ਹੀ ਜਾ ਸਕਦਾ ਹੈ। }

**ਯਥਾ**— ਬੇਦ ਕਤੇਬ ਨ ਪਾਇਓ, ਲਖਿਓ ਨ ਸੇਬ ਕਤੇਬ॥

ਦੇਵ ਦਾਨੋ ਮੂੜ ਮਾਨੋ, ਜੱਛ ਨ ਜਾਨੇ ਜੇਬ॥ [ਅਕਾਲ ਉਸਤਤਿ ਛੰਦ ਨੰਬਰ-੧੯੮]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀ [ਜੇਬ] = ਉਪਮਾ ਨੂੰ ਕੋਈ [ਕਿਹ] = ਕਿਸੀ ਪ੍ਰਕਾਰ ਵੀ [ਹੀ] = ਨਿਸਚੇ ਕਰਕੇ, ਨਹੀਂ, [ਜਾਨ] = ਜਾਣ ਸਕਦਾ, ਕਿਉਂਕਿ ਤੇਰਾ, ਕੋਈ ਵੀ ਰੂਪ ਰੰਗ ਅਤੇ ਜਾਤਿ ਆਦਿਕ ਹੀ ਨਹੀਂ ਹੈ।

**ਯਥਾ**— ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ, ਹਮ ਕਹਿ ਨ ਸਕਹ ਹਰਿ ਗੁਨੇ॥

ਜੈਸੇ ਤੁਮ ਤੈਸੇ ਪ੍ਰਭ ਤੁਮ ਹੀ, ਗੁਨ ਜਾਨਹੁ ਪ੍ਰਭ ਅਪੁਨੇ॥ [੯੭੬-ਨਟ ਮ: ੪]

**ਤਾਤ ਮਾਤ ਨ ਜਾਤ ਜਾ ਕਰਿ, ਜਨਮ ਮਰਨ ਬਿਹੀਨ॥**

{ **ਪਦ ਅਰਥ**—ਤਾਤ. ਸੰ. ਸੰਗਯਾ-ਜੋ ਵੰਸ਼ ਦਾ ਵਿਸਥਾਰ ਕਰੇ. ਅਰਥਾਤ ਪਿਤਾ (੨) ਪੁਤ੍ਰ. (੩) ਵੱਡਾਭੁਰਾ. (੪) ਵਿਸ਼ੇਸ਼ਣ-ਪਿਆਰਾ। }

**ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ ਐਸਾ ਅਸਚਰਜ ਹੈ, ਕਿ [ਜਾਕਰਿ] = ਜਿਸਦਾ ਮਾਤਾ, ਪਿਤਾ, ਅਤੇ ਜਾਤੀ ਆਦਿ, ਕੋਈ ਵੀ ਨਹੀਂ, ਅਤੇ ਜਨਮ-ਮਰਨ ਤੋਂ ਵੀ ਰਹਿਤ ਹੈ।

**ਯਥਾ**—ਜਗੁ ਤਿਸ ਕੀ ਛਾਇਆ, ਜਿਸੁ ਬਾਪੁ ਨ ਮਾਇਆ॥ ਨਾ ਤਿਸੁ ਭੈਣ ਨ ਭਰਾਉ ਕਮਾਇਆ॥

ਨਾ, ਤਿਸੁ ਓਪਤਿ ਖਪਤਿ ਕੁਲ ਜਾਤੀ, ਓਹੁ ਅਜਰਾਵਰੁ ਮਨਿ ਭਾਇਆ॥ [੧੦੩੮-ਮਾਰੂ ਮ: ੧]

**ਚੱਕ੍ਰ ਬੱਕ੍ਰ ਫਿਰੈ ਚੱਤਰ ਚੱਕ, ਮਾਨਈ ਪੁਰ ਤੀਨ॥ ੯੨॥**

{ [**ਪਦ ਅਰਥ**—ਚੱਕ੍ਰ. ਸੰ. ਸੰਗਯਾ-ਗੁਲਾਈਦਾਰ ਇੱਕ ਅਸਤ੍ਰ (੨) ਕਾਲ ਰੂਪ ਚੱਕ੍ਰ. ਹੁਕਮ ਰੂਪ ਚੱਕ੍ਰ. ਪ੍ਰਤੱਖ ਚੱਕ੍ਰ. ਅਤੇ ਸੁਦ੍ਰਸ਼ਨ ਚੱਕ੍ਰ॥ ਬੱਕ੍ਰ. ਸੰ. ਵੱਕ੍ਰ. ਵਿਸ਼ੇਸ਼ਣ-ਟੇਡਾ. ਵਿੰਗਾ-(੨) ਭਾਵ ਅਰਥ—ਭਿਆਨਕ ਅਤੇ ਤੀਖਸ਼ਣ॥ ਚਤਰ. ਸੰ. ਸੰਗਯਾ-ਚਾਰ॥ ਚੱਕ. ਪੰਜਾਬੀ. ਸੰਗਯਾ-ਦਿਸ਼ਾ. ਤਰਫ਼ (੨) ਸੰ. ਚੱਕ੍ਰ. ਸੰਗਯਾ-ਦਿਸ਼ਾ. ਤਰਫ਼॥ ਪੁਰ. ਸੰ. ਸੰਗਯਾ-ਭੁਵਨ. ਲੋਕ. ਪੁਰੀ।] }

**ਅਰਥ**—ਹੇ ਅਕਾਲ ਪੁਰਖ! ਤੇਰਾ ਹੁਕਮ ਰੂਪ [ਬੱਕ੍ਰ] = ਬਾਂਕਾ (ਟੇਡਾ) ਚੱਕ੍ਰ [ਚਤਰ] = ਚਾਰੋਂ [ਚਕ] = ਦਿਸ਼ਾ ਵਿੱਚ, ਫਿਰ ਰਿਹਾ ਹੈ, ਅਤੇ ਤਿੰਨਾਂ [ਪੁਰ] = ਲੋਕਾਂ ਵਿੱਚ ਰਹਿਣ ਵਾਲੇ, ਸਾਰੇ ਹੀ ਜੀਵ, ਹੁਕਮ ਰੂਪ ਚੱਕ੍ਰ ਨੂੰ ਮੰਨ ਰਹੇ ਹਨ, ਕਿਉਂਕਿ ਪ੍ਰਮੇਸ਼੍ਵਰ ਦੇ ਹੁਕਮ ਨੂੰ, ਕੋਈ ਵੀ ਮੋੜ ਨਹੀਂ ਸਕਦਾ, ਉਸਦੇ ਅੱਗੇ ਸਭ ਨੂੰ ਨਿਉਣਾ ਪੈਂਦਾ ਹੈ।

**ਯਥਾ**— ਫਿਰੈ ਚੱਕ੍ਰ ਚਉਦਹੂੰ, ਪੁਰੀਯੰ ਮਧਿਆਣੰ॥ ਇਸੋ ਕੌਨ ਬੀਯੰ ਫਿਰੈ ਆਇਸਾਣੰ॥

[ਬਚਿਤ੍ਰ ਨਾਟਕ ਛੰਦ ਨੰਬਰ-੬੦]

**ਯਥਾ ਹੋਰ**— ਪਾਤਾਲ ਪੁਰੀਆ ਲੋਅ ਆਕਾਰਾ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥
ਹੁਕਮੇ ਸਾਜੇ ਹੁਕਮੇ ਢਾਹੇ, ਹੁਕਮੇ ਮੇਲਿ ਮਿਲਾਇਦਾ॥ [੧੦੬੦-ਮਾਰੂ ਮ: ੩]

**ਯਥਾ ਹੋਰ**— ਚਲ ਚਉਦਹੂੰ, ਚੱਕ੍ਰਨ ਚੱਕ੍ਰ ਫਿਰੰ॥ ਬਢਵੰ ਘਟਵੰ, ਹਰੀਅੰ ਸੁਭਰੰ॥
ਜਗ ਜੀਵ ਜਿਤੇ, ਜਲਯੰ ਥਲਯੰ॥ ਅਸ ਕੋ, ਜੁ ਤਵਾਇਸੁਯੰ, ਮਲਯੰ॥

[ਬਚਿਤ੍ਰ ਨਾਟਕ ਛੰਦ ਨੰਬਰ-੫੭]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ ਕਾਲ ਰੂਪ [ਬੱਕ੍ਰ] = ਭਿਆਨਕ ਚੱਕ੍ਰ, ਚਾਰੋਂ ਦਿਸ਼ਾਂ ਵਿੱਚ ਫਿਰ ਰਿਹਾ ਹੈ, ਜਿਸ ਨੂੰ ਕਿ ਤਿੰਨੇ ਹੀ ਲੋਕ ਮੰਨ ਰਹੇ ਹਨ, ਕਿਉਂਕਿ ਉਸਦੇ ਕਾਲ ਚੱਕ੍ਰ ਤੋਂ, ਕੋਈ ਵੀ ਬੱਚ ਨਹੀਂ ਸਕਦਾ, ਸਭ ਜੀਵ, ਕਾਲ ਦੇ ਅਧੀਨ ਹਨ, ਇਸ ਲਈ ਕਾਲ ਨੂੰ ਸਭ ਮੰਨ ਰਹੇ ਹਨ।

**ਯਥਾ**—ਫਿਰੈ ਚਉਦਹੂੰ ਲੋਕਯੰ ਕਾਲ ਚੱਕ੍ਰੰ॥ ਸਭੈ ਨਾਥ ਨਾਥੇ, ਭ੍ਰਮੰ ਭਉਹ ਬੱਕ੍ਰੰ॥
ਕਹਾ ਰਾਮ ਕ੍ਰਿਸਨੰ, ਕਹਾ ਚੰਦ ਸੂਰੰ॥ ਸਭੈ ਹਾਥ ਬਾਂਧੇ, ਖਰੇ ਕਾਲ ਹਜੂਰੰ॥

[ਬਚਿਤ੍ਰ ਨਾਟਕ ਛੰਦ ਨੰਬਰ-੮੩]

**ਯਥਾ ਹੋਰ**— ਕਾਲ ਕਲਮ ਹੁਕਮੁ ਹਾਥਿ, ਕਹਉ ਕਉਨੁ ਮੇਟਿ ਸਕੈ,
ਈਸ ਬੰਮ੍ਰਿ ਗ੍ਹਾਨ ਧ੍ਹਾਨ ਧਰਤ ਹੀਐ ਚਾਹਿ ਜੀਉ॥ [੧੪੦੨-ਸਵਯੇ ਮ: ੪ ਕੇ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ [ਬੱਕ੍ਰ] = ਤੀਖਸ਼ਣ ਸੁਦ੍ਰਸ਼ਨ ਚੱਕ੍ਰ, ਚਾਰੋਂ ਦਿਸ਼ਾ ਵਿਖੇ, ਅਮੋੜ ਹੋ ਕੇ ਫਿਰਦਾ ਹੈ, ਉਸਦੇ ਪ੍ਰਤਾਪ ਤਾਂਈ, ਤਿੰਨੇ ਹੀ ਲੋਕ ਮੰਨਦੇ ਹਨ, ਕਿਉਂਕਿ ਸੁਦ੍ਰਸ਼ਨ ਚੱਕ੍ਰ ਦੀ ਮਾਰ ਤੋਂ, ਕੋਈ ਵੀ ਬਚ ਨਹੀਂ ਸਕਦਾ, ਉਸ ਤੋਂ ਦੇਵਤੇ ਵੀ ਡ਼ਰਦੇ ਹਨ, ਜਦੋਂ ਅੰਬਰੀਕ ਭਗਤ ਦੀ ਰੱਖਯਾ ਵਾਸਤੇ ਸੁਦ੍ਰਸ਼ਨ ਚੱਕ੍ਰ ਨੂੰ ਸ੍ਰੀ ਵਿਸ਼ਨੂੰ ਭਗਵਾਨ ਜੀ ਨੇ ਭੇਜਿਆ, ਤਾਂ ਦੁਰਬਾਸ਼ਾ ਰਿਖੀ ਨੂੰ ਬ੍ਰਹਮਾ, ਸ਼ਿਵਜੀ ਆਦਿ ਵੀ, ਨ ਬਚਾ ਸਕੇ, ਅਤੇ ਉਸਨੂੰ ਆਪਣੀ ਪੁਰੀਆਂ ਵਿੱਚੋਂ ਕੱਢ ਦਿੱਤਾ, ਮਤਾਂ ਕਿਤੇ ਅਸੀਂ ਵੀ ਨ ਮਾਰੇ ਜਾਈਏ, ਅਖੀਰ ਨੂੰ ਅੰਬਰੀਕ ਦੀ ਚਰਣੀ ਪੈਣ ਤੋਂ ਬਾਦ ਹੀ ਬਚਾਅ ਹੋਇਆ, ਇਸ ਕਰਕੇ ਸੁਦ੍ਰਸ਼ਨ ਚੱਕ੍ਰ ਵੀ ਅਮੋੜ ਹੈ, ਚਾਰੇ ਦਿਸ਼ਾ ਵਿੱਚ ਬੇਰੋਕ ਹੋ ਕੇ ਫਿਰਦਾ ਹੈ।

## {ਸਾਖੀ ਅੰਬਰੀਕ ਭਗਤ ਦੀ}

**ਯਥਾ**— ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ॥
ਅੰਮਰੀਕ ਪ੍ਰਹਿਲਾਦਿ, ਸਰਣਿ ਗੋਬਿੰਦ ਗਤਿ ਪਾਈ॥ [੧੩੯੪-ਸਵੱਯੇ ਮ: ੩ ਕੇ]

ਇੱਕ ਅੰਬਰੀਕ ਨਾਮ ਦਾ ਰਾਜਾ, ਪ੍ਰਮੇਸ਼੍ਵਰ ਦਾ ਪਿਆਰਾ ਭਗਤ ਸੀ, ਓਹੁ ਹਮੇਸ਼ਾ ਹੀ ਸੰਤਾਂ ਮਹਾਤਮਾ ਦੀ ਸੇਵਾ ਕਰਦਾ, ਅਤੇ ਪ੍ਰਮੇਸ਼੍ਵਰ ਦੇ ਧਿਆਨ ਵਿੱਚ ਮਗਨ ਰਹਿੰਦਾ ਸੀ, ਨਾਮ ਦੀ ਰੰਗਣ ਉਸਨੂੰ ਇਤਨੀ ਚੜ ਗਈ, ਕਿ ਸੰਸਾਰ ਦੀ ਵੀ ਕੋਈ ਸੁਧ ਨਾ ਰਹੀ, ਸ੍ਰੀ ਵਿਸ਼ਨੂੰ ਭਗਵਾਨ ਨੇ ਉਸਦੀ ਐਸੀ ਅਵਸਥਾ ਨੂੰ ਦੇਖ ਕੇ, ਆਪਣੇ ਸੁਦ੍ਰਸ਼ਨ ਚੱਕ੍ਰ ਨੂੰ ਹੁਕਮ ਦਿੱਤਾ, ਕਿ ਜਦ ਵੀ ਕੋਈ, ਭਗਤ ਅੰਬ੍ਰੀਕ ਤੇ ਭੀੜ ਬਣੇ, ਤਦ ਤੂੰ ਹਰ ਪ੍ਰਕਾਰ ਨਾਲ, ਇਸਦੀ ਰੱਖਯਾ ਕਰਨੀ, ਇਸ ਤਰ੍ਹਾਂ ਕਹਿ ਕੇ, ਅੰਬਰੀਕ ਭਗਤ ਦੀ ਰੱਖਿਆ ਵਿੱਚ, ਸੁਦ੍ਰਸ਼ਨ ਚੱਕ੍ਰ ਨੂੰ ਨਿਯੁਕਤ ਕਰ ਦਿੱਤਾ, ਇਸੀ ਪ੍ਰਕਾਰ ਜਦ ਬਹੁਤ ਸਾਰਾ ਸਮਾਂ, ਸੁੱਖ ਨਾਲ ਬਤੀਤ ਗਿਆ, ਤਾਂ ਇੱਕ ਵਾਰ ਅੰਬਰੀਕ ਭਗਤ ਜੀ ਨੇ, ਇਕਾਦਸੀ

ਦਾ ਨਿਰਜਲਾ ਵਰਤ ਰੱਖਿਆ ਹੋਇਆ ਸੀ, ਅਤੇ ਦੂਸਰੇ ਦਿਨ, ਦੁਆਦਸ਼ੀ ਨੂੰ ਦਾਨ ਪੁੰਨ ਕਰਦਿਆਂ ਸ਼ਾਮ ਪੈ ਗਈ, ਇਸ ਤਰ੍ਹਾਂ ਦਾਨ ਪੁੰਨ ਕਰਕੇ ਜਦ ਰਾਜਾ ਵਰਤ ਉਪਾਰਣ (ਖੋਲ੍ਹਣ) ਲਈ ਘਰ ਨੂੰ ਜਾ ਰਿਹਾ ਸੀ, ਉਦੋਂ ਹੀ ਫਿਰਦੇ ਫਿਰਾਂਦੇ ਦੁਰਬਾਸ਼ਾ ਰਿਖੀ ਜੀ, ਉੱਥੇ ਆ ਗਏ, ਰਾਜੇ ਨੇ ਉਨ੍ਹਾਂ ਦਾ ਬਹੁਤ ਆਦਰ ਸਤਿਕਾਰ ਸਹਿਤ ਪੂਜਨ ਕੀਤਾ, ਤੇ ਚਰਨਾਂ ਉੱਪਰ ਡਿੱਗ ਕੇ, ਭੋਜਨ ਕਰਨ ਦੀ ਪ੍ਰਾਰਥਨਾ ਕੀਤੀ, ਜੋ ਰਿਸ਼ੀ ਜੀ ਨੇ ਰਾਜੇ ਦਾ ਨਿਮੰਤ੍ਰਣ ਤਾਂ ਮੰਨ ਲਿਆ, ਤੇ ਕਿਹਾ ਮੈਂ ਇਸ਼ਨਾਨ ਕਰ ਆਵਾਂ, ਫੇਰ ਭੋਜਨ ਛਕਦਾ ਹਾਂ, ਇਤਨਾ ਕਹਿ ਕੇ ਰਿਸ਼ੀ ਜੀ, ਆਪ ਸੰਧਯਾ ਸਮੇਂ ਦੀ ਨਿਤਕ੍ਰਿਆ ਸ਼ਨਾਨ, ਤਰਪਣ ਆਦਿ ਨੂੰ ਕਰਨ ਲਈ, ਨਦੀ ਕਿਨਾਰੇ ਚਲੇ ਗਏ, ਉੱਥੇ ਜਾ ਕੇ ਇਸ਼ਨਾਨ ਆਦਿ ਕਰਕੇ, ਜਦ ਈਸ਼੍ਵਰ ਧਿਆਨ ਵਿੱਚ ਬੈਠੇ ਤਾਂ ਧਿਆਨ ਵਿੱਚ ਬੈਠਿਆਂ ਨੂੰ, ਬਹੁਤ ਸਾਰਾ ਸਮਾਂ ਬਤੀਤ ਹੋ ਗਿਆ, ਅਤੇ ਏਧਰ ਜਦ ਦੁਆਦਸ਼ੀ ਸਿਰਫ਼ ਇੱਕ ਘੜੀ ਭਰ ਰਹਿ ਗਈ, ਤਦ ਧਰਮਾਤਮਾ ਰਾਜੇ ਅੰਬਰੀਕ ਨੂੰ ਬੜੀ ਚਿੰਤਾ ਹੋਈ, ਤੇ ਵਿਚਾਰਿਆ ਜੇਕਰ ਮੈਂ ਹੁਣ ਇਕਾਦਸ਼ੀ ਵਰਤ ਨੂੰ ਦੁਆਦਸ਼ੀ ਤਿਥਿ ਵਿੱਚ, ਨ ਖੋਲਿਆ, ਤੇ ਤ੍ਰਿਉਦਸ਼ੀ ਤਿਥਿ ਲੱਗ ਗਈ, ਤਾਂ ਸ਼ਾਸ਼ਤ੍ਰ ਅਨੁਸਾਰ ਵਰਤ, ਤੇ ਇੱਸ ਵਿੱਚ ਜਪ-ਤਪ ਆਦਿ ਕੀਤਾ, ਸਭ ਨਿਸਫਲ ਚਲਾ ਜਾਵੇਗਾ, ਜੇਕਰ ਵਰਤ ਉਪਾਰਣ ਲਈ, ਰਿਸ਼ੀ ਜੀ ਤੋਂ ਪਹਿਲੇ ਭੋਜਨ ਕਰ ਲਿਆ, ਤਾਂ ਅਤਿਥੀ ਤੋਂ ਪਹਿਲੇ ਭੋਜਨ ਕਰਨ ਦਾ ਪਾਪ ਲੱਗੇਗਾ, ਅਤੇ ਰਿਸ਼ੀ ਜੀ ਆਪਣੀ ਨਿਰਾਦਰੀ ਨੂੰ ਮੰਨ ਕੇ, ਸਰਾਪ ਵੀ ਦੇ ਦੇਣਗੇ, ਇਸ ਲਈ ਐਸਾ ਉਪਾਇ ਕੀਤਾ ਜਾਣਾ ਚਾਹੀਦਾ ਹੈ, ਜਿਸ ਨਾਲ ਵਰਤ ਵੀ ਖੁਲ੍ਹ ਜਾਵੇ, ਤੇ ਰਿਸ਼ੀ ਦਾ ਨਿਰਾਦਰ ਵੀ ਨ ਹੋਵੇ, ਤੇ ਪਾਪ ਵੀ ਨ ਲੱਗੇ, ਇਸ ਤਰ੍ਹਾਂ ਸੋਚ ਵਿਚਾਰ ਕੇ ਓੜਕ ਨੂੰ ਰਾਜੇ ਨੇ, ਮਨ ਵਿੱਚ ਇਹ ਠਹਿਰਾ ਲਈ, ਕਿ ਠਾਕੁਰ ਜੀ ਦੇ ਚਰਣ ਧੋ ਕੇ, ਆਚਮਨ ਕਰ ਲੈਣਾ ਚਾਹੀਦਾ ਹੈ, ਜਿਸ ਨਾਲ ਇਕਾਦਸੀ ਵਰਤ ਦਾ ਮਹਾਤਮ ਵੀ ਬਣਿਆ ਰਹਿ ਜਾਵੇਗਾ, ਤੇ ਮੈਂ ਨਿਰਾਹਾਰ ਵੀ ਰਹਿ ਜਾਵਾਂਗਾ, ਕਿਉਂਕਿ ਸ਼ਾਸਤ੍ਰ ਦੀ ਲਿਖਤ ਅਨੁਸਾਰ ਜਲ ਦਾ ਪੀਣਾ, ਭੋਜਨ ਵੀ ਹੈ, ਤੇ ਭੋਜਨ ਨਹੀਂ ਵੀ ਹੈ, ਅਤੇ ਜਦ ਰਿਸ਼ੀ ਜੀ ਆਵਣਗੇ, ਤਦ ਉਨਾਂ ਨੂੰ ਭੋਜਨ ਛਕਾ ਕੇ, ਮੈਂ ਪਿੱਛੋਂ ਭੋਜਨ ਕਰ ਲਵਾਂਗਾ। ਇਸ ਪ੍ਰਕਾਰ ਵਿਚਾਰ ਕੇ ਰਾਜੇ ਨੇ ਠਾਕੁਰ ਜੀ ਦੀ ਵਿਧੀਪੂਰਵਕ ਪੂਜਾ ਕੀਤੀ, ਅਤੇ ਠਾਕੁਰ ਜੀ ਦਾ ਚਰਣਾਮ੍ਰਿਤ ਮੂੰਹ ਵਿੱਚ ਪਾ ਕੇ, ਵਰਤ ਦਾ ਉਪਾਰਣ ਕਰ ਲਿਆ, ਅਤੇ ਮਹਾਮੁਨੀ ਦੁਰਬਾਸ਼ਾ ਦੇ ਆਉਣ ਦਾ ਰਾਹ ਦੇਖਣ ਲੱਗ ਪਿਆ, ਪਰ ਓਧਰ ਰਿਸ਼ੀ ਨੇ ਆਪਣੇ ਤਪੋ ਬਲ ਦੇ ਕਾਰਣ, ਅੰਤਰ ਧਿਆਨ ਹੋ ਕੇ, ਇਹ ਸਾਰੀ ਗੱਲ ਜਾਣ ਲਈ, ਕਿ ਰਾਜੇ ਨੇ ਚਰਣਾਮ੍ਰਿਤ ਦੁਆਰਾ ਵਰਤ ਉਪਾਰਣ ਕਰ ਲਿਆ ਹੈ, ਰਿਸ਼ੀ ਨੇ ਆਪਣੀ ਨਿਰਾਦਰੀ ਸਮਝ ਕੇ ਬਹੁਤ ਭਾਰੀ ਕ੍ਰੋਧ ਕੀਤਾ, ਗੁੱਸੇ ਨਾਲ ਸਰੀਰ ਕੰਬਣ ਲੱਗ ਪਿਆ, ਦੰਦ ਪੀਹ ਹੋਣ ਲੱਗ ਪਏ, ਤਦ ਨਦੀ ਤੋਂ ਦੌੜਦਾ ਹੋਇਆ ਸਰਾਪ ਦੇਣ ਲਈ, ਰਾਜੇ ਦੇ ਪਾਸ ਆਇਆ, ਅਤੇ ਗੁੱਸੇ ਨਾਲ ਭਰੇ ਹੋਏ ਰਿਸ਼ੀ ਨੇ ਕਿਹਾ, ਹੇ ਰਾਜਾ! ਮੇਰੇ ਭੋਜਨ ਕੀਤੇ ਤੋਂ ਪਹਿਲਾਂ ਹੀ ਤੂੰ ਜਲ ਪਾਨ ਕਰ ਲਿਆ ਹੈ-ਇਹ ਤੂੰ ਮੇਰਾ ਭਾਰੀ ਅਪਮਾਨ ਕੀਤਾ ਹੈ, ਤੂੰ ਮਾਯਾ ਦੇ ਮਦ ਵਿੱਚ ਅੰਨਾ, ਢੀਠ ਅਤੇ ਅਧਰਮੀ ਹੋ ਗਿਆ ਹੈਂ, ਤੈਨੂੰ ਆਪਣੇ ਜਪ ਤਪ ਕੀਤੇ ਦਾ, ਭਾਰੀ ਹੰਕਾਰ ਹੈ, ਜਦ ਕਿ ਮੈਂ ਤੇਰਾ ਅਤਿਥੀ ਹੋ ਗਿਆ ਸੀ, ਤੂੰ ਮੈਨੂੰ ਭੋਜਨ ਕਰਨ ਦਾ ਨਿਉਂਦਾ ਵੀ ਦਿੱਤਾ ਹੈ, ਏਨਾ ਹੁੰਦੇ ਹੋਏ, ਫੇਰ ਵੀ ਤੂੰ ਮੈਨੂੰ ਭੋਜਨ ਛਕਾਏ ਤੋਂ ਬਿਨਾਂ, ਪਹਿਲੇ ਆਪ ਹੀ ਭੋਜਨ ਖਾ ਲਿਆ ਹੈ। ਇਸ ਅਪਮਾਨ ਦਾ ਫਲ ਦੇਖ, ਜੋ ਤੈਨੂੰ, ਮੈਂ ਕੈਸਾ ਦਿੰਦਾ ਹਾਂ, ਦੁਰਬਾਸ਼ਾ ਰਿਸ਼ੀ ਨੇ ਐਸੇ ਕ੍ਰੋਧ ਭਰੇ ਜਦ ਬਚਨ ਕਹੇ, ਤਾਂ ਅੰਬਰੀਕ ਭਗਤ ਦੋਵੇਂ ਹੱਥ ਜੋੜ ਕੇ, ਗਲ ਵਿੱਚ ਪਲੂ ਪਾ ਕੇ ਤ੍ਰਾਹਿ ਤ੍ਰਾਹਿ ਕਰਦਾ, ਤੇ ਕੰਬਦਾ ਹੋਇਆ, ਸ਼ਰਣ ਸ਼ਰਣ ਕਹਿ ਕੇ, ਰਿਸ਼ੀ ਦੇ ਚਰਣਾਂ ਵਿੱਚ ਡਿੱਗ ਪਿਆ, ਪਰ ਫੇਰ ਵੀ ਰਿਸ਼ੀ ਦਾ ਕ੍ਰੋਧ ਕਿਸੀ ਤਰ੍ਹਾਂ ਸ਼ਾਂਤ ਨ ਹੋਇਆ, ਅਤੇ ਕ੍ਰੋਧ ਦੇ ਨਾਲ ਲਾਲ ਨੇਤ੍ਰ ਕਰਕੇ, ਆਪਣੇ ਸਿਰ ਦੀ ਇੱਕ ਜਟਾ ਪੱਟ ਕੇ, ਧਰਤੀ ਤੇ ਪਟਕਾ ਕੇ ਮਾਰੀ, ਜਿਸ ਵਿੱਚੋਂ ਕਾਲ ਅਗਨੀ ਦੇ ਸਮਾਨ, ਬੜੀ ਭਿਆਨਕ ਤੇਜ ਵਾਲੀ, ਇੱਕ ਅਗਨੀ ਦੀ ਲਾਟ, ਪ੍ਰਗਟ ਹੋਈ, ਜਿਸ ਨਾਲ ਚਾਰੋਂ ਤਰਫ਼ਾਂ ਭੈਭੀਤ ਹੋ ਗਈਆਂ, ਸੇਕ ਤੋਂ ਡਰਦੇ ਲੋਕ ਏਧਰ-ਓਧਰ ਭੱਜ ਗਏ, ਜੀਵਨ ਤੋਂ ਨਿਰਾਸ਼ ਹੋ ਕੇ ਸਭ ਕਹਿਣ ਲੱਗੇ, ਕਿ ਰਿਸ਼ੀ ਸਭ ਨੂੰ ਹੁਣ ਭਸਮ ਕਰ ਦੇਵੇਗਾ, ਇਸ ਕਾਲ ਅਗਨੀ ਤੋਂ, ਕੋਈ ਵੀ, ਨਹੀਂ ਬੱਚ ਸਕਦਾ, ਪਰ ਅੰਬਰੀਕ ਭਗਤ ਨਿਰਭੈ ਹੋ ਕੇ ਹੱਥ ਜੋੜੀ ਰਾਮ -ਰਾਮ ਕਹਿੰਦਾ ਹੋਇਆ, ਓਥੇ ਹੀ ਖੜਾ ਰਿਹਾ, ਨ ਡਰਿਆ, ਅਤੇ ਨ ਪਿੱਛੇ ਨੂੰ ਹੀ ਹੱਟਿਆ, ਜਦ ਉਸ ਵੱਲ ਅਗਨੀ ਦੀ ਲਾਟ, ਸਾੜਨ ਲਈ ਝੱਪਟੀ, ਤਦ ਪ੍ਰਮੇਸ਼੍ਵਰ ਨੇ ਸੋਚਿਆ, ਜੇਕਰ ਹੁਣ ਅੰਬਰੀਕ ਭਗਤ ਦੀ ਸਹਾਇਤਾ ਨਾ ਕੀਤੀ, ਤਾਂ ਪ੍ਰੇਮਾ ਭਗਤੀ

ਦੀ ਨਿਰਾਦਰੀ ਹੋਵੇਗੀ, ਅਤੇ ਭਗਤ ਨੇ ਰਿਸ਼ੀ ਦੀ ਕਿਸੀ ਵੀ ਗੱਲ ਦਾ, ਗੁੱਸਾ ਵੀ ਨਹੀਂ ਮੰਨਿਆ, ਪਰ ਮੁਨੀ ਨੇ ਹੰਕਾਰ ਨਾਲ ਅਕਾਰਣ ਹੀ ਆਪਣਾ ਅਪਮਾਨ ਸਮਝ ਕੇ ਰਾਜੇ ਦੀ ਰਸ ਭਰੀ, ਕੋਈ ਵੀ ਗੱਲ ਨਹੀਂ ਸੁਣੀ, ਇਸ ਲਈ ਇਸ ਮੁਨੀ ਨੂੰ ਜ਼ਰੂਰ ਡੰਡ ਦੇਣਾ ਯੋਗ ਹੈ, ਤਦ ਉਸੀ ਵਕਤ, ਸੁਦੱਸ਼ਨ ਚੱਕ੍ਰ ਨੂੰ ਕਿਹਾ, ਹੇ ਚੱਕ੍ਰ! ਮੁਨੀ ਨੂੰ ਅਤੀਅੰਤ ਡਰ ਭੈ ਦਿਖਾ ਕੇ, ਇਸਦਾ ਹੰਕਾਰ ਦੂਰ ਕਰ, ਪਰ ਇਸਨੂੰ ਕਸ਼ਟ ਦੇਣ ਤੋਂ ਇਲਾਵਾ ਭਸਮ ਨ ਕਰੀਂ, ਤਦ ਕਾਲਰੂਪ ਸੁਦੱਸ਼ਨ ਚੱਕ੍ਰ, ਝੱਟਪੱਟ ਮਹਾਨ ਪ੍ਰਕਾਸ਼ ਦੇ ਨਾਲ ਭਗਤ ਦੀ ਰੱਖਿਆ ਲਈ ਪ੍ਰਗਟ ਹੋ ਗਿਆ, ਜਿਸ ਦੇ ਤੇਜ ਦੇ ਸਾਮ੍ਹਣੇ, ਰਿਸ਼ੀ ਦੀ ਕਾਲ ਅਗਨੀ, ਫਿੱਕੀ ਪੈ ਕੇ ਉਸ ਵਿੱਚ ਸਮਾ ਗਈ।

ਇਸ ਕੌਤਕ ਨੂੰ ਦੇਖ ਕੇ ਰਿਸ਼ੀ ਬਹੁਤ ਡਰਿਆ, ਅਤੇ ਜਦ ਚੱਕ੍ਰ ਨੂੰ ਆਪਣੇ ਵੱਲ ਭਸਮ ਕਰਨ ਲਈ ਆਉਂਦਾ ਦੇਖਿਆ ਤਾਂ ਰਿਸ਼ੀ ਨੂੰ ਹੋਰ ਵੀ ਲੈਣੇ ਦੇ ਦੇਣੇ ਪੈ ਗਏ, ਅਤੇ ਭੈ ਨਾਲ ਕੰਬਦਾ ਹੋਇਆ-ਆਪਣੀ ਜਾਨ ਲੈ ਕੇ ਉੱਥੋਂ ਦੌੜ ਪਿਆ ਅਤੇ ਦਸੋ ਦਿਸ਼ਾਂ ਵਿੱਚ ਆਪਣੀ ਜਾਨ ਬਚਾਉਣ ਲਈ ਦੌੜਦਾ ਫਿਰਿਆ, ਪਰ ਕਿਸੀ ਜਗ੍ਹਾ ਵੀ ਸੁਦੱਸ਼ਨ ਚੱਕ੍ਰ ਨੇ ਉਸ ਦਾ ਪਿੱਛਾ ਨ ਛੱਡਿਆ, ਜਦ ਰਿਸ਼ੀ ਨੂੰ ਰੱਖਿਆ ਦੀ ਕੋਈ ਵੀ ਜਗ੍ਹਾ ਨ ਦਿੱਸੀ, ਤਦ ਭੱਜ ਕੇ ਇੰਦ੍ਰਪੁਰੀ-ਬ੍ਰਹਮਪੁਰੀ, ਸ਼ਿਵਪੁਰੀ ਆਦਿ ਵੱਡੇ-ਵੱਡੇ ਦੇਵਤਿਆਂ ਦੀਆਂ ਪੁਰੀਆਂ ਵਿੱਚ, ਰੱਖਿਆ ਲਈ ਫਿਰਿਆ, ਪਰ ਕਿਸੇ ਨੇ ਵੀ ਰੱਖਿਆ ਨ ਕੀਤੀ, ਤੇ ਉਨ੍ਹਾਂ ਸਾਰਿਆਂ ਨੇ, ਆਪੋ ਆਪਣੀ ਪੁਰੀ ਵਿੱਚੋਂ ਨਿਰਾਦਰ ਦੇ ਨਾਲ, ਕੱਢ ਦਿੱਤਾ-ਕਿ ਜਾਹ ਭਈ! ਏਥੋਂ ਛੇਤੀ ਚਲਾ ਜਾ, ਮਤਾਂ ਕਿਤੇ ਅਸੀਂ ਵੀ ਤੇਰੇ ਨਾਲ ਨ ਮਾਰੇ ਜਾਈਏ, ਤੈਨੂੰ ਤਾਂ ਕੀ, ਸੁੱਦ੍ਰਸ਼ਨ ਚੱਕ੍ਰ ਤਾਂ, ਸਾਨੂੰ ਵੀ **ਭਸਮ** ਕਰ ਦੇਵੇਗਾ, ਤੇਰੀ ਅਸੀਂ, ਕਿਸੀ ਵੀ ਤਰ੍ਹਾਂ ਨਾਲ, ਰੱਖਿਆ ਨਹੀਂ ਕਰ ਸਕਦੇ, ਤੂੰ ਸਾਡੀ ਪੁਰੀ ਤੋਂ ਦੂਰ ਹੀ ਰਹੋ, ਨੇੜੇ ਨ ਆਵੀਂ।

ਕਿਉਂਕਿ ਜਦ ਸ਼ਿਵਪੁਰੀ ਵਿੱਚ ਗਿਆ ਤਾਂ ਸ਼ਿਵ ਜੀ ਨੇ ਕਿਹਾ-ਯਥਾ-ਸ਼ਿਵ ਕਹੈਂ ਨਿਕਰ ਨਿਕਰ ਇੱਤਤੇ॥ ਜਾਉ ਜਾਓ, ਆਯੋ ਮੁਨਿ ਜਿੱਤਤੇ॥ ਰੱਖਸ਼ਾ ਕਰਨ ਮੋਰ ਗਤਿ ਨਾਹੀ॥ ਸਾਧੂ ਵਿਰੋਧਿ, ਕੁਸ਼ਲ ਕਹੁ ਕਾਂਹੀ॥ ਯਹ ਕੈਲਾਸ਼ **ਭਸਮ** ਹ੍ਵੈ ਜੇਹੈ॥ ਗਣਨ ਸਹਿਤ, ਮੋਹਿ ਚੱਕ੍ਰ ਜਰੈ ਹੈ॥ ਤਬ ਮੁਨਿ ਕਹਯੋ, ਬਹੁਰ ਸਿਰ ਨਿਆਈ॥ ਨਹ ਰੱਖਸ਼ਹੁ, ਤਉ ਕਹੋ ਉਪਾਈ॥ ਕਹਯੋ ਸੰਭ, ਬੈਕੁੰਠੇ ਜਾਹੋ॥ ਰੱਖਸ਼ਣ ਕਰੇ, ਰਮਾਕਰ ਨਾਹੁ॥

**ਜਦ ਹਰ** ਪਾਸਿਓਂ, ਨਾਹਿ ਨਾਹਿ ਸੁਣੀ, ਤਦ ਰਿਸ਼ੀ ਨੇ ਵਿਚਾਰਿਆ, ਕਿ ਹੁਣ ਸਿਵਜੀ ਦੇ ਕਹੇ ਅਨੁਸਾਰ, **ਉਸਦੇ ਪਾਸ** ਹੀ ਜਾਣਾ ਚਾਹੀਦਾ ਹੈ, ਜਿਸਦਾ ਕਿ ਇਹ ਸੁੱਦ੍ਰਸ਼ਨ ਚੱਕ੍ਰ ਹੈ, ਓਹੀ ਇਸ ਤੋਂ ਬਚਾ ਸਕਦਾ ਹੈ, ਤਦ ਝੱਟ-ਪੱਟ ਬੈਕੁੰਠ ਧਾਮ ਵਿੱਚ ਵਿਸ਼ਨੂੰ ਭਗਵਾਨ ਦੇ ਪਾਸ ਚਲਾ ਗਿਆ, ਤੇ ਜਾਂਦਿਆਂ ਹੀ ਚਰਣਾਂ ਵਿੱਚ ਡਿੱਗ, ਕੇ ਤ੍ਰਾਹਿ-ਤ੍ਰਾਹਿ ਕਰਦਿਆਂ, ਪ੍ਰਾਰਥਨਾ ਕੀਤੀ, ਕਿ ਮੈਂ ਜਾਨਯੋ ਨਹਿ ਰਾਵਰੇ, ਦਾਸਨ ਕੋ ਪ੍ਰਭਾਵ॥ ਤਾਂਤੇ ਅਬ ਨਹਿ ਦੇਖੀਅਤ, ਅਪਨੋ ਕਹੂੰ ਬਚਾਵ। ਇਸ ਲਈ ਹੇ ਪ੍ਰਭੂ! ਹੁਣ ਮੇਰੀ ਰਖਸ਼ਾ ਕਰੋ-ਰੱਖਿਆ ਕਰੋ-ਇਹ ਜੋ ਆਪ ਜੀ ਦਾ ਸੁਦੱਸ਼ਨ ਚੱਕ੍ਰ ਹੈ। ਇਹ ਮੈਨੂੰ ਸਾੜ ਰਿਹਾ ਹੈ, ਕਿਰਪਾ ਕਰਕੇ ਮੈਨੂੰ ਇਸ ਤੋਂ ਛੁਡਾਵੋ, ਦੁਰਬਾਸ਼ਾ ਰਿਸ਼ੀ ਦੀ ਬੇਨਤੀ ਸੁਣ ਕੇ, ਵਿਸ਼ਨੂੰ ਭਗਵਾਨ ਨੇ ਕਿਹਾ- ਹੇ ਰਿਸ਼ੀ! ਏਥੇ ਤੂੰ ਕਿਸ ਲਈ ਆਇਆ ਹੈਂ-ਮੈਂ ਤਾਂ ਆਪ ਭਗਤਾਂ ਦੇ ਅਧੀਨ ਹਾਂ-ਜੋ ਭਗਤ ਦਾ ਦੋਖੀ ਹੈ, ਉਸਦੀ ਰੱਖਯਾ ਕਰਨੋਂ, ਮੈਂ ਅਸਮਰੱਥ ਹਾਂ, ਕਿਉਂਕਿ ਭਗਤਾਂ ਦੇ, ਵਿਰੁੱਧ ਕਾਰਜ ਕਰਨੇ ਦੀ, ਮੇਰੇ ਵਿੱਚ ਸਾਮ੍ਰੱਥ ਨਹੀਂ ਹੈ, ਜੇਕਰ ਤੈਨੂੰ ਆਪਣੇ ਪ੍ਰਾਣਾਂ ਦੀ ਰੱਖਯਾ ਕਰਨ ਦੀ ਇੱਛਾ ਹੈ, ਤਾਂ ਮੈ ਇੱਕ ਜਤਨ ਦੱਸ ਦਿੰਦਾ ਹਾਂ, ਕਿ ਮੂੰਹ ਵਿੱਚ ਘਾਅ ਲੈ ਕੇ ਗਲ ਵਿੱਚ ਪੱਲੂ ਪਾ ਕੇ, ਭਗਤ ਅੰਬ੍ਰੀਕ ਦੇ ਚਰਨਾਂ ਵਿੱਚ ਜਾ ਕੇ ਪੈ ਜਾ, ਤਦ ਹੀ ਤੇਰੇ ਪ੍ਰਾਣਾਂ ਦੀ ਰੱਖਿਆ ਹੋ ਸਕਦੀ ਹੈ, ਇਸ ਤੋਂ ਬਿਨਾਂ, ਹੋਰ ਕੋਈ ਵੀ ਤਿੰਨਾਂ ਲੋਕਾਂ ਵਿੱਚ ਤੇਰੇ ਪ੍ਰਾਣਾਂ ਨੂੰ ਨਹੀਂ ਬਚਾ ਸਕਦਾ, ਭਗਵਾਨ ਦੇ ਐਸੇ ਬਚਨ ਜਦ ਦੁਰਬਾਸ਼ਾ ਨੇ ਸੁਣੇ, ਤਦ ਹੈਰਾਨ ਹੋ ਕੇ ਨਿਰਾਸ਼ ਮਨ ਨਾਲ ਦੀਨ ਦੁਖੀ ਹੋਇਆ-ਹੋਇਆ, ਬੜੀ ਅਧੀਨਗੀ ਨਾਲ ਭਗਤ ਅੰਬਰੀਕ ਦੇ ਚਰਨਾਂ ਵਿੱਚ ਜਾ ਕੇ ਡਿੱਗਾ, ਅਤੇ ਕਿਹਾ ਹੇ ਅੰਬਰੀਕ! ਹਰੀ ਦੇ ਭਗਤ ਜੀ, ਮੈਂ ਤੇਰੀ ਸ਼ਰਣ ਹਾਂ, ਮੈਨੂੰ ਸੁੱਦ੍ਰਸ਼ਨ ਚੱਕ੍ਰ ਤੋਂ ਬਚਾ, ਮੈਂ ਜਿੱਥੇ-ਜਿੱਥੇ ਵੀ ਜਾਂਦਾ ਹਾਂ, ਇਹ ਮੇਰਾ ਪਿੱਛਾ ਨਹੀਂ ਛੱਡਦਾ, ਹੁਣ ਵੀ ਮੈਨੂੰ ਸਾੜਨ ਲਈ ਮਗਰ-ਮਗਰ ਹੀ ਤੁਰਿਆ ਆਉਂਦਾ ਹੈ, ਜਿਸ ਵਕਤ ਰਿਸ਼ੀ ਨੇ ਬੇਨਤੀ ਕੀਤੀ, ਭਗਤ ਅੰਬਰੀਕ ਉਸ ਵਕਤ ਵੀ ਉਸੀ ਤਰਾਂ, ਹੱਥ ਜੋੜੀ ਖੜਾ ਸੀ, ਜਿਸ

ਤਰਾਂ ਦੀ ਹਾਲਤ ਵਿੱਚ ਰਿਸ਼ੀ ਛੱਡ ਕੇ ਗਿਆ ਸੀ, ਕਿਉਂਕਿ ਭਗਤ ਅੰਬਰੀਕ ਨੇ ਪ੍ਰਣ ਕੀਤਾ ਸੀ, ਕਿ ਮੁਨੀ ਨੂੰ ਭੋਜਨ ਖੁਆਇ ਬਿਨਾ, ਮੈਂ ਆਪ ਪਹਿਲੇ ਭੋਜਨ ਨਹੀਂ ਕਰਨਾ, ਇਸ ਲਈ ਇਸ ਉਡੀਕ ਵਿੱਚ ਹੀ, ਹੱਥ ਜੋੜੀ ਖੜਾ ਸੀ, ਜਦ ਰਿਸ਼ੀ ਨੇ ਆ ਕੇ ਬੇਨਤੀ ਕੀਤੀ, ਤਦ ਰਾਜੇ ਅੰਬਰੀਕ ਨੇ ਆਪਣੀ ਨਿਗ੍ਹਾ ਨੂੰ ਉੱਠਾ ਕੇ ਦੁਰਬਾਸ਼ਾ ਰਿਸ਼ੀ ਦੀ ਪਿੱਠ ਵਾਲੇ ਪਾਸੇ ਨੂੰ ਦੇਖਿਆ, ਤਾਂ ਕੀ ਦੇਖਦਾ ਹੈ, ਕਿ ਮਹਾਨ ਤੇਜ਼ ਦੇ ਨਾਲ ਚੱਕ੍ਰਾਕਾਰ ਹੁੰਦਾ ਹੋਇਆ ਸੁਦ੍ਰਸ਼ਨ ਚੱਕ੍ਰ, ਰਿਸ਼ੀ ਦੇ ਪਿੱਛੇ-ਪਿੱਛੇ ਸ਼ੀਘਰਤਾ ਦੇ ਨਾਲ ਆ ਰਿਹਾ ਹੈ, ਇਤਨੇ ਵਿੱਚ ਓਹੁ ਰਿਸ਼ੀ ਦੇ ਨੇੜੇ ਹੀ ਆ ਚੁੱਕਾ, ਤਦ ਭਗਤ ਅੰਬਰੀਕ ਨੇ ਦੌੜ ਕੇ, ਰਿਸ਼ੀ ਨੂੰ ਆਪਣੀ ਪਿੱਠ ਪਿੱਛੇ ਕਰ ਲਿਆ ਅਤੇ ਆਪ ਅੱਗੇ ਹੋ ਕੇ ਹੱਥ ਜੋੜ ਕੇ ਸੁੱਦ੍ਰਸ਼ਨ ਚੱਕ੍ਰ ਨੂੰ ਬੇਨਤੀ ਕੀਤੀ, ਕਿ ਹੇ ਵਿਸ਼ਨੂੰ ਭਗਵਾਨ ਦੇ ਸ਼ਸ਼ਤ੍ਰ, ਆਪ ਆਪਣੇ ਦਾਸ ਤੇ ਕ੍ਰਿਪਾ ਕਰੋ, ਆਪ ਜੀ ਤਾਂ, ਦੁਸ਼ਟਾਂ ਦੇ ਨਾਸ਼ ਕਰਨ ਵਾਲੇ ਹੋ, ਅਤੇ ਦਾਸਾਂ ਦੀ ਰੱਖਿਆ ਕਰਦੇ ਹੋ, ਸਾਡੇ ਤੇ ਖਿਮਾ ਕਰੋ, ਇਸ ਤਰ੍ਹਾਂ ਦੀ ਬੇਨਤੀ ਕਰਕੇ, ਫੇਰ ਧੂਪ ਦੀਪ ਆਦਿ ਸਮਗ੍ਰੀ ਨਾਲ, ਵਿਧੀਪੂਰਵਕ ਸੁਦ੍ਰਸ਼ਨ ਚੱਕ੍ਰ ਦੀ ਪੂਜਾ ਤੇ, ਨਮਸਕਾਰ ਕੀਤੀ, ਤਦ ਸੁਦ੍ਰਸ਼ਨ ਚੱਕ੍ਰ ਉੱਗਰਰੂਪ ਤੋਂ ਸ਼ਾਂਤ ਹੋ ਗਿਆ, ਤੇ ਰਿਸ਼ੀ ਦਾ ਪਿੱਛਾ ਛੱਡ ਕੇ, ਬੈਕੁੰਠ ਧਾਮ ਨੂੰ ਚਲਾ ਗਿਆ, ਉਸ ਤੋਂ ਬਾਦ ਰਿਸ਼ੀ ਨੇ ਸ਼ੋਕ ਤੋਂ ਰਹਿਤ ਸ਼ਾਂਤ ਚਿੱਤ ਹੋ ਕੇ, ਭੋਜਨ ਛੱਕਿਆ, ਅਤੇ ਅਨੇਕ ਪ੍ਰਕਾਰ ਦੇ ਅਸ਼ੀਰਵਾਦ ਦਿੰਦਾ ਹੋਇਆ, ਕਿਸੇ ਹੋਰ ਥਾਂ ਨੂੰ ਚਲਾ ਗਿਆ, ਸੋ ਇਸ ਪ੍ਰਕਾਰ ਪ੍ਰਮੇਸ਼ੂਰ ਦਾ ਸੁੱਦ੍ਰਸ਼ਨ ਚੱਕ੍ਰ ਵੀ, ਚਾਰੋਂ ਦਿਸ਼ਾ ਵਿਖੇ, ਭਗਤਾਂ ਦੀ ਰੱਖਿਆ ਕਰਨ ਲਈ, ਬੇਰੋਕ ਟੋਕ ਹੋ ਕੇ ਫਿਰਦਾ ਹੈ, ਜੋ ਕਿ ਸਭ ਤੋਂ ਅਮੋੜ ਹੈ, ਉਸਦੇ ਤੇਜ਼ ਨੂੰ, ਕੋਈ ਵੀ ਸਹਿਨ ਨਹੀਂ ਕਰ ਸਕਦਾ।

ਭਾਈ ਗੁਰਦਾਸ ਜੀ ਨੇ ਅੰਬਰੀਕ ਭਗਤ ਦੀ ਕਥਾ, ਵਾਰਾਂ ਵਿੱਚ ਇਸ ਪ੍ਰਕਾਰ ਲਿਖੀ ਹੈ—

ਯਥਾ—ਅੰਬਰੀਕ ਮੁਹਿ ਵਰਤੁ ਹੈ, ਰਾਤਿ ਪਈ ਦੁਰਬਾਸਾ ਆਇਆ॥
ਭੀੜਾ ਓਸੁ ਉਪਾਰਣਾ, ਓਹੁ ਉਠਿ ਨਾਵਣ ਨਦੀ ਸਿਧਾਇਆ॥
ਚਰਣੋਦਕ ਲੈ ਪੋਖਿਆ, ਓਹੁ ਸਰਾਪੁ ਦੇਵਣ ਨੋ ਧਾਇਆ॥
ਚੱਕ੍ਰ ਸੁੱਦ੍ਰਸ਼ਨ ਕਾਲ ਰੂਪ, ਹੋਇ ਭੀਹਾਵਲੁ ਗਰਬ ਗਵਾਇਆ॥
ਬਾਹਮਣੁ ਭੰਨਾ ਜੀਉ ਲੈ ਰੱਖਿ ਨ ਹੰਘਨਿ, ਦੇਵ ਸਬਾਇਆ॥
ਇੰਦ੍ਰ ਲੋਕ ਸ਼ਿਵ ਲੋਕੁ ਤਜਿ, ਬ੍ਰਹਮਲੋਕੁ ਬੈਕੁੰਠ ਤਜਾਇਆ॥
ਦੇਵਤਿਆ ਭਗਵਾਨ ਸਣੁ, ਸਿਖਿ ਦੇਇ ਸਭਨਾ ਸਮਝਾਇਆ॥
ਆਇ ਪਇਆ ਸਰਣਾਗਤੀ, ਮਾਰੀਦਾ ਅੰਬਰੀਕਿ ਛਡਾਇਆ॥
ਭਗਤਿ ਵਛਲੁ ਜਗਿ ਬਿਰਦੁ ਸਦਾਇਆ॥ [ਭਾਈ ਗੁਰਦਾਸ-ਵਾਰ ਨੰ:-੧੦-ਪਉੜੀ-੪]

◆—◆—◆—◆—◆—◆—◆—◆

## ਲੋਕ[੧] ਚਉਦਹ ਕੇ ਬਿਖੈ ਜਗ, ਜਾਪਹੀ ਜਿਹ ਜਾਪ॥

**ਪਦ ਅਰਥ**—ਚਉਦਹ. ਸੰ. ਚਤਰਦਸ. ਸੰਗਯਾ-ਚੌਦਾ॥ ਬਿਖੈ. ਸੰ. ਵਿਖੇ. ਕ੍ਰਿਆ ਵਿਸ਼ੇਸ਼ਣ-ਵਿੱਚ. ਅੰਦਰ. ਭੀਤਰ॥ ਜਗ. ਸੰ. ਜਗਤ. ਸੰਗਯਾ-ਜੰਗਮ ਜੀਵ. ਤੁਰਨ-ਫਿਰਨ ਵਾਲੇ ਜੀਵ (੨) ਸੰਸਾਰ. ਵਿਸ਼੍ਵ।

**ਅਰਥ**—ਹੇ ਅਕਾਲ ਪੁਰਖ! ਤੇਰਾ ਐਸਾ ਸ਼ਮਰੱਥ ਸਰੂਪ ਹੈ, ਕਿ [ਜਿਹ] = ਜਿਸਦੇ ਨਾਮ [ਜਾਪ] = ਜਪ ਨੂੰ, ਚਉਦਾਂ ਲੋਕਾਂ ਵਿੱਚ, ਜਿਤਨੇ [ਜਗ] = ਜੀਵ ਹਨ, ਸਾਰੇ ਹੀ [ਜਾਪ ਹੀ] = ਜਪਦੇ ਹਨ।

---

੧. ਲੋਕ ਚਉਦਹ—ਸਤ ਅਕਾਸ਼, ਸਤ ਪਤਾਲ, ਅਰਥਾਤ-ਭੂ, ਭਵ:, ਸ੍ਵ:, ਮਹ:, ਜਨ:, ਤਪ: ਅਤੇ ਸਤਯ, ਇਹ ਸਤ ਅਕਾਸ਼ ਦੇ ਲੋਕ ਹਨ, ਅਤਲ, ਸੁਤਲ, ਵਿਤਲ, ਤਲਾਤਲ, ਮਹਾਤਲ, ਰਸਾਤਲ ਅਤੇ ਪਾਤਾਲ, ਇਹ ਸਤ ਪਾਤਾਲ ਹਨ, ਇਹ ਸਾਰੇ ਚੌਦਾਂ ਲੋਕ ਕਹੇ ਜਾਂਦੇ ਹਨ।

[ ਭਾਵ—ਇਹ, ਕਿ ਪ੍ਰਮੇਸ਼੍ਵਰ ਦੇ ਨਾਮ ਨੂੰ, ਸਾਧਾਰਨ ਜੀਵ ਵੀ ਅਨੇਕ ਪ੍ਰਕਾਰ ਕਰਕੇ ਜਪ ਰਹੇ ਹਨ, ਜਿਵੇਂ ਕੋਈ ਕਹਿੰਦਾ ਹੈ, ਕਿ ਓਹੁ ਪ੍ਰਮਾਤਮਾ ਹੀ, ਸਭ ਦਾ ਰਚਣਹਾਰ ਹੈ, ਕੋਈ ਕਹਿੰਦਾ ਹੈ ਕਿ ਓਹੁ ਸਭ ਨੂੰ ਰੋਜ਼ੀ ਦੇ ਦੇਣ ਵਾਲਾ ਹੈ, ਤੇ ਉਹੀ ਸਭ ਦੀ ਰੱਖਿਆ ਦੇ ਕਰਨ ਵਾਲਾ ਹੈ, ਇਸ ਪ੍ਰਕਾਰ ਨਾਲ, ਆਮ ਜੀਵ ਉਸਦੇ ਨਾਮ ਨੂੰ, ਜਪ ਰਹੇ ਹਨ, ਅਤੇ ਭਗਤ ਲੋਕ ਹਮੇਸ਼ਾ ਹੀ ਲਿਵ ਲਗਾ ਕੇ ਉਸਦੇ ਜਾਪ ਨੂੰ ਜਪਦੇ ਹਨ। ]

**ਯਥਾ—ਚਹੁਦਿਸਿ ਜਪੀਐ ਨਾਉ ਸੂਖ ਸਵਾਰੀਆ॥ ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ॥**

[੨੪੧-ਗਉੜੀ ਮ: ੫]

**ਯਥਾ ਹੋਰ—** ਸਿਧ ਸਮਾਧਿ ਜਪਿਓ ਲਿਵ ਲਾਈ, ਸਾਧਿਕ ਮੁਨਿ ਜਪਿਆ॥
ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ॥
ਸੁਰਿ ਨਰ ਗਣ ਗੰਧਰਬੇ ਜਪਿਓ, ਰਿਖਿ ਬਪੁਰੈ ਹਰਿ ਗਾਇਆ॥
ਸੰਕਰਿ ਬ੍ਰਹਮੈ ਦੇਵੀ ਜਪਿਓ, ਮੁਖਿ ਹਰਿ ਹਰਿ ਨਾਮੁ ਜਪਿਆ॥
ਕੋਟਿ ਕੋਟਿ ਤੇਤੀਸ ਧਿਆਇਓ, ਹਰਿ ਜਪਤਿਆ ਅੰਤੁ ਨ ਪਾਇਆ॥
ਬੇਦ ਪੁਰਾਣ ਸਿੰਮ੍ਰਿਤਿ ਹਰਿ ਜਪਿਆ, ਮੁਖਿ ਪੰਡਿਤ ਹਰਿ ਗਾਇਆ॥
ਨਾਮੁ ਰਸਾਲੁ ਜਿਨਾ ਮਨਿ ਵਸਿਆ, ਤੇ ਗੁਰਮੁਖਿ ਪਾਰਿ ਪਇਆ॥
ਅਨਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰ ਸਕਿਆ॥ [੯੯੫-ਮਾਰੂ ਮ: ੪]

## ਆਦਿ ਦੇਵ ਅਨਾਦਿ ਮੂਰਤਿ, ਥਾਪਿਓ ਸਭੈ ਜਿਹ ਥਾਪ॥

[ **ਪਦ ਅਰਥ—**ਥਾਪਿਓ. ਸੰ. ਸਥਾਪਨ, ਕਾਇਮ ਕਰਨ ਦੀ ਕ੍ਰਿਆ (੨) ਕਿਸੇ ਅਧਿਕਾਰ (ਪਦਵੀ) ਤੇ ਥਾਪਣ ਦਾ ਕਰਮ (੩) ਭਾਵ ਅਰਥ—ਰਚਨਾ ਕਰਨੀ॥ ਥਾਪ. ਸੰਗਯਾ-ਇਸਥਿਤੀ. ਮ੍ਰਯਾਦਾ (੨) ਭਾਵ ਅਰਥ—ਬਣਾਓ. ਰਚਣਾ. ਸ੍ਰਿਸ਼ਟੀ॥ ]

**ਅਰਥ—**ਹੇ ਅਕਾਲ ਪੁਰਖ! ਤੂੰ ਸਭ ਦਾ [ਆਦਿ] ਮੁੱਢ [ਦੇਵ] = ਪ੍ਰਕਾਸ਼ ਰੂਪ ਹੈਂ, ਫੇਰ ਤੇਰਾ [ਮੂਰਤਿ] = ਸਰੂਪ [ਅਨਾਦਿ] = ਆਦਿ ਰਹਿਤ ਹੈ, [ਜਿਹ] = ਜਿਸਨੇ ਸੰਸਾਰ ਦੀ ਸਾਰੀ [ਥਾਪ] = ਰਚਨਾ ਨੂੰ [ਥਾਪਿਓ] = ਰਚਿਆ ਹੋਇਆ ਹੈ।

[ ਭਾਵ—ਇਹ ਕਿ ਆਦਿ ਰੂਪ ਪ੍ਰਮੇਸ਼੍ਵਰ ਨੇ ਹੀ, ਸਾਰੀ ਸ੍ਰਿਸ਼ਟੀ ਦੀ ਰਚਨਾ ਨੂੰ ਰਚਿਆ ਹੈ, ਓਹੀ ਸਭ ਦੀ ਆਦਿ ਹੈ। ]

**ਯਥਾ—**ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹੀ ਕੋਈ, ਸਭੁ ਹੁਕਮੇ ਸ੍ਰਿਸਟਿ ਉਪਾਇਦਾ॥ [੧੦੭੫-ਮਾਰੂ ਸੋਹਲੇ ਮ: ੫]

## ਪਰਮ ਰੂਪ ਪੁਨੀਤ ਮੂਰਤਿ, ਪੂਰਨ ਪੁਰਖੁ ਅਪਾਰ॥

[ **ਪਦ ਅਰਥ—**ਪੁਨੀਤ. ਸੰ. ਵਿਸ਼ੇਸ਼ਣ-ਅਤੀਅੰਤ ਪਵਿੱਤ੍ਰ॥ [ਪਰਮ = ਪਰ + ਮ] ਪਰ. ਸੰ. ਵਿਸ਼ੇਸ਼ਣ-ਪਰੇ. ਦੂਰ. ਜੋ ਪਰੇ ਹੋਵੇ॥ ਮ. ਮਾਇਆ ਦਾ ਸੰਖੇਪ। ]

**ਅਰਥ—**ਹੇ ਅਕਾਲ ਪੁਰਖ! ਤੇਰਾ ਰੂਪ [ਮ] = ਮਾਇਆ ਤੋਂ [ਪਰ] = ਪਰੇ, ਅਤੀਅੰਤ [ਪੁਨੀਤ] = ਪਵਿੱਤ੍ਰ [ਮੂਰਤਿ] = ਸਰੂਪ ਹੈ, ਅਤੇ ਤੂੰ ਹਰ ਤਰ੍ਹਾਂ ਕਰਕੇ ਪੂਰਨ ਪੁਰਖ ਹੈਂ, ਜਿਸਦਾ ਕਿ ਕੋਈ ਵੀ ਪਾਰਾਵਾਰ ਨਹੀਂ ਆਉਂਦਾ ਹੈ, ਕਿਉਂਕਿ ਤੇਰਾ ਸਰੂਪ, ਅੰਤ ਤੋਂ ਰਹਿਤ ਬੇਅੰਤ ਹੈ।

**ਯਥਾ**—ਕਰਤੇ ਕੁਦਰਤੀ ਮੁਸਤਾਕੁ॥ ਦੀਨ ਦੁਨੀਆ ਏਕ ਤੂਹੀ, ਸਭ ਖਲਕ ਹੀ ਤੇ ਪਾਕੁ॥
ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ॥
ਕਉਣੁ ਜਾਣੈ ਚਲਤ ਤੇਰੇ, ਅੰਧਿਆਰੇ ਮਹਿ ਦੀਪ॥ [੭੨੪-ਤਿਲੰਗ ਮ: ੫]

## ਸਰਬ ਬਿਸ੍ਵ ਰਚਿਓ ਸੁਯੰਭਵ, ਗੜਨ ਭੰਜਨਹਾਰ॥ ੮੩॥

[ **ਪਦ ਅਰਥ**—ਬਿਸ੍ਵ. ਸੰ. ਵਿਸ਼੍ਵ. ਸੰਗਯਾ-ਸੰਸਾਰ. ਜਗਤ (੨) ਸਾਰਾ. ਸੰਪੂਰਨ. ਤਮਾਮ॥ ਸੁਯੰਭਵ. ਸੰ. ਸੁਯੰਭੂ. ਵਿਸ਼ੇਸ਼ਣ-ਆਪਣੇ ਆਪ ਤੋਂ ਹੋਣ ਵਾਲਾ. ਜੋ ਕਿਸੇ ਤੋਂ ਨਹੀਂ ਬਣਿਆ. ਸੁਤੇ ਪ੍ਰਕਾਸ਼॥ ਗੜਨ. ਸੰ. ਘਟਨ. ਕ੍ਰਿਆ-ਘੜਨਾ, ਬਣਾਉਣਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ [ਬਿਸ੍ਵ] = ਸੰਸਾਰ ਨੂੰ ਇੱਕ ਫੁਰਨੇ ਮਾਤ੍ਰ ਨਾਲ, ਰੱਚਿਆ ਹੈ, ਜਦ ਕਿ ਤੂੰ ਆਪ [ਸੁਯੰਭਵ] = ਸੁਤੇ ਪ੍ਰਕਾਸ਼ ਹੈ, ਕਿਉਂਕਿ ਤੂੰ ਕਿਸੇ ਦਾ ਵੀ ਰੱਚਿਆ ਹੋਇਆ ਨਹੀਂ ਹੈ, ਅਤੇ ਫੇਰ ਤੂੰ ਹੀ ਇਸ ਸੰਸਾਰ ਨੂੰ [ਗੜਨ] = ਰੱਚ ਕੇ [ਭੰਜਨਹਾਰ] = ਨਾਸ਼ ਕਰਨ ਵਾਲਾ ਹੈਂ, ਕਿਉਂਕਿ ਇਸਦਾ ਵਿਨਾਸ਼ ਵੀ, ਤੈਥੋਂ ਬਗੈਰ ਹੋਰ ਕੋਈ ਨਹੀਂ ਕਰ ਸਕਦਾ।

**ਯਥਾ**—ਤੁਧੁ ਜੇਵਡੁ ਮੈ ਹੋਰੁ ਨ ਕੋਈ॥ ਤੁਧੁ ਆਪੇ ਸਿਰਜੀ ਆਪੇ ਗੋਈ॥
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ, ਨਾਨਕ ਨਾਮਿ ਸੁਹਾਵਣਿਆ॥ [੧੧੨/੧੧੩-ਮਾਝ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪ ਤਾਂ ਕਿਸੇ ਹੋਰ ਦੀ ਰਚਨਾ ਤੋਂ ਰਹਿਤ [ਸੁਯੰਭਵ] = ਸੁਤੇ ਪ੍ਰਕਾਸ਼ ਹੈਂ, ਪਰ [ਬਿਸ੍ਵ] = ਸੰਸਾਰ [ਸਰਬ] = ਸਾਰੇ ਨੂੰ, ਤੂੰ ਆਪ ਰਚਿਆ ਹੈ, ਕਿਉਂਕਿ ਹਰ ਵਸਤੂ ਦੇ [ਗੜਨ] = ਬਣਾਉਣ ਤੇ [ਭੰਜਨਹਾਰ] = ਢਾਉਣ ਵਾਲਾ, ਸਿਰਫ਼ ਤੂੰ ਹੀ ਇੱਕ ਆਪ ਹੈਂ, ਤੈਥੋਂ ਬਗੈਰ, ਕੋਈ ਵੀ, ਸ੍ਰਿਸ਼ਟੀ ਨੂੰ, ਬਣਾ ਤੇ ਢਾਹ ਨਹੀਂ ਸਕਦਾ।

**ਯਥਾ**— ਅਟਲੁ ਅਡੋਲੁ ਅਤੋਲੁ ਮੁਰਾਰੇ॥ ਖਿਨ ਮਹਿ ਢਾਹੇ, ਫੇਰਿ ਉਸਾਰੇ॥
ਰੂਪ ਨ ਰੇਖਿਆ, ਮਿਤਿ ਨਹੀ ਕੀਮਤਿ, ਸਬਦਿ ਭੇਦਿ ਪਤੀਆਇਦਾ॥ [੧੦੩੪-ਮਾਰੂ ਮ: ੧]

## ਕਾਲ ਹੀਨ ਕਲਾ ਸੰਜੁਗਤਿ, ਅਕਾਲ ਪੁਰਖ ਅਦੇਸ॥

[ **ਪਦ ਅਰਥ**—ਕਾਲ. ਸੰ. ਸੰਗਯਾ-ਮ੍ਰਿਤੂ. (੨) ਕਾਲਸ਼ (ਕਾਲਖ) ਦਾ ਸੰਖੇਪ. ਸਿਆਹੀ. ਕਲਪਨਾ ਦੀ ਕਾਲਖ॥ ਕਲਾ. ਸੰ. ਸੰਗਯਾ-ਸ਼ਕਤੀ (੨) ਹੁਨਰ, (੩) ਵਿੱਦਯਾ-ਕਵੀਆਂ ਨੇ. ਵਿੱਦਯਾ, ਤੇ ਹੁਨਰ ਦੇ, ੬੪ ਭੇਦ ਮੰਨ ਕੇ-ਚੌਸਠ ਕਲਾ, ਲਿਖੀਆਂ ਹਨ, ਜੋ ਕਿ ਬ੍ਰਹਮਵੈਵਰਤ ਪੁਰਾਣ ਵਿੱਚ ੧੬-ਬਾਣ ਕਵੀ ਨੇ ੪੮, ਅਤੇ ਕਲਾ ਵਿਲਾਸ, ਤੇ ਮਹਾਂਭਾਰਤ ਵਿੱਚ, ੬੪ ਕਲਾ, ਅਤੇ ਲਲਿਤ ਵਿਸਥਾਰ ਵਿੱਚ ੮੪ ਕਲਾ ਦਾ ਵਰਨਨ ਹੈ, ਵਾਸਤ੍ਵ ਵਿੱਚ, ਕਲਾ ਤੋਂ ਭਾਵ ਸ਼ਕਤੀ. ਵਿੱਦਯਾ. ਹੁਨਰ ਆਦਿ ਸਮਝਣਾ ਚਾਹੀਦਾ ਹੈ, ਈਸ਼੍ਵਰ ਦੀਆਂ ਸੋਲ ਕਲਾਂ (ਸ਼ਕਤੀਆਂ) ਇਸ ਪ੍ਰਕਾਰ ਹਨ—

**ਦੋਹਿਰਾ**— ਗਿਆਨ[੧], ਧਿਆਨ[੨], ਸੁਧ[੩] ਬੁਧਿ, ਹਠ[੪], ਸੰਜਮ[੫], ਧਰਮ[੬], ਅਰੁ ਦਾਨ[੭]॥
ਵਿਦਯਾ[੮], ਭਜਨ[੯], ਸੁਪ੍ਰੇਮ[੧੦], ਜਤ[੧੧], ਅਧਿਆਤਮ[੧੨], ਸਤਮਾਨ[੧੩]॥
ਦਇਆ[੧੪], ਨੇਮ[੧੫], ਅਰੁ ਚਤੁਰਤਾ[੧੬], ਖੋੜਸ ਕਲਾ ਪਹਿਚਾਨ॥
ਦੇਵ ਦਇਆ ਗੁਰ ਸੰਤ ਬਿਨ, ਮਿਲੇ ਨ ਕੇਹੂ ਜਾਨ॥

ਪਰ ਗੁਰੂ ਘਰ ਵਿੱਚ, ਪ੍ਰਮੇਸ਼੍ਵਰ ਨੂੰ ਅਨੰਤ ਕਲਾ ਵਾਲਾ ਮੰਨਿਆ ਹੈ, ਯਥਾ—ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇ ਠਾਕੁਰੁ ਚੜਿਆ॥ (੧੦੮੧—ਮਾਰੂ ਮ:੫) ਸੰਜੁਗਤਿ. ਸੰ. ਸੰਯੁਕਤ. ਵਿਸ਼ੇਸ਼ਣ-ਸਹਿਤ, ਸਾਥ, ਨਾਲ।]

**ਅਰਥ**—ਹੇ ਅਕਾਲ ਪੁਰਖ! ਤੈਨੂੰ ਹਰ ਤਰ੍ਹਾਂ ਕਰਕੇ [ਅਦੇਸ] = ਨਮਸ਼ਕਾਰ ਹੈ, ਕਿਉਂਕਿ ਤੂੰ ਹਰ ਪ੍ਰਕਾਰ ਦੀ [ਕਾਲ] = ਕਾਲਖ ਤੋਂ [ਹੀਨ] = ਰਹਿਤ 'ਤੇ ਅਨੰਤ ਕਲਾ ਦੇ ਸੰਜੁਗਤਿ ਹੈਂ, ਤੇਰੀਆਂ ਸ਼ਕਤੀਆਂ ਦਾ ਕੋਈ ਵੀ ਅੰਤ ਨਹੀਂ ਪਾ ਸਕਦਾ।

{ ਭਾਵ—ਇਹ, ਕਿ ਪ੍ਰਮੇਸ਼੍ਰਰ ਸ਼ੁੱਧ ਸਰੂਪ, ਅਤੇ ਬੇਅੰਤ ਸ਼ਕਤੀਆਂ ਦਾ ਮਾਲਕ ਹੈ। }

**ਯਥਾ**— ਕੀਮਤਿ ਪਾਈ ਪਾਵਣਹਾਰੈ॥ ਵੇਪਰਵਾਹ ਪੂਰੇ ਭੰਡਾਰੈ॥
ਸਰਬ ਕਲਾ ਲੇ ਆਪੇ ਰਹਿਆ, ਗੁਰਮੁਖਿ ਕਿਸੈ ਬੁਝਾਇਦਾ॥ [੧੦੩੬-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਾਲ ਕਲਪਨਾ ਤੋਂ ਰਹਿਤ, ਅਤੇ ਐਸ੍ਵਰਜ ਦੀਆਂ ਸੋਲਾਂ ਕਲਾਂ ਦੇ ਸੰਜੁਗਤ ਹੈਂ, ਤੈਨੂੰ ਮਨ ਬਾਣੀ ਸਰੀਰ ਕਰਕੇ ਮੇਰੀ ਨਮਸ਼ਕਾਰ ਹੈ।

{ ਭਾਵ ਇਹ, ਕਿ ਈਸ਼੍ਵਰ ਸੋਲ੍ਹਾਂ ਕਲਾਂ ਸੰਜੁਗਤ, ਅਤੇ ਹਰ ਪ੍ਰਕਾਰ ਦੀ ਚਿੰਤਾ ਤੋਂ ਰਹਿਤ ਹੈ, ਕਿਉਂਕਿ ਉਸਨੂੰ ਕਿਸੇ ਤਰ੍ਹਾ ਦੀ ਵੀ, ਕਾਲ ਕਲਪਨਾ ਨਹੀਂ ਵਿਆਪਦੀ। }

**ਯਥਾ**— ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇਆ ਠਾਕੁਰੁ ਚੜਿਆ॥
ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ, ਅੰਮ੍ਰਿਤ ਰਸੁ ਹਰਿ ਭੁੰਚਨਾ॥
[੧੦੮੧-ਮਾਰੂ ਮ: ੫]

## ਧਰਮ ਧਾਮ ਸੁ ਭਰਮ ਰਹਤ, ਅਭੂਤ ਅਲਖ ਅਭੇਸ॥

**ਅਰਥ**—ਹੇ ਅਕਾਲ ਪੁਰਖ! ਤੂੰ ਪੁੰਨ ਸਰੂਪ [ਸੁ] = ਸ੍ਰੇਸ਼ਟ ਧਰਮ ਦਾ [ਧਾਮ] = ਘਰ ਹੈਂ, ਅਤੇ ਹਰ ਪ੍ਰਕਾਰ ਦੇ ਭਰਮ ਤੋਂ ਰਹਿਤ ਹੈਂ, ਅਤੇ ਤੇਰਾ ਕੋਈ ਖਾਸ [ਅਭੇਸ] = ਭੇਖ (ਲਿਬਾਸ) ਵੀ ਨਹੀਂ ਹੈ, ਐਸੇ ਤੇਰੇ-[ਅਭੂਤ] = ਅਸਚਰਜ ਸਰੂਪ ਨੂੰ, ਕੋਈ ਵੀ ਮਲਨ ਤੇ ਚੰਚਲ ਮਨ ਨਾਲ [ਅਲਖ] = ਜਾਣ ਨਹੀਂ ਸਕਦਾ, ਕਿਉਂਕਿ ਤੂੰ ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈਂ।

**ਯਥਾ**—ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ, ਅਗਮ ਰੂਪ ਗਿਰਧਾਰੇ॥ [੬੭੦-ਧਨਾਸਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਧਰਮ ਧਾਮ] = ਘਰ ਦੇ ਧਰਮ ਅਰਥਾਤ ਗ੍ਰਹਸਤ ਧਰਮ ਤੋਂ ਲੈ ਕੇ, ਹਰ ਪ੍ਰਕਾਰ ਦੇ ਧਰਮ, ਅਤੇ ਭਰਮਾਂ ਤੋਂ ਰਹਿਤ ਹੈਂ, ਤੇ ਕਿਸੇ ਵੀ [ਅਭੂਤ] = ਤੱਤ ਦਾ, ਤੇਰੇ ਉਪ੍ਰ ਪ੍ਰਭਾਵ ਵੀ ਨਹੀਂ ਹੈ, ਹਰ ਇੱਕ ਕੋਈ ਤੈਨੂੰ [ਅਲਖ] = ਜਾਣ ਵੀ ਨਹੀਂ ਸਕਦਾ, ਕਿਉਂਕਿ ਤੇਰਾ ਕੋਈ ਵੀ [ਅਭੇਸ] = ਲਿਬਾਸ ਆਦਿ ਚਿੰਨ੍ਹ ਨਹੀਂ ਹੈ।

**ਯਥਾ**—ਨ ਰਾਗ ਹੈ ਨ ਰੰਗ ਹੈ, ਨ ਰੂਪ ਹੈ ਨ ਰੇਖ ਹੈ॥
ਨ ਕਰਮ ਹੈ ਨ ਧਰਮ ਹੈ, ਅਜਨਮ ਹੈ ਅਭੇਖ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੭੦]

**ਯਥਾ ਹੋਰ**—ਨ ਤ੍ਰਸਤੰ ਨ ਗ੍ਰਸਤੰ, ਸਮਸਤੰ ਸਰੂਪੇ॥ ਨਮਸਤੰ ਨਮਸਤੰ ਤੁ-ਅਸਤੰ ਅਭੂਤੇ॥
[ਅਕਾਲ ਉਸਤਤਿ ਛੰਦ ਨੰਬਰ-੧੨੦]

## ਅੰਗ ਰਾਗ ਨ ਰੰਗ ਜਾਕਹ, ਜਾਤਿ ਪਾਤਿ ਨ ਨਾਮ॥

{ [**ਪਦ ਅਰਥ**—ਅੰਗ. ਸੰ. ਸੰਗਯਾ-ਸਰੀਰ. (੨) ਸਰੀਰ ਦੇ ਹਿੱਸੇ, ਹੱਥ ਪੈਰ ਆਦਿ। (੩) ਪੱਖ॥ ਅੰਗਰਾਗ. ਸੰ. ਸੰਗਯਾ-ਅੰਗਾਂ ਨੂੰ ਮਲਣ ਵਾਲਾ ਇੱਕ ਲੇਪ. ਵੱਟਣਾ (੨) ਅੰਗਾਂ ਨੂੰ ਸ਼ਿੰਗਾਰਨ ਦਾ ਸਾਮਾਨ, ਗਹਿਣੇ ਆਦਿ॥ ਜਾ. ਸਰਵ ਨਾਮ-ਜਿਸ॥ ਕਹ. ਸੰ. ਪ੍ਰਤੇਯ-ਦਾ. ਦੀ. ਦੇ. ਕਾ. ਕੀ. ਕੋ. (੨) ਨੂੰ. ਪ੍ਰਤੀ. ਤਾਂਈ।] }

**ਅਰਥ**—ਹੇ ਅਕਾਲ ਪੁਰਖ! ਤੇਰਾ ਐਸਾ ਅਸਚਰਜ ਸਰੂਪ ਹੈ, ਕਿ [ਜਾਕਹਿ] = ਜਿਸਨੂੰ ਨ ਕੋਈ [ਅੰਗ] = ਸਰੀਰ ਆਦਿਕ ਦਾ [ਰਾਗ] = ਮੋਹ ਹੈ, ਨ ਉਸਦਾ ਕੋਈ ਰੰਗ ਹੈ, ਨ ਉਸਦੀ ਕੋਈ ਜਾਤਿ [ਪਾਤ] = ਬਿਰਾਦਰੀ, ਤੇ ਨ ਵਿਸ਼ੇਸ਼ ਨਾਮ ਹੈ।

{ **ਭਾਵ**—ਇਹ, ਕਿ ਪ੍ਰਮੇਸ਼੍ਵਰ, ਤਿੰਨਾਂ ਗੁਣਾਂ ਤੋਂ ਰਹਿਤ, ਨਿਰਾਕਾਰ ਸਰੂਪ ਹੈ। }

**ਯਥਾ**— ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥

[੮੩੮-ਬਿਲਾਵਲ ਮ: ੧ ਥਿਤੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਿਤੇ-ਕਿਤੇ, ਐਸੇ ਅਵਧੂਤ (ਦਿਗੰਬਰ) ਰੂਪ ਵਾਲਾ ਹੋ ਰਿਹਾ ਹੈਂ, ਕਿ [ਜਾਕਹਿ] = ਜਿਸਨੂੰ [ਅੰਗ ਰਾਗ] = ਵੱਟਣੇ ਆਦਿ ਦੇ ਮਲਣ ਨਾਲ, ਕੋਈ ਕਿਸੀ ਤਰਾਂ ਦਾ ਵੀ [ਰੰਗ] - ਪ੍ਰੇਮ ਨਹੀਂ ਹੈ, ਕਿਉਂਕਿ ਦੇਹ ਅਧਿਆਸ ਤੋਂ ਪਰੇ ਹੈ, ਅਤੇ ਨ ਉਸਦੀ ਜਾਤ ਬਿਰਾਦਰੀ ਤੇ, ਨਾਮ ਆਦਿ ਦਾ ਹੀ, ਕੁਝ ਪਤਾ ਚੱਲਦਾ ਹੈ, ਕਿਉਕਿ ਓਹੁ ਨਾਮ ਮਸਤੀ ਵਿੱਚ ਮਸਤ ਹੋਇਆ, ਬਹੁਤਾ ਕਿਸੇ ਨਾਲ, ਬੋਲਦਾ ਹੀ ਨਹੀਂ, ਅਤੇ ਹਰ ਵੇਲੇ ਵੇਪਰਵਾਹ ਰਹਿੰਦਾ ਹੈ, ਉਸਦੀ ਹਰ ਇੱਕ ਖਾਹਿਸ਼, ਹਮੇਸ਼ਾ ਲਈ ਮਿੱਟ ਗਈ ਹੈ।

[ **ਭਾਵ**—ਇਹ ਕਿ ਪ੍ਰਮੇਸ਼੍ਵਰ ਹੀ, ਜੜ ਭਰਤ, ਰਿਖਭਦੇਵ, ਬਾਮਦੇਵ, ਦੱਤਾਤ੍ਰੇ, ਅਤੇ ਬਾਬਾ ਖੁਦਾ ਸਿੰਘ ਦੇ ਰੂਪ ਵਿੱਚ, ਨਿਵਰਤੀ ਮਾਰਗ ਧਾਰ ਕੇ, ਬਿਲਕੁਲ ਅਵਧੂਤ ਰੂਪ ਹੋਇਆ, ਸੰਸਾਰ ਤੇ ਵਿਚਰਨ ਕਰਦਾ, ਸੁਭਾਇਮਾਨ ਹੋ ਰਿਹਾ ਹੈ, ਇਸ ਕਰਕੇ ਨਿਵਰਤੀ ਮਾਰਗ ਵਾਲਾ ਅਵਧੂਤ ਰੂਪ ਵੀ, ਆਪ ਹੀ ਹੈ, ਜੋ ਕਿ ਨਿਰਲਿਪਤ ਰਹਿ ਕੇ ਅਨੇਕਾ ਜੀਵਾਂ ਦਾ ਉਧਾਰ ਕਰਦਾ ਹੈ। ]

**ਯਥਾ**— ਆਪਿ ਪ੍ਰਵਿਰਤਿ ਆਪਿ ਨਿਰਵਿਰਤੀ, ਆਪੇ ਅਕਥੁ ਕਥੀਜੈ॥
ਆਪੇ ਪੁੰਨੁ ਸਭੁ ਆਪਿ ਕਰਾਏ, ਆਪਿ ਅਲਿਪਤੁ ਵਰਤੀਜੈ॥

[੫੫੧-ਬਿਹਾਗੜਾ ਕੀ ਵਾਰ ਪਉੜੀ-੮]

**ਯਥਾ ਹੋਰ**— ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਇ॥ [੭੪੫-ਸੂਹੀ ਮ: ੫]

## ਗਰਬ ਗੰਜਨ ਦੁਸਟ ਭੰਜਨ, ਮੁਕਤਿ ਦਾਇਕ ਕਾਮ॥੮੪॥

[ **ਪਦ ਅਰਥ**—ਗਰਬ. ਸੰ. ਗਰਵ. ਸੰਗਯਾ-ਅਭਿਮਾਨ. ਅਹੰਕਾਰ॥ ਗੰਜਨ. ਸੰ. ਕ੍ਰਿਆ-ਅਨਾਦਰ ਕਰਨਾ. ਅਪਮਾਨ ਕਰਨਾ (੨) ਭਾਵ ਅਰਥ-ਨਾਸ਼ ਕਰਨਾ॥ ਦੁਸ਼ਟ. ਸੰ. ਵਿਸ਼ੇਸ਼ਣ-ਖੋਟਤਾਈ ਕਰਨ ਵਾਲਾ. ਜਿਸਦੇ ਮਨ ਵਿੱਚ ਬਦੀ ਵੱਸਦੀ ਹੈ। (੨) ਪਾਮਰ (੩) ਦੋਸ਼ ਸਹਿਤ (੪) ਖੋਟਾ. ਦੁਰਜਨ॥ ਦਾਇਕ. ਸੰ. ਵਿਸ਼ੇਸ਼ਣ-ਦੇਣ ਵਾਲਾ॥ ਕਾਮ. ਸੰ. ਕਰਮ. ਸੰਗਯਾ-ਕੰਮ. ਕਾਰਜ (੨) ਕਮ. ਧਾਤੂ = ਚਾਹਨਾ. ਇੱਛਾ. ਕਾਮਨਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਅੰਹਕਾਰੀਆਂ ਦੇ [ਗਰਬ] = ਹੰਕਾਰ ਨੂੰ [ਗੰਜਨ] = ਨਾਸ਼ ਕਰਨ ਵਾਲਾ, ਤੇ ਦੁਸ਼ਟਾਂ ਦੇ ਤਾਂਈ [ਭੰਜਨ] = ਮਾਰਨ ਵਾਲਾ ਹੈਂ, ਅਤੇ ਜੋ ਤੇਰੇ ਪਿਆਰੇ ਭਗਤ ਹਨ, ਉਨ੍ਹਾਂ ਦੀ ਹਰ ਇੱਕ [ਕਾਮ] = ਕਾਮਨਾ ਨੂੰ ਪੂਰੀ ਕਰਕੇ, ਸਦਾ ਲਈ ਮੁਕਤੀ ਦੇ [ਦਾਇਕ] = ਦੇਣ ਵਾਲਾ ਹੈਂ।

**ਯਥਾ**— ਪਤਿਤ ਪਾਵਨ ਦੁਖ ਭੈ ਭੰਜਨੁ॥ ਅਹੰਕਾਰ ਨਿਵਾਰਣੁ ਹੈ ਭਵ ਖੰਡਨੁ॥
ਭਗਤੀ ਤੋਖਿਤ ਦੀਨ ਕ੍ਰਿਪਾਲਾ, ਗੁਣੇ ਨ ਕਿਤ ਹੀ ਹੈ ਭਿਗਾ॥ [੧੦੮੩-ਮਾਰੂ ਮ: ੫]

ਯਥਾ ਹੋਰ— ਦੁਸ਼ਟ ਗੰਜਨ ਸੱਤ੍ਰ ਭੰਜਨ, ਪਰਮ ਪੁਰਖ ਪ੍ਰਮਾਥ॥

ਦੁਸ਼ਟ ਹਰਤਾ ਸ੍ਰਿਸ਼ਟ ਕਰਤਾ, ਜਗਤ ਮੈ ਜਿਹ ਗਾਥ॥ [ਅਕਾਲ ਉਸਤਤਿ ਛੰਦ ਨੰਬਰ-੧੯੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਮੇਸ਼ਾ ਐਸੇ ਅਸਚਰਜ [ਕਾਮ] = ਕੰਮ ਕਰਦਾ ਹੈਂ, ਕਿ [ਗਰਬ] = ਹੰਕਾਰ ਨੂੰ [ਭੰਜਨ] = ਤੋੜ ਕੇ, ਦੁਸ਼ਟਾਂ ਦਾ ਤਾਂ, [ਗੰਜਨ] = ਨਾਸ ਹੀ ਕਰ ਦਿੰਦਾ ਹੈਂ, ਅਤੇ ਨਿੰਮ੍ਰਤਾ ਵਾਲੇ ਜੋ ਭਗਤ ਜਨ ਹਨ, ਉਨ੍ਹਾਂ ਦੇ ਤਾਈਂ ਹਮੇਸ਼ਾ ਸਹਾਈ ਹੋ ਕੇ, ਮੁਕਤੀ ਦੇ [ਦਾਇਕ] = ਦੇਣ ਵਾਲਾ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਦੁਸ਼ਟਾਂ, ਤੇ ਹੰਕਾਰੀਆਂ ਦਾ ਨਾਸਕ ਹੈ, ਅਤੇ ਭਗਤਾਂ ਦਾ ਰੱਖਕ ਹੈ। }

ਯਥਾ— ਗੁਰੁ ਗੋਬਿੰਦ ਗੁਰੂ ਗੋਪਾਲ॥ ਅਪਨੇ ਦਾਸ ਕਉ ਰਾਖਨਹਾਰ॥

ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥

ਨਿੰਦਕ ਕੈ ਮੁਖਿ ਕੀਨੋ ਰੋਗੁ॥ ਜੈ ਜੈਕਾਰੁ ਕਰੈ ਸਭੁ ਲੋਗੁ॥ [੮੬੯-ਗੌਡ ਮ: ੫]

## ਆਪ ਰੂਪ ਅਮੀਕ ਅਨ ਉਸਤਤਿ, ਏਕ ਪੁਰਖ ਅਵਧੂਤ॥

ਪਦ ਅਰਥ—ਅਮੀਕ. ਅਰਬੀ. ਵਿਸ਼ੇਸ਼ਣ = ਡੂੰਘਾ. ਅਥਾਹ. ਗੰਭੀਰ॥ ਉਸਤਤਿ. ਸੰ. ਸਤੁਤਿ. ਸੰਗਯਾ-ਤਾਰੀਫ. ਵਡਿਆਈ. ਸ਼ਲਾਘਾ. ਪ੍ਰਸ਼ੰਸਾ॥ (੨) ਉਪਮਾ॥ ਆਪ. ਸੰ. ਆਤਮਨ, ਸਰਵ ਨਾਮ-ਖੁਦ, ਸੁਯੰ, (੨) ਆਪਰੂਪ-ਜਿਸ ਤਰਾਂ ਸੰਸਕ੍ਰਿਤ 'ਆਤਮ' ਪਦ ਦਾ ਪ੍ਰਾਕ੍ਰਿਤ ਰੂਪ 'ਆਪ' ਹੈ, ਇਸੀ ਪ੍ਰਕਾਰ ਸੰਸਕ੍ਰਿਤ ਦੇ 'ਆਤਮ-ਭੂ' ਪਦ ਦਾ ਪ੍ਰਾਕ੍ਰਿਤ ਰੂਪ 'ਆਪ ਰੂਪ' ਹੈ, ਇਸਦਾ ਅਰਥ ਹੈ, ਆਪਣੇ ਆਪ ਤੋਂ ਪੈਦਾ ਹੋਇਆ, ਕਿਉਂਕਿ ਜਿਸਦਾ ਸਰੂਪ ਆਪਣੇ ਆਪ ਤੋਂ ਬਣਿਆ ਹੋਵੇ, ਉਸੀ ਨੂੰ 'ਆਤਮ ਭੂ' ਅਤੇ 'ਆਪ ਰੂਪ' ਕਹਿੰਦੇ ਹਨ।

**ਅਰਥ**—ਹੇ ਅਕਾਲ ਪੁਰਖ! ਆਪ ਜੀ ਦਾ [ਰੂਪ] = ਸਰੂਪ ਅਤੀਅੰਤ [ਅਮੀਕ] = ਡੂੰਘਾ ਹੈ, ਜਿਸ ਨੂੰ ਕਿ ਕੋਈ ਵੀ [ਉਸਤਤਿ] = ਉਪਮਾ [ਅਨ] = ਨਹੀਂ ਦਿੱਤੀ ਜਾ ਸਕਦੀ, ਅਤੇ ਓਹੀ ਇੱਕ [ਅਵਧੂਤ] = ਸ਼ੁੱਧ ਸਰੂਪ ਸਾਰੇ [ਪੁਰਖ] = ਪ੍ਰੀਪੂਰਨ ਹੋ ਰਿਹਾ ਹੈ।

ਯਥਾ— ਕਿਆ ਉਪਮਾ ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ॥

[੩੫੦-ਆਸਾ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਆਪ ਰੂਪ] = ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ, ਆਪ ਸਰੂਪ ਹੀ ਹੈਂ, ਕਿਉਂਕਿ ਤੂੰ ਕਿਸੇ ਦਾ ਵੀ ਪੈਦਾ ਕੀਤਾ ਹੋਇਆ ਨਹੀਂ ਹੈਂ, ਅਤੇ ਫੇਰ ਗੁਣਾਂ ਕਰਕੇ ਐਨਾ [ਅਮੀਕ] = ਗੰਭੀਰ ਹੈਂ, ਕਿ ਤੇਰੀ ਸੰਪੂਰਨ [ਉਸਤਤਿ] = ਵਡਿਆਈ [ਅਨ] = ਨਹੀਂ ਕੀਤੀ ਜਾ ਸਕਦੀ, ਅਤੇ ਤੇਰਾ ਹੀ ਇੱਕ [ਅਵਧੂਤ] = ਪਵਿਤ੍ਰ ਸਰੂਪ, ਸਭਨਾ [ਪੁਰਖ] = ਪੁਰੀਆਂ ਵਿੱਚ ਵਿਆਪਕ ਹੋ ਰਿਹਾ ਹੈ।

ਯਥਾ— ਤੀਨਿ ਭਵਨ ਭਰਪੂਰਿ ਰਹਿਓ ਸੋਈ, ਅਪਨ ਸਰਸੁ ਕੀਅਉ ਨ ਜਗਤ ਕੋਈ॥

ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥

[੧੪੦੫-ਸਵਯੇ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ [ਆਪ ਰੂਪ] = ਆਪਣਾ ਆਪ ਹੀ, ਸਾਰੇ ਰੂਪ ਹੋ ਰਿਹਾ ਹੈ, ਅਤੇ ਤੂੰ ਇਤਨਾ [ਅਮੀਕ] = ਅਥਾਹ ਹੈਂ, ਗੁਣਾਂ ਕਰਕੇ, ਕਿ ਜਿਸਦੀ ਕਿਸੀ ਪ੍ਰਕਾਰ ਵੀ, ਕੋਈ [ਉਸਤਤਿ] = ਉਪਮਾ (ਮਿਸਾਲ) ਨਹੀਂ ਦਿੱਤੀ ਜਾ ਸਕਦੀ, ਅਤੇ ਨ ਗੁਣਾਂ ਨੂੰ ਗਿਨਣ ਵਾਸਤੇ, ਸੰਪੂਰਨ ਵਡਿਆਈ ਹੀ ਕੀਤੀ ਜਾ ਸਕਦੀ ਹੈ, ਤੂੰ ਹਰ ਪ੍ਰਕਾਰ ਦੀ [ਅਵਧੂਤ] = ਪਵਿਤ੍ਰਤਾ ਦੇ ਸਹਿਤ, ਇੱਕੋ-ਇੱਕ ਸਰਬ ਜਗਾ ਵਿਖੇ [ਪੁਰਖ] = ਪ੍ਰੀਪੂਰਨ ਹੈਂ।

ਯਥਾ— ਗਹਿਰੁ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ। ਨਾਨਕ ਵਰਤੈ ਇਕੁ, ਇਕੋ ਇਕੁ ਤੂੰ॥

[੯੬੬-ਰਾਮਕਲੀ ਵਾਰ ਪਉੜੀ—੨੨]

ਯਥਾ ਹੋਰ—ਗੋਵਿਦ ਗਾਜੇ ਸਦਾ ਬਿਰਾਜੇ, ਅਗਮ ਅਗੋਚਰੁ ਊਚਾ॥

ਗੁਣ ਬੇਅੰਤ ਕਿਛੁ ਕਹਣੁ ਨ ਜਾਈ, ਕੋਇ ਨ ਸਕੈ ਪਹੂਚਾ॥ [੫੭੮-ਵਡਹੰਸ ਮ: ੫]

## ਗਰਬ ਗੰਜਨ ਸਰਬ ਭੰਜਨ, ਆਦਿ ਰੂਪ ਅਸੂਤ॥

{ ਪਦ ਅਰਥ—[ਅਸੂਤ = ਅ + ਸੂਤ] ਸੂਤ, ਸੰ. ਸੰਗਯਾ-ਜਨਮ. ਉੱਤਪੱਤੀ (੨) ਰੀਤੀ-ਰਿਵਾਜ਼. ਮਰਯਾਦਾ. ਰਹੁਰੀਤ. (੨) ਸੂੱਤ੍ਰ ਵਾਂਗ ਪਸਾਰਾ. (੩) ਸੂਤ ਵਾਂਗੂ ਜੋੜਨ ਵਾਲਾ. ਭਾਵ ਅਰਥ ਮੇਲ-ਮਿਲਾਪ। }

**ਅਰਥ**—ਹੇ ਅਕਾਲ ਪੁਰਖ! ਤੂੰ ਹੰਕਾਰ ਦੇ ਨਾਸ਼ ਕਰਨ ਵਾਲਾ, ਅਤੇ ਸਭਨਾਂ ਦੇ ਮਾਰਨ ਵਾਲਾ ਹੈਂ, ਅਤੇ ਤੂੰ ਹੀ ਸਭਨਾਂ ਦਾ ਆਦਿ ਰੂਪ ਹੈ, ਜਦ ਕਿ ਤੂੰ ਆਪ [ਸੂਤ] = ਜਨਮ ਆਦਿ ਤੋਂ [ਅ] = ਰਹਿਤ ਹੈਂ, ਕਿਉਂਕਿ ਤੂੰ ਕਿਸੇ ਦਾ ਵੀ [ਸੂਤ] = ਪੁੱਤਰ ਨਹੀਂ ਹੈ, ਅਤੇ ਕਿਸੇ ਪ੍ਰਕਾਰ ਦੀ [ਸੂਤ] =ਮ੍ਰਿਯਾਦਾ ਦਾ ਬੰਧਨ ਵੀ, ਤੈਨੂੰ-[ਅ]=ਨਹੀਂ ਹੈ, ਅਤੇ ਨਿਰਗੁਣ ਸਰੂਪ ਵਿੱਚ, ਹਰ ਪ੍ਰਕਾਰ ਦੇ [ਸੂਤ] = ਪਸਾਰੇ ਤੋਂ ਵੀ ਰਹਿਤ ਹੈਂ, ਇਸੀ ਵਾਸਤੇ ਹਰ ਇੱਕ ਦੇ [ਸੂਤ] = ਮੇਲ ਤੋਂ [ਅ] = ਬਿਨਾਂ, ਨਿਰਲਿਪਤ ਸਰੂਪ ਹੈਂ। ("ਸੂਤ" ਦੇ ਤਿੰਨ ਅਰਥ ਕੀਤੇ ਹਨ)

{ ਭਾਵ—ਇਹ ਕਿ ਪ੍ਰਮੇਸ਼ੁਰ ਗਰਬਪ੍ਰਹਾਰੀ, ਅਤੇ ਸਭ ਨੂੰ ਪੈਦਾ ਕਰਕੇ ਨਸ਼ਟ ਕਰਨ ਵਾਲਾ ਵੀ ਹੈ, ਅਤੇ ਫੇਰ ਆਪ ਕਿਸੇ ਦੀ ਮ੍ਰਿਯਾਦਾ ਵਿੱਚ ਬੱਝਾ ਹੋਇਆ ਨਹੀਂ, ਬਲਕਿ ਸਭ ਉਸਦੀ ਮ੍ਰਯਾਦਾ ਵਿੱਚ ਚੱਲਦੇ ਹਨ। }

ਯਥਾ—ਜਿਉ ਜਿਉ ਤੇਰਾ ਹੁਕਮੁ, ਤਿਵੈ ਤਿਉ ਹੋਵਣਾ॥

ਜਹ ਜਹ ਰਖਹਿ ਆਪਿ, ਤਹ ਜਾਇ ਖੜੋਵਣਾ॥ [੫੨੩-ਗੂਜਰੀ ਵਾਰ ਪਉੜੀ-੧੮]

## ਅੰਗ ਹੀਨ ਅਭੰਗ ਅਨਾਤਮ, ਏਕ ਪੁਰਖ ਅਪਾਰ॥

{ [ਪਦ ਅਰਥ—[ਅਭੰਗ = ਅ + ਭੰਗ] ਭੰਗ. ਸੰ. ਸੰਗਯਾ-ਵਿਘਨ. (੨) ਭਾਵ ਅਰਥ—ਸੰਸਾ. (੩) ਨਾਸ਼॥ [ਅਨਾਤਮ = ਅਨ + ਆਤਮ] ਆਤਮ. ਸੰ. ਆਤਮਨ. ਸੰਗਯਾ-ਜੀਵਾਤਮਾ. (੨) ਮਨ. (੩) [ਅਨ + ਤਮ] ਤਮ. ਸੰ. ਸੰਗਯਾ-ਅੱਗਯਾਨ ਅੰਧਕਾਰ।] }

**ਅਰਥ**—ਹੇ ਅਕਾਲ ਪੁਰਖ! ਤੂੰ [ਅੰਗ] = ਸਰੀਰ ਆਦਿ ਤੋਂ [ਹੀਨ] = ਰਹਿਤ, ਤੇ [ਅਭੰਗ] = ਅਬਿਨਾਸ਼ੀ ਹੈਂ, ਕਿਉਂਕਿ ਤੇਰੇ ਵਿੱਚ ਕਿਸੀ ਵੀ ਪ੍ਰਕਾਰ ਦਾ [ਆਤਮ] = ਜੀਵਭਾਵ [ਅਨ] = ਨਹੀਂ ਹੈ, ਅਰਥਾਤ ਜੀਵਪਣੇ ਦੀ ਅਲੱਪਗਤਾ ਨਹੀਂ ਹੈ, ਅਤੇ ਤੂੰ ਹੀ ਇੱਕ ਪਾਰਾਵਾਰ ਤੋਂ ਰਹਿਤ, ਸਭ ਜਗਾ ਵਿਖੇ [ਪੁਰਖ] = ਪ੍ਰੀਪੂਰਨ ਹੋ ਰਿਹਾ ਹੈਂ।

ਯਥਾ—ਅਗਹ ਅਗਾਧਿ ਊਚ ਅਬਿਨਾਸੀ, ਕੀਮਤਿ ਜਾਤ ਨ ਕਹੀ॥

ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ, ਪੂਰਿ ਰਹਿਓ ਸ੍ਰਬ ਮਹੀ॥ [੧੨੨੫-ਸਾਰਗ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਪਾਰ] = ਪਾਰਾਵਾਰ ਤੋਂ ਰਹਿਤ, ਇੱਕ ਅਦੁੱਤੀ ਪੁਰਖ ਹੈਂ ਅਤੇ [ਹੀਨ] ਨ ਤੇਰਾ ਕੋਈ ਸਰੀਰਕ ਅੰਗ ਹੈ, [ਅਨ] = ਨ ਤੂੰ [ਆਤਮ] = ਮਨ ਆਦਿ, ਅੰਤਹਕਰਨ ਦੀਆਂ ਬ੍ਰਿਤੀਆਂ ਵਾਲਾ ਹੈਂ, ਇਸ ਕਰਕੇ ਤੈਨੂੰ ਕਿਸੇ ਪ੍ਰਕਾਰ ਦਾ [ਭੰਗ] = ਸੰਸਾ ਵੀ [ਅ] = ਨਹੀਂ ਵਿਆਪਦਾ।

ਯਥਾ—ਨ ਅੰਗ ਹੈ ਨ ਰੰਗ, ਨ ਸੰਗ ਸਾਥ ਨੇਹ ਹੈ॥ ਨ ਦੋਖ ਹੈ ਨ ਦਾਗ ਹੈ, ਨ ਦ੍ਵੈਖ ਹੈ ਨ ਦੇਹ ਹੈ॥

[ਅਕਾਲ ਉਸਤਤਿ ਛੰਦ ਨੰਬਰ-੧੬੭]

ਯਥਾ—ਗਹਿਰ ਗੰਭੀਰੁ ਅਥਾਹੁ ਅਪਾਰੁ, ਅਗਣਤੁ ਤੂੰ॥ ਨਾਨਕ ਵਰਤੈ ਇਕੁ, ਇਕੋ ਇਕੁ ਤੂੰ॥
[੯੬੬-ਰਾਮਕਲੀ ਵਾਰ ਪਉੜੀ-੨੨]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਅੰਗ ਹੀਨ ਆਦਿ [ਭੰਗ] = ਵਿਘਨ ਤੋਂ ਰਹਿਤ, ਅਰਥਾਤ ਸੋਹਣੇ ਅੰਗਾਂ ਵਾਲਾ ਹੈਂ, ਤੈਨੂੰ ਕਿਸੀ ਪ੍ਰਕਾਰ ਦਾ ਅੱਗਯਾਨ [ਤਮ] = ਅੰਧਕਾਰ ਵੀ [ਅਨ] = ਨਹੀਂ ਵਿਆਪਦਾ, ਐਸਾ ਤੂੰ ਪਾਰਾਵਾਰ ਤੋਂ ਰਹਿਤ, ਇੱਕ ਅਦੁੱਤੀ ਸੁੰਦਰ ਪੁਰਖ ਹੈਂ।

ਯਥਾ—ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥
ਸੋਵੰਨ ਢਾਲਾ ਕ੍ਰਿਸਨ ਮਾਲਾ, ਜਪਹੁ ਤੁਸੀ ਸਹੇਲੀਹੋ॥
ਜਮ ਦੁਆਰਿ ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ॥
ਹੰਸ ਹੰਸਾ ਬਗ ਬਗਾ, ਲਹੈ ਮਨ ਕੀ ਜਾਲਾ॥ ਬੰਕੇ ਲੋਇਣ ਦੰਤ ਰੀਸਾਲਾ॥ [੫੬੭-ਵਡਹੰਸ ਮ: ੧]

## ਸਰਬ ਲਾਇਕ ਸਰਬ ਘਾਇਕ, ਸਰਬ ਕੋ ਪ੍ਰਤਿਪਾਰ॥ ੮੫॥

**ਪਦ ਅਰਥ**—ਲਾਇਕ. ਅਰਬੀ. ਲਾਯਕ. ਵਿਸ਼ੇਸ਼-ਲਿਆਕਤ ਵਾਲਾ. ਯੋਗਯ. ਪ੍ਰਵੀਣ. ਚਤੁਰ॥ ਘਾਇਕ. ਵਿਸ਼ੇਸ਼ਣ-ਘਾਤਕ. ਮਾਰਨ ਵਾਲਾ॥ ਪ੍ਰਤਪਾਰ (ਪ੍ਰਤੀਪਾਲਕ ਦਾ ਸੰਖੇਪ) ਪਾਲਣ ਦੀ ਕ੍ਰਿਆ।

ਅਰਥ—ਹੇ ਅਕਾਲ ਪੁਰਖ! ਤੂੰ ਜੋ ਸਭਨਾਂ ਦੀ ਉੱਤਪਤੀ ਕਰਨ [ਲਾਇਕ] = ਯੋਗਯ ਹੈਂ, ਅਰਥਾਤ ਸ੍ਰਿਸ਼ਟੀ ਦੇ ਪੈਦਾ ਕਰਨ ਵਾਲਾ ਹੈਂ, ਸੋ ਤੂੰ ਹੀ ਹੁਣ, ਸਭ ਦੀ [ਪ੍ਰਤਪਾਰ] = ਪ੍ਰਤੀਪਾਲਨਾ ਕਰ ਰਿਹਾ ਹੈਂ, ਅਤੇ ਅੰਤ ਨੂੰ ਸਰਬ ਦੇ [ਘਾਇਕ] = ਮਾਰਨੇ ਵਾਲਾ ਵੀ ਤੂੰ ਹੀ ਹੈਂ।

ਭਾਵ—ਇਕ ਕਿ ਪ੍ਰਮੇਸ਼ੂਰ ਹੀ ਸਾਰੇ ਸੰਸਾਰ ਨੂੰ ਪੈਦਾ ਕਰਕੇ, ਇਸਦੀ ਪਾਲਨਾ ਕਰਦਾ ਹੈ, ਅਤੇ ਅੰਤ ਨੂੰ ਓਹੀ ਇਸਦੇ ਸੰਘਾਰ ਕਰਨ ਵਾਲਾ ਹੈ।

ਯਥਾ— ਇਕ ਖਿਨਹਿ ਥਾਪਿ ਉਥਾਪਦਾ, ਘੜਿ ਭੰਨਿ ਕਰਨੈਹਾਰੁ॥
ਜੇਤ ਕੀਨ ਉਪਾਰਜਨਾ, ਪ੍ਰਭੁ ਦਾਨੁ ਦੇਇ ਦਾਤਾਰ॥ [੯੮੮-ਮਾਲੀ ਗਉੜਾ ਮ: ੫]

## ਸਰਬ ਗੰਤਾ[੧] ਸਰਬ ਹੰਤਾ, ਸਰਬ ਤੇ ਅਨਭੇਖ॥

**ਪਦ ਅਰਥ**—ਗੰਤਾ. ਸੰ. ਗੰਤ੍ਰਿ. ਵਿਸ਼ੇਸ਼ਣ-ਜਾਣ ਵਾਲਾ. ਸਰਬ ਜਗ੍ਹਾ ਵਿੱਚ ਪਹੁੰਚ ਵਾਲਾ. (੨) ਸਭ ਜਗ੍ਹਾ ਵਿੱਚ (ਗਤ) ਪ੍ਰਾਪਤ. ਭਾਵ-ਵਿਆਪਕ. (੩) ਗਿਆਤਾ. ਜਾਨਣ ਵਾਲਾ (੪) ਗਿਣਤੀ ਕਰਨ ਵਾਲਾ. ਵਿਚਾਰ ਕਰਨ ਵਾਲਾ॥ ਹੰਤਾ. ਸੰ. ਹੰਤ੍ਰਿ. ਵਿਸ਼ੇਸ਼ਣ-ਹਨਨ ਕਰਤਾ. ਮਾਰਨ ਵਾਲਾ॥ ਅਨ. ਸੰ. ਅਵੱਵੈ-ਨਹੀਂ. ਰਹਿਤ. (੨) ਅੰਨਯ. ਹੋਰ।

ਅਰਥ—ਹੇ ਅਕਾਲ ਪੁਰਖ! ਤੂੰ ਸਭਨਾਂ ਦੇ ਹਿਰਦਿਆਂ ਦੀ ਅੱਛੀ ਬੁਰੀ ਹਰ ਇੱਕ ਭਾਵਨਾ ਦਾ [ਗੰਤਾ] = ਗਿਆਤਾ (ਜਾਣਕਾਰ) ਹੈਂ, ਕਿਉਂਕਿ ਤੈਥੋਂ ਕੋਈ ਵੀ ਗੁਪਤ ਗੱਲ ਨਹੀਂ ਹੈ, ਜੋ ਤੂੰ ਨ ਜਾਣ ਸਕੇ, ਅਤੇ ਕਾਲ ਰੂਪ ਹੋ ਕੇ ਸਰਬ ਦੇ [ਹੰਤਾ] = ਨਾਸ ਕਰਨ ਵਾਲਾ ਵੀ ਤੂੰ ਹੀ ਹੈਂ, ਇਸ ਕਰਕੇ ਸਭ ਜੀਵਾਂ ਦੇ ਸਰੂਪ ਤੋਂ, ਤੇਰਾ [ਭੇਖ] = ਸਰੂਪ [ਅਨ] = ਹੋਰ ਪ੍ਰਕਾਰ ਦਾ, ਵੱਖਰਾ, ਤੇ ਨਿਰਾਲਾ, ਅਸਚਰਜ ਹੈ, ਜੋ ਕਿ ਜਨਮ-ਮਰਨ ਵਿੱਚ ਕਦੇ ਵੀ ਨਹੀਂ ਆਉਂਦਾ, ਕੇਵਲ ਆਨੰਦ ਸਰੂਪ ਹੈ।

ਯਥਾ—ਦੇਖਿਓ ਅਚਰਜੁ ਮਹਾਮੰਗਲ ਰੂਪ, ਕਿਛੁ ਆਨ ਨਹੀ ਦਿਸਟਾਵੈ॥
ਕਹੁ ਨਾਨਕ ਮੋਰਚਾ ਗੁਰਿ ਲਾਹਿਓ, ਤਹ ਗਰਭ ਜੋਨਿ ਕਹ ਆਵੈ॥ [੯੭੮-ਨਟ ਨਾਰਾਇਨ ਮ: ੫]

---

੧. ਗੰਤਾ-(ਸੰ. ਗਮ. ਧਾਤੂ-ਜਾਣਾ) ਜਾਣ ਵਾਲਾ (੨) ਸਭ ਤੱਕ ਅਪੜਨ ਵਾਲਾ (੩) ਸਭ ਵਿੱਚ ਪ੍ਰਾਪਤ, (੪) ਗਿਣਤੀ ਕਰਨ ਵਾਲਾ, ਵਿਚਾਰਨ ਵਾਲਾ (੫) ਗਿਆਤਾ।

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਪ੍ਰੀਪੂਰਣ ਹੋਣ ਕਰਕੇ ਸਰਬ. ਜਗ੍ਹਾ ਵਿਖੇ [ਗੰਤਾ] = ਪ੍ਰਾਪਤ ਹੈਂ, ਕੋਈ ਵੀ ਐਸੀ ਜਗ੍ਹਾ ਨਹੀਂ, ਜਿੱਥੇ ਤੂੰ ਨਹੀਂ ਹੈਂ, ਅਤੇ ਤੇਰਾ ਸਿਮਰਨ ਸਰਬ ਪ੍ਰਕਾਰ ਦੇ ਵਿਘਨਾਂ ਦਾ [ਹੰਤਾ] = ਨਾਸਕ ਹੈ, ਕਿਉਂਕਿ ਕੋਈ ਵੀ ਵਿਘਨ, ਉਸਦੇ ਸਾਮ੍ਹਣੇ ਠਹਿਰ ਨਹੀਂ ਸਕਦਾ, ਅਤੇ ਤੂੰ ਸਰਬ ਪ੍ਰਕਾਰ ਦੇ ਭੇਖਾਂ ਤੋਂ [ਅਨ] = ਰਹਿਤ ਹੈਂ, ਕਿਉਂਕਿ ਤੇਰਾ ਕੋਈ ਖ਼ਾਸ ਲਿਬਾਸ ਨਹੀਂ ਹੈ।

**ਯਥਾ**—ਸਰਬ ਕਰਤਾ ਸਰਬ ਹਰਤਾ, ਸਰਬ ਦਇਆਲ ਅਦ੍ਵੈਖ॥
ਚਕ੍ਰ ਚਿਹਨ ਨ ਬਰਨ ਜਾ ਕੋ, ਜਾਤ ਪਾਤ ਨ ਭੇਖ॥ [ਅਕਾਲ ਉਸਤਤਿ ਛੰਦ ਨੰਬਰ-੧੮੯]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦੇ ਅੱਛੇ ਬੁਰੇ ਕਰਮ ਦੀ ਹਰ ਗੱਲ ਨੂੰ [ਗੰਤਾ] = ਵਿਚਾਰਨੇ ਵਾਲਾ, ਸਰਬ ਦਾ [ਹੰਤਾ] = ਨਾਸਕ, ਧਰਮ ਰਾਜ ਰੂਪ ਬਣ ਕੇ, [ਅਨਭੇਖ] = ਭਿਆਨਕ ਰੂਪ ਹੋਇਆ, ਸਭਨਾਂ ਤੋਂ ਹਿਸਾਬ-ਕਿਤਾਬ ਲੈਂਦਾ ਹੈਂ, ਅਤੇ ਉਸੀ ਅਨੁਸਾਰ ਉਸਨੂੰ ਫਲ ਦੇ ਰਿਹਾ ਹੈਂ।

**ਯਥਾ**—ਨਾਨਕੁ ਆਖੈ ਰੇ ਮਨਾ, ਸੁਣੀਐ ਸਿਖ ਸਹੀ॥
ਲੇਖਾ ਰਬੁ ਮੰਗੇਸੀਆ, ਬੈਠਾ ਕਢਿ ਵਹੀ॥ [੯੫੩-ਰਾਮਕਲੀ ਕੀ ਵਾਰ ਮ:੧]

## ਸਰਬ ਸਾਸਤ੍ਰ ਨ ਜਾਨਹੀ ਜਿਹ, ਰੂਪ ਰੰਗ ਅਰੁ ਰੇਖ॥

**ਪਦ ਅਰਥ**—ਸਾਸਤ੍ਰ. ਸੰ. ਸੰਗਯਾ-ਓਹੁ ਪੁਸਤਕ. ਜੋ ਅਨੁਸ਼ਾਸਨ (ਹੁਕਮ) ਦੇਵੇ. ਆਗਿਆ ਕਰਨ ਵਾਲਾ ਗ੍ਰੰਥ. ਹਿੱਤ ਦੀ ਸਿੱਖਿਆ ਦੇਣ ਵਾਲਾ ਧਰਮ ਪੁਸਤਕ. (੨) ਪ੍ਰੰਤੂ ਛੇ ਸ਼ਾਸਤ੍ਰਾਂ ਲਈ ਇਹ ਪਦ ਵਰਤਿਆ ਜਾਂਦਾ ਹੈ, ਛੇ ਸਾਸ਼ਤ੍ਰ ਇਸ ਪ੍ਰਕਾਰ ਹਨ—(੧) ਵੈਸੇਸ਼ਕ (੨) ਨਯਾਯ, (੩) ਸਾਂਖਯ (੪) ਪਾਤੰਜਲ (੫) ਪੂਰਬ ਮੀਮਾਸਾ (੬) ਵੇਦਾਂਤ॥

**ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ, ਐਸਾ ਅਸਚਰਜ ਹੈ, ਕਿ [ਜਿਹ] = ਜਿਸ ਦੇ ਰੰਗ, ਰੂਪ ਅਤੇ ਰੇਖ-ਭੇਖ ਆਦਿ ਨੂੰ ਸਾਰੇ ਹੀ ਧਰਮ ਸ਼ਾਸਤ੍ਰ [ਹੀ] = ਨਿਸ਼ਚੇ ਕਰਕੇ, ਨਹੀ [ਜਾਨ] = ਜਾਣ ਸਕਦੇ, ਕਿ ਤੂੰ ਕਿਹੋ ਜਿਹਾ ਹੈਂ, ਕਿਉਂਕਿ ਸ਼ਾਸ਼ਤ੍ਰ ਤਿੰਨਾਂ ਗੁਣਾਂ ਵਿੱਚ ਹੀ ਵਰਤਦੇ ਹਨ, ਇਸ ਕਰਕੇ ਇਹ ਤਿੰਨਾਂ ਗੁਣਾਂ ਵਾਲੀ ਵਸਤੂ ਦਾ ਹੀ ਵਰਨਨ ਕਰ ਸਕਦੇ ਹਨ, ਅਤੇ ਤੂੰ ਤਿੰਨਾਂ ਗੁਣਾਂ ਤੋਂ ਅਤੀਤ ਹੈ, ਇਸ ਕਰਕੇ ਤੇਰਾ ਸਰੂਪ ਸ਼ਾਸ਼ਤ੍ਰਾਂ ਦੀ ਪਹੁੰਚ ਤੋਂ ਬਾਹਰ, ਅਗਮ ਅਗੋਚਰ ਹੈ, ਉਸਦਾ ਕੋਈ ਵੀ ਵਰਣਨ ਨਹੀਂ ਕਰ ਸਕਦਾ, ਸਿਰਫ਼ ਉਸਨੂੰ ਅਨੁਭਵ ਨਾਲ ਹੀ ਜਾਨਿਆ ਜਾ ਸਕਦਾ ਹੈ, ਕਿਹਾ ਨਹੀਂ ਜਾ ਸਕਦਾ।

**ਯਥਾ**— ਨਹੀ ਜਾਨ ਜਾਈ, ਕਛੂ ਰੂਪ ਰੇਖੰ॥ ਕਹਾ ਬਾਸ ਤਾਕੋ, ਫਿਰੈ ਕਉਨ ਭੇਖੰ॥
ਕਹਾ ਨਾਮ ਤਾਕਉ, ਕਹਾ ਕੈ ਕਹਾਵੈ॥ ਕਹਾ ਮੈ ਬਖਾਨੋ, ਕਹੈ ਮੋ ਨ ਆਵੇ॥
[ਬਚਿਤ੍ਰ ਨਾਟਕ ਛੰਦ ਨੰਬਰ-੧੪]

**ਯਥਾ ਹੋਰ**—ਰੂਪੁ ਨ ਰੇਖ ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ ਪ੍ਰਭ ਭਿੰਨ॥
ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁ ਪ੍ਰਸੰਨ॥ [੨੮੩-ਸੁਖਮਨੀ ਮ: ੫]

## ਪਰਮ ਬੇਦ ਪੁਰਾਨ ਜਾਕਹਿ, ਨੇਤ ਭਾਖਤ ਨਿੱਤ॥

**ਪਦ ਅਰਥ**—[ਨੇਤ = ਨ + ਇਤ] ਇਤ. ਸੰ. ਇਤਿ. ਸੰਗਯਾ-ਸਮਾਪਤੀ. ਅੰਤ॥ ਨ. ਸੰ. ਅਵੱਵੈ-ਨਿਸ਼ੇਧ ਬੋਧਕ. ਨਹੀਂ॥ ਪਰਮ. ਸੰ. ਵਿਸ਼ੇਸ਼ਣ-ਅਤੀਅੰਤ. ਸਭ ਤੋਂ ਵੱਧ ਕੇ. ਸ੍ਰੇਸ਼ਟ।

**ਅਰਥ**—ਹੇ ਅਕਾਲ ਪੁਰਖ! ਤੇਰਾ ਸਰੂਪ, ਐਸਾ ਅਸਚਰਜ ਤੇ ਅਗਾਧ ਹੈ, ਕਿ [ਜਾਕਹਿ] = ਜਿਸਨੂੰ ਚਾਰੇ ਬੇਦ ਤੇ ਅਠਾਰਾਂ ਪੁਰਾਣ ਆਦਿਕ [ਪਰਮ] = ਸ੍ਰੇਸ਼ਠ ਗ੍ਰੰਥ [ਨਿੱਤ] = ਹਮੇਸ਼ਾਂ ਹੀ ਇਸ ਪ੍ਰਕਾਰ [ਭਾਖਤ] = ਕਹਿ ਰਹੇ ਹਨ, ਕਿ ਹੇ ਪ੍ਰਮਾਤਮਾ ਤੂੰ [ਨੇਤ] = ਬੇਅੰਤ ਹੈਂ, ਬੇਅੰਤ ਹੈਂ, ਤੇਰਾ ਕੋਈ ਵੀ ਅੰਤ ਨਹੀਂ ਜਾਣ ਸਕਦਾ।

ਯਥਾ— ਨੇਤ ਨੇਤ ਕਥੰਤਿ ਬੇਦਾ, ਊਚ ਮੂਚ ਅਪਾਰ ਗੋਬਿੰਦਹ॥

ਬਸੰਤਿ ਸਾਧੁ ਰਿਦਯੰ ਅਚੁਤ, ਬੁਝੰਤਿ ਨਾਨਕ ਬਡ ਭਾਗੀਅਹ॥ [੧੩੫੯-ਸਹਸਕ੍ਰਿਤੀ ਮ: ੫]

ਯਥਾ ਹੋਰ— ਮਾਨਵ ਫਨਿੰਦ ਦੇਵ, ਦਾਨਵ ਨ ਪਾਵੈ ਭੇਦ, ਬੇਦ ਔ ਕਤੇਬ, ਨੇਤ ਨੇਤ ਕੈ ਕਹਤ ਹੈ॥

[ਅਕਾਲ ਉਸਤਤਿ ਛੰਦ ਨੰਬਰ-੭੫]

ਯਥਾ ਹੋਰ— ਬੇਦ ਪੁਰਾਨ ਕੁਰਾਨ ਸਬੈ ਮਤ, ਜਾਕਹ ਨੇਤ ਕਹੈ ਹੈਂ॥

ਇੰਦ੍ਰ ਫੁਨਿੰਦ੍ਰ ਮੁਨਿੰਦ੍ਰ ਕਲਪ ਬਹੁ, ਧਿਆਵਤ ਧਿਆਨ ਨ ਐਹੈ॥

[ਸ਼ਬਦ ਹਜਾਰੇ-ਪਾਤਸ਼ਾਹੀ ਦਸਵੀਂ ਛੰਦ ਨੰਬਰ-੧੦]

ਯਥਾ ਹੋਰ— ਨ ਜੰਤ੍ਰ ਮੈ ਨ ਤੰਤ੍ਰ ਮੈ, ਨ ਮੰਤ੍ਰ ਬਸ ਆਵਈ॥

ਪੁਰਾਨ ਔ ਕੁਰਾਨ, ਨੇਤ ਨੇਤ ਕੈ ਬਤਾਵਈ॥ [ਅਕਾਲ ਉਸਤਤਿ ਛੰਦ ਨੰਬਰ-੧੬੫]

## ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ, ਨ ਆਵਹੀ ਵਹੁ ਚਿੱਤਿ॥੮੬॥

[ ਪਦ ਅਰਥ—ਕੋਟਿ. ਸੰ. ਸੰਗਯਾ-ਕ੍ਰੋੜ (੨) ਦਲੀਲਾਂ. ਜੁਗਤੀਆਂ. ਕੋਟੀਆਂ॥ ਵਹੁ. ਸਰਵ ਨਾਮ-ਓਹੁ, ਵਹ॥ ਚਿਤਿ. ਸੰ. (ਚਿਤਵਨ ਦਾ ਸੰਖੇਪ) ਚਿਤਵਨ. ਸੰਗਯਾ-ਦੇਖਣਾ. ਤੱਕਣਾ. ਅਵਲੋਕਨ (੨) ਨਿਗਾ. ਦ੍ਰਿਸ਼ਟੀ. ਜਿਵੇਂ-"ਲੀਨੋ ਮਨ ਮੇਰੋ ਹਰ, ਨੈਨ ਕੋਰ ਚਿਤਹੀ" {ਚੰਡੀ ਚਰਿਤ੍ਰ ੧} ਕਿ (ਚਿਤਹੀ) ਦੇਖਦੇ ਹੀ ਮੇਰਾ ਮਨ ਹਰ ਲਿਆ (੨) ਅੰਤਹਕਰਨ ਦੀ ਚਿੰਤਨ ਕਰਨ ਵਾਲੀ ਬ੍ਰਿਤੀ (੩) ਚੇਤਨ ਸਰੂਪ (੪) ਚਿਤੰਨ, ਹੁਸ਼ਿਆਰ. ਸਾਵਧਾਨ। ]

ਅਰਥ—ਹੇ ਅਕਾਲ ਪੁਰਖ! ਤੇਰਾ ਜੋ ਗੁਪਤ ਸਰੂਪ ਹੈ, [ਵਹੁ] = ਓਹੁ ਕ੍ਰੋੜਾਂ ਸਿੰਮ੍ਰਤੀਆਂ ਪੁਰਾਣਾਂ, ਅਤੇ ਸ਼ਾਸ਼ਤ੍ਰਾਂ ਦੇ ਪੜ੍ਹ ਲੈਣੇ ਨਾਲ ਵੀ, ਕਿਸੀ ਤਰ੍ਹਾਂ [ਚਿਤਿ] = ਦੇਖਣ ਵਿੱਚ ਨਹੀਂ ਆਉਂਦਾ।

{ ਭਾਵ—ਇਹ ਕਿ ਕੇਵਲ ਪੜ੍ਹਨ ਨਾਲ ਪ੍ਰਮੇਸ਼ੁਰ ਦਾ ਦਰਸ਼ਨ ਨਹੀਂ ਹੁੰਦਾ, ਜਿਨਾ ਚਿਰ ਕੋਈ ਅਭਿਆਸ ਨ ਕਰੇ। }

ਯਥਾ— ਕਈ ਕਰਤ, ਕੋਟ ਬਿੱਦਿਆ ਬਿਚਾਰ॥ ਨਹੀ ਤਦਪਿ ਦਿਸ਼ਟਿ ਦੇਖੇ ਮੁਰਾਰਿ॥

[ਅਕਾਲ ਉਸਤਤਿ ਛੰਦ ਨੰਬਰ-੧੩੯]

[ ਭਾਵ—ਇਹ ਕਿ ਬ੍ਰਿਤੀ ਦੇ ਟਿਕਾਅ ਤੋਂ ਬਗੈਰ, ਅਨੇਕਾਂ ਧਾਰਮਿਕ ਪੁਸਤਕਾਂ ਦੇ ਪੜ੍ਹ ਲੈਣ ਨਾਲ ਵੀ, ਪ੍ਰਮੇਸ਼ੁਰ ਦੇ ਅਸਲ ਸਰੂਪ ਨੂੰ, ਦੇਖਿਆ ਤੇ ਸਮਝਿਆ ਨਹੀਂ ਜਾ ਸਕਦਾ, ਇਸ ਕਰਕੇ ਨਾਮ ਜਪਦਿਆਂ, ਬ੍ਰਿਤੀ ਦਾ ਟਿਕਾਅ ਹੀ, ਇੱਕ ਐਸਾ ਸਾਧਨ ਹੈ, ਜਿਸ ਨਾਲ ਉਸਦੇ ਸਰੂਪ ਨੂੰ, ਜਾਣਿਆ ਜਾ ਸਕਦਾ ਹੈ। ]

ਯਥਾ— ਬੇਦ ਕਤੇਬ ਨ ਭੇਦ ਲਹਯੋ ਤਿਹਿ, ਸਿਧਿ ਸਮਾਧਿ ਸਬੈ ਕਰ ਹਾਰੇ॥

ਸਿੰਮ੍ਰਿਤ ਸਾਸਤ੍ਰ ਬੇਦ ਸਬੈ, ਬਹੁ ਭਾਂਤਿ ਪੁਰਾਨ ਬਿਚਾਰ ਬਿਚਾਰੇ॥

ਆਦਿ ਅਨਾਦਿ ਅਗਾਧਿ ਕਥਾ, ਧ੍ਰੂਅ ਸੇ ਪ੍ਰਹਿਲਾਦ ਅਜਾਮਲ ਤਾਰੇ॥

ਨਾਮ ਉਚਾਰ ਤਰੀ ਗਨਿਕਾ, ਸੋਈ ਨਾਮ ਅਧਾਰ ਬਿਚਾਰ ਹਮਾਰੇ॥ [ਤੇਤੀ ਸਵੈਯੇ ਛੰਦ ਨੰਬਰ-੧੦]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰਾ ਸਤ, ਚਿਤ, ਅਨੰਦ ਸਰੂਪ, ਸਰਬ ਦੇ ਹਿਰਦਿਆਂ ਵਿਖੇ, ਐਸਾ ਗੁਪਤ ਰੂਪ ਸੇ ਵਿਆਪਕ ਹੈ, ਕਿ ਸਿੰਮ੍ਰਿਤੀਆਂ, ਪੁਰਾਣ ਤੇ ਸ਼ਾਸ਼ਤ੍ਰਾਂ ਦੀਆਂ ਅਨੇਕਾਂ [ਕੋਟਿ] = ਜੁਗਤੀਆਂ ਨਾਲ ਵੀ, [ਵਹੁ] = ਓਹੁ [ਚਿਤਿ] = ਚਿਤ ਬ੍ਰਿਤੀ ਵਿਖੇ, ਪ੍ਰਗਟ ਹੋਣ ਵਿੱਚ ਨਹੀਂ ਆਉਂਦਾ, ਕਿਉਂਕਿ ਨਾਮ ਅਭਿਆਸ ਤੋਂ ਬਗੈਰ, ਅਸ਼ੁੱਧ ਚਿਤ ਉਸਦੇ ਸਹੀ ਸਰੂਪ ਨੂੰ ਗ੍ਰਹਿਣ ਨਹੀਂ ਕਰ ਸਕਦਾ, ਅਤੇ ਉਸ ਤੋਂ ਬਗੈਰ ਜੀਵ ਮੁਕਤਿ ਨਹੀਂ ਹੋ ਸਕਦਾ।

[ ਭਾਵ—ਇਹ ਕਿ ਨਾਮ ਅਭਿਆਸ, ਤੇ ਇੰਦ੍ਰੀਆਂ ਦਮਨ ਕੀਤੇ ਬਿਨਾਂ, ਜੋ ਅਸ਼ੁੱਧ ਚਿੱਤ ਹੈ, ਉਸ ਵਿੱਚ ਸ਼ਾਸ਼ਤ੍ਰਾਂ ਦੀਆਂ ਅਨੇਕਾਂ ਜੁਗਤੀਆਂ ਨਾਲ ਵੀ, ਆਨੰਦ ਸਰੂਪ ਆਤਮਾ ਦਾ ਸਾਖਿਆਤਕਾਰ ਨਹੀਂ ਹੋ ਸਕਦਾ, ਅਤੇ ਇਸੀ ਵਾਸਤੇ ਜੋ ਅਤੀਅੰਤ ਆਨੰਦ ਦਾਇਕ, ਬ੍ਰਿਤੀ ਆਰੂੜ ਚੇਤਨ ]

**ਵਾਲੀ ਅਵਸਥਾ ਹੈ, ਓਹੁ ਅਸ਼ੁੱਧ ਚਿੱਤ ਨੂੰ ਕਦੇ ਵੀ ਪ੍ਰਾਪਤ ਨਹੀਂ ਹੁੰਦੀ, ਅਤੇ ਇਸ ਆਨੰਦਦਾਇਕ ਅਵਸਥਾ ਤੋਂ ਬਿਨਾਂ ਕੇਵਲ ਸ਼ਾਸ਼ਤ੍ਰ ਪੜ੍ਹਨ ਪੜ੍ਹਾਉਣ ਵਾਲਿਆਂ ਨੂੰ, ਸਿਰਫ਼ ਵਿੱਦਯਾ ਦੁਆਰਾ ਅਨੰਦ ਦਾ ਅਭਾਸ ਮਾਤ੍ਰ ਹੀ ਪ੍ਰਾਪਤ ਹੁੰਦਾ ਹੈ, ਅਤੇ ਬਾਦ ਵਿੱਚ ਬ੍ਰਿਤੀ ਨੀਰਸ ਤੇ ਫਿੱਕੀ ਜੇਹੀ ਰਹਿ ਜਾਂਦੀ ਹੈ, ਜੋ ਕਿ ਅਸਲੀ ਆਨੰਦ ਤੋਂ ਸੂੰਨ ਹੈ, ਇਸੀ ਵਾਸਤੇ ਉਨਾਂ ਦੀ ਬ੍ਰਿਤੀ ਫੇਰ ਸੰਸਾਰਕ ਪਦਾਰਥਾਂ ਦੇ ਮੋਹ ਮਮਤਾ ਵਿੱਚ ਫਸ ਕੇ ਉਲਝ ਜਾਂਦੀ ਹੈ, ਤੇ ਅਭਾਸ ਮਾਤ੍ਰ ਆਨੰਦ ਤੋਂ ਵੀ ਸੂੰਨ ਹੋ ਜਾਂਦੀ ਹੈ, ਇਸ ਲਈ ਕੇਵਲ ਪੜਨ ਨਾਲ ਹੀ ਨਹੀਂ, ਅਭਯਾਸ ਕਰਕੇ ਆਤਮ ਸਰੂਪ ਵਿੱਚ ਲਿਵ ਲੀਣ ਹੋਣਾ ਠੀਕ ਹੈ।**

**ਯਥਾ—** ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ, ਬਿਨੁ ਸਬਦੈ ਸੁਰਤਿ ਨ ਪਾਈ॥
ਤ੍ਰੈ ਗੁਣ ਸਭੇ ਰੋਗ ਵਿਆਪੇ, ਮਮਤਾ ਸੁਰਤਿ ਗਵਾਈ॥ [੧੧੩੦-ਭੈਰਉ ਮ: ੩]

**ਯਥਾ ਹੋਰ—** ਕੇਤੇ ਕਹਹਿ ਵਖਾਣ, ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ, ਅੰਤ ਨ ਪਾਵਣਾ॥
ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ॥ ਖਟੁ ਦਰਸਨ ਕੈ ਭੇਖਿ, ਕਿਸੈ ਸਚਿ ਸਮਾਵਣਾ॥
[੧੪੮—ਵਾਰ ਮਾਝ ਕੀ ਪਉੜੀ-੨੧]

**ਯਥਾ ਹੋਰ—** ਬੇਦ ਕਤੇਬ ਸਿੰਮ੍ਰਿਤਿ ਸਭਿ ਸਾਸਤ, ਇਨ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ, ਤਿਸਕੀ ਨਿਰਮਲ ਸੋਈ॥ [੭੪੭-ਸੂਹੀ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ ਸਰਗੁਣ ਸਰੂਪ, ਜੋ ਸਰਬ ਦੀ ਰੱਖਿਆ ਤੇ ਪਾਲਨਾ ਕਰਨੇ ਵਿੱਚ ਅਤੀਅੰਤ [ਚਿਤਿ] = ਚਿਤੰਨ ਤੇ ਸਾਵਧਾਨਤਾ ਵਾਲਾ ਹੈ, [ਵਹ] = ਉਸ ਤੇਰੇ ਸਰੂਪ ਦਾ, ਕ੍ਰੋੜਾਂ ਹੀ ਸਿੰਮ੍ਰਤੀਆਂ, ਪੁਰਾਣ, ਅਤੇ ਸ਼ਾਸਤ੍ਰ, ਜੱਸ ਗਾ ਰਹੇ ਹਨ, ਪ੍ਰੰਤੂ ਫੇਰ ਵੀ ਤੇਰੇ ਗੁਣਾਂ ਦਾ ਅੰਤ ਨਹੀਂ ਆਉਂਦਾ, ਕਿਉਂਕਿ ਤੇਰਾ ਸਰਗੁਣ ਸਰੂਪ ਹੈ ਹੀ ਐਸੀ ਸਮੱਰਥਾ ਵਾਲਾ, ਕਿ ਜਿਸਦਾ ਅੱਜ ਤੱਕ, ਕਿਸੇ ਨੇ ਵੀ ਅੰਤ ਨਹੀਂ ਪਾਇਆ, ਉਸ ਵਿੱਚ ਅਨੰਤ ਗੁਣ ਹਨ, ਤੇ ਉਸਦੀ ਸ਼ਕਤੀ ਵੀ ਅਨੰਤ ਹੈ, ਇਸ ਕਰਕੇ ਕੋਈ ਵੀ ਉਸਦਾ ਅੰਤ ਨਹੀਂ ਪਾ ਸਕਦਾ।

**ਭਾਵ**—ਇਹ ਕਿ ਸਰਬ ਦਾ ਰੱਖਯਕ ਜੋ ਪ੍ਰਮੇਸ਼ੂਰ ਹੈ, ਉਸਦੇ ਗੁਣਾਂ ਨੂੰ ਭਾਵੇਂ ਸਾਰੇ ਧਾਰਮਿਕ ਪੁਸਤਕ ਗਾਉਂਦੇ ਹਨ, ਪ੍ਰੰਤੂ ਫੇਰ ਵੀ ਉਸਦੇ ਸੰਪੂਰਨ ਗੁਣਾਂ ਨੂੰ ਕੋਈ ਨਹੀਂ ਕਹਿ ਸਕਦਾ ਕਿਉਂਕਿ ਉਸਦੇ ਗੁਣ ਬੇਅੰਤ ਹਨ, ਉਨ੍ਹਾਂ ਦਾ ਕਦੇ ਵੀ ਅੰਤ ਨਹੀਂ ਆ ਸਕਦਾ।

**ਯਥਾ—** ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥
ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥ [੧੧੫੬-ਭੈਰਉ ਮ: ੫]

**ਯਥਾ ਹੋਰ—** ਬਿਦਿਆ ਕੋਟਿ ਸਭੈ ਗੁਨ ਕਹੈ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ॥
[੧੧੬੩-ਭੈਰਉ ਕਬੀਰ ਜੀ]

**ਚੌਥਾ ਅਰਥ**—ਹੇ ਅਕਾਲ ਪੁਰਖ! ਕ੍ਰੋੜਾਂ ਹੀ ਸਿੰਮ੍ਰਿਤੀਆਂ ਪੁਰਾਣ ਤੇ ਸ਼ਾਸ਼ਤ੍ਰ ਤੇਰੇ ਸਰੂਪ ਨੂੰ ਕਥਨ ਕਰਨ ਦੀ ਕੋਸ਼ਿਸ਼ ਕਰ ਰਹੇ ਹਨ, ਪ੍ਰੰਤੂ ਫੇਰ ਵੀ [ਵਹੁ] = ਓਹੁ ਤੇਰਾ ਸਤ [ਚਿਤਿ] = ਚਿਤ, ਅਨੰਦ ਸਰੂਪ, ਕਿਸੇ ਦੇ ਕਥਨ ਕਰਨ ਵਿੱਚ ਨਹੀਂ ਆਉਂਦਾ, ਕੋਈ ਨਹੀਂ ਕਹਿ ਸਕਦਾ, ਉਸਦਾ ਕੀ ਰੰਗ, ਤੇ ਕੀ ਰੂਪ ਹੈ, ਕਿਉਂਕਿ ਓਹੁ ਮਨ ਬਾਣੀ ਤੋਂ ਪਰੇ, ਅਗਮ ਅਗੋਚਰ ਹੈ।

**ਯਥਾ**—ਬੇਦ ਪੁਰਾਨ ਕਤੇਬ ਕੁਰਾਨ, ਅਭੇਦ ਨ੍ਰਿਪਾਨ ਸਭੈ ਪਚਹਾਰੇ॥
ਭੇਦ ਨ ਪਾਇ ਸਕਿਓ ਅਨਭੇਦ ਕੋ, ਖੇਦਤ ਹੈ ਅਨਛੇਦ ਪੁਕਾਰੇ॥
ਰਾਗ ਨ ਰੂਪ ਨ, ਰੇਖ ਨ ਰੰਗ ਨ, ਸਾਕ ਨ ਸੋਗ ਨ ਸੰਗਿ ਤਿਹਾਰੇ॥
ਆਦਿ ਆਨਾਦਿ ਅਗਾਧ ਅਭੇਖ, ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ॥
[ਅਕਾਲ ਉਸਤਤਿ ਛੰਦ ਨੰਬਰ-੨੫੧]

ਸਤਿਗੁਰੂ ਜੀ ਹੁਣ 'ਰੁਆਲ' ਛੰਦ ਨੂੰ ਸੰਪੂਰਨ ਕਰਕੇ, ਅੱਗੇ 'ਮਧਭਾਰ' ਛੰਦ ਦੁਆਰਾ, ਈਸ਼੍ਵਰ ਦੇ ਜਸ ਨੂੰ, ਕਥਨ ਕਰਦੇ ਹਨ।

## ਮਧਭਾਰ[1] ਛੰਦ॥ ਤ੍ਵ ਪ੍ਰਸਾਦਿ॥

**ਅਰਥ**—ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਹੁਣ 'ਮਧਭਾਰ ਛੰਦ' ਵਿੱਚ ਬਾਣੀ ਦਾ ਉਚਾਰਨ ਕਰਦਾ ਹਾਂ।

## ਗੁਨ ਗਨ ਉਦਾਰ॥

{ **ਪਦ ਅਰਥ**—ਗੁਨ. ਸੰ. ਗੁਣ. ਸੰਗਯਾ-ਦੈਵੀ ਗੁਣ. ਅੱਛਾਈ (੨) ਹੁਨਰ. ਵਿੱਦਯਾ॥ ਗਨ. ਸੰ. ਗਣ. ਸੰਗਯਾ-ਸਮੁਦਾਇ. ਗ੍ਰੋਹ. ਝੁੰਡ॥ }

**ਅਰਥ**—ਹੇ ਅਕਾਲ ਪੁਰਖ! ਤੂੰ ਉਦਾਰਤਾ ਆਦਿਕ [ਗਨ] = ਸਮੂਹ, ਗੁਣਾਂ ਦਾ ਮਾਲਕ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਉਦਾਰਤਾ ਆਦਿ ਤੋਂ ਲੈ ਕੇ, ਸਾਰੇ ਸ਼ੁਭ ਗੁਣਾਂ ਨਾਲ ਭਰਪੂਰ ਹੈ। }

**ਯਥਾ**—ਗੋਬਿੰਦੁ ਗੁਣੀ ਨਿਧਾਨੁ, ਗੁਰਮੁਖਿ ਜਾਣੀਐ॥
ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ॥ [੩੯੯-ਆਸਾ ਮ: ੫]

**ਯਥਾ ਹੋਰ**— ਅਗਨਤ ਜਾਸ ਗੁਨ ਮੱਧਿ ਸੋਭ॥ ਲਖ ਸਤ੍ਰ ਮਿਤ੍ਰ ਜਿਹ ਰਹਤ ਲੋਭ॥ [ਦੱਤ ਅਵਤਾਰ ਛੰਦ ਨੰਬਰ-੭੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਮੂਹ ਗੁਣਾਂ ਦੇ, ਦੇਣ ਵਿੱਚ ਉਦਾਰਤਾ ਦੇ, ਵਰਤਨ ਵਾਲਾ ਹੈਂ।

{ ਭਾਵ—ਇਹ, ਕਿ ਪ੍ਰਮੇਸ਼੍ਵਰ ਨੇ ਜਿਸਦੇ ਉੱਪਰ ਕ੍ਰਿਪਾ ਕਰਨੀ ਹੁੰਦੀ ਹੈ, ਉਸਨੂੰ ਸਤ ਸੰਤੋਖ ਆਦਿ ਸਾਰੇ ਸ੍ਰੇਸ਼ਟ ਗੁਣ ਖੁਲਦਿਲੀ ਨਾਲ ਬਖਸ਼ ਦਿੰਦਾ ਹੈ। }

**ਯਥਾ**—ਤੂ ਗੁਣਦਾਤਾ ਨਿਧਾਨੁ ਹਹਿ, ਅਸੀ ਅਵਗਣਿਆਰ॥
ਜਿਸੁ ਬਖਸੇ ਸੋ ਪਾਇਸੀ, ਗੁਰ ਸਬਦੀ ਵੀਚਾਰੁ॥ [੧੨੮੪-ਮਲਾਰ ਵਾਰ ਪਉੜੀ—੧੩]

## ਮਹਿਮਾ ਅਪਾਰ॥

{ **ਪਦ ਅਰਥ**—ਮਹਿਮਾ. ਸੰ. ਮਹਿਮਨ. ਸੰਗਯਾ-ਵਡਿਆਈ, ਕੀਰਤੀ, ਉਸਤਤੀ। }

**ਅਰਥ**—ਹੇ ਅਕਾਲ ਪੁਰਖ! ਤੇਰੀ [ਮਹਿਮਾ] = ਕੀਰਤੀ, ਪਾਰਾਵਾਰ ਤੋਂ ਰਹਿਤ ਹੈਂ।

**ਯਥਾ**—ਤੁਮਰੀ ਮਹਿਮਾ ਅਪਰ ਅਪਾਰਾ॥ ਜਾਕਾ ਲਹਯੋ ਨ ਕਿਨਹੀ ਪਾਰਾ॥
ਦੇਵਨ ਦੇਵ ਰਾਜਨ ਕੇ ਰਾਜਾ॥ ਦੀਨ ਦਇਆਲ ਗਰੀਬ ਨਿਵਾਜਾ॥
[ਬਚਿਤ੍ਰ ਨਾਟਕ ਛੰਦ ਨੰਬਰ ੧ ਅ : ੨]

**ਯਥਾ ਹੋਰ**— ਆਭਾ ਅਨੰਤ ਮਹਿਮਾ ਅਪਾਰ॥ ਮੁਨ ਮਨ ਮਹਾਨ, ਅਤਿ ਹੀ ਉਦਾਰ॥
[ਦੱਤ ਅਵਤਾਰ ਛੰਦ ਨੰਬਰ-੮੯]

---

੧. ਇਸ ਛੰਦ ਦਾ ਨਾਮ 'ਮਧਭਾਰ' ਤੇ 'ਛਬਿ' ਵੀ ਹੈ, ਲਖਸ਼ਨ-ਚਾਰ ਚਰਨ, ਪ੍ਰਤੀਚਰਣ, ਅਠਮਾਤ੍ਰਾਂ, ਚਾਰਮਾਤ੍ਰਾਂ ਪਿੱਛੋਂ ਜਗਣ। -।ऽ।,-॥

ਉਦਾਹਰਨ—ਗੁਨਗਨ ਉਦਾਰ, ਮਹਿਮਾ ਅਪਾਰ, ਏਹੀ ਸਾਰਾ ਛੰਦ।

## ਆਸਨ ਅਭੰਗ॥

{ **ਪਦ ਅਰਥ**—ਆਸਨ. ਸੰ. ਸੰਗਯਾ-ਬੈਠਣ ਦੀ ਜਗ੍ਹਾ (੨) ਅਸਥਾਨ। }

**ਅਰਥ**—ਹੇ ਅਕਾਲ ਪੁਰਖ! ਤੇਰਾ ਸਤਸੰਗ ਰੂਪ ਆਸਣ ਨਾਸ਼ ਤੋਂ ਰਹਿਤ ਹੈ।

{ **ਭਾਵ**—ਇਹ, ਕਿ ਸਾਧੂਆਂ ਦੀ ਸੰਗਤ ਰੂਪ ਜੋ ਸੰਤ ਮੰਡਲੀ ਹੈ, ਸਤ ਸੰਗ ਦੇ ਕਰਣੇ ਵਾਲੀ ਹੈ, ਓਹੁ ਨਾਮ ਦੇ ਪ੍ਰਤਾਪ ਕਰਕੇ ਹਮੇਸ਼ਾ ਕਾਇਮ ਹੈ, ਅਤੇ ਉਸੀ ਦੇ ਵਿੱਚ ਹਮੇਸ਼ਾ ਪ੍ਰਮੇਸ਼੍ਵਰ ਨਿਵਾਸ ਕਰਦੇ ਹਨ। }

**ਯਥਾ**—ਸੰਤ ਮੰਡਲ ਕਾ ਨਿਹਚਲ ਆਸਨੁ॥ ਸੰਤ ਮੰਡਲ ਮਹਿ ਪਾਪ ਬਿਨਾਸਨੁ॥
ਸੰਤ ਮੰਡਲ ਮਹਿ ਨਿਰਮਲ ਕਥਾ॥ ਸੰਤ ਸੰਗਿ ਹਉਮੈ ਦੁਖ ਨਸਾ॥
ਸੰਤ ਮੰਡਲ ਕਾ ਨਹੀ ਬਿਨਾਸੁ॥ ਸੰਤ ਮੰਡਲ ਮਹਿ ਹਰਿ ਗੁਣਤਾਸੁ॥
ਸੰਤ ਮੰਡਲ ਠਾਕੁਰ ਬਿਸ੍ਰਾਮੁ॥ ਨਾਨਕ ਓਤਿ ਪੋਤਿ ਭਗਵਾਨੁ॥ [੧੧੪੬-ਭੈਰਉ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ ਬੈਕੁੰਠ ਰੂਪ ਆਸਣ, ਨਾਸ਼ ਤੋਂ ਰਹਿਤ ਹੈ।

**ਯਥਾ**—ਘੰਟਾ ਜਾਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥ [੩੯੩-ਆਸਾ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰਾ ਸ੍ਵੈ ਸਰੂਪ ਆਸਨ ਨਾਸ਼ ਤੋਂ ਰਹਿਤ ਹੈ।

{ **ਭਾਵ**—ਇਹ ਕਿ ਪ੍ਰਮੇਸ਼੍ਵਰ ਆਪਣੇ ਆਪ ਦੇ ਆਤਮ ਸਰੂਪ ਆਸਣ ਵਿੱਚ, ਜੋਕਿ ਸੱਚਾ ਤਖਤ ਹੈ, ਉਸ ਵਿੱਚ ਇਸਥਿਤ ਰਹਿੰਦਾ ਹੈ, ਕਿਉਂਕਿ ਉਸਨੂੰ ਆਪਣੇ ਆਪ ਦਾ ਸਰੂਪ, ਕਦੇ ਵੀ ਨਹੀਂ ਭੁੱਲਦਾ, ਅਤੇ ਨ ਉਸਦਾ ਸਰੂਪ ਹੀ ਕਦੇ ਨਸ਼ਟ ਹੁੰਦਾ ਹੈ। }

**ਯਥਾ**— ਸਚੁ ਹੁਕਮੁ ਤੁਮਾਰਾ, ਤਖਤਿ ਨਿਵਾਸੀ॥ ਆਇ ਨ ਜਾਵੈ, ਮੇਰਾ ਪ੍ਰਭੁ ਅਬਿਨਾਸੀ॥
[੫੬੨-ਵਡਹੰਸ ਮ: ੫]

**ਯਥਾ ਹੋਰ**— ਤੁਧੁ ਸਰਿ ਅਵਰੁ ਨ ਕੋਇ, ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ, ਹੋਰ ਆਵਣ ਜਾਣਿਆ॥ [੧੨੭੯-ਮਲਾਰ ਕੀ ਵਾਰ, ਪਉੜੀ—੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੈਨੂੰ ਕਿਸੇ ਪ੍ਰਕਾਰ ਦੀ [ਆਸ] = ਆਸਾ [ਨ] = ਨਹੀਂ ਵਿਆਪਦੀ, ਅਤੇ ਹਰ ਪ੍ਰਕਾਰ ਦੇ [ਅਭੰਗ] = ਵਿਘਨਾਂ ਤੋਂ ਵੀ ਤੂੰ ਰਹਿਤ ਹੈਂ।

**ਯਥਾ**— ਜਿਹ ਰੋਗ ਸੋਗ ਨਹੀ, ਜੋਗ ਜੁਗਤ॥ ਜਿਹ ਤ੍ਰਾਸ ਆਸ ਨਹੀ ਭੂਮ ਭੁਗਤ॥
[ਅਕਾਲ ਉਸਤਤਿ ਛੰਦ ਨੰਬਰ-੧੨੬]

## ਉਪਮਾ ਅਨੰਗ॥੮੭॥

{ **ਪਦ ਅਰਥ**—ਉਪਮਾ, ਸੰ. ਸੰਗਯਾ-ਦ੍ਰਿਸ਼ਟਾਂਤ. ਮਿਸਾਲ (੨) ਸਮਾਨਤਾ-ਦੇਣ ਦੀ ਕ੍ਰਿਆ (੩) ਉਸਤਤਿ, ਤਾਰੀਫ਼॥ ਅਨੰਗ. ਸੰ. ਸੰਗਯਾ-ਕਾਮਦੇਵ (੨) ਭਾਵ-ਅਰਥ-ਸੁੰਦਰ, (੩) [ਅਨੰਗ = ਅਨ + ਅੰਗ। }

**ਅਰਥ**—ਹੇ ਅਕਾਲ ਪੁਰਖ! ਤੇਰੀ [ਅਨੰਗ] = ਸੁੰਦਰ [ਉਪਮਾ] = ਉਸਤਤੀ, ਤੇ ਵੱਡਿਆਈ, ਸਭ ਜਗਾ ਹੋ ਰਹੀ ਹੈ।

{ **ਭਾਵ**—ਇਹ ਕਿ ਪ੍ਰਮੇਸ਼੍ਵਰ ਦੀ ਕੀਰਤੀ ਤੇ ਜੱਸ ਨੂੰ, ਹਰ ਜਗਾ ਵਿੱਚ ਪ੍ਰਮੇਸ਼੍ਵਰ ਦੇ ਪਿਆਰੇ ਭਗਤ, ਗਾ ਰਹੇ ਹਨ, ਇਸ ਕਰਕੇ ਪ੍ਰਮੇਸ਼੍ਵਰ ਦਾ ਜੱਸ ਹਰ ਇੱਕ ਜਗਾ ਵਿੱਚ ਹੋ ਰਿਹਾ ਹੈ। }

**ਯਥਾ**—ਦਹਦਿਸ ਰਵਿ ਰਹਿਆ ਜਸੁ ਤੁਮਰਾ, ਅੰਤਰਜਾਮੀ ਸਦਾ ਹਜੂਰਿ॥
ਜੋ ਤੁਮਰਾ ਜਸੁ ਗਾਵਹਿ ਕਰਤੇ, ਸੇ ਜਨ ਕਬਹੁ ਨ ਮਰਤੇ ਝੂਰਿ॥ [੭੧੬-ਟੋਡੀ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰੀ ਸੁੰਦਰਤਾ ਉੱਪਰ, ਏਹੀ ਉਪਮਾ ਹੈ, ਕਿ ਤੂੰ ਕਈ ਕ੍ਰੋੜਾਂ [ਅਨੰਗ] = ਕਾਮਦੇਵਾਂ ਤੋਂ ਵੀ, ਸੁੰਦਰ ਹੈਂ।

{ ਭਾਵ— ਇਹ ਕਿ ਪ੍ਰਮੇਸ਼੍ਵਰ ਅਤੀਅੰਤ ਸੁੰਦਰ ਹੈ। }

ਯਥਾ— ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ॥ ਅੰਤਰ ਅੰਤਰਿ ਮਨਸਾ ਹਰਹਿ॥ [੧੧੬੩-ਭੈਰਉ ਕਬੀਰ ਜੀ]

ਯਥਾ ਹੋਰ— ਅਨੂਪ ਰੂਪ ਰਾਜਿਅੰ॥ ਨਿਹਾਰ ਕਾਮ ਲਾਜਿਅੰ॥ ਅਲੋਕ ਲੋਕ ਸੋਭਿਅੰ॥ ਬਿਲੋਕ ਲੋਕ ਲੋਭਿਅੰ॥

[ਬਿਚਿਤ੍ਰ ਨਾਟਕ ਛੰਦ ਨੰਬਰ-੪੫]

ਤੀਜਾ ਅਰਥ—ਹੇ ਅਕਾਲ ਪੁਰਖ! ਤੇਰੇ ਜੋ ਅੰਗ ਹਨ, ਉਪਮਾ ਤੋਂ [ਅਨ] = ਰਹਿਤ ਸੁੰਦਰਤਾ ਵਾਲੇ ਹਨ।

{ ਭਾਵ—ਇਹ ਕਿ ਪ੍ਰਮੇਸ਼੍ਵਰ ਐਸੇ ਸੁੰਦਰ ਅੰਗਾਂ ਵਾਲਾ ਹੈ, ਜਿਸਨੂੰ ਕਿ ਕੋਈ ਵੀ ਉਪਮਾ ਨਹੀਂ ਦਿੱਤੀ ਜਾ ਸਕਦੀ। }

ਯਥਾ—ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ॥
ਜੈਸਾ ਤੂ, ਤੈਸਾ ਤੁਹੀ, ਕਿਆ ਉਪਮਾ ਦੀਜੈ॥ [੮੫੮-ਬਿਲਾਵਲ ਰਵਿਦਾਸ ਜੀ]

## ਅਨਭਉ ਪ੍ਰਕਾਸ॥

[ ਪਦ ਅਰਥ—ਅਨਭਉ. ਸੰ. ਅਨੁਭਵ [ਅਨੁਭਵ = ਅਨ + ਭਵ] ਭਵ. (ਦੇਖੋ-ਭੂ-ਧਾਤੂ) ਸੰ. ਸੰਗਯਾ-ਹੋਣਾ. ਜਨਮਣਾ)-ਜਿਸਦੀ ਉੱਤਪੱਤੀ (ਅਨ) = ਨਹੀਂ. ਭਾਵ ਅਰਥ-ਆਪਣੇ ਆਪ ਤੋਂ ਹੋਣਾ. (੨) ਆਤਮਾ ਨੂੰ ਅਨੁਭਵ ਕਰਨੇ ਵਾਲੀ, ਆਤਮ ਵਿਸ਼ੈਣੀ ਬੁੱਧੀ॥ ਭਉ. ਸੰ. ਭਯ. ਸੰਗਯਾ-ਡਰ. ਭੈ। ]

ਅਰਥ—ਹੇ ਅਕਾਲ ਪੁਰਖ! ਤੂੰ [ਅਨਭਉ] = ਸੁਤੇ ਪ੍ਰਕਾਸ਼ ਹੈਂ, ਕਿਉਂਕਿ ਤੂੰ ਆਪਣੇ ਆਪ ਤੋਂ ਹੀ ਪ੍ਰਗਟ ਹੋ ਰਿਹਾ ਹੈਂ।

ਯਥਾ— ਜਾ ਕਾ ਅੰਤੁ ਨ ਜਾਨਸਿ ਕੋਇ॥ ਆਪੇ ਆਪਿ ਨਿਰੰਜਨੁ ਸੋਇ॥ [੮੬੩-ਗੋਂਡ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ [ਭਉ] = ਭੈ ਤੋਂ [ਅਨ] = ਰਹਿਤ, ਤੇ ਪ੍ਰਕਾਸ਼ ਸਰੂਪ ਹੈਂ।

ਯਥਾ— ਨਿਰਭਉ ਆਪਿ ਨਿਰੰਤਰਿ ਜੋਤਿ॥ ਬਿਨੁ ਨਾਵੈ ਸੂਤਕੁ ਜਗਿ ਛੋਤਿ॥ [੪੧੩-ਆਸਾ ਮ: ੧]

ਤੀਜਾ ਅਰਥ—ਹੇ ਅਕਾਲ ਪੁਰਖ! ਤੇਰਾ ਜੋ ਪ੍ਰਕਾਸ਼ ਹੈ, ਓਹੁ ਭੈ ਤੋਂ ਰਹਿਤ ਹੈ, ਕਿਉਂਕਿ ਤੇਰਾ ਪ੍ਰਕਾਸ਼ ਕਿਸੇ ਹੋਰ ਪ੍ਰਕਾਸ਼ ਤੋਂ, ਦੱਬਣ ਵਾਲਾ ਨਹੀਂ ਹੈ।

ਯਥਾ—ਅਨਛਿੱਜ ਤੇਜ ਅਨਭੈ ਪ੍ਰਕਾਸ॥ ਦਾਤਾ ਦੁਰੰਤ ਅਦ੍ਵੈ ਅਨਾਸ॥
ਸਭ ਰੋਗ ਸੋਗ ਤੇ ਰਹਿਤ ਰੂਪ॥ ਅਨਭੈ ਅਕਾਲ ਅੱਛੈ ਸਰੂਪ॥

[ਅਕਾਸ ਉਸਤਤਿ ਛੰਦ ਨੰ:-੨੩੫]

ਚੌਥਾ ਅਰਥ—ਹੇ ਅਕਾਲ ਪੁਰਖ! ਆਤਮ ਸਰੂਪ ਕਰਕੇ, ਤੇਰਾ [ਪ੍ਰਕਾਸ਼] = ਗਿਆਨ, ਆਤਮ ਵਿਸ਼ੈਣੀ [ਅਨਭਉ] = ਸ਼ੁੱਧ ਬੁੱਧੀ ਕਰਕੇ ਹੀ, ਪ੍ਰਾਪਤ ਹੁੰਦਾ ਹੈ, ਮਲਨ ਬੁੱਧੀ ਨਾਲ ਨਹੀਂ, ਅਰਥਾਤ ਆਤਮ ਗਿਆਨ ਦੀ ਪ੍ਰਾਪਤੀ ਸ਼ੁੱਧ ਅੰਤਹ ਕਰਨ ਵਿੱਚ ਹੀ ਹੁੰਦੀ ਹੈ।

ਯਥਾ— ਪ੍ਰਭੁ ਮੇਰਾ ਸਦਾ ਨਿਰਮਲਾ, ਮਨਿ ਨਿਰਮਲਿ ਪਾਇਆ ਜਾਇ॥
ਨਾਮੁ ਨਿਧਾਨੁ ਹਰਿ ਮਨਿ ਵਸੈ, ਹਉਮੈ ਦੁਖੁ ਸਭੁ ਜਾਇ॥ [੬੫-ਸਿਰੀ ਰਾਗ ਮ: ੩]

ਯਥਾ ਹੋਰ—ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰ ਹੀ ਮਾਹਿ ਦਿਖਾਇਆ ਥਾ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ, ਮੇਰਾ ਮਨੁ ਛੋਡਿ, ਨ ਕਤਹੂ ਜਾਇਆ ਥਾ॥

[੧੦੦੨-ਮਾਰੂ ਮ: ੫]

## ਨਿਸਦਿਨ ਅਨਾਸ॥

[ **ਪਦ ਅਰਥ**—ਨਿਸ. ਸੰ. ਸੰਗਯਾ-ਰਾਤ੍ਰੀ॥ ਦਿਨ. ਸੰ. ਸੰਗਯਾ-ਸੂਰਜ ਚੜ੍ਹਨ ਤੋਂ ਲੈ ਕੇ, ਛਿਪਣ ਤੀਕ ਦਾ ਵੇਲਾ॥ ਅਨਾਸ. ਵਿਸ਼ੇਸ਼ਣ-ਨਾਸ਼ ਰਹਿਤ, ਅਬਿਨਾਸੀ (੨) [ਅਨਾਸ = ਅਨ + ਆਸ] ਆਸਾ ਤੋਂ ਬਿਨਾਂ, ਇੱਛਾ ਰਹਿਤ। ]

**ਅਰਥ**—ਹੇ ਅਕਾਲ ਪੁਰਖ! ਤੂੰ ਰਾਤ ਅਤੇ ਦਿਨ, ਹਰ ਵਕਤ ਨਾਸ਼ ਤੋਂ ਰਹਿਤ ਹੈਂ।

{ **ਭਾਵ**—ਇਹ, ਕਿ ਪ੍ਰਮੇਸ਼੍ਵਰ ਸਦਾ ਅਬਿਨਾਸੀ ਹੈ। }

**ਯਥਾ**—ਹਰਿ ਅਗਮ ਅਗੋਚਰੁ ਸਦਾ ਅਬਿਨਾਸੀ॥ ਸਰਬੇ ਰਵਿ ਰਹਿਆ ਘਟ ਵਾਸੀ॥

[੧੦੭੦—ਮਾਰੂ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਦਿਨ ਅਤੇ ਰਾਤ, ਹਰ ਵੇਲੇ [ਅਨਾਸ] = ਆਸ਼ਾ ਤੋਂ ਰਹਿਤ ਹੈਂ।

{ **ਭਾਵ**—ਇਹ ਕਿ ਪ੍ਰਮੇਸ਼੍ਵਰ ਨੂੰ ਕਿਸੀ ਵੀ ਪ੍ਰਕਾਰ ਦੀ ਇੱਛਾ ਨਹੀਂ ਵਿਆਪਦੀ। }

**ਯਥਾ**—ਬਿਨ ਬੈਰ ਰੂਪ ਅਨੁਭਵ ਪ੍ਰਕਾਸ॥ ਅਨਛਿੱਜ ਗਾਤ ਨਿਸ ਦਿਨ ਨਿਰਾਸ॥

[ਦੱਤ ਅਵਤਾਰ ਛੰਦ ਨੰਬਰ-੭੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਰਾਤ ਦਿਨ ਆਦਿ, ਸਰਬ ਦੇ ਤਾਂਈ [ਅ] = ਵਿਸ਼ੇਸ਼ ਕਰਕੇ, ਨਾਸ ਕਰਨ ਵਾਲਾ ਹੈਂ।

[ **ਭਾਵ**—ਇਹ ਕਿ ਪ੍ਰਲੈ ਕਾਲ ਸਮੇਂ ਪ੍ਰਮੇਸ਼੍ਵਰ ਸੂਰਜ, ਚੰਦ੍ਰਮਾ ਤੇ ਦਿਨ ਰਾਤ ਦਾ ਵੀ, ਅਭਾਵ ਕਰ ਦੇਣ ਵਾਲਾ ਹੈ। ]

**ਯਥਾ**—ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨ ਦਿਨੁ ਰੈਨਿ ਨ , ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥

[੧੦੩੫—ਮਾਰੂ ਮ: ੧]

## ਆਜਾਨ ਬਾਹੁ॥

[ **ਪਦ ਅਰਥ**—ਆਜਾਨ ਬਾਹੁ = [ਅਜਾਨ = ਅ + ਜਾਨ] ਜਾਨ. ਸੰ. ਜਾਨੂ. ਸੰਗਯਾ-ਗੋਡਾ. ਘੁਟਣਾ। [ਅ] = ਵਿਸ਼ੇਸ਼ ਕਰਕੇ ਜਿਸ ਦੀਆਂ (ਜਾਨ) ਗੋਡੇ ਪ੍ਰਯੰਤ, ਲੰਬੀਆਂ, ਤੇ ਗੰਢ ਰਹਿਤ ਬਾਹਾਂ ਹੋਣ, ਉਸਨੂੰ ਅਜਾਨ ਬਾਹੂ. ਦੀਰਘ ਬਾਹੂ. ਆਦਿ ਕਹਿੰਦੇ ਹਨ, ਜੋ ਕਿ ਖਾਸ ਕਰਕੇ ਅਵਤਾਰਾਂ ਦੀਆਂ ਹੁੰਦੀਆਂ ਹਨ (੨) ਅਜਾਨ. ਸੰ. ਸੰਗਯਾ-ਸ੍ਰਿਸ਼ਟੀ ਦੀ ਉੱਤਪੱਤੀ ਦੇ ਸਮੇਂ ਪੈਦਾ ਹੋਣ ਵਾਲੇ ਦੇਵਤੇ, ਅਰਥਾਤ ਦੇਵਤੇ ਦੋ ਤਰ੍ਹਾਂ ਦੇ ਹੁੰਦੇ ਹਨ, ਇਕਨਾਂ ਨੂੰ ਅਜਾਨ ਦੇਵਤੇ ਕਹਿੰਦੇ ਹਨ, ਅਤੇ ਦੂਸਰਿਆਂ ਨੂੰ ਜੁਜਾਨ ਦੇਵਤੇ, ਜੋ ਸ੍ਰੇਸ਼ਟ ਕਰਮਾਂ ਨੂੰ ਕਰਕੇ, ਦੇਵ ਪੱਦਵੀਂ ਨੂੰ ਹਾਸਲ ਕਰਦੇ ਹਨ, ਉਨ੍ਹਾਂ ਨੂੰ ਜੁਜਾਨ-ਦੇਵਤਾ ਕਿਹਾ ਜਾਂਦਾ ਹੈ, ਅਤੇ ਜੋ ਸ੍ਰਿਸ਼ਟੀ ਦੇ ਆਦਿ ਵਿੱਚ, ਦੇਵਤਾ ਪਦਵੀ ਨੂੰ ਲੈ ਕੇ ਹੀ ਪ੍ਰਗਟ ਹੋਏ ਹਨ, ਉਨ੍ਹਾਂ ਨੂੰ ਆਜਾਨ ਦੇਵਤੇ ਕਹਿੰਦੇ ਹਨ॥ ਬਾਹੁ. ਸੰ. ਸੰਗਯਾ-ਭੁਜਾ. ਬਾਂਹ (੨) ਸੰ. ਬਾਹੁਕ. ਸੰਗਯਾ-ਪ੍ਰੇਰਕ।] ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਆਜਾਨ ਬਾਹੁ] = ਗੋਡਿਆਂ ਤੀਕ ਲੰਬੀਆਂ, ਤੇ ਗੰਢਾਂ ਰਹਿਤ, ਹਾਥੀ ਤੇ ਸੁੰਡ ਵਰਗੀਆਂ, ਸੁੰਦਰ ਬਾਂਹਾਂ ਵਾਲਾ, ਕ੍ਰਿਸ਼ਨ ਆਦਿ ਅਵਤਾਰ ਸਰੂਪ ਹੋ ਕੇ ਪ੍ਰਗਟ ਹੁੰਦਾ ਹੈਂ।

{ **ਭਾਵ**—ਇਹ ਕਿ ਪ੍ਰਮੇਸ਼੍ਵਰ ਹੀ ਲੰਬੀਆਂ ਅਤੇ ਸੁੰਦਰ ਬਾਹਾਂ ਵਾਲਾ, ਅਵਤਾਰ ਸਰੂਪ ਹੋ ਰਿਹਾ ਹੈ। }

ਯਥਾ—ਸਤਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ॥ ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ॥
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ॥ ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ ਅਮਰੁ ਕਹਾਇਓ॥

[੧੩੯੦-ਸਵੈਯੇ ਮ: ੧ ਕੇ]

ਯਥਾ ਹੋਰ— ਪੂਰਨ ਅਵਤਾਰ, ਨਿਰਾਧਾਰ ਹੈ, ਨ ਪਾਰਾਵਾਰੁ, ਪਾਈਐ ਨ ਪਾਰ, ਪੈ ਅਪਾਰ ਕੈ ਬਖਾਨੀਐ॥

[ਅਕਾਲ ਉਸਤਤਿ ਛੰਦ ਨੰਬਰ-੨੫੮]

ਯਥਾ ਹੋਰ— ਅਛੈ ਸਰੂਪ ਅਬਯੁਕਤ ਨਾਥ॥ ਆਜਾਨ ਬਾਹੁ ਸਰਬਾ ਪ੍ਰਮਾਥ॥

[ਅਕਾਲ ਉਸਤਤਿ ਛੰਦ ਨੰਬਰ-੨੬੭]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭਨਾਂ [ਅਜਾਨ] = ਅਜਾਨ ਦੇਵਤਿਆਂ ਦਾ [ਬਾਹੁ] = ਪ੍ਰੇਰਕ, ਤੇ ਸੰਚਾਲਕ ਹੈ, ਕਿਉਂਕਿ ਸਭ ਦੇਵਤੇ, ਤੇਰੇ ਹੁਕਮ ਵਿੱਚ ਬੱਝੇ ਹੋਏ, ਹਰ ਕਾਰਜ ਨੂੰ ਕਰ ਰਹੇ ਹਨ।

ਯਥਾ—ਸਭਿ ਪਾਤਸਾਹੀਆ ਅਮਰ ਸਭਿ, ਸਭਿ ਖੁਸੀਆ ਸਭਿ ਖਾਨ॥
ਸਭੇ ਮਾਣਸ ਦੇਵ ਸਭਿ, ਸਭੇ ਜੋਗ ਧਿਆਨ॥ ਸਭੇ ਪੁਰੀਆ ਖੰਡ ਸਭਿ, ਸਭੇ ਜੀਅ ਜਹਾਨ॥
ਹੁਕਮਿ ਚਲਾਏ ਆਪਣੈ, ਕਰਮੀ ਵਹੈ ਕਲਾਮ॥ ਨਾਨਕ ਸਚਾ ਸਚਿ ਨਾਇ, ਸਚੁ ਸਭਾ ਦੀਬਾਨੁ॥

[੧੨੪੧-ਸਾਰੰਗ ਕੀ ਵਾਰ ਪਉੜੀ ਮ:-੧]

## ਸਾਹਾਨ ਸਾਹੁ॥ ੮੮॥

**ਅਰਥ**—ਹੇ ਅਕਾਲ ਪੁਰਖ! ਤੂੰ [ਸਾਹਾਨ] = ਬਾਦਸ਼ਾਹਾਂ ਦਾ ਵੀ, [ਸਾਹੁ] = ਬਾਦਸ਼ਾਹ ਹੈਂ, ਕਿਉਂਕਿ ਬਾਦਸ਼ਾਹ ਵੀ, ਤੇਰੇ ਅਧੀਨ ਹਨ।

ਯਥਾ—ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ, ਸਿਰ ਸਾਹਾ ਪਾਤਿਸਾਹਾ ਹੇ॥ [੧੦੫੬-ਮਾਰੂ ਮ: ੩]

ਯਥਾ ਹੋਰ— ਵਡਾ ਤੇਰਾ ਦਰਬਾਰੁ, ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥

[੯੬੪-ਰਾਮਕਲੀ ਵਾਰ ਪਉੜੀ—੧੬]

## ਰਾਜਾਨ ਰਾਜ॥

**ਅਰਥ**—ਹੇ ਅਕਾਲ ਪੁਰਖ! ਤੂੰ [ਰਾਜਾਨ] = ਰਾਜਿਆਂ ਦਾ ਵੀ [ਰਾਜ] = ਰਾਜਾ ਮਹਾਰਾਜਾ ਹੈਂ, ਕਿਉਂਕਿ ਸਾਰੇ ਹੀ ਰਾਜੇ, ਤੇਰੇ ਹੁਕਮ ਵਿੱਚ ਬੱਝੇ, ਹੋਏ ਹਨ।

ਯਥਾ—ਰਾਣਾ ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ॥
ਹਮਰਾ ਰਾਜਨੁ ਸਦਾ ਸਲਾਮਤਿ ਤਾਕੋ ਸਗਲ ਘਟਾ ਜਸੁ ਗਾਇਓ॥
ਉਪਮਾ ਸੁਨਹੁ ਰਾਜਨ ਕੀ ਸੰਤਹੁ, ਕਹਤ ਜੇਤ ਪਾਹੂਚਾ॥
ਬੇਸੁਮਾਰ ਵਡ ਸਾਹ ਦਾਤਾਰਾ, ਊਚੇ ਹੀ ਤੇ ਊਚਾ॥ [੧੨੩੫-ਸਾਰਗ ਮ: ੫]

ਯਥਾ ਹੋਰ—ਸਾਹਾਨਸਾਹ ਸਾਹਿਬ ਸੁਘਰਿ, ਅਤਿ ਪ੍ਰਤਾਪ, ਸੁੰਦਰ ਸਬਲ॥
ਰਾਜਾਨ ਰਾਜ, ਸਾਹਿਬ ਸਬਲ, ਅਮਿੱਤ ਤੇਜ ਅਛੈ ਅਛੱਲ॥

[ਗਿਆਨ ਪ੍ਰਬੋਧ ਛੰਦ ਨੰ:-੩੯]

## ਭਾਨਾਨ ਭਾਨ॥

{ ਪਦ ਅਰਥ—ਭਾਨਾਨ (ਭਾਨ ਦਾ ਬਹੁ ਵਚਨ)-ਬਹੁਤੇ ਸੂਰਜ। }

**ਅਰਥ**—ਹੇ ਅਕਾਲ ਪੁਰਖ! ਤੂੰ [ਭਾਨਾਨ] = ਸੂਰਜਾਂ ਦਾ ਵੀ [ਭਾਨ] = ਸੂਰਜ ਹੈਂ, ਕਿਉਂਕਿ ਤੇਰਾ ਹੀ ਪ੍ਰਕਾਸ਼, ਸੂਰਜ ਆਦਿਕਾਂ ਵਿੱਚ, ਸਾਰੇ ਚਮਕ ਰਿਹਾ ਹੈ।

**ਯਥਾ**— ਚਮਤਕਾਰ ਪ੍ਰਗਾਸੁ ਦਹਦਿਸ, ਏਕੁ ਤਹ ਦ੍ਰਿਸਟਾਇਆ॥
ਨਾਨਕੁ ਪਇਅੰਪੈ ਚਰਣ ਜੰਪੈ, ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ॥

[੪੫੭—ਆਸਾ ਮ: ੫]

## ਦੇਵਾਨ ਦੇਵ॥

{ ਪਦ ਅਰਥ—ਦੇਵਾਨ, (ਦੇਵ ਦਾ ਬਹੁਵਚਨ)-ਬਹੁਤੇ ਦੇਵਤੇ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਦੇਵਾਨ] = ਦੇਵਤਿਆਂ ਵਿੱਚ [ਦੇਵ] = ਦੇਵਤਾ ਰੂਪ ਹੋ ਰਿਹਾ ਹੈਂ।

**ਯਥਾ**—ਤੂ ਸਭ ਦੇਵਾ ਮਹਿ ਦੇਵ, ਬਿਧਾਤੇ ਨਰਹਰਾ॥
ਕਿਆ ਆਰਾਧੇ ਜਿਹਵਾ ਇਕ, ਤੂ ਅਬਿਨਾਸੀ ਅਪਰਪਰਾ॥

[੧੦੯੬-ਮਾਰੂ ਕੀ ਵਾਰ ਪਉੜੀ-੫]

**ਯਥਾ ਹੋਰ**— ਨ ਕਰਮ ਮੈ, ਨ ਧਰਮ ਮੈ, ਨ ਭਰਮ ਮੈ ਬਤਾਈਐ॥
ਅਗੰਜ ਆਦਿ ਦੇਵ ਹੈਂ, ਕਹੋ ਸੁ ਕੈਸ ਪਾਈਐ॥ [ਅਕਾਲ ਉਸਤਤਿ ਛੰਦ ਨੰਬਰ-੧੬੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਦੇਵਤਿਆਂ ਦਾ ਵੀ ਪੂਜਯ ਦੇਵਤਾ ਹੈਂ, ਕਿਉਂਕਿ ਦੇਵਤੇ ਵੀ, ਤੈਨੂੰ ਪੂਜਦੇ ਹਨ।

**ਯਥਾ**—ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾਕਉ, ਗੁਰ ਮਿਲਿ ਹਿਰਦੈ ਗਾਵਣਿਆ॥ [੧੩੦-ਮਾਝ ਮ: ੫]

**ਯਥਾ ਹੋਰ**— ਦੇਵਨ ਕੋ ਦੇਵ, ਮਹਾਦੇਵ ਹੂੰ ਕੇ ਦੇਵ ਹੈਂ, ਨਿਰੰਜਨ ਅਭੇਵ ਨਾਥ, ਅਦ੍ਵੈ ਅਬਿਨਾਸ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੨੬੨]

**ਤੀਜਾ ਅਰਥ**—ਹੇ ਅਕਾਲ ਪੁਰਖ! ਦੇਵਤਿਆਂ ਦਾ ਵੀ, ਤੂੰ ਹੀ [ਦੇਵ] = ਪ੍ਰਕਾਸ਼ਕ (ਰਚਨ ਹਾਰ) ਹੈਂ, ਕਿਉਂਕਿ ਸਾਰੇ ਦੇਵਤੇ ਤੇਰੇ ਹੀ ਰਚੇ ਹੋਏ ਹਨ।

**ਯਥਾ**— ਪਵਣੁ ਪਾਣੀ ਅਗਨਿ ਤਿਨਿ ਕੀਆ, ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ॥ [੫੦੪-ਗੂਜਰੀ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਦੇਵਤਿਆਂ ਨੂੰ ਵੀ ਤੂੰ ਹੀ ਖਾਨ-ਪਾਨ, ਤੇ ਹੋਰ ਦਾਤਾਂ ਦੇ ਤਾਂਈ [ਦੇਵ] = ਦੇ ਰਿਹਾ ਹੈਂ, ਕਿਉਂਕਿ ਦੇਵਤੇ ਵੀ, ਤੈਥੋਂ ਹੀ, ਹਰ ਚੀਜ਼ ਦੀ ਮੰਗ ਕਰਦੇ ਹਨ।

**ਯਥਾ**— ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਾਹੀ ਭੰਡਾਰ॥
ਊਂਧੈ ਭਾਂਡੈ ਕਛੁ ਨ ਸਮਾਵੈ, ਸੀਧੈ ਅੰਮ੍ਰਿਤੁ ਪਰੈ ਨਿਹਾਰ॥ [੫੦੪-ਗੂਜਰੀ ਮ: ੧]

**ਪੰਜਵਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰਿਆਂ ਦੇਵਤਿਆਂ ਵਿੱਚੋਂ ਸ਼੍ਰੋਮਣੀ ਦੇਵਤਾ ਵਿਸ਼ਨੂੰ ਰੂਪ ਹੈ, ਇਸ ਕਰਕੇ ਸੰਖ ਚੱਕ੍ਰ ਗਦਾ ਧਾਰੀ ਵਿਸ਼ਨੂੰ ਰੂਪ ਵੀ, ਆਪ ਹੀ ਹੋ ਰਿਹਾ ਹੈਂ।

ਯਥਾ— ਬਨਮਾਲਾ ਬਿਭੂਖਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ॥
ਸੰਖ ਚੱਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ॥ [੧੦੮੨-ਮਾਰੂ ਮ: ੫]

## ਉਪਮਾ ਮਹਾਨ॥੮੯॥

{ **ਪਦ ਅਰਥ**—ਮਹਾਨ, ਵਿਸ਼ੇਸ਼ਣ-ਵੱਡਾ. ਉੱਚਾ. ਵਿਸਤਾਰ ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਮਹਾਨ] = ਵੱਡੀ [ਉਪਮਾ] = ਮਹਿਮਾ ਵਾਲਾ ਹੈ, ਕਿਉਂਕਿ ਤੇਰੀ ਸੰਪੂਰਨ ਵੱਡਿਆਈ ਨੂੰ ਕੋਈ ਵੀ ਨਹੀਂ ਕਹਿ ਸਕਦਾ।

**ਯਥਾ**—ਕੋਟਿ ਮਹਿਮਾ ਜਾ ਕੀ ਨਿਰਮਲ ਹੰਸ॥ ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ॥
ਕੋਟਿ ਪਰਲਉ ਓਪਤਿ ਨਿਮਖ ਮਾਹਿ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ॥ [੧੧੫੬-ਭੈਰਉ ਮ: ੫]

## ਇੰਦ੍ਰਾਨ ਇੰਦ੍ਰ॥

{ **ਪਦ ਅਰਥ**—ਇੰਦ੍ਰ. ਸੰ. ਸੰਗਯਾ-ਸ੍ਵਰਗ ਦਾ ਸੁਆਮੀ ਦੇਵਤਾ. ਦੇਵਤਿਆਂ ਦਾ ਰਾਜਾ ਦੇਵਰਾਜ, (੨) ਵਿਸ਼ਨੂੰ (੩) ਰਾਜਾ॥ ਇੰਦ੍ਰਾਨ. (ਇੰਦ੍ਰ ਦਾ ਬਹੁਬਚਨ)-ਬਹੁਤੇ ਇੰਦ੍ਰ (੨) ਇੰਦ੍ਰਾਨ. ਸੰ. ਇੰਦਿਰਾ. ਸੰਗਯਾ-ਲੱਛਮੀ "ਯਥਾ-ਸਾਗਰ ਇੰਦ੍ਰਾ ਅਰ ਧਰਤੇਵ" ਭੈਰਉ ਕਬੀਰ ਜੀ॥ [ਇੰਦ੍ਰਾਨ = ਇੰਦ੍ਰ + ਅਨਇੰਦ੍ਰ] = ਅਨਇੰਦ੍ਰ = ਜੋ [ਇੰਦ੍ਰ] = ਰਾਜਾ [ਅਨ] = ਨਹੀ, ਭਾਵ-ਅਰਥ, ਪਰਜਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਇੰਦ੍ਰਾਂ ਵਿੱਚ ਇੰਦ੍ਰ ਸਰੂਪ ਹੋ ਰਿਹਾ ਹੈਂ, **ਕਿਉਂਕਿ ਦੇਵਤਿਆਂ ਦਾ ਰਾਜਾ**, ਇੰਦ੍ਰ ਸਰੂਪ ਵੀ ਤੂੰ ਹੀ ਹੈਂ।

ਯਥਾ—ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ, ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ॥
ਕਹੂੰ ਇੰਦ੍ਰ ਰਾਜਾ ਕੋ, ਮਿਲਤ ਇੰਦ੍ਰ ਪਦਵੀ ਸੀ, ਕਹੂੰ ਇੰਦ੍ਰ ਪਦਵੀ ਛਪਾਇ ਛੀਨ ਲੇਤ ਹੋ॥
[ਅਕਾਲ ਉਸਤਤਿ ਛੰਦ ਨੰ:-੧੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਇੰਦ੍ਰਾਨ] = ਦੇਵਤਿਆਂ ਦੇ, ਰਾਜਿਆਂ ਇੰਦ੍ਰਾਂ ਦਾ ਵੀ, ਇੰਦ੍ਰ ਹੈਂ, ਕਿਉਂਕਿ ਅਨੇਕ ਇੰਦ੍ਰ ਤੇਰੀ ਸੇਵਾ ਵਿੱਚ ਹਾਜ਼ਰ ਹੋ ਕੇ, ਖੜੇ ਰਹਿੰਦੇ ਹਨ, ਕਿ ਮਤਾਂ ਕਿਤੇ, ਹੁਕਮ ਪਾਲਨਾ ਵਿੱਚ ਦੇਰੀ ਨ ਹੋ ਜਾਏ॥

**ਯਥਾ**—ਕੋਟਿਕ ਪਾਪ ਪੁੰਨ ਬਹੁ ਹਿਰਹਿ॥ ਇੰਦ੍ਰ ਕੋਟਿ ਜਾਕੇ ਸੇਵਾ ਕਰਹਿ॥ [੧੧੬੩-ਭੈਰਉ ਕਬੀਰ ਜੀ]
**ਯਥਾ ਹੋਰ**—ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥ [੧੧੫੬-ਭੈਰਉ ਮ: ੫]
**ਯਥਾ ਹੋਰ**—ਕਈ ਕੋਟਿ ਇੰਦ੍ਰ ਜਿਹ ਪਾਨਹਾਰ॥ ਕਈ ਕੋਟਿ ਰੁੱਦ੍ਰ ਜੁਗੀਆ ਦੁਆਰ॥
ਕਈ ਬੇਦ ਬਿਆਸ ਬ੍ਰਹਮਾ ਅਨੰਤ॥ ਜਿਹ ਨੇਤ ਨੇਤ ਨਿਸ ਦਿਨ ਉਚਰੰਤ॥
[ਅਕਾਲ ਉਸਤਤਿ ਛੰਦ ਨੰਬਰ-੨੪੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਇੰਦ੍ਰਾਨ] = ਲੱਛਮੀ ਵਿਖੇ [ਇੰਦ੍ਰ] = (ਇੰਦਰਾ) ਲੱਛਮੀ ਸਰੂਪ ਹੋ ਰਿਹਾ ਹੈਂ, ਕਿਉਂਕਿ ਮਾਇਆ ਸਰੂਪ ਵੀ ਤੂੰ ਆਪ ਹੀ ਹੈਂ।

**ਯਥਾ**— ਆਪੇ ਮਾਇਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥
ਆਪੇ ਗੁਣਦਾਤਾ ਗੁਣ ਗਾਵੈ, ਆਪੇ ਆਖਿ ਸੁਣਾਵਣਿਆ॥ [੧੨੫-ਮਾਝ ਮ: ੩]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਇੰਦ੍ਰਾਨ] = ਲੱਛਮੀ, ਤੇ [ਇੰਦ੍ਰ] = ਵਿਸ਼ਨੂੰ ਸਰੂਪ ਹੋ ਕੇ, ਬਿਰਾਜਮਾਨ ਹੋ ਰਿਹਾ ਹੈਂ, ਕਿਉਂਕਿ ਲੱਛਮੀ-ਨਾਰਾਇਣ ਸਰੂਪ ਵੀ ਤੂੰ ਹੀ ਹੈਂ।

**ਯਥਾ—** ਮੁਕੰਦ ਮਨੋਹਰ ਲਖਮੀ ਨਾਰਾਇਣ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ॥
ਕਮਲਾਕੰਤ ਕਰਹਿ ਕਤੂੰਹਲ, ਅਨਦ ਬਿਨੋਦੀ ਨਿਹਸੰਗਾ॥ [੧੦੮੨-ਮਾਰੂ ਮ: ੫]

**ਪੰਜਵਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਇੰਦ੍ਰ] = ਰਾਜਾ ਅਤੇ [ਅਨਇੰਦ੍ਰ] = ਪਰਜਾ ਸਰੂਪ ਹੈਂ, ਕਿਉਂਕਿ ਤੈਥੋਂ ਵੱਖ ਕੁੱਝ ਵੀ ਨਹੀਂ ਹੈ, ਸਰਬ ਰੂਪ, ਤੂੰ ਆਪ ਹੀ ਹੈਂ।

**ਯਥਾ—** ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥
ਆਪੇ ਤਖਤਿ ਬਹੈ ਸਚੁ ਨਿਆਈ, ਸਭ ਚੂਕੀ ਕੂਕ ਪੁਕਾਰਿਆ ਜੀਉ॥ [੯੭-ਮਾਝ ਮ: ੫]

## ਬਾਲਾਨ ਬਾਲ॥

**ਪਦ ਅਰਥ**—ਬਾਲਾਨ. ਫਾਰਸੀ. ਬਾਲਾ. ਸੰਗਯਾ-ਵੱਡਾ. ਪ੍ਰਧਾਨ. ਸ਼੍ਰੋਮਣੀ. ਉੱਚਾ. (੨) ਬਾਲਾਂ (ਬਾਲਕਾਂ) ਦਾ ਪੰਜਾਬੀ, ਬਹੁਵਚਨ-ਬਹੁਤੇ ਬਾਲਕ (੩) ਸੰ. ਬਾਲਾ. ਸੰਗਯਾ-ਲੜਕੀ. ਇਸਤ੍ਰੀ॥ ਬਾਲ. ਪੰਜਾਬੀ. ਵਿਸ਼ੇਸ਼ਣ-ਬਾਲਕ ਅਵਸਥਾ ਵਾਲਾ ਬੱਚਾ. (੨) ਬਾਲ-ਬਾਲਗ ਦਾ ਸੰਖੇਪ. ਅਰਥ-ਬਾਲਗ-ਵਿਸ਼ੇਸ਼ਣ-ਬਾਲਯ ਅਵਸਥਾ ਨੂੰ ਲੰਘ ਕੇ, ਜੋ ਪੂਰੀ ਉਮਰ ਨੂੰ ਪਹੁੰਚ ਗਿਆ ਹੋਵੇ, ਭਾਵਅਰਥ-ਗਿਆਤਵਾਨ. ਸੋਝੀਵਾਨ. ਗਿਆਤ ਗੇਅ. ਜਾਣਕਾਰ।

**ਅਰਥ**—ਹੇ ਅਕਾਲ ਪੁਰਖ! ਤੂੰ [ਬਾਲਾਨ] = ਵੱਡਿਆਂ ਤੋਂ ਵੀ [ਬਾਲ] = ਵੱਡਾ ਹੈਂ।

**ਭਾਵ**—ਇਹ ਕਿ ਜੋ ਕਾਕਭੁਸੁੰਡ, ਲੋਮਸ਼, ਮਾਰਕੰਡੇ ਆਦਿ ਰਿਸ਼ੀ, ਤੇ ਬ੍ਰਹਮਾ ਆਦਿ ਦੇਵਤੇ, ਗੁਣਾਂ ਕਰਕੇ, ਤੇ ਉਮਰ ਨਾਲ, ਵੱਡੇ ਕਹੇ ਜਾਂਦੇ ਹਨ, ਪ੍ਰਮੇਸ਼੍ਵਰ ਇਨਾਂ ਤੋਂ ਵੀ, ਸਭ ਤਰ੍ਹਾਂ ਕਰਕੇ ਵੱਡਾ ਹੈ।

**ਯਥਾ—** ਤੂੰ ਸਚਾ ਸਾਹਿਬੁ ਅਤਿ ਵਡਾ, ਤੁਹਿ ਜੇਵਡੁ ਤੂੰ ਵਡ ਵਡੇ॥
ਜਿਸ ਤੂੰ ਮੇਲਹਿ ਸੋ ਤੁਧੁ ਮਿਲੈ, ਤੂੰ ਆਪੇ ਬਖਸਿ ਲੈਹਿ ਲੇਖਾ ਛਡੇ॥
[੩੧੭-ਗਉੜੀ ਵਾਰ ਪਉੜੀ—੩੩]

**ਯਥਾ—** ਹਰਿ ਤੁਮ ਵਡ ਵਡੇ, ਵਡੇ ਵਡ ਊਚੇ, ਸਭ ਊਪਰਿ ਵਡੇ ਵਡੌਨਾ॥
ਜੋ ਧਿਆਵਹਿ, ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ॥
[੧੩੧੫-ਕਾਨੜਾ ਵਾਰ ਪਉੜੀ—੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ, ਨ ਤਾਂ [ਬਾਲਾਨ] = ਵੱਡੀ ਉਮਰ ਵਾਲਾ, ਬ੍ਰਿਧ (ਬੁੱਢਾ) ਸਰੂਪ ਹੈਂ, ਅਤੇ ਨ ਤੂੰ [ਬਾਲ] = ਬਾਲਕ ਅਵਸਥਾ ਵਾਲਾ ਹੈਂ, ਕਿਉਂਕਿ ਤੂੰ, ਹਮੇਸ਼ਾ ਬਾਲ ਬ੍ਰਿਧ ਅਵਸਥਾ ਤੋਂ ਰਹਿਤ, ਇੱਕ ਰਸ ਰਹਿਣ ਵਾਲਾ ਹੈਂ।

**ਯਥਾ—** ਬਾਲਕੁ ਬਿਰਧਿ ਨ ਜਾਣੀਐ, ਨਿਹਚਲੁ ਤਿਸੁ ਦਰਵਾਰੁ॥
ਜੋ ਮੰਗੀਐ ਸੋਈ ਪਾਈਐ, ਨਿਧਾਰਾ ਆਧਾਰੁ॥ [੪੭-ਸ੍ਰੀ ਰਾਗ ਮ: ੫]

**ਯਥਾ ਹੋਰ—** ਠੰਢੀ ਤਾਤੀ ਮਿਟੀ ਖਾਈ॥ ਓਹੁ ਨ ਬਾਲਾ, ਬੂਢਾ ਭਾਈ॥ [੩੭੮-ਆਸਾ ਮ: ੫]

**ਯਥਾ ਹੋਰ—** ਨਿਰੰਕਾਰ ਨ੍ਰਿਬਿਕਾਰ ਨਿਤਯੰ ਨਿਰਾਲੰ॥ ਨ ਬ੍ਰਿਧੰ ਬਿਸੇਖੰ, ਨ ਤਰੁਣੰ ਨ ਬਾਲੰ॥
[ਬਚਿਤ੍ਰ ਨਾਟਕ ਛੰਦ ਨੰਬਰ-੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਬਾਲਾਨ] = ਇਸਤ੍ਰੀਆਂ ਵਿਖੇ [ਬਾਲ] = ਇਸਤ੍ਰੀ ਸਰੂਪ ਹੋ ਰਿਹਾ ਹੈਂ।

**ਯਥਾ—** ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ॥ ਕਹੂੰ ਜੱਛ ਬਿਦਿਆਧਰੇ ਮਾਨਵੀ ਹੋ॥
ਕਹੂੰ ਰਾਜਸੀ ਹੋ, ਕਹੂੰ ਰਾਜ ਕੰਨਿਆ॥ ਕਹੂੰ ਸ੍ਰਿਸਟਿ ਕੀ ਪ੍ਰਿਸ਼ਟ, ਕੀ ਰਿਸਟ ਪੁੰਨਿਆ॥
[ਅਕਾਲ ਉਸਤਤਿ ਛੰਦ ਨੰਬਰ-੧੧੧]

**ਚੌਥਾ ਅਰਥ**—ਹੇ ਅਕਾਲ ਪੁਰਖ! [ਬਾਲਾਨ] = ਬਾਲਕਾਂ ਵਿਖੇ [ਬਾਲ] = ਬਾਲਕ ਸਰੂਪ ਵੀ ਤੂੰ ਹੀ ਹੈਂ, ਕਿਉਂਕਿ ਬਾਲ ਲੀਲਾ ਕਰਨ ਲਈ, ਤੂੰ ਹੀ ਬਾਲਕ ਰੂਪ ਹੋ ਰਿਹਾ ਹੈਂ।

**ਯਥਾ**—ਆਪੇ ਚਾਟਸਾਲ ਆਪਿ ਹੈ ਪਾਧਾ, ਆਪੇ ਚਾਟੜੇ ਪੜਨ ਕਉ ਆਣੇ॥
ਆਪੇ ਪਿਤਾ, ਮਾਤਾ ਹੈ ਆਪੇ, ਆਪੇ ਬਾਲਕ ਕਰੇ ਸਿਆਣੇ॥

[੫੫੨-ਬਿਹਾਗੜਾ ਕੀ ਵਾਰ ਪਉੜੀ-੧੧]

**ਯਥਾ ਹੋਰ**—ਕਹੂੰ ਸੁਧ ਸੇਖੰ, ਕਹੂੰ ਬ੍ਰਹਮ ਧਰਮੰ॥ ਕਹੂੰ ਬ੍ਰਿਧ ਅਵਸਥਾ, ਕਹੂੰ ਬਾਲ ਕਰਮੰ॥

[ਅਕਾਲ ਉਸਤਤਿ ਛੰਦ ਨੰਬਰ-੧੧੪]

**ਪੰਜਵਾ ਅਰਥ**—ਹੇ ਅਕਾਲ ਪੁਰਖ! ਤੂੰ [ਬਾਲਾ] = ਬਾਲਕਾਂ ਵੱਤ, ਅੱਗਿਆਤ (ਬੇਸਮਝ) ਰੂਪ [ਨ] = ਨਹੀਂ ਬਲਕਿ [ਬਾਲ] = ਬਾਲਗ ਵਤ, ਬੜਾ ਗਿਆਤਾ ਰੂਪ ਹੈਂ।

{ ਭਾਵ—ਇਹ, ਕਿ ਪ੍ਰਮੇਸ਼ੂਰ ਹਰ ਇੱਕ ਗੱਲ ਦੇ ਜਾਨਣ ਵਾਲਾ, ਵੱਡਾ ਗਿਆਤਾ ਹੈ।}

**ਯਥਾ**—ਗਿਆਨ ਹੂੰ ਕੇ ਗਿਆਤਾ ਮਹਾ ਬੁਧਤਾ ਕੇ ਦਾਤਾ ਦੇਵ, ਕਾਲ ਹੂੰ ਕੇ ਕਾਲ ਮਹਾਕਾਲ ਹੂੰ ਕੇ ਕਾਲ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੨੫੩]

## ਰੰਕਾਨ ਰੰਕ॥

{ **ਪਦ ਅਰਥ**—ਰੰਕਾਨ. (ਰੰਕ ਦਾ ਬਹੁਵਚਨ)-ਸੰ. ਰੰਕ. ਵਿਸ਼ੇਸ਼ਣ-ਕੰਗਾਲ. ਮੰਗਤਾ. (੨) [ਰੰਕਾਨਰੰਕ = ਰੰਕ + ਅਨਰੰਕ] ਅਨਰੰਕ, ਵਿਸ਼ੇਸ਼ਣ-ਜੋ ਰੰਕ ਨਹੀਂ ਹੈ, ਭਾਵ ਧਨੀ ਹੈ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਰੰਕਾਨ] = ਕੰਗਾਲਾਂ ਵਿੱਚ [ਰੰਕ] = ਕੰਗਾਲ ਰੂਪ ਵਾਲਾ ਹੋ ਰਿਹਾ ਹੈਂ।

**ਯਥਾ**—ਰੰਕ ਭਯੋ, ਰਾਵਤ ਕਹੂੰ ਭੂਪੰ॥ ਕਹੂੰ ਸਮੁੰਦ੍ਰ, ਸਰਤਾ ਕਹੂੰ ਕੂਪੰ॥

[ਗਿਆਨ ਪ੍ਰਬੋਧ ਛੰਦ ਨੰਬਰ-੨੭]

**ਯਥਾ ਹੋਰ**—ਏਕੈ ਰੂਪ ਅਨੂਪ ਸਰੂਪਾ॥ ਰੰਕ ਭਯੋ ਰਾਵ ਕਹੀਂ ਭੂਪਾ॥

[ਕਬਿਯੋ ਬਾਚ ਬੇਨਤੀ ਚੌਪਈ, ਛੰਦ ਨੰਬਰ-੧੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਕੰਗਾਲਾਂ ਨੂੰ, ਕਰਮਾਂ ਅਨੁਸਾਰ, ਕੰਗਾਲ ਕਰਨੇ ਵਾਲਾ ਹੈਂ।

**ਯਥਾ**— ਸਰਬੇ ਸਮਾਣਾ ਆਪਿ ਤੂਹੈ, ਉਪਾਇ ਧੰਧੈ ਲਾਈਆ॥
ਇਕਿ ਤੁਝ ਹੀ ਕੀਏ ਰਾਜੇ, ਇਕਨਾ ਭਿਖ ਭਵਾਈਆ॥ [੫੬੬-ਵਡਹੰਸ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਰੰਕ] = ਕੰਗਾਲ ਅਤੇ [ਅਨਰੰਕ] = ਧਨੀ ਰੂਪ ਹੋ ਰਿਹਾ ਹੈਂ, ਕਿਉਂਕਿ ਸਰਬ ਰੂਪ, ਤੂੰ ਆਪ ਹੀ ਹੈਂ।

**ਯਥਾ**—ਕਤਹੂੰ ਭਿਖਾਰੀ ਹੋਇਕੈ, ਮਾਂਗਤ ਫਿਰਤ ਭੀਖ, ਕਹੂੰ ਮਹਾ ਦਾਨਿ ਹੁਇਕੈ, ਮਾਂਗਿਓ ਧਨ ਦੇਤ ਹੋ॥
ਕਹੂੰ ਮਹਾਰਾਜਨ ਕੋ, ਦੀਜਤ ਅਨੰਤ ਦਾਨ, ਕਹੂੰ ਮਹਾਰਾਜਨ ਤੇ, ਛੀਨ ਛਿਤ ਲੇਤ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੧]

## ਕਾਲਾਨ ਕਾਲ॥ ੯੦॥

{ **ਪਦ ਅਰਥ**—ਕਾਲਾਨ. (ਕਾਲ ਦਾ ਬਹੁਵਚਨ)-ਬਹੁਤੇ ਸਮੇਂ (੨) ਬਹੁਤੇ ਮਾਰਨ ਵਾਲੇ। }

**ਅਰਥ**—ਹੇ ਅਕਾਲ ਪੁਰਖ! ਤੂੰ [ਕਾਲਾਨ] = ਕਾਲ ਕਰਨ ਵਾਲੇ, ਯਮਰਾਜ ਆਦਿਕਾਂ ਨੂੰ ਵੀ ਕਾਲ ਕਰਨ ਵਾਲਾ ਹੈਂ।

[ ਭਾਵ-ਇਹ ਕਿ ਪ੍ਰਮੇਸ਼੍ਵਰ ਮੌਤ ਦੀ ਵੀ ਮੌਤ ਹੈ, ਕਿਉਂਕਿ ਜੀਵਾਂ ਨੂੰ ਮਾਰਨ ਵਾਲਿਆਂ ਦੇ ਤਾਂਈ ਵੀ, ਓਹੁ ਮਾਰਨੇ ਵਾਲਾ ਹੈ। ]

**ਯਥਾ**—ਜੋਬਨ ਕੇ ਜਾਲ ਹੋ, ਕਿ ਕਾਲ ਹੂੰ ਕੇ ਕਾਲ ਹੋ, ਕਿ ਸਤ੍ਰਨ ਕੋ ਸੂਲ ਹੋ, ਕਿ ਮਿਤ੍ਰ ਕੇ ਪ੍ਰਾਨ ਹੋ॥

[ਅਕਾਲ ਉਸਤਤਿ ਛੰਦ ਨੰਬਰ-੧੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਕਾਲਾਨ] = ਸਮਿਆਂ ਵਿੱਚ [ਕਾਲ] = ਸਮਾਂ ਸਰੂਪ ਹੋ ਰਿਹਾ ਹੈਂ।

{ ਭਾਵ—ਇਹ ਕਿ ਭੂਤ, ਭਵਿੱਖਤ ਅਤੇ ਵਰਤਮਾਨ ਆਦਿ ਸਮਾਂ ਰੂਪ ਵੀ, ਪ੍ਰਮੇਸ਼੍ਵਰ ਆਪ ਹੀ ਹੈ। }

**ਯਥਾ**—ਭਵ ਭੂਤ ਭਵਿੱਖ ਭਵਾਨ ਭਵੰ॥ ਕਲ ਕਾਰਣ ਉਬਾਰਣ ਏਕ ਤੁਵੰ॥
ਸਭ ਠੌਰ ਨਿਰੰਤਰ ਨਿਤ ਨਯੰ॥ ਮ੍ਰਿਦ ਮੰਗਲ ਰੂਪ ਤੁਯੰ ਸੁਭਯੰ॥

[ਬਿਚਿਤ੍ਰ ਨਾਟਕ ਛੰਦ ਨੰਬਰ-੫੪]

**ਯਛਾ ਹੋਰ**—ਆਦਿ ਅਗਾਧਿ ਅਛੇਦ ਅਭੇਦ, ਅਲੇਖ ਅਜੇਅ ਅਨਾਹਦ ਜਾਨਾ॥
ਭੂਤ ਭਵਿਖ ਭਵਾਨ ਤੂਹੀ, ਸਬਹੂੰ ਸਬ ਠੌਰਨ ਮੋ ਮਨ ਮਾਨਾ॥

[ਤੇਤੀ ਸ੍ਵੈਯੇ ਛੰਦ ਨੰਬਰ-੭]

**ਤੀਜਾ ਅਰਥ**—ਹੇ ਅਕਾਲ ਪੁਰਖ! [ਕਾਲ] = ਮਰਣ [ਅਨਕਾਲ] = ਜੀਵਣ ਵਾਲਾ ਵੀ, ਤੂੰ ਆਪ ਹੀ ਹੈਂ।

**ਯਥਾ**—ਆਪਿ ਮਰੈ ਮਾਰੇ ਭੀ ਆਪਿ॥ ਆਪਿ ਉਪਾਏ ਥਾਪਿ ਉਥਾਪਿ॥ [੪੧੩-ਆਸਾ ਮ: ੧]

## ਅਨਭੂਤ ਅੰਗ॥

[ **ਪਦ ਅਰਥ**—ਅਨਭੂਤ. ਵਿਸ਼ੇਸ਼ਣ-ਜਿਸ ਵਰਗਾ ਭੂਤ ਕਾਲ ਵਿੱਚ ਨ ਹੋਇਆ ਹੋਵੇ, ਅਰਥਾਤ ਅਪੂਰਬ, ਅਸਚਰਜ (੨) ਜੋ ਤੱਤਾਂ ਦਾ ਕਾਰਜ ਨਹੀਂ (੩) ਜੋ ਕਾਮਾਦਿਕ ਪੰਜ ਭੂਤਾਂ (ਤੱਤਾਂ) ਤੋਂ ਰਹਿਤ ਹੈ। ਅੰਗ. ਸੰ. ਸੰਗਯਾ-ਸਰੀਰ, ਭਾਵਅਰਥ-ਸਰੂਪ (੨) ਸਰੀਰ ਦੇ ਹਿੱਸੇ ਰੂਪ ਅੰਗ। ]

**ਅਰਥ**—ਹੇ ਅਕਾਲ ਪੁਰਖ! ਤੂੰ [ਅਨਭੂਤ] = ਅਸਚਰਜ ਅੰਗਾਂ ਵਾਲਾ ਹੈ, ਕਿਉਂਕਿ ਤੇਰੇ ਅੰਗ, ਅਤੀਅੰਤ ਸੁੰਦਰ ਹਨ, ਜਿਨ੍ਹਾਂ ਨੂੰ ਦੇਖ ਕੇ ਮਨ ਅਸਚਰਜ ਹੋ ਜਾਂਦਾ ਹੈ।

**ਯਥਾ**— ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ॥
ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ॥ [੭੮੪-ਸੂਹੀ ਮ: ੫]

**ਯਥਾ ਹੋਰ**— ਕੰਜਲਕ ਨੈਨ ਕੰਬੁ ਗ੍ਰੀਵਹਿ, ਕਟਿ ਕੇਹਰਿ ਕੁੰਜਰ ਗਵਨ॥
ਕਦਲੀ ਕੁਰੰਕ ਕਰਪੂਰ ਗਤਿ, ਬਿਨ ਅਕਾਲ ਦੂਜੋ ਕਵਨ॥ [ਗਿਆਨ ਪ੍ਰਬੋਧ ਛੰਦ ਨੰਬਰ-੩੭]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਅਸਚਰਜ [ਅੰਗ] = ਸਰੂਪ ਹੈਂ, ਜਿਸਨੂੰ ਮਨ, ਬੁੱਧੀ ਆਦਿ ਜਾਣ ਨਹੀਂ ਸਕਦੇ, ਕੇਵਲ ਗੁਰੂ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

**ਯਥਾ**—ਦੀਨ ਦਰਦ ਦੁਖ ਭੰਜਨਾ, ਸੇਵਕ ਕੈ ਸਤਭਾਇ॥
ਅਚਰਜ ਰੂਪੁ ਨਿਰੰਜਨੋ, ਗੁਰ ਮੇਲਾਇਆ ਮਾਇ॥ [੪੬-ਸ੍ਰੀ ਰਾਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਪੰਜਾਂ [ਭੂਤ] = ਤੱਤਾਂ ਦੀ ਰਚਨਾ ਤੋਂ [ਅਨ] = ਰਹਿਤ ਅੰਗਾਂ ਵਾਲਾ ਹੈ, ਕਿਉਂਕਿ ਤੇਰੇ ਅੰਗਾਂ ਵਿੱਚ ਕਿਸੇ ਵੀ ਤੱਤ ਦੀ ਲਾਗ ਨਹੀਂ ਹੈ।

[ ਭਾਵ—ਇਹ ਕਿ ਨਿਰਗੁਣ ਸਰੂਪ ਵਿੱਚ ਪ੍ਰਮੇਸ਼੍ਵਰ ਕਿਸੇ ਵੀ ਤੱਤ ਦਾ ਕਾਰਜ ਨਹੀਂ, ਅਤੇ ਸਤ, ਚਿਤ, ਅਨੰਦ ਆਦਿ ਵਿਸ਼ੇਸ਼ਣ ਰੂਪ, ਜੋ ਉਸਦੇ ਅੰਗ ਹਨ, ਉਨ੍ਹਾਂ ਵਿੱਚ ਵੀ, ਕੋਈ ਐਸਾ ਅੰਗ ਨਹੀਂ, ਜੋ ਕਿ ਤੱਤਾਂ ਤੋਂ ਬਣਿਆਂ ਹੋਇਆ ਹੋਵੇ, ਇਸ ਕਰਕੇ ਓਹੁ ਤੱਤਾਂ ਤੋਂ ਰਹਿਤ, ਅਭੂਤ ਰੂਪ ਅਬਿਨਾਸੀ ਹੈ। ]

ਯਥਾ—ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ॥
ਰੂਪ ਨ ਰੇਖ ਨ ਪੰਚਤਤ, ਠਾਕੁਰ ਅਬਿਨਾਸ॥ [੮੧੬-ਬਿਲਾਵਲ ਮ: ੫]

ਚੌਥਾ ਅਰਥ—ਹੇ ਅਕਾਲ ਪੁਰਖ! ਤੂੰ ਕਾਮ ਆਦਿਕ, ਪੰਜਾਂ ਭੂਤਾਂ ਤੋਂ [ਅਨ] = ਰਹਿਤ ਹੈਂ, ਕਿਉਂਕਿ ਕਾਮਾਦਿਕ ਤੱਤ ਤੈਨੂੰ ਵਿਆਪ ਨਹੀਂ ਸਕਦੇ, ਅਤੇ ਸਭ ਦਾ ਨਿੱਜ ਰੂਪ ਹੋਣ ਕਰਕੇ, ਹਰ ਇੱਕ ਨੂੰ, ਤੂੰ ਅਤੀਅੰਤ [ਅੰਗ] = ਪਿਆਰਾ ਹੈਂ, ਜਿਸ ਕਰਕੇ, ਸਭ ਤੈਨੂੰ ਆਪਣਾ ਹੀ ਸਮਝਦੇ ਹਨ।

ਯਥਾ—ਕਾਮ ਨ ਕ੍ਰੋਧ ਨ ਲੋਭ ਨ ਮੋਹ ਨ, ਰੋਗ ਨ, ਸੋਗ ਨ, ਭੋਗ ਨ ਭੈ ਹੈ॥
ਦੇਹ ਬਿਹੀਨ ਸਨੇਹ ਸਭੋ ਤਨ, ਨੇਹ ਬਿਰੱਕਤ ਅਗੇਹ ਅਛੈ ਹੈ॥
[ਅਕਾਲ ਉਸਤਤਿ ਛੰਦ ਨੰਬਰ-੨੪੭]

## ਆਭਾ ਅਭੰਗ॥

{ ਪਦ ਅਰਥ—ਆਭਾ. ਸੰ. ਸੰਗਯਾ-ਸ਼ੋਭਾ, ਪ੍ਰਭਾ, ਚਮਕ, ਕ੍ਰਾਂਤੀ। }

ਅਰਥ—ਹੇ ਅਕਾਲ ਪੁਰਖ! ਤੇਰੀ [ਆਭਾ] = ਸ਼ੋਭਾ [ਅਭੰਗ] = ਨਾਸ਼ ਤੋਂ ਰਹਿਤ ਹੈ, ਕਿਉਂਕਿ ਤੇਰੀ ਕੀਰਤੀ ਹਮੇਸ਼ਾ ਨਿੱਤ ਨਵੀਂ ਹੋ ਰਹੀ ਹੈ।

ਯਥਾ—ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ, ਮਨ ਰੰਗੀ ਸੋਭਾ॥ ਰਹਾਉ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਭਗਤਿ ਦਾਨੁ ਜਸੁ ਮੰਗੀ॥
ਜੋਗ ਗਿਆਨ ਧਿਆਨ ਸੇਖਨਾਗੈ, ਸਗਲ ਜਪਹਿ ਤਰੰਗੀ॥ [੧੩੨੨-ਕਲਿਆਨ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰੇ ਮੁਖ ਦੀ [ਆਭਾ] = ਕ੍ਰਾਂਤੀ [ਅਭੰਗ] = ਇਕਰਸ ਰਹਿਣ ਵਾਲੀ ਹੈ, ਜੋ ਕਿ ਕਦੇ ਵੀ ਫਿੱਕੀ ਨਹੀਂ ਪੈਂਦੀ।

ਯਥਾ—ਮੁਖ ਮੰਡਲ ਪਰ ਲੱਸਤ, ਜੋਤ ਉਦੋਤ ਅਮਿਤ ਗਤਿ॥
ਜਟਤ ਜੋਤ ਜਗ ਮੱਗਤ, ਲੱਜਤ ਲਖ ਕੋਟਿ ਨਿਖਤਿ ਪਤਿ॥ [ਗਿਆਨ ਪ੍ਰਬੋਧ ਛੰਦ ਨੰਬਰ-੩੪]

ਯਥਾ ਹੋਰ— ਦੁਤਿ ਆਦਿ ਅੰਤਿ ਏਕੈ ਸਮਾਨ॥ ਖੜਗੰਨ ਸਪੰਨਿ, ਸਬ ਬਿਧਿ ਨਿਧਾਨ॥
ਸੋਭਾ ਸੁ ਬਹੁਤ, ਤਨ ਜਾਸ ਸੋਭ॥ ਦੁਤਿ ਦੇਖਿ ਜੱਛ ਗੰਧਰਬ ਸੁ ਲੋਭ॥
[ਦਤ ਅਵਤਾਰ ਛੰਦ ਨੰਬਰ-੭੫]

## ਗਤਿ ਮਿਤਿ ਅਪਾਰ॥

{ ਪਦ ਅਰਥ—ਗਤਿ. ਸੰ. ਸੰਗਯਾ-ਮੁਕਤਿ. (੨) ਗਮਨ. ਚਾਲ (੩) ਪ੍ਰਾਪਤੀ. (੪) ਰੀਤੀ॥ ਮਿਤਿ. ਸੰ.ਸੰਗਯਾ-ਮਿਣਤੀ. ਮਾਪ. (੨) ਭਾਵ ਅਰਥ—ਮ੍ਰਿਯਾਦਾ। }

ਅਰਥ—ਹੇ ਅਕਾਲ ਪੁਰਖ! ਤੇਰੀ [ਗਤਿ] = ਪ੍ਰਾਪਤੀ ਦੀ [ਮਿਤਿ] = ਮ੍ਰਯਾਦਾ, ਪਾਰਾਵਾਰ ਤੋਂ ਰਹਿਤ ਹੈ, ਉਸਨੂੰ ਕੋਈ ਨਹੀਂ, ਜਾਣ ਸਕਦਾ, ਕਿ ਤੂੰ ਕਿਹੜੀ ਮ੍ਰਿਯਾਦਾ ਨਾਲ, ਮਿਲਦਾ ਹੈਂ, ਕਿਉਂਕਿ ਕਦੇ ਤਾਂ, ਬੜੇ-ਬੜੇ ਤਪੱਸੀਆਂ ਨੂੰ ਵੀ ਨਹੀਂ ਪ੍ਰਾਪਤ ਹੁੰਦਾ, ਅਤੇ ਕਦੇ ਵੰਧਕਾਂ ਵਰਗੇ ਪਾਪੀਆਂ ਤੇ ਵੀ, ਝੱਟ-ਪੱਟ ਪ੍ਰਸੰਨ ਹੋ ਕੇ, ਦਰਸ਼ਨ ਆ ਦਿੰਦਾ ਹੈਂ।

ਯਥਾ— ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਹੁ, ਬਿਧਿ ਕਿਤੁ ਪਾਵਉ ਦਰਸਾਰੇ॥
ਮਿਤਿ ਨਹੀ ਪਾਈਐ, ਅੰਤੁ ਨ ਲਹੀਐ, ਮਨ ਤਰਸੈ ਚਰਨਾਰੇ॥ [੭੩੯-ਸੂਹੀ ਮ: ੫]

ਯਥਾ ਹੋਰ— ਇਕਤੁ ਸੂਤਿ ਪਰੋਇ, ਜੋਤਿ ਸੰਜਾਰੀਐ॥ ਹੁਕਮੇ ਭਵਜਲ ਮੰਝਿ, ਹੁਕਮੇ ਤਾਰੀਐ॥
ਪ੍ਰਭ ਜੀਉ ਤੁਧੁ ਧਿਆਏ ਸੋਇ, ਜਿਸੁ ਭਾਗੁ ਮਥਾਰੀਐ॥
ਤੇਰੀ ਗਤਿ ਮਿਤਿ ਲਖੀ ਨ ਜਾਇ, ਹਉ ਤੁਧੁ ਬਲਿਹਾਰੀਐ॥ [੫੧੮-ਗੂਜਰੀ ਕੀ ਵਾਰ ਪਉੜੀ-੧]

**ਯਥਾ ਹੋਰ**— ਇਕਨਾ ਭਾਣੈ ਕਢਿ ਲਏ, ਇਕਨਾ ਮਾਇਆ ਵਿਚਿ ਨਿਵਾਸੁ॥
ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੇ ਰਾਸਿ॥
ਨਾਨਕ ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ॥ [੪੬੩-ਆਸਾ ਕੀ ਵਾਰ ਮ: ੨]

**ਦੂਜਾ ਅਰਥ**—ਹੇ ਅਕਾਲ ਪੁਰਖ! ਜੀਵਾਂ ਨੂੰ [ਗਤਿ] = ਮੁਕਤਿ ਕਰਨ ਦੀ, ਮ੍ਰਯਾਦਾ ਵੀ, ਤੇਰੀ ਪਾਰਾਵਾਰ ਤੋਂ ਰਹਿਤ ਹੈ, ਕਿਉਂਕਿ ਕੋਈ ਨਹੀਂ ਜਾਣ ਸਕਦਾ, ਕਿ ਕਿਸਨੂੰ, ਕਿਸ ਢੰਗ ਨਾਲ ਮੁਕਤੀ ਪ੍ਰਾਪਤ ਹੋਵੇਗੀ।

**ਯਥਾ**—ਤੇਰੀ ਗਤਿ ਮਿਤਿ ਤੂਹੈ ਜਾਣਹਿ, ਕਿਆ ਕੋ ਆਖਿ ਵਖਾਣੈ॥
ਤੂ ਆਪੇ ਗੁਪਤਾ ਆਪੇ ਪਰਗਟੁ, ਆਪੇ ਸਭਿ ਰੰਗ ਮਾਣੈ॥
ਸਾਧਿਕ ਸਿਧ ਗੁਰੂ ਬਹੁ ਚੇਲੇ, ਖੋਜਤ ਫਿਰਹਿ ਫੁਰਮਾਣੈ॥
ਮਾਗਹਿ ਨਾਮੁ ਪਾਇ ਇਹ ਭਿਖਿਆ, ਤੇਰੇ ਦਰਸਨ ਕਉ ਕੁਰਬਾਣੈ॥ [੯੪੬-ਸਿਧ ਗੋਸਟ ਮ: ੧]

**ਯਥਾ ਹੋਰ**— ਇਕਨਾ ਭਾਣੈ ਕਢਿ ਲਏ, ਇਕਨਾ ਮਾਇਆ ਵਿਚਿ ਨਿਵਾਸੁ॥
ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੇ ਰਾਸਿ॥
ਨਾਨਕ ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ॥ [੪੬੩-ਆਸਾ ਕੀ ਵਾਰ ਮ: ੨]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ [ਗਤਿ] = ਗਮਨ ਕਰਨ ਦਾ [ਮਿਤਿ] = ਢੰਗ ਪਾਰਾਵਾਰ ਤੋਂ ਰਹਿਤ, ਸੁੰਦਰ ਹੈ।

**ਯਥਾ**— ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ॥ ਕੁਹਕਨਿ ਕੋਕਿਲਾ ਤਰਲ ਜੁਆਣੀ॥
ਤਰਲਾ ਜੁਆਣੀ ਆਪਿ ਭਾਣੀ, ਇਛ ਮਨ ਕੀ ਪੂਰੀਏ॥
ਸਾਰੰਗ ਜਿਉ ਪਗੁ ਧਰੇ ਠਿਮਿ ਠਿਮਿ, ਆਪਿ ਆਪੁ ਸੰਧੂਰਏ॥
ਸ੍ਰੀਰੰਗ ਰਾਤੀ ਫਿਰੈ ਮਾਤੀ, ਉਦਕੁ ਗੰਗਾ ਵਾਣੀ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ, ਤੇਰੀ ਚਾਲ ਸੁਹਾਵੀ, ਮਧੁਰਾੜੀ ਬਾਣੀ॥
[੫੬੭-ਵਡਹੰਸੁ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੇਰੀ ਮਿਤਿ ਮ੍ਰਯਾਦਾ ਦੀ ਰਹੁ [ਗਤਿ] = ਰੀਤੀ, ਪਾਰਾਵਾਰ ਤੋਂ ਰਹਿਤ ਹੈ ਕੋਈ ਨਹੀਂ ਜਾਣ ਸਕਦਾ, ਕਿ ਤੂੰ, ਕਦ ਕੀ ਕਰ ਦੇਣਾ ਹੈ।

**ਯਥਾ**— ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥
ਹਸਤੋ ਜਾਇ ਸੁ ਰੋਵਤੁ ਆਵੈ, ਰੋਵਤੁ ਜਾਇ ਸੁ ਹਸੈ॥
ਬਸਤੋ ਹੋਇ ਹੋਇ ਸੋੁ ਊਜਰੁ, ਊਜਰੁ ਹੋਇ ਸੁ ਬਸੈ॥ ੧॥
ਜਲ ਤੇ ਥਲ ਕਰਿ ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਅਕਾਸਿ ਚਢਾਵੈ, ਚਢੇ ਅਕਾਸਿ ਗਿਰਾਵੈ॥ ੨॥
ਭੇਖਾਰੀ ਤੇ ਰਾਜੁ ਕਰਾਵੈ, ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ, ਪੰਡਿਤ ਤੇ ਮੁਗਧਾਰੀ॥ ੩॥
ਨਾਰੀ ਤੇ ਜੋ ਪੁਰਖੁ ਕਰਾਵੈ, ਪੁਰਖਨ ਤੇ ਜੋ ਨਾਰੀ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥ ੪॥ [੧੨੫੨-ਸਾਰੰਗ ਕਬੀਰ ਜੀ]

## ਗੁਨ ਗਨ ਉਦਾਰ॥ ੯੧॥

**ਅਰਥ**—ਹੇ ਅਕਾਲ ਪੁਰਖ! ਤੂੰ ਉਦਾਰਤਾ ਆਦਿਕ [ਗਨ] = ਸਮੂੰਹ ਗੁਣਾਂ ਦਾ, ਮਾਲਕ ਹੈਂ ਕਿਉਂਕਿ ਐਸਾ ਕੋਈ ਗੁਣ ਨਹੀਂ, ਜੋ ਤੇਰੇ ਪਾਸ ਨਹੀਂ ਹੈ।

**ਯਥਾ**—ਮੀਤ ਸਾਜਨ ਸਰਬ ਗੁਣ ਨਾਇਕ, ਸਦਾ ਸਲਾਮਤਿ ਦੇਵਾ॥
ਈਤ ਊਤ ਜਤ ਕਤ ਤਤ ਤੁਮਹੀ, ਮਿਲੈ ਨਾਨਕ ਸੰਤ ਸੇਵਾ॥ [੬੮੦-ਧਨਾਸਰੀ ਮ: ੫]

**ਯਥਾ ਹੋਰ**— ਹਮਰੇ ਅਵਗੁਣ ਬਹੁਤੁ ਬਹੁਤੁ ਹੈ, ਬਹੁ ਬਾਰ ਬਾਰ ਹਰਿ ਗਣਤ ਨ ਆਵੈ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ, ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥
[੧੬੭-ਗਉੜੀ ਮ: ੪]

## ਮੁਨਿ ਗਨਿ ਪ੍ਰਨਾਮ॥

[ **ਪਦ ਅਰਥ**—ਮੁਨਿ. ਸੰ. ਸੰਗਯਾ-ਮਨਨਸ਼ੀਲ. ਵਿਚਾਰ ਕਰਨ ਵਾਲਾ. (੨) ਸੰਤ. ਰਿਖੀ॥ ਪ੍ਰਨਾਮ. ਸੰ. ਸੰਗਯਾ-ਝੁਕਣ ਦੀ ਕ੍ਰਿਆ, ਨਮਸ਼ਕਾਰ। ]

**ਅਰਥ**—ਹੇ ਅਕਾਲ ਪੁਰਖ! ਤੈਨੂੰ [ਗਨਿ] = ਸਾਰੇ ਹੀ [ਮੁਨਿ] = ਮੁਨੀ ਲੋਕ [ਪ੍ਰਨਾਮ] = ਨਮਸ਼ਕਾਰ ਕਰਦੇ ਹਨ।

[ ਭਾਵ—ਇਹ ਕਿ ਸੰਤ, ਭਗਤ, ਮੁਨੀ ਦੇਵਤੇ ਆਦਿ, ਸਭ ਤੇਰਾ ਪੂਜਨ ਤੇ ਸੇਵਾ ਕਰਕੇ, ਫੇਰ ਨਮਸ਼ਕਾਰਾਂ ਕਰ ਰਹੇ ਹਨ। ]

**ਯਥਾ**— ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ, ਅੰਤੁ ਨ ਕੋਈ ਪਾਇਦਾ॥ [੧੦੩੪-ਮਾਰੂ ਮ:੧]

**ਯਥਾ ਹੋਰ**— ਸਿਧ ਸਮਾਧਿ ਜਪਿਓ ਲਿਵ ਲਾਈ, ਸਾਧਿਕ ਮੁਨਿ ਜਪਿਆ॥
ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ॥ [੯੯੫-ਮਾਰੂ ਮ: ੪]

**ਯਥਾ ਹੋਰ**— ਸਗਲ ਨਿਧਿ ਹਰਿ ਹਰਿ ਹਰੇ॥ ਮੁਨਿ ਜਨ ਤਾ ਕੀ ਸੇਵ ਕਰੇ॥ [੯੮੭-ਮਾਲੀ ਗਉੜਾ ਮ: ੫]

## ਨਿਰਭੈ ਨ੍ਰਿਕਾਮ॥

**ਅਰਥ**—ਹੇ ਅਕਾਲ ਪੁਰਖ! ਤੂੰ ਨਿਰਖੌਫਤਾ ਵਾਲਾ, ਤੇ ਹਰ ਪ੍ਰਕਾਰ ਦੀ ਕਾਮਨਾ ਤੋਂ ਰਹਿਤ ਹੈਂ।

**ਯਥਾ**—ਜਿਹ ਰੋਗ ਸੋਗ ਨਹੀ ਜੋਗ ਜੁਗਤ॥ ਜਿਹ ਤ੍ਰਾਸ ਆਸ, ਨਹੀ ਭੂਮ ਭੁਗਤਿ॥
[ਅਕਾਲ ਉਸਤਤਿ ਛੰਦ ਨੰ:-੧੨੬]

## ਅਤਿ ਦੁਤਿ ਪ੍ਰਚੰਡ॥

[ **ਪਦ ਅਰਥ**—ਅਤਿ. ਸੰ. ਵਿਸ਼ੇਸ਼ਣ-ਬਹੁਤ. ਅਧਿਕ॥ ਦੁਤਿ. ਸੰ. ਦੁਯਤਿ. ਸੰਗਯਾ-ਚਮਕ. ਰੌਸ਼ਨੀ. ਪ੍ਰਕਾਸ਼ (੨) ਸ਼ੋਭਾ. ਛਬਿ॥ ਪ੍ਰਚੰਡ. ਸੰ. ਵਿਸ਼ੇਸ਼ਣ-ਬਹੁਤ ਤਿੱਖਾ. ਬਹੁਤ ਤੇਜ. ਜੋ ਝੱਲਿਆ ਨਾ ਜਾ ਸਕੇ (ਅਸਹਿ). ਭਾਵ ਅਰਥ-ਜੱਗ-ਮੱਗ ਕਰਦਾ ਪ੍ਰਕਾਸ਼. ਝਿਲਮਿਲ ਕਰਦੀ ਤੇਜ਼ ਰੌਸ਼ਨੀ। ]

**ਅਰਥ**—ਹੇ ਅਕਾਲ ਪੁਰਖ! ਤੇਰੇ ਸਰੂਪ ਦੀ [ਦੁਤਿ] = ਸ਼ੋਭਾ (ਕ੍ਰਾਂਤੀ) ਅਤੀਅੰਤ [ਪ੍ਰਚੰਡ] = ਜਗਮਗਾ ਰਹੀ ਹੈ, ਜਿਸਨੂੰ ਕਿ ਹਰ ਕੋਈ, ਸਹਿਨ ਨਹੀਂ ਕਰ ਸਕਦਾ।

[ ਭਾਵ—ਇਹ ਕਿ ਪ੍ਰਮੇਸ਼ੁਰ ਦਾ ਸਰੂਪ, ਇਤਨਾ ਪ੍ਰਕਾਸ਼ਮਈ ਹੈ, ਜੋ ਕ੍ਰੋੜਾਂ ਬਿਜਲੀਆਂ, ਤੇ ਸੂਰਜਾਂ ਤੋਂ ਵੀ ਅਧਿਕ ਤੇਜ਼ ਹੈ, ਜਿਸਨੂੰ ਕਿ ਉਸਦੇ ਪਿਆਰੇ ਭਗਤਾਂ ਤੋ ਬਿਨਾਂ, ਹੋਰ ਕੋਈ ਵੀ ਸਹਾਰ ਨਹੀ ਸਕਦਾ, ਕੇਵਲ ਭਗਤਜਨ ਹੀ ਉਸਦੇ ਸਰੂਪ ਦਾ, ਮਨ ਭਰ ਕੇ, ਦਰਸ਼ਨ ਕਰ ਸਕਦੇ ਹਨ, ਹੋਰ ਕੋਈ ਨਹੀਂ। ]

ਯਥਾ—ਮਿਤਿ ਨਾਹੀ ਜਾਕਾ ਬਿਸਥਾਰੁ॥ ਸੋਭਾ ਤਾਕੀ ਅਪਰ ਅਪਾਰ॥
ਅਨਿਕ ਰੰਗ ਜਾਕੇ ਗਨੇ ਨ ਜਾਹਿ॥ ਸੋਗ ਹਰਖ ਦੁਹਹੂ ਮਹਿ ਨਾਹਿ॥ [੧੨੩੫-ਸਾਰਗ ਮ: ੫]

ਯਥਾ ਹੋਰ— ਤੇਰਾ ਰੂਪੁ ਅਗੰਮੁ ਹੈ, ਅਨੂਪੁ ਤੇਰਾ ਦਰਸਾਰਾ॥
ਹਉ ਕੁਰਬਾਣੀ ਤੇਰਿਆ ਸੇਵਕਾ, ਜਿਨ ਹਰਿ ਨਾਮੁ ਪਿਆਰਾ॥ [੭੪੬-ਰਾਗ ਸੂਹੀ ਮ: ੫]

ਯਥਾ—ਮੁਖ ਮੰਡਲ ਪਰ ਲਸਤ, ਜੋਤਿ ਉਦੋਤ ਅਮਿੱਤ ਗੱਤ॥
ਜਟਤ ਜੋਤ ਜਗ ਮਗਤ, ਲੱਜਤ ਲਖ, ਕੋਟਿ ਨਿਖਤ-ਪਤਿ॥ [ਗਿਆਨ ਪ੍ਰਬੋਧ ਛੰਦ ਨੰਬਰ-੩੪]

## ਮਿਤਿ ਗਤਿ ਅਖੰਡ॥੯੨॥

{ **ਪਦ ਅਰਥ**—ਅਖੰਡ. ਸੰ. ਵਿਸ਼ੇਸ਼ਣ-ਅਟੁੱਟ. ਇਕਰਸ. ਲਗਾਤਾਰ. ਨਿਰੰਤਰ।}

**ਅਰਥ**—ਹੇ ਅਕਾਲ ਪੁਰਖ! ਤੇਰੀ ਰਚੀ ਹੋਈ ਸੰਸਾਰਕ ਮਰਯਾਦਾ ਦੀ [ਗਤਿ] = ਚਾਲ (ਰਹੁਰੀਤ), [ਅਖੰਡ] = ਇੱਕ ਰਸ ਚੱਲ ਰਹੀ ਹੈ, ਇਸ ਕਰਕੇ, ਤੂੰ ਅਖੰਡ ਮ੍ਰਿਯਾਦਾ ਦੀ, ਚਾਲ ਵਾਲਾ ਹੈਂ।

{ ਭਾਵ—ਇਹ ਕਿ ਪ੍ਰਮੇਸ਼੍ਵਰ ਨੇ, ਜੋ ਵੀ ਆਪਣੇ ਹੁਕਮ ਅਨੁਸਾਰ, ਮਰਯਾਦਾ ਰਚੀ ਹੈ, ਕਿ ਸੂਰਜ ਹਮੇਸ਼ਾ ਤਪੇ, ਸਮੁਦ੍ਰ ਆਪਣੀ ਹੱਦ ਵਿੱਚ ਰਹੇ, ਹਵਾ ਸੁਕਾਵੇ, ਅਗਨੀ ਜਲਾਵੇ, ਪਾਣੀ ਗਿੱਲਾ ਕਰੇ, ਐਹੋ ਜੇਹੀ ਉਸਦੀ ਸਭ ਮਰਯਾਦਾ ਨਿਰਵਿਘਨ ਹੀ, ਇੱਕ ਰਸ ਚੱਲ ਰਹੀ ਹੈ, ਉਸ ਵਿੱਚ ਕੋਈ ਵੀ ਦੇਵਤਾ, ਵਿਘਨ ਨਹੀਂ ਪਾ ਸਕਦਾ, ਕਿਉਂਕਿ ਸਭ ਦੇਵਤੇ ਪ੍ਰਭੂ ਦੇ ਭੈ-ਸੰਜੁਗਤ, ਇਕਰਸ ਕਾਰਜ ਕਰ ਰਹੇ ਹਨ, ਇਸ ਲਈ, ਓਹੁ ਅਖੰਡ ਮ੍ਰਿਯਾਦਾ ਵਾਲਾ ਹੈ। }

ਯਥਾ— ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮੁ ਦੁਆਰੁ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕ੍ਰੋੜੀ, ਚਲਤ ਨ ਅੰਤੁ॥ [੪੬੪-ਆਸਾ ਦੀ ਵਾਰ ਮ: ੧]

ਯਥਾ ਹੋਰ—ਡਰਪੈ ਧਰਤਿ ਅਕਾਸੁ ਨਖ੍ਤ੍ਰਾ, ਸਿਰ ਊਪਰਿ ਅਮਰੁ ਕਰਾਰਾ॥
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਬਿਚਾਰਾ॥ [੯੯੮-ਮਾਰੂ ਮ: ੫]

## ਆਲਿਸਯ ਕਰਮ॥

{ **ਪਦ ਅਰਥ**—[ਆਲਿਸਯ = ਆ + ਲਿਸਯ] ਲਿਸਯ. ਪੰਜਾਬੀ. ਲਿੱਸਾ. ਵਿਸ਼ੇਸ਼ਣ-ਕ੍ਰਿਸ਼. ਕਮਜ਼ੋਰ (੨) ਸੰ. ਲੇਸ਼. ਵਿਸ਼ੇਸ਼ਣ-ਚੇਪ. ਚਿਪਕਾਓ (੩) ਆਲਿਸਯ. ਸੰ. ਆੱਲਸਯ. ਸੰਗਯਾ-ਸੁਸਤੀ. ਉੱਦਮ ਦਾ ਅਭਾਵ. ਉੱਦਮ ਰਹਿਤ. ਭਾਵ ਅਰਥ-ਸਹਿਜਭਾਵ. (੪) [ਆਲਿਸਯ = ਆਲਿ + ਅਸਯ] ਆਲਿ. ਸੰ. ਆਲਯ. ਸੰਗਯਾ-ਘਰ, ਅਸਯ-ਸੰ. ਅਸ-ਹੈ। }

**ਅਰਥ**—ਹੇ ਅਕਾਲ ਪੁਰਖ! ਤੇਰੇ ਕਰਮ [ਲਿਸਯ] = (ਲਿੱਸੇ) ਕਮਜ਼ੋਰੀ ਤੋਂ [ਅ] = ਰਹਿਤ, ਮਜ਼ਬੂਤੀ ਵਾਲੇ ਹਨ, ਕਿਉਂਕਿ ਜੋ ਵੀ ਤੂੰ ਕਰਨਾ ਚਾਹੁੰਦਾ ਹੈਂ, ਓਹੁ ਬਰਜਰੂਰ ਹੋ ਕੇ ਰਹਿੰਦਾ ਹੈ, ਉਸਨੂੰ ਕੋਈ ਟਾਲ ਨਹੀਂ ਸਕਦਾ।

ਯਥਾ— ਜੰ ਕਿਛੁ ਕਰੈ, ਸੁ ਨਿਹਚਉ ਹੋਈ॥ ਤਿਸੁ ਬਿਨੁ ਦਾਤਾ, ਅਵਰੁ ਨ ਕੋਈ॥
ਜਿਸ ਨੋ ਨਾਮ ਦਾਨੁ ਕਰੇ ਸੋ ਪਾਏ, ਗੁਰ ਸਬਦੀ ਮੇਲਾਇਦਾ॥ [੧੦੬੨-ਮਾਰੂ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕਰਮਾਂ ਦੀ [ਲਿਸਯ] = ਲੇਸ਼ ਤੋਂ [ਅ] = ਰਹਿਤ, ਸਦਾ ਨਿਰਲੇਪ ਹੈਂ, ਕਿਉਂਕਿ ਤੈਨੂੰ ਕਰਮਾਂ ਦਾ ਫਲਰੂਪ, ਪਾਪ, ਪੁੰਨ ਆਦਿ, ਕਦੇ ਨਹੀਂ ਬਿਆਪਦਾ।

ਯਥਾ—ਤਿਸਨ ਬੁਝੀ ਆਸ ਪੁੰਨੀ, ਮਨ ਸੰਤੋਖ ਧ੍ਰਾਪਿ॥

ਵਡੀ ਹੂੰ ਵਡਾ, ਅਪਾਰ ਖਸਮੁ, ਜਿਸੁ ਲੇਪੁ ਨ ਪੁੰਨਿ ਪਾਪਿ॥ [੫੨੧-ਗੂਜਰੀ ਵਾਰ ਪਉੜੀ-੧੩]

ਯਥਾ ਹੋਰ— ਕਰਣੈਹਾਰੁ ਅਲਿਪਤੁ ਆਪਿ॥ ਨਹੀ ਲੇਪੁ, ਪ੍ਰਭੁ ਪੁੰਨ ਪਾਪਿ॥ [੧੧੯੩-ਬਸੰਤ ਮ: ੫]

ਤੀਜਾ ਅਰਥ—ਹੇ ਅਕਾਲ ਪੁਰਖ! ਤੇਰੇ ਸਾਰੇ ਹੀ ਕਰਮ [ਆਲਿਸਯ] = ਸਹਿਜਭਾਵ ਵਾਲੇ ਸੁਸਤੀ ਰਹਿਤ ਹਨ, ਕਿਸੇ ਵਿੱਚ ਵੀ, ਕਾਹਲ ਤੇ ਘਬਰਾਹਟ ਨਹੀਂ, ਸਭ ਨੂੰ ਗੰਭੀਰ ਤੇ ਸੁਭਾਵਿਕ ਰੀਤੀ ਨਾਲ, ਕਰਦਾ ਹੈਂ।

[ ਭਾਵ—ਇਹ ਕਿ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਰਚਨਾ ਆਦਿ, ਜੋ ਪ੍ਰਮੇਸ਼ੁਰ ਦੇ ਚੋਜ ਰੂਪ ਕਰਮ ਹਨ, ਉਨ੍ਹਾਂ ਸਭਨਾਂ ਵਿੱਚ ਸੁਭਾਵਿਕਤਾ ਹੈ, ਕੋਈ ਵੀ ਕਰਮ, ਓਹੁ ਕਾਹਲ ਤੇ ਘਬਰਾਹਟ ਨਾਲ ਨਹੀਂ ਕਰਦਾ, ਕਿਉਂਕਿ ਪ੍ਰਮੇਸ਼ੁਰ ਸਦਾ ਅਨੰਦ ਸਰੂਪ ਹੈ, ਸ਼ਾਂਤੀ ਤੇ ਸੁਖਾਕਾਰ ਬ੍ਰਿਤੀ, ਤਦੇ ਹੀ ਕਾਇਮ ਰਹਿ ਸਕਦੀ ਹੈ, ਜੇ ਕਿਸੇ ਵੀ ਕਾਰਜ ਵਿੱਚ ਕਾਹਲ ਤੇ ਘਬਰਾਹਟ ਨ ਹੋਵੇ, ਇਸ ਕਰਕੇ ਉਸਦੇ ਸਾਰੇ ਹੀ ਕਾਰਜ, ਕੌਤਕ ਰੂਪ ਸਹਿਜਭਾਵ ਨਾਲ ਸੁਸਤੀ ਤੋਂ ਰਹਿਤ ਹੋ ਰਹੇ ਹਨ, ਉਨ੍ਹਾਂ ਵਿੱਚ ਕਿਤੇ ਵੀ ਅਸੁਭਾਵਿਕਤਾ ਨਹੀਂ ਹੈ। ]

ਯਥਾ—ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥ [੧੧੫੭-ਭੈਰਉ ਮ: ੫]

ਯਥਾ ਹੋਰ— ਹੁਕਮੀ ਸਹਜੇ ਸ੍ਰਿਸਟਿ ਉਪਾਈ॥ ਕਰਿ ਕਰਿ ਵੇਖੈ ਅਪਣੀ ਵਡਿਆਈ॥

ਆਪੇ ਕਰੇ ਕਰਾਏ ਆਪੇ, ਹੁਕਮੇ ਰਹਿਆ ਸਮਾਈ ਹੇ॥ [੧੦੪੩-ਮਾਰੂ ਸੋਲਹੇ ਮ : ੩]

ਚੌਥਾ ਅਰਥ—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ, ਕਰਮ ਕਰਨ ਦੀ ਕ੍ਰਿਆ ਦਾ [ਆਲਿ] = ਘਰ [ਅਸਯ] = ਹੈਂ, ਕਿਉਂਕਿ ਤੇਰੀ ਪ੍ਰਕ੍ਰਿਤੀ ਦੁਆਰਾ, ਨਿਤ ਨਵੇਂ ਕਰਮ, ਨਿਰੰਤਰ ਹੋ ਰਹੇ ਹਨ, ਉਨ੍ਹਾਂ ਵਿੱਚ ਕਦੇ ਵੀ ਠਹਿਰਾਵ ਨਹੀਂ, ਹਰ ਵਸਤੂ ਪ੍ਰਣਾਮ ਸ਼ੀਲ ਹੈ, ਜੋ ਕਿ ਤੇਰੀ ਸਤਾ ਕਰਕੇ, ਹਰ ਵਸਤੂ ਕ੍ਰਿਆਸ਼ੀਲ ਹੈ, ਜੋ ਕਿ ਪ੍ਰਣਮ (ਬਦਲ) ਰਹੀ ਹੈ।

ਯਥਾ—ਖਿਨ ਮਹਿ ਅਵਰੁ ਖਿਨੈ ਮਹਿ ਅਵਰਾ, ਅਚਰਜ ਚਲਤ ਤੁਮਾਰੇ॥

ਰੂੜੋ ਗੂੜੋ ਗਹਿਰ ਗੰਭੀਰੋ, ਊਚੋ ਅਗਮ ਅਪਾਰੇ॥ [੬੧੪-ਸੋਰਠ ਮ: ੫]

## ਆਦ੍ਰਿਸਯ ਧਰਮ॥

{ ਪਦ ਅਰਥ—ਆਦ੍ਰਿਸਯ. ਸੰ. ਵਿਸ਼ੇਸ਼ਣ-ਜੋ ਦੇਖਿਆ ਨ ਜਾਵੇ. ਅਣਡਿੱਠ. ਗਾਇਬ। }

ਅਰਥ—ਹੇ ਅਕਾਲ ਪੁਰਖ! ਜੀਵਾਂ ਦੀ ਰੱਖਿਆ, ਤੇ ਪਾਲਨਾ ਆਦਿ ਤੇਰੇ ਧਰਮ-[ਅਦ੍ਰਿਸ਼ਯ] = ਦੇਖਣ ਤੋਂ ਰਹਿਤ ਹਨ, ਕਿਉਂਕਿ ਇਸ ਗੱਲ ਨੂੰ, ਕੋਈ ਨਹੀਂ ਜਾਣ ਸਕਦਾ, ਕਿ ਤੂੰ ਕਿਸ ਕਿਸ ਢੰਗ ਨਾਲ, ਸੰਪੂਰਨ ਜੀਵਾਂ ਦੀ ਪਾਲਨਾ, ਤੇ ਰੱਖਿਆ ਕਰ ਰਿਹਾ ਹੈਂ, ਇਸ ਕਰਕੇ ਤੂੰ ਰੱਖਿਆ ਤੇ ਪਾਲਨਾ ਆਦਿ, ਗੁਪਤ ਧਰਮ ਵਾਲਾ ਹੈਂ।

ਯਥਾ— ਕੁੰਮੀ ਜਲ ਮਾਹਿ, ਤਨੁ ਤਿਸੁ ਬਾਹਰਿ, ਪੰਖ ਖੀਰੁ ਤਿਨ ਨਾਹੀ॥

ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ॥

ਪਾਖਣਿ ਕੀਟੁ ਗੁਪਤੁ ਹੋਇ ਰਹਿਤਾ, ਤਾਚੋ ਮਾਰਗ ਨਾਹੀ॥

ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ॥ [੪੮੮-ਆਸਾ ਭਗਤ ਧੰਨਾ ਜੀ]

## ਸਰਬਾ ਭਰਣਾਢਯ॥

[ ਪਦ ਅਰਥ—[ਭਰਣਾਢਯ = ਭਰਣ + ਆਢਯ] ਭਰਣ. ਸੰ. ਸੰਗਯਾ- ਪਾਲਣ. ਪੋਸ਼ਣ॥ ਆਢਯ. ਪੰਜਾਬੀ. ਆਢ. ਸੰਗਯਾ-ਆਸਰਾ (੨) ਆਢਯ. ਵਿਸ਼ੇਸ਼ਣ-ਯੁਕਤ. ਸਹਿਤ॥ [ਸਰਬ ਭਰਣਾਢਯ = ਸਰਬ + ਆਭਰਣ + ਆਢਯ] ਅਭਰਣ. ਸੰ. ਸੰਗਯਾ-ਗਹਿਣਾ. ਭੂਸ਼ਣ. ਜ਼ੇਵਰ॥ ]

**ਅਰਥ**—ਹੇ ਅਕਾਲ ਪੁਰਖ! ਤੂੰ [ਸਰਬਾ] = ਸਭਨਾ ਦੀ [ਭਰਣ] = ਪਾਲਨਾ ਕਰਨ ਵਾਲਾ ਹੈਂ, ਤੇ ਸਰਬ ਦਾ [ਆਢਯ] = ਆਸਰਾ ਸਰੂਪ ਹੈਂ।

**ਯਥਾ**—ਅਗਮ ਅਗੋਚਰੁ ਸਾਹਿਬੋ, ਜੀਆਂ ਕਾ ਪਰਨਾ॥ ਹਸਤ ਦੇਇ ਪ੍ਰਤਿਪਾਲਦਾ, ਭਰਣ ਪੋਖਣੁ ਕਰਣਾ॥

[੩੨੩-ਗਉੜੀ ਵਾਰ ਪਉੜੀ—੨੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਆਭਰਣ] = ਗਹਿਣਿਆਂ ਦੇ [ਆਢਹ] = ਯੁਕਤ ਹੋ ਕੇ ਸੁਭਾਇਮਾਨ ਹੋ ਰਿਹਾ ਹੈਂ।

**ਯਥਾ**—ਅਲੰਕ੍ਰਿਤੰ ਸੁ ਦੇਹਯੰ॥ ਤਨੋ ਮਨੋ ਕਿ ਮੋਹਯੰ॥ ਕਮਾਣ ਬਾਣ ਧਾਰ ਹੀ॥ ਅਨੇਕ ਸਸਤ੍ਰ ਟਾਰ ਹੀ॥ ੫੧॥

ਘਮਕਿ ਘੁੰਘਰੰ ਸੁਰੰ॥ ਨਵੰਨ ਨਾਦ ਨੂਪਰੰ॥ ਪ੍ਰਜੁਆਲ ਬਿਜੁੱਲੰ ਜੁਲੰ॥ ਪਵਿਤ੍ਰ ਧਰਮ ਨਿਰਮਲੰ॥

[ਬਿਚਿਤ੍ਰ ਨਾਟਕ ਛੰਦ ਨੰਬਰ-੫੧, **੫੨**]

**ਬਥਾ**—ਬਨਮਾਲਾ ਬਿਭੂਖਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ॥

ਸੰਖ ਚਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ॥

ਪੀਤ ਪੀਤੰਬਰ ਤ੍ਰਿਭਵਣ ਧਣੀ॥ ਜਗੰਨਾਥੁ ਗੋਪਾਲੁ ਮੁਖਿ ਭਣੀ॥

ਸਾਰਿੰਗਧਰ ਭਗਵਾਨ ਬੀਠੁਲਾ, ਮੈ ਗਣਤ ਨ ਆਵੈ ਸਰਬੰਗਾ॥ [੧੦੮੨-ਮਾਰੂ ਮ: ੫]

## ਅਨਡੰਡ ਬਾਢਯ ॥੯੩॥

**ਪਦ ਅਰਥ**—ਅਨਡੰਡ. ਸੰ. ਵਿਸ਼ੇਸ਼ਣ-ਜਿਸਨੂੰ ਡੰਨ ਨ ਦਿੱਤਾ ਜਾ ਸਕੇ. (੨) ਸਜਾ ਰਹਿਤ. (੩) ਅਦੰਡ-ਜੋ ਦੰਡ ਯੋਗ ਨ ਹੋਵੇ (੪) ਰਿਸ਼ੀ ਡੰਡ, ਦੇਵ ਡੰਡ, ਪਿਤਰ ਡੰਡ ਆਦਿਕ ਡੰਡ-ਜਿਨ੍ਹਾਂ ਦੇ ਸਿਰ ਉੱਪਰ ਨਹੀਂ ਹੈ, ਸੰਤ ਮਹਾਤਮਾ (੫) ਸਜਾ ਦੇਣ ਤੋਂ ਰਹਿਤ. ਵੱਡੇ-ਵੱਡੇ ਬਲੀ ਹਰਣਾਖਸ਼, ਰਾਵਣ ਜੋ ਕਿ ਨਿਰੰਕੁਸ ਹਨ. ਭਾਵਅਰਥ-ਸੁਤੰਤ੍ਰ. ਤੇ ਰੁਕਾਵਟ ਰਹਿਤ॥ ਬਾਢਯ. ਸੰ. ਬਾਢਮ. ਵਿਸ਼ੇਸ਼ਣ-ਬਹੁਤਾ. ਅਤੀਅੰਤ. (੨) ਸੰਗਯਾ-ਵ੍ਰਿਧੀ-ਵੱਧਣ ਦੀ ਕ੍ਰਿਆ (੩) ਬਾਢਯ. ਪੰਜਾਬੀ.ਵਿਸ਼ੇਸ਼ਣ-ਵੱਢਣ ਵਾਲਾ. ਵਾਢਾ।

**ਅਰਥ**—ਹੇ ਅਕਾਲ ਪੁਰਖ! ਤੂੰ ਆਪਣੀ ਇੱਛਾ ਅਨੁਸਾਰ [ਅਨਡੰਡ] = ਸੁਤੰਤ੍ਰ ਰੂਪ ਨਾਲ , ਸੰਸਾਰ ਰਚਨਾ ਦੇ, ਰੂਪ ਵਿੱਚ [ਬਾਢਯ] = ਵਧਣ ਵਾਲਾ ਹੈਂ, ਕਿਉਂਕਿ ਤੂੰ ਅਤੀਅੰਤ ਸਮਰੱਥ ਹੈ, ਇਸ ਲਈ ਤੇਰੇ ਉੱਪਰ, ਕਿਸੀ ਵੀ ਪ੍ਰਕਾਰ ਦਾ ਅੰਕੁਸ਼ ਨਹੀਂ, ਹਮੇਸ਼ਾ ਲਈ ਨਿਰੰਕੁਸ਼ ਹੈ, ਇਸ ਕਰਕੇ ਤੇਰੀ ਇੱਛਾ ਵਿਖੇ, ਕੋਈ ਵੀ ਰੁਕਾਵਟ ਨਹੀਂ ਪਾ ਸਕਦਾ, ਜਦ ਚਾਹੇ ਸੰਸਾਰ ਰੂਪ ਹੋ ਕੇ, ਫੈਲ ਜਾਂਦਾ ਹੈਂ, ਇਸ ਲਈ, ਤੂੰ ਡੰਡ ਤੋਂ ਰਹਿਤ ਸੁਤੰਤ੍ਰ ਰੂਪ ਨਾਲ, ਵਧਣ ਵਾਲਾ ਹੈਂ।

**ਯਥਾ**— ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ॥

ਅਨਿਕ ਭਾਂਤਿ ਹੋਇ ਪਸਰਿਆ, ਨਾਨਕ ਏਕੰਕਾਰੁ॥ [੨੯੬-ਥਿਤੀ ਗਉੜੀ ਮ: ੫]

**ਯਥਾ ਹੋਰ**— ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥

ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥ [੧੦੩੬-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੀ ਇੱਛਾ ਅਨੁਸਾਰ, ਸਰੀਰ ਦੇ ਵੱਡੇ, ਅਕਾਰ ਵਿੱਚ [ਬਾਢਯ] = ਵਧਣ ਵਾਲਾ ਹੈਂ, ਤੇਰੇ ਉੱਪਰ ਕਿਸੀ ਵੀ ਪ੍ਰਕਾਰ ਦਾ ਕੋਈ [ਡੰਡ] = ਅਕੁੰਸ [ਅਨ] = ਨਹੀਂ ਹੈ, ਜੋ ਕਿ ਵਧਣ ਵਿੱਚ ਵਿਘਨ ਪਾ ਸਕੇ।

[ਭਾਵ— ਇਹ, ਕਿ ਪ੍ਰਮੇਸ਼੍ਵਰ, ਜਦ ਚਾਹੇ ਸੂਖਮ ਰੂਪ (ਛੋਟੇ ਅਕਾਰ) ਵਿੱਚ, ਰਹਿੰਦਾ ਹੈ, ਅਤੇ ਜਦ ਚਾਹੇ, ਸਥੂਲ ਰੂਪ ਨੂੰ ਧਾਰ ਕੇ, ਅਤੀਅੰਤ ਵੱਡੇ ਅਕਾਰ ਵਾਲਾ ਹੋ ਜਾਂਦਾ ਹੈ, ਜੋ ਕਿ ਅਕਾਸ ਪਾਤਾਲ ਵਿੱਚ ਵੀ, ਨ ਮੇਵ (ਸਮਾ) ਸਕੇ, ਜਿਸ ਤਰ੍ਹਾਂ ਬਲਿ ਰਾਜਾ ਦੇ ਯੱਗ ਵਿੱਚ, ਜਦ ਗਿਆ, ਤਦ ਤਾਂ ਬਾਵਨ ਰੂਪ, ਬਵੰਜਾ ਉਂਗਲਾਂ ਜਿੱਡਾ ਛੋਟਾ ਜਿਹਾ, ਰੂਪ ਸੀ, ਅਤੇ ਬਾਅਦ ਵਿੱਚ ਇਨਾਂ ਵਧੇ, ਕਿ ਦੋ ਕਦਮਾਂ ਵਿੱਚ ਹੀ, ਸਭ ਬ੍ਰਹਮਾਂਡ ਨੂੰ, ਨਾਪ ਲਿਆ, ਤੇ ਤੀਸਰੀ ਕਦਮ ਲਈ, ਕੋਈ ਵੀ ਜਗਾ ਬਾਕੀ ਨ ਰਹੀ, ਇਸ ਕੌਤਕ ਨੂੰ ਦੇਖ ਕੇ, ਸਾਰੇ ਹੈਰਾਨ ਰਹਿ ਗਏ, ਰਾਜਾ ਬਲਿ, ਤੇ ਸ਼ੁੱਕ੍ਰ ਪ੍ਰੋਹਤ ਆਦਿ, ਕੋਈ ਵੀ ਵਧਣ ਵਿੱਚ, ਰੁਕਾਵਟ ਨ ਪਾ ਸਕਿਆ, ਤੇ ਸਾਰੇ ਹੀ ਛਲੇ ਗਏ।]

ਯਥਾ— ਬਲਿ ਰਾਜਾ ਘਰਿ ਆਪਣੈ, ਅੰਦਰ ਬੈਠਾ ਜੱਗ ਕਰਾਵੈ॥
ਬਾਵਨ ਰੂਪੀ ਆਇਆ, ਚਾਰ ਬੇਦ ਮੁਖ ਪਾਠ ਸੁਣਾਵੈ॥
ਰਾਜੇ ਅੰਦਰਿ ਸੱਦਿਆ, ਮੰਗ ਸੁਆਮੀ ਜੋ ਤੁਧ ਭਾਵੈ॥
ਅਛਲ ਛਲਣ ਤੁਧੁ ਆਇਆ, ਸ਼ੁੱਕ੍ਰ ਪ੍ਰੋਹਤ ਕਹਿ ਸਮਝਾਵੈ॥
ਕਰੌਂ ਅਢਾਈ ਧਰਤਿ ਮੰਗ, ਪਿੱਛਹੁੰ ਦੇ ਤ੍ਰਿਹੁ ਲੋਅ ਨ ਮਾਵੈ॥
ਦੁਇ ਕਰਵਾਂ ਕਰ ਤਿੰਨ ਲੋਅ, ਬਲਿ ਰਾਜਾ ਲੈ ਮਗਰੁ ਮਿਣਾਵੈ॥
ਬਲਿ ਛਲ ਆਪਿ ਛਲਾਇਅਨੁ, ਹੁਇ ਦਇਆਲੁ ਮਿਲੈ ਗਲ ਲਾਵੈ॥
ਦਿੱਤਾ ਰਾਜ ਪਤਾਲ ਦਾ, ਹੋਇ ਅਧੀਨ ਭਗਤ ਜਸ ਗਾਵੈ॥
ਹੋਇ ਦਰਵਾਨ ਮਹਾ ਸੁਖ ਪਾਵੈ॥ [ਭਾਈ ਗੁਰਦਾਸ ਜੀ, ਵਾਰ ਦਸਵੀਂ, ਪਉੜੀ- ੩]

ਯਥਾ ਹੋਰ— ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥
ਕਿਉ ਪਇਆਲਿ ਜਾਇ ਕਿਉ ਛਲੀਐ, ਜੇ ਬਲਿ ਰੂਪੁ ਪਛਾਨੈ॥ [੧੩੪੪-ਪ੍ਰਭਾਤੀ ਮ: ੧]

ਯਥਾ ਹੋਰ— ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥ ਰਹਾਉ॥
ਜਿਨਿ ਆਕਾਸ ਕੁਲਹ ਸਿਰਿ ਕੀਨੀ, ਕਉਸੈ ਸਪਤ ਪਯਾਲਾ॥
ਚਮਰ ਪੋਸ ਕਾ ਮੰਦਰੁ ਤੇਰਾ, ਇਹ ਬਿਧਿ ਬਨੇ ਗੁਪਾਲਾ॥
[੧੧੬੭-ਰਾਗ ਭੈਰਉ ਨਾਮ ਦੇਵ ਜੀ]

ਯਥਾ ਹੋਰ— ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥ [ਜਪੁਜੀ ਸਾਹਿਬ ਪਉੜੀ-੨੬]

ਤੀਜਾ ਅਰਥ—ਹੇ ਅਕਾਲ ਪੁਰਖ! ਜੋ [ਅਨਡੰਡ] = ਨਿਰੰਕੁਸ ਤੇ ਪ੍ਰਮਾਦੀ, ਹਰਣਾਖਸ਼ ਆਦਿ ਦੈਂਤ ਹੋਏ ਹਨ, ਤੂੰ ਉਨਾਂ ਨੂੰ ਵੀ [ਬਾਢਯ] = ਵੱਢਣੇ ਵਾਲਾ ਹੈਂ, ਕਿਉਂਕਿ ਜਿਨ੍ਹਾਂ ਅਦੰਡ ਦੈਤਾਂ ਤੋਂ, ਦੁਨੀਆਂ ਡਰਦੀ ਸੀ, ਉਨ੍ਹਾਂ ਦਾ ਵੀ, ਭਗਤਾਂ ਦੀ ਰੱਖਿਆ ਵਾਸਤੇ ਤੂੰ ਹੀ ਨਾਸ਼ ਕੀਤਾ ਹੈ।

ਯਥਾ— ਸਹਸ ਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ॥ ਜਰਾਸੰਧਿ ਕਾਲਜਮੁਨ ਸੰਘਾਰੇ॥
ਰਕਤਬੀਜੁ ਕਾਲੁਨੇਮੁ ਬਿਦਾਰੇ॥ ਦੈਤ ਸੰਘਾਰਿ ਸੰਤ ਨਿਸਤਾਰੇ॥
[੨੨੪-ਗਉੜੀ ਮ: ੧]

ਯਥਾ ਹੋਰ— ਭਗਤ ਹੇਤ ਮਾਰਿਓ ਹਰਣਾਖਸੁ, ਨਰਸਿੰਘ ਰੂਪ ਹੋਇ ਦੇਹ ਧਰਿਓ॥
ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿ ਕੇ ਦੁਆਰ ਖਰੋ॥
[੧੧੦੫-ਰਾਗ ਮਾਰੂ ਬਾਣੀ ਨਾਮ ਦੇਉ ਜੀ]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਡੰਡ ਤੋਂ [ਅਨ] = ਰਹਿਤ ਹੈਂ, ਤੈਨੂੰ ਕੋਈ ਵੀ ਕਿਸੀ ਪ੍ਰਕਾਰ ਦਾ, ਡੰਡ ਨਹੀਂ ਦੇ ਸਕਦਾ, ਅਤੇ ਤੂੰ ਹੀ ਕਾਲ ਰੂਪ ਹੋਇ ਕੇ, ਸਾਰੇ ਸੰਸਾਰ ਦੇ ਤਾਂਈ, ਵੱਢਣੇ ਵਾਲਾ ਹੈ, ਕਿਉਂਕਿ ਤੂੰ ਹੀ ਸਾਰੇ ਸੰਸਾਰ ਦਾ ਨਾਸਕ ਹੈਂ।

**ਯਥਾ**—ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ॥ ਸਭੈ ਅੰਤ ਕਾਲੰ, ਬਲੀ ਕਾਲ ਆਯੰ॥

[ਬਚਿਤ੍ਰ ਨਾਟਕ ਛੰਦ ਨੰ:-੭੭]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਆਪਣਿਆਂ ਸੰਤਾਂ ਭਗਤਾਂ ਨੂੰ, ਹਰ ਪ੍ਰਕਾਰ ਦੇ ਡੰਡ ਤੋਂ ਰਹਿਤ ਕਰਕੇ, ਉਨ੍ਹਾਂ ਦੇ ਪ੍ਰਤਾਪ ਨੂੰ [ਬਾਢਯ] = ਵਧਾਉਣ ਵਾਲਾ ਹੈਂ।

**ਯਥਾ**— ਆਪਣਿਆ ਸੇਵਕਾ ਕੀ ਆਪਿ ਪੈਜ ਰਖੈ, ਆਪਣਿਆ ਭਗਤਾ ਕੀ ਪੈਰੀ ਪਾਵੈ॥
ਧਰਮਰਾਇ ਹੈ ਹਰਿ ਕਾ ਕੀਆ, ਹਰਿ ਜਨ ਸੇਵਕ ਨੇੜਿ ਨ ਆਵੈ॥
ਜੋ ਹਰਿ ਕਾ ਪਿਆਰਾ, ਸੋ ਸਭਨਾ ਕਾ ਪਿਆਰਾ, ਹੋਰਿ ਕੇਤੀ ਝਖਿ ਝਖਿ ਆਵੈ ਜਾਵੈ॥

[੫੫੫-ਬਿਹਾਗੜੇ ਕੀ ਵਾਰ ਪਉੜੀ-੧੭]

**ਯਥਾ ਹੋਰ**— ਸੰਤ ਜਨਾ ਕਾ ਮੁਖੁ ਊਜਲੁ ਕੀਨਾ॥ ਕਰਿ ਕਿਰਪਾ ਅਪੁਨਾ ਨਾਮੁ ਦੀਨਾ॥
ਅੰਧ ਕੂਪ ਤੇ ਕਰੁ ਗਹਿ ਲੀਨਾ॥ ਜੈ ਜੈ ਕਾਰੁ ਜਗਤਿ ਪ੍ਰਗਟੀਨਾ॥

[੮੦੪-ਬਿਲਾਵਲ ਮ: ੫]





ਸਤਿਗੁਰੂ ਜੀ 'ਮਧੁਭਾਰ' ਛੰਦ ਨੂੰ ਪੂਰਾ ਕਰਕੇ, ਹੁਣ ਅੱਗੇ 'ਚਾਚਰੀ' ਛੰਦ ਵਿੱਚ ਈਸ਼੍ਵਰ ਜੱਸ ਦਾ ਵਰਨਨ ਕਰਦੇ ਹਨ।

**[1]ਚਾਚਰੀ ਛੰਦ॥ ਤ੍ਵਪ੍ਰਸਾਦਿ॥**

**ਅਰਥ**—ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਹੁਣ ਮੈਂ ਚਾਚਰੀ ਛੰਦ ਵਿੱਚ, ਬਾਣੀ ਦਾ ਉਚਾਰਨ ਕਰਦਾ ਹਾਂ।

**ਗੋਬਿੰਦੇ॥**

{ **ਪਦ ਅਰਥ**—[ਗੁਬਿੰਦੇ = ਗੁ + ਬਿੰਦੇ] ਗੁ. ਸੰ. ਗੋ. ਸੰਗਯਾ-ਵੇਦ (੨) ਬਾਣੀ. ਵਾਕ (੩) ਪ੍ਰਿਥਵੀ. (੪) ਇੰਦ੍ਰੀਆ॥ ਬਿੰਦੇ. ਸੰ. ਵਿੰਦ. ਧਾਤੂ-(ਪ੍ਰਾਪਤ ਕਰਨਾ) ਸੰਗਯਾ-ਪ੍ਰਾਪਤਿ. ਲਾਭ. (੨) ਸੰ. ਵਿਦ. ਧਾਤੂ-ਜਾਨਣਾ. ਇਸ ਪ੍ਰਕਾਰ ਵਿੰਦ ਅਤੇ ਵਿਦ. ਇਹ ਦੋਨੋਂ ਹੀ ਸੰਸਕ੍ਰਿਤ ਦੇ. ਅਲੱਗ-ਅਲੱਗ, ਦੋ ਧਾਤੂ ਹਨ. ਅਤੇ ਇਨ੍ਹਾਂ ਦਾ ਅਰਥ ਵੀ, ਵੱਖ-ਵੱਖ ਹੈ। }

**ਅਰਥ**—ਹੇ ਅਕਾਲ ਪੁਰਖ! ਤੂੰ [ਗੁ] = ਧਰਤੀ ਉੱਪਰ ਰਹਿਣ ਵਾਲੇ, ਸਾਰਿਆਂ ਜੀਵਾਂ ਦੀ, ਹਰ ਇੱਕ ਵਿਥਿਆ ਨੂੰ [ਬਿੰਦੇ] = ਜਾਨਣ ਵਾਲਾ ਹੈਂ।

**ਯਥਾ**—ਤੂ ਕਰਤਾ ਸਭੁ ਕਿਛੁ ਜਾਣਦਾ, ਸਭਿ ਜੀਅ ਤੁਮਾਰੇ॥
ਜਿਸੁ ਤੂ ਭਾਵਹਿ ਤਿਸੁ ਮੇਲਿ ਲੈਹਿ, ਕਿਆ ਜੰਤ ਵਿਚਾਰੇ॥ [੫੮੯-ਵਡਹੰਸ ਵਾਰ ਪਉੜੀ - ੮]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸੰਪੂਰਨ [ਗੁ] = ਵਾਕ ਰਚਨਾ ਨੂੰ [ਬਿੰਦੇ] = ਜਾਨਣ ਵਾਲਾ ਹੈਂ, ਕਿ ਕਿਸ ਤਰ੍ਹਾਂ ਕਿਸ ਸ਼ਬਦ ਨੂੰ ਬੋਲਣਾ ਹੈ, ਇਸ ਕਰਕੇ ਤੂੰ ਆਪ ਹੀ ਹਰ ਸ਼ਬਦ ਨੂੰ ਬੋਲਦਾ ਤੇ ਬੁਲਾਉਂਦਾ ਹੈਂ।

**ਯਥਾ**— ਤੂ ਆਪੇ ਆਪਿ, ਆਪਿ ਸਭੁ ਕਰਤਾ, ਕੋਈ ਦੂਜਾ ਹੋਇ, ਸੁ ਅਵਰੋ ਕਹੀਐ॥
ਹਰਿ ਆਪੇ ਬੋਲੈ ਆਪਿ ਬੁਲਾਵੈ, ਹਰਿ ਆਪੇ ਜਲਿ ਥਲਿ ਰਵਿ ਰਹੀਐ॥
[੫੯੪-ਵਡਹੰਸ ਕੀ ਵਾਰ ਪਉੜੀ - ੨੧]

**ਯਥਾ ਹੋਰ**— ਅੰਤਰਿ ਬਾਹਰਿ ਤੇਰੀ ਬਾਣੀ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ॥
ਗੁਰਿ ਕਹਿਆ ਸਭੁ ਏਕੋ ਏਕੋ, ਅਵਰੁ ਨ ਕੋਈ ਹੋਇਗਾ ਜੀਉ॥ [੯੯-ਮਾਝ ਮ: - ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਗੁ] = ਵੇਦਾਂ ਕਰਕੇ [ਬਿੰਦੇ] = ਜਾਨਣੇ ਯੋਗ ਹੈਂ, ਤੇ ਪ੍ਰਾਪਤ ਹੋਣ ਵਾਲਾ ਹੈਂ।

{ **ਭਾਵ**— ਇਹ, ਕਿ ਈਸ਼੍ਵਰੀ ਗਿਆਨ ਦੀ, ਸਭ ਤੋਂ ਪਹਿਲੀ ਪੋਥੀ, ਵੇਦ ਹੀ ਹੈ, ਇਸ ਕਾਰਨ ਪ੍ਰਮਾਣਿਕ ਤੌਰ ਤੇ ਵੇਦ ਨੂੰ ਹੀ ਗਿਆਨ ਦਾ ਭੰਡਾਰ, ਮੰਨਿਆ ਗਿਆ ਹੈ, ਇਸੇ ਵਾਸਤੇ ਪ੍ਰਮੇਸ਼੍ਵਰ ਨੂੰ ਕਿਹਾ ਗਿਆ ਹੈ, ਕਿ ਤੂੰ ਵੇਦਾਂ ਕਰਕੇ, ਜਾਣਿਆ ਜਾਂਦਾ ਹੈ, ਕਿਉਂਕਿ ਪ੍ਰਮੇਸ਼੍ਵਰ ਦਾ ਗਿਆਨ ਵੇਦਾਂ ਤੋਂ ਹੁੰਦਾ ਹੈ। }

**ਯਥਾ**—ਪਤਿਤ ਪਾਵਨ ਪ੍ਰਭ, ਬਿਰਦੁ ਬੇਦਿ ਲੇਖਿਆ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ॥
[੮੦੫-ਬਿਲਾਵਲ ਮ: ੫]

**ਯਥਾ ਹੋਰ**— ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥
ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ, ਅਗਿਆਨੁ ਮਿਟੰਤੁ॥
[੭੯੧-ਵਾਰ ਸੂਹੀ ਸਲੋਕ ਮ: ੧]

---

੧. ਇਹ ਚਾਚਰੀ ਛੰਦ ਦਾ ਦੂਜਾ ਰੂਪ ਹੈ-ਇਸਨੂੰ 'ਅਨਕਾ' ਅਤੇ 'ਰਿਸ਼ੀ' ਛੰਦ ਵੀ ਕਹਿੰਦੇ ਹਨ, ਇਹ ਇੱਕ ਗਣਕ ਛੰਦ ਹੈ, ਇਸਦਾ ਲਖਸ਼ਣ ਇਸ ਪ੍ਰਕਾਰ ਹੈ-ਚਾਰ ਚਰਨ, ਪ੍ਰਤੀਚਰਨ ਇੱਕ ਯਗਣ, ISS. ਉਦਾਹਰਨ-ਹਕਾਰੈਂ॥ ਪਚਾਰੈਂ॥ ਪ੍ਰਹਾਰੈਂ॥ ਕ੍ਰਵਾਰੈਂ॥ (ਕਲਕੀ ਅਵਤਾਰ ਛੰਦ ਨੰ:-੨੪੧) ਇਸਦੇ ਪਹਿਲੇ ਸਰੂਪ ਦਾ ਵਰਨਨ, ਛੰਦ ਨੰਬਰ ੨੯ ਵਿੱਚ ਹੋ ਚੁੱਕਾ ਹੈ।

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਸਤਿਗੁਰਾਂ ਦੀ [ਗੁ] = ਬਾਣੀ ਦੁਆਰਾ [ਬਿੰਦੇ] = ਜਾਨਣੇ ਯੋਗ, ਤੇ ਪ੍ਰਾਪਤ ਹੋਣ ਵਾਲਾ ਹੈਂ, ਕਿਉਂਕਿ, ਜੋ ਵੀ ਕੋਈ, ਸਤਿਗੁਰੂ ਜੀ ਦੀ ਬਾਣੀ ਨੂੰ, ਪ੍ਰੀਤੀ ਪੂਰਵਕ ਪੜ੍ਹਦਾ ਹੈ, ਉਸਨੂੰ ਤੂੰ ਆਪਣੇ ਵਿੱਚ ਅਭੇਦ ਕਰ ਲੈਂਦਾ ਹੈਂ।

**ਯਥਾ**—ਗੁਰ ਕੀ ਬਾਣੀ ਸਭ ਮਾਹਿ ਸਮਾਣੀ॥ ਆਪਿ ਸੁਣੀ ਤੈ ਆਪਿ ਵਖਾਣੀ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤਰੇ, ਤਿਨ ਪਾਇਆ ਨਿਹਚਲ ਥਾਨਾਂ ਹੇ॥
[੧੦੭੫-ਮਾਰੂ ਸੋਲਹੇ ਮ: ੫]

**ਯਥਾ ਹੋਰ**—ਹਉ ਵਾਰੀ ਜੀਉ ਵਾਰੀ, ਗੁਰ ਕੀ ਬਾਣੀ ਮੰਨਿ ਵਸਾਵਣਿਆ॥
ਅੰਜਨ ਮਾਹਿ ਨਿਰੰਜਨੁ ਪਾਇਆ, ਜੋਤੀ ਜੋਤਿ ਮਿਲਾਵਣਿਆ॥ [੧੧੨-ਮਾਝ ਮ:੫]

**ਯਥਾ ਹੋਰ**—ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ॥
ਮਨ ਰੇ ਨਾਮੁ ਜਪਹੁ ਸੁਖੁ ਹੋਇ॥ ਗੁਰ ਪੂਰਾ ਸਾਲਾਹੀਐ, ਸਹਜਿ ਮਿਲੈ ਪ੍ਰਭੁ ਸੋਇ॥
[੬੭-ਸਿਰੀ ਰਾਗ ਮ: ੩]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਸੰਪੂਰਨ [ਗੁ] = ਇੰਦ੍ਰੀਆਂ ਤੋਂ ਲੈ ਕੇ, ਮਨ ਬੁੱਧੀ ਆਦਿਕ ਨੂੰ, ਤੇ ਉਨ੍ਹਾਂ ਦੇ ਹਰ ਇੱਕ ਵਿਵਹਾਰ ਨੂੰ [ਬਿੰਦੇ] = ਜਾਨਣੇ ਵਾਲਾ ਦ੍ਰਿਸ਼ਟਾ ਹੈਂ।

**ਯਥਾ**— ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ॥ ਗੁਰਪ੍ਰਸਾਦੀ ਮਿਲੈ, ਸੋਈ ਜਨੁ ਲੇਖੈ॥
ਨਾਨਕ ਨਾਮੁ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ॥ [੧੨੩-ਮਾਝ ਮ: ੩]

**ਯਥਾ ਹੋਰ**—ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ, ਹਰਿ ਰੰਗਿ ਰਤਾ ਮਨ ਮਾਹੀ ਜੀਉ॥
ਹਰਿ ਰੰਗੁ, ਨਾਲਿ ਨ ਲਖੀਐ ਮੇਰੇ ਗੋਵਿਦਾ, ਗੁਰ ਪੂਰਾ ਅਲਖੁ ਲਖਾਹੀ ਜੀਉ॥
[੧੭੩-ਗਉੜੀ ਮਾਝ ਮ: ੪]

## ਮੁਕੰਦੇ॥

[ **ਪਦ ਅਰਥ**—ਮੁਕੰਦੇ. ਸੰ. ਮੁਕੰਦ. ਵਿਸ਼ੇਸ਼ਣ-ਮੁਕਤੀ ਦਾਤਾ. ਮੋਖਸ਼ ਦੇਣ ਵਾਲਾ. [ਮੁਕੰਦ = ਮੁਕੰ + ਦੇ] ਮੁਕੰ. ਸੰ. ਮੁਕ. ਸੰਗਯਾ-ਛੁਟਕਾਰਾ. ਮੋਖਸ਼-ਇਸਦਾ ਮੂਲ. 'ਮੁਚ' ਧਾਤੂ-ਜਿਸਦਾ ਅਰਥ ਹੈ-ਛੱਡਣਾ. ਨਿਰਬੰਧ ਕਰਨਾ॥ ਦੇ. ਸੰ. ਦ. ਧਾਤੂ-ਦੇਣਾ. (੨) ਵਿਸ਼ੇਸ਼ਣ-ਦੇਣ ਵਾਲਾ. ਇਹ ਪਦ ਸ਼ਬਦਾਂ ਦੇ, ਅੰਤ ਵਿੱਚ ਲੱਗ ਕੇ, ਦੇਣ ਦਾ, ਅਰਥ ਦਿੰਦਾ ਹੈ, ਜਿਵੇਂ-ਸੁਖਦ ਹੈ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਹਰ ਪ੍ਰਕਾਰ ਦੀ [ਮੁਕੰਦੇ] = ਮੁਕਤੀ ਦੇ ਦੇਣ ਵਾਲਾ, ਮੋਖਸ਼ ਦਾਤਾ ਹੈਂ।

**ਯਥਾ**— ਮੁਕੰਦ ਮੁਕੰਦ ਜਪਹੁ ਸੰਸਾਰ॥ ਬਿਨੁ ਮੁਕੰਦ ਤਨੁ ਹੋਇ ਅਉਹਾਰ॥
ਸੋਈ ਮੁਕੰਦੁ ਮੁਕਤਿ ਕਾ ਦਾਤਾ॥ ਸੋਈ ਮੁਕੰਦ ਹਮਰਾ ਪਿਤ ਮਾਤਾ॥
[੮੭੫-ਰਾਗ ਗੌਂਡ ਰਵਿਦਾਸ ਜੀ]

## ਉਦਾਰੇ॥

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪਦਾਰਥਾਂ ਦੇ, ਦੇਣ ਵਾਲਾ, ਉਦਾਰ ਆਤਮਾ ਹੈਂ, ਕਿਉਂਕਿ ਜਿਸ ਦੇ ਉੱਪਰ ਤੂੰ ਪ੍ਰਸੰਨ ਹੁੰਦਾ ਹੈਂ, ਉਸਨੂੰ ਸਾਰੇ ਹੀ ਪਦਾਰਥ ਖੁਲ੍ਹੇ ਦਿਲ ਨਾਲ, ਬਖਸ਼ਦਾ ਹੈਂ, ਤੇ ਉਸਦੇ ਤਾਂਈ, ਕਿਸੇ ਵੀ ਪਦਾਰਥ ਨੂੰ, ਦੇਣ ਲਈ ਸੰਕੋਚ, ਤੇ ਦੇਰੀ ਨਹੀਂ ਕਰਦਾ।

**ਯਥਾ**— ਸਾਧ ਸੰਗਿ ਆਰਾਧਨਾ, ਹਰਿ ਨਿਧਿ ਆਪਾਰ॥ ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ॥
[੮੧੬-ਬਿਲਾਵਲ ਮ: ੫]

## ਅਪਾਰੇ ॥੯੪ ॥

**ਅਰਥ**—ਹੇ ਅਕਾਲ ਪੁਰਖ! ਤੂੰ [ਅਪਾਰ] = ਬੇਅੰਤ ਗੁਣਾਂ ਵਾਲਾ ਹੈਂ, ਕਿਉਂਕਿ ਤੇਰੇ ਗੁਣਾਂ ਦਾ ਕੋਈ ਵੀ ਪਾਰਾਵਾਰ, ਨਹੀਂ ਆਉਂਦਾ। ਕੇਵਲ ਤੇਰੇ ਗੁਣਾਂ ਨੂੰ, ਤੇ ਲੀਲਾ ਨੂੰ ਦੇਖ ਕੇ ਪ੍ਰਸੰਨਤਾ ਹੀ, ਮਨ ਵਿੱਚ ਪ੍ਰਗਟ ਹੁੰਦੀ ਹੈ ਤੇ ਅੰਤ ਨਹੀਂ ਆਉਂਦਾ।

**ਯਥਾ**— ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ॥ ਆਠ ਪਹਰ ਤੇਰੇ ਗੁਣ ਗਾਵਾ॥
ਪੇਖਿ ਪੇਖਿ ਲੀਲਾ ਮਨਿ ਆਨੰਦਾ॥ ਗੁਣ ਅਪਾਰ ਪ੍ਰਭ ਪਰਮਾਨੰਦਾ॥ [੭੪੦-ਸੂਹੀ ਮ: ੫]

ਅਤੇ ਪ੍ਰਮੇਸ਼੍ਵਰ ਦਾ ਸਰੂਪ ਵੀ, ਪਾਰਾਵਾਰ ਤੋਂ ਰਹਿਤ ਬੇਅੰਤ ਸਰੂਪ ਹੈ, ਉਸਦਾ ਵੀ, ਕਿਸੇ ਨੂੰ, ਅੰਤ ਨਹੀਂ ਆਉਂਦਾ।

**ਯਥਾ**— ਤੁਮੁ ਸਮਰਥ ਅਕਥ ਅਗੋਚਰ, ਰਵਿਆ ਏਕੁ ਮੁਰਾਰੀ॥
ਕੀਮਤਿ ਕਉਣੁ ਕਰੇ ਤੇਰੀ ਕਰਤੇ, ਪ੍ਰਭ ਅੰਤੁ ਨ ਪਾਰਾਵਾਰੀ॥ [੯੧੬-ਰਾਮਕਲੀ ਮ: ੫]

**ਯਥਾ ਹੋਰ**— ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥
ਆਪਿ ਬੇਅੰਤੁ ਅੰਤੁ ਨਹੀ ਪਾਈਐ, ਪੂਰਿ ਰਹਿਆ, ਸਭ ਠਾਈ ਸੰਤਹੁ॥ [੯੧੬-ਰਾਮਕਲੀ ਮ: ੫]

## ਹਰੀਅੰ ॥

{ **ਪਦ ਅਰਥ**—ਹਰੀਅੰ. ਵਿਸ਼ੇਸ਼ਣ-ਹਰਤਾ. ਹਰਣ ਕਰਤਾ }

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ ਪਾਪਾਂ ਨੂੰ [ਹਰੀਅੰ] = ਹਰਨੇ ਵਾਲਾ ਹੈਂ, ਕਿਉਂਕਿ ਜਿਸ ਉੱਪਰ, ਤੂੰ ਪ੍ਰਸੰਨ ਹੁੰਦਾ ਹੈ, ਉਸਦੇ ਸਾਰੇ ਹੀ ਪਾਪ, ਨਸ਼ਟ ਕਰ ਦਿੰਦਾ ਹੈਂ, ਇਸ ਕਰਕੇ, ਤੂੰ ਸਰਬ ਪਾਪ ਹੰਤਾ ਹੈਂ।

**ਯਥਾ**—ਪੁੰਨ ਦਾਨ ਨ ਤੁਲਿ ਕਿਰਿਆ, ਹਰਿ ਸਰਬ ਪਾਪਾ ਹੰਤ ਜੀਉ॥
ਬਿਨਵੰਤਿ ਨਾਨਕ ਸਿਮਰਿ ਜੀਵਾ, ਜਨਮ ਮਰਣ ਰਹੰਤ ਜੀਉ॥ [੯੨੭-ਰਾਮਕਲੀ ਮ: ੫]

## ਕਰੀਅੰ ॥

{ **ਪਦ ਅਰਥ**—ਕਰੀਅੰ. ਵਿਸ਼ੇਸ਼ਣ-ਕਰਤਾ. ਕਰਨ ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ ਸੰਸਾਰ ਦਾ [ਕਰੀਅੰ] = ਕਰਤਾ ਹੈਂ, ਕਿਉਂਕਿ ਸਾਰਾ ਸੰਸਾਰ, ਤੇਰਾ ਹੀ ਰਚਿਆ ਹੋਇਆ ਹੈ।

**ਯਥਾ**—ਤੂ ਕਰਤਾ ਤੂ ਕਰਣਹਾਰੁ॥ ਤੂ ਊਚਾ ਤੂ ਬਹੁ ਅਪਾਰੁ॥
ਕਰਿ ਕਿਰਪਾ ਲੜਿ ਲੇਹੁ ਲਾਇ॥ ਨਾਨਕ ਦਾਸ ਪ੍ਰਭ ਕੀ ਸਰਣਾਇ॥ [੧੧੯੩-ਬਸੰਤ ਮ: ੫]

## ਨ੍ਰਿਨਾਮੇ ॥

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ ਵਿਸ਼ੇਸ਼ ਨਾਮ ਤੋਂ, ਰਹਿਤ ਹੈਂ, ਕਿਉਂਕਿ ਨਾਮ ਰੂਪ ਪ੍ਰਪੰਚ, ਤੇਰੇ ਵਿੱਚ ਨਹੀਂ ਹੈ।

**ਯਥਾ**—ਜਿਹ ਰਾਗ ਰੰਗ ਨਹੀ ਰੂਪ ਰੇਖ॥ ਨਹੀ ਨਾਮ ਠਾਮ ਅਨੁਭਵ ਅਭੇਖ॥
ਆਜਾਨਿ ਬਾਹਿ ਅਨੁਭਵ ਪ੍ਰਕਾਸ॥ ਆਭਾ ਅਨੰਤ ਮਹਿਮਾ ਸੁ ਬਾਸੁ॥ [ਦੱਤਾਵਤਾਰ ਛੰਦ ਨੰਬਰ-੮੫]

## ਅਕਾਮੇ ॥੯੫ ॥

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੀ [ਕਾਮੇ] = ਇੱਛਾ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੀ ਵੀ ਪਦਾਰਥ ਦੀ ਇੱਛਾ ਨਹੀਂ ਵਿਆਪਦੀ, ਇਸ ਲਈ ਤੂੰ ਹਮੇਸ਼ਾ ਵੇਪਰਵਾਹ ਸਰੂਪ ਹੈਂ।

**ਯਥਾ**—ਮੇਰਾ ਪ੍ਰਭੁ ਵੇਪਰਵਾਹੁ ਹੈ, ਨਾ ਤਿਸੁ ਤਿਲੁ ਨ ਤਮਾਇ॥
ਨਾਨਕ ਤਿਸੁ ਸਰਣਾਈ ਭਜਿ ਪਉ, ਆਪੇ ਬਖਸਿ ਮਿਲਾਇ॥ [੯੯੪-ਮਾਰੂ ਮ: ੩]

## ਭੁਜੰਗਪ੍ਰਯਾਤ ਛੰਦ॥

**ਅਰਥ**—ਸ੍ਰੀ ਕਲਗੀਧਰ ਜੀ, ਹੁਣ ਭੁਜੰਗ ਛੰਦ ਦੁਆਰਾ ਈਸ਼੍ਵਰ ਦੇ ਜੱਸ ਨੂੰ, ਉਚਾਰਨ ਕਰਦੇ ਹਨ।

## ਚੱਤ੍ਰ ਚੱਕ੍ਰ ਕਰਤਾ॥

{ **ਪਦ ਅਰਥ**—ਚੱਤ੍ਰ ਚੱਕ੍ਰ. ਸੰ. ਸੰਗਯਾ-ਚਾਰੇ ਦਿਸ਼ਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਚਤ੍ਰ] = ਚਾਰੋਂ [ਚੱਕ੍ਰ] = ਦਿਸ਼ਾ ਦੇ [ਕਰਤ] = ਕਰਨ ਵਾਲਾ ਹੈਂ, ਕਿਉਂਕਿ ਚਾਰੇ ਦਿਸ਼ਾ, ਤੂੰ ਹੀ ਰਚੀਆਂ ਹਨ, ਅਤੇ ਚਾਰੋਂ ਦਿਸ਼ਾ ਦੀ ਵਾਯੂ ਦੇ, ਵੱਖੋ-ਵੱਖ ਗੁਣਾਂ ਤੇ ਪ੍ਰਭਾਵਾਂ ਨੂੰ ਵੀ, ਤੂੰ ਹੀ ਰਚਿਆ ਹੈ।

**ਯਥਾ**— ਸ੍ਰਿਜੇ ਸੇਤਜੰ ਜੇਰਜੰ ਉਤਭੁਜੇਵੰ॥ ਰਚੇ ਅਡੰਜੰ ਖੰਡ ਬ੍ਰਹਮੰਡ ਏਵੰ॥

ਦਿਸਾ ਬਿ-ਦਿਸਾਯੰ ਜਿਮੀ ਆਸਮਾਣੰ॥ ਚਤਰ ਬੇਦ ਕਥਿਯੰ ਕੁਰਾਣੰ ਪੁਰਾਣੰ॥

[ਬਿਚਿਤ੍ਰ ਨਾਟਕ ਛੰਦ ਨੰਬਰ-੨੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਚੱਤ੍ਰ ਚੱਕ੍ਰ] = ਚਾਰ ਕੂੰਟਾਂ ਦੇ, ਜੀਵਾਂ ਨੂੰ ਰਚਨ ਵਾਲਾ ਹੈਂ।

**ਯਥਾ**— ਅੰਡਜ ਜੇਰਜ ਉਤਭੁਜ ਸੇਤਜ, ਤੇਰੇ ਕੀਤੇ ਜੰਤਾ॥

ਏਕੁ ਪੁਰਬੁ ਮੈ ਤੇਰਾ ਦੇਖਿਆ, ਤੂ ਸਭਨਾ ਮਾਹਿ ਰਵੰਤਾ॥ [੫੯੬-ਸੋਰਠ ਮ: ੧]

**ਯਥਾ ਹੋਰ**— ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ॥

ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ॥ [੭੪੮-ਸੂਹੀ ਮ: ੫]

## ਚੱਤ੍ਰ ਚੱਕ੍ਰ ਹਰਤਾ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਚਾਰੋਂ ਦਿਸ਼ਾ ਦੇ ਸਹਿਤ, ਸਾਰੇ ਸੰਸਾਰ ਦਾ [ਹਰਤਾ] = ਨਾਸ਼ ਕਰਨੇ ਵਾਲਾ ਹੈਂ।

**ਯਥਾ**—ਭੂਮ ਅਕਾਸ ਜਲੇ ਥਲੈ ਮਹਿ, ਮਾਨੀਐ ਜਿਹ ਨਾਮ॥

ਦੁਸਟ ਹਰਤਾ ਪੁਸ਼ਟ ਕਰਤਾ, ਸ੍ਰਿਸ਼ਟਿ ਹਰਤਾ ਕਾਮ॥

[ਅਕਾਲ ਉਸਤਤਿ ਛੰਦ ਨਬੰਰ-੧੯੩]

## ਚੱਤ੍ਰ ਚੱਕ੍ਰ ਦਾਨੇ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਚਾਰੋਂ ਦਿਸ਼ਾ ਦੇ, ਜੀਵਾਂ ਨੂੰ ਖਾਨ, ਪਾਨ ਆਦਿ ਤੇ ਅਨੇਕਾਂ ਦਾਤਾਂ ਦੇ [ਦਾਨੇ] = ਦੇਣ ਵਾਲਾ, ਵੱਡਾ ਦਾਨੀ ਹੈਂ।

**ਯਥਾ**— ਤੂ ਭੰਨਣ ਘੜਨ ਸਮਰਥੁ ਦਾਤਾਰੁ ਹਹਿ, ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥

ਤੁਧ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ, ਤੁਧ ਸਭਸੈ ਨੋ ਦਾਨੁ ਦਿਤਾ,

ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ॥ [੫੪੯-ਬਿਹਾਗੜਾ ਵਾਰ ਪਉੜੀ-੩]

**ਦੂਜਾ ਅਰਥ**—ਹੇ ਅਕਾਲ ਪੁਰਖ! ਚਾਰੋਂ ਦਿਸ਼ਾ ਵਿੱਚ, ਤੂੰ ਹੀ ਇੱਕ ਸਭ ਤੋਂ ਵੱਡਾ [ਦਾਨੇ] = ਦਨਾਅ ਹੈਂ, ਕਿਉਂਕਿ ਤੇਰੇ ਜੈਸਾ ਹੋਰ ਕੋਈ ਵੀ ਚਤੁਰ ਤੇ ਸਮਝਦਾਰ ਨਹੀਂ ਹੈ।

**ਯਥਾ**—ਦਾਨਾ ਕੈ ਸਿਰਿ ਦਾਨੁ ਵੀਚਾਰਾ॥ ਕਰਣ ਕਾਰਣ ਸਮਰਥੁ ਅਪਾਰਾ॥

ਕਰਿ ਕਰਿ ਵੇਖੈ ਕੀਤਾ ਅਪਣਾ, ਕਰਣੀ ਕਾਰ ਕਰਾਇਦਾ॥ [੧੦੩੫-ਮਾਰੂ ਮ: ੧]

**ਯਥਾ ਹੋਰ**—ਸੁਘੜੁ ਸੁਜਾਣੁ ਸਰੂਪੁ ਤੂ, ਸਭ ਮਹਿ ਵਰਤੰਤਾ॥ ਤੂ ਆਪੇ ਠਾਕੁਰੁ ਸੇਵਕੋ, ਆਪੇ ਪੂਜੰਤਾ॥
ਦਾਨਾ ਬੀਨਾ ਆਪਿ ਤੂ, ਆਪੇ ਸਤਵੰਤਾ॥ ਜਤੀ ਸਤੀ ਪ੍ਰਭੁ ਨਿਮਰਲਾ, ਮੇਰੇ ਹਰਿ ਭਗਵੰਤਾ॥
[੧੦੯੫-ਮਾਰੂ ਵਾਰ ਪਉੜੀ ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਚਾਰੋਂ ਦਿਸ਼ਾ ਦੇ ਜੀਵਾਂ ਨੂੰ ਖਾਨ-ਪਾਨ ਲਈ [ਦਾਨੇ] = ਦਾਣੇ (ਅੰਨ) ਰੂਪ ਹੋ ਰਿਹਾ ਹੈਂ, ਕਿਉਂਕਿ ਭੋਜਨ ਰੂਪ ਵੀ, ਤੂੰ ਹੀ ਹੈਂ ਜਿਸ ਨਾਲ ਜੀਵਾਂ ਨੂੰ ਜੀਵਨ ਮਿਲਦਾ ਹੈ।

**ਯਥਾ**— ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥
ਜਪੀਐ ਨਾਮੁ ਜਪੀਐ ਅੰਨੁ॥ ਅੰਭੈ ਕੈ ਸੰਗਿ ਨੀਕਾ ਵੰਨੁ॥
ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥
[੮੭੩-ਗੋਂਡ ਕਬੀਰ ਜੀ]

## ਚੱਤ੍ਰ ਚੱਕ੍ਰ ਜਾਨੇ॥੯੬॥

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾਂ ਦੇ ਜੀਵਾਂ ਦੀ ਗੁਪਤ-ਵਿੱਥਿਆ ਨੂੰ [ਜਾਨੇ] = ਜਾਣਦਾ ਹੈਂ, ਕਿਉਂਕਿ ਤੂੰ ਸਰਬ ਦੇ, ਹਿਰਦੇ ਦੀ ਹਰ ਗੱਲ ਨੂੰ ਜਾਨਣੇ ਵਾਲਾ ਅੰਤਰਜ਼ਾਮੀ ਹੈਂ।

**ਯਥਾ**—ਤੂ ਕਰਤਾ ਸਭੁ ਕਿਛੁ ਜਾਣਦਾ, ਜੋ ਜੀਆ ਅੰਦਰਿ ਵਰਤੈ॥
ਤੂ ਕਰਤਾ ਆਪਿ ਅਗਣਤੁ ਹੈ, ਸਭ ਜਗੁ ਵਿਚਿ ਗਣਤੈ॥
[੩੧੪-ਗਉੜੀ ਕੀ ਵਾਰ ਪਉੜੀ—੨੪]

**ਯਥਾ ਹੋਰ**—ਹਰਿ ਜੀਉ ਅੰਤਰਜਾਮੀ ਜਾਨ॥ ਕਰਤ ਬੁਰਾਈ ਮਾਨੁਖ ਤੇ ਛਪਾਈ, ਸਾਖੀ ਭੂਤ ਭਵਾਨ॥
[੧੨੦੨-ਸਾਰਗ ਮਃ ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਦੇ, ਜੀਆਂ ਵਿੱਚ ਸਮਰੱਥ ਕਰਕੇ [ਜਾਨੇ] = ਜਾਣਿਆ ਜਾਂਦਾ ਹੈਂ।

**ਯਥਾ**— ਆਦਿ ਅਨਾਦਿ ਅਗਾਦਿ ਸਦਾ ਪ੍ਰਭ, ਸਿੱਧ ਸ੍ਰੂਪ ਸਭੋ ਪਹਿਚਾਨਯੋ॥
ਗੰਧਰਬ ਜੱਛ ਮਹੀਧਰ ਨਾਗਨ, ਭੂਮ ਅਕਾਸ ਚਹੂੰ ਚਕ ਜਾਨਯੋ॥ [ਤੇਤੀ ਸਵੈਯੇ ਨੰਃ-੧੧]

**ਯਥਾ ਹੋਰ**— ਤੇਰੇ ਦਾਸ ਧਿਆਇਨਿ ਤੁਧੁ, ਤੂੰ ਰਖਣ ਵਾਲਿਆ॥
ਸਿਰਿ ਸਭਨਾ ਸਮਰਥੁ, ਨਦਰਿ ਨਿਹਾਲਿਆ॥ [੫੨੨/੫੨੩-ਗੂਜਰੀ ਵਾਰ ਪਉੜੀ-੧੭]

## ਚੱਤ੍ਰ ਚੱਕ੍ਰ ਵਰਤੀ॥

{ **ਪਦ ਅਰਥ**—ਵਰਤੀ. ਸੰ. ਵਰਤਿਨ. ਵਿਸ਼ੇਸ਼ਣ-ਰਹਿਣ ਵਾਲਾ. ਨਿਵਾਸੀ. ਮੌਜੂਦ. ਇਹ ਪਦ. ਸ਼ਬਦਾਂ ਦੇ ਅੰਤ ਵਿੱਚ, ਆਉਂਦਾ ਹੈ, ਜਿਵੇਂ ਨਿਕਟ ਵਰਤੀ ਹੈ। }

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਵਿੱਚ ਵਰਤ ਰਿਹਾ ਹੈਂ, ਕਿਉਂਕਿ ਤੂੰ ਹਰ ਜਗ੍ਹਾ ਵਿੱਚ ਵਿਆਪਕ ਹੈਂ, ਐਸੀ ਕੋਈ ਜਗ੍ਹਾ ਨਹੀਂ ਜਿੱਥੇ ਨੂੰ ਨਹੀਂ ਹੈਂ।

**ਯਥਾ**— ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥
ਤਿਸਤੇ ਭਿੰਨ ਨਹੀ ਕੋ ਠਾਉ॥ ਗੁਰਪ੍ਰਸਾਦਿ ਨਾਨਕ ਸੁਖੁ ਪਾਉ॥ [੨੯੪-ਗਉੜੀ ਸੁਖਮਨੀ ਮਃ ੫]

**ਯਥਾ ਹੋਰ**— ਇਤ ਉਤ ਦਹਦਿਸ ਰਵਿਓ, ਮੇਰ ਤਿਨਹਿ ਸਮਾਨਿ॥
ਜਤ ਕਤਾ ਤਤ ਪੇਖੀਐ, ਹਰਿ ਪੁਰਖ ਪਤਿ ਪਰਧਾਨ॥ [੧੩੨੨-ਕਲਿਆਨ ਮਃ ੫]

## ਚੱਤ੍ਰ ਚੱਕ੍ਰ ਭਰਤੀ॥

{ **ਪਦ ਅਰਥ**—ਭਰਤੀ. ਸੰ. ਭ੍ਰਿਤ੍ਰਿ. ਵਿਸ਼ੇਸ਼ਣ-ਭਰਣ ਪੋਸ਼ਣ ਵਾਲਾ, ਪ੍ਰਤਿਪਾਲਕ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਚਾਰੋਂ ਦਿਸ਼ਾ ਦੇ ਜੀਆਂ ਨੂੰ, ਰਿਜ਼ਕ ਆਦਿ ਦੇ ਕੇ [ਭਰਤੀ] = ਭਰਣ ਪੋਸ਼ਣ ਦੇ ਤਾਂਈ ਕਰਨ ਵਾਲਾ ਹੈਂ, ਕਿਉਂਕਿ ਹਰ ਇੱਕ ਜੀਵ ਦੇ ਕਰਮਾਂ ਅਨੁਸਾਰ, ਤੂੰ ਹੀ ਸਭ ਨੂੰ ਰਿਜ਼ਕ ਦੇ ਕੇ, ਉਨ੍ਹਾਂ ਦਾ ਪੇਟ ਭਰਦਾ, ਤੇ ਉਨ੍ਹਾਂ ਦੀ ਪੁਸ਼ਟੀ ਨੂੰ ਕਰਦਾ ਹੈਂ।

**ਯਥਾ**—ਅਗਮ ਅਗੋਚਰੁ ਸਾਹਿਬੋ, ਜੀਆਂ ਕਾ ਪਰਣਾ॥ ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ॥

[੩੨੩-ਗਉੜੀ ਕੀ ਵਾਰ ਪਉੜੀ—੨੦]

**ਯਥਾ ਹੋਰ**—ਲੋਗਨ ਕੇ ਕਰਤਾ ਹਰਤਾ, ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ॥
ਦੀਨ ਦਇਆਲ ਦਇਆਕਰ ਸ੍ਰੀਪਤਿ, ਸੁੰਦਰ ਸ੍ਰੀ ਪਦਮਾਪਤਿ ਏ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੨੪੬]

**ਯਥਾ ਹੋਰ**—ਨ ਤਾਤ ਮਾਤ ਜਾਤ ਹੈ, ਨ ਪਾਤ ਚਿਹਨ ਬਰਨ ਹੈ॥
ਅਦੇਖ ਅਸੇਖ ਅਭੇਖ ਹੈ, ਸਦੀਵ ਬਿਸੁ ਭਰਣ ਹੈ। [ਅਕਾਲ ਉਸਤਤਿ ਛੰਦ ਨੰਬਰ-੧੬੩]

## ਚੱਤ੍ਰ ਚੱਕ੍ਰ ਪਾਲੇ॥

{ **ਪਦ ਅਰਥ**—ਪਾਲੇ. ਸੰ. ਪਾਲ. ਧਾਤੂ-ਪਾਲਨ ਕਰਨਾ, ਰੱਖਿਆ ਕਰਨੀ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਚਹੁੰ ਕੂੰਟਾਂ ਦੇ ਜੀਆਂ ਦੀ [ਪਾਲੇ] = ਰੱਖਿਆ ਕਰਦਾ ਹੈਂ।

**ਯਥਾ**—ਹਮਰੇ ਪਿਤਾ ਗੋਪਾਲ ਦਇਆਲ॥ ਜਿਉ ਰਾਖੈ ਮਹਤਾਰੀ ਬਾਰਿਕ ਕਉ, ਤੈਸੇ ਹੀ ਪ੍ਰਭ ਪਾਲ॥

[੬੮੦-ਧਨਾਸਰੀ ਮ: ੫]

**ਯਥਾ ਹੋਰ**—ਦੀਨ ਦੈਆਲ ਸਦਾ ਕਿਰਪਾਲਾ, ਸਰਬ ਜੀਆ ਪ੍ਰਤਿਪਾਲਾ॥
ਓਤਿ ਪੋਤਿ ਨਾਨਕ ਸੰਗਿ ਰਵਿਆ, ਜਿਉ ਮਾਤਾ ਬਾਲ ਗੁੋਪਾਲਾ॥ [੬੭੨-ਧਨਾਸਰੀ ਮ: ੫]

## ਚੱਤ੍ਰ ਚੱਕ੍ਰ ਕਾਲੇ॥੯੭॥

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਦੇ ਸਹਿਤ, ਸੰਪੂਰਨ ਸ੍ਰਿਸ਼ਟੀ ਨੂੰ [ਕਾਲੇ] = ਨਾਸ਼ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਸਰਬ ਦਾ ਕਾਲ ਸਰੂਪ ਹੈਂ।

**ਯਥਾ**— ਅੰਤ ਕਰਤ ਸਬ ਕੋ ਜਗ ਕਾਲਾ॥ ਨਾਮ ਕਾਲ ਤਾਤੇ ਜਗ ਡਾਲਾ॥

[ਚਉਬੀਸ ਅਵਤਾਰ ਛੰਦ ਨੰਬਰ-੯]

## ਚੱਤ੍ਰ ਚੱਕ੍ਰ ਪਾਸੇ॥

{ **ਪਦ ਅਰਥ**—ਪਾਸੇ, ਕ੍ਰਿਆ ਵਿਸ਼ੇਸ਼ਣ-ਨੇੜੇ. ਪਾਸ. ਸਮੀਪ. ਕੋਲ (੨) ਲਾਂਭੇ. ਕਿਨਾਰੇ. ਵੱਖ (੩) ਸੰ. ਪਾਸ. ਸੰਗਯਾ-ਫਾਹੀ. ਫੰਧਾ। }

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਵਿੱਚ, ਸਭਨਾਂ ਦੇ [ਪਾਸੇ] = ਨਜ਼ਦੀਕ ਹੈਂ, ਕਿਉਂਕਿ ਤੂੰ ਸਭ ਦਾ, ਆਪਣਾ ਆਪ ਆਤਮਾ ਹੋਣ ਕਰਕੇ, ਸਭ ਤੋਂ ਨੇੜੇ, ਵਿਆਪਕ ਹੋ ਰਿਹਾ ਹੈਂ।

**ਯਥਾ**— ਅਗਮ ਅਗੋਚਰੁ ਸਾਹਿਬੁ ਮੇਰਾ॥ ਘਟ ਘਟ ਅੰਤਰਿ ਵਰਤੈ ਨੇਰਾ॥
ਸਦਾ ਅਲਿਪਤੁ ਜੀਆ ਕਾ ਦਾਤਾ, ਕੋ ਵਿਰਲਾ ਆਪੁ ਪਛਾਣੈ ਜੀਉ॥ [੧੦੬-ਮਾਝ ਮ: ੫]

ਯਥਾ— ਅਨੰਤ ਆਦਿ ਦੇਵ ਹੈਂ॥ ਬਿਅੰਤ ਭਰਮ ਭੇਵ ਹੈਂ॥

ਅਗਾਧਿ ਬਿਆਧਿ ਨਾਸ ਹੈਂ॥ ਸਦੈਵ ਸ਼ਰਬ ਪਾਸ ਹੈਂ॥ [ਗਿਆਨ ਪ੍ਰਬੋਧ ਛੰਦ ਨੰਬਰ-੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾਂ ਦੇ ਸਹਿਤ, ਸੰਪੂਰਨ ਸੰਸਾਰ ਦਾ, ਰਚਣਹਾਰ ਹੈਂ, ਪ੍ਰੰਤੂ ਇਸ ਦੇ ਦੁੱਖ, ਸੁੱਖ ਅਤੇ ਹਰਖ ਸ਼ੋਕ ਤੋਂ, ਤੂੰ ਸਦਾ ਹੀ [ਪਾਸੇ] = ਕਿਨਾਰੇ = ਲਾਂਭੇ (ਨਿਰਲੇਪ) ਰਹਿਣ ਵਾਲਾ ਹੈਂ, ਕਿਉਂਕਿ ਇਸਦਾ ਹਰਖ ਸ਼ੋਕ, ਤੈਨੂੰ ਕਦੇ ਵੀ ਨਹੀਂ ਵਿਆਪਦਾ।

ਯਥਾ— ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ॥

ਲੇਪੁ ਨਹੀ ਜਗਜੀਵਨ ਦਾਤੇ, ਦਰਸਨ ਡਿਠੇ ਲਹਨਿ ਵਿਜੋਗਾ ਜੀਉ॥ [੧੦੮-ਮਾਝ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਚਾਰੋਂ ਦਿਸ਼ਾ ਦੇ ਜੀਵ, ਤੇਰੀ ਮਾਇਆ ਰੂਪ [ਪਾਸੇ] = (ਪਾਸ) ਫਾਹੀ ਵਿੱਚ ਫਸੇ ਹੋਏ ਹਨ, ਤੇਰੀ ਕ੍ਰਿਪਾ ਬਿਨਾਂ ਉਸ ਤੋਂ ਇਹ ਛੁੱਟ ਨਹੀਂ ਸਕਦੇ।

ਯਥਾ— ਮਾਇਆ ਜਾਲੁ ਪਸਾਰਿਆ, ਭੀਤਰਿ ਚੋਗ ਬਣਾਇ॥

ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ॥

ਜਿਨਿ ਕੀਤਾ ਤਿਸਹਿ ਨ ਜਾਣਈ, ਫਿਰਿ ਫਿਰਿ ਆਵੈ ਜਾਇ॥ [੫੦-ਸਿਰੀ ਰਾਗ ਮ: ੫]

## ਚੱਤ੍ਰ ਚੱਕ੍ਰ ਵਾਸੇ॥

{ ਪਦ ਅਰਥ—ਵਾਸੇ. ਸੰ. ਵਿਸ਼ੇਸ਼ਣ-ਵੱਸਣ ਵਾਲਾ (੨) ਸੰਗਯਾ-ਵਸੀ ਭੂਤ. ਅਧੀਨ. ਕਾਬੂ। }

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਵਿੱਚ, ਵੱਸ ਰਿਹਾ ਹੈਂ, ਕਿਉਂਕਿ ਐਸੀ ਕੋਈ ਜਗਾ ਨਹੀਂ, ਜਿੱਥੇ ਤੂੰ ਨਹੀਂ ਹੈ।

ਯਥਾ— ਜਤ ਕਤ ਦੇਖਉ ਤੇਰਾ ਵਾਸਾ॥ ਨਾਨਕ ਕਉ ਗੁਰਿ ਕੀਓ ਪ੍ਰਗਾਸਾ॥

[੧੧੫੭-ਭੈਰਉ ਮ: ੫]

ਯਥਾ ਹੋਰ—ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ॥

ਨਾਨਕ ਊਨ ਨ ਦੇਖੀਐ, ਪੂਰਨ ਤਾਕੇ ਕਾਮ॥ [੨੯੯-ਥਿਤੀ ਗਉੜੀ ਮ: ੫, ਸਲੋਕ]

**ਦੂਜਾ ਅਰਥ**—ਹੇ ਅਕਾਲ ਪੁਰਖ! ਚਾਰੋਂ ਦਿਸ਼ਾ ਦੇ, ਸਾਰੇ ਹੀ ਜੀਵ, ਤੇਰੇ [ਵਾਸੇ] = ਵਸੀਕਾਰ (ਅਧੀਨ) ਹਨ, ਕੋਈ ਵੀ, ਤੈਥੋਂ ਸੁਤੰਤ੍ਰ ਨਹੀਂ ਹੈ।

ਯਥਾ— ਪ੍ਰਭਿ ਸੰਸਾਰੁ ਉਪਾਇ ਕੈ, ਵਸਿ ਆਪਣੈ ਕੀਤਾ॥ ਗਣਤੈ ਪ੍ਰਭੂ ਨ ਪਾਈਐ, ਦੂਜੈ ਭਰਮੀਤਾ॥
[੫੧੦-ਗੂਜਰੀ ਵਾਰ ਪਉੜੀ—੪]

## ਚੱਤ੍ਰ ਚੱਕ੍ਰ ਮਾਨਯੈ॥

{ ਪਦ ਅਰਥ—ਮਾਨਯੈ. ਵਿਸ਼ੇਸ਼ਣ-ਮੰਨਿਆ ਜਾਣ ਵਾਲਾ. ਪੂਜਿਆ ਜਾਣ ਵਾਲਾ (੨) ਮਾਨਯ-ਪੂਜਯ।}

**ਅਰਥ**—ਹੇ ਅਕਾਲ ਪੁਰਖ! ਤੈਨੂੰ ਚਾਰੋਂ ਹੀ ਦਿਸ਼ਾ ਦੇ ਜੀਵ, ਸਤਿਕਾਰ ਸਹਿਤ [ਮਾਨਯੈ] = ਮੰਨਦੇ ਹਨ।

{ ਭਾਵ-ਸਭ ਮਖਲੂਕਾਤ, ਪ੍ਰਮੇਸ਼ੂਰ ਦਾ, ਸਿਮਰਨ ਧਿਆਨ ਕਰ ਰਹੀ ਹੈ। }

ਯਥਾ— ਸਿਮਰਹਿ ਥੂਲ ਸੂਖਮ ਸਭਿ ਜੰਤਾ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ॥

ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ, ਸਗਲ ਭਵਨ ਕਾ ਪ੍ਰਭ ਧਨਾ॥ [੧੦੭੯-ਮਾਰੂ ਸੋਲਹੇ ਮ: ੫]

## ਚੱਤ੍ਰ ਚੱਕ੍ਰ ਦਾਨਯੈ॥੯੮॥

[ ਪਦ ਅਰਥ—ਦਾਨਯੈ. ਵਿਸ਼ੇਸ਼ਣ-ਦਾਨ ਕਰਤਾ. ਦਾਤਾ. (੨) ਫਾਰਸੀ. ਦਾਨਿਸਤਨ, ਮਸਦਰ (ਧਾਤੂ) ਤੋਂ ਦਾਨਾਅ ਆਦਿ ਪਦ ਬਣਦਾ ਹੈ, ਜਿਸਦਾ ਅਰਥ ਹੈ-ਜਾਨਣਾ. ਮਾਲੂਮ ਕਰਨਾ ਆਦਿ ਹੈ. ਵਿਸ਼ੇਸ਼ਣ-ਜਾਨਣ ਵਾਲਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਦੇ ਜੀਆਂ ਨੂੰ, ਹਰ ਪ੍ਰਕਾਰ ਦੀਆਂ, ਦਾਤਾਂ ਦੇ [ਦਾਨਿਯੈ] = ਦੇਣ ਵਾਲਾ ਹੈਂ।

**ਯਥਾ**— ਤੂ ਸਾਹਿਬੁ ਅਗਮ ਦਇਆਲੁ ਹੈ, ਵਡਦਾਤਾ ਦਾਣਾ॥
ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ, ਤੂਹੈ ਸੁਘੜ ਮੇਰੈ ਮਨਿ ਭਾਣਾ॥

[੩੦੫-ਗਉੜੀ ਵਾਰ ਪਉੜੀ-੧੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਚਾਰੋਂ ਦਿਸ਼ਾ ਵਿਖੇ, ਸਭ ਤੋਂ ਵੱਡਾ [ਦਾਨਾਯੈ] = ਦਾਨਾਅ ਹੈਂ, ਕਿਉਂਕਿ ਤੇਰੇ ਜਿੰਨਾ ਸਮਝਦਾਰ, ਤੇ ਸਿਆਣਾ ਕੋਈ ਵੀ ਨਹੀਂ ਹੈ।

**ਯਥਾ**— ਤੂ ਵਡ ਦਾਤਾ ਤੂ ਵਡ ਦਾਨਾ, ਅਉਰੁ ਨਹੀ ਕੋ ਦੂਜਾ॥
ਤੂ ਸਮਰਥੁ ਸੁਆਮੀ ਮੇਰਾ, ਹਉ ਕਿਆ ਜਾਣਾ ਤੇਰੀ ਪੂਜਾ॥ [੧੧੮੬-ਬਸੰਤ ਮ: ੫]





## ਚਾਚਰੀ ਛੰਦ॥

ਹੁਣ ਸਤਿਗੁਰੂ ਜੀ, ਚਾਚਰੀ ਛੰਦ ਵਿਚ, ਬਾਣੀ ਦਾ ਉਚਾਰਣ ਕਰਦੇ ਹਨ॥

### ਨ ਸੱਤ੍ਰੈ॥ ਨ ਮਿੱਤ੍ਰੈ॥

[ **ਪਦ ਅਰਥ**—ਸੱਤ੍ਰੈ. ਸੰ. ਸੱਤ੍ਰ. ਸੰਗਯਾ-ਸ਼ੱਤਰੂ. ਵੈਰੀ. ਦੁਸ਼ਮਨ.॥ ਮਿੱਤ੍ਰੈ ਸੰ. ਮਿਤ੍ਰ. ਸੰਗਯਾ—ਦੋਸਤ. ਸਨੇਹ ਕਰਨ ਵਾਲਾ। ]

**ਅਰਥ**— ਹੇ ਅਕਾਲ ਪੁਰਖ! ਨ ਤੇਰਾ ਕੋਈ ਵੈਰੀ ਹੈ, ਨ ਤੇਰਾ ਕੋਈ ਮਿੱਤ੍ਰ ਹੈ।

**ਯਥਾ**— ਨ ਸੱਤ੍ਰੰ ਨ ਮਿੱਤ੍ਰੰ ਨ ਨੇਹੰ ਨ ਗੇਹੰ॥ ਸਦੈਵੰ ਸਦਾ ਸਰਬ, ਸਰਬਤ੍ਰ ਸਨੇਹੰ॥

[ਅਕਾਲ ਉਸਤਤਿ ਛੰਦ ਨੰਬਰ-੯੯]

### ਨ ਭਰਮੰ॥ ਨ ਭਿੱਤ੍ਰੈ॥ ੯੯॥

{ **ਪਦ ਅਰਥ**—ਭਿੱਤ੍ਰੈ. (ਭੀ. ਧਾਤੂ-ਡਰਨਾ) ਸੰ. ਵਿਸ਼ੇਸ਼ਣ-ਭਯਾਤਰੁ. ਖੌਂਫ ਸਹਿਤ. (੨) ਖੌਫ. ਡਰ. }

**ਅਰਥ**—ਹੇ ਅਕਾਲ ਪੁਰਖ! ਨ ਤੈਨੂੰ ਕਿਸੇ ਤਰ੍ਹਾਂ ਦਾ, ਕੋਈ ਭਰਮ ਹੈ, ਨ ਤੈਨੂੰ, ਕਿਸੇ ਤਰ੍ਹਾਂ ਦਾ ਕੋਈ [ਭਿਤ੍ਰੈ] = ਖੌਂਫ ਹੈ।

**ਯਥਾ**— ਨ ਤ੍ਰਾਸੰ ਨ ਪ੍ਰਾਸੰ, ਨ ਭੇਦੰ ਨ ਭਰਮੰ॥ ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ॥

[ਅਕਾਲ ਉਸਤਤਿ ਛੰਦ ਨੰਬਰ-੧੦੨]

### ਨ ਕਰਮੰ॥ ਨ ਕਾਏ॥

{ **ਪਦ ਅਰਥ**— ਕ੍ਰਾਏ. ਸੰ. ਕਾਯ. ਸੰਗਯਾ-ਸਰੀਰ. ਦੇਹ. }

**ਅਰਥ**— ਹੇ ਅਕਾਲ ਪੁਰਖ! ਨ ਤੂੰ ਕੋਈ, ਕਰਮ ਕਰਦਾ ਹੈਂ, ਨ ਤੇਰੀ, ਕੋਈ ਕਿਸੀ ਪ੍ਰਕਾਰ ਦੀ [ਕਾਏ]=ਕਾਇਆਂ (ਸਰੀਰ) ਹੀ ਹੈ।

**ਯਥਾ**— ਨ ਰੂਪੰ ਨ ਭੂਪੰ, ਨ ਕਾਯੰ ਨ ਕਰਮੰ॥ ਨ ਤ੍ਰਾਸੰ ਨ ਪ੍ਰਾਸੰ ਨ ਭੇਦੰ ਨ ਭਰਮੰ॥

[ਅਕਾਲ ਉਸਤਤਿ ਛੰਦ ਨੰ:-੧੦੨]

### ਅਜਨਮੰ ॥ ਅਜਾਏ ॥ ੧੦੦॥

[ **ਪਦ ਅਰਥ**— ਅਜਨਮੰ. ਸੰ. ਵਿਸ਼ੇਸ਼ਣ-ਜਨਮ ਤੋਂ ਰਹਿਤ. (੨) [ਅਜਨਮੰ = ਅਜ + ਨਮੰ] ਅਜ. ਸੰ. ਸੰਗਯਾ-ਬ੍ਰਹਮਾ.॥ ਨਮੰ. ਸੰ. ਨਮ. ਧਾਤੂ—ਨਮਸ਼ਕਾਰ॥ [ਅਜਾਏ = ਅ + ਜਾਏ] ਜਾਏ. ਸੰ. ਜਾਯਾ. ਸੰਗਯਾ- ਭਾਰਜਾ. ਇਸਤ੍ਰੀ. ਜ਼ੋਰੂ. ਵਹੁਟੀ. (੨) ਸੰ. ਜਾਯ. ਸੰਗਯਾ- ਜਨਮ. ਉੱਤਪਤੀ. (੩) ਫ਼ਾਰਸੀ. ਜਾਏ. ਸੰਗਯਾ.- ਜਗ੍ਹਾ. ਥਾਂ। ]

**ਅਰਥ**— ਹੇ ਅਕਾਲ ਪੁਰਖ! ਤੂੰ ਜਨਮ ਆਦਿਕ ਤੋਂ, ਰਹਿਤ ਹੈਂ, ਅਤੇ [ਜਾਏ] = (ਜਾਯਾ) = ਇਸਤ੍ਰੀ ਆਦਿ ਪ੍ਰਵਾਰ ਤੋਂ ਵੀ ਰਹਿਤ ਹੈਂ।

[ ਭਾਵ—ਇਹ, ਕਿ ਪ੍ਰਮੇਸ਼ੂਰ, ਨ ਜਨਮਦਾ ਨ ਮਰਦਾ ਹੈ, ਅਤੇ ਨ ਉਸਦਾ, ਇਸਤ੍ਰੀ ਪੁਤ੍ਰ ਆਦਿ, ਕੋਈ ਪਰਵਾਰ ਹੈ। ]

ਯਥਾ— ਨ ਨੇਹੰ ਨ ਗੇਹੰ, ਨ ਕਾਮੰ ਨ ਧਾਮੰ॥ ਨ ਪੁਤ੍ਰੰ ਨ ਮਿਤ੍ਰੰ, ਨ ਸਤ੍ਰੰ ਨ ਭਾਮੰ॥
ਅਲੇਖੰ ਅਭੇਖੰ ਅਜੂਨੀ ਸਰੂਪੰ॥ ਸਦਾ ਸਿੱਧ ਦਾ, ਬੁਧਿਦਾ ਬ੍ਰਿਧਿ ਰੂਪੰ॥

[ਅਕਾਲ ਉਸਤਤਿ ਛੰਦ ਨੰਬਰ -੯੨]

**ਦੂਜਾ ਅਰਥ—** ਹੇ ਅਕਾਲ ਪੁਰਖ! ਤੈਨੂੰ [ਅਜ] = ਬ੍ਰਹਮਾ ਆਦਿ ਦੇਵਤੇ ਵੀ [ਨਮੰ] = ਨਮਸ਼ਕਾਰ ਕਰਦੇ ਹਨ, ਅਤੇ ਕਿਸੀ ਵਿਸ਼ੇਸ਼ [ਜਾਏ] = ਜਗ੍ਹਾ ਤੋਂ, ਰਹਿਤ ਹੈਂ, ਕਿਉਂਕਿ ਤੂੰ ਸਰਬ ਜਗ੍ਹਾ ਵਿੱਚ ਵਿਆਪਕ ਹੈਂ।

{ ਭਾਵ— ਇਹ, ਕਿ ਸਰਬ ਵਿਆਪਕ ਪ੍ਰਮੇਸ਼ੂਰ ਨੂੰ, ਬ੍ਰਹਮਾ ਆਦਿ ਦੇਵਤੇ ਵੀ, ਧਿਆਉਂਦੇ ਹਨ। }

ਯਥਾ— ਬ੍ਰਹਮੇ ਤੁਧੁ ਧਿਆਇਨਿ, ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥

[੫੧੮-ਗੂਜਰੀ ਵਾਰ ਪਉੜੀ—੨]

## ਨ ਚਿੱਤ੍ਰੈ॥ ਨ ਮਿੱਤ੍ਰੈ॥

{ **ਪਦ ਅਰਥ—** ਚਿੱਤ੍ਰੈ. ਸੰ. ਚਿਤ੍ਰ. ਧਾਤੂ— ਤਸਵੀਰ ਖਿੱਚਣੀ (੨) ਸੰਗਯਾ- ਬਣਾਈ ਹੋਈ ਤਸਵੀਰ. ਮੂਰਤਿ. (੩) ਕ੍ਰਿਆ-ਚਿਤ੍ਰਿਤ ਕਰਨਾ। }

**ਅਰਥ—** ਹੇ ਅਕਾਲ ਪੁਰਖ! ਨ ਤੇਰੀ, ਕਿਸੀ ਤਰ੍ਹਾਂ ਦੀ [ਚਿਤ੍ਰੈ] = ਤਸਵੀਰ ਆਦਿ ਹੀ, ਬਣਾਈ ਜਾ ਸਕਦੀ ਹੈ, ਅਤੇ ਨ ਤੇਰਾ, ਕੋਈ ਵਿਸ਼ੇਸ਼ ਮਿੱਤ੍ਰ ਹੀ ਹੈ।

ਯਥਾ— ਨ ਜਾਤੇ ਨ ਪਾਤੇ, ਨ ਸੱਤ੍ਰੇ ਨ ਮਿੱਤ੍ਰੇ॥ ਸੁ ਭੂਤੇ ਭਵਿਖੇ ਭਵਾਨੇ ਅਚਿੱਤ੍ਰੇ॥

[ਅਕਾਲ ਉਸਤਤਿ ਛੰਦ ਨੰਬਰ-੯੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਤਿਲਕ ਆਦਿ, ਕੋਈ [ਚਿਤ੍ਰੈ] = ਚਿਤ੍ਰਿਤ ਚਿਹਨ ਵੀ, ਨਹੀਂ ਹੈ, ਅਤੇ ਨ ਕਿਸੇ ਦਾ ਤੂੰ, ਵਿਸ਼ੇਸ਼ ਕਰਕੇ ਮਿਤ੍ਰ ਹੀ ਹੈਂ।

ਯਥਾ— ਜਾਤਿ ਪਾਤਿ ਨ ਤਾਤ ਜਾਕੋ, ਮੰਤ੍ਰ ਮਾਤ ਨ ਮਿਤ੍ਰ॥
ਸਰਬ ਠਉਰ ਬਿਖੈ ਰਮਿਓ, ਜਿਹ ਚਕ੍ਰ ਚਿਹਨ ਨ ਚਿਤ੍ਰ॥ [ਅਕਾਲ ਉਸਤਤਿ ਛੰਦ ਨੰ:-੧੮੨]

## ਪਰੇ ਹੈਂ॥ ਪਵਿੱਤ੍ਰੈ॥ ੧੦੧॥

{ **ਪਦ ਅਰਥ—**ਪਰੇ. ਕ੍ਰਿਆ. ਵਿਸ਼ੇਸ਼ਣ- ਦੂਰ. ॥ ਪਵਿੱਤ੍ਰੈ. ਸੰ. ਪਵਿੱਤ੍ਰ-ਨਿਰਮਲ. ਸ਼ੁੱਧ। }

**ਅਰਥ—** ਹੇ ਅਕਾਲ ਪੁਰਖ! ਤੂੰ ਮਨ ਬਾਣੀ ਦੀ, ਪਹੁੰਚ ਤੋਂ ਪਰੇ, ਸਭ ਦਾ ਪਰਾ ਸਰੂਪ ਹੈਂ, ਅਤੇ ਅਤੀਅੰਤ ਸ਼ੁੱਧ ਸਰੂਪ ਹੈਂ, ਜਿਸ ਵਿੱਚ ਜਰਾ ਵੀ, ਅਪਵਿੱਤ੍ਰਤਾ ਨਹੀਂ ਹੈ।

ਯਥਾ—ਪਰੇਯੰ ਪਵਿੱਤ੍ਰੰ ਪੁਨੀਤੰ ਪੁਰਾਣੰ॥ ਅਜੇਯੰ ਅਭੇਯੰ ਭਵਿਖਿਯੰ ਭਵਾਣੰ॥
ਰੋਗ ਨ ਸੋਗੰ ਨਿਤਿਯੰ ਨਵੀਨੰ॥ ਅਜਾਯੰ ਸਹਾਯੰ ਪਰਮੰ ਪਰਬੀਨੰ॥ [ਬਚਿੱਤ੍ਰ ਨਾਟਕ ਛੰਦ ਨੰਬਰ-੮]

## ਪ੍ਰਿਥੀਸੈ॥ ਅਦੀਸੈ॥

{ **ਪਦ ਅਰਥ—** [ਪ੍ਰਿਥੀਸੈ = ਪ੍ਰਿਥੀ + ਈਸੈ] ਪ੍ਰਿਥੀ. ਸੰ. ਸੰਗਯਾ- ਜ਼ਮੀਨ. ਭੂਮੀ. ਧਰਤੀ॥ ਈਸੈ. ਸੰ. ਈਸ. ਸੰਗਯਾ-ਮਾਲਿਕ. ਸੁਆਮੀ.॥ ਅਦੀਸੈ. ਸੰ. ਆਦੇਸ਼. ਸੰਗਯਾ-ਨਮਸ਼ਕਾਰ (੨) ਆਦ-ਈਸ਼-ਕਰਤਾਰ. ਪ੍ਰਮੇਸ਼ੂਰ। }

**ਅਰਥ—** ਹੇ ਅਕਾਲ ਪੁਰਖ! ਤੂੰ ਸੰਪੂਰਨ [ਪ੍ਰਿਥੀ] = ਪ੍ਰਿਥ੍ਵੀ ਦਾ [ਈਸੈ] = ਮਾਲਿਕ ਹੈਂ, ਅਤੇ ਸਾਰੇ ਹੀ ਜੀਵ, ਤੈਨੂੰ [ਅਦੀਸੈ] = (ਆਦੇਸ) ਨਮਸ਼ਕਾਰ ਕਰ ਰਹੇ ਹਨ।

{ ਭਾਵ— ਇਹ, ਕਿ ਪ੍ਰਮੇਸ਼ੁਰ, ਜੋ ਪੂਜਣਯੋਗ ਹੈ, ਉਸਨੂੰ ਸਭ ਕੋਈ, ਨਮਸ਼ਕਾਰ ਕਰਦਾ ਹੈ। }

ਯਥਾ— ਹਰਿ ਤੇਰੀ ਸਭ ਕਰਹਿ ਉਸਤਤਿ, ਜਿਨਿ ਫਾਥੇ ਕਾਢਿਆ॥
ਹਰਿ ਤੁਧਨੋ ਸਭ ਕਰਹਿ ਨਮਸਕਾਰੁ, ਜਿਨਿ ਪਾਪੈ ਤੇ ਰਾਖਿਆ॥
[੯੦-ਸਿਰੀ ਰਾਗ ਵਾਰ ਪਉੜੀ-੧੭]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਪ੍ਰਿਥੀਸੈ] = ਪ੍ਰਿਥ੍ਵੀ ਸਰੂਪ ਹੈਂ, ਅਤੇ ਤੂੰਹੀ, ਸਭ ਦਾ [ਅਦੀਸੈ] = ਆਦਿ ਰੂਪ ਈਸ਼੍ਵਰ ਹੈਂ, ਜਿਸ ਨੇ, ਸਾਰਾ ਸੰਸਾਰ ਰਚਿਆ ਹੈ।

ਯਥਾ— ਆਪੇ ਧਰਤੀ, ਆਪਿ ਜਲੁ ਪਿਆਰਾ, ਆਪੇ ਕਰੇ ਕਰਾਇਆ॥
ਆਪੇ ਹੁਕਮਿ ਵਰਤਦਾ ਪਿਆਰਾ, ਜਲੁ ਮਾਟੀ ਬੰਧਿ ਰਖਾਇਆ॥ [੬੦੫/੬੦੬-ਸੋਰਠ ਮ:੪]

## ਅਦ੍ਰਿਸੈ॥ ਅਕ੍ਰਿਸੈ॥ ੧੦੨॥

**ਪਦ ਅਰਥ**— ਅਦ੍ਰਿਸੈ. ਸੰ. ਵਿਸ਼ੇਸ਼ਣ-ਜੋ ਦਿਖਾਈ (ਦ੍ਰਿਸ਼. ਸੰ. ਧਾਤੂ-ਦੇਖਣਾ) ਨ ਦੇਵੇ. ਭਾਵ ਅਰਥ-ਅਤੀ ਸੂਖਮ. (੨) ਜੋ ਦ੍ਰਿਸ਼ੈ. (ਦ੍ਰਿਸ਼ਯ) ਪ੍ਰਪੰਚ ਰੂਪ, ਨ ਹੋਵੇ॥ ਅਕ੍ਰਿਸ਼ੈ. ਸੰ. ਅਕ੍ਰਿਸ਼ਯ. ਵਿਸ਼ੇਸ਼ਣ- ਜੋ ਕ੍ਰਿਸ਼ (ਦੁਬਲਾ, ਤੇ ਮਾੜਾ) ਨਹੀਂ. ਭਾਵ ਅਰਥ- ਅਸਥੂਲ. (੨) ਕ੍ਰਿਸੈ. ਸੰ. ਕ੍ਰਿਸ਼. ਧਾਤੂ- ਖਿੱਚਣਾ. ਆਕਰਸ਼ਣ ਕਰਨਾ।

**ਅਰਥ**— ਹੇ ਅਕਾਲ ਪੁਰਖ! ਤੂੰ [ਦ੍ਰਿਸ਼ੈ] = ਦਿਖਾਈ ਦੇਣ ਤੋਂ [ਅ] = ਰਹਿਤ ਹੈਂ, ਅਤੇ ਕਿਸੀ ਤਰਾਂ ਦੀ [ਕ੍ਰਿਸੈ] = ਕ੍ਰਿਸ਼ਤਾਈ (ਕਮਜ਼ੋਰੀ) ਆਦਿ, ਤੇਰੇ ਵਿੱਚ [ਅ] = ਨਹੀਂ ਹੈ, ਬਲਕਿ, ਵੱਡੀ ਸਮਰੱਥਾ ਵਾਲਾ, ਅਤੀਅੰਤ ਬਲ ਦੇ ਸੰਜੁਗਤ ਹੈਂ, ਜਿਸਨੇ ਸਾਰੇ, ਖੰਡ ਬ੍ਰਹਮੰਡ ਆਦਿ ਰੱਚਕੇ, ਸੰਸਾਰ ਨੂੰ ਬਣਾਇਆ ਹੈ।

ਯਥਾ—ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ, ਸੋ ਪ੍ਰਭੁ ਲਖਨੁ ਨ ਜਾਈ॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥
[੯੦੭-ਰਾਮਕਲੀ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਅਦ੍ਰਿਸੈ] = ਸੂਖਮ ਰੂਪ ਤੇ [ਅਕ੍ਰਿਸੈ] = ਅਸਥੂਲ ਸਰੂਪ ਹੈਂ-ਕਿਉਂਕਿ ਸਰਬ ਰੂਪ ਦੇ ਮੂਲ ਵਿੱਚ, ਤੂੰ ਹੀ ਨਿਵਾਸ ਕਰ ਰਿਹਾ ਹੈਂ।

ਯਥਾ—ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ, ਸੋਈ ਅਸਥੂਲੁ॥
[੨੮੧-ਗਉੜੀ ਸੁਖਮਨੀ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ [ਦ੍ਰਿਸੈ] = ਦ੍ਰਿਸ਼ਯ (ਪ੍ਰਪੰਚ) ਰੂਪ [ਅ] = ਨਹੀਂ ਹੈਂ, ਇਸ ਲਈ ਤੈਨੂੰ ਕਿਸੇ ਚੀਜ਼ ਦੀ [ਕ੍ਰਿਸੈ] = ਖਿੱਚ ਵੀ ਨਹੀਂ ਹੈ।

{ ਭਾਵ— ਇਹ, ਕਿ ਪ੍ਰਮੇਸ਼ੁਰ, ਪੰਜ ਭੌਤਕ ਵੀ ਨਹੀਂ, ਤੇ ਪਦਾਰਥਾਂ ਦਾ ਉਸਨੂੰ ਮੋਹ ਵੀ ਨਹੀਂ। }

ਯਥਾ— ਲੋਇਣ ਦੇਖਿ ਰਹੇ ਬਿਸਮਾਦੀ, ਚਿਤੁ ਅਦਿਸਟਿ ਲਗਾਈ॥
ਅਦਿਸਟੁ ਸਦਾ ਰਹੈ ਨਿਰਾਲਮੁ, ਜੋਤੀ ਜੋਤਿ ਮਿਲਾਈ॥ [੯੧੦-ਰਾਮਕਲੀ ਮ:੩]

ਸਤਿਗੁਰੂ ਜੀ ਚਾਚਰੀ ਛੰਦ ਨੂੰ ਸਮਾਪਤਿ ਕਰਕੇ, ਹੁਣ ਭਗਵਤੀ ਛੰਦ ਦਾ ਪ੍ਰਾਰੰਭ ਕਰਦੇ ਹਨ।

## [੧]ਭਗਵਤੀ ਛੰਦ॥ ਤ੍ਵਪ੍ਰਸਾਦਿ॥ ਕਥਤੇ॥

**ਅਰਥ—** ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਹੁਣ ਮੈਂ ਭਗਵਤੀ ਛੰਦ ਵਿੱਚ, ਬਾਣੀ ਦਾ [ਕਥਤੇ] = ਕਥਨ ਕਰਦਾ ਹਾਂ।

## ਕਿ ਅਛਿੱਜ ਦੇਸੈ॥

**ਪਦ ਅਰਥ—** ਕਿ. ਅਵੱਵੈ-ਪ੍ਰਸੰਗ ਦੀ, ਲੜੀ ਨੂੰ, ਜੋੜਨ ਵਾਲਾ ਸ਼ਬਦ (੨) ਦੂਸਰੇ ਦੇ ਕਥਨ, ਜਾਂ ਪ੍ਰਕਰਨ ਨੂੰ, ਬੋਧ ਕਰਾਉਣ ਵਾਲਾ ਸ਼ਬਦ, ਜਿਵੇਂ- 'ਉਸਨੇ ਕਿਹਾ, ਕਿ ਇਹ ਕੰਮ, ਮੈਂ ਆਪ ਹੀ ਕਰ ਲਵਾਂਗਾ' (੩) ਯਾ. ਅਥਵਾ (੪) ਸੰਪ੍ਰਦਾਈ 'ਕਿ' ਦਾ ਅਰਥ 'ਜੋ' ਹੈ, ਅਤੇ ਠਾਕੁਰ ਨਿਹਾਲ ਸਿੰਘ ਜੀ, ਪੰਡਿਤ ਨੇ, ਅਪਣੇ ਜਾਪ ਸਾਹਿਬ ਦੇ, ਚਕ੍ਰਧਰ ਟੀਕਾ ਦੇ, ਸਤ ਸੌ ਛੱਤੀ (੭੩੬) ਅੰਕ ਪੁਰ, ਇਸ "ਕਿ" ਪਦ ਬਾਰੇ, ਇਓਂ ਲਿਖਿਆ ਹੈ, 'ਕਿ ਰੋਜ਼ੀ ਦਿਹੰਦ' ਆਦਿਕ ਪਦਾਂ ਦੇ, ਆਦਿ ਵਿੱਚ, ਜੋ 'ਕਿ' ਕਰਕੇ ਕਾਫ ਹੈ, ਅਰਥਾਤ ਜੋ "ਕਿ" ਪਦ ਅਉਂਦਾ ਹੈ, ਇਸਨੂੰ ਫ਼ਾਰਸੀ ਵਿੱਚ, ਅਤਫ ਕਾਫ ਕਹਿੰਦੇ ਹਨ, ਇਸਦੇ ਮਾਇਨੇ "ਓਹੁ" ਅਥਵਾ "ਜੋ" ਦੇ ਹਨ, ਜਿਵੇਂ-ਓਹੁ ਰੋਜ਼ੀ ਦਿਹੰਦ ਹੈ, ਓਹੁ ਰਾਜਕ ਰਹਿੰਦ ਹੈ,॥ ਅਤਫ. ਫ਼ਾਰਸੀ. ਸੰਗਯਾ ਹੈ, ਜਿਸਦਾ ਅਰਥ, ਤਵੱਜਹ. ਅਤੇ ਧਿਆਨ ਹੁੰਦਾ ਹੈ. ਇਸ ਕਰਕੇ ਇਹ ਧਿਆਨ ਦਿਵਾਊ ਕਾਫ ਹੈ॥ [ਆਛਿੱਜ = ਆ + ਛਿੱਜ] ਛਿੱਜ (ਛਿੱਜਣ ਦਾ

---

੧. ਇਹ ਇੱਕ ਗਣਕ ਛੰਦ ਹੈ, ਇਸਨੂੰ ਕਈ ਥਾਂਈ 'ਭਗਉਤੀ' ਛੰਦ ਕਰਕੇ ਵੀ ਲਿਖਿਆ ਹੈ, ਦਸਮ ਗ੍ਰੰਥ ਵਿੱਚ ਇਸ ਦੇ, ਦੋ ਰੂਪ ਆਏ ਹਨ, ਪਹਿਲੇ ਸਰੂਪ ਦਾ ਲਖੱਸ਼ਣ ਇਸ ਪ੍ਰਕਾਰ ਹੈ-ਕਿ- ਚਾਰ ਚਰਣ, ਪ੍ਰਤੀ ਚਰਣ-ਦੋ ਯਗਣ.।ऽऽ, ।ऽऽ.

ਉਦਾਹਰਣ—ਕਿ ਜੁੱਟੰਤ ਵੀਰੰ॥ ਕਿ ਛੁੱਟੰਤ ਤੀਰੰ॥ ਕਿ ਫੁਟੰਤ ਅੰਗੰ॥ ਕਿ ਜੁਟੰਤ ਜੰਗੰ॥

(ਕਲਕੀ ਅਵਤਾਰ ਛੰਦ ਨੰਬਰ-੨੫੬)

ਇਸ ਪਹਿਲੇ ਸਰੂਪ ਨੂੰ 'ਸੋਮਰਾਜੀ' 'ਉਤਭੁਜ' 'ਅਰਧ ਭੁਜੰਗ' 'ਸੰਖਨਾਰੀ' ਅਤੇ 'ਝੂਲਾ' ਛੰਦ ਵੀ ਕਿਹਾ ਜਾ ਸਕਦਾ ਹੈ, ਕਿਉਂਕਿ ਇਨਾਂ ਸਭਨਾਂ ਦਾ ਇੱਕੋ ਲਖਸ਼ਣ ਹੈ।

ਇਸਦੇ ਪਹਿਲੇ ਸਰੂਪ ਦਾ ਲੱਖਸ਼ਣ, ਇਸ ਪ੍ਰਕਾਰ ਲਿਖਯਾ ਹੈ.—

**ਦੋਹਿਰਾ—** ਦਸ ਮੱਤਾ ਕੋ ਛੰਦ ਯਹ, ਸੋਮਰਾਜ ਬਰ ਨਾਮ॥ ਕਹਿਓ ਭਗਵਤੀ ਛੰਦ ਜੋ, ਸ੍ਰੀ ਸਤਿਗੁਰ ਸਤ ਧਾਮ॥ ੧॥

**ਅੰਨਵੈ ਅਰਥ—**[ਸ੍ਰੀ] = ਸੋਭਨੀਕ [ਸਤ] = ਸੱਚਾਈ ਦੇ ਘਰ ਦਸਵੇਂ ਸਤਿਗੁਰੂ ਜੀ ਨੇ, ਜੋ ਭਗਵਤੀ ਛੰਦ ਦੇ ਸਿਰਲੇਖ ਹੇਠ, ਛੰਦ ਦਾ ਵਰਣਨ ਕੀਤਾ ਹੈ, ਸੋ ਇਸ ਛੰਦ ਦੀਆਂ ਦਸ [ਮੱਤਾ] = ਮਾਤ੍ਰਾਂ ਹਨ, ਅਤੇ ਇਸ ਦਾ ਇਕ [ਬਰ] = ਸੋਹਣਾ ਜਿਹਾ ਨਾਮ 'ਸੋਮਰਾਜ' ਛੰਦ ਵੀ ਹੈ, ਇਹ ਯਾਦ ਰੱਖਣਾ ਚਾਹੀਦਾ ਹੈ, ਕਿ ਇਸ ਛੰਦ ਵਿੱਚ, ਦੋ ਯਗਣਾਂ ਦਾ, ਨਿਯਮ ਨਹੀਂ, ਕੇਵਲ ਦਸ ਮਾਤ੍ਰਾਂ ਦਾ ਨਿਯਮ ਹੀ ਨਿਭਾਇਆ ਗਿਆ ਹੈ, ਇਸ ਕਰਕੇ 'ਸੋਮਰਾਜ' ਛੰਦ ਤੋਂ, ਇਹ ਵੱਖਰਾ ਹੋ ਜਾਂਦਾ ਹੈ।

ਭਗਵਤੀ ਛੰਦ ਦੇ, ਦੂਜੇ ਸਰੂਪ ਦਾ ਲੱਖਸ਼ਣ, ਇਸ ਪ੍ਰਕਾਰ ਹੈ- ਚਾਰ ਚਰਣ. ਪ੍ਰਤੀਚਰਣ- ਜ, ਸ, ਲ, ਗ, ।ऽ।, ।।ऽ, ।, ऽ, ਅਰਥਾਤ ਇਕ ਜਗਣ, ਇਕ ਸਗਣ, ਲਘੂ ਅਤੇ ਇੱਕ ਗੁਰੂ।

**ਉਦਾਹਰਣ—**ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥ ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥

**ਯਥਾ-ਦੋਹਿਰਾ—** ਦਸ ਮੱਤ੍ਰਾ ਕੀ ਏਕ ਤੁਕ, ਅੰਤ ਯਗਣ ਧਰ ਦੇਇ॥
ਕੈ ਰਗਨਹੁ ਕੋ ਅੰਤ ਧਰ, ਛੰਦ ਭਗਵਤੀ ਤੇਯ॥ ੨॥

**ਅਰਥ—** ਇਸ ਛੰਦ ਦੀ ਇਕ ਤੁਕ ਵਿੱਚ, ਦਸ ਮਾਤ੍ਰਾ ਹੁੰਦੀਆਂ ਹਨ, ਇਸਦੇ ਅੰਤ ਵਿੱਚ, ਯਗਣ-ਅਥਵਾ-ਰਗਣ ਰੱਖ ਦੇਣ ਨਾਲ, ਭਗਵਤੀ ਛੰਦ ਦਾ, ਦੂਜਾ ਰੂਪ ਹੋ ਜਾਂਦਾ ਹੈ।

[ ਸੰਖੇਪ) ਪੰਜਾਬੀ. ਅਤੇ ਸਿੰਧੀ. ਕ੍ਰਿਆ - ਟੁੱਟਣਾ. ਨਾਸ ਹੋਣਾ, ਕਿਸੇ ਵਸਤੂ ਦਾ, ਪੁਰਾਣਾ ਪੈ ਕੇ, ਝੜਨ ਲੱਗ ਪੈਣਾ, ਅਤੇ ਵਿੱਚ, ਛੇਕ ਪੈ ਜਾਣੇ॥ ਦੇਸੈ. ਸੰ. ਦੇਸ. ਸੰਗਯ-ਮੁਲਕ (੨) ਅਸਥਾਨ (੩) ਦੇਹ ਦਾ ਕੋਈ ਵੀ ਅੰਗ, ਹੱਥ ਪੈਰ ਆਦਿਕ (੪) ਉਪਦੇਸ਼। ]

**ਅਰਥ**— ਹੇ ਅਕਾਲ ਪੁਰਖ! ਤੇਰਾ [ਕਿ] = ਜੋ ਸਰੂਪ ਰੂਪੀ ਦੇਸ ਹੈ, ਸੋ [ਅਛਿੱਜ] = ਨਾਸ਼ ਤੋਂ ਰਹਿਤ ਹੈ, ਕਿਉਂਕਿ ਤੇਰਾ ਸਰੂਪ ਕਦੇ ਵੀ [ਛਿਜੈ] = ਨਾਸ਼ [ਅ] = ਨਹੀ ਹੁੰਦਾ॥

**ਯਥਾ**—ਤੂ ਅਜਰਾਵਰੁ ਅਮਰੁ ਤੂੰ, ਸਭ ਚਾਲਣਹਾਰੀ॥ ਨਾਮੁ ਰਸਾਇਣੁ ਭਾਇਲੈ, ਪਰਹਰਿ ਦੁਖੁ ਭਾਰੀ॥
[੧੦੦੯-ਮਾਰੂ ਮ:੧]

**ਯਥਾ ਹੋਰ**—ਅੱਛੈ ਸਰੂਪ ਅੱਛੂ ਅਛਿੱਤ, ਅੱਛੈ ਅੱਛਾਨ ਅੱਛਰ,
ਅਦ੍ਵੈ ਸਰੂਪ ਅਦ੍ਵਿਯ ਅਮਰ, ਅਭਿ ਬੰਦਤ ਸੁਰ ਨਰ ਅਸੁਰ॥ [ਗਿਆਨ ਪ੍ਰਬੋਧ ਛੰਦ ਨੰਬਰ-੩੬]

**ਦੂਜਾ ਅਰਥ**— ਹੇ ਅਕਾਲ ਪੁਰਖ! ਤੇਰਾ ਜੋ ਸਾਧ ਸੰਗਤ ਰੂਪ [ਦੇਸੈ] = ਅਸਥਾਨ ਹੈ, ਸੋ ਨਾਸ਼ ਤੋਂ ਰਹਿਤ ਹੈ।

**ਯਥਾ**— ਕਬਹੂ ਸਾਧ ਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ ਬਹੁਰਿ ਨ ਆਵੈ॥
ਅੰਤਰਿ ਹੋਇ ਗਿਆਨ ਪ੍ਰਗਾਸੁ॥ ਉਸ ਅਸਥਾਨ ਕਾ ਨਹੀ ਬਿਨਾਸੁ॥ [੨੭੮-ਸੁਖਮਨੀ ਮ:੫]

**ਯਥਾ ਹੋਰ**—ਸਤਿ ਸਤਿ ਹਰਿ ਸਤਿ ਸੁਆਮੀ, ਸਤਿ ਸਾਧ ਸੰਗੇਹੁ॥
ਸਤਿ ਤੇ ਜਨ, ਜਿਨ ਪਰਤੀਤਿ ਉਪਜੀ, ਨਾਨਕ ਨਹ ਭਰਮੇਹੁ॥ [੧੨੨੬-ਸਾਰੰਗ-ਮ:੫]

**ਯਥਾ**—ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾਕਾ ਥਾਨੁ ਹੇ॥
ਆਵੈ ਨ ਜਾਵੈ ਸੰਗੇ ਸਮਾਵੈ, ਪੂਰਨ ਜਾਕਾ ਕਾਮੁ ਹੇ॥ [੧੦੦੮-ਮਾਰੂ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੇਰੇ ਜੋ [ਦੇਸੈ] = ਅੰਗ ਹਨ, ਸੋ ਨਾਸ਼ ਤੋਂ ਰਹਿਤ ਹਨ।

{ ਭਾਵ—ਇਹ ਹੈ, ਕਿ ਪ੍ਰਭੂ ਦਾ, ਸਤ, ਚਿਤ, ਅਨੰਦ ਸਰੂਪ ਰੂਪ ਅੰਗ, ਨਾਸ਼ ਤੋਂ ਰਹਿਤ ਹੈ। }

**ਯਥਾ**— ਅਨਭੰਗ ਅੰਗ ਅਨਭਵ ਪ੍ਰਕਾਸ॥ ਪਸਰੀ ਜਗਤ ਜਿਹ ਜੀਵ ਰਾਸ॥
ਕਿੱਨੇ ਸੁ ਜੀਵ ਜਲ ਥਲ ਅਨੇਕ॥ ਅੰਤ ਸਮੇਯ ਫੁਨ ਰੂਪ ਏਕ॥ [ਦੱਤ ਅਵਤਾਰ ਛੰਦ ਨੰਬਰ -੭੬]

**ਚਉਥਾ ਅਰਥ**— ਹੇ ਅਕਾਲ ਪੁਰਖ! ਤੂੰ ਜੋ ਗੁਰੂ ਰੂਪ ਹੋ ਕੇ [ਦੇਸੈ] = ਉਪਦੇਸ਼ ਦਿੰਦਾ ਹੈਂ, ਸੋ ਨਾਸ਼ ਤੋਂ ਰਹਿਤ ਕਰਨ ਵਾਲਾ ਹੈ, ਕਿਉਂਕਿ ਗੁਰੂ ਕੇ ਉਪਦੇਸ ਨੂੰ ਧਾਰਨ ਕਰਨ ਕਰਕੇ, ਜੀਵ ਕਾਲ ਦੇ ਮੁੱਖ ਵਿੱਚ, ਨਹੀਂ ਪੈਂਦਾ, ਅਤੇ ਪ੍ਰਮੇਸ਼ੁਰ ਵਿੱਚ, ਸਮਾ ਜਾਂਦਾ ਹੈ।

**ਯਥਾ**— ਰਾਮ ਮੇਰਾ ਮਨੁ ਤਨੁ, ਬੇਧਿ ਲੀਓ ਹਰਿ ਸਾਚੇ॥
ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ, ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ॥
[੧੬੯-ਗਉੜੀ ਮ:੪]

## ਕਿ ਆਭਿੱਜ ਭੇਸੈ॥

{ **ਪਦ ਅਰਥ**—[ਆਭਿੱਜ = ਆ + ਭਿੱਜ] ਭਿੱਜ. ਸੰ. ਪ੍ਰਸੀਜਨ. ਕ੍ਰਿਆ-ਪ੍ਰਸੰਨ. ਖੁਸ਼. ਹੋਣਾ। }

**ਅਰਥ**— ਹੇ ਅਕਾਲ ਪੁਰਖ! ਜੋ ਨਾਨਾ ਪ੍ਰਕਾਰ ਦੇ ਭੇਖ ਹਨ, ਉਨ੍ਹਾਂ ਦੇ ਧਾਰਨ ਨਾਲ ਵੀ, ਤੂੰ ਭਿੱਜਦਾ ਨਹੀਂ ਹੈਂ।

**ਯਥਾ**— ਜਾਨਨਹਾਰ ਪ੍ਰਭੂ ਪ੍ਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥ [੨੬੯-ਗਉੜੀ ਸੁਖਮਨੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੇਰੇ ਪ੍ਰੇਮ ਤੋਂ ਅਭਿੱਜ ਹਨ, ਕਿਉਂਕਿ ਜੋ ਤੇਰੇ ਨਾਮ ਨਾਲ, ਪ੍ਰੇਮ ਨਹੀਂ ਰੱਖਦੇ, ਤੂੰ ਉਨ੍ਹਾਂ [ਸੈ] = ਸੈਕੜਿਆਂ ਨੂੰ, [ਭੇ] = ਭੈ ਦੇ ਦੇਣ ਵਾਲਾ ਹੈਂ, ਉਨ੍ਹਾਂ ਨੂੰ ਅਨੇਕ ਨਰਕਾਂ ਦਾ, ਭੈ ਪ੍ਰਾਪਤ ਹੁੰਦਾ ਹੈ।

**ਯਥਾ—** ਨਾਮੁ ਬਿਸਾਰਿ ਚਲਹਿ ਅਨ ਮਾਰਗਿ, ਨਰਕ ਘੋਰ ਮਹਿ ਪਾਹਿ॥
ਅਨਿਕ ਸਜਾਂਈ ਗਣਤ ਨ ਆਵੈ, ਗਰਭੈ ਗਰਭਿ ਭ੍ਰਮਾਹਿ॥ [੧੨੨੫-ਸਾਰੰਗ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! [ਕਿ] = ਜੋ ਤੇਰੇ [ਭੇਸੈ] = ਭੇਸ ਨੂੰ ਧਾਰਨ ਕਰਨ ਵਾਲੇ ਪੂਰਨ ਮਹਾਤਮਾ ਜਨ ਹਨ, ਓਹੁ ਫਿਰ ਸੰਸਾਰੀ ਜੀਵਾਂ ਵਿੱਚ, ਭਿੱਜਦੇ ਨਹੀ, ਹਮੇਸ਼ਾ ਅਭਿੱਜ, ਤੇ ਨਿਰਲੇਪ ਹੋਏ, ਰਹਿੰਦੇ ਹਨ।

**ਯਥਾ—** ਹਰਖ ਸੋਗ ਦੁਹਹੂੰ ਤੇ ਮੁਕਤੇ, ਸਦਾ ਅਲਿਪਤੁ ਜੋਗ ਅਰੁ ਜੁਗਤੇ॥
ਦੀਸਹਿ ਸਭ ਮਹਿ, ਸਭ ਤੇ ਰਹਿਤੇ, ਪਾਰਬ੍ਰਹਮ ਕਾ, ਓਇ ਧਿਆਨੁ ਧਰਤੇ॥
ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ, ਕਿਛੁ ਮਿਤਿ ਨਹੀ ਜਾਨਉ॥
[੧੮੧-ਗਉੜੀ ਮ:੫]

## ਕਿ ਆਗੰਜ ਕਰਮੈ॥

**ਅਰਥ—** ਹੇ ਅਕਾਲ ਪੁਰਖ! ਤੇਰੇ ਜੋ ਕਰਮ ਹਨ, ਸੋ [ਗੰਜ] = ਗਿਣਤੀ ਤੋਂ [ਅ] = ਰਹਿਤ ਹਨ, ਉਨ੍ਹਾਂ ਨੂੰ ਕੋਈ ਗਿਣ ਨਹੀਂ ਸਕਦਾ।

{ **ਭਾਵ—** ਇਹ, ਕਿ ਪਰਮੇਸ਼੍ਵਰ ਦੇ, ਜੋ ਕਰਮ, ਭਗਤ ਵੱਛਲ, ਦੀਨ ਬੰਧਤਾ, ਕਿਰਪਾ ਕਰਨੀ, ਰੋਜ਼ੀ ਆਦਿ ਦਾ ਦੇਣਾ, ਅਤੇ ਸੰਸਾਰ ਵਿੱਚ ਜੀਵਾਂ ਦੇ ਕਰਮਾਂ ਅਨੁਸਾਰ, ਅਨੇਕ ਪ੍ਰਕਾਰ ਦੀ ਉਥਲ ਪੁਥਲ ਕਰਨੀ ਆਦਿ, ਅਨੇਕਾਂ ਕਰਮ ਹਨ, ਉਨ੍ਹਾਂ ਨੂੰ ਕੋਈ ਗਿਣ ਨਹੀਂ ਸਕਦਾ। }

**ਯਥਾ—** ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥
ਧਿਆਇ ਧਿਆਇ ਜੀਵਹਿ ਜਨੁ ਤੇਰੇ, ਸਚੁ ਸਬਦੁ ਮਨਿ ਮਾਣੋ ਜੀਉ॥ [੧੦੭-ਮਾਝ ਮ:੫]

**ਯਥਾ ਹੋਰ—** ਪਤਿਤ ਉਧਾਰਣਾ ਜੀਅ ਜੰਤ ਤਾਰਣਾ, ਬੇਦ ਉਚਾਰ ਨਹੀ ਅੰਤੁ ਪਾਇਓ॥
ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ, ਭਗਤਿ ਵਛਲੁ ਨਾਨਕ ਗਾਇਓ॥
[੬੮੩-ਧਨਾਸਰੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸੰਸਾਰ ਰੂਪ ਜੋ ਕਰਮ ਹੈ, ਇਹ ਪ੍ਰਵਾਹ ਰੂਪ ਨਾਲ [ਗੰਜ] ਨਾਸ਼ ਤੋਂ ਰਹਿਤ ਹੈ, ਕਿਉਂਕਿ ਨਦੀ ਦੇ ਪ੍ਰਵਾਹ ਦੀ ਤਰ੍ਹਾਂ, ਇਹ ਪ੍ਰਵਾਹ ਰੂਪ ਨਾਲ, ਹਮੇਸ਼ਾ ਕਾਇਮ ਰਹਿੰਦਾ ਹੈ।

**ਯਥਾ—** ਸਤਿ ਕਰਮੁ ਜਾਕੀ ਰਚਨਾ ਸਤਿ॥ ਮੂਲੁ ਸਤਿ ਸਤਿ ਉਤਪਤਿ॥
ਸਤਿ ਕਰਣੀ ਨਿਰਮਲ ਨਿਰਮਲੀ॥ ਜਿਸਹਿ ਬੁਝਾਏ ਤਿਸਹਿ ਸਭ ਭਲੀ॥
[੨੮੪-ਗਉੜੀ ਸੁਖਮਨੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ, ਕਰਮ ਕਰਨਾ ਚਾਹੁੰਦਾ ਹੈ, ਉਸਨੂੰ ਕੋਈ ਵੀ, [ਗੰਜ] = ਨਾਸ਼ ਨਹੀਂ ਕਰ ਸਕਦਾ, ਕਿਉਂਕਿ ਉਸ ਵਿੱਚ, ਕੋਈ ਵੀ, ਕਿਸੀ ਤਰ੍ਹਾਂ ਦੀ, ਰੁਕਾਵਟ ਨਹੀਂ ਪਾ ਸਕਦਾ।

**ਯਥਾ—** ਸੋ ਕਿਛੁ ਕਰੈ ਜੁ ਚਿਤਿ ਨ ਹੋਈ॥ ਤਿਸਦਾ ਹੁਕਮੁ ਮੇਟਿ ਨ ਸਕੈ ਕੋਈ॥
ਹੁਕਮੇ ਵਰਤੇ ਅੰਮ੍ਰਿਤ ਬਾਣੀ, ਹੁਕਮੇ ਅੰਮ੍ਰਿਤੁ ਪੀਆਵਣਿਆ॥ [੧੧੮-ਮਾਝ ਮ:੩]

**ਯਥਾ ਹੋਰ—** ਕਰਣ ਕਾਰਣ ਸਮਰਥ ਪ੍ਰਭੁ, ਜੋ ਕਰੇ ਸੁ ਹੋਈ॥ ਖਿਨ ਮਹਿ ਥਾਪਿ ਉਥਾਪਦਾ, ਤਿਸੁ ਬਿਨੁ ਨਹੀ ਕੋਈ॥
[੭੦੬-ਜੈਤਸਰੀ ਵਾਰ ਪਉੜੀ-੧]

## ਕਿ ਆਭੰਜ ਭਰਮੈ ॥ ੧੦੩॥

{ **ਪਦ ਅਰਥ—** [ਆਭੰਜ = ਆ + ਭੰਜ] ਆ. ਸੰ. ਉਪਸਰਗ — ਇਹ ਧਾਤੂਆਂ ਦੇ ਪਹਿਲੇ ਲਗ ਕੇ ਅਰਥ ਦੀ, ਅਧਿਕਤਾ ਆਦਿ ਨੂੰ, ਕਰਦਾ ਹੈ, ਜਿਵੇਂ— ਆਗਮਨ, ਆਨਯਨ ਆਦਿ॥ }

**ਅਰਥ**— ਹੇ ਅਕਾਲ ਪੁਰਖ! ਤੂੰ ਆਪ ਹੀ ਸਤਿਗੁਰੂ ਰੂਪ ਹੋ ਕੇ, ਜੋ ਸਿੱਖਾਂ ਦੇ ਭਰਮ ਹਨ, ਉਨ੍ਹਾਂ ਦੇ ਤਾਂਈ [ਆ] = ਵਿਸ਼ੇਸ਼ ਕਰਕੇ [ਭੰਜ] = ਨਾਸ਼ ਕਰਦਾ ਹੈਂ, ਕਿਉਂਕਿ ਗੁਰੂ ਉਪਦੇਸ਼ ਬਿਨ੍ਹਾਂ, ਭਰਮ ਦਾ ਨਾਸ਼ ਨਹੀਂ ਹੋ ਸਕਦਾ, ਇਸ ਲਈ ਗੁਰੂ ਕ੍ਰਿਪਾ, ਤੇ ਉਪਦੇਸ਼ ਹੀ, ਭਰਮ ਆਦਿ ਨੂੰ, ਦੂਰ ਕਰਕੇ, ਪਾਰਬ੍ਰਹਮ ਦਾ ਦਰਸ਼ਨ ਕਰਾਉਂਦੇ ਹਨ, ਜਿਸ ਨਾਲ ਜੀਵ ਨੂੰ, ਸਭ ਕੁਛ ਬ੍ਰਹਮ ਰੂਪ ਹੀ, ਦਿਖਾਈ ਦਿੰਦਾ ਹੈ, ਤੇ ਜੀਵ, ਬ੍ਰਹਮ ਸਰੂਪ ਹੋ ਕੇ, ਬ੍ਰਹਮ ਵਿੱਚ ਹੀ ਸਮਾ ਜਾਂਦਾ ਹੈ।

**ਯਥਾ**— ਜੋ ਦੀਸੈ ਸੋ ਸਗਲ ਤੂੰਹੈ, ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧-ਸਿਰੀ ਰਾਗ ਮ:੫]

## ਕਿ ਅਭਿੱਜ ਲੋਕੈ॥

**ਅਰਥ**—ਹੇ ਅਕਾਲ ਪੁਰਖ! ਸੰਸਾਰੀ ਜੋ [ਲੋਕੇ] = ਲੋਗ ਹਨ, ਉਨ੍ਹਾਂ ਨਾਲ ਤੂੰ, ਕਦੇ ਵੀ [ਭਿੱਜ] = ਭਿੱਜਦਾ [ਆ] = ਨਹੀਂ ਹੈ, ਕਿਉਂਕਿ ਉਨ੍ਹਾਂ ਦੀ ਬ੍ਰਿਤੀ, ਸੰਸਾਰ ਦੇ ਪਦਾਰਥਾਂ ਵਿੱਚ ਫਸੀ ਹੋਈ ਹੈ, ਇਸ ਲਈ ਤੂੰ ਕੇਵਲ ਨਾਮ ਜਪਣ ਵਾਲੇ ਭਗਤਾਂ ਨਾਲ ਹੀ ਭਿੱਜਦਾ ਹੈਂ, ਉਨ੍ਹਾਂ ਤੇ ਹੀ, ਪ੍ਰਸੰਨ ਹੁੰਦਾ ਹੈਂ।

**ਯਥਾ**— ਨ ਭੀਜੈ, ਰਾਗੀ ਨਾਦੀ ਬੇਦਿ॥ ਨ ਭੀਜੈ ਸੁਰਤੀ ਗਿਆਨੀ ਜੋਗਿ॥ ਨ ਭੀਜੈ ਸੋਗੀ ਕੀਤੈ ਰੋਜਿ॥
ਨ ਭੀਜੈ ਰੂਪੀਂ ਮਾਲੀਂ ਰੰਗਿ॥ ਨ ਭੀਜੈ ਤੀਰਥਿ ਭਵਿਐ ਨੰਗਿ॥ ਨ ਭੀਜੈ ਦਾਂਤੀ ਕੀਤੈ ਪੁੰਨਿ॥
ਨ ਭੀਜੈ ਬਾਹਰਿ ਬੈਠਿਆ ਸੁੰਨਿ॥ ਨ ਭੀਜੈ, ਭੇੜਿ ਮਰਹਿ ਭਿੜਿ ਸੂਰ॥ ਨ ਭੀਜੈ ਕੇਤੇ ਹੋਵਹਿ ਧੂੜ॥
ਲੇਖਾ ਲਿਖੀਐ, ਮਨ ਕੈ ਭਾਇ॥ ਨਾਨਕ ਭੀਜੈ, ਸਾਚੈ ਨਾਇ॥
[੧੨੩੭-ਸਾਰੰਗ ਵਾਰ ਮ: ੧]

**ਦੂਜਾ ਅਰਥ**— ਹੇ ਅਕਾਲ ਪੁਰਖ! ਇਹ ਚੌਦਾਂ [ਲੋਕੇ] = ਲੋਕ ਰੂਪ ਜੋ ਸੰਸਾਰ ਹੈ, ਇਸ ਤੋਂ, ਤੂੰ ਸਦਾ ਅਭਿੱਜ (ਨਿਰਲੇਪ) ਹੈਂ, ਕਿਉਂਕਿ ਇਸ ਦਾ, ਹਰਖ ਸ਼ੋਕ ਆਦਿ, ਤੈਨੂੰ ਕਿਸੇ ਤਰ੍ਹਾਂ ਵੀ, ਕਦੇ ਨਹੀਂ ਵਿਆਪਦਾ, ਇਸ ਕਰਕੇ, ਤੂੰ ਸਦਾ ਅਸੰਗ, ਤੇ ਨਿਰਲੇਪ ਹੈ।

**ਯਥਾ**— ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥ ਸਭ ਮਹਿ ਵਰਤੈ ਆਪਿ ਨਿਰਾਰਾ॥
ਵਰਨੁ ਜਾਤਿ ਚਿਹਨੁ ਨਹੀ ਕੋਈ, ਸਭੁ ਹੁਕਮੇ ਸ੍ਰਿਸਟਿ ਉਪਾਇਦਾ॥ [੧੦੭੫-ਮਾਰੂ ਸੋਲਹੇ ਮ:੫]

## ਕਿ ਆਦਿੱਤ ਸੋਕੈ।

[ **ਪਦ ਅਰਥ**—ਆਦਿੱਤ. ਸੰ. ਆਦਿਤਯ. ਸੰਗਯਾ-ਅਦਿਤੀ ਦੀ ਔਲਾਦ. ਅਦਿਤੀ ਦਾ ਪੁਤ੍ਰ ਸੂਰਜ॥ ਸੋਕੈ. ਸੰ. ਸ਼ੋਸ਼ਕ. ਵਿਸ਼ੇਸ਼ਣ-ਖੁਸ਼ਕ ਕਰਨ ਵਾਲਾ (੨) ਕ੍ਰਿਆ-ਸੁਕਾਉਣਾ (੩) ਸੰ. ਸ਼ੋਕ. ਸੰਗਯਾ-ਤਪਤ. ਤੇਜ. ਗਰਮੀ। ]

**ਅਰਥ**— ਹੇ ਅਕਾਲ ਪੁਰਖ! ਤੂੰ [ਆਦਿੱਤ] = ਸੂਰਜ ਆਦਿਕਾਂ ਨੂੰ ਵੀ [ਸੋਕੈ] = ਸੁਕਾਉਣ ਵਾਲਾ ਹੈਂ, ਕਿਉਂਕਿ ਤੇਰੇ ਭੈ ਵਿੱਚ, ਚਿੰਤਾਤੁਰ ਹੋਇ, ਸੂਰਜ ਆਦਿ ਵੀ, ਸੁੱਕਦੇ ਰਹਿੰਦੇ ਹਨ।

**ਯਥਾ**— ਡਰਪੈ ਧਰਤਿ ਅਕਾਸੁ ਨਖ੍ਤ੍ਰਾ, ਸਿਰ ਊਪਰਿ ਅਮਰੁ ਕਰਾਰਾ॥
ਪਉਣੁ ਪਾਣੀ ਬੈਸੰਤਰੁ ਡਰਪੈ, ਡਰਪੈ ਇੰਦ੍ਰੁ ਬਿਚਾਰਾ॥ [੯੯੮-ਮਾਰੂ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰਹੀ ਸੂਰਜ ਰੂਪ ਹੋ ਕੇ, ਸਾਰੇ ਰਸਾਂ ਨੂੰ, ਸੁਕਾ ਰਿਹਾ ਹੈਂ।

**ਯਥਾ**— ਆਸਾੜੁ ਭਲਾ ਸੂਰਜੁ ਗਗਨਿ ਤਪੈ॥ ਧਰਤੀ ਦੂਖ ਸਹੈ, ਸੋਖੈ ਅਗਨ ਭਖੈ॥
ਅਗਨਿ ਰਸੁ ਸੋਖੈ ਮਰੀਐ ਧੋਖੈ, ਭੀ ਸੋ ਕਿਰਤੁ ਨ ਹਾਰੇ॥
ਰਥੁ ਫਿਰੈ ਛਾਇਆ ਧਨ ਤਾਕੈ, ਟੀਡੁ ਲਵੈ ਮੰਝਿ ਬਾਰੇ॥ [੧੧੦੮-ਤੁਖਾਰੀ ਮ:੧]

**ਤੀਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸੂਰਜ ਦੇ ਵਿੱਚ [ਸੋਕੈ] = ਗਰਮੀ ਦੇ ਪੈਦਾ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਗਰਮੀ, ਤੇ ਸਰਦੀ, ਦੇ ਪੈਦਾ ਕਰਨ ਵਾਲਾ ਹੈਂ।

**ਯਥਾ**—ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ॥ ਕੀਰੀ ਤੇ ਹਸਤੀ ਕਰੈ, ਟੂਟਾ ਲੈ ਗਾਢੈ॥
[੮੧੬-ਬਿਲਾਵਲ ਮ:੫]

## ਕਿ ਅਵਧੂਤ ਬਰਨੈ॥

{ **ਪਦ ਅਰਥ**— ਅਵਧੂਤ. ਸੰ. ਸੰਗਯਾ- ਸ਼ੁਧ.॥ ਬਰਨੈ. ਸੰ. ਵਰਣਨ. ਸੰਗਯਾ-ਕਥਨ (੨) ਸੰ. ਵਰਣ. ਸੰਗਯਾ-ਰੂਪ. ਸ਼ਕਲ. ਸੂਰਤ.। }

**ਅਰਥ**—ਹੇ ਅਕਾਲ ਪੁਰਖ! ਤੇਰਾ ਜੋ [ਬਰਨੈ] = ਸਰੂਪ ਹੈ, ਓਹੁ ਹਰ ਪ੍ਰਕਾਰ ਦੀ, ਮੈਲ ਤੋਂ ਰਹਿਤ [ਅਵਧੂਤ] = ਸ਼ੁੱਧ ਹੈ, ਉਸ ਵਿੱਚ ਕਿਸੇ ਤਰ੍ਹਾਂ ਦੀ ਵੀ, ਮੈਲ ਨਹੀਂ ਹੈ।

**ਯਥਾ**— ਅਵਿਨਾਸੀ ਅਵਿਗਤੁ ਸੋ ਪ੍ਰਭੁ, ਸਦਾ ਨਵਤਨੁ ਨਿਰਮਲਾ॥
ਨਹਿ ਦੂਰਿ ਸਦਾ ਹਦੂਰਿ ਠਾਕੁਰੁ, ਦਹ ਦਿਸ ਪੂਰਨੁ ਸਦ ਸਦਾ॥ [੪੫੭-ਆਸਾ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਸ਼ੁੱਧ ਹਿਰਦੇ ਵਾਲੇ ਹਨ, ਓਹੁ ਤੇਰੇ ਜੱਸ ਨੂੰ ਪ੍ਰੇਮ ਪੂਰਵਕ-[ਬਰਨੈ] = ਕਥਨ ਕਰ ਰਹੇ ਹਨ, ਤੇ ਤੇਰੇ ਨਾਮ ਨੂੰ ਜਪਦੇ ਹਨ, ਕਿਉਂਕਿ ਸ਼ੁੱਧ ਹਿਰਦੇ ਵਾਲਿਆਂ ਦਾ ਮਨ ਹੀ, ਈਸ਼੍ਵਰ ਜੱਸ ਵਿੱਚ ਜੁੜਦਾ ਹੈ, ਹੋਰ ਦਾ ਨਹੀਂ।

**ਯਥਾ**— ਗੁਰਮੁਖਿ ਹਿਰਦੈ ਸਾਂਤਿ ਹੈ, ਨਾਉ ਉਗਵਿ ਆਇਆ॥ ਜਪ ਤਪ ਤੀਰਥ ਸੰਜਮ ਕਰੇ, ਮੇਰੇ ਪ੍ਰਭ ਭਾਇਆ॥
ਹਿਰਦਾ ਸੁਧੁ ਹਰਿ ਸੇਵਦੇ, ਸੋਹਹਿ ਗੁਣ ਗਾਇਆ॥ ਮੇਰੇ ਹਰਿ ਜੀਉ, ਏਵੈ ਭਾਵਦਾ, ਗੁਰਮੁਖਿ ਤਰਾਇਆ॥
[੧੨੪੪-ਸਾਰੰਗ ਵਾਰ ਪਉੜੀ—੧੮]

## ਕਿ ਬਿਭੂਤ ਕਰਨੈ ॥ ੧੦੪॥

{ **ਪਦ ਅਰਥ**— ਬਿਭੂਤ. ਸੰ. ਬਿਭੂਤਿ. ਸੰਗਯਾ-ਸੰਪਦਾ. ਐਸ੍ਵਰਜ ਦੌਲਤ। }

**ਅਰਥ**— ਹੇ ਅਕਾਲ ਪੁਰਖ! ਜੋ ਵੀ ਸੰਸਾਰ ਵਿੱਚ, ਸੰਪਦਾ, ਤੇ ਵਿਭੂਤੀ ਹੈ, ਤਿਸਨੂੰ, ਤੂੰ ਹੀ ਪੈਦਾ ਕਰਨ ਵਾਲਾ ਹੈਂ, ਕਿਉਂਕਿ ਰਿੱਧੀਆਂ ਸਿੱਧੀਆਂ, ਅਤੇ ਨਿੱਧੀਆਂ, ਸਭ ਤੇਰੀਆਂ ਹੀ, ਬਣਾਈਆਂ ਹੋਈਆਂ ਹਨ, ਜਿਨ੍ਹਾਂ ਦੇ ਕਰਕੇ, ਸੰਪੂਰਨ ਸੰਸਾਰ ਦੇ ਪਦਾਰਥ, ਉਤਪੰਨ ਹੋ ਰਹੇ ਹਨ, ਤੇ ਸੰਸਾਰ ਦਾ ਕਾਰਜ ਚਲ ਰਿਹਾ ਹੈ।

**ਯਥਾ**—ਤੂੰ ਕਰਤਾ ਪੁਰਖੁ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ॥ ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥
ਤੂੰ ਜਾਣਹਿ ਜਿਨਿ ਉਪਾਈਐ, ਸਭੁ ਖੇਲੁ ਤੁਮਾਤੀ॥ ਇਕਿ ਆਵਹਿ, ਇਕਿ ਜਾਹਿ ਉਠਿ, ਬਿਨੁ ਨਾਵੈ ਮਰਿ ਜਾਤੀ॥
[੧੩੮-ਮਾਝ ਵਾਰ ਪਉੜੀ—੧]

**ਯਥਾ ਹੋਰ**—ਤੂੰ ਥਾਨ ਥੰਨਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ॥
ਰੰਗ ਪਰੰਗ ਸਿਸਟਿ ਸਭ ਸਾਜੀ, ਬਹੁ ਬਹੁ ਬਿਧਿ ਭਾਂਤਿ ਉਪਾਵਣੀ॥
[੧੩੧੪-ਕਾਨੜਾ ਵਾਰ ਪਉੜੀ-੩]

## ਕਿ ਰਾਜੰ ਪ੍ਰਭਾ ਹੈਂ॥

{ **ਪਦ ਅਰਥ**—ਰਾਜੰ. ਸੰ. ਰਾਜ. ਧਾਤੂ - ਚਮਕਣਾ. ਪ੍ਰਕਾਸ਼ਣਾ. (੨) ਰਾਜਾ.॥ ਪ੍ਰਭਾ. ਸੰ. ਸੰਗਯਾ - ਸ਼ੋਭਾ (੨) ਚਮਕ ਦਮਕ. ਕ੍ਰਾਂਤੀ। }

**ਅਰਥ**—ਹੇ ਅਕਾਲ ਪੁਰਖ! ਤੇਰੀ ਜੋ [ਪ੍ਰਭਾ] = ਸ਼ੋਭਾ ਹੈ, ਸੋ ਸਭ ਜਗ੍ਹਾ [ਰਾਜੰ] = ਪ੍ਰਕਾਸ਼ ਰਹੀ ਹੈ, ਕਿਉਂਕਿ ਹਰ ਜਗ੍ਹਾ ਤੇਰਾ ਜੱਸ ਹੋ ਰਿਹਾ ਹੈ।

**ਯਥਾ—** ਦਹ ਦਿਸਿ ਪੂਰਿ ਰਹਿਆ ਜਸੁ ਸੁਆਮੀ, ਕੀਮਤਿ ਕਹਣੁ ਨ ਜਾਈ॥
ਕਹੁ ਨਾਨਕ ਸਤਿਗੁਰ ਬਲਿਹਾਰੀ, ਜਿਨਿ ਅਬਿਚਲ ਨੀਵ ਰਖਾਈ॥ [੭੮੩-ਸੂਹੀ ਮ:੫]

**ਯਥਾ ਹੋਰ—** ਜੱਹ ਤੱਹ ਬਿਲੋਕ ਤੱਹ ਤੱਹ ਪ੍ਰਸੋਹ॥ ਆਜਾਨ ਬਾਹੁ ਅਮਿਤੋਜ ਮੋਹ॥
ਰੋਸੰ ਬਿਰਹਤ ਕਰਣਾ ਨਿਧਾਨ॥ ਜੱਹ ਤੱਹ ਪ੍ਰਫੁਲ ਸੁੰਦਰ ਸੁਜਾਨ॥
[ਅਕਾਲ ਉਸਤਤਿ ਛੰਦ ਨੰ :-੨੭੦]

**ਦੂਜਾ ਅਰਥ—** ਹੇ ਅਕਾਲ ਪੁਰਖ! [ਰਾਜੰ] = ਰਾਜਿਆਂ ਦੀ ਤਰ੍ਹਾਂ, ਤੇਰੀ ਅਤੀਅੰਤ [ਪ੍ਰਭਾ] = ਸ਼ੋਭਾ ਹੈ, ਕਿਉਂਕਿ ਤੂੰ ਛਤ੍ਰ ਚੌਰ ਆਦਿ ਦੇ, ਸੰਜੁਗਤ ਹੈਂ, ਜੋ ਅਕਾਸ਼ ਛਤ੍ਰ, ਤੇ ਵਾਯੂ, ਤੇਰਾ ਚਵਰ ਕਰ ਰਹੀ ਹੈ।

**ਯਥਾ—** ਗੁਸਾਂਈ ਪਰਤਾਪੁ ਤੁਹਾਰੋ ਡੀਠਾ॥ ਕਰਨ ਕਰਾਵਨ ਉਪਾਇ ਸਮਾਵਨ, ਸਗਲ ਛਤ੍ਰਪਤਿ ਬੀਠਾ॥
ਰਾਣਾ ਰਾਉ ਰਾਜ ਭਏ ਰੰਕਾ, ਉਨਿ ਝੂਠੇ ਕਹਣੁ ਕਹਾਇਓ॥
ਹਮਰਾ ਰਾਜਨੁ ਸਦਾ ਸਲਾਮਤਿ, ਤਾਕੋ ਸਗਲ ਘਟਾ ਜਸੁ ਗਾਇਓ॥ [੧੨੩੫-ਸਾਰਗ ਮ:੫]

**ਯਥਾ ਹੋਰ—** ਸਾਹਾਨ ਸਾਹ ਸਾਹਿਬ ਸੁਘਰਿ, ਅਤਿ ਪ੍ਰਤਾਪ ਸੁੰਦਰ ਸਬਲ॥
ਰਾਜਾਨ ਰਾਜ ਸਾਹਿਬ ਸਬਲ, ਅਮਿਤ ਤੇਜ ਅਛੈ ਅਛਲ॥ [ਗਿਆਨ ਪ੍ਰਬੋਧ ਛੰਦ ਨੰਬਰ-੩੯]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਰਾਜਿਆਂ ਵਿੱਚ [ਪ੍ਰਭਾ] = ਕ੍ਰਾਂਤੀ ਸਰੂਪ ਹੋ ਕੇ, ਬਿਰਾਜ ਰਿਹਾ ਹੈਂ।

**ਯਥਾ—** ਬਨਤਨ ਮਹੀਪ ਜਲਿ ਥਲਿ ਮਹਾਨ॥ ਜੱਹ ਤੱਹ ਪ੍ਰਸੋਹ ਕਰਣਾ ਨਿਧਾਨ॥
[ਅਕਾਲ ਉਸਤਤਿ ਛੰਦ ਨੰਬਰ - ੨੭੧]

## ਕਿ ਧਰਮੰ ਧੁਜਾ ਹੈਂ॥

{ **ਪਦ ਅਰਥ—** ਧਰਮੰ. ਸੰ. ਧਰਮ. ਸੰਗਯਾ- ਜੋ ਸੰਸਾਰ ਨੂੰ, ਧਾਰਣ ਕਰਦਾ ਹੈ, ਜਿਸਦੇ ਆਸਰੇ, ਸਾਰਾ ਸੰਸਾਰ ਹੈ.॥ ਧੁਜਾ. ਸੰ. ਧ੍ਵਜ. ਸੰਗਯਾ-ਝੰਡਾ. ਨਿਸ਼ਾਨ। }

**ਅਰਥ—** ਹੇ ਅਕਾਲ ਪੁਰਖ! ਜੋ ਧਰਮ ਹੈ, ਉਸਦਾ ਤੇ, ਤੂੰ [ਧੁਜਾ] = ਝੰਡਾ ਹੀ ਹੈਂ, ਕਿਉਂਕਿ ਤੂੰ ਪੂਰਣ ਧਰਮ ਸਰੂਪ ਹੈਂ।

**ਯਥਾ—** ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ, ਅਘ ਪੁੰਜ ਤਰੰਗ ਨਿਵਾਰਨ ਕਉ॥
ਮਥੁਰਾ ਜਨ ਜਾਨਿ ਕਹੀ ਜੀਅ ਸਾਚੁ, ਸੁ ਅਉਰ ਕਛੂ ਨ ਬਿਚਾਰਨ ਕਉ॥
[੧੪੦੪-ਸਵਯੈ ਮ:੪ ਕੇ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਧਰਮ ਦੀ ਮ੍ਰਯਾਦਾ, ਧਾਰਨ ਕਰਨੇ ਵਿੱਚ, ਸਭ ਤੋ, ਝੰਡੇ ਵਤ, ਸ਼੍ਰੋਮਣੀ, ਤੇ ਉੱਚਾ ਹੈਂ, ਕਿਉਂਕਿ ਤੇਰਾ ਹਰ ਕਰਮ, ਧਰਮ ਦੇ ਅਨੁਕੂਲ ਹੁੰਦਾ ਹੈ, ਧਰਮ ਤੋਂ ਉਲਟ ਨਹੀ।

**ਯਥਾ—** ਅਨੰਤ ਦਾਨ ਧਿਆਨ ਗਿਆਨ, ਧਿਆਨਵਾਨ ਪੇਖੀਐ॥
ਅਧਰਮ ਕਰਮ ਕੇ ਬਿਨਾ, ਸੁ ਧਰਮ ਕਰਮ ਲੇਖੀਐ॥ [ਗਿਆਨ ਪ੍ਰਬੋਧ ਛੰਦ ਨੰਬਰ-੧੦੫]

## ਕਿ ਆਸੋਕ ਬਰਨੈ॥

{ **ਪਦ ਅਰਥ—** ਬਰਨੈ. ਸੰ. ਵਰਨ. ਸੰਗਯਾ-ਸ਼ਕਲ. ਸੂਰਤ. ਰੂਪ। }

**ਅਰਥ—** ਹੇ ਅਕਾਲ ਪੁਰਖ! ਜੋ ਤੇਰਾ [ਬਰਨੈ] = ਸਰੂਪ ਹੈ, ਸੋ ਸ਼ੋਕ ਤੋਂ ਰਹਿਤ ਹੈ, ਕਿਉਂਕਿ ਉਸਨੂੰ ਕਦੇ ਸ਼ੋਕ ਆਦਿ ਨਹੀਂ ਵਿਆਪਦਾ।

**ਯਥਾ—** ਸਭ ਰੋਗ ਸੋਗ ਤੇ ਰਹਿਤ ਰੂਪ॥ ਅਨਭੈ ਅਕਾਲ ਅੱਛੈ ਸਰੂਪ॥ [ਅਕਾਲ ਉਸਤਤਿ ਛੰਦ ਨੰਬਰ-੨੩੫]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਅਸ਼ੋਕ ਪੁਰਖ ਹਨ, ਸੋ ਪ੍ਰੇਮ ਪੂਰਬਕ, ਲਿਵ ਲਗਾ ਕੇ, ਤੇਰੇ ਜੱਸ ਤੇ ਨਾਮ ਨੂੰ [ਬਰਨੈ] = ਉਚਾਰਨ ਕਰਦੇ ਹਨ, ਤੇ ਜੋ ਹਰਖ ਸ਼ੋਕ ਵਾਲੇ ਹਨ, ਓਹੁ ਨਹੀਂ ਉਚਾਰ ਸਕਦੇ।

[ **ਭਾਵ**— ਇਹ, ਕਿ ਜੋ ਹਰਖ ਸ਼ੋਕ ਤੋਂ ਰਹਿਤ, ਸਮਾਨ ਬ੍ਰਿਤੀ ਵਾਲੇ ਹਨ, ਓਹੀ ਪ੍ਰੇਮ ਪੂਰਵਕ ਪ੍ਰਮੇਸ਼ੁਰ ਦੇ ਜੱਸ ਨੂੰ, ਤੇ ਨਾਮ ਨੂੰ, ਉਚਾਰਨ ਕਰ ਸਕਦੇ ਹਨ, ਕਿਉਂਕਿ ਸਮਾਨ ਬ੍ਰਿਤੀ ਵਾਲੇ ਨੂੰ ਹੀ ਪ੍ਰਮੇਸ਼ੁਰ ਦੇ, ਜੱਸ, ਤੇ ਨਾਮ ਦਾ ਰਸ, ਪ੍ਰਾਪਤ ਹੁੰਦਾ ਹੈ, ਅਤੇ ਉਸ ਦੇ ਧਿਆਨ ਵਿੱਚ ਬ੍ਰਿਤੀ ਜੁੜਦੀ ਹੈ, ਅਤੇ ਦੂਸਰੇ, ਹਰਖ ਸ਼ੋਕ ਵਾਲੇ ਦੀ ਨਹੀਂ। ]

**ਯਥਾ**—ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥
ਦੀਸਹਿ ਸਭ ਮਹਿ ਸਭ ਤੇ ਰਹਿਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥ [੧੯੧-ਗਉੜੀ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਅਸ਼ੋਕ ਸਰੂਪ ਹੈਂ, ਇਸ ਪ੍ਰਕਾਰ, ਇਸ 'ਅਸ਼ੋਕ' ਨਾਮ ਨਾਲ ਤੇਰੇ-ਜੱਸ, ਨੂੰ, ਵੇਦ ਸ਼ਾਸ਼ਤ੍ਰ, ਤੇ ਮਹਾਤਮਾ ਜਨ, [ਬਰਨੈ] = ਉਚਾਰਨ ਕਰ ਰਹੇ ਹਨ, ਕਿਉਂਕਿ ਤੂੰ ਸ਼ੋਕ ਆਦਿ ਤੋਂ ਰਹਿਤ, ਅਨੰਦ ਸਰੂਪ ਹੈਂ।

**ਯਥਾ**— ਸਦਾ ਅਨੰਦੁ ਨਾਹੀ ਕਿਛੁ ਸੋਗੁ॥ ਦੂਖੁ ਦਰਦੁ ਨਹ ਬਿਆਪੈ ਰੋਗੁ॥
ਸਭੁ ਕਿਛੁ ਤੇਰਾ, ਤੂ ਕਰਣੈਹਾਰੁ॥ ਪਾਰਬ੍ਰਹਮ ਗੁਰ **ਅਗਮ** ਅਪਾਰ॥ [੧੧੪੯-ਭੈਰਉ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਜੋ ਤੇਰੇ ਨਾਮ ਤੇ ਜੱਸ **ਨੂੰ, ਪ੍ਰੇ**ਮ ਦੇ ਨਾਲ [ਬਰਨੈ] = ਉਚਾਰਨ ਕਰਦਾ ਹੈ, ਸੋ ਹਰ ਤਰ੍ਹਾਂ ਦੇ ਸ਼ੋਕ ਤੋਂ, ਹਮੇਸ਼ਾਂ ਲਈ ਰਹਿਤ ਹੋ ਜਾਂਦਾ ਹੈ, **ਕਿਉਂ**ਕਿ ਉਸ ਦੀ ਬ੍ਰਿਤੀ ਹਮੇਸ਼ਾਂ ਲਈ, ਹਰਖ ਸ਼ੋਕ ਤੋਂ ਵੱਖਰੀ, ਰਹਿੰਦੀ ਹੈ।

**ਯਥਾ**— ਆਠ ਪਹਰ ਹਰਿ ਕੇ ਗੁਣ ਗਾਵੈ, ਭਗਤਿ ਪ੍ਰੇਮ ਰਸਿ ਮਾਤਾ॥
ਹਰਖ ਸੋਗ ਦੁਹੁ ਮਾਹਿ ਨਿਰਾਲਾ, ਕਰਣੈਹਾਰੁ ਪਛਾਤਾ॥
ਜਿਸਕਾ ਸਾ ਤਿਨ ਹੀ ਰਖਿ ਲੀਆ, ਸਗਲ ਜੁਗਤਿ ਬਣਿਆਈ॥
ਕਹੁ ਨਾਨਕ ਪ੍ਰਭ ਪੁਰਖ ਦਇਆਲਾ, ਕੀਮਤਿ ਕਹਣੁ ਨ ਜਾਈ॥ [੪੯੮-ਗੂਜਰੀ ਮ:੫]

## ਕਿ ਸਰਬਾ ਅਭਰਨੈ॥ ੧੦੫ ॥

[ **ਪਦ ਅਰਥ**— ਅਭਰਨੈ. ਸੰ. ਆਭਰਣ. ਸੰਗਯਾ- ਗਹਿਣਾ. ਭੂਸ਼ਣ (੨) (ਅ) ਵਿਸ਼ੇਸ਼ ਕਰਕੇ ਭਰਣ ਪੋਸ਼ਣ ਕਰਨ ਵਾਲਾ. ਪ੍ਰਵਰਿਸ਼ ਕਰਨ ਵਾਲਾ। ]

**ਅਰਥ**— ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭਨਾ ਨੂੰ [ਅਭਰਨੈ] = ਭੂਸ਼ਣ ਰੂਪ ਹੈਂ, ਕਿਉਕਿ ਤੂੰ ਗਹਿਣੇ ਵਾਂਗੂੰ ਸਭ ਨੂੰ ਪਿਆਰਾ ਹੈਂ।

**ਯਥਾ**—ਪ੍ਰਭ ਤੁਮਤੇ ਲਹਣਾ, ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥
ਜਿਥੈ ਰਖਹਿ ਬੈਕੁੰਠੁ ਤਿਥਾਈ, ਤੂੰ ਸਭਨਾ ਕੇ ਪ੍ਰਤਿਪਾਲਾ ਜੀਉ॥ [੧੦੬-ਮਾਝਾ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਗਹਿਣਿਆਂ ਦੇ, ਧਾਰਨ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਰਾਮਚੰਦ੍ਰ, ਤੇ ਕ੍ਰਿਸ਼ਨ ਆਦਿ ਅਵਤਾਰ ਸਰੂਪ ਹੋ ਕੇ, ਅਨੇਕ ਪ੍ਰਕਾਰ ਦੇ ਗਹਿਣਿਆਂ ਨੂੰ, ਧਾਰਨ ਕੀਤਾ ਹੈ।

**ਯਥਾ**— ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ, ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ, ਕਿੰਕਨੀ ਸਬਦ ਝੁਨਤਕਾਰ ਖੇਲੁ ਪਾਹਿ ਜੀਉ॥
ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ, ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ॥
[੧੪੦੨-ਸਵਯੇ ਮ: ੪ ਕੇ]

ਯਥਾ ਹੋਰ— ਅਲੰਕ੍ਰਿਤੰ ਸੁ ਦੇਹਯੰ॥ ਤਨੋ ਮਨੋ ਕਿ ਮੋਹਯੰ॥ ਕਮਾਣ ਬਾਣ ਧਾਰਹੀ॥ ਅਨੇਕ ਸੱਤ੍ਰ ਟਾਰਹੀ॥
[ਅਕਾਲ ਉਸਤਤਿ ਛੰਦ ਨੰ–੫੧]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਭਨਾਂ ਦਾ [ਅ] = ਵਿਸ਼ੇਸ ਕਰਕੇ [ਭਰਨੈ] – ਭਰਨ ਪੋਸ਼ਨ ਕਰਨ ਵਾਲਾ ਹੈਂ, ਕਿਉਂਕਿ ਸਭ ਦੀ ਤੂੰ ਹੀ ਪ੍ਰਤਿਪਾਲਨਾ ਕਰ ਰਿਹਾ ਹੈਂ।

**ਯਥਾ—** ਸਮਰਥ ਅਕਥ ਅਗੋਚਰ ਦੇਵਾ॥ ਜੀਅ ਜੰਤ ਸਭਿ ਤਾਕੀ ਸੇਵਾ॥
ਅੰਡਜ ਜੇਰਜ ਸੇਤਜ ਉਤਭੁਜ, ਬਹੁ ਪਰਕਾਰੀ ਪਾਲਕਾ॥ [੧੦੮੪–ਮਾਰੂ ਮ:੫]

## ਕਿ ਜਗਤੰ ਕ੍ਰਿਤੀ ਹੈਂ॥

{ **ਪਦ ਅਰਥ—** ਕ੍ਰਿਤੀ. ਸੰ. ਕਰਤ੍ਰਿ. ਵਿਸ਼ੇਸ਼ਣ- ਕਰਨ ਵਾਲਾ. ਕਰਤਾ॥ ਜਗਤ. ਸੰ. ਸੰਗਯਾ- ਸੰਸਾਰ. ਦੁਨੀਆ. ਵਿਸ਼੍ਵ. (੨) ਸੰ. ਕੀਰਤਿ. ਸੰਗਯਾ-ਵੱਡਿਆਈ. ਮਹਿਮਾ. ਜੱਸ। }

**ਅਰਥ—** ਹੇ ਅਕਾਲ ਪੁਰਖ! ਜੋ ਇਹ ਜਗਤ ਹੈ, ਸੋ ਇਸ ਦੇ ਤਾਂਈ, ਤੂੰ ਹੀ ਪੈਦਾ [ਕ੍ਰਿਤੀ] = ਕਰਨੇ ਵਾਲਾ ਹੈਂ, ਕਿਉਂਕਿ ਸਾਰੇ ਜਗਤ ਨੂੰ, ਤੂੰ ਹੀ ਰਚਿਆ ਹੈ।

**ਯਥਾ—** ਏਕੋ ਕਰਤਾ ਜਿਨਿ ਜਗੁ ਕੀਆ॥ ਬਾਝੁ ਕਲਾ ਧਰਿ ਗਗਨੁ ਧਰੀਆ॥ [੧੧੮੮–ਬਸੰਤ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੇਰੀ [ਕ੍ਰਿਤੀ] = ਕੀਰਤੀ ਹੈ, ਸੋ ਸਾਰੇ ਹੀ ਜਗਤ ਵਿੱਚ, ਹੋ ਰਹੀ ਹੈ, ਕਿਉਂਕਿ ਸਾਰਾ ਹੀ ਸੰਸਾਰ, ਤੇਰੇ ਜੱਸ ਨੂੰ ਗਾ ਰਿਹਾ ਹੈ।

**ਯਥਾ—** ਕੀਰਤਿ ਕਰਹਿ ਸਗਲ ਜਨ ਤੇਰੀ, ਤੂ ਅਬਿਨਾਸੀ ਪੁਰਖੁ ਮੁਰਾਰੇ॥
ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਨਿ ਦੁਆਰੇ॥ [੬੭੦–ਧਨਾਸਰੀ ਮ:੫]

## ਕਿ ਛਤ੍ਰੰ ਛਤ੍ਰੀ ਹੈਂ॥

{ **ਪਦ ਅਰਥ—** ਛਤ੍ਰੰ (ਛਤ੍ਰੀ ਦਾ ਬਹੁਵਚਨ)-ਬਹੁਤੇ ਛੱਤ੍ਰੀ (੨) ਛਤ੍ਰ ਧਾਰੀ. ਛਤ੍ਰ ਨੂੰ ਧਾਰਨ ਕਰਨ ਵਾਲਾ. (੩) ਛਤ੍ਰੀ. ਸੰ. ਕਸ਼ੱਤ੍ਰੀ. ਸੰਗਯਾ-ਜੋਧਾ. ਸੂਰਮਾ। }

**ਅਰਥ—** ਹੇ ਅਕਾਲ ਪੁਰਖ! ਜੋ [ਛਤ੍ਰੰ] = ਸੂਰਮੇ ਹਨ, ਉਨ੍ਹਾਂ ਵਿੱਚ ਤੂੰ ਹੀ [ਛਤ੍ਰੀ] = ਸੂਰਮਾ ਰੂਪ ਹੋ ਰਿਹਾ ਹੈਂ।

**ਯਥਾ—** ਕਤਹੂੰ ਸਿਪਾਹੀ ਹੁਇਕੈ, ਸਾਧਤ ਸਿਲਾਹਨ ਕੌ, ਕਹੂੰ ਛੱਤ੍ਰੀ ਹੁਇਕੈ, ਅਰਿ ਮਾਰਤ ਮਰਤ ਹੋ॥
[ਅਕਾਲ ਉਸਤਤਿ ਛੰਦ ਨੰਬਰ–੧੫]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰਹੀ ਛਤ੍ਰੀ ਰੂਪ ਹੋ ਕੇ, ਛੱਤ੍ਰ ਨੂੰ ਧਾਰਨ ਕਰ ਰਿਹਾ ਹੈਂ।

{ **ਭਾਵ—** ਇਹ, ਕਿ ਚੌਰ ਛੱਤ੍ਰ ਵਾਲੇ ਰਾਜੇ ਆਦਿਕਾਂ ਵਿੱਚ, ਪ੍ਰਮੇਸ਼ੂਰ ਹੀ ਚੌਰ ਛੱਤ੍ਰ ਨੂੰ ਧਾਰਨ ਕਰਕੇ, ਰਾਜਾ ਰੂਪ ਹੋ ਰਿਹਾ ਹੈ। }

**ਯਥਾ—** ਤੁਮਹੀ ਨਾਇਕ ਤੁਮਹਿ ਛਤ੍ਰਪਤਿ, ਤੁਮ ਪੂਰਿ ਰਹੇ ਭਗਵਾਨਾ॥
ਪਾਵਉ ਦਾਨੁ ਸੰਤ ਸੇਵਾ ਹਰਿ, ਨਾਨਕ ਸਦ ਕੁਰਬਾਨਾਂ॥ [੧੨੧੦–ਸਾਰੰਗ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! [ਛਤ੍ਰੰ] = ਛਤ੍ਰਧਾਰੀਆਂ ਵਿੱਚੋਂ, ਤੂੰ ਹੀ ਵੱਡਾ [ਛਤ੍ਰੀ] = ਛਤ੍ਰਧਾਰੀ ਹੈਂ।

**ਯਥਾ—** ਛਤ੍ਰ ਧਾਰੀ ਛਤ੍ਰਪਤਿ, ਛੈਲ ਰੂਪ ਛਿਤ ਨਾਥ, ਛੌਣ ਕਰ ਛਾਯਾ ਬਰ, ਛਤ੍ਰੀਪਤਿ ਗਾਈਐ॥
ਬਿਸੁਨਾਥ ਬਿਸ੍ਵੰਭਰ ਬੇਦ ਨਾਥ ਬਾਲਾਕਰ, ਬਾਜੀਗਰ ਬਾਨਧਾਰੀ ਬੰਧਨ ਬਤਾਈਐ॥
[ਗਿਆਨ ਪ੍ਰਬੋਧ ਛੰਦ ਨੰਬਰ–੪੨]

**ਯਥਾ ਹੋਰ—** ਪਾਤਿਸਾਹੁ ਛਤ੍ਰ ਸਿਰ ਸੋਊ॥ ਨਾਨਕ ਦੂਸਰ, ਅਵਰੁ ਨ ਕੋਊ॥
[੨੫੮–ਗਉੜੀ ਬਾਵਨ ਅਖਰੀ ਮ:੫]

## ਕਿ ਬ੍ਰਹਮੰ ਸਰੂਪੇ॥

{ **ਪਦ ਅਰਥ—** ਬ੍ਰਹਮੰ. ਸੰ. ਬ੍ਰਹਮ. ਸੰਗਯਾ-ਵਿਆਪਕ, (੨) ਬ੍ਰਹਮਾ. (੩) ਬ੍ਰਹਮਣ }

**ਅਰਥ—** ਹੇ ਅਕਾਲ ਪੁਰਖ! ਤੂੰ [ਬ੍ਰਹਮੰ]=ਵਿਆਪਕ ਸਰੂਪ ਹੈ, ਕਿਉਂਕਿ ਤੂੰ ਹਰ ਜਗ੍ਹਾ, ਇੱਕੋ ਜਿਹਾ ਪ੍ਰੀਪੂਰਨ ਹੋ ਰਿਹਾ ਹੈਂ।

[ **ਭਾਵ—** ਇਹ ਹੈ, ਕਿ, ਬ੍ਰਹਮ. ਸੰ. ਬ੍ਰਿਹ-ਧਾਤੂ ਤੋਂ ਬਣਿਆ ਹੈ, ਇਸਦਾ ਅਰਥ ਹੈ, ਵਧਿਆ, ਯਾ ਫੈਲਿਆ ਹੋਇਆ, ਯਾ ਸੰਪੂਰਨ ਵਿਆਪਕ-ਇਸ ਲਈ, ਬ੍ਰਹਮ ਦਾ ਅਰਥ ਹੈ-ਸੰਪੂਰਨ ਪਰਮ ਵਿਆਪਕ-ਜੋ ਪਰਮ ਚੈਤੰਨ ਸ਼ਕਤੀ-ਧਰਤੀ, ਪਾਣੀ, ਅਗਨੀ, ਹਵਾ, ਅਕਾਸ਼, ਅਤੇ ਮਾਇਆ, ਆਦਿਕਾਂ ਦੀ ਅਪੇਖਸ਼ਾ (ਨਿਸਬਿਤ) ਵੀ, ਅੰਤ ਰਹਿਤ, ਅਧਿਕ ਵਿਆਪਕ ਹੈ, ਉਸ ਸ਼ਕਤੀ ਦੀ ਵਿਆਪਕਤਾ ਨੂੰ, ਪ੍ਰਗਟ ਕਰਨ ਲਈ ਹੀ, ਉਸ ਪਰਮ ਚੈਤੰਨ ਸ਼ਕਤੀ ਦਾ ਨਾਮ,-ਬ੍ਰਹਮ-ਯਾ ਪਾਰਬ੍ਰਹਮ ਹੈ। ]

**ਯਥਾ—**ਨੀਚ ਊਚ , ਨਹੀ ਮਾਨ ਅਮਾਨ॥ ਬਿਆਪਿਕ ਰਾਮ, ਸਗਲ ਸਾਮਾਨ॥

[੩੪੪-ਰਾਗ ਗਉੜੀ ਕਬੀਰ ਜੀ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਬ੍ਰਹਮੰ] = ਬ੍ਰਹਮਾ ਸਰੂਪ ਹੋ ਕੇ, ਸ੍ਰਿਸ਼ਟੀ ਦੀ ਰਚਨਾ ਕਰਦਾ ਹੈਂ।

**ਯਥਾ—**ਆਪੇ ਤੰਤੁ ਪਰਮ ਤੰਤੁ ਸਭੁ ਆਪੇ, ਆਪੇ ਠਾਕੁਰੁ ਦਾਸੁ ਭਇਆ॥

ਆਪੇ ਦਸ ਅਠ ਵਰਨ ਉਪਾਇਅਨੁ, ਆਪਿ ਬ੍ਰਹਮੁ ਆਪ ਰਾਜੁ ਲਇਆ॥

[੫੫੩-ਬਿਗੜੇ ਵਾਰ ਪਉੜੀ—੧੩]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਧਰਮ-ਕਰਮ ਆਦਿ ਕਰਨ ਲਈ [ਬ੍ਰਹਮੰ]=ਬ੍ਰਹਮਣ ਸਰੂਪ ਹੋ ਰਿਹਾ ਹੈਂ।

**ਯਥਾ—** ਕਹੂੰ ਸੁੱਧ ਸੇਖੰ ਕਹੂੰ ਬ੍ਰਹਮ ਧਰਮੰ॥ ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ॥

[ਅਕਾਲ ਉਸਤਤਿ ਛੰਦ ਨੰ :=੧੧੪]

## ਕਿ ਅਨੁਭਉ ਅਨੂਪੈ॥ ੧੦੬॥

**ਅਰਥ—**ਹੇ ਅਕਾਲ ਪੁਰਖ! ਤੇਰਾ ਜੋ [ਅਨੁਭਉ] = ਗਿਆਨ ਹੈ, ਸੋ [ਅਨੂਪੈ] = ਉਪਮਾ ਤੋਂ ਰਹਿਤ, ਅਨੁਪਮ ਹੈ, ਕਿਉਂਕਿ ਕੋਈ ਵੀ, ਕਿਸੀ ਤਰ੍ਹਾਂ ਦੀ, ਉਪਮਾ ਆਦਿ ਦੇ ਕੇ, ਉਸਦੀ ਕੀਮਤ, ਨਹੀ ਪਾਈ ਜਾ ਸਕਦੀ, ਕੋਈ ਨਹੀ ਕਹਿ ਸਕਦਾ, ਕਿ ਓਹੁ ਏਹੋ ਜਿਹਾ ਹੈ, ਇਸ ਕਰਕੇ, ਓਹੁ ਅਮੋਲਕ ਹੈ, ਉਸਦਾ ਕੋਈ ਮੁਲ ਨਹੀਂ।

**ਯਥਾ—** ਰਿਜਕੁ ਸਮਾਹੇ ਸਭਸੈ, ਕਿਆ ਮਾਣਸੁ ਡੋਲੈ॥

ਗਹਿਰ ਗਭੀਰ ਅਥਾਹੁ ਤੂ, ਗੁਣ ਗਿਆਨ ਅਮੋਲੈ॥ [੧੧੦੨-ਮਾਰੂ ਵਾਰ ਪਉੜੀ-੨੩]

**ਯਥਾ ਹੋਰ—** ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯਾਨੰ ਧ੍ਯਾਨੰ, ਊਚੇ ਤੇ ਊਚੌ, ਜਾਨੀਜੈ ਪ੍ਰਭ ਤੇਰੋ ਥਾਨੰ॥

[੧੩੮੬-ਸਵੇਯੈ ਸ੍ਰੀ ਮੁਖਬਾਕ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ [ਭਉ] = ਭੈ ਤੋਂ [ਅਨ] = ਰਹਿਤ ਹੈਂ, ਸੋ ਤੂੰ ਅਨੁਪਮ ਵਸਤੂ ਹੈਂ, ਕਿਉਂਕਿ ਤੇਰੀ ਕਿਸੀ ਵੀ ਪ੍ਰਕਾਰ ਸੰਪੂਰਨ [ਉਪੈ] = ਉਪਮਾ (ਕੀਰਤੀ) [ਅਨ] = ਨਹੀ ਹੋ ਸਕਦੀ।

**ਯਥਾ—** ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ॥ ਤਜਿ ਆਨ ਸਰਣਿ ਗਹੀ॥

ਪ੍ਰਭ ਚਰਣ ਕਮਲ ਅਪਾਰ॥ ਹਉ ਜਾਉ ਸਦ ਬਲਿਹਾਰ॥ [੮੩੭-ਬਿਲਾਵਲ ਮ:੫]

**ਯਥਾ ਹੋਰ—**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ, ਤੂ ਸਾਹਿਬ ਗੁਣੀ ਨਿਧਾਨਾ॥

ਤੁਮਰੀ ਮਹਿਮਾ ਬਰਨਿ ਨ ਸਾਕਉ, ਤੂੰ ਠਾਕੁਰ ਊਚ ਭਗਵਾਨਾ॥ [੭੩੪-ਸੂਹੀ ਮ:੪]

## ਕਿ ਆਦਿ ਅਦੇਵ ਹੈਂ॥

{ ਪਦ ਅਰਥ—ਅਦੇਵ. ਸੰਗਯਾ-ਦੇਵ-ਭਾਵ ਤੋਂ ਰਹਿਤ, ਅਸੁਰ. (੨) ਵਿਸ਼ੇਸ਼ਣ-ਵਿਸ਼ੇਸ਼ ਕਰਕੇ ਦੇਣ ਵਾਲਾ ਦਾਤਾ. (੩) [ਅ] = ਸਰਬਓਰ, ਤੇ ਪ੍ਰਕਾਸ਼ ਰੂਪ, ਤੇ ਦੇਵਤਾ ਰੂਪ। }

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭਨਾ ਦੀ ਆਦਿ ਰੂਪ ਹੈਂ, ਇਸ ਕਰਕੇ ਦੇਵਤਾ, ਅਤੇ [ਅਦੇਵ] = ਦੈਂਤ (ਰਾਕਸ਼) ਰੂਪ ਵੀ, ਤੂੰ ਆਪ ਹੀ ਹੈਂ।

**ਯਥਾ—** ਅਦੇਵ ਦੇਵ ਹੈ ਸਦਾ, ਅਭੇਦ ਭੇਵ ਨਾਥ ਹੈ॥ ਸਮੱਸਤ ਸਿੱਧ ਬ੍ਰਿੱਧ ਦਾ, ਸਦੀਵ ਸਰਬ ਸਾਥ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੧੬੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਆਦਿ ਕਾਲ ਤੋਂ ਹੀ, ਸਭ ਨੂੰ [ਅ] = ਵਿਸ਼ੇਸ਼ ਕਰਕੇ, ਖਾਨ-ਪਾਨ ਦੇ [ਦੇਵ] = ਦੇਣੇ ਵਾਲਾ ਹੈਂ, ਅਤੇ ਤੇਰੇ ਦੇਣ ਨਾਲ ਹੀ, ਜੀਵ ਤ੍ਰਿਪਤ ਹੋ ਰਹੇ ਹਨ।

**ਯਥਾ—** ਸਰਬ ਜੀਆ ਕਉ ਦੇਵਣ ਹਾਰਾ॥ ਗੁਰ ਪਰਸਾਦੀ ਨਦਰਿ ਨਿਹਾਰਾ॥
ਜਲ ਥਲ ਮਹੀਅਲ ਸਭਿ ਤ੍ਰਿਪਤਾਣੇ, ਸਾਧੂ ਚਰਨ ਪਖਾਲੀ ਜੀਉ॥ [੧੦੬-ਮਾਝ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਭਨਾਂ ਦੀ ਆਦਿ, ਤੇ [ਅ] = ਸਰਬ ਓਰ ਤੋਂ [ਦੇਵ] = ਪ੍ਰਕਾਸ਼ ਰੂਪ ਹੈਂ।

**ਯਥਾ—** ਸਪਤ ਪਤਾਰ ਕੇ ਤਰ ਜਾਪਹੀ ਜਿਹ ਜਾਪ॥ ਆਦਿ ਦੇਵ ਅਗਾਧਿਤੇਜ, ਅਨਾਦ ਮੂਰਤ ਅਤਾਪ॥

[ਅਕਾਲ ਉਸਤਤਿ ਛੰਦ ਨੰਬਰ-੧੮੪]

## ਕਿ ਆਪਿ ਅਭੇਵ ਹੈਂ॥

{ ਪਦ ਅਰਥ— ਆਪਿ. ਸੰ. ਆਤਮਨ. ਸਰਵਨਾਮ - ਖੁਦ. ਸੁਯੰ (੨) ਸੰ. ਆਪ: ਸੰਗਯਾ-ਜਲ.॥ ਅਭੇਵ. ਵਿਸ਼ੇਸ਼ਣ-ਜਿਸਦਾ ਭੇਦ ਨ ਪਾਇਆ ਜਾ ਸਕੇ (੨) ਭਿੱਜਣ ਤੋਂ ਰਹਿਤ। }

**ਅਰਥ—** ਹੇ ਅਕਾਲ ਪੁਰਖ! ਤੂੰ ਆਪਣੇ ਆਪ ਦੇ [ਅਭੇਵ] = ਭੇਦ ਤੋਂ ਰਹਿਤ ਹੈਂ, ਕਿਉਂਕਿ ਇਸ ਭੇਤ ਨੂੰ, ਕੋਈ ਨਹੀ ਜਾਣ ਸਕਦਾ. ਕਿ ਤੂੰ, ਕਦੋਂ ਕੀ ਕਰ ਦੇਣਾ ਹੈ।

**ਯਥਾ—** ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥
ਧਿਆਇ ਧਿਆਇ ਜੀਵਹਿ ਜਨੁ ਤੇਰੇ, ਸਚੁ ਸਬਦੁ ਮਨਿ ਮਾਣੋ ਜੀਉ॥

[੧੦੭-ਮਾਝ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਆਪਿ] = ਜਲ ਆਦਿਕ ਦੇ ਨਾਲ [ਅਭੇਵ] = ਭਿੱਜਣੇ ਤੋਂ ਰਹਿਤ ਹੈਂ, ਕਿਉਂਕਿ ਤੇਰਾ ਐਸਾ ਸਰੂਪ ਹੈ, ਕਿ ਜਲ ਆਦਿਕ, ਉਸ ਤੱਕ ਪਹੁੰਚ ਹੀ ਨਹੀਂ ਸਕਦੇ।

**ਯਥਾ—** ਤਿਥੈ ਪਵਣੁ ਨ ਪਾਵਕੋ, ਨ ਜਲੁ ਨ ਆਕਾਰੁ॥ ਤਿਥੈ ਸਚਾ ਸਚਿ ਨਾਇ, ਭਵਜਲ ਤਾਰਣਹਾਰੁ॥

[੧੦੦੯-ਮਾਰੂ ਮ:੧]

## ਕਿ ਚਿਤ੍ਰੰ ਬਿਹੀਨੈ॥

{ ਪਦ ਅਰਥ— ਬਿਹੀਨੈ. ਸੰ. ਵਿਹੀਨ. ਵਿਸ਼ੇਸ਼ਣ- ਬਿਨਾਂ. ਰਹਿਤ. ਛਡਿਆ ਹੋਇਆ। }

**ਅਰਥ—** ਹੇ ਅਕਾਲ ਪੁਰਖ! ਤੂੰ ਕਿਸੀ ਵੀ ਪ੍ਰਕਾਰ ਦੀ [ਚਿਤ੍ਰੰ] = ਤਸਵੀਰ (ਮੂਰਤ) ਆਦਿ ਤੋਂ [ਬਹੀਨੈ] = ਬਿਨਾ ਹੈਂ, ਕਿਉਕਿ ਕੋਈ ਵੀ, ਤੇਰੀ ਤਸਵੀਰ ਆਦਿ, ਨਹੀ ਬਣਾ ਸਕਦਾ, ਅਤੇ ਨ ਕੋਈ, ਏਹੀ ਜਾਣਦਾ ਹੈ, ਕਿ ਤੇਰੀ ਮੂਰਤੀ, ਹੈ ਕੈਸੀ।

**ਯਥਾ—** ਜਾਤ ਪਾਤ ਨ ਤਾਤ ਜਾਕੋ, ਮੰਤ੍ਰ ਮਾਤ ਨ ਮਿੱਤ੍ਰ॥

ਸਰਬ ਠਉਰ ਬਿਖੈ ਰਮਿਓ, ਜਿਹ ਚੱਕ੍ਰ ਚਿਹਨ ਨ ਚਿੱਤ੍ਰ॥ [ਅਕਾਲ ਉਸਤਤਿ ਛੰਦ ਨੰਬਰ-੧੯੨]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਚਿਤ੍ਰੰ] = ਚਿਤ੍ਰਕਾਰੀ ਕਰਨ ਤੋਂ [ਬਿਹੀਨੈ] = ਰਹਿਤ ਹੈਂ, ਕਿਉਂਕਿ ਤੂੰ ਸੰਸਾਰ ਦੀ ਰਚਨਾ ਸਮੇ, ਚਿਤ੍ਰਕਾਰ ਦੀ ਤਰ੍ਹਾਂ, ਇਸਨੂੰ ਚਿੱਤ੍ਰਤ ਨਹੀ ਕਰਦਾ, ਬਲਕਿ ਇੱਕ ਫੁਰਨੇ ਮਾਤ੍ਰ ਤੋਂ ਹੀ, ਸਾਰੇ ਸੰਸਾਰ ਨੂੰ ਰਚ ਲੈਂਦਾ ਹੈਂ।

**ਯਥਾ—** ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥

ਗੁਰਮੁਖਿ ਵਰਤੈ ਸਭੁ ਆਪੇ ਸਚਾ, ਗੁਰਮੁਖਿ ਉਪਾਇ ਸਮਾਵਣਿਆ॥ [੧੧੭-ਮਾਝ ਮ:੩]

## ਕਿ ਏਕੈ ਅਧੀਨੈ ॥ ੧੦੭॥

{ **ਪਦ ਅਰਥ—** ਅਧੀਨੈ. ਵਿਸ਼ੇਸ਼ਣ-ਮਾ-ਤਹਤ. ਵਸੀਭੂਤ. ਵੱਸ ਵਿੱਚ. }

**ਅਰਥ—** ਹੇ ਅਕਾਲ ਪੁਰਖ! ਜੋ ਸਾਰਾ ਸੰਸਾਰ ਹੈ, ਇਹ ਸਭ, ਇੱਕ ਤੇਰੇ ਹੀ ਅਧੀਨ ਹੈ।

[ **ਭਾਵ—** ਇਹ, ਕਿ ਸਾਰਾ ਪ੍ਰਪੰਚ, ਸਿਰਫ ਇਕ ਪ੍ਰਮੇਸ਼੍ਵਰ ਦੇ ਅਧੀਨ ਹੈ, ਜਿਸ ਤਰ੍ਹਾਂ, ਓਹੁ ਚਾਹੁੰਦਾ ਹੈ, ਉਸੀ ਤਰਾਂ, ਸੰਸਾਰ ਵਿੱਚ ਵਰਤਦਾ ਹੈ। ]

**ਯਥਾ—** ਕਰੇ ਕਰਾਏ ਆਪਿ ਪ੍ਰਭੁ, ਸਭੁ ਕਿਛੁ ਤਿਸਹੀ ਹਾਥਿ॥ ਮਾਰਿ ਆਪੇ ਜੀਵਾਲਦਾ, ਅੰਤਰਿ ਬਾਹਰਿ ਸਾਥਿ॥

[੪੯-ਸ੍ਰੀ ਰਾਗ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਕੇਵਲ ਇੱਕ ਭਗਤਾਂ ਦੇ ਅਧੀਨ ਹੈਂ, ਹੋਰ ਕੋਈ ਵੀ, ਤੈਨੂੰ ਵੱਸ ਨਹੀਂ ਕਰ ਸਕਦਾ, ਸਿਰਫ ਪ੍ਰੇਮੀ ਭਗਤ ਹੀ, ਤੈਨੂੰ ਵੱਸ ਕਰ ਸਕਦੇ ਹਨ।

**ਯਥਾ—** ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ, ਭਗਤਾ ਤਾਣੁ ਤੇਰਾ॥

[੯੬੨-ਰਾਮਕਲੀ ਵਾਰ ਦੂਜੀ ਪਉੜੀ—੧੦]

**ਯਥਾ ਹੋਰ—** ਵਸਿ ਭਗਤਿ ਥੀਆ ਮਿਲੇ ਜੀਆ, ਤਾਕੀ ਉਪਮਾ ਕਿਤੁ ਗਨੀ॥

ਇਹੁ ਦਾਨੁ ਮਾਨੁ ਨਾਨਕੁ ਪਾਏ, ਸੀਸੁ ਸਾਧਹ ਧਰਿ ਚਰਨੀ॥ [੪੫੬-ਆਸਾ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ [ਏਕੈ] = ਏਕਤਾ ਵਾਲੇ ਸਮਦਰਸੀ ਸੰਤ ਜਨ ਹਨ, ਤੂੰ ਉਨਾਂ ਦੇ ਅਧੀਨ ਹੈਂ, ਕਿਉਕਿ ਏਕਤਾ ਵਾਲਿਆਂ ਦੇ, ਤੂੰ ਸਦਾ ਹੀ ਅਧੀਨ ਰਹਿੰਦਾ ਹੈ।

**ਯਥਾ—** ਹਰਿ ਹਰੇ ਹਰਿ ਗੁਣ ਨਿਧੇ, ਹਰਿ ਸੰਤਨ ਕੈ ਵਸਿ ਆਏ ਰਾਮ॥

ਸੰਤ ਚਰਣ ਗੁਰ ਸੇਵਾ ਲਾਗੇ, ਤਿਨੀ ਪਰਮ ਪਦ ਪਾਏ ਰਾਮ॥ [੭੮੦-ਸੂਹੀ ਮ:੫]

**ਚਉਥਾ ਅਰਥ—** ਹੇ ਅਕਾਲ ਪੁਰਖ ਤੂੰ ਜੋ ਹੈਂ, ਸੋ ਇੱਕ ਆਪਣੇ ਆਪ ਦੇ ਹੀ ਅਧੀਨ ਹੈਂ, ਤੈਨੂੰ ਕਿਸੇ ਹੋਰ ਦੀ, ਅਧੀਨਗੀ ਨਹੀ ਹੈਂ, ਇਸ ਕਰਕੇ ਸਭ ਕੁਝ, ਅਪਣੀ ਮਰਜੀ ਅਨੁਸਾਰ ਕਰਦਾ ਹੈਂ, ਤੇਰੇ ਉੱਪਰ, ਕਿਸੇ ਦਾ, ਕੁੱਝ ਵੀ ਅੰਕੁਸ਼ ਨਹੀ ਹੈ।

**ਯਥਾ—** ਹਰਿ ਜੋ ਕਿਛੁ ਕਰੇ ਸੁ ਆਪੇ ਆਪੇ, ਓਹੁ ਪੂਛਿ ਨ ਕਿਸੈ ਕਰੇ ਬੀਚਾਰਿ॥

ਨਾਨਕ ਸੋ ਪ੍ਰਭੁ ਸਦਾ ਧਿਆਈਐ, ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ॥

[੧੧੩੫-ਭੈਰਉ ਮ:੪]

**ਯਥਾ ਹੋਰ—** ਚਰਣਹ ਸਰਨੀ ਦਾਸਹ ਦਾਸੀ, ਮਨਿ ਮਉਲੈ ਤਨੁ ਹਰੀਆ॥

ਨਾਨਕ ਠਾਕੁਰੁ ਸਰਬ ਸਮਾਣਾ, ਆਪਨ ਭਾਵਨ ਕਰੀਆ॥ [੭੭੯-ਸੂਹੀ ਮ:੫]

## ਕਿ ਰੋਜ਼ੀ ਰਜ਼ਾਕੈ॥

[ ਪਦ ਅਰਥ— ਰੋਜ਼ੀ. ਫਾਰਸੀ. ਸੰਗਯਾ-ਨਿੱਤ ਦਾ ਭੋਜਨ.॥ ਰਜ਼ਾਕੈ. ਅਰਬੀ. ਰੱਜ਼ਾਕ. ਵਿਸ਼ੇਸ਼ਣ-ਰਿਜ਼ਕ ਦੇਣ ਵਾਲਾ. ਰਿਜ਼ਕ ਦਾਤਾ. (੨) [ਰਜਾਕੈ = ਰਜ਼ਾ + ਕੈ] ਰਜ਼ਾ. ਪੰਜਾਬੀ. ਕ੍ਰਿਆ-ਰੱਜਣਾ. ਢਿੱਡ ਭਰਨਾ. ਤ੍ਰਿਪਤ. (ਅ) ਰਜ਼ਾ. ਅਰਬੀ. ਸੰਗਯਾ- ਕਰਤਾਰ ਦਾ ਭਾਣਾ. ਹੁਕਮ. ਆਗਿਆ. ॥ ਕੈ. ਕ੍ਰਿਆ - ਕਰਕੇ (੨) ਅਵੱਵੈ-ਸੇ. ਤੋਂ. ਨਾਲ.। ]

ਅਰਥ—ਹੇ ਅਕਾਲ ਪੁਰਖ! ਤੂੰ ਹੀ [ਰੋਜ਼ੀ] = ਨਿੱਤ ਦੇ ਭੋਜਨ ਨੂੰ ਦੇਣ ਵਾਲਾ, ਸਭ ਦਾ [ਰਜ਼ਾ ਕੈ] = ਰਿਜ਼ਕ ਦਾਤਾ (ਰੱਜ਼ਾਕ) ਹੈਂ, ਕਿਉਂਕਿ ਤੂੰ ਹੀ ਸਭ ਨੂੰ, ਨਿਤਾਪ੍ਰਤੀ ਰੋਜ਼ੀ ਦੇ ਰਿਹਾ ਹੈਂ।

[ ਭਾਵ— ਇਹ, ਕਿ ਪ੍ਰਮੇਸ਼ੁਰ, ਸਭ ਨੂੰ ਰੋਜ਼ੀ ਦੇ ਦੇਣ ਵਾਲਾ ਰਿਜ਼ਕ ਦਾਤਾ ਹੈ, ਚਾਹੇ ਕੋਈ ਪਾਪ ਕਰੇ, ਤੇ ਚਾਹੇ ਕੋਈ ਪੁੰਨ ਕਰੇ, ਸਭ ਨੂੰ, ਆਪੋ ਆਪਣੇ, ਕਰਮਾਂਨੁਸਾਰ, ਓਹੁ ਜ਼ਰੂਰ ਰੋਜ਼ੀ ਦਿੰਦਾ ਹੈ, ਕਿਸੇ ਦੇ ਵੀ, ਅੱਛੇ-ਬੁਰੇ ਕਰਮ ਨੂੰ, ਦੇਖ ਕੇ, ਰੋਜੀ ਨਹੀਂ ਬੰਦ ਕਰਦਾ ਇਸ ਕਰਕੇ, ਓਹੁ ਰੋਜੀ ਰਜ਼ਾਕ ਹੈ। ]

ਯਥਾ— ਪਾਰ ਨ ਪਾਇ ਸਕੈ ਪਦਮਾਪਤਿ, ਬੇਦ ਕਤੇਬ ਅਭੇਦ ਉਚਾਰੈ॥
ਰੋਜੀ ਹੀ ਰਾਜ ਬਿਲੋਕਤ ਰਾਜਕ, ਰੋਖ ਰੁਹਾਨ ਕੀ ਰੋਜ਼ੀ ਨ ਟਾਰੈ॥

[ਅਕਾਲ ਉਸਤਤਿ ਛੰਦ ਨੰਬਰ-੨੪੪]

ਯਥਾ ਹੋਰ—ਪੋਖਤ ਹੈ ਜਲ ਮੈ ਥਲ ਮੈ ਪਲ ਮੈ, ਕਲ ਕੇ ਨਹੀ ਕਰਮ ਬਿਚਾਰੈ॥
ਦੀਨ ਦਇਆਲ ਦਇਆਨਿਧ ਦੋਖਨ, ਦੇਖਤ ਹੈ, ਪਰ ਦੇਤ ਨ ਹਾਰੈ॥

[ਅਕਾਲ ਉਸਤਤਿ ਛੰਦ ਨੰਬਰ-੨੪੩]

ਦੂਜਾ ਅਰਥ— ਹੇ ਅਕਾਲ ਪੁਰਖ! ਤੂੰ ਸਭ ਨੂੰ [ਰਜਾਕੈ] = ਢਿੱਡ ਕਰਕੇ ਰੋਜੀ ਦੇ ਤਾਂਈ, ਦੇ ਰਿਹਾ ਹੈਂ, ਜਿਸ ਨਾਲ, ਸਭ ਤ੍ਰਿਪਤ ਹੋ ਰਹੇ ਹਨ।

ਯਥਾ— ਸਭੁ ਕਿਛੁ ਬਹੁਤੋ ਬਹੁਤੁ ਉਪਾਇਆ॥ ਕਰਿ ਕਿਰਪਾ ਪ੍ਰਭ ਸਗਲ ਰਜਾਇਆ॥
ਦਾਤਿ ਕਰਹੁ ਮੇਰੇ ਦਾਤਾਰਾ, ਜੀਅ ਜੰਤ ਸਭਿ ਧ੍ਰਾਪੇ ਜੀਉ॥ [੧੦੪-ਮਾਝ ਮ:੫]

ਤੀਜਾ ਅਰਥ— ਹੇ ਅਕਾਲ ਪੁਰਖ! ਜਿਸਦੇ ਉੱਪਰ, ਤੂੰ ਅਤੀਅੰਤ ਕ੍ਰਿਪਾ ਕਰਦਾ ਹੈਂ, ਉਸਨੂੰ, ਰੋਜੀ ਆਦਿ, ਦਾਤਾਂ ਦੇ ਨਾਲ, ਰਜ਼ਾ ਕੇ, ਤ੍ਰਿਪਤ ਕਰ ਦਿੰਦਾ ਹੈਂ, ਜਿਸਦੇ ਨਾਲ, ਸੰਸਾਰ ਦੇ ਪਦਾਰਥਾਂ ਦੀ, ਕੋਈ ਵੀ ਭੁੱਖ ਨਹੀ ਰਹਿ ਜਾਂਦੀ।

ਯਥਾ—ਹਰਿ ਜੀਉ ਤੇਰੀ ਦਾਤੀ ਰਾਜਾ॥ ਮਾਣਸੁ ਬਪੁੜਾ ਕਿਆ ਸਾਲਾਹੀ, ਕਿਆ ਤਿਸਕਾ ਮੁਹਤਾਜਾ॥
ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ, ਤਿਸ ਕੀ ਭੂਖ ਗਵਾਈ॥
ਐਸਾ ਧਨੁ ਦੀਆ ਸੁਖਦਾਤੈ, ਨਿਖੁਟਿ ਨ ਕਬ ਹੀ ਜਾਈ॥ [੬੦੮-ਸੋਰਠ ਮ: ੫]

ਚੌਥਾ ਅਰਥ— ਹੇ ਅਕਾਲ ਪੁਰਖ! ਤੂੰ ਆਪਣੇ [ਰਜਾ] = ਹੁਕਮ ਦੇ [ਕੈ] = ਨਾਲ, ਸਭ ਨੂੰ ਰੋਜ਼ੀ ਦੇ ਤਾਂਈ, ਦੇ ਰਿਹਾ ਹੈਂ, ਜਿਸ ਨਾਲ, ਕਿ ਕੋਈ ਰੋਜ਼ੀ ਤੋਂ, ਖਾਲੀ ਨ ਰਹਿ ਜਾਵੇ।

ਯਥਾ— ਸਭਨਾ ਰਿਜ਼ਕੁ ਸੰਬਾਹਿਦਾ, ਤੇਰਾ ਹੁਕਮੁ ਨਿਰਾਲਾ॥ ਆਪੇ ਆਪਿ ਵਰਤਦਾ, ਆਪੇ ਪ੍ਰਤਿਪਾਲਾ॥

[੭੮੫-ਸੂਹੀ ਵਾਰ ਪਉੜੀ-੧]

## ਰਹੀਮੈ ਰਿਹਾਕੈ॥

[ ਪਦ ਅਰਥ— ਰਹੀਮੈ. ਅਰਬੀ. ਰਹੀਮ. ਵਿਸ਼ੇਸ਼ਣ-ਰਹਿਮ ਕਰਨ ਵਾਲਾ. ਤਰਸ ਕਰਨ ਵਾਲਾ॥ [ਰਿਹਾਕੈ = ਰਿਹਾ + ਕੈ] ਰਿਹਾ. ਫਾਰਸੀ. ਵਿਸ਼ੇਸ਼ਣ-ਖੁਲਾ. ਛੱਡਿਆ ਹੋਇਆ. ਨਿਰਬੰਧ.॥ ਕੈ. ਸੰ. ਕ. ਵਿਸ਼ੇਸਣ- ਕਾਰਕ. ਕਰਨਵਾਲਾ.। ]

**ਅਰਥ**—ਹੇ ਅਕਾਲ ਪੁਰਖ! ਤੂੰ ਰਹਿਮ ਕਰਨੇ ਵਾਲਾ, ਅਤੇ [ਰਿਹਾ ਕੈ] = ਰਿਹਾਈ (ਖਲਾਸੀ-ਮੁਕਤੀ) ਦੇ ਦੇਣ ਵਾਲਾ ਹੈਂ।

[ **ਭਾਵ**— ਇਹ ਹੈ, ਕਿ ਪ੍ਰਮੇਸੁਰ ਆਪ, ਦੁਖੀ ਜੀਵਾਂ ਉੱਪਰ ਤਰਸ ਕਰਕੇ, ਸਭ ਬੰਧਨਾਂ ਤੋਂ ਛੁਡਾਉਂਦਾ, ਅਤੇ ਮੁਕਤੀ ਪ੍ਰਦਾਨ ਕਰਦਾ ਹੈ,- ਅਤੇ ਆਪ ਹੀ, ਅੰਸਾ ਅਵਤਾਰ ਵਿੱਚ, ਯਾ ਗੁਰੂ ਰੂਪ ਅਵਤਾਰ ਧਾਰਕੇ, ਅਨੇਕਾਂ ਦੁਖੀ ਜੀਵਾਂ ਦੇ, ਕੈਦ ਆਦਿ ਪ੍ਰਤੱਖ ਬੰਧਨਾਂ ਨੂੰ, ਦੂਰ ਕਰਕੇ, ਰਿਹਾ ਕਰ ਦਿੰਦਾ ਹੈ- ਜਿਵੇਂ ਛੇਂਵੇ ਗੁਰੂ ਜੀ ਨੇ, ਗਵਾਲੀਅਰ ਦੇ ਕਿਲੇ ਵਿੱਚੋਂ, ਦੁਖੀ ਰਾਜਪੂਤ ਰਾਜਿਆਂ ਨੂੰ ਰਿਹਾ ਕੀਤਾ ਸੀ- ਅਤੇ ਗੁਰੂ ਗੋਬਿੰਦ ਸਿੰਘ ਜੀ ਨੇ, ਮਹਾਰਾਸ਼ਟਰ ਦੇ, ਸਿਤਾਰੇ ਕਿਲ੍ਹੇ ਵਿਚੋਂ, ਬਾਲਾ ਰਾਓ, ਅਤੇ ਰੁਸਤਮ ਰਾਓ ਨੂੰ, ਕੈਦ ਵਿੱਚੋਂ ਰਿਹਾ ਕੀਤਾ ਸੀ। ]

**ਯਥਾ**— ਬੰਧਨ ਕਾਟੇ ਆਪਿ ਪ੍ਰਭਿ, ਹੋਆ ਕ੍ਰਿਪਾਲ॥ ਦੀਨ ਦਇਆਲ ਪ੍ਰਭ ਪਾਰਬ੍ਰਹਮ, ਤਾਕੀ ਨਦਰਿ ਨਿਹਾਲ॥
[੮੧੪-ਬਿਲਾਵਲ ਮ: ੫]

**ਯਥਾ ਹੋਰ**— ਤੂ ਸਾਹਿਬੁ ਅਗਮੁ ਦਇਆਲੁ ਹੈ, ਸਭ ਤੁਧੁ ਧਿਆਹੀ॥
ਸਭਿ ਜੀਅ ਤੇਰੇ ਤੂ ਸਭਸ ਦਾ, ਤੂ ਸਭ ਛਡਾਹੀ॥ [੩੦੨-ਗਉੜੀ ਕੀ ਵਾਰ ਪਉੜੀ-੪]

## { ਰਿਹਾਈ ਉਪਰ ਸਾਖੀ }

**ਯਥਾ**— ਅਸਾਧੇ ਅਗਾਧੇ, ਅਗੁੰਜਲ ਗਨੀਮੈ॥ ਅਰੁੰਜਲ[1] ਅਰਾਧੇ ਰਹਾਕੁਲ ਰਹੀਮੈ॥
[ਦਸਮ ਗ੍ਰੰਥ, ਗਿਆਨ ਪ੍ਰਬੋਧ-ਛੰਦ ਨੰਬਰ-੭]

ਮਹਾਰਾਸ਼ਟਰ ਵਿੱਚ, 'ਜਨਵਾਰਾਂ' ਨਾਮ ਦੀ ਜਗਾ ਵਿੱਚ, ਰਹਿਣ ਵਾਲੇ, ਬਾਲਾ ਰਾਓ ਅਤੇ ਰੁਸਤਮ ਰਾਓ, ਦੋਵੇਂ ਭਰਾ, ਬੜੇ ਬਲੀ, ਤੇ ਸੂਰਮੇ ਸਨ, ਓਹੁ ਅਪਣੇ, ਆਸੇ-ਪਾਸੇ ਦੇ, ਮਰਹੱਟੇ ਦੇਸ਼ ਵਿੱਚ, ਸਦਾ ਲੁੱਟ-ਮਾਰ ਕਰਦੇ ਰਹਿੰਦੇ ਸੀ, ਅਤੇ ਜੇਕਰ ਕੋਈ ਅੱਗੋਂ, ਅੜ ਜਾਂਦਾ, ਤਾਂ ਉਸਦੀ, ਮਾਰ ਕੁਟਾਈ ਵੀ, ਖ਼ੂਬ ਕਰਦੇ ਸੀ., ਇਸ ਕਰਕੇ ਉਨ੍ਹਾਂ ਦੇ ਡਰ ਦੀ, ਸਾਰੇ ਇਲਾਕੇ ਵਿੱਚ, ਧਾਂਕ ਪਈ ਹੋਈ ਸੀ, ਮਰੱਹਟੇ ਦੇਸ਼ ਦੇ ਰਾਜੇ ਪਾਸ, ਲੋਕਾਂ ਨੇ ਕਈ ਵਾਰ ਪੁਕਾਰ ਕੀਤੀ, ਜਦ ਵੀ ਪੁਕਾਰ ਕਰਦੇ, ਤਾਂ ਰਾਜਾ, ਉਨ੍ਹਾਂ ਨੂੰ ਫੜ੍ਹਨ ਲਈ, ਫੌਜ਼ ਭੇਜ ਦਿੰਦਾ, ਪਰ ਓਹੁ ਹਮੇਸ਼ਾ ਹੀ, ਫੜ੍ਹਨ ਤੋਂ ਬੱਚ ਜਾਂਦੇ ਸਨ, ਜਦ ਕਿਸੇ ਤਰ੍ਹਾਂ ਵੀ, ਨ ਫੜੇ ਗਏ, ਤਦ ਰਾਜੇ ਨੇ, ਬਹੁਤ ਸਾਰੀ ਫੌਜ ਲੈ ਕੇ, ਉਨਾ ਨੂੰ ਚਾਰੇ ਪਾਸਿਓਂ, ਘੇਰ ਲਿਆ,— ਤਦ ਉਨ੍ਹਾਂ ਨੇ ਵੀ, ਲੜਾਈ, ਤਾਂ ਬਹੁਤ ਕੀਤੀ, ਪਰ ਫੌਜ ਨੇ ਫੇਰ ਵੀ, ਉਨ੍ਹਾਂ ਨੂੰ ਫੜ ਹੀ ਲਿਆ,— ਅਤੇ ਫੜ ਕੇ, ਰਾਜੇ ਨੇ, ਉਨ੍ਹਾਂ ਨੂੰ ਪੂਨੇ ਦੇ ਪਾਸ, ਸਿਤਾਰੇ ਦੇ ਕਿਲੇ ਵਿੱਚ, ਸਾਰੀ ਉਮਰ ਲਈ, ਕੈਦ ਕਰ ਦਿੱਤਾ, ਪੈਰਾਂ ਵਿੱਚ ਬੇੜੀਆਂ, ਅਤੇ ਹੱਥਾਂ ਵਿੱਚ, ਹੱਥਕੜੀਆਂ ਲਗਾ ਦਿੱਤੀਆਂ, ਕੈਦ ਵਾਲੀ ਜਗਾ ਵੀ, ਬਿਖਮ ਐਸੀ ਸੀ, ਕਿ ਓਥੇ ਜਾਕੇ, ਕੋਈ ਵੀ, ਉਨ੍ਹਾਂ ਨੂੰ, ਛੁੜਾ ਨਹੀਂ ਸੀ ਸਕਦਾ।

ਇਸ ਕਰੜੀ ਕੈਦ ਵਿੱਚ, ਰਹਿੰਦਿਆਂ ਨੂੰ, ਜਦ ਬਹੁਤ ਸਮਾਂ, ਬੀਤ ਗਿਆ, ਤਦ ਦੋਵੇਂ ਭਰਾ, ਬੜੇ ਦੁਖੀ ਹੋਏ,- ਅਤੇ ਕੈਦ ਦੇ ਦੁੱਖ ਤੋਂ, ਛੁਟਕਾਰਾ ਪਾਉਣ ਲਈ, ਉਨ੍ਹਾਂ ਨੇ, ਬਹੁਤ ਸਾਰੇ ਦੇਵਤੇ, ਸੰਤ, ਮਹੰਤ, ਅਤੇ ਪੀਰ ਫਕੀਰਾਂ, ਦੀਆਂ, ਮੰਨਤਾ ਮੰਨੀਆਂ, ਅਤੇ ਉਨ੍ਹਾਂ ਦੀ, ਅਰਾਧਨਾ ਵੀ ਕੀਤੀ, ਪਰ ਕਿਸੇ ਨੇ ਵੀ, ਉਨਾ ਦੀ ਸਹਾਇਤਾ ਕਰਕੇ, ਕੈਦ ਤੋਂ, ਛੁਟਕਾਰਾ ਨ ਕੀਤਾ।

**ਯਥਾ**— ਦੇਵ ਸੰਤ ਬਹੁ ਪੀਰ ਮਨਾਏ। ਕੋਇ ਨ ਤਿਨ ਕੋ, ਸਕਯੋ ਛਡਾਇ॥

ਉਸ ਕੈਦ ਖਾਨੇ ਦੀ, ਰਾਖੀ ਕਰਨ ਵਾਲਿਆਂ ਵਿੱਚ, ਦੁਰਗਾ ਸਿੰਘ ਨਾਮ ਦਾ, ਇਕ ਗੁਰੂ ਦਾ ਸਿੱਖ ਵੀ ਸੀ, ਓਹੁ ਪਹਿਰਾ ਦੇਣ ਸਮੇਂ, ਗੁਰੂ ਕੀ ਬਾਣੀ ਨੂੰ ਵੀ, ਹੌਲੀ-ਹੌਲੀ, ਪੜ੍ਹਦਾ ਰਹਿੰਦਾ ਸੀ, ਇਕ ਦਿਨ, ਬਾਲਾ ਰਾਓ ਨੇ, ਸਿੱਖ ਨੂੰ, ਬਾਣੀ ਪੜ੍ਹਦੇ ਨੂੰ, ਬੜੇ ਧਿਆਨ ਨੂੰ ਦੇ ਕੇ, ਸੁਣਿਆ, ਅਤੇ ਪੁੱਛਿਆ, ਕਿ ਹੇ ਪਹਿਰੇਦਾਰ, ਤੂੰ-ਇਹ ਦੱਸ, ਕਿ

---

੧. ਅਰਾਧਨਾ ਕਰਨ ਵਾਲੇ ਨੂੰ - [ਅਰੁੰਜਲ] = ਸ਼ੋਕ ਤੋਂ ਰਹਿਤ, ਤੇ ਦੁੱਖਾਂ ਤੋਂ, ਰਿਹਾਈ ਕਰਨ ਵਾਲਾ ਹੈਂ।

ਆਪਣੇ ਮੂੰਹੋਂ, ਤੂੰ ਕਿਸ ਦੀ, ਬਾਣੀ ਪੜ੍ਹਦਾ ਹੁੰਦਾ ਹੈਂ.—

ਯਥਾ— ਰੱਛਕ ਦੁਰਗ ਸਿੰਘ, ਬਿੱਚ ਏਕ॥ ਗੁਰ ਬਾਣੀ ਨਿਤ ਪੜੈ ਬਿਬੇਕ॥ ਪਹਿਰਾ ਦੇਤਿ ਗਿਰਾ ਗੁਰ ਭਨੈ॥
ਬਾਲਾ ਰਾਇ, ਸ਼੍ਰੋਣ ਦੇ ਸੁਨੇ॥ ਹਿਤ ਬੂਝਨਿ ਕੇ, ਤਬੈ ਬਖਾਨੀ॥ ਪੜਤ ਰਹਿਤ, ਤੂ ਕਿਸ ਕੀ ਬਾਨੀ॥

ਤਦ ਸਿੱਖ ਨੇ ਕਿਹਾ- ਇਹ ਸਤਿਗੁਰੂ ਜੀ ਦੀ ਪਵਿੱਤ੍ਰ ਬਾਣੀ ਹੈ, ਇਹ ਲੋਕ ਪ੍ਰਲੋਕ ਦੇ, ਸਭ ਬੰਧਨਾਂ ਨੂੰ ਤੋੜ ਕੇ, ਮੁਕਤਿ ਕਰ ਦਿੰਦੀ ਹੈ- ਉਸਨੂੰ ਹੀ, ਮੈਂ ਰੋਜ਼ ਪੜ੍ਹਦਾ ਹਾਂ, ਤਦ ਬਾਲਾ ਰਾਓ ਨੇ ਪੁੱਛਿਆ, ਓਹੁ ਸਤਿਗੁਰੂ ਕੌਣ ਹੈ, ਕਿੱਥੇ ਰਹਿੰਦਾ ਹੈ, ਜਿਸਦੀ ਬਾਣੀ ਨੂੰ, ਤੂੰ ਪੜਦਾ ਹੈਂ,- ਤਦ ਉਸਦੀ ਗੱਲ ਨੂੰ ਸੁਣ ਕੇ, ਸਿੱਖ ਨੇ, ਗੁਰੂ ਜੀ ਦੀ, ਮਹਿਮਾ ਦਾ, ਵਰਣਨ ਕਰਦਿਆਂ ਹੋਇਆ, ਕਿਹਾ, ਕਿ ਜੋ, ਸ੍ਰੀ ਗੁਰੂ ਨਾਨਕ ਦੇਵ ਜੀ, ਪ੍ਰਮੇਸ਼੍ਵਰ ਸਰੂਪ, ਸੰਸਾਰ ਤੇ ਪ੍ਰਗਟ ਹੋਏ ਹਨ, ਉਨ੍ਹਾਂ ਦੀ ਗੁਰ ਗੱਦੀ ਤੇ, ਅੱਗੇ ਨੌਂ ਸਤਿਗੁਰੂ ਜੀ, ਹੋ ਚੁੱਕੇ ਹਨ, ਇਹ ਉਨ੍ਹਾਂ ਦੀ, ਉਚਾਰਣ ਕੀਤੀ ਹੋਈ, ਬਾਣੀ ਹੈ, ਅਤੇ ਹੁਣ, ਉਸ ਗੁਰ ਗੱਦੀ ਤੇ, ਸਿੰਘ ਪੰਥ ਨੂੰ, ਸਾਜਣ ਵਾਲੇ, ਤੇ ਹਰ ਤਰਾਂ ਨਾਲ, ਸਮੱਰਥ, ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ, ਨਾਂਦੇੜ ਨਗਰ ਵਿੱਚ ਬਿਰਾਜਮਾਨ ਹਨ— ਇਸ ਕਲਜੁਗ ਵਿੱਚ, ਸਤਿਗੁਰਾਂ ਦੇ ਬਰਾਬਰ, ਇਸ ਲੋਕ, ਅਤੇ ਪ੍ਰਲੋਕ ਦੇ ਬੰਧਨਾਂ ਤੋਂ, ਮੁਕਤਿ ਕਰਨ ਵਾਲਾ, ਹੋਰ ਕੋਈ ਨਹੀਂ ਹੈ— ਤਦ ਬਾਲਾ ਰਾਓ ਨੇ ਪੁੱਛਿਆ, ਕੀ ਓਹੁ ਸਾਡੀ ਵੀ ਸਹਾਇਤਾ ਕਰਕੇ, ਏਸ ਕੈਦ ਵਿੱਚੋਂ ਛੁੜਾ ਸਕਦੇ ਹਨ,— ਤਦ ਸਿੱਖ ਨੇ ਕਿਹਾ— ਕਿ ਹਾਂ, ਛੁੜਾ ਸਕਦੇ ਹਨ,—ਕਿਉਂਕਿ ਸਾਡੇ ਜੋ, ਛੇਵੇਂ ਗੁਰੂ ਜੀ, ਸ੍ਰੀ ਹਰਗੋਬਿੰਦ ਸਾਹਿਬ ਜੀ, ਹੋਏ ਹਨ, ਉਨ੍ਹਾਂ ਨੇ ਵੀ, ਪਹਿਲੇ ਸਮੇਂ ਵਿੱਚ, ਗਵਾਲੀਅਰ ਦੇ ਕਿਲੇ ਦੀ, ਕੈਦ ਵਿੱਚੋਂ, ਬਵੰਜਾ ਰਾਜਪੂਤ ਰਾਜਿਆ ਨੂੰ, ਛੁੜਾ ਕੇ ਰਿਹਾ ਕੀਤਾ ਸੀ,- ਉਨ੍ਹਾਂ ਰਾਜਿਆਂ ਨੂੰ, ਕਦੇ ਵੀ, ਛੁੱਟਣ ਦੀ, ਉਮੀਦ ਨਹੀਂ ਸੀ॥ ਕਿਉਂਕਿ ਓਹੁ ਸਾਰੇ ਹੀ, ਸਾਰੀ ਉਮਰ ਲਈ, ਕੈਦ ਕੀਤੇ, ਹੋਏ ਸਨ,— ਜੇਕਰ ਤੁਸੀਂ ਵੀ, ਸੱਚੇ ਦਿਲੋਂ, ਹਰ ਪ੍ਰਕਾਰ ਦੇ, ਵਿਕਾਰਾਂ ਨੂੰ ਛੱਡ ਕੇ, ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਦੀ, ਅਰਾਧਨਾ ਕਰੋਗੇ, ਤਾਂ ਓਹੁ ਤੁਹਾਡੇ, ਇਹ ਸੰਸਾਰੀ ਕੈਦ ਦੇ, ਬੰਧਨਾਂ ਨੂੰ ਕੱਟ ਕੇ, ਪ੍ਰਲੋਕ ਵਿੱਚ ਵੀ, ਜਮਾਂ ਦੀ ਫਾਹੀ ਨੂੰ ਕੱਟ ਦੇਣਗੇ, ਅਰਥਾਤ ਇਸ ਕੈਦ ਵਿੱਚੋਂ, ਰਿਹਾ ਕਰਕੇ ਜਮਾਂ ਦੀ ਫਾਂਸੀ ਵੀ, ਕੱਟ ਦੇਣਗੇ।

ਤਦ ਬਾਲਾ ਰਾਓ ਨੇ, ਗੁਰੂ ਦੇ ਸਿੱਖ ਤੋਂ, ਬੜੇ ਧਿਆਨ ਨਾਲ, ਗੁਰੂ ਕੇ ਜੱਸ ਦੀਆਂ, ਗੱਲਾਂ ਨੂੰ ਸੁਣਿਆ ਅਤੇ ਗੁਰੂ ਦੇ ਜੱਸ ਨੂੰ ਸੁਣ ਕੇ, ਉਸਦੇ ਹਿਰਦੇ ਵਿੱਚ, ਗੁਰੂ ਗੋਬਿੰਦ ਸਿੰਘ ਜੀ ਦੇ ਉੱਪਰ, ਬਹੁਤ ਹੀ ਸ਼ਰਧਾ ਵੱਧ ਗਈ, ਅਤੇ ਫੇਰ, ਬੜੇ ਪ੍ਰੇਮ ਦੇ ਨਾਲ, ਗੁਰੂ ਜੀ ਦੇ ਸਿੱਖ ਨੂੰ ਕਿਹਾ, ਕਿ ਹੇ ਗੁਰੂ ਜੀ ਦੇ, ਪ੍ਰੇਮੀ ਸਿੱਖਾ! ਤੂੰ ਮੇਰੇ ਵਲੋਂ, ਗੁਰੂ ਜੀ ਦੇ ਪਾਸ, ਅਰਦਾਸ ਬੇਨਤੀ ਕਰ, ਜਿਸ ਨਾਲ, ਸਾਡੀ ਇਸ ਕੈਦ ਦੀ, ਬੰਦਿਸ਼ ਵਿੱਚੋਂ, ਰਿਹਾਈ ਹੋ ਜਾਵੇ,— ਮੈਂ ਹੁਣ ਤੋਂ ਹੀ, ਗੁਰੂ ਜੀ ਦਾ ਧਿਆਨ ਲਾ ਕੇ, ਅਰਾਧਨ ਕਰਦਾ ਰਹਾਂਗਾ, ਅਤੇ ਕੜਾਹ ਪ੍ਰਸਾਦ ਦੀ, ਦੇਗ ਵੀ ਚੜ੍ਹਾਵਾਗਾਂ,— ਤਦ ਉਸਦੇ, ਸ਼ਰਧਾ ਦੇ, ਬਚਨਾਂ ਨੂੰ ਸੁਣ ਕੇ, ਗੁਰੂ ਕੇ ਸਿੱਖ ਨੇ, ਉਨ੍ਹਾਂ ਦੀ ਰਿਹਾਈ ਲਈ, ਬੜੇ ਪ੍ਰੇਮ ਨਾਲ ਅਰਦਾਸ ਕੀਤੀ,— ਅਤੇ ਗੁਰੂ ਜੀ ਦੇ, ਸਰੂਪ ਦਾ, ਧਿਆਨ ਵੀ ਦੱਸ ਦਿੱਤਾ, ਤਦ ਉਸ ਦਿਨ ਤੋਂ ਹੀ, ਬਾਲਾ-ਰਾਓ ਦੇ, ਹਿਰਦੇ ਵਿੱਚ, ਗੁਰੂ ਜੀ ਦੇ ਧਿਆਨ ਦਾ, ਅਤੀਅੰਤ ਪ੍ਰੇਮ ਜਾਗ ਪਿਆ, ਅਤੇ ਬ੍ਰਿਤੀ ਹਰ ਵੇਲੇ—ਧਿਆਨ ਵਿੱਚ ਹੀ, ਰਹਿਣ ਲੱਗ ਪਈ, ਇਸ ਕਰਕੇ, ਸੰਸਾਰ ਦੀ, ਸਭ ਸੁੱਧ-ਬੁੱਧ ਹੀ ਭੁਲ ਗਈ, ਤੇ ਮਨ ਦੀ ਐਸੀ ਦਸ਼ਾ ਹੋ ਗਈ, ਜਿਵੇਂ— ਹਰ ਵੇਲੇ, ਸਮਾਧੀ ਲੱਗੀ, ਹੋਈ ਹੁੰਦੀ ਹੈ।

ਯਥਾ— ਪਰਮ ਪ੍ਰੇਮ, ਮਨ ਮਹਿ ਉਪਜਾਯੋ॥ ਨਿਸਦਿਨ ਗੁਰ ਮਹਿ ਧਿਆਨ ਲਗਾਯੋ॥

ਏਧਰ ਤਾਂ, ਬਾਲਾ ਰਾਓ ਦੀ, ਇਹ ਅਵਸਥਾ ਹੋ ਗਈ,— ਅਤੇ ਓਧਰ, ਅਬਚਲ ਨਗਰ (ਨਾਂਦੇੜ ਸ਼ਹਿਰ) ਵਿੱਚ ਗੁਰੂ ਜੀ ਨੇ— ਸੰਮਤ ੧੭੬੫-ਕਤਕ ਸੁਦੀ, ਪੰਚਮੀ ਦੇ ਦਿਨ, ਪਿਛਲੀ ਰਾਤ, ਯਾਨੇ ਅੰਮ੍ਰਿਤ ਵੇਲੇ, ਜੋਤੀ ਜੋਤ ਸਮਾਉਣ ਦਾ, ਭਾਣਾ ਵਰਤਾ ਦਿੱਤਾ,— ਅਰਥਾਤ ਸ਼ਸ਼ਤ੍ਰਾ ਬਸਤ੍ਰਾਂ ਦੇ ਸਮੇਤ, ਸਨੱਧ ਬੱਧ ਹੋ ਕੇ, ਤੇ ਕੁਮੈਤ ਘੋੜੇ ਨੂੰ, ਨਾਲ ਲੈ ਕੇ, ਅਲੋਪ ਹੋ ਗਏ ਜਦ ਦੋ ਘੜੀਆਂ, ਦਿਨ ਚੜ੍ਹ ਗਿਆ, ਤਦ ਪਹਿਲੇ ਤਾਂ, ਇਕ ਲਕੜਹਾਰੇ[1] ਨੂੰ, ਦਰਸ਼ਨ

---

੧. ਲਕੜਹਾਰੇ, ਅਤੇ ਸੰਤ ਨੇ, ਗੁਰੂ ਜੀ ਦੇ ਅਸਥਾਨ ਅਬਚਲ ਨਗਰ (ਨਾਦੇੜ ਸ਼ਹਿਰ) ਵਿਚ ਜਾਕੇ, ਸਾਰੀ ਸੰਗਤ ਨੂੰ ਦੱਸਿਆ, ਕਿ ਗੁਰੂ ਜੀ ਹੁਣੇ ਅੱਜ ਹੀ, ਸਾਨੂੰ ਮਿਲੇ ਹਨ।

ਦਿੱਤਾ, ਅਤੇ, ਜਦ ਪਹਰ ਭਰ, ਦਿਨ ਚੜ੍ਹ ਗਿਆ, ਤਦ ਇਕ ਸੰਤ ਨੂੰ, ਜੰਗਲ ਵਿੱਚ ਜਾ ਕੇ, ਦਰਸ਼ਨ ਦਿੱਤਾ,-

ਅਤੇ ਜਦ ਅੱਧੀ ਰਾਤ ਹੋ ਗਈ, ਤਦ ਸਿਤਾਰੇ ਦੇ ਕਿਲੇ ਵਿੱਚ, ਜਿੱਥੇ ਬਾਲਾ ਰਾਓ, ਤੇ ਰੁਸਤਮ ਰਾਓ, ਕੈਦ ਸਨ, ਓਥੇ ਜਾਕੇ, ਪ੍ਰਗਟ ਹੋ ਗਏ,— ਉਸ ਵਕਤ ਬਾਲਾ ਰਾਓ, ਗੁਰੂ ਜੀ ਦੇ ਧਿਆਨ ਵਿੱਚ ਹੀ, ਮਗਨ ਸੀ,— ਜਦ ਉਸਨੇ, ਘੋੜੇ ਦੇ, ਪੈਰਾਂ ਦੇ, ਖੜਾਕ ਦੀ ਅਵਾਜ ਸੁਣੀ, ਤਾਂ ਨੇਤ੍ਰ ਖੋਲੇ, ਤੇ ਗੁਰੂ ਜੀ ਨੂੰ ਦੇਖ ਕੇ, ਬੜਾ ਹੈਰਾਨ ਹੋਇਆ,— ਅਤੇ ਕਿਹਾ, ਆਪ ਜੀ ਕੌਣ ਹੋ,? ਤਦ ਗੁਰੂ ਜੀ ਨੇ ਕਿਹਾ, ਅਸੀਂ ਓਹੀ ਹਾਂ, ਜਿਸ ਦਾ ਤੂੰ, ਅਰਾਧਨ ਕਰ ਰਿਹਾ ਹੈਂ,- ਅਸੀਂ ਤੇਰੇ ਸਹਾਈ ਹੋ ਕੇ,—ਇਸ ਕੈਦ ਵਿਚੋਂ, ਛੁੜਾਉਣ ਆਏ ਹਾਂ, ਛੇਤੀ ਕਰੋ, ਹੁਣ ਦੇਰ ਨ ਕਰੋ— ਬਾਲਾ ਰਾਓ ਨੇ ਕਿਹਾ, ਮਹਾਰਾਜ ਜੀ, ਸਾਡੇ ਤਾਂ ਪੈਰਾਂ ਵਿੱਚ, ਬੇੜੀਆਂ ਪਈਆਂ ਹੋਈਆਂ ਹਨ, ਅਤੇ ਇਸੇ ਤਰ੍ਹਾਂ ਮੇਰਾ ਭਰਾ ਵੀ, ਬੇੜੀਆਂ ਸਣੇ, ਸੁੱਤਾ ਹੋਇਆ ਹੈ,— ਤਦ ਗੁਰੂ ਜੀ ਨੇ ਕਿਹਾ, ਆਪਣੇ ਭ੍ਰਰਾ ਨੂੰ ਵੀ, ਛੇਤੀ ਜਗਾ ਦੇ, ਕਿਤੇ ਓਹੁ ਏਥੇ ਹੀ, ਨ ਰਹਿ ਜਾਵੇ,— ਅਤੇ ਵਾਹਿਗੁਰੂ ਦੇ ਨਾਮ ਦਾ, ਉਚਾਰਨ ਕਰੋ,— ਬੇੜੀਆਂ ਆਪਣੇ ਆਪ ਹੀ, ਟੁੱਟ ਜਾਣਗੀਆਂ,— ਤਦ ਭਰਾ ਨੂੰ ਜਗਾ ਕੇ, ਵਾਹਿਗੁਰੂ ਜੀ ਦਾ, ਨਾਮ ਲਿਆ, ਤਦ ਉਸੇ ਵਕਤ, ਪੈਰਾਂ ਦੀਆਂ ਬੇੜੀਆਂ, ਟੁੱਟ ਕੇ ਡਿੱਗ ਪਈਆਂ,— ਅਤੇ ਦੋਵਾਂ ਭਰਾਵਾਂ ਨੇ, ਉੱਠ ਕੇ ਗੁਰੂ ਜੀ ਦੇ ਚਰਨਾਂ ਤੇ, ਮੱਥਾ ਟੇਕਿਆ,— ਤਦ ਗੁਰੂ ਜੀ ਨੇ ਕਿਹਾ— ਜੋ ਸਾਡਾ ਸਿੱਖ, ਸ਼ਾਮ ਸਵੇਰੇ, ਸਿਮਰਨ ਕਰਦਾ ਹੈ, ਉਨਾਂ ਨੂੰ, ਦੁਨੀਆਂ ਦੇ ਬੰਧਨਾਂ ਤੋਂ, ਛੁੜਾਵਣ ਦੀ ਕੇਹੜੀ ਵੱਡੀ ਗੱਲ ਹੈ, ਸਤਿਗੁਰੂ ਤਾਂ, ਜਮਾਂ ਦੇ, ਬੰਧਨਾਂ ਨੂੰ ਵੀ, ਕੱਟ ਦਿੰਦੇ ਹਨ।

**ਯਥਾ—** ਅਰਧ ਰਾਤ, ਸਿਮਰਤਿ ਉਰ ਜਬੈ॥ ਪ੍ਰਗਟੇ ਸ੍ਰੀ ਗੋਬਿੰਦ, ਸਿੰਘ ਜੀ ਤਬੈ॥
ਸਬਦ ਤੁਰੰਗਮ ਕੋ, ਸੁਨ ਪਾਯੋ॥ ਉਠਯੋ ਰਾਇ, ਤਿਤ ਨੈਨ ਲਗਾਯੋ॥
ਬਿਸਮਤ ਬੂਝਯੋ 'ਕਹੁ ਤੁਮ ਕੌਨ'?॥ ਸ੍ਰੀ ਪ੍ਰਭ ਕਹਯੋ, ਅਰਾਧਹਿ ਜੌਨ॥
ਸੋ ਪਹੁੰਚਯੋ, ਤੁਵ ਕਰਨਿ ਸਹਾਇ॥ ਉਠਹੁ ਅਬਹਿ, ਨਹ ਬਿਲਮ ਲਗਾਇ॥
ਸ੍ਰੀ ਗੁਰ ਮੋਹਿ, ਪਗਹੁ ਮਹਿ ਬੇਰੀ॥ ਅਨੁਜ ਸੁਪਤਿ, ਤਿਮਹੀ ਢਿਗ ਮੇਰੀ॥
ਭ੍ਰਾਤ ਜਗਾਵਹੁ, ਸੰਗ ਨ ਹੂਟੈ॥ ਵਾਹਿਗੁਰੂ ਕਹੁ, ਬੇੜੀ ਟੂਟੈ॥
ਸੁਨਿ ਪ੍ਰਭ ਤੇ, ਨਿਜ ਅਨੁਜ ਜਗਾਯੋ॥ ਸੰਗਲ ਟੂਟੇ, ਨਾਮ ਧਿਆਯੋ॥

**ਯਥਾ—** ਉਠ ਦੋਨਹੁ ਗੁਰ ਚਰਨੀ ਪਰੇ॥ 'ਧੰਨ ਗੁਰੂ ਕਿਰਤਾਰਥ ਕਰੇ॥'
ਪ੍ਰਭ ਬੋਲੇ, 'ਜੋ ਸਿਖ ਹੈ ਮੇਰੇ॥ ਸਿਮਰਤ ਸਤਿਗੁਰ, ਸੰਝ ਸਵੇਰੇ॥
ਨਰ ਤੇ ਕਹਾਂ, ਬਚਾਵਨ ਗਾਥਾ॥ ਜਮ ਤੇ ਰਾਖੋ, ਦੇ ਕਰ ਹਾਥਾ॥'

ਗੁਰੂ ਜੀ ਨੇ ਕਿਹਾ ਹੁਣ ਤੁਸੀਂ ਦੋਵੇਂ ਭਰਾ, ਦੋਨਾਂ ਪਾਸੇ ਦੇ, ਰਕਾਬਾਂ ਦੇ ਚਮੜਿਆਂ ਨੂੰ, ਦ੍ਰਿੜ੍ਹ (ਮਜ਼ਬੂਤ) ਹੋ ਕੇ, ਫੜ ਲਵੋ, ਅਤੇ ਉੱਚੀ ਅਵਾਜ ਨਾਲ, ਪਹਿਰੇਦਾਰਾਂ ਨੂੰ ਵੀ, ਜਗਾ ਦੇਵੋ— ਤਦ ਦੋਵੇਂ ਭਰਾਵਾਂ ਨੇ, ਦੋਂਨੇ ਪਾਸੇ ਹੋਕੇ, ਰਕਾਬਾਂ ਦੇ ਚਮੜਿਆਂ ਨੂੰ ਫੜ ਲਿਆ, ਅਤੇ ਉੱਚੀ ਆਵਾਜ਼ ਨਾਲ ਕਿਹਾ, ਕਿ ਹੇ ਪਹਿਰੇਦਾਰੋ— ਚੰਗੀ ਤਰ੍ਹਾਂ ਸੁਣ ਲਵੋ, ਗੁਰੂ ਜੀ ਦੀ, ਸਹਾਇਤਾ ਦੇ ਨਾਲ, ਅਸੀਂ, ਕਿਲੇ ਦੀ ਕੈਦ ਵਿੱਚੋਂ, ਨਿਕਲ ਕੇ ਜਾ ਰਹੇ ਹਾਂ, ਜੇਕਰ ਕਿਸੇ ਵਿੱਚ, ਕੋਈ ਤਾਕਤ ਹੈ, ਤਾਂ ਸਾਨੂੰ ਘੇਰ ਕੇ, ਫੜ ਲਵੋ, ਨਹੀਂ ਤਾਂ, ਅਸੀ ਅਪਣੇ ਗੁਰੂ ਨਾਲ ਜਾ ਰਹੇ ਹਾਂ- ਪਹਿਰੇਦਾਰਾਂ ਨੂੰ, ਜਦ ਉੱਚੀ-ਉੱਚੀ ਅਵਾਜਾਂ ਦਿੱਤੀਆਂ, ਤਦ ਸਭ ਪਹਿਰੇਦਾਰ, ਜਾਗ ਪਏ— ਅਤੇ ਦੋਵਾਂ ਭਰਾਵਾਂ ਨੂੰ, ਘੇਰ ਕੇ, ਸਾਰੇ ਹੀ ਫੜ੍ਹਨ ਨੂੰ ਆ ਗਏ-ਤਦ ਗੁਰੂ ਜੀ ਨੇ, ਘੋੜੇ ਨੂੰ, ਅੱਡੀ ਲਾਕੇ, ਜਾਣ ਲਈ, ਪ੍ਰੇਰ ਦਿੱਤਾ, ਤਦ ਉਸੀ ਵੇਲੇ, ਜਿਸ ਤਰਾਂ ਪੰਛੀ ਉੱਡਦਾ ਹੈ, ਇਸ ਤਰਾਂ ਗੁਰੂ ਜੀ ਦਾ ਘੋੜਾ, ਅਕਾਸ਼ ਵਲ ਨੂੰ, ਉੱਡ ਗਿਆ, ਅਤੇ ਬਾਰਾਂ ਕੋਹ, ਬਿੰਧਿਆਚਲ ਪਰਬਤ ਵਲ ਜਾਕੇ, ਧਰਤੀ ਤੇ ਖੜਾ ਹੋ ਗਿਆ ਤਦ ਗੁਰੂ ਜੀ ਨੇ, ਰਕਾਬਾਂ ਦੇ ਚਮੜੇ ਛੁੜਵਾ ਕੇ ਕਿਹਾ, ਜਿਸ ਸਰੂਪ ਨਾਲ, ਅਸੀਂ ਤੁਹਾਨੂੰ ਕੈਦ ਵਿੱਚੋਂ ਛੁੜਾ ਕੇ, ਲਿਆਏ ਹਾਂ, ਇਸ ਸਰੂਪ ਦੇ ਦਰਸ਼ਨਾਂ ਲਈ, ਹੱਠ ਨ ਕਰਨਾ, ਕਿਉਂਕਿ ਇਸ ਸਰੂਪ ਦਾ, ਹੁਣ ਦੁਬਾਰਾ, ਦਰਸ਼ਨ ਨਹੀਂ ਹੋਵੇਗਾ—

ਤਦ ਉਨ੍ਹਾਂ ਨੇ ਕਿਹਾ, ਮਹਾਰਾਜ ਜੀ! ਆਪ ਜੀ, ਸਾਡੇ ਨਾਲ ਚਲੋ,- ਅਸੀਂ ਆਪ ਜੀ ਦੀ ਦਿਲੋਂ ਮਨੋ ਹੋ ਕੇ ਬੜੇ ਪ੍ਰੇਮ ਨਾਲ ਭੇਟਾਂ ਦਾ ਅਰਪਨ, ਤੇ ਸੇਵਾ ਕਰਨੀ ਚਾਹੁੰਦੇ ਹਾਂ, ਤਦ ਗੁਰੂ ਜੀ ਨੇ ਕਿਹਾ- ਜੋ ਕੁਝ ਵੀ, ਤੁਸੀਂ ਸਾਡੀ

ਸੇਵਾ, ਤੇ ਮੰਨ ਮਨੌਤ ਕਰਨੀ ਚਹੁੰਦੇ ਹੋ, ਓਹੁ ਸਭ ਅਬਚਲ ਨਗਰ (ਨਾਂਦੇੜ ਨਗਰੀ) ਵਿੱਚ ਜਾਕੇ ਅਰਪਣ ਕਰ ਦੇਣੀ- ਇਸ ਤਰ੍ਹਾਂ ਕਹਿ ਕੇ, ਗੁਰੂ ਜੀ ਅਲੋਪ ਹੋ ਗਏ।

ਇਸ ਤਰ੍ਹਾਂ ਬਾਲਾ ਰਾਓ ਤੇ ਰੁਸਤਮ ਰਾਓ, ਕੈਦ ਤੋਂ ਛੁਟਕਾਰਾ ਪਾਕੇ, ਘਰ ਨੂੰ, ਚਲੇ ਗਏ, ਤੇ ਕੁਝ ਦਿਨ ਬਿਸ੍ਰਾਮ ਕੀਤਾ, ਅਤੇ ਫੇਰ ਗੁਰੂ ਜੀ ਦੇ, ਕਹੇ ਅਨੁਸਾਰ, ਅਬਚਲ ਨਗਰ (ਨਾਂਦੇੜ ਸ਼ਹਿਰ) ਵਿੱਚ ਜਾਕੇ, ਮੰਨ ਮੰਨੌਤ ਦੀ, ਸਭ ਸਮੱਗ੍ਰੀ, ਅਰਪਣ ਕੀਤੀ, ਅਤੇ ਕੜਾਹ ਪ੍ਰਸਾਦ ਦੀ ਦੇਗ ਚੜ੍ਹਾ ਕੇ, ਫੇਰ ਬਹੁਤ ਸਾਰੀ, ਮਾਇਆ, ਗੁਰੂ ਜੀ ਦੀ, ਗੋਲਕ ਵਿੱਚ ਪਾਈ, ਫੇਰ ਕੁਝ ਸਮਾਂ ਸੰਗਤ ਵਿੱਚ ਬੈਠ ਕੇ,- ਬਾਅਦ ਵਿੱਚ, ਆਪ ਬੀਤੀ, ਸਭ ਵਾਰਤਾ, ਸਾਰੀ ਸੰਗਤ ਨੂੰ ਸੁਣਾਈ,— ਕਿ ਕਿਸ ਤਰ੍ਹਾਂ, ਗੁਰੂ ਜੀ ਨੇ, ਪ੍ਰਤੱਖ ਕੈਦ ਵਿਚੋਂ ਸਾਨੂੰ ਕੱਢ ਕੇ, ਰਿਹਾ ਕੀਤਾ, ਅਤੇ ਫੇਰ ਗੁਰੂ ਜੀ, ਸਾਡੇ ਸਾਹਮਣੇ ਹੀ, ਅਲੋਪ (ਅੰਤਰ ਧਿਆਨ) ਹੋ ਗਏ॥

(ਗੁਰੂ ਪ੍ਰਤਾਪ ਸੂਰਜ (ਸੂਰਜ ਪ੍ਰਕਾਸ਼) ਐਨ ਦੂਜਾ-ਅੰਸੂ-੨੪-੨੫-੨੬)

ਇਸ ਤਰ੍ਹਾਂ ਇਹ "ਰਹੀਮੈ ਰਿਹਾ ਕੈ" ਸ਼ਬਦ, ਪ੍ਰਮੇਸ਼੍ਵਰ ਦਾ, ਸਾਰਥਕ ਨਾਮ ਹੈ, ਜੋਕਿ, ਹਰ ਪ੍ਰਕਾਰ ਦੇ, ਦੁੱਖਾਂ ਤੋਂ, ਜੀਵਾਂ ਨੂੰ, ਰਿਹਾ ਕਰਕੇ, ਸੁਖੀ ਕਰ ਦੇਣ ਵਾਲਾ ਹੈ.

**ਯਥਾ—** ਬੰਧਨ ਕਾਟਿ ਬਿਸਾਰੇ ਅਉਗਨ, ਅਪਨਾ ਬਿਰਦੁ ਸਮਾਰਿਆ॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ, ਬਾਰਿਕ ਜਿਉ ਪ੍ਰਤਿਪਾਰਿਆ॥ [੩੮੨-ਆਸਾ ਮ:੫]

♦—♦—♦—♦—♦—♦—♦—♦

## ਕਿ ਪਾਕ ਬਿਐਬ ਹੈਂ॥

[ **ਪਦ ਅਰਥ—** ਪਾਕ. ਫਾਰਸੀ. ਸੰਗਯਾ— ਪਵਿਤ੍ਰ.॥ ਬਿਐਬ. ਫਾਰਸੀ. ਵਿਸ਼ੇਸ਼ਣ-ਐਬ (ਦੋਸ਼) ਰਹਿਤ. ਨਿਰਵਿਕਾਰ. ਪਾਪ ਰਹਿਤ. ਪਵਿੱਤ੍ਰ (੨) [ਬਿਐਬ = ਬਿ + ਐਬ] ਬਿ. ਫਾਰਸੀ. ਬੇ. ਅਵੱਵੈ— ਬਿਨਾ. ਬਗੈਰ. ਰਹਿਤ. ਨਹੀ. (੨) ਪੰਜਾਬੀ. ਬਿ. — ਨਿਸ਼ੇਧ-ਬੋਧਕ ਪਦ.॥ ਐਬ. ਅਰਬੀ. ਸੰਗਯਾ- ਔਗੁਣ. ਦੋਸ਼. ਪਾਪ (੨) ਭੈੜੀ ਆਦਤ. ਬੁਰੀ-ਵਾਦੀ.। ]

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, [ਬਿਐਬ] = ਦੋਸ਼ ਰਹਿਤ ਹੈਂ, ਇਸੀ ਕਾਰਨ ਤੂੰ [ਪਾਕ] = ਪਵਿੱਤ੍ਰ ਸਰੂਪ ਹੈਂ।

**ਯਥਾ—** ਬਾਬਾ ਅਲਹੁ ਅਗਮ ਅਪਾਰੁ॥ ਪਾਕੀ ਨਾਈ ਪਾਕ ਥਾਇ, ਸਚਾ ਪਰਵਦਿਗਾਰੁ॥
[੫੩-ਸ੍ਰੀ ਰਾਗ ਮ:੧]

**ਯਥਾ ਹੋਰ—** ਅਲੇਖੰ ਅਭੇਖੰ ਅਨੀਲੰ ਅਨਾਦੰ॥ ਪਰੇਯੰ ਪਵਿਤ੍ਰੰ, ਸਦਾ ਨਿਰ ਬਿਖਾਦੰ॥
[ਬਚਿਤ੍ਰ ਨਾਟਕ ਛੰਦ ਨੰ:-੬]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਪਾਕ] = ਪਵਿੱਤ੍ਰ ਤੋਂ ਵੀ [ਬਿਐਬ] = ਪਵਿੱਤ੍ਰ ਹੈਂ।

**ਯਥਾ—** ਅਲਾਹ ਪਾਕੰ ਪਾਕ ਹੈ, ਸਕ ਕਰਉ ਜੇ ਦੂਸਰ ਹੋਇ॥ ਕਬੀਰ ਕਰਮੁ ਕਰੀਮ ਕਾ, ਉਹੁ ਕਰੈ ਜਾਨੈ ਸੋਇ॥
[੭੨੭-ਤਿਲੰਗ ਕਬੀਰ ਜੀ]

## ਕਿ ਗੈਬੁਲ ਗੈਬ ਹੈਂ॥ ੧੦੮॥

[ **ਪਦ ਅਰਥ—** ਗੈਬੁਲ. ਅਰਬੀ. ਗੈਬ. ਵਿਸ਼ੇਸ਼ਣ— ਗੁਪਤ.॥ ਉਲ. ਅਰਬੀ. ਪ੍ਰਤੇਯ-ਸੇ. ਤੋਂ. (੨) ਕਾ. ਕੇ. ਕੀ. ਕੋ. ]

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਐਸਾ ਹੈਂ, ਕਿ [ਗੈਬੁਲ] = ਗੁਪਤ ਤੋਂ ਵੀ ਗੁਪਤ ਹੈਂ।

[ **ਭਾਵ—** ਇਹ ਕਿ, ਮਨ ਇੰਦਰੀਆਂ ਆਦਿ, ਜੋ ਗੁਪਤ ਹਨ, ਪ੍ਰਮੇਸ਼੍ਵਰ ਉਨਾਂ ਤੋਂ ਵੀ ਗੁਪਤ ਹੈ, ਅਤੇ ਗੁਪਤ ਰੂਹਾਂ ਜੋ ਹਨ, ਉਨਾਂ ਤੋਂ ਵੀ, ਓਹੁ ਪ੍ਰਮੇਸ਼੍ਵਰ ਗੁਪਤ ਹੈ, ਕਿਉਂਕਿ ਉਨਾਂ ਵਿੱਚ ਵੀ, ਓਹੁ ਗੁਪਤ ਰੂਪ ਹੋਕੇ, ਨਿਵਾਸ ਕਰ ਰਿਹਾ ਹੈ। ]

ਯਥਾ— ਅਲਹੁ ਗੈਬੁ ਸਗਲ ਘਟਿ ਭੀਤਰਿ, ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੁਹੂੰ ਮਹਿ ਏਕੈ, ਕਹੈ ਕਬੀਰ ਪੁਕਾਰੀ॥ [੪੮੩-ਆਸਾ ਕਬੀਰ ਜੀ]

ਯਥਾ ਹੋਰ—ਆਪੇ ਕਰਤਾ ਸਭੁ ਜਿਸੁ ਕਰਣਾ॥ ਜੀਅ ਜੰਤ ਸਭਿ ਤੇਰੀ ਸਰਣਾ॥
ਆਪੇ ਗੁਪਤੁ ਵਰਤੈ ਸਭ ਅੰਤਰਿ, ਗੁਰਕੈ ਸਬਦਿ ਪਛਾਤਾ ਹੇ॥ [੧੦੫੨-ਮਾਰੂ ਮ : ੩]

## ਕਿ ਅਫਵੁਲ ਗੁਨਾਹ ਹੈਂ॥

{ ਪਦ ਅਰਥ— ਅਫਵੁਲ. ਅਰਬੀ. ਅਫਵ. ਸੰਗਯਾ- ਖਿਮਾ ਕਰਨ ਦੀ ਕ੍ਰਿਆ. ਮੁਆਫੀ.॥ ਗੁਨਾਹ. ਫਾਰਸੀ. ਸੰਗਯਾ—ਅਪਰਾਧ. ਦੋਸ਼. ਪਾਪ.। }

ਅਰਥ— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਅਫਵੁਲ] = ਬਖਸ਼ਣੇ ਵਾਲਾ ਹੈਂ, [ਗੁਨਾਹ] = ਪਾਪਾਂ ਦੇ ਤਾਂਈ. ਕਿਉਂਕਿ ਤੂੰ ਸਦਾ ਹੀ ਪਾਪੀਆਂ ਨੂੰ ਬਖਸ਼ ਕੇ, ਪਤਿਤਾਂ ਤੋਂ, ਪਵਿਤ੍ਰ ਕਰਨ ਵਾਲਾ ਹੈਂ।

ਯਥਾ— ਅੰਤਰਜਾਮੀ ਆਪਿ ਪ੍ਰਭੁ, ਸਭ ਕਰੇ ਕਰਾਇਆ॥ ਪਤਿਤ ਪੁਨੀਤ ਘਣੇ ਕਰੇ, ਠਾਕੁਰ ਬਿਰਦਾਇਆ॥
[੮੧੨-ਬਿਲਾਵਲ ਮ : ੫]

## ਕਿ ਸਾਹਾਨ ਸਾਹ ਹੈਂ॥

ਅਰਥ— ਹੇ ਅਕਾਲ ਪੁਰਖ! ਤੂੰ ਜੋ ਹੈਂ, [ਸਾਹਾਨ] = ਪਾਤਸ਼ਾਹਾਂ ਦਾ ਵੀ [ਸਾਹ] = ਪਾਤਿਸ਼ਾਹ ਹੈਂ।

ਯਥਾ— ਕਿਆ ਕਹੀਐ ਗੁਣ ਕਥਹਿ ਘਨੇਰੇ॥ ਅੰਤੁ ਨ ਪਾਵਹਿ ਵਡੇ ਵਡੇਰੇ॥
ਨਾਨਕ ਸਾਚੁ ਮਿਲੈ ਪਤਿ ਰਾਖਹੁ, ਤੂੰ ਸਿਰਿ ਸਾਹਾ ਪਾਤਿਸਾਹਾ ਹੇ॥ [੧੦੩੩-ਮਾਰੂ ਮ:੧]

## ਕਿ ਕਾਰਨ ਕੁਨਿੰਦ ਹੈਂ॥

{ ਪਦ ਅਰਥ— ਕਾਰਨ. ਸੰ. ਸੰਗਯਾ- ਹੇਤੂ. ਸਬੱਬ (੨) ਕਾਰਜ ਦਾ ਸਾਧਨ. ਸਮਗ੍ਰੀ. (੩) ਉਪਾਦਾਨ— ਕਾਰਨ ਸਰੂਪ, ਪੰਜੇ ਤੱਤ ਆਦਿਕ॥ ਕੁਨਿੰਦ, ਫਾਰਸੀ. ਵਿਸ਼ੇਸ਼ਣ-ਕਰਨ ਵਾਲਾ। }

ਅਰਥ— ਹੇ ਅਕਾਲ ਪੁਰਖ! ਤੂੰ ਹੀ ਸਭ ਕਾਰਨ ਦੇ [ਕੁਨਿੰਦ] = ਕਰਨ ਵਾਲਾ ਹੈਂ, ਕਿਉਕਿ ਤੂੰ ਹੀ, ਸਾਰੇ ਸਬੱਬ ਬਨਾਉਣ ਵਾਲਾ ਹੈਂ।

ਯਥਾ— ਸਭੁ ਕਿਛੁ ਕਰਤੇ ਹਥਿ, ਕਾਰਣੁ ਜੋ ਕਰੈ॥ ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ॥
[੫੨੩-ਗੂਜਰੀ ਵਾਰ ਸਲੋਕ ਮ : ੫]

ਯਥਾ ਹੋਰ—ਤੁਮਹੀ ਕਾਰਨ ਕਰਨ॥ ਚਰਨ ਕਮਲ ਹਰਿ ਸਰਨ॥
ਮਨਿ ਤਨਿ ਹਰਿ ਓਹੀ ਧਿਆਇਆ॥ ਆਨੰਦ ਹਰਿ ਰੂਪ ਦਿਖਾਇਆ॥
[੮੯੬-ਰਾਮਕਲੀ ਮ : ੫]

ਦੂਜਾ ਅਰਥ— ਹੇ ਅਕਾਲ ਪੁਰਖ! ਜੋ ਤੂੰ ਹੀ [ਕਾਰਨ] = ਪ੍ਰਪੰਚ ਦਾ [ਕੁਨਿੰਦ] = ਕਰਤਾ ਹੈਂ, ਕਿਉਂਕਿ ਉਪਾਦਾਨ ਕਾਰਨ ਸਰੂਪ, ਪੰਜੇ ਤੱਤ ਆਦਿਕ ਪ੍ਰਪੰਚ ਜੋ ਹੈ, ਇਹ ਸਭ, ਤੂੰ ਹੀ ਰਚਿਆ ਹੈ (ਕਾਰਨ ਦਾ ਅਰਥ- "ਪ੍ਰਪੰਚ" ਸੰਪ੍ਰਦਾਈ ਅਰਥ ਹੈ)

ਯਥਾ— ਆਪੇ ਕਾਰਣੁ ਕਰਤਾ ਕਰੇ, ਸ੍ਰਿਸਟਿ ਦੇਖੈ ਆਪਿ ਉਪਾਇ॥
ਸਭ ਏਕੋ ਇਕੁ ਵਰਤਦਾ, ਅਲਖੁ ਨ ਲਖਿਆ ਜਾਇ॥ [੩੭-ਸ੍ਰੀ ਰਾਗ ਮ : ੩]

## ਕਿ ਰੋਜ਼ੀ ਦਿਹੰਦ ਹੈਂ॥ ੧੦੯॥

[ **ਪਦ ਅਰਥ—** ਦਿਹੰਦ. ਫਾਰਸੀ. ਦਿਹੰਦਾ. ਵਿਸ਼ੇਸ਼ਣ-ਦੇਣ ਵਾਲਾ॥ ਰੋਜ਼ੀ. ਫਾਰਸੀ. ਸੰਗਯਾ-ਨਿਤ ਦਾ ਭੋਜਨ. ]

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ [ਰੋਜ਼ੀ] = ਨਿਤ ਦੇ ਭੋਜਨ ਨੂੰ [ਦਿਹੰਦ] = ਦੇਣ ਵਾਲਾ, ਦਾਤਾ ਹੈਂ॥

**ਯਥਾ—** ਪਹਿਲੋ ਦੇ ਤੈਂ ਰਿਜ਼ਕੁ ਸਮਾਹਾ॥ ਪਿਛੋਂ ਦੇ ਤੈਂ ਜੰਤੁ ਉਪਾਹਾ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ, ਲਵੈ ਨ ਕੋਈ ਲਾਵਣਿਆ॥ [੧੩੦-ਮਾਝ ਮ : ੫]

## ਕਿ ਰਾਜਕ ਰਹੀਮ ਹੈਂ॥

[ **ਪਦ ਅਰਥ—** ਰਾਜਕ. ਅਰਬੀ. ਵਿਸ਼ੇਸ਼ਣ-ਰਿਜ਼ਕ (ਰੋਜ਼ੀ) ਦੇਣ ਵਾਲਾ ਅੰਨਦਾਤਾ. ਨਿਤ ਦਾ ਭੋਜਨ ਦੇਣ ਵਾਲਾ। ]

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ [ਰਾਜਕ] = ਰਿਜ਼ਕ ਦੇਣ ਦੇ, ਪ੍ਰਬੰਧ ਕਰਨ ਵਾਲਾ, ਅਤੀਅੰਤ [ਰਹੀਮ] = ਰਹਿਮ ਦਿਲ ਹੈਂ, ਕਿਉਂਕਿ, ਤੂੰ ਹੀ ਅਤੀਅੰਤ ਦਿਆਲੂ ਹੋ ਕੇ, ਸਭ ਨੂੰ, ਰੋਜ਼ੀ ਪਹੁੰਚਾ ਰਿਹਾ ਹੈਂ।

**ਯਥਾ—** ਆਪਿ ਉਪਾਏ ਧੰਧੈ ਲਾਏ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ॥
ਨਾਨਕ ਨਾਮੁ ਧਿਆਇ ਸਚਿ ਰਾਤੇ, ਜੋ ਤਿਸੁ ਭਾਵੈ ਸੋ ਕਾਰ ਕਮਾਵਣਿਆ॥ [੧੧੨-ਮਾਝ ਮ:੩]

**ਯਥਾ ਹੋਰ—** ਕਾਰਨ ਕਰਨ ਕਰੀਮ, ਸਰਬ ਪ੍ਰਤਿਪਾਲ ਰਹੀਮ॥
ਅਲਹ ਅਲਖ ਅਪਾਰ, ਖੁਦਿ ਖੁਦਾਇ ਵਡ ਬੇਸੁਮਾਰ॥ [੮੯੬-ਰਾਮ ਕਲੀ ਮ:੫]

**ਯਥਾ ਹੋਰ—** ਦੇਖੈ ਸੁਣੈ ਹਦੂਰਿ ਸਦ, ਘਟਿ ਘਟਿ ਬ੍ਰਹਮੁ ਰਵਿੰਦੁ॥
ਅਕ੍ਰਿਤਘਣਾ ਨੋ ਪਾਲਦਾ, ਪ੍ਰਭ ਨਾਨਕ ਸਦ ਬਖਸਿੰਦੁ॥ [੪੭-ਸ੍ਰੀ ਰਾਗ ਮ:੫]

## ਕਿ ਕਰਮੰ ਕਰੀਮ ਹੈਂ॥

[ **ਪਦ ਅਰਥ—** ਕਰਮੰ. ਅਰਬੀ. ਕਰਮ. ਸੰਗਯਾ-ਕ੍ਰਿਪਾ. ਮਿਹਰਬਾਨੀ.॥ ਕਰੀਮ. ਅਰਬੀ. ਵਿਸ਼ੇਸ਼ਣ-ਕ੍ਰਿਪਾ ਕਰਨ ਵਾਲਾ. ਕ੍ਰਿਪਾਲੂ. ]

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਕਰਮੰ] = ਕ੍ਰਿਪਾ ਦੇ ਕਰਨ ਵਾਲਾ, ਪੂਰਨ [ਕਰੀਮ] = ਕ੍ਰਿਪਾਲੂ ਹੈਂ।

**ਯਥਾ—** ਕਰੁਣਾ ਨਿਧਾਨ ਕਾਮਲ ਕ੍ਰਿਪਾਲ॥ ਦੁਖ ਦੋਖ ਹਰਤਾ ਦਾਤਾ ਦਇਆਲ॥
[ਅਕਾਲ ਉਸਤਤਿ ਛੰਦ ਨੰਬਰ-੨੩੬]

**ਯਥਾ ਹੋਰ—** ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥ [੮੮੫-ਰਾਮਕਲੀ ਮ:੫]

## ਕਿ ਸਰਬੰ ਕਲੀ ਹੈਂ॥

[ **ਪਦ ਅਰਥ—** ਕਲੀ. (ਕਰੀ) ਵਿਸ਼ੇਸ਼ਣ-ਕਰਤਾ. ਕਰਨ ਵਾਲਾ. (੨) ਕਲਾਵਾਨ. ਸ਼ਕਤੀ ਵਾਲਾ. (੩) ਕਲਿਕਾ-ਫੁੱਲ ਦੀ ਡੋਡੀ, ਕਿਉਂਕਿ ਫੁੱਲ ਦੀ ਪਹਿਲੀ ਅਵਸਥਾ ਜੋ ਹੁੰਦੀ ਹੈ, ਉਸਦਾ ਨਾਮ ਕਲੀ ਹੈ। ]

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਰਬ ਦਾ [ਕਲੀ] = ਕਰਤਾ ਹੈਂ, ਕਿਉਂਕਿ ਸਭ ਨੂੰ ਤੂੰ ਹੀ ਰੱਚਿਆ ਹੈ।

**ਯਥਾ—** ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ॥
[੩੬੫-ਆਸਾ ਮ:੪]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਰਬ [ਕਲੀ] = ਕਲਾ (ਸ਼ਕਤੀਆਂ) ਦੇ ਸੰਜੁਗਤ ਹੈਂ, ਕਿਉਂਕਿ ਅਸਲ ਵਿੱਚ, ਤੂੰ ਹੀ ਸੰਪੂਰਨ ਸ਼ਕਤੀਆਂ ਵਾਲਾ ਹੈਂ, ਹੋਰ ਸਭ, ਥੋੜੀ-ਥੋੜੀ ਸ਼ਕਤੀ ਵਾਲੇ ਹਨ।

**ਯਥਾ—** ਤੂ ਬੇਅੰਤੁ ਸਰਬ ਕਲ ਪੂਰਾ, ਕਿਛੁ ਕੀਮਤਿ ਕਹੀ ਨ ਜਾਇ॥
ਨਾਨਕ ਸਰਣਿ ਤੁਮਾਰੀ ਹਰਿ ਜੀਉ, ਭਾਵੈ ਤਿਵੈ ਛਡਾਇ॥ [੭੨੦-ਬੈਰਾੜੀ ਮ:੪]

**ਯਥਾ ਹੋਰ—** ਸਰਬ ਕਲਾ ਪ੍ਰਭ ਤੁਮ ਪ੍ਰਬੀਨ॥ ਅੰਤੁ ਨ ਪਾਵਹਿ ਜਲਹਿ ਮੀਨ॥
ਅਗਮ ਅਗਮ ਊਚਹ ਤੇ ਊਚ॥ ਹਮ ਥੋਰੇ ਤੁਮ ਬਹੁਤ ਮੂਚ॥ [੧੧੮੨-ਬਸੰਤ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਪੱਤੇ ਫੁੱਲ, ਅਤੇ [ਕਲੀ] = ਕਲੀਆਂ (ਅੱਧਖਿੜੇ ਫੁੱਲ) ਹਨ, ਸੋ ਤੂੰ ਹੀ, ਸਰਬ ਰੂਪ ਹੋ ਰਿਹਾ ਹੈਂ।

**ਯਥਾ—** ਕਹੂੰ ਫੂਲ ਹ੍ਵੈ ਕੈ, ਭਲੇ ਰਾਗ ਫੂਲੇ॥ ਕਹੂੰ ਭਵਰ ਹ੍ਵੈ ਕੇ, ਭਲੀ ਭਾਂਤ ਭੂਲੇ॥
ਕਹੂੰ ਪਵਨ ਹ੍ਵੈ ਕੈ ਬਹੇ-ਬੇਗਿ ਐਸੇ॥ ਕਹੈ ਮੋ ਨ ਆਵੈ, ਕਥੌ ਤਾਹਿ ਕੈਸੇ॥
[ਬਿਚਿਤ੍ਰ ਨਾਟਕ ਛੰਦ ਨੰਬਰ-੧੨]

**ਯਥਾ ਹੋਰ—** ਆਪੇ ਭਵਰਾ ਫੂਲ ਬੇਲਿ॥ ਆਪੇ ਸੰਗਤਿ ਮੀਤ ਮੇਲਿ॥ ਐਸੀ ਭਵਰਾ ਬਾਸੁ ਲੇ॥
ਤਰਵਰ ਫੂਲੇ ਬਨ ਹਰੇ॥ ਆਪੇ ਕਵਲਾ ਕੰਤੁ ਆਪਿ॥ ਆਪੇ ਰਾਵੇ ਸਬਦਿ ਥਾਪਿ॥
[੧੧੯੦-ਬਸੰਤ ਮ:੧]

**ਯਥਾ ਹੋਰ—** ਆਪੇ ਭਾਰ ਅਠਾਰਹ ਬਣਸਪਤਿ, ਆਪੇ ਹੀ ਫਲ ਲਾਏ॥
ਆਪੇ ਮਾਲੀ ਆਪਿ ਸਭੁ ਸਿੰਚੈ, ਆਪੇ ਹੀ ਮੁਹਿ ਪਾਏ॥ [੫੫੪-ਬਿਹਾਗੜੇ ਕੀ ਵਾਰ ਪਉੜੀ-੧੫]

## ਕਿ ਸਰਬੰ ਦਲੀ ਹੈਂ॥ ੧੧੦॥

**ਪਦ ਅਰਥ—** ਦਲੀ. ਸੰ. ਵਿਸ਼ੇਸ਼ਣ- ਦਲਣ ਕਰਤਾ. ਨਾਸ ਕਰਨ ਵਾਲਾ (੨) ਦਲੀ (ਸੈਨਾ) ਦਲਵਾਲਾ. (੩) ਸੰਗਯਾ- ਸੈਨਾ.

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਦੇ [ਦਲੀ] = ਦਲਣ ਵਾਲਾ, ਨਾਸ਼ ਕਰਤਾ ਹੈਂ।

**ਯਥਾ—** ਜਿਤੇਕਿ ਰਾਜ ਰੰਕਯੰ॥ ਹਨੇ ਸੁ ਕਾਲ ਬਕਯੰ॥ ਜਿਤੇਕ ਲੋਕ ਪਾਲਯੰ॥ ਨਿਦਾਨ ਕਾਲ ਦਾਲਯੰ॥
[ਬਚਿਤ੍ਰ ਨਾਟਕ ਛੰਦ ਨੰ :-੭੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੀ [ਦਲੀ] = ਸੈਨਾ ਸਰੂਪ ਹੈਂ।

**ਯਥਾ—** ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ॥ ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ॥
[ਅਕਾਲ ਉਸਤਤਿ ਛੰਦ ਨੰ : -੧੦੭]

## ਕਿ ਸਰਬਤ੍ਰ ਮਾਨਯੈ॥

**ਪਦ ਅਰਥ—** ਸਰਬਤ੍ਰ. ਸੰ. ਸਰਵੱਤ੍ਰ. ਕ੍ਰਿਆ.ਵਿਸ਼ੇਸ਼ਣ— ਸਭ ਥਾਂ. (੨) ਸਾਰੇ ਸਮਿਆਂ ਵਿੱਚ, (੩) ਵਿਸ਼ੇਸ਼ਣ— ਸਭ. ਤਮਾਮ.

**ਅਰਥ—** ਹੇ ਅਕਾਲ ਪੁਰਖ! ਜੋ ਵੀ ਕੋਈ ਹੈ, [ਸਰਬਤ੍ਰ] = ਸਰਬ ਤੈਨੂੰ ਹੀ [ਮਾਨਿਯੈ] = ਮੰਨਦੇ ਹਨ, ਕਿਉਂਕਿ ਸਭ ਤੇਰਾ ਹੀ ਅਰਾਧਨ, ਤੇ ਪੂਜਾ ਕਰ ਰਹੇ ਹਨ।

**ਯਥਾ—** ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ, ਸਭਿ ਤੁਝਹਿ ਧਿਆਵਹਿ ਮੇਰੇ ਸਾਹ॥
ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ, ਸਚੁ ਨਾਨਕ ਕੇ ਪਾਤਿਸਾਹ॥ [੬੭੦-ਧਨਾਸਰੀ ਮ:੪]

## ਕਿ ਸਰਬਤ੍ਰ ਦਾਨਯੈ॥

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ ਦੇ ਤਾਂਈ [ਦਾਨਿਯੈ] = ਦਾਨ ਦੇ ਦੇਣੇ ਵਾਲਾ, ਦਾਤਾ ਹੈਂ, ਕਿਉਂਕਿ ਹਰ ਵਸਤੂ, ਤੇਰੀ ਪੈਦਾ ਕੀਤੀ ਹੋਈ, ਪੁੰਨ ਸਰੂਪ ਵਿੱਚ, ਸਭ ਨੂੰ ਦੇ ਰਿਹਾ ਹੈਂ, ਕਿਸੀ ਵੀ, ਵਸਤੂ ਦੀ, ਕੋਈ ਕੀਮਤਿ ਦੇ ਕੇ, ਤੈਥੋਂ ਨਹੀਂ ਲੈ ਸਕਦਾ।

**ਯਥਾ—** ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ, ਮਿਲਿ ਸਤਸੰਗਤਿ ਸਬਦਿ ਮਨੁ ਮੋਹੈ॥
ਜਪਿ ਗੋਵਿੰਦੁ ਗੋਵਿੰਦੁ ਧਿਆਈਐ, ਸਭ ਕਉ ਦਾਨੁ ਦੇਇ ਪ੍ਰਭੁ ਓਹੈ॥ [੪੯੨-ਗੂਜਰੀ ਮ:੪]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭਨਾਂ ਦੇ ਦਿਲ ਦੀ ਹਰ ਗੱਲ ਨੂੰ [ਦਾਨਿਯੈ] = ਜਾਨਣ ਵਾਲਾ ਹੈਂ।

**ਯਥਾ—** ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ॥
ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ, ਤੁਧੁ ਭਾਵੈ ਤਿਵੈ ਬੁਲਾਵਹਿ॥ [੭੩੫-ਸੂਹੀ ਮ:੪]

## ਕਿ ਸਰਬਤ੍ਰ ਗਉਨੈ॥

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਸਰਬਤ੍ਰ] = ਸਭਨਾ ਜਗਾਂ ਵਿੱਚ [ਗਉਨੈ] = ਗਮਨ ਕਰਨ ਵਾਲਾ ਹੈਂ, ਕਿਉਕਿ ਤੇਰੀ, ਹਰ ਇਕ ਜਗ੍ਹਾ ਵਿੱਚ ਪਹੁੰਚ ਹੈ, ਕੋਈ ਐਸੀ ਜਗ੍ਹਾ ਨਹੀ, ਜਿੱਥੇ ਤੂੰ ਨਹੀਂ ਹੈਂ।

**ਯਥਾ—** ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ, ਪੂਰਬਿ ਲਿਖਿਆ ਪਾਇਆ॥
ਸੇਜ ਸੁਖਾਲੀ ਮੇਰੇ ਪ੍ਰਭ ਭਾਣੀ, ਸਚੁ ਸੀਗਾਰੁ ਬਣਾਇਆ॥ [੭੭੦-ਸੂਹੀ ਮ:੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ, ਐਸਾ ਹੈਂ, ਕਿ ਸਰਬ ਤੇਰੇ ਹੀ ਗੁਣਾਂ ਨੂੰ, ਭਗਤੀ ਪੂਰਵਕ [ਗਉਨੈ] = ਗਉਂਦੇ ਹਨ।

**ਯਥਾ—** ਸੁਰ ਸਿਧ ਗਣ ਗੰਧਰਬ ਮੁਨਿਜਨ, ਗੁਣ ਅਨਿਕ ਭਗਤੀ ਗਾਇਆ॥
ਬਿਨਵੰਤਿ ਨਾਨਕ ਕਰਹੁ ਕਿਰਪਾ, ਪਾਰਬ੍ਰਹਮ ਹਰਿ ਰਾਇਆ॥ [੨੪੯-ਗਉੜੀ ਮ:੫]

## ਕਿ ਸਰਬਤ੍ਰ ਭਉਨੈ॥ ੧੧੧॥

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ [ਭਉਨੈ] = ਦੇਵਭਵਨ (ਮੰਦਰ), ਅਤੇ ਦੇਵ ਰੂਪ ਹੋ ਕੇ, ਸੁਭਾਇਮਾਨ ਹੋ ਰਿਹਾ ਹੈਂ, ਕਿਉਂਕਿ ਦੇਵਤਾ, ਅਤੇ ਮੰਦਰ ਸਰੂਪ, ਤੂੰ ਆਪ ਹੀ ਹੈਂ ।

**ਯਥਾ—** ਆਪ ਹੀ ਮੰਦਰੁ ਆਪਹਿ ਸੇਵਾ॥ ਆਪਿ ਹੀ ਪੂਜਾਰੀ ਆਪ ਹੀ ਦੇਵਾ॥ [੮੦੩-ਬਿਲਾਵਲ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਐਸਾ ਹੈਂ, ਕਿ ਸਾਰੇ [ਭਉਨੈ] = ਭਵਨਾਂ (ਲੋਕਾਂ) ਦਾ ਰੱਚਣਹਾਰ ਹੈਂ, ਕਿਉਂਕਿ ਚਉਦਾਂ ਲੋਕ ਰੂਪ, ਸਾਰਾ ਸੰਸਾਰ, ਤੂੰ ਹੀ ਬਣਾਇਆ ਹੈ।

**ਯਥਾ—** ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ, ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ॥
ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ, ਸਗਲ ਕੋ ਦਾਤਾ ਏਕੈ ਅਲਖ ਮੁਰਾਰੇ॥
[੧੩੯੬-ਸਵਯੇ ਸ੍ਰੀ ਮੁਖ ਬਾਕ ਮ:-੫ ਕੇ]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਸਰਬ [ਭਉਨੈ] = ਭਵਨ (ਮੰਦਰ) ਰੂਪ ਤੂੰ ਹੀ ਹੈਂ, ਕਿਉਂਕਿ ਸਰਬ ਮਕਾਨ ਰੂਪ ਵੀ, ਤੂੰ ਆਪ ਹੀ, ਹੋ ਰਿਹਾ ਹੈਂ।

**ਯਥਾ—** ਜਿਮੀ ਤੁਹੀ॥ ਜਮਾ ਤੁਹੀ॥ ਮਕੀ ਤੁਹੀ॥ ਮਕਾਂ ਤੁਹੀ॥ [ਅਕਾਲ ਉਸਤਤਿ ਛੰਦ ਨੰਬਰ-੬੬]

**ਯਥਾ ਹੋਰ—** ਆਪੇ ਬਛਰੂ ਗਊ ਖੀਰੁ॥ ਆਪੇ ਮੰਦਰੁ ਥੰਮੁ ਸਰੀਰੁ॥
ਆਪੇ ਕਰਣੀ ਕਰਣਹਾਰੁ॥ ਆਪੇ ਗੁਰਮੁਖਿ ਕਰਿ ਬੀਚਾਰੁ॥ [੧੧੯੦-ਬਸੰਤ ਮ:੧]

## ਕਿ ਸਰਬਤ੍ਰ ਦੇਸੈ॥

**ਅਰਥ**— ਹੇ ਅਕਾਲ ਪੁਰਖ! ਜੋ ਸਰਬ ਦੇਸ਼ ਹਨ, ਸੋ ਤੇਰੇ ਅਪਨੇ ਹੀ ਰਚੇ ਹੋਏ ਹਨ, ਕਿਉਂਕਿ ਸਾਰੀਆਂ ਜਗਾ ਨੂੰ ਤੂੰ ਆਪ ਹੀ ਬਣਾਇਆ ਹੈ, ਅਤੇ ਸਭ ਧਰਤੀ ਤੇਰੀ ਹੀ ਰਚੀ ਹੋਈ ਹੈ।

**ਯਥਾ**— ਪਾਰਬ੍ਰਹਮ ਕੇ ਸਗਲੇ ਠਾਉ॥ ਜਿਤੁ ਜਿਤੁ ਘਰ ਰਾਖੈ, ਤੈਸਾ ਤਿਨ ਨਾਉ॥
ਆਪੇ ਕਰਨ ਕਰਾਵਨ ਜੋਗੁ॥ ਪ੍ਰਭ ਭਾਵੈ ਸੋਈ ਫੁਨਿ ਹੋਗੁ॥
ਪਸਰਿਓ ਆਪਿ ਹੋਇ ਅਨਤ ਤਰੰਗ॥ ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥
[੨੭੫-ਗਉੜੀ-ਸੁਖਮਨੀ ਮ:੫]

**ਯਥਾ ਹੋਰ**—ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥ [੮੩-ਸ੍ਰੀ ਰਾਗ ਕੀ ਵਾਰ ਪਉੜੀ-੩]

## ਕਿ ਸਰਬਤ੍ਰ ਭੇਸੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਭੇਖਾਂ ਨੂੰ-ਕੌਤਕ ਪੂਰਵਕ ਧਾਰਨ ਕਰ ਰਿਹਾ ਹੈਂ।

**ਯਥਾ**— ਆਦੇਸੁ ਬਾਬਾ ਆਦੇਸੁ॥ ਆਦਿ ਪੁਰਖੁ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥
[੪੧੭-ਆਸਾ ਮ:੧]

## ਕਿ ਸਰਬਤ੍ਰ ਰਾਜੈ॥

{ **ਪਦ ਅਰਥ**— ਰਾਜੈ. ਸੰ. ਰਾਜ. ਧਾਤੂ-ਚਮਕਣਾ. ਸ਼ੋਭਾ ਦੇਣਾ. ਰਾਜਣਾ. (੨) ਬਿਰਾਜਣਾ. ਵਿਸ਼ੇਸ਼ ਕਰਕੇ ਸ਼ੋਭਾ ਦੇਣਾ. (੩) ਰਾਜਾ. }

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸਰਬ ਦਾ ਰਾਜਾ ਹੈਂ, ਕਿਉਂਕਿ ਸਭ ਤੇਰੇ ਹੀ ਅਧੀਨ ਹਨ।

**ਯਥਾ**— ਏਕੋ ਆਪਿ ਤੂਹੈ ਵਡ ਰਾਜਾ॥ ਹੁਕਮਿ ਸਚੇ ਕੈ ਪੂਰੇ ਕਾਜਾ॥
ਅੰਤਰਿ ਬਾਹਰਿ ਸਭੁ ਕਿਛੁ ਜਾਣੈ, ਆਪੇ ਹੀ ਆਪਿ ਪਤੀਜਾ ਹੇ॥ [੧੦੭੪-ਮਾਰੂ ਮ: ੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸਭਨਾਂ ਵਿੱਚ [ਰਾਜੈ] = ਬਿਰਾਜਮਾਨ ਹੋ ਰਿਹਾ ਹੈਂ, ਕਿਉਂਕਿ ਐਸੀ-ਕੋਈ ਜਗ੍ਹਾਂ ਨਹੀ ਜਿੱਥੇ ਤੂੰ ਨਹੀ ਹੈਂ।

**ਯਥਾ**— ਜੰਤ੍ਰ ਮੰਤ੍ਰ ਨ, ਆਵਈ ਕਰ, ਤੰਤ੍ਰ ਮੰਤ੍ਰ ਨ ਕੀਨ॥
ਸਰਬ ਠਉਰ ਰਹਿਓ ਬਿਰਾਜ ਧਿਰਾਜ ਰਾਜ ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰਬਰ-੨੬੮]

**ਤੀਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰਹੀ, ਸਰਬ ਵਿੱਚ [ਰਾਜੈ] = ਪ੍ਰਕਾਸ਼ ਰਿਹਾ ਹੈਂ, ਕਿਉਂਕਿ, ਸਭ ਵਿੱਚ, ਤੇਰੀ ਹੀ ਜੋਤਿ ਪ੍ਰਕਾਸ਼ ਰਹੀ ਹੈ।

**ਯਥਾ**— ਅਗਮ ਅਗੋਚਰ ਅਲਖ ਅਪਾਰਾ, ਚਿੰਤਾ ਕਰਹੁ ਹਮਾਰੀ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ, ਘਟਿ ਘਟਿ ਜੋਤਿ ਤੁਮਾਰੀ॥ [੭੯੫-ਬਿਲਾਵਲ ਮ:੧]

## ਕਿ ਸਰਬਤ੍ਰ ਸਾਜੈ ॥ ੧੧੨॥

{ **ਪਦ ਅਰਥ**— ਸਾਜੈ. ਕ੍ਰਿਆ-ਸਜਣਾ. ਫੱਬਣਾ. (੨) ਰਚਨਾ ਕਰਨੀ. (੩) ਵਿਸ਼ੇਸ਼ਣ-ਸਜਦਾ. ਫੱਬਦਾ.. }

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਭ ਵਸਤੂਆਂ ਦੇ ਤਾਂਈ [ਸਾਜੈ] = ਸਾਜਦਾ (ਰੱਚਦਾ) ਹੈਂ, ਕਿਉਂਕਿ ਸਾਰੀ ਰਚਨਾ ਤੇਰੀ ਹੀ ਰਚਾਈ ਹੋਈ ਹੈ।

**ਯਥਾ—** ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੁਇ ਦੀਵੇ॥ ਦਸਚਾਰਿ ਹਟ ਤੁਧੁ ਸਾਜਿਆ, ਵਾਪਾਰ ਕਰੀਵੇ॥
ਇਕਨਾ ਨੋ ਹਰਿ ਲਾਭੁ ਦੇਇ, ਜੋ ਗੁਰਮੁਖਿ ਥੀਵੇ॥
ਤਿਨ ਜਮਕਾਲੁ ਨ ਵਿਆਪਈ, ਜਿਨ ਸਚੁ ਅੰਮ੍ਰਿਤੁ ਪੀਵੇ॥ [੮੩-ਸ੍ਰੀ ਰਾਗ ਕੀ ਵਾਰ ਪਉੜੀ—੩]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਭ ਜਗ੍ਹਾ ਵਿੱਚ [ਸਾਜੈ] = ਸੱਜ (ਫੱਬ) ਰਿਹਾ ਹੈਂ, ਕਿਉਂਕਿ ਤੇਰੀ ਹੀ, ਸੁੰਦਰਤਾ, ਸਭ ਵਿੱਚ ਪ੍ਰਫੁੱਲਿਤ ਹੋ ਰਹੀ ਹੈ।

**ਯਥਾ—** ਬਨ ਤਨ ਦੁਰੰਤ, ਖੱਗ ਮ੍ਰਿਗ ਮਹਾਨ॥ ਜਹ ਤਹ ਪ੍ਰਫੁਲ ਸੁੰਦਰ ਸੁਜਾਨ॥
[ਅਕਾਲ ਉਸਤਤਿ ਛੰਦ ਨੰਬਰ-੨੬੮]

## ਕਿ ਸਰਬਤ੍ਰ ਦੀਨੈਂ॥

**ਪਦ ਅਰਥ—** ਦੀਨੈਂ, ਅਰਬੀ. ਦੀਨ. ਸੰਗਯਾ— ਧਰਮ. ਮਜ਼ਹਬ. (੨) ਹਿੰਦੀ. ਕ੍ਰਿਆ-ਦੇਣ ਦੀ ਕ੍ਰਿਆ (੩) ਵਿਸ਼ੇਸ਼ਣ-ਦੇਣਵਾਲਾ. ਦਾਨਕਰਤਾ.

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ [ਦੀਨੈਂ] = ਧਰਮਾਂ ਦਾ, ਆਧਾਰ ਹੈਂ, ਕਿਉਂਕਿ ਸਾਰੇ ਧਰਮ ਵੱਖੋ-ਵੱਖ ਨਾਮਾਂ ਦੇ ਨਾਲ, ਤੈਨੂੰ ਹੀ, ਯਾਦ ਕਰਦੇ, ਤੇ ਪੂਜਦੇ ਹਨ।

**ਯਥਾ—** ਕਰਤਾ ਕਰੀਮ ਸੋਈ, ਰਾਜ਼ਕ ਰਹੀਮ ਓਈ, ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ, ਸਭ ਹੀ ਕੋ ਗੁਰ ਦੇਵ ਏਕ, ਏਕ ਹੀ ਸਰੂਪ ਸਬੈ, ਏਕੈ ਜੋਤ ਜਾਨਬੋ॥
[ਅਕਾਲ ਉਸਤਤਿ ਛੰਦ ਨੰਬਰ-੮੫]

**ਯਥਾ ਹੋਰ—** ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥
[੮੮੫-ਰਾਮਕਲੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ ਨੂੰ ਖਾਨ-ਪਾਨ ਦੇ [ਦੀਨੈ] = ਦੇਣੇ ਵਾਲਾ ਹੈਂ, ਕਿਉਂਕਿ ਤੂੰ ਹੀ ਸਭਨਾਂ ਨੂੰ, ਭੋਜਨ ਆਦਿ ਦੇ ਤਾਂਈ, ਦੇ ਰਿਹਾ ਹੈਂ।

**ਯਥਾ—** ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥
ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥ [੧੧੮੧-ਬਸੰਤ ਮ:੫]

## ਕਿ ਸਰਬੱਤ੍ਰ ਲੀਨੈਂ॥

**ਪਦ ਅਰਥ—** ਲੀਨੈ. ਸੰ. ਲੀਨ. ਵਿਸ਼ੇਸ਼ਣ- ਲਯ. ਮਿਲਿਆ ਹੋਇਆ. ਅਭੇਦ. (੨) ਮਗਨ. ਡੁੱਬਾ ਹੋਇਆ.

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਰਬ ਵਿੱਚ [ਲੀਨੈਂ] = ਮਿਲਿਆ ਹੋਇਆ ਹੈਂ, ਕਿਉਂਕਿ ਤੂੰ ਤੱਦ ਤੱਦ, ਸੱਤਾ ਰੂਪ ਹੋ ਕੇ, ਹਰ ਇਕ ਵਸਤੂ ਵਿੱਚ, ਸਮਾਇਆ ਹੋਇਆ ਹੈਂ, ਫੁੱਲਾਂ ਵਿੱਚ ਸੁਗੰਧੀ ਰੂਪ ਹੋ ਕੇ, ਜਲ ਵਿੱਚ ਰਸ ਰੂਪ ਹੋ ਕੇ, ਸੂਰਜ ਵਿੱਚ ਪ੍ਰਕਾਸ਼ ਰੂਪ ਹੋ ਕੇ, ਚੰਦ੍ਰਮਾ ਵਿੱਚ ਕ੍ਰਾਂਤੀ ਰੂਪ ਵਿੱਚ, ਅਤੇ ਸੂਰਮਿਆਂ ਵਿੱਚ, ਵੀਰ-ਸ਼ਕਤੀ ਰੂਪ ਹੋ ਕੇ, ਸਭ ਵਿੱਚ, ਵਿਆਪਕ ਹੋ ਰਿਹਾ ਹੈਂ।

**ਯਥਾ—** ਏਕ ਅਨੇਕ ਬਿਆਪਕ ਪੂਰਕ, ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ, ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ, ਮਣਿ ਸਤ ਸਹੰਸ ਜੈਸੇ, ਓਤਿ ਪੋਤਿ ਪ੍ਰਭੁ ਸੋਈ॥ [੪੮੫-ਆਸਾ ਨਾਮ ਦੇਵ ਜੀ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਪ੍ਰਲੈ ਕਾਲ ਸਮੇਂ, ਸਭਨਾਂ ਨੂੰ, ਅਪਨੇ ਵਿਖੇ ਹੀ [ਲੀਨੈ] = ਲੀਨ (ਲਯ) ਕਰ ਲੈਂਦਾ ਹੈਂ।

**ਯਥਾ—** ਕੋਟਿ ਇੰਦ੍ਰ ਉਪਇੰਦ੍ਰ ਬਨਾਏ॥ ਬ੍ਰਹਮਾ ਰੁਦ੍ਰ ਉਪਾਏ ਖਪਾਏ॥
ਲੋਕ ਚਤਰਦਸ ਖੇਲਰਚਾਇਓ॥ ਬਹੁਰ ਆਪ ਹੀ ਬੀਚ ਮਿਲਾਇਓ॥
[ਅਕਾਲ ਉਸਤਤਿ ਛੰਦ ਨੰ-੬]

**ਯਥਾ ਹੋਰ—** ਸਗਲੀ ਬਣਤ ਬਣਾਈ ਆਪੇ॥ ਆਪੇ ਕਰੇ ਕਰਾਏ ਥਾਪੇ॥
ਇਕਸੁ ਤੇ ਹੋਇਓ ਅਨੰਤਾ, ਨਾਨਕ ਏਕਸੁ ਮਾਹਿ ਸਮਾਏ ਜੀਓ॥ [੧੩੧-ਮਾਝ ਮ:੫]

## ਕਿ ਸਰਬਤ੍ਰ ਜਾਹੋ॥

{ **ਪਦ ਅਰਥ—** [ਜਾਹੋ = ਜਾ + ਹੋ] ਜਾ. ਫਾਰਸੀ. ਸੰਗਯਾ- ਜਗਾ. ਥਾਂ. }

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸਰਬ [ਜਾ] = ਜਗ੍ਹਾ ਵਿਖੇ ਇੱਕੋ ਜਿਹਾ ਮੌਜੂਦ [ਹੋ] = ਹੈਂ।

**ਯਥਾ—** ਵਾਸੁਦੇਵ ਸਰਬਤ੍ਰ ਮੈ, ਊਨ ਨ ਕਤਹੂ ਠਾਇ॥
ਅੰਤਰਿ ਬਾਹਰਿ ਸੰਗਿ ਹੈ, ਨਾਨਕ ਕਾਇ ਦੁਰਾਇ॥ [੨੫੯-ਗਉੜੀ ਬਾਵਨ ਅਖਰੀ ਮ:੫]

## ਕਿ ਸਰਬਤ੍ਰ ਭਾਹੋ॥ ੧੧੩॥

{ **ਪਦ ਅਰਥ—** [ਭਾਹੋ = ਭਾ + ਹੋ] ਭਾ. ਸੰ. ਧਾਤੂ = ਚਮਕਣਾ. ਪ੍ਰਕਾਸ਼ਣਾ. (੨) ਸੁੰਦਰ ਦਿਖਾਈ ਦੇਣਾ. (੩) ਸੰਗਯਾ = ਚਮਕ. ਪ੍ਰਕਾਸ਼. (੩) ਸ਼ੋਭਾ. (੪) ਭਾਹੋ. ਪੰਜਾਬੀ. ਭਾਉਣਾ. ਕ੍ਰਿਆ - ਪਿਆਰਾ ਲਗਣਾ. ਚੰਗਾ ਲਗਣਾ. (੫) ਭਾਵਨੀਯ. ਸੰ. ਵਿਸ਼ੇਸ਼ਣ - ਪਿਆਰਾ. ਚੰਗਾ ਲਗਣ ਵਾਲਾ.। }

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਰਬ ਦੇ ਵਿਖੇ [ਭਾ] = ਪ੍ਰਕਾਸ਼ ਕਰਨੇ ਵਾਲਾ [ਹੋ] = ਹੈਂ, ਕਿਉਂਕਿ ਤੂੰ ਹੀ ਸਭਨਾਂ ਵਿੱਚ, ਸੋਝੀ ਤੇ ਗਿਆਨ ਦੀ ਰੋਸ਼ਨੀ, ਦਿੱਤੀ ਹੋਈ ਹੈ।

**ਯਥਾ—** ਹੁਕਮੀ ਸ੍ਰਿਸਟਿ ਸਾਜੀਅਨੁ, ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ, ਸਤਿ ਗੁਰਿ ਸਬਦੁ ਸੁਣਾਇਆ॥ [੫੦੯-ਗੂਜਰੀ ਕੀ ਵਾਰ ਪਉੜੀ-੨ ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਰਬ ਨੂੰ ਹੀ [ਭਾਹੋ] = ਭਾਂਵਦਾ ਹੈਂ, ਕਿਉਂਕਿ ਤੂੰ ਸਭ ਦਾ ਮਨ ਭਾਉਂਦਾ ਅਤੀਅੰਤ ਪਿਆਰਾ ਹੈਂ।

**ਯਥਾ—** ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ॥ ਉਸਤਤਿ ਬਰਨਿ ਨ ਸਕੀਐ, ਸਦ ਸਦ ਕੁਰਬਾਨਾ॥
[੫੫੬-ਬਿਹਾਗੜੇ ਕੀ ਵਾਰ ਪਉੜੀ-੧੯]

**ਯਥਾ ਹੋਰ—** ਹਰਿ ਸਭਨਾ ਵਿਚਿ ਤੂੰ ਵਰਤਦਾ, ਹਰਿ ਸਭਨਾ ਭਾਣਾ॥
ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰੰਗਪਾਣਾ॥
[੮੪-ਸ੍ਰੀ ਰਾਗ ਕੀ ਵਾਰ ਪਉੜੀ—੪]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਵਿੱਚ ਸੁੰਦ੍ਰਤਾ ਦੀ [ਭਾ] = ਚਮਕ ਦਮਕ ਰੂਪ ਹੋ ਰਿਹਾ ਹੈਂ ਕਿਉਂਕਿ ਤੇਰਾ ਹੀ, ਸੁਹੱਪਣ, ਸਭ ਵਿੱਚ, ਸ਼ੋਭ ਰਿਹਾ ਹੈ।

**ਯਥਾ—** ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ॥ ਤੂੰ ਆਪੇ ਨਦਰੀ, ਜਗਤੁ ਪਰੋਵਹਿ॥
ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ, ਗੁਰਮੁਖਿ ਹਰਿ ਦੇਖਾਵਣਿਆ॥ [੧੨੫-ਮਾਝ ਮ:੩]

## ਕਿ ਸਰਬਤ੍ਰ ਦੇਸੈ॥

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਦੇਸਾਂ ਵਿਚ, ਵਿਆਪਕ ਹੋ ਰਿਹਾ ਹੈਂ, ਕਿਉਂਕਿ ਤੂੰ ਹਰ ਜਗ੍ਹਾ, ਰਵਿਆ ਹੋਇਆ ਹੈਂ।

**ਯਥਾ—** ਖੰਡ ਬ੍ਰਹਮੰਡ ਪਾਤਾਲ ਦੀਪ, ਰਵਿਆ ਸਭ ਲੋਈ॥
ਜਿਸੁ ਆਪਿ ਬੁਝਾਏ ਸੋ ਬੁਝਸੀ, ਨਿਰਮਲ ਜਨੁ ਸੋਈ॥ [੭੦੬-ਜੈਤਸਰੀ ਮ:੫]

## ਕਿ ਸਰਬਤ੍ਰ ਭੇਸੈ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਾਰੇ ਭੇਖ ਧਾਰਨ ਕੀਤੇ ਹੋਏ ਹਨ, ਕਿਉਕਿ ਤੂੰ ਹੀ, ਸਰਬ ਰੂਪ ਹੋਣ ਕਰਕੇ, ਜੋਗੀ, ਜੰਗਮ ਆਦਿ ਭੇਖਾਂ ਵਾਲਾ ਹੋ ਰਿਹਾ ਹੈਂ।

**ਯਥਾ—** ਹਰਿ ਆਪੇ ਜੋਗੀ ਡੰਡਾਧਾਰੀ॥ ਹਰਿ ਆਪੇ ਰਵਿ ਰਹਿਆ ਬਨਵਾਰੀ॥
ਹਰਿ ਆਪੇ ਤਪੁ ਤਾਪੈ, ਲਾਇ ਤਾਰੀ॥ [੧੬੫-ਗਉੜੀ ਮ:੪]

## ਕਿ ਸਰਬਤ੍ਰ ਕਾਲੈ॥

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਦੇ [ਕਾਲੈ] = ਨਾਸ਼ ਕਰਨੇ ਵਾਲਾ ਹੈਂ ।

**ਯਥਾ—** ਸਭ ਕੋ ਕਾਲ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੇ ਹਰਤਾ॥ [ਅਕਾਲ ਉਸਤਤਿ ਛੰਦ :-੧੦]

## ਕਿ ਸਰਬਤ੍ਰ ਪਾਲੈ ॥ ੧੧੪॥

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਜਗਾ ਵਿਖੇ, ਹਰ ਇਕ ਦੀ, ਪਾਲਣਾ ਕਰਦਾ ਹੈਂ ।

**ਯਥਾ—** ਸਭਨਾ ਰਿਜਕੁ ਸੰਬਾਹਿਦਾ, ਤੇਰਾ ਹੁਕਮੁ ਨਿਰਾਲਾ॥ ਆਪੇ ਆਪਿ ਵਰਤਦਾ, ਆਪੇ ਪ੍ਰਤਿਪਾਲਾ॥
[੭੮੫-ਵਾਰ ਸੂਹੀ ਪਉੜੀ—੧]

## ਕਿ ਸਰਬਤ੍ਰ ਹੰਤਾ॥

{ **ਪਦ ਅਰਥ—** ਹੰਤਾ. ਸੰ. ਹੰਤ੍ਰਿ. ਵਿਸ਼ੇਸ਼ਣ-ਹਨਨ ਕਰਤਾ. ਮਾਰਨ ਵਾਲਾ. }

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਦੁਸ਼ਟਾਂ ਦੇ ਤਾਂਈ, [ਹੰਤਾ] = ਨਾਸ਼ ਕਰਨ ਵਾਲਾ ਹੈਂ।

**ਯਥਾ—** ਦੁਸ਼ਟ ਗੰਜਨ ਸੱਤ੍ਰ ਭੰਜਨ, ਪਰਮ ਪੁਰਖ ਪ੍ਰਮਾਥ॥
ਦੁਸਟ ਹਰਤਾ ਸ੍ਰਿਸ਼ਟ ਕਰਤਾ, ਜਗਤ ਮਹਿ ਜਿਹ ਗਾਥ॥
[ਅਕਾਲ ਉਸਤਤਿ ਛੰਦ ਨੰ :-੧੯੨]

## ਕਿ ਸਰਬਤ੍ਰ ਗੰਤਾ

{ **ਪਦ ਅਰਥ—** ਗੰਤਾ. ਸੰ. ਗੰਤ੍ਰਿ. ਵਿਸ਼ੇਸ਼ਣ - ਗੰਮਤਾ ਵਾਲਾ. ਪਹੁੰਚ ਵਾਲਾ. (੨) ਗਿਆਤਾ. ਜਾਣਨ ਵਾਲਾ, ਭਾਵ ਅਰਥ-ਅੰਤਰ ਜਾਮੀ॥ ਗੰਤਾ. ਸੰ. ਗਮ. ਧਾਤੂ-ਗਮਨ. ਚਾਲ (੨) ਮੋਖਸ਼. ਮੁਕਤੀ. (੩) ਗਿਆਨ. }

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਜਗ੍ਹਾ ਵਿੱਚ [ਗੰਤਾ] = ਗਮਨ ਕਰਨ ਵਾਲਾ ਹੈਂ, ਤੇਰੇ ਜਾਣ ਆਉਣ ਵਿੱਚ, ਕੋਈ ਵੀ ਰੁਕਾਵਟ, ਨਹੀਂ ਪਾ ਸਕਦਾ।

**ਯਥਾ—** ਸਹਜਿ ਭਵੈ ਪ੍ਰਭੁ ਸਭਨੀ ਥਾਂਈ॥ ਕਹਾ ਗੁਪਤੁ ਪ੍ਰਗਟੁ, ਪ੍ਰਭਿ ਬਣਤ ਬਣਾਈ॥

[੧੬੦-ਗਉੜੀ ਮ:੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ ਦੇ ਅੰਦਰ ਦੀ, ਹਰ ਇਕ ਦਸ਼ਾ ਨੂੰ [ਗੰਤਾ]= ਜਾਨਣ ਵਾਲਾ, ਗਿਆਤਾ ਹੈਂ, ਕਿਉਂਕਿ ਤੂੰ ਸਭ ਦੇ ਘਟ-ਘਟ ਦੀ, ਵਿਥਿਆ ਨੂੰ ਜਾਣਦਾ ਹੈਂ।

**ਯਥਾ—** ਅੰਤਰਜਾਮੀ ਪੁਰਖ ਸੁਆਮੀ, ਅਨਬੋਲਤ ਹੀ ਜਾਨਹੁ ਹਾਲ॥

ਤਨੁ ਮਨੁ ਸੀਤਲੁ ਹੋਇ ਹਮਾਰੋ, ਨਾਨਕ ਪ੍ਰਭ ਜੀਉ ਨਦਰਿ ਨਿਹਾਲ॥ [੮੨੮-ਬਿਲਾਵਲ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਅਪਣੇ ਸੰਪੂਰਨ ਭਗਤਾਂ ਨੂੰ [ਗੰਤਾ] = ਮੁਕਤੀ ਦੇ ਦੇਣ ਵਾਲਾ ਹੈਂ।

**ਯਥਾ—** ਤੂੰ ਆਪੇ ਮੁਕਤਿ ਕਰਾਇਦਾ, ਇਕ ਨਿਮਖ ਘੜੀ ਕਰਿ ਖਿਆਲੁ॥

ਹਰਿ ਤੁਧਹੁ ਬਾਹਰਿ ਕਿਛੁ ਨਹੀ, ਗੁਰ ਸਬਦੀ ਵੇਖਿ ਨਿਹਾਲੁ॥ [੮੫-ਸ੍ਰੀ ਰਾਗ ਵਾਰ ਪਉੜੀ-੭]

## ਕਿ ਸਰਬਤ੍ਰ ਭੇਖੀ॥

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਪ੍ਰਕਾਰ ਦੇ [ਭੇਖੀ] = ਭੇਖਾਂ ਵਾਲਾ ਹੈਂ।

**ਯਥਾ—** ਕਹੂੰ ਦੇਸ ਕੇ, ਭੇਸ ਕੇ ਧਰਮ ਧਾਮੇ॥ ਕਹੂੰ ਰਾਜ ਕੇ ਸਾਜ ਕੇ ਬਾਜ ਤਾਮੇ॥

[ਅਕਾਲ ਉਸਤਤਿ ਛੰਦ ਨੰਬਰ - ੧੦੬]

## ਕਿ ਸਰਬਤ੍ਰ ਪੇਖੀ ॥ ੧੧੫॥

{**ਪਦ ਅਰਥ—** ਪੇਖੀ. ਸੰ. ਪ੍ਰੇਖਸ਼ਣਿ. ਵਿਸ਼ੇਸ਼ਣ-ਦੇਖਣ ਵਾਲਾ }

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ ਜੀਵਾਂ ਦੇ, ਕਰਮ ਅਕਰਮ ਰੂਪ ਕੌਤਕ ਨੂੰ [ਪੇਖੀ] = ਦੇਖਣ ਵਾਲਾ ਦ੍ਰਿਸ਼ਟਾ ਹੈਂ।

**ਯਥਾ—** ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ, ਕਿਆ ਤੁਧੁ ਪਹਿ ਆਖਿ ਸੁਣਾਈਐ॥

ਬੁਰਾ ਭਲ ਤੁਧੁ ਸਭੁ ਕਿਛੁ ਸੁਝੈ, ਜੇਹਾ ਕੋ ਕਰੇ, ਤੇਹਾ ਕੋ ਪਾਈਐ॥ [੭੩੫-ਸੂਹੀ ਮ:੪]

## ਕਿ ਸਰਬਤ੍ਰ ਕਾਜੈ॥

{**ਪਦ ਅਰਥ—** ਕਾਜੈ. ਸੰ. ਕਾਰਯ. ਸੰਗਯਾ- ਕੰਮ. ਕਾਰਜ. ਵਿਵਹਾਰ.}

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ [ਕਾਜੈ] = ਕਾਰਜਾਂ ਦੇ, ਕਰਨ ਵਾਲਾ ਹੈਂ, ਕਿਉਂਕਿ ਤੇਰੀ ਪ੍ਰੇਰਨਾ, ਤੇ ਚੇਤਨ ਸੱਤਾ ਕਰਕੇ ਹੀ, ਸਰਬ ਕਾਰਜ ਹੁੰਦੇ ਹਨ, ਅਤੇ ਜੀਵ, ਸਿਰਫ ਨਿਮਿੱਤ ਮਾਤ੍ਰ ਹਨ, ਇਨ੍ਹਾਂ ਦੇ, ਵੱਸ ਕੁਝ ਵੀ, ਨਹੀਂ ਹੈ।

**ਯਥਾ—** ਆਪੇ ਕਰੇ ਕਰਾਏ ਆਪੇ, ਆਪੇ ਥਾਪਿ ਉਥਾਪੇ ਆਪੇ॥

ਤੁਝ ਤੇ ਬਾਹਰਿ ਕਛੂ ਨ ਹੋਵੈ, ਤੂੰ ਆਪੇ ਕਾਰੈ ਲਾਵਣਿਆ॥ [੧੨੫-ਮਾਝ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਭਲੀ ਪ੍ਰਕਾਰ ਸੇ, ਸੰਤਾਂ, ਤੇ ਭਗਤਾਂ ਦੇ, ਸਰਬ ਕਾਰਜਾਂ ਨੂੰ, ਕਰਦਾ, ਤੇ ਸੁਆਰਦਾ ਹੈਂ।

**ਯਥਾ—** ਤੂ ਏਕੰਕਾਰੁ ਨਿਰਾਲਮੁ ਰਾਜਾ॥ ਤੂ ਆਪਿ ਸਵਾਰਹਿ ਜਨ ਕੇ ਕਾਜਾ॥

ਅਮਰੁ ਅਡੋਲੁ ਅਪਾਰੁ ਅਮੋਲਕੁ, ਹਰਿ ਅਸਥਿਰ ਥਾਨਿ ਸੁਹਾਇਆ॥ [੧੦੩੯-ਮਾਰੂ ਮ:੧]

## ਕਿ ਸਰਬਤ੍ਰ ਰਾਜੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ ਜਗਾ ਵਿਖੇ [ਰਾਜੈ] = ਸ਼ੋਭਾ ਦੇ ਤਾਂਈ, ਦੇ ਰਿਹਾ ਹੈਂ, ਕਿਉਂਕਿ ਤੇਰੀ ਸੁੰਦ੍ਰਤਾ ਹੀ, ਹਰ ਜਗਾ ਵਿਆਪਕ ਹੈ, ਉਸ ਦੇ ਕਰਕੇ, ਹੀ, ਵਸਤੂਆਂ ਸੋਹਣੀਆਂ, ਤੇ ਜੀਵਾਂ ਤੇ, ਸੁਹੱਪਣ ਪ੍ਰਤੀਤ ਹੁੰਦਾ ਹੈਂ।

**ਯਥਾ**— ਸਰਬ ਬਿਆਪਿਤ ਪੂਰਨ ਧਨੀ॥ ਜਾਕੀ ਸੋਭਾ ਘਟਿ ਘਟਿ ਬਨੀ॥ [੧੯੨-ਗਉੜੀ ਮ:੫]

## ਕਿ ਸਰਬਤ੍ਰ ਸੋਖੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰਹੀ ਰੋਗ ਸੋਗ ਨਾਲ ਸਰਬ ਨੂੰ [ਸੋਖੈ] = ਸੁਕਾਵਦਾ ਹੈ,

[ਭਾਵ- ਇਹ, ਕਿ ਸਰਬ ਨੂੰ ਤੂੰ ਹੀ ਨਸ਼ਟ ਕਰਦਾ ਹੈਂ, ਰੋਗ ਆਦਿ ਲਗਾ ਕਰ ਕੇ]

**ਯਥਾ**— ਭਨਿ ਭਨਿ ਘੜੀਐ ਘੜਿ ਘੜਿ ਭਜੈ, ਢਾਹਿ, ਉਸਾਰੈ ਉਸਰੇ ਢਾਹੈ॥
ਸਰ ਭਰਿ ਸੋਖੈ ਭੀ ਭਰਿ ਪੋਖੈ, ਸਮਰਥ ਵੇਪਰਵਾਹੈ॥ [੯੩੫-ਦਖਣੀ ਓਅੰਕਾਰ-੪੧]

## ਕਿ ਸਰਬਤ੍ਰ ਪੋਖੈ॥ ੧੧੬॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਨੂੰ, ਖਾਨ-ਪਾਨ ਆਦਿ ਦੇ ਕੇ [ਪੋਖੈ] ਪੁਸ਼ਟ ਕਰ ਰਿਹਾ ਹੈਂ॥

**ਯਥਾ**— ਪੋਖਤ ਹੈ ਜਲ ਮੈ ਥਲ ਮੈ ਪਲ ਮੈ, ਕਲ ਕੇ ਨਹੀ ਕਰਮ ਬਿਚਾਰੈ
ਦੀਨ ਦਇਆਲ ਦਇਆਨਿਧਿ ਦੋਖਨ, ਦੇਖਤ ਹੈ ਪਰ ਦੇਤ ਨ ਹਾਰੈ॥
[ਅਕਾਲ ਉਸਤਤਿ ਛੰਦ ਨੰ :-੨੪੩]

## ਕਿ ਸਰਬਤ੍ਰ ਤ੍ਰਾਣੈ॥

{ ਪਦ ਅਰਥ— ਤ੍ਰਾਣੈ. ਸੰ. ਤ੍ਰਾਣ. ਸੰਗਯਾ- ਰੱਖਯਾ. }

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਦੀ [ਤ੍ਰਾਣੈ] = ਰੱਖਿਆ ਕਰ ਰਿਹਾ ਹੈਂ।

**ਯਥਾ**— ਮਾਰੈ ਨ ਰਾਖੈ, ਅਵਰੁ ਨ ਕੋਇ॥ ਸਰਬ ਜੀਆ ਕਾ ਰਾਖਾ ਸੋਇ॥
[੨੮੬-ਗਉੜੀ ਸੁਖਮਨੀ ਮ:੫]

## ਕਿ ਸਰਬਤ੍ਰ ਪ੍ਰਾਣੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਆਪ ਹੀ ਸਰਬ ਜੀਵਾਂ ਵਿੱਚ [ਪ੍ਰਾਣੈ] = ਸੁਆਸ ਰੂਪ ਹੋ ਕੇ ਨਿਵਾਸ ਕਰ ਰਿਹਾ ਹੈਂ ।

**ਯਥਾ**— ਗੋਵਿੰਦ ਜੀਵਨ ਪ੍ਰਾਨ ਧਨ ਰੂਪ॥ ਅਗਿਆਨ ਮੋਹ ਮਗਨ ਮਹਾ ਪ੍ਰਾਨੀ, ਅੰਧਿਆਰੇ ਮਹਿ ਦੀਪ॥
[੭੦੧-ਜੈਤਸਰੀ ਮ:੫]

## ਕਿ ਸਰਬਤ੍ਰ ਦੇਸੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ [ਦੇਸੈ] = ਮੁਲਕਾਂ ਵਿੱਚ ਵਿਆਪਕ ਹੋ ਰਿਹਾ ਹੈਂ ।

**ਯਥਾ**— ਤੁਧੁ ਜੇਵਡੁ ਅਵਰੁ ਨ ਭਾਲਿਆ॥ ਤੂੰ ਦੀਪ ਲੋਅ ਪਇਆਲਿਆ॥
ਤੂੰ ਥਾਨਿ ਥਨੰਤਰਿ ਰਵਿ ਰਹਿਆ, ਨਾਨਕ ਭਗਤਾ ਸਚੁ ਆਧਾਰੁ ਜੀਉ॥ [੭੪-ਸ੍ਰੀ ਰਾਗ ਮ:੧]

## ਕਿ ਸਰਬਤ੍ਰ ਭੇਸੈ॥ ੧੧੭॥

**ਅਰਥ—ਹੇ ਅਕਾਲ ਪੁਰਖ !** ਜੋ ਤੂੰ ਹੀ ਸਰਬ ਪ੍ਰਕਾਰ ਦੇ [ਭੇਸੈ] = ਲਿਬਾਸ ਧਾਰਨ ਕੀਤੇ ਹੋਏ ਹਨ, ਕਿਉਂਕਿ ਤੂੰ ਬਹੁਤ ਭੇਸ ਧਾਰਨ ਕਰਨ ਵਾਲਾ ਹੈਂ।

**ਯਥਾ—** ਏਕ ਤੂ ਹੋਰਿ ਵੇਸੁ ਬਹੁਤੇਰੇ॥ ਨਾਨਕੁ ਜਾਣੈ ਚੋਜਿ ਨ ਤੇਰੇ॥

[੩੫੬-ਆਸਾ ਮ:੧]

## ਕਿ ਸਰਬਤ੍ਰ ਮਾਨਯੈ॥

**ਅਰਥ—** ਹੇ ਅਕਾਲ ਪੁਰਖ! ਜੋ ਤੇਰੀ ਸਰਬ ਜਗ੍ਹਾ ਵਿਖੇ [ਮਾਨਿਯੈ] = ਮਾਨਤਾ ਪੂਜਾ ਹੋ ਰਹੀ ਹੈ, ਕਿਉਂਕਿ ਸਾਰੇ ਜੀਵ, ਤੈਨੂੰ ਹੀ ਧਿਆਉਂਦੇ ਹਨ ।

**ਯਥਾ—**ਸਭ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰਗਪਾਣਾ॥
ਜੋ ਗੁਰਮੁਖਿ ਹਰਿ ਆਰਾਧਦੇ, ਤਿਨ ਹਉ ਕੁਰਬਾਣਾ॥
ਤੂੰ ਆਪੇ ਆਪਿ ਵਰਤਦਾ, ਕਰਿ ਚੋਜ ਵਿਡਾਣਾ॥ [੮੪-ਸਿਰੀ ਰਾਗ ਕੀ ਵਾਰ ਪਉੜੀ-੪]

## ਸਦੈਵੰ ਪ੍ਰਧਾਨਯੈ॥

{ **ਪਦ ਅਰਥ—** ਪ੍ਰਧਾਨਿਯੈ. ਸੰ. ਪ੍ਰਧਾਨ. ਵਿਸ਼ੇਸ਼ਣ-ਸਭ ਤੋਂ ਉੱਚਾ. ਮੁਖੀਆ. ਸ਼੍ਰੇਸ਼ਟ. }

**ਅਰਥ—** ਹੇ ਅਕਾਲ ਪੁਰਖ! ਜੋ ਤੂੰ [ਸਦੈਵੰ] = ਹਮੇਸ਼ਾ ਤੋਂ ਹੀ, ਸਭ ਦਾ [ਪ੍ਰਧਾਨਿਯੈ] = ਮੁਖੀ ਹੈਂ, ਕਿਉਂਕਿ ਤੇਰੇ ਬਰਾਬਰ ਕੋਈ ਵੀ ਨਹੀਂ ਹੈ, ਸਭਨਾਂ ਦੇਵੀ-ਦੇਵਤਿਆਂ ਤੋਂ ਵੀ, ਤੂੰ ਵੱਡਾ ਤੇ ਸ੍ਰੇਸ਼ਟ ਹੈਂ ।

**ਯਥਾ—** ਆਦਿ ਅੰਤਿ ਨ ਮਧਿ ਜਾਕੋ, ਭੂਤ ਭਬ ਭਵਾਨ॥
ਸਤ ਦੁਆਪਰ ਤ੍ਰਿਤੀਆ ਕਲਜੁਗ, ਚਤਰਕਾਲ ਪ੍ਰਧਾਨ॥ [ਅਕਾਲ ਉਸਤਤਿ ਛੰਦ ਨੰਬਰ-੧੯੯]

**ਯਥਾ ਹੋਰ—**ਆਪੇ ਵਡਾ ਆਪਿ ਹੈ ਪਿਆਰਾ, ਆਪੇ ਹੀ ਪਰਧਾਨੁ॥
ਆਪੇ ਕੀਮਤਿ ਪਾਇਦਾ ਪਿਆਰਾ, ਆਪੇ ਤੁਲੁ ਪਰਵਾਣੁ॥ [੬੦੬-ਸੋਰਠ ਮ:੪]

## ਕਿ ਸਰਬਤ੍ਰ ਜਾਪਯੈ॥

{ **ਪਦ ਅਰਥ—** ਜਾਪਿਯੈ. ਸੰ. ਜਾਪਯ. ਜਪਣ ਯੋਗ. (੨) ਕ੍ਰਿਆ - ਜਪ ਕਰਨਾ (੩) ਜਪਿਆ ਜਾਣਾ. }

**ਅਰਥ—** ਹੇ ਅਕਾਲ ਪੁਰਖ! ਜੋ ਸਭ ਜਗ੍ਹਾ ਤੇਰਾ ਹੀ [ਜਾਪਿਯੈ] = ਜਾਪ ਹੋ ਰਿਹਾ ਹੈ, ਕਿਉਂਕਿ ਹਰ ਜਗ੍ਹਾ ਤੈਨੂੰ ਹੀ ਸਭ ਜੀਵ ਜਪਦੇ ਹਨ ।

**ਯਥਾ—**ਸਭ ਗੁਣ ਕਿਸਹੀ ਨਾਹਿ, ਹਰਿ ਪੂਰ ਭੰਡਾਰੀਆ॥
ਚਉਦਿਸਿ ਜਪੀਐ ਨਾਉ, ਸੂਖਿ ਸਵਾਰੀਆ॥
ਮੈ ਆਹੀ ਓੜਿ ਤੁਹਾਰਿ, ਨਾਨਕ ਬਲਿਹਾਰੀਆ॥

[੨੪੧-ਗਉੜੀ ਮ:੫]

**ਯਥਾ ਹੋਰ—**ਕਰਿ ਕਰਿ ਵੇਖਹਿ ਕੀਤਾ ਅਪਣਾ॥ ਜੀਅ ਜੰਤ ਸੋਈ ਹੈ ਜਪਣਾ॥
ਅਪਣੀ ਕੁਦਰਤਿ ਆਪੇ ਜਾਣੈ, ਨਦਰੀ ਨਦਰਿ ਨਿਹਾਲਣਾ॥ [੧੦੭੭-ਮਾਰੂ ਮ:੫]

## ਕਿ ਸਰਬਤ੍ਰ ਥਾਪਯੈ॥ ੧੧੮॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਭ ਨੂੰ ਆਪੋ ਆਪਣੀ ਜਗ੍ਹਾ, ਨਿਯਮਾਂ ਵਿੱਚ, [ਥਾਪਿਯੈ] = ਸਥਾਪਨ ਕੀਤਾ ਹੋਇਆ ਹੈ, ਕਿਉਂਕਿ ਤੇਰੇ ਹੁਕਮ ਅਨੁਸਾਰ, ਨਿਯਮ ਵਿੱਚ, ਬੱਝੇ ਹੋਏ, ਸੂਰਜ, ਚੰਦ੍ਰਮਾ, ਜਲ, ਵਾਯੂ, ਅਗਨੀ, ਤੇ ਸਰਬ ਜੀਵ, ਹਰ ਕਾਰਜ ਨੂੰ ਕਰ ਰਹੇ ਹਨ।

**ਯਥਾ**— ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ॥
ਸਭ ਤੇਰੀ ਕੁਦਰਤਿ, ਤੂੰ ਕਾਦਿਰੁ ਕਰਤਾ, ਪਾਕੀ ਨਾਈ ਪਾਕੁ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥ [੪੬੪-ਆਸਾ ਵਾਰ ਮ:੧]

## ਕਿ ਸਰਬਤ੍ਰ ਭਾਨੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਵਿਖੇ [ਭਾਨੈ] = ਪ੍ਰਕਾਸ਼ ਰਿਹਾ ਹੈਂ, ਕਿਉਂਕਿ ਤੇਰੀ ਹੀ ਜੋਤਿ, ਸਭ ਜਗ੍ਹਾ ਵਿਆਪ ਰਹੀ ਹੈ, ਜਿਸਦੇ ਚਾਨਣ ਕਰਕੇ, ਸਭ ਨੂੰ ਸੋਝੀ ਪ੍ਰਾਪਤ ਹੁੰਦੀ ਹੈ।

**ਯਥਾ**— ਜੋਤਿ ਸਬਾਇੜੀਏ, ਤ੍ਰਿਭਵਣ ਸਾਰੇ ਰਾਮ॥
ਘਟਿ ਘਟਿ ਰਵਿ ਰਹਿਆ, ਅਲਖ ਅਪਾਰੇ ਰਾਮ॥ [੮੪੩-ਬਿਲਾਵਲ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਦੇ ਤਾਂਈ [ਭਾਨੈ] = ਭੰਨਣੇ (ਨਸ਼ਟ) ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਕਾਲ ਰੂਪ ਹੋ ਕੇ, ਸਰਬ ਨੂੰ ਮਾਰਦਾ ਹੈਂ।

**ਯਥਾ**— ਤੁਧੁ ਜੇਵਡੁ, ਮੈ ਹੋਰੁ ਨ ਕੋਈ॥ ਤੁਧੁ ਆਪੇ ਸਿਰਜੀ, ਆਪੇ ਗੋਈ॥
ਤੂੰ ਆਪੇ ਹੀ, ਘੜਿ ਭੰਨਿ ਸਵਾਰਹਿ, ਨਾਨਕ ਨਾਮਿ ਸੁਹਾਵਣਿਆ॥ [੧੧੨-ਮਾਝ ਮ:੩]

## ਕਿ ਸਰਬਤ੍ਰ ਮਾਨੈ॥

**ਅਰਥ**— ਹੇ ਅਕਾਲ ਪੁਰਖ! ਜੋ ਵੀ, ਜੀਵ ਜੰਤੂ ਹਨ, ਸੋ ਸਾਰੇ, ਤੈਨੂੰ ਹੀ [ਮਾਨੈ] = ਮੰਨਦੇ ਹਨ, ਕਿਉਂਕਿ ਤੇਰਾ ਹੀ, ਧਿਆਨ ਲਾਕੇ ਅਰਾਧਨ ਪੂਜਨ ਕਰ ਰਹੇ ਹਨ।

**ਯਥਾ**— ਸਭਨਾ ਵਿਚਿ ਤੂ ਵਰਤਦਾ ਸਾਹਾ, ਸਭ ਤੁਝਹਿ ਧਿਆਵਹਿ ਦਿਨੁ ਰਾਤਿ॥
ਸਭਿ ਤੁਝਹੀ ਥਾਵਹੁ ਮੰਗਦੇ ਮੇਰੇ ਸਾਹਾ, ਤੂ ਸਭਨਾ ਕਰਹਿ ਇਕ ਦਾਤਿ॥
[੬੭੦-ਧਨਾਸਰੀ ਮ:੪]

## ਕਿ ਸਰਬਤ੍ਰ ਇੰਦ੍ਰੈ॥

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਇੰਦ੍ਰ ਰੂਪ ਹੋ ਕੇ, ਵਰਖਾ ਆਦਿ ਦੁਆਰਾ, ਸਰਬ ਜੀਆਂ ਦੀ, ਪਾਲਨਾ ਕਰ ਰਿਹਾ ਹੈਂ, ਕਿਉਂਕਿ ਸਰਬ ਜਗ੍ਹਾ ਵਿਖੇ ਬਾਰਸ਼ ਕਰਨ ਵਾਲਾ ਇੰਦ੍ਰ-ਸਰੂਪ ਵੀ ਤੂੰਹੀ ਹੈਂ।

**ਯਥਾ**— ਮੀਹੁ ਪਇਆ ਪਰਮੇਸਰਿ ਪਾਇਆ॥ ਜੀਅ ਜੰਤ ਸਭਿ ਸੁਖੀ ਵਸਾਇਆ॥
ਗਇਆ ਕਲੇਸੁ ਭਇਆ ਸੁਖੁ ਸਾਚਾ, ਹਰਿ ਹਰਿ ਨਾਮੁ ਸਮਾਲੀ ਜੀਉ॥ [੧੦੫-ਮਾਝ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰਹੀ, ਸਰਬ ਪ੍ਰਕਾਰ ਦੀਆਂ [ਇੰਦ੍ਰੈ] = ਇੰਦ੍ਰੀਆਂ ਸਰੂਪ ਹੋ ਰਿਹਾ ਹੈਂ, ਕਿਉਂਕਿ ਨੇਤ੍ਰ ਆਦਿ, ਗਿਆਨ ਇੰਦ੍ਰੀਆਂ, ਅਤੇ ਹੱਥ-ਪੈਰ ਆਦਿ ਕਰਮ ਇੰਦ੍ਰੀਆਂ ਵੀ, ਤੂੰ ਹੀ ਹੈਂ, ਤੂੰ ਹੀ ਇਨ੍ਹਾਂ ਦੁਆਰੇ ਕ੍ਰਿਆ ਕਰ ਰਿਹਾ ਹੈਂ।

**ਯਥਾ**— ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥ [੨੯੪-ਸੁਖਮਨੀ ਅਸਟਪਦੀ-੨੩]

**ਯਥਾ ਹੋਰ—** ਆਪੇ ਸੁਣਿ, ਸਭ ਵੇਖਦਾ ਪਿਆਰਾ, ਮੁਖਿ ਬੋਲੇ ਆਪਿ ਮੁਹਾਹੁ॥
ਆਪੇ ਉਝੜਿ ਪਾਇਦਾ ਪਿਆਰਾ, ਆਪਿ ਵਿਖਾਲੇ ਰਾਹੁ॥ [੬੦੪-ਸੋਰਠ ਮ:੪]

**ਯਥਾ ਹੋਰ—** ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ॥ [੩੫੦-ਆਸਾ ਮ:੧]

## ਕਿ ਸਰਬਤ੍ਰ ਚੰਦ੍ਰੈ॥ ੧੧੯॥

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਜਗ੍ਹਾ ਵਿਖੇ, ਚੰਦ੍ਰਮਾ ਰੂਪ ਹੋ ਕੇ, ਪ੍ਰਕਾਸ਼ ਰਿਹਾ ਹੈਂ।

**ਯਥਾ—** ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ॥ [੧੦੨੦-ਮਾਰੂ ਪ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਚੰਦ੍ਰੈ] = ਚੰਦ੍ਰਮਾ ਵਤ ਸੀਤਲ ਅਤੇ ਸ਼ਾਂਤ ਰੂਪ ਵਿੱਚ ਸਰਬ ਜਗ੍ਹਾ ਪ੍ਰਕਾਸ਼ਦਾ ਹੈਂ, ਜਿਸਦਾ ਕਿ ਦਰਸ਼ਨ ਮਾਤ੍ਰ ਤੋਂ ਹੀ, ਮਨ ਨੂੰ ਸੁਖ ਸ਼ਾਂਤੀ, ਤੇ ਸੰਤੋਖ ਦੀ ਪ੍ਰਾਪਤੀ ਹੋ ਜਾਂਦੀ ਹੈ, ਇਸ ਕਰਕੇ ਸਰਬ ਨੂੰ, ਤੂੰ ਸ਼ਾਂਤੀ ਦੇ, ਦੇਣੇ ਵਾਲਾ ਚੰਦ੍ਰਮਾ ਵਤ ਸੀਤਲ, ਤੇ ਸੁੰਦਰ ਸਰੂਪ ਹੈਂ।

**ਯਥਾ—** ਸਾਚਾ ਸਾਹਿਬੁ ਮਾਹਰੋ, ਸਤਿਗੁਰਿ ਦੀਆ ਦਿਖਾਇ॥
ਅੰਮ੍ਰਿਤੁ ਵਰਸੈ ਮਨੁ ਸੰਤੋਖੀਐ, ਸਚਿ ਰਹੈ ਲਿਵ ਲਾਇ॥ [੧੨੭੭-ਮਲਾਰ ਮ:੩]

**ਯਥਾ—** ਮਤਿ ਪੂਰੀ ਅੰਮ੍ਰਿਤੁ ਜਾਕੀ ਦ੍ਰਿਸਟਿ॥ ਦਰਸਨੁ ਪੇਖਤ ਉਧਰਤ ਸ੍ਰਿਸਟਿ॥
ਚਰਨ ਕਮਲ ਜਾਕੇ ਅਨੂਪ॥ ਸਫਲ ਦਰਸਨੁ ਸੁੰਦਰ ਹਰਿ ਰੂਪ॥ [੨੯੩-ਸੁਖਮਨੀ ਮ:੫]

**ਯਥਾ ਹੋਰ—** ਸੁੰਦਰਿ ਸਾਂਤਿ ਦਇਆਲ ਪ੍ਰਭ, ਸਰਬ ਸੁਖਾ ਨਿਧਿ ਪੀਉ॥
ਸੁਖ ਸਾਗਰ ਪ੍ਰਭ ਭੇਟਿਐ, ਨਾਨਕ ਸੁਖੀ ਹੋਤ ਇਹੁ ਜੀਉ॥ [੮੪੮-ਬਿਲਾਵਲ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭਨਾ ਨੂੰ, ਚੰਦ੍ਰਮਾ ਦੀ ਨਿਆਈਂ, ਅਤੀਅੰਤ ਪਿਆਰਾ ਲਗਦਾ ਹੈਂ, ਕਿਉਂਕਿ ਤੂੰ ਸਭ ਦਾ, ਪ੍ਰੀਤਮ ਪਿਆਰਾ ਹੈ।

**ਯਥਾ—** ਤੂ ਸਾਚਾ ਸਾਹਿਬੁ ਸਾਹੁ ਅਮਿਤਾ॥ ਤੂ ਪ੍ਰੀਤਮੁ ਪਿਆਰਾ, ਪ੍ਰਾਨ ਹਿਤ ਚਿਤਾ॥
ਪ੍ਰਾਨ ਸੁਖ ਦਾਤਾ ਗੁਰਮੁਖਿ ਜਾਤਾ, ਸਗਲ ਰੰਗਿ ਬਨਿਆਏ॥
ਸੋਈ ਕਰਮੁ ਕਮਾਵੈ ਪ੍ਰਾਣੀ, ਜੇਹਾ ਤੂ ਫੁਰਮਾਏ॥ [੧੧੧੭-ਤੁਖਾਰੀ ਮ:੫]

## ਕਿ ਸਰਬੰ ਕਲੀਮੈ॥

**ਪਦ ਅਰਥ—** [ਸਰਬੰ ਕਲੀਮੈ = ਸਰਬ + ਅਕਲੀਮੈ] ਅਕਲੀਮੈ. ਅਰਬੀ. ਅਕਲੀਮ. ਸੰਗਯਾ-ਦੇਸ਼. ਵਲੈਤ. ਪ੍ਰਿਥਵੀ ਦਾ, ਕੋਈ ਵੀ ਹਿੱਸਾ.॥ (੨) ਅਰਬੀ. ਕਲੀਮ. ਵਿਸ਼ੇਸ਼ਣ - ਕਲਾਮ ਕਰਨ ਵਾਲਾ. ਵੱਕਤਾ. ਕਹਿਣ ਵਾਲਾ।

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ [ਅਕਲੀਮੈ] = ਵਲੈਤਾਂ (ਦੇਸਾਂ-ਪ੍ਰਦੇਸਾਂ) ਦਾ, ਸਰੂਪ ਹੋ ਰਿਹਾ ਹੈਂ, ਕਿਉਂਕਿ ਧਰਤੀ ਸਰੂਪ ਹੋਣ ਕਰ, ਧਰਤੀ ਦੇ ਟੁਕੜੇ (ਹਿੱਸੇ), ਦੇਸ ਪ੍ਰਦੇਸ ਰੂਪ, ਸਰਬ ਵਲੈਤਾਂ ਵੀ, ਤੂੰ ਹੀ ਹੈਂ।

**ਯਥਾ—** ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥
ਜਤੀ ਸਤੀ ਸੰਤੋਖੀ ਆਪੇ, ਆਪੇ ਕਾਰ ਕਮਾਈ ਹੇ॥ [੧੦੨੧-ਮਾਰੂ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੀ, ਸਰਬ ਵਲੈਤਾਂ ਦਾ ਇੱਕੋ-ਇਕ, ਬਾਦਸ਼ਾਹ ਹੈਂ, ਕਿਉਂਕਿ ਸਾਰੇ ਦੇਸ਼ਾਂ-ਪ੍ਰਦੇਸ਼ਾਂ ਤੇ, ਤੇਰਾ ਹੀ ਹੁਕਮ ਚਲ ਰਿਹਾ ਹੈ, ਅਤੇ ਤੇਰੀ ਇੱਛਾ ਅਨੁਸਾਰ, ਸਰਬ ਕਾਰਜ ਹੁੰਦੇ ਹਨ।

**ਯਥਾ**— ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਵੇਪਰਵਾਹੁ॥

ਤਿਸਕਾ ਕੀਆ ਤ੍ਰਿਭਵਣ ਸਾਰੁ॥ ਓਹੁ ਅਗਮੁ ਅਗੋਚਰੁ ਏਕੰਕਾਰੁ॥ [੧੧੮੮-ਬਸੰਤ ਮ:੧]

**ਤੀਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੀ ਸਰਬ ਬਾਣੀਆਂ ਦੇ [ਕਲੀਮੈ] = ਕਹਿਣ (ਬੋਲਣ) ਵਾਲਾ ਹੈਂ, ਕਿਉਂਕਿ ਤੂੰ ਹੀ, ਸਰਬ ਵਿੱਚ ਵਿਆਪਕ ਹੋਇਆ, ਅਨੇਕ ਪ੍ਰਕਾਰ ਦੀਆਂ, ਸੁੰਦ੍ਰ ਬੋਲੀਆਂ ਨੂੰ ਬੋਲ ਰਿਹਾ ਹੈਂ।

**ਯਥਾ**—ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥ [੨੯੪-ਗਉੜੀ ਸੁਖਮਨੀ ਮ:੫]

**ਯਥਾ ਹੋਰ**—ਆਪੇ ਧਨੁਖੁ ਆਪੇ ਸਰ ਬਾਣਾ॥ ਆਪੇ ਸੁਘੜੁ ਸਰੂਪੁ ਸਿਆਣਾ॥

ਕਹਤਾ ਬਕਤਾ ਸੁਣਤਾ ਸੋਈ, ਆਪੇ ਬਣਤ ਬਣਾਈ ਹੇ॥ [੧੦੨੧-ਮਾਰੂ ਸੋਲਹੇ ਮ:੧]

## ਕਿ ਪਰਮੰ ਫਹੀਮੈ॥

[ **ਪਦ ਅਰਥ**— ਫਹੀਮੈ. ਅਰਬੀ. ਫਹੀਮ. ਵਿਸ਼ੇਸ਼ਣ— ਫਹਿਮ (ਬੁੱਧੀ) ਵਾਲਾ. ਗਿਆਨਵਾਲਾ. ਦਾਨਾਅ. (੨) ਭਾਵ ਅਰਥ- ਚੇਤੇ ਵਾਲਾ (੨) ਫਹਿਮ. ਅਰਬੀ. ਸੰਗਯਾ-ਗਿਆਨ. ਵਿਚਾਰ. ਬੁੱਧੀ. ਸਮਝ। ]

**ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਪਰਮੰ] = ਉਤਕ੍ਰਿਸ਼ਟ ਵੱਡੇ [ਫਹੀਮੈ] = ਗਿਆਨ ਵਾਲਾ ਹੈਂ. ਕਿਉਂਕਿ ਤੇਰੇ ਗਿਆਨ, ਤੇ ਬੁੱਧੀ ਦਾ, ਕੋਈ ਅੰਤ ਤੇ, ਪਾਰਾਵਾਰ ਨਹੀਂ, ਸਿਰਫ ਤੂੰ ਗਿਆਨ ਸਰੂਪ ਹੀ ਹੈਂ।

**ਯਥਾ**— ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ॥ ਕੋਇ ਨ ਜਾਣੈ ਤੇਰਾ ਚੀਰਾ॥

ਜੇਤੀ ਹੈ ਤੇਤੀ ਤੁਧੁ ਜਾਚੈ, ਕਰਮਿ ਮਿਲੈ ਸੋ ਪਾਇਦਾ॥ [੧੦੩੪-ਮਾਰੂ ਮ:੧]

**ਯਥਾ ਹੋਰ**—ਆਪੇ ਸਸਿ ਸੂਰਾ, ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ॥

ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ॥

[੧੦੨੦-ਮਾਰੂ ਸੋਲਹੇ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਪਰਮੰ] = ਵੱਡੇ [ਫਹੀਮੈ] = ਚੇਤੇ ਵਾਲਾ ਹੈਂ, ਕਿਉਂਕਿ ਤੂੰ ਕਿਸੇ ਨੂੰ ਵੀ, ਭੁਲਾਉਂਦਾ ਨਹੀ, ਅਤੇ ਸਭ ਦੀ, ਸਾਰ ਸੰਭਾਲ ਰੱਖਦਾ ਹੈਂ।

**ਯਥਾ**— ਫਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ॥

ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ॥ [੧੩੮੩-ਸਲੋਕ ਸੇਖ ਫਰੀਦ—੧੦੭]

## ਕਿ ਆਕਲ ਅਲਾਮੈ॥

[ **ਪਦ ਅਰਥ**— ਆਕਲ. ਅਰਬੀ. ਆਕਿਲ. ਵਿਸ਼ੇਸ਼ਣ— ਅਕਲ ਵਾਲਾ. ਬੁੱਧੀਮਾਨ.॥ ਅਲਾਮੈ. ਅਰਬੀ. ਅੱਲਾਮੀ. ਵਿਸ਼ੇਸ਼ਣ-ਬਹੁਤ ਹੋਸ਼ਿਆਰ. ਚੱਤੁਰ. (੨) ਅਰਬੀ. ਅਲਾਮ . ਵਿਸ਼ੇਸਣ.—ਇਲਮ ਨੂੰ ਜਾਨਣਵਾਲਾ. ਵਿਦਵਾਨ. (ਅ) ਸਰਬੱਗ. ਜੋ ਸਮਝ-ਦਾਰ ਹੋਵੇ, ਉਸ ਨੂੰ ਆਕਲ ਕਹਿੰਦੇ ਹਨ, ਅਤੇ ਜੋ ਸਭ ਇਲਮਾਂ ਨੂੰ, ਜਾਨਣ ਵਾਲਾ ਹੋਵੇ, ਉਸਨੂੰ ਆਲਮ ਕਹਿੰਦੇ ਹਨ। ]

**ਅਰਥ**— ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਅਤੀਅੰਤ [ਆਕਲ] = ਅਕਲ ਵਾਲਾ, ਤੇ ਬੜਾ [ਅਲਾਮੈ] = ਚਤੁਰ ਹੈਂ, ਕਿਉਂਕਿ ਤੇਰੇ ਜੈਸੀ, ਅਕਲ ਦੀ ਚੱਤਰਾਈ, ਕਿਸੀ ਵਿੱਚ ਵੀ, ਨਹੀਂ ਹੈ, ਇਸ ਕਰਕੇ, ਤੂੰ ਚਤੁਰਾਈ ਦਾ ਤਾਂ, ਸਰੂਪ ਹੀ ਹੈਂ।

**ਯਥਾ**— ਨਗਰੀ ਨਾਇਕੁ ਨਵਤਨੋ, ਬਾਲਕੁ ਲੀਲ ਅਨੂਪੁ॥ ਨਾਰਿ ਨ ਪੁਰਖੁ ਨ ਪੰਖਣੂ, ਸਾਚਉ ਚਤੁਰੁ ਸਰੂਪੁ॥

[੧੦੧੦-ਮਾਰੂ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸਰਬ [ਅਲਾਮੈ] = ਇਲਮਾਂ ਦੇ ਜਾਨਣ ਵਾਲਾ ਵੱਡਾ-[ਆਕਲ] = ਅਕਲਵੰਦ, ਆਲਮ ਹੈਂ।

**ਯਥਾ—** ਚਚੈ ਚਾਰਿ ਵੇਦ ਜਿਨਿ ਸਾਜੇ, ਚਾਰੇ ਖਾਣੀ ਚਾਰਿ ਜੁਗਾ॥
ਜੁਗੁ ਜੁਗੁ ਜੋਗੀ, ਖਾਣੀ ਭੋਗੀ, ਪੜਿਆ ਪੰਡਿਤੁ ਆਪਿ ਥੀਆ॥ [੪੩੨-ਆਸਾ ਮ : ੧]

## ਕਿ ਸਾਹਿਬ ਕਲਾਮੈ॥ ੧੨੦॥

{ **ਪਦ ਅਰਥ—** ਸਾਹਿਬ. ਅਰਬੀ. ਸੰਗਯਾ- ਸੁਆਮੀ. ਮਾਲਿਕ. ਭਾਵ ਅਰਥ-ਵੱਡਾ.॥ ਕਲਾਮੈ. ਅਰਬੀ. ਕਲਾਮ. ਸੰਗਯਾ—ਬਾਤ ਚੀਤ. ਬੋਲਬਾਣੀ. ਗੁਫਤਗੂ. (੨) ਅਰਬੀ. ਕਲਮ. ਸੰਗਯਾ-ਲੇਖਣੀ. ਲਿੱਖਣ. }

**ਅਰਥ—**ਹੇ ਅਕਾਲ ਪੁਰਖ! ਜੋ ਤੂੰ ਹੈਂ, ਸਾਰੀਆ [ਕਲਾਮੈ] = ਬਾਣੀਆਂ ਦਾ [ਸਾਹਿਬ] = ਮਾਲਿਕ ਹੈਂ, ਕਿਉਂਕਿ ਸਰਬ ਰੂਪ ਹੋਣ ਕਰਕੇ, ਹਰ ਪ੍ਰਕਾਰ ਦੀ ਬੋਲੀ ਨੂੰ, ਤੂੰ ਹੀ ਬੋਲਦਾ ਹੈਂ।

**ਯਥਾ—**ਪੇਖੈ ਬੋਲੈ, ਸੁਣੈ ਸਭੁ ਆਪਿ॥ ਸਦਾ ਸੰਗਿ ਤਾ ਕਉ ਮਨ ਜਾਪਿ॥ [੧੯੩-ਗਉੜੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਕਲਾ] - ਸ਼ਕਤੀਆਂ ਦੇ, ਧਾਰਣ [ਮੈ] = ਵਿੱਚ, ਸਭ ਦਾ ਸਾਹਿਬ ਹੈਂ, ਕਿਉਂਕਿ ਸੰਪੂਰਨ ਸ਼ਕਤੀਆਂ, ਤੇਰੇ ਵਿੱਚ ਹੀ ਨਿਵਾਸ ਕਰਦੀਆਂ ਹਨ।

**ਯਥਾ—**ਸਰਬੇ ਘਟਿ ਘਟਿ ਰਵਿਆ ਸੁਆਮੀ, ਸਰਬ ਕਲਾ ਕਲ ਧਾਰੇ॥
ਨਾਨਕੁ ਦਾਸਨਿ ਦਾਸੁ ਕਹਤ ਹੈ, ਕਰਿ ਕਿਰਪਾ ਲੇਹੁ ਉਬਾਰੇ॥ [੧੧੯੯-ਸਾਰਗ ਮ:੪]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਲੇਖ ਲਿਖਣ ਵਿੱਚ [ਕਲਾਮੈ] = ਕਲਮ ਦਾ, ਵਡਾ [ਸਾਹਿਬ] = ਧਣੀ ਹੈਂ, ਕਿਉਕਿ ਤੂੰ ਹੀ ਸਭਨਾਂ ਜੀਆਂ ਦੇ ਮਸਤਕ ਉੱਪਰ, ਪ੍ਰਾਰਬਧ ਦਾ ਲੇਖ, ਅਪਣੀ ਕਲਮ ਨਾਲ, ਲਿਖਦਾ ਹੈਂ।

**ਯਥਾ—**ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ, ਤੁਧੁ ਸਭਨਾ ਸਿਰਿ ਲਿਖਿਆ ਲੇਖੁ॥
ਜੇਹੀ ਤੂੰ ਨਦਰਿ ਕਰਹਿ, ਤੇਹਾ ਕੋ ਹੋਵੈ, ਬਿਨ ਨਦਰੀ, ਨਾਹੀ ਕੋ ਭੇਖੁ॥ [੭੩੫-ਸੂਹੀ ਮ : ੪]

**ਯਥਾ ਹੋਰ—** ਕਰੀ ਲੋਹ ਕਲਮੰ, ਲਿਖਿਓ ਲੇਖ ਮਾਥੰ॥ ਸਭੈ ਜੇਰ ਕੀਨੇ ਬਲੀ ਕਾਲ ਹਾਥੰ॥
[ਬਚਿਤ੍ਰ ਨਾਟਕ ਛੰਦ ਨੰਬਰ-੨੫]

## ਕਿ ਹੁਸਨੁਲ ਵਜੂ ਹੈਂ॥

{ **ਪਦ ਅਰਥ—** ਹੁਸਨਲ. ਅਰਬੀ. ਹੁਸਨ. ਸੰਗਯਾ-ਸੁੰਦ੍ਰਤਾ. ਖੂਬਸੂਰਤੀ (੨) ਭਾਵਅਰਥ-ਪ੍ਰਕਾਸ਼.॥ ਵਜੂ. ਅਰਬੀ. ਵਜਹ. ਸੰਗਯਾ-ਮੁਖ. ਚੇਹਰਾ. (੨) ਵਜੂ.- (ਵਜੂਦ ਦਾ ਸੰਖੇਪ) ਅਰਬੀ. ਵੁਜੂਦ. ਸੰਗਯਾ - ਸਰੀਰ. ਦੇਹ. }

**ਅਰਥ—** ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ [ਹੁਸਨਲ] = ਪ੍ਰਕਾਸ਼ ਦੇ, ਸੰਯੁਕਤ [ਵਜੂ] = ਚੇਹਰੇ ਵਾਲਾ ਹੈਂ, ਕਿਉਕਿ ਤੇਰੇ ਚੇਹਰੇ ਦੀ ਜੋਤ, ਜੱਗ-ਮੱਗਾ ਰਹੀ ਹੈ।

**ਯਥਾ—** ਮੁਖ ਮੰਡਲ ਪਰ ਲਸਤ, ਜੋਤਿ ਉਦੋਤ ਅਮਿਤ ਗਤਿ॥
ਜਟਤ ਜੋਤਿ ਜਗ ਮਗਤ, ਲੱਜਤ ਲਖ ਕੋਟਿ ਨਿਖਤਿ-ਪਤਿ॥
[ਗਿਆਨ ਪ੍ਰਬੋਧ ਛੰਦ ਨੰਬਰ-੩੪]

**ਦੂਜਾ ਅਰਥ—**ਹੇ ਅਕਾਲ ਪੁਰਖ! ਜੋ ਤੇਰਾ [ਵਜੂ] = ਸਰੀਰ (ਵਜੂਦ) ਹੈ, ਸੋ ਅਤੀਅੰਤ [ਹੁਸਨਲ] = ਸੁੰਦਰ ਹੈ।

**ਯਥਾ—** ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ॥
ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ॥ [੭੮੪-ਸੂਹੀ ਮ:੫]

**ਯਥਾ ਹੋਰ—** ਚਰਨ ਕਮਲ ਜਾਕੇ ਅਨੂਪ॥ ਸਫਲ ਦਰਸਨੁ ਸੁੰਦਰ ਹਰਿ ਰੂਪ॥

[੨੯੩-ਗਉੜੀ ਸੁਖਮਨੀ ਮ:੫]

**ਯਥਾ ਹੋਰ—** ਸੁੰਦਰ ਸਰੂਪ ਹੈਂ, ਕਿ ਭੂਪਨ ਕੋ ਭੂਪ ਹੈਂ, ਕਿ ਰੂਪ ਹੂੰ ਕੋ ਰੂਪ ਹੈਂ, ਕੁਮਤ ਕੋ ਪਰਹਾਰ ਹੈਂ.॥

[ਅਕਾਲ ਉਸਤਤਿ ਛੰਦ ਨੰਬਰ-੨੫੯]

## ਤਮਾਮੁਲ ਰੁਜੂ ਹੈਂ॥

{ **ਪਦ ਅਰਥ—** ਤਮਾਮੁਲ. ਅਰਬੀ. ਤਮਾਮ. ਵਿਸ਼ੇਸ਼ਣ-ਸਾਰਾ. ਸਭ.॥ ਰੁਜੂ. ਅਰਬੀ. ਵਿਸ਼ੇਸ਼ਣ-ਤਵੱਜਹ (ਧਿਆਨ) ਵਾਲਾ. (੨) ਧਿਆਨ ਕਰਨਾ. ਕਿਸੇ ਗੱਲ ਵੱਲ, ਧਿਆਨ ਦੇਣਾ. (੩) ਹਰ ਗੱਲ ਨੂੰ ਆਪਣੇ ਧਿਆਨ ਦੇ ਵਿੱਚ ਰੱਖਣਾ-ਭਾਵ ਅਰਥ-ਅਧੀਨ ਕਰਨਾ (੪) ਗੱਲ ਕਰਨ ਲਈ, ਦੂਸਰੇ ਵਲ, ਮੂੰਹ ਕਰਨਾ. ਯਾਨੇ ਸਨਮੁਖ ਹੋਣਾ. ਰੂਬਰੂ. ਆਪਣੇ ਸਾਮਣੇ ਹਾਜਰ. ਮੁਖਾਤਬ ਹੋਣਾ. ਭਾਵ ਅਰਥ-ਹਾਜਰ. }

**ਅਰਥ—** ਹੇ ਅਕਾਲ ਪੁਰਖ! ਤੂੰ [ਤਮਾਮੁਲ] = ਸਭ ਨੂੰ, ਆਪਣੇ [ਰੁਜੂ] = ਧਿਆਨ ਵਿੱਚ ਰੱਖਦਾ ਹੈਂ, ਤੇਰੇ ਧਿਆਨ ਤੋਂ, ਬਾਹਰ ਕੋਈ ਵੀ ਨਹੀਂ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੁਰ ਸਰਬ ਦੀ ਤਰਫ, ਖਿਆਲ ਦਿੰਦਾ ਹੈ, ਕਿਸੇ ਨੂੰ ਵੀ ਭੁਲਾਉਂਦਾ ਨਹੀਂ। }

**ਯਥਾ—** ਸਦੀਵ ਸਰਬ ਲੋਕ ਕੇ, ਕ੍ਰਿਪਾਲ ਖਿਆਲ ਮੈ ਰਹੈ॥ ਤੁਰੰਤ ਦ੍ਰੋਹ ਦੇਹ ਕੋ, ਅਨੰਤ ਭਾਂਤ ਸੋ ਦਹੇ।

[ਅਕਾਲ ਉਸਤਤਿ ਛੰਦ ਨੰਬਰ-੧੮੦]

**ਯਥਾ ਹੋਰ—** ਆਪਿ ਰਖੈ ਆਪਿ ਦੇਵਸੀ, ਆਪੇ ਪ੍ਰਤਿਪਾਰੈ॥ ਦੀਨ ਦਇਆਲ ਕ੍ਰਿਪਾ ਨਿਧੇ, ਸਾਸਿ ਸਾਸਿ ਸਮਾਰੈ॥

[੮੧੨-ਬਿਲਾਵਲ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤਮਾਮ ਦੁਨੀਆ, ਤੇਰੇ [ਰੁਜੂ] = ਅਧੀਨ ਹੈ॥

**ਯਥਾ—** ਸਭ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ॥ ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ॥

[੫੫੬-ਬਿਹਾਗੜਾ ਵਾਰ ਪਉੜੀ-੨੦]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ ਵਿਖੇ [ਰੁਜੂ] = ਹਾਜਿਰ ਹੈਂ, ਕਿਉਂਕਿ ਤੂੰ ਸਭ ਦਾ, ਆਪਣਾ ਆਪ ਆਤਮਾ ਰੂਪ ਹੋਣ ਕਰਕੇ, ਸ਼ੁੱਧ ਅੰਤਹ ਕਰਨ ਦੀ, ਬ੍ਰਿਤੀ ਦੇ ਵਿੱਚ ਰੂਬਰੂ ਹੋਣ ਵਾਲਾ ਹੈ, ਇਸ ਲਈ, ਸਭ ਵਿੱਚ, ਹਾਜਰ-ਨਾਜਰ ਹੈ, ਪ੍ਰੰਤੂ ਪ੍ਰਕਾਸ਼ਦਾ, ਆਪਣੇ ਪ੍ਰਕਾਸ਼ ਨਾਲ ਹੀ ਹੈ, ਕਿਉਂਕਿ ਬ੍ਰਿੱਤੀ ਤਾਂ, ਉਸੇ ਵਕਤ ਸ਼ਾਂਤ ਹੋ ਜਾਂਦੀ ਹੈ, ਯਾਨੇ ਅੰਤਹ ਕਰਨ ਵਿੱਚ ਲੀਨ ਹੋ ਜਾਂਦੀ ਹੈ।

**ਯਥਾ—** ਹੈ ਹਜੂਰਿ ਹਾਜਰੁ ਅਰਦਾਸਿ॥ ਦੁਖ ਸੁਖੁ ਸਾਚੁ ਕਰਤੇ ਪ੍ਰਭ ਪਾਸਿ॥ [੩੫੨-ਆਸਾ ਮ:੧]

## ਹਮੇਸੁਲ ਸਲਾਮੈ॥

{ **ਪਦ ਅਰਥ—** ਹਮੇਸੁਲ. ਫਾਰਸੀ. ਹਮੇਸ਼. ਸਦਾ. ਨਿੱਤ.॥ ਸਲਾਮੈ. ਅਰਬੀ. ਸਲਾਮ. ਸੰਗਯਾ- ਪ੍ਰਣਾਮ. ਨਮਸਕਾਰ. (੨) ਅਰਬੀ. ਸਲਾਮਤ. ਵਿਸ਼ੇਸ਼ਣ.-ਸਤ. ਰਹਿਣ ਵਾਲਾ. ਇਸਥਿਤ. ਸਿਥਰ. ਸਤ ਸਰੂਪ. }

**ਅਰਥ—** ਹੇ ਅਕਾਲ ਪੁਰਖ! ਤੂੰ [ਹਮੇਸੁਲ] = ਹਮੇਸ਼ਾ [ਸਲਾਮੈ] = ਸਲਾਮਤ (ਸਤ) ਸਰੂਪ ਹੈਂ, ਕਿਉਂਕਿ ਇਕ ਤੂੰ ਹੀ, ਹਮੇਸ਼ਾ ਸਿਥਰ, ਤੇ ਸਤ ਰਹਿਣ ਵਾਲਾ ਹੈਂ, ਕਦੇ ਵੀ, ਕਿਰਦਾ, ਤੇ ਝੁਰਦਾ ਨਹੀ।

**ਯਥਾ—** ਕਰੈ ਨ ਝੁਰੈ ਨਾ ਮਨੁ ਰੋਵਨਹਾਰਾ॥ ਅਵਿਨਾਸੀ ਅਵਿਗਤੁ ਅਗੋਚਰੁ, ਸਦਾ ਸਲਾਮਤਿ ਖਸਮੁ ਹਮਾਰਾ॥

[੩੭੬-ਆਸਾ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੈਨੂੰ ਹਮੇਸ਼ਾ ਹੀ, ਨਿੰਮ੍ਰਤਾ ਦੇ ਸਹਿਤ [ਸਲਾਮੈ] = ਨਮਸ਼ਕਾਰ ਹੈ।

**ਯਥਾ—** ਗਹਿਰ ਗੰਭੀਰ ਬਿਅੰਤ ਗੁਸਾਈ, ਅੰਤੁ ਨਹੀ ਕਿਛੁ ਪਾਰਾਵਾਰੇ॥
ਤੁਮਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ, ਧਿਆਇ ਧਿਆਇ ਪ੍ਰਭ ਕਉ ਨਮਸਕਾਰੇ॥

[੩੭੯-ਆਸਾ ਮ : ੫]

## ਸਲੀਖਤ ਮੁਦਾਮੈ ॥ ੧੨੧॥

[ **ਪਦ ਅਰਥ—** ਸਲੀਖਤ. ਅਤੇ ਸਲੀਖ, ਅਰਬੀ ਫਾਰਸੀ ਭਾਸ਼ਾ ਵਿੱਚ, ਉਸ ਦਿਨ ਨੂੰ ਕਹਿੰਦੇ ਹਨ, ਜਿਸ ਦਿਨ, ਦੂਜ ਦਾ ਚੰਦ੍ਰਮਾ ਚੜ੍ਹੇ, ਯਾਨੇ ਜਿਸ ਦਿਨ ਚੰਦ੍ਰਮਾ, ਪ੍ਰਗਟ ਹੋਵੇ, ਇਸ ਲਈ, ਇਸਦਾ, ਭਾਵ ਅਰਥ-ਪ੍ਰਗਟ ਹੈ, (ਅਤੇ ਸੰਪਰਦਾਇ ਵਿੱਚ ਵੀ, 'ਸਲੀਖਤ' ਦਾ ਅਰਥ, 'ਪ੍ਰਗਟ' ਹੀ ਕਰਦੇ ਹਨ॥ ਮੁਦਾਮੈ. ਅਰਬੀ. ਮੁਦਾਮ. ਵਿਸ਼ੇਸ਼ਣ- ਹਮੇਸ਼ਾ. ਨਿੱਤ.। ]

**ਅਰਥ—** ਹੇ ਅਕਾਲ ਪੁਰਖ! ਤੂੰ [ਮੁਦਾਮੈ] = ਹਮੇਸ਼ਾ ਹੀ [ਸਲੀਖਤ] = ਪ੍ਰਗਟ ਸਰੂਪ ਹੈਂ।

**ਯਥਾ—** ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥

[੩੯੭-ਆਸਾ ਮ:੫]

## ਗਨੀਮੁਲ ਸਿਕਸਤੈ॥

[ **ਪਦ ਅਰਥ—** ਗਨੀਮੁਲ. ਅਰਬੀ. ਗਨੀਮ. ਸੰਗਯਾ-ਲੁਟੇਰਾ. ਡਾਕੂ. ਦੋਸ਼ੀ. ਭਾਵਅਰਥ-ਹੰਕਾਰੀ.॥ ਸਿਕਸ਼ਤੈ. ਫਾਰਸੀ. ਸ਼ਿਕਨਿੰਦਹ. ਕ੍ਰਿਆ-ਤੋੜਨਾ. ]

**ਅਰਥ—** ਹੇ ਅਕਾਲ ਪੁਰਖ! ਤੂੰ [ਗਨੀਮੁਲ] = ਹੰਕਾਰੀਆਂ ਦੇ, ਹੰਕਾਰ ਨੂੰ [ਸਿਕਸਤੈ] = ਤੋੜਨ ਵਾਲਾ ਹੈਂ ਕਿਉਂਕਿ ਇਕ ਤੂੰ ਹੀ ਐਸਾ ਹੈ, ਜੋ ਹੰਕਾਰੀਆਂ ਦੇ, ਹੰਕਾਰ ਨੂੰ ਤੋੜ ਕੇ, ਤੇ ਹੰਕਾਰੀਆਂ ਦਾ ਨਾਸ਼ ਕਰ ਦਿੰਦਾ ਹੈਂ।

**ਯਥਾ—** ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥ ਚਰਨ ਸਰਨ ਨਾਮਾ ਬਲਿ ਤਿਹਾਰੀ॥

[੬੯੪-ਧਨਾਸਰੀ ਨਾਮ ਦੇਵ ਜੀ]

**ਯਥਾ ਹੋਰ—** ਸੁੰਦਰ ਸਰੂਪ ਹੈ, ਕਿ ਭੂਪਨ ਕੇ ਭੂਪ ਹੈਂ, ਕਿ ਰੂਪ ਤੂੰ ਕੋ ਰੂਪ ਹੈਂ, ਕੁਮੱਤ ਕੋ ਪ੍ਰਹਾਰ ਹੈਂ॥
ਦੀਨਨ ਕੋ ਦਾਤਾ ਹੈਂ, ਗਨੀਮਨ ਕੋ ਗਾਰਕ ਹੈਂ, ਸਾਧਨ ਕੋ ਰੱਛਕ ਹੈਂ, ਗੁਨਨ ਕੋ ਪਹਾਰ ਹੈਂ.॥

[ਅਕਾਲ ਉਸਤਤਿ ਛੰਦ ਨੰਬਰ-੨੫੯]

**ਯਥਾ ਹੋਰ—** ਹਰਿ ਅਹੰਕਾਰੀਆ ਮਾਰਿ ਨਿਵਾਏ, ਮਨਮੁਖ ਮੂੜ ਸਾਧਿਆ॥
ਹਰਿ ਭਗਤਾ ਦੇਇ ਵਡਿਆਈ, ਗਰੀਬ ਅਨਾਥਿਆ॥ [੯੦-ਸਿਰੀ ਰਾਗ ਕੀ ਵਾਰ ਪਉੜੀ-੧੭]

## ਗਰੀਬੁਲ ਪਰਸਤੈ॥

[ **ਪਦ ਅਰਥ—** ਗਰੀਬੁਲ. ਅਰਬੀ. ਗਰੀਬ.- ਨਿੰਮ੍ਰਤਾਵਾਲਾ. (੨) ਅਸੱਮ੍ਰਥ. (੩) ਨਿਰਧਨ.॥ ਪਰਸਤੈ. ਫਾਰਸੀ. ਪਰੱਸਤ. ਸੰਗਯਾ-ਪਾਲਨ ਕਰਨਾ.। ]

**ਅਰਥ—** ਹੇ ਅਕਾਲ ਪੁਰਖ! ਤੂੰ [ਗਰੀਬੁਲ] = ਗਰੀਬਾਂ ਤੇ ਆਜਿਜ਼ਾਂ ਦੀ [ਪਰੱਸਤੈ] = ਪਾਲਨਾ ਕਰਨ ਵਾਲਾ ਹੈਂ, ਕਿਉਂਕਿ ਆਜ਼ਿਜ਼ਾਂ, ਤੇ ਗਰੀਬਾਂ ਨੂੰ, ਤੇਰਾ ਹੀ ਆਸਰਾ ਹੈਂ, ਇਸ ਲਈ ਤੂੰ ਉਨ੍ਹਾਂ ਦੀ, ਹਮੇਸ਼ਾ ਹੀ, ਰੱਖਯਾ ਕਰਦਾ ਹੈਂ।

**ਯਥਾ—** ਕਿ ਸਾਹਿਬ ਸਊਰ ਅਸਤ ਆਜ਼ਿਜ਼ ਨਿਵਾਜ਼॥ ਗਰੀਬੁਲ ਪਰਸਤੋ **ਗਨੀਮੁਲ** ਗੁਦਾਜ਼॥

**[ਜਫਰ ਨਾਮਾ ਛੰਦ ਨੰਬਰ-੮]**

## ਬਿਲੰਦੁਲ ਮਕਾਨੈਂ॥

[ **ਪਦ ਅਰਥ—** ਬਿਲੰਦੁਲ. ਫਾਰਸੀ. ਬਲੰਦ. ਵਿਸ਼ੇਸ਼ਣ- ਉੱਚਾ. ਵੱਡਾ. (੨) ਸ਼ਾਨਦਾਰ. (੨) ਉੱਚਾ ਮੰਦਰ-ਦਸਮਦੁਆਰ.॥ ਮਕਾਨੈ. ਅਰਬੀ. ਮਕਾਨ. ਸੰਗਯਾ-ਰਹਿਣ ਦੀ ਜਗ੍ਹਾ.॥ ]

**ਅਰਥ—** ਹੇ ਅਕਾਲ ਪੁਰਖ! ਤੂੰ [ਬਿਲੰਦੁਲ] = ਉੱਚਿਆਂ [ਮਕਾਨੈ] = ਮਹਿਲਾਂ ਵਾਲਾ ਹੈਂ, ਕਿਉਂਕਿ [ਜਮੀਨੁਲ] = ਧਰਤੀ ਤੇ [ਜਮਾਨੈ] = ਆਕਾਸ਼ ਆਦਿ ਹੀ, ਤੇਰੇ ਵੱਡੇ, ਤੇ ਉੱਚੇ ਮਕਾਨ ਹਨ, ਜੋਕਿ ਬਹੁਤ ਵਿਸਥਾਰ ਵਾਲੇ, ਤੇ ਅਤੀਅੰਤ ਉੱਚੇ ਹਨ।

**ਯਥਾ—** ਪਉਣ ਪਾਣੀ ਧਰਤੀ ਆਕਾਸੁ, ਘਰ ਮੰਦਰ ਹਰਿ ਬਨੀ॥
ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ॥ [੭੨੩-ਤਿਲੰਗ ਮ:੪]

**ਯਥਾ ਹੋਰ—** ਮੋਹਨ ਤੇਰੇ ਉਚੇ ਮੰਦਰ, ਮਹਲ ਅਪਾਰਾ॥ ਮੋਹਨ ਤੇਰੇ ਸੋਹਨਿ ਦੁਆਰ ਜੀਉ, ਸੰਤ ਧਰਮ ਸਾਲਾ॥
ਧਰਮ ਸਾਲ ਅਪਾਰ ਦੈਆਰ ਠਾਕੁਰ, ਸਦਾ ਕੀਰਤਨੁ ਗਾਵਹੇ॥
ਜਹ ਸਾਧ ਸੰਤ ਇਕਤ੍ਰ ਹੋਵਹਿ, ਤਹਾ ਤੁਝਹਿ ਧਿਆਵਹੇ॥ [੨੪੮-ਗਉੜੀ ਮ:੫]

**ਯਥਾ ਹੋਰ—** ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ॥
ਰਵਿ ਸਸਿ ਦੀਪ ਅਨੂਪ ਜੋਤਿ, ਤ੍ਰਿਭਵਣਿ ਜੋਤਿ ਅਪਾਰ॥ [੫੭-ਸ੍ਰੀ ਰਾਗ ਮ:੧]

**ਯਥਾ ਹੋਰ—** ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ॥ ਊਚ ਮਹਲ ਸੁਆਮੀ ਪ੍ਰਭ ਮੇਰੇ॥ ਤੂ ਅਪਰੰਪਰ ਠਾਕੁਰ ਮੇਰੇ॥ [੮੦੫-ਬਿਲਾਵਲ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਦਸਮ ਦੁਆਰ ਰੂਪ, ਉੱਚੇ ਮਕਾਨ ਵਾਲਾ ਹੈਂ, ਕਿਉਂਕਿ ਤੇਰਾ ਦਸਮ ਦੁਆਰ ਰੂਪ, ਉੱਚੇ ਮਕਾਨ ਵਿੱਚ, ਵਿਸ਼ੇਸ਼ ਨਿਵਾਸ ਹੈ, ਅਤੇ ਧਰਤੀ ਅਕਾਸ਼ ਵਿੱਚ, ਵੀ ਹਰ ਜਗ੍ਹਾ ਪ੍ਰੀਪੂਰਣ ਹੋ ਰਿਹਾ ਹੈਂ।

**ਯਥਾ—** ਨਉ ਘਰ ਥਾਪੇ ਥਾਪਣਹਾਰੈ॥ ਦਸਵੈ ਵਾਸਾ ਅਲਖ ਅਪਾਰੈ॥
ਸਾਇਰ ਸਪਤ ਭਰੇ ਜਲਿ ਨਿਰਮਲਿ, ਗੁਰਮੁਖਿ ਮੈਲ ਨਾ ਲਾਇਦਾ॥ [੧੦੩੬-ਮਾਰੂ ਮ:੧]

**ਯਥਾ ਹੋਰ—** ਹਉਮੈ ਮਮਤਾ ਲੋਭ ਬਿਨਾਸਨੁ॥ ਨਉ ਦਰ ਮੁਕਤੇ ਦਸਵੈ ਆਸਨੁ॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪਿ ਉਪਾਇਆ॥ [੧੦੪੦-ਮਾਰੂ ਮ:੧]

**ਯਥਾ ਹੋਰ—** ਪਿਰ ਉਚੜੀਐ ਮਾੜੜੀਐ, ਤਿਹੁ ਲੋਆ ਸਿਰਤਾਜਾ ਰਾਮ॥
ਹਉ ਬਿਸਮ ਭਈ ਦੇਖਿ ਗੁਣਾ, ਅਨਹਦ ਸਬਦ ਅਗਾਜਾ ਰਾਮ॥
ਸਬਦੁ ਵੀਚਾਰੀ ਕਰਣੀ ਸਾਰੀ, ਰਾਮ ਨਾਮੁ ਨੀਸਾਣੋ॥
ਨਾਮ ਬਿਨਾ ਖੋਟੇ ਨਹੀ ਠਾਹਰ, ਨਾਮੁ ਰਤਨੁ ਪਰਵਾਣੋ॥
ਪਤਿ ਮਤਿ ਪੂਰੀ ਪੂਰਾ ਪਰਵਾਨਾ, ਨ ਆਵੈ ਨ ਜਾਸੀ॥
ਨਾਨਕ ਗੁਰਮੁਖਿ ਆਪੁ ਪਛਾਣੈ, ਪ੍ਰਭ ਜੈਸੇ ਅਵਿਨਾਸੀ॥ [੭੬੫-ਸੂਹੀ ਮ:੧]

## ਜਮੀਨੁਲ ਜਮਾਨੈਂ ॥ ੧੨੨॥

[ **ਪਦ ਅਰਥ—** ਜਮੀਨੁਲ. ਫਾਰਸੀ. ਜਮੀਨ. ਸੰਗਯਾ-ਧਰਤੀ. ਪ੍ਰਿਥਵੀ.॥ ਜਮਾਨੈ. ਅਰਬੀ. ਜਮਾਅ. ਸੰਗਯਾ-ਆਸਮਾਨ. ਆਕਾਸ਼। ]

**ਅਰਥ—** ਹੇ ਅਕਾਲ ਪੁਰਖ. ਤੂੰ ਧਰਤੀ ਅਤੇ [ਜਮਾਨੈ] ਅਕਾਸ਼ ਆਦਿ, ਸਭ ਜਗ੍ਹਾ ਪ੍ਰੀਪੂਰਣ ਹੋ ਰਿਹਾ ਹੈਂ।

**ਯਥਾ—** ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ॥ ਪਾਤਾਲਾ ਆਕਾਸ ਪੂਰਨੁ ਹਭ ਘਟਾ॥
ਨਾਨਕ ਪੇਖਿ ਜੀਓ, ਇਕਤੁ ਸੂਤਿ ਪਰੋਤੀਆ॥ [੧੧੦੧-ਮਾਰੂ ਵਾਰ ਮ:੫]

## ਤਮੀਜ਼ੁਲ ਤਮਾਮੈ॥

[ **ਪਦ ਅਰਥ—** ਤਮੀਜ਼ੁਲ. ਅਰਬੀ. ਤਮੀਜ਼. ਸੰਗਯਾ- ਮੈਜ਼ (ਫਰਕ) ਸਮਝਣ ਦੀ ਕ੍ਰਿਆ. ਵਿਵੇਕ. ਨਿਰਣਾ. ਅਛੇ-ਬੁਰੇ ਦੀ, ਪਰਖ ਕਰਨ ਦੀ ਕ੍ਰਿਆ. ਵਿਚਾਰ. (੨) ਸਭੱਯਤਾ. ਰਹਿਣ, ਸਹਿਣ, ਤੇ ਬੋਲਣ-ਚਲਣ ਦੇ ਢੰਗ. ਤ੍ਰੀਕੇ. ਭਾਵ ਅਰਥ—ਤਦਬੀਰਾਂ.ਯੁਕਤੀਆਂ.। ]

**ਅਰਥ—** ਹੇ ਅਕਾਲ ਪੁਰਖ! ਤੈਨੂੰ [ਤਮਾਮੈ] = ਸਭ ਜੀਆਂ ਦੀ [ਤਮੀਜ਼ੁਲ] = ਸਮਝ, ਤੇ ਪਛਾਣ ਹੈ, ਕਿ ਕੌਣ ਕੈਸਾ ਹੈ, ਇਸ ਕਰਕੇ, ਤੂੰ ਵੱਡੀ ਤਮੀਜ਼ ਵਾਲਾ ਹੈਂ, ਤੇ ਵੱਡੀ ਵਿਚਾਰ, ਕਰਨ ਵਾਲਾ ਹੈਂ।

**ਯਥਾ—** ਹਰਿ ਕੇ ਚੋਜ ਵਿਡਾਨ ਦੇਖੁ ਜਨ, ਜੋ ਖੋਟਾ ਖਰਾ ਇਕ ਨਿਮਖ ਪਛਾਨੈ॥
ਤਾ ਤੇ ਜਨ ਕਉ ਅਨਦੁ ਭਇਆ ਹੈ, ਰਿਦ ਸੁਧ ਮਿਲੇ, ਖੋਟੇ ਪਛੁਤਾਨੈ॥

[੧੩੨੦-ਕਲਿਆਨ ਮ:੪]

**ਯਥਾ ਹੋਰ—** ਆਪੇ ਕੁਦਰਤਿ ਸਾਜਿਕੈ, ਆਪੇ ਕਰੇ ਬੀਚਾਰੁ॥ ਇਕਿ ਖੋਟੇ ਇਕਿ ਖਰੇ, ਆਪੇ ਪਰਖਣਹਾਰੁ॥
ਖਰੇ ਖਜਾਨੈ ਪਾਈਅਹਿ, ਖੋਟੇ ਸਟੀਅਹਿ ਬਾਹਰਿ ਵਾਰਿ॥ [੧੪੩-ਵਾਰ ਮਾਝ ਪਉੜੀ-੧੨]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ [ਤਮੀਜ਼ਲ]= ਤਦਬੀਰਾਂ ਦੇ ਸੰਯੁਕਤ ਹੈਂ, ਕਿਉਂਕਿ ਸਾਰੀਆਂ ਯੁਕਤੀਆਂ ਤੇਰੀਆਂ ਹੀ, ਰੱਚੀਆਂ ਹੋਈਆਂ ਹਨ, ਇਸ ਕਰਕੇ, ਤੂੰ ਸਾਰੀਆਂ ਬਿਧਾਂ ਨੂੰ, ਜਾਣਦਾ ਹੈਂ।

**ਯਥਾ—** ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ॥ ਠਾਕੁਰ ਕੇ ਸੇਵਕ, ਹਰਿ ਰੰਗ ਮਾਣਹਿ॥

[੧੦੧/੧੦੨-ਮਾਝ ਮ:੫]

## ਰੁਜੂਅਲ ਨਿਧਾਨੈ॥

[ **ਪਦ ਅਰਥ—** [ਰੁਜੂਅਲ = ਰੁਜੂ + ਅਲ] ਰੁਜੂ. ਅਰਬੀ. ਸੰਗਯਾ-ਧਿਆਨ. (੨) ਅਧੀਨ. (੩) ਹਾਜਿਰ.॥ ਅਲ. ਸੰ. ਅਲਮ. ਵਿਸ਼ੇਸ਼ਣ-ਪੂਰਣ. ਮੁਕੰਮਲ. (੨) ਸਭ. ਸਮੁਚੇ.॥ ਨਿਧਾਨੈ. ਸੰ. ਨਿਧਾਨ. ਸੰਗਯਾ-ਨਿਧੀ. ਭੰਡਾਰ. ਖਜਾਨਾ.। ]

**ਅਰਥ—** ਹੇ ਅਕਾਲ ਪੁਰਖ! ਤੂੰ [ਰੁਜੂਅਲ] = ਧਿਆਨ ਦਾ [ਨਿਧਾਨੈ] = ਖਜਾਨਾ ਹੈਂ, ਕਿਉਂਕਿ ਤੂੰ ਹਮੇਸ਼ਾ, ਆਪਣੇ ਸਰੂਪ ਵਿੱਚ, ਇਸਥਿਤ ਹੈਂ, ਅਤੇ ਪ੍ਰਲੈ ਕਾਲ ਵੇਲੇ, ਅਤੀਅੰਤ ਲੰਮੇ ਸਮੇਂ ਦੀ, ਤਾੜੀ ਦੇ ਲਾਉਣ ਵਾਲਾ ਹੈਂ।

**ਯਥਾ—** ਤੂ ਹਰਿ ਪ੍ਰਭੁ ਆਪਿ ਅਗੰਮੁ ਹੈ, ਸਭ ਤੁਧੁ ਉਪਾਇਆ॥
ਤੂ ਆਪੇ ਆਪਿ ਵਰਤਦਾ, ਸਭੁ ਜਗਤੁ ਸਬਾਇਆ॥
ਤੁਧੁ ਆਪੇ ਤਾੜੀ ਲਾਈਐ, ਆਪੇ ਗੁਣ ਗਾਇਆ॥ [੮੪੯-ਬਿਲਾਵਲ ਵਾਰ ਪਉੜੀ-੧]

**ਯਥਾ ਹੋਰ—** ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ॥ ਆਪੇ ਰੂਪ ਦਿਖਾਲਦਾ, ਆਪੇ ਲਾਇ ਧਿਆਨਾਂ॥

[੫੫੬-ਬਿਹਾਗੜਾ ਵਾਰ ਪਉੜੀ-੧੯]

**ਯਥਾ ਹੋਰ—** ਅਨੰਤ ਦਾਨ ਧਿਆਨ ਗਿਆਨ, ਧਿਆਨਵਾਨ ਪੇਖੀਐ॥
ਅਧਰਮ ਕਰਮ ਕੇ ਬਿਨਾ, ਸੁ ਧਰਮ ਕਰਮ ਲੇਖੀਐ॥ [ਗਿਆਨ ਪ੍ਰਬੋਧ ਛੰਦ ਨੰਬਰ-੧੦੫]

**ਯਥਾ ਹੋਰ—** ਆਦਿ ਜੁਗਾਦੀ ਅਪਰ ਅਪਾਰੇ॥ ਆਦਿ ਨਿਰੰਜਨ ਖਸਮ ਹਮਾਰੇ॥
ਸਾਚੇ ਜੋਗ ਜੁਗਤਿ ਵੀਚਾਰੀ, ਸਾਚੇ ਤਾੜੀ ਲਾਈ ਹੇ॥ ਕੇਤੜਿਆ ਜੁਗ ਧੁੰਧੂਕਾਰੈ॥
ਤਾੜੀ ਲਾਈ ਸਿਰਜਣਹਾਰੈ॥ ਸਚੁ ਨਾਮੁ ਸਚੀ ਵਡਿਆਈ, ਸਾਚੈ ਤਖਤਿ ਵਡਾਈ ਹੇ॥

[੧੦੨੩-ਮਾਰੂ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! [ਅਲ] = ਸਾਰੇ ਹੀ [ਨਿਧਾਨੈ] = ਖਜਾਨੇ, ਤੇਰੇ [ਰੁਜੂ] = ਅਧੀਨ ਹਨ, ਕਿਉਂਕਿ ਸਾਰੀਆਂ ਰਿੱਧੀਆਂ- ਸਿੱਧੀਆਂ, ਤੇਰੇ ਇਸ਼ਾਰੇ ਮਾਤ੍ਰ ਦੀ, ਉਡੀਕ ਵਿੱਚ ਰਹਿੰਦੀਆਂ, ਹਨ ਕਿ ਕਦ, ਇਸ਼ਾਰਾ ਹੋਇ, ਤੇ ਅਸੀਂ ਕਾਰਜ ਨੂੰ, ਪੂਰਾ ਕਰੀਏ, ਇਸ ਕਰਕੇ, ਸਾਰੇ ਭੰਡਾਰ, ਤੇਰੇ ਖਿਆਲ, ਤੇ ਤਵੱਜਹ ਦੇ, ਅਧੀਨ ਹੀ ਹਨ, ਜਿਸਨੂੰ ਚਾਹੇ ਉਸਨੂੰ ਤੂੰ, ਅਪਣੀ ਮਰਜ਼ੀ ਨਾਲ, ਬਖਸ਼ ਦਿੰਦਾ ਹੈਂ।

**ਯਥਾ—** ਬਾਸਉ ਸੰਗਿ ਗੁਪਾਲ, ਸਗਲ ਸੁਖ ਰਾਸਿ ਹਰਿ॥

ਹਰਿਹਾਂ ਰਿਧਿ ਸਿਧਿ ਨਵ ਨਿਧਿ, ਬਸਹਿ ਜਿਸੁ ਸਦਾ ਕਰਿ॥ [੧੩੬੨-ਫੁਨਹੇ ਮ:੫]

**ਯਥਾ ਹੋਰ—** ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ॥

ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ॥ [੫੨੧ ਰਾਗ ਗੂਜਰੀ ਵਾਰ, ਮ:੫ ਪਉੜੀ-੧੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਅਲ] = ਪੂਰਨ ਤੌਰ ਸੇ, ਸਰਬ ਦੇ [ਰੁਜੂ] = ਮੁਖਾਤਿਬ (ਹਾਜ਼ਰ) ਹੈਂ, ਅਤੇ ਸਾਰੀਆਂ ਰਿੱਧੀਆਂ- ਸਿੱਧੀਆਂ, ਦਾ ਖਜਾਨਾ ਹੈਂ।

**ਯਥਾ—** ਅਦੇਵ ਦੇਵ ਹੈ ਸਦਾ, ਅਭੇਵ ਭੇਵ ਨਾਥ ਹੈ॥ ਸਮੱਸਤ ਸਿੱਧਿ ਬ੍ਰਿੱਧਦਾ, ਸਦੀਵ ਸਰਬ ਸਾਥ ਹੈਂ॥

[ਅਕਾਲ ਉਸਤਤਿ ਛੰਦ ਨੰਬਰ-੧੬੧]

**ਚਉਥਾ ਅਰਥ—** ਹੇ ਅਕਾਲ ਪੁਰਖ! ਜੋ [ਅਲ] = ਪੂਰਨ ਤੌਰ ਸੇ, ਤੇਰੇ [ਰੁਜੂ] = ਧਿਆਨ ਵਿੱਚ, ਲੱਗੇ ਹਨ, ਉਨਾਂ ਨੂੰ ਤੂੰ, ਰਿਧੀਆਂ-ਸਿਧੀਆਂ ਦਾ [ਨਿਧਾਨੈ] = ਖਜਾਨਾ ਕਰ ਦਿੰਦਾ ਹੈਂ, ਕਿਉਂਕਿ ਸਭ ਸਿੱਧੀਆਂ, ਉਨ੍ਹਾਂ ਦੀਆਂ, ਦਾਸੀਆ ਹੋ ਜਾਂਦੀਆਂ ਹਨ।

**ਯਥਾ—** ਸੁਖਸਾਗਰ ਹਰਿ ਭਗਤਿ ਹੈ ਗੁਰਮਤਿ, ਕਉਲਾ ਰਿਧਿ ਸਿਧਿ ਲਾਗੈ ਪਗ ਓਹੈ॥

ਜਨ ਕਉ ਰਾਮ ਨਾਮੁ ਆਧਾਰਾ, ਹਰਿ ਨਾਮੁ ਜਪਤ ਹਰਿ ਨਾਮੇ ਸੋਹੈ॥ [੪੯੨-ਗੂਜਰੀ ਮ:੪]

## ਹਰੀਫੁਲ ਅਜ਼ੀਮੈਂ॥

[ **ਪਦ ਅਰਥ—** ਹਰੀਫੁਲ. ਅਰਬੀ. ਹਰੀਫ. ਵਿਸ਼ੇਸ਼ਣ-ਮਿਤ੍ਰ. (੨) ਹਰੀਫੁਲ. ਫਾਰਸੀ. ਵਿਸ਼ੇਸ਼ਣ-ਹਰਫਨ. ਵਿਸ਼ੇਸ਼ਣ-ਹਰ ਇਕ ਗੁਣ ਵਾਲਾ. ਭਾਵ-ਅਰਥ-ਚੱਤਰ.॥ ਅਜ਼ੀਮੈ. ਅਰਬੀ. ਅਜ਼ੀਮ. ਵਿਸ਼ੇਸ਼ਣ-ਮਹਾਨ. ਵੱਡਾ. ਪ੍ਰਧਾਨ.। ]

**ਅਰਥ—** ਹੇ ਅਕਾਲ ਪੁਰਖ! ਤੂੰ [ਅਜ਼ੀਮੈ] = ਮਹਾਨ [ਹਰੀ ਫਲ] = ਚੱਤਰ ਹੈਂ, ਕਿਉਂਕਿ ਤੂੰ ਸਰਬ ਚਤੁਰਾਈ, ਤੇ ਸਰਬੱਗਤਾ ਵਾਲਾ ਹੈਂ, ਅਤੇ ਹਰ ਹੁਨਰ ਦੇ ਜਾਨਣ ਵਾਲਾ, ਗਿਆਤ ਗੇਅ ਹੈਂ।

**ਯਥਾ—** ਹਮ ਮੈਲੇ ਤੁਮ ਊਜਲ ਕਰਤੇ, ਹਮ ਨਿਰਗੁਨ ਤੂ ਦਾਤਾ॥

ਹਮ ਮੂਰਖ ਤੁਮ ਚਤੁਰ ਸਿਆਣੇ, ਤੂ ਸਰਬ ਕਲਾ ਕਾ ਗਿਆਤਾ॥ [੬੧੩-ਸੋਰਠ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹਰ ਇੱਕ ਦਾ, ਸਭ ਤੋਂ [ਅਜੀਮੈ] = ਵੱਡਾ [ਹਰੀਫੁਲ] = ਮਿਤ੍ਰ ਹੈਂ, ਕਿਉਂਕਿ ਤੂੰ ਹੀ ਸਭ ਦੀ, ਹਰ ਜਗ੍ਹਾ ਮਿਤ੍ਰ ਦੀ ਤਰ੍ਹਾਂ, ਮਦਦ ਕਰਦਾ ਹੈਂ।

**ਯਥਾ—** ਹਰਿ ਜੀਉ ਤੂ ਸਭਨਾ ਕਾ ਮਿਤੁ ਹੈ, ਸਭਿ ਜਾਣਹਿ ਆਪੈ॥ ਐਸੀ ਸੋਭਾ ਜਨੈ ਕੀ, ਜੇਵਡੁ ਹਰਿ ਪਰਤਾਪੈ॥

[੧੦੯੭-ਮਾਰੂ ਪਉੜੀ-੮]

**ਯਥਾ ਹੋਰ—** ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥

ਸਖਾ ਸਹਾਈ ਅਤਿ ਵਡਾ, ਊਚਾ ਵਡਾ ਅਪਾਰੁ॥ [੪੭-ਸਿਰੀ ਰਾਗ ਮ:੫]

## ਰਜ਼ਾਇਕ ਯਕੀਨੈਂ॥ ੧੨੩॥

[ ਪਦ ਅਰਥ— ਰਜਾਇਕ. ਅਰਬੀ. ਰੱਜ਼ਾਕ. ਵਿਸ਼ੇਸ਼ਣ-ਰਿਜ਼ਕ ਦੇਣ ਵਾਲਾ.- ਰਿਜ਼ਕ ਦੇਣ ਵਾਲੇ ਨੂੰ, ਰਜ਼ਾਇਕ ਕਿਹਾ ਜਾਂਦਾ ਹੈ, ਜਿਵੇਂ ਲਿਆਕਤ ਵਾਲੇ ਨੂੰ ਲਾਇਕ, ਅਤੇ ਸ਼ੌਕੀਨੀ ਵਾਲੇ ਨੂੰ ਸ਼ਾਇਕ ਕਹਿੰਦੇ ਹਨ, ਇਸ ਲਈ ਰਿਜ਼ਕ ਦੇਣ ਵਾਲੇ ਦਾ ਨਾਮ, ਰਜ਼ਾਇਕ ਹੈ (੨) ਰਜ਼ਾਇਕ. ਅਰਬੀ. ਰਜਾ ਅਤੇ ਰਜ਼ਾਇ-ਸੰਗਯਾ-ਹੁਕਮ. ਆਗਿਆ॥ ਯਕੀਨੈ. ਅਰਬੀ. ਯਕੀਨ. ਸੰਗਯਾ-ਬਿਸ੍ਵਾਸ. ਨਿਸਚਾ. ਸੰਸੇ ਤੋਂ ਬਿਨਾਂ। ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਯਕੀਨੈ] = ਨਿਸ਼ਚੇ ਕਰਕੇ, ਸਭ ਨੂੰ [ਰਜ਼ਾਇਕ] = ਰਿਜ਼ਕ ਦੇ ਦੇਣ ਵਾਲਾ ਹੈ, ਕਿਉਂਕਿ ਸਭ, ਤੇਰਾ ਦਿੱਤਾ ਹੋਇਆ ਹੀ, ਰਿਜ਼ਕ ਖਾਂਦੇ ਹਨ।

**ਯਥਾ—** ਵਡੇ ਕੀਆ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ, ਦੇ ਜੀਆ ਰਿਜ਼ਕੁ ਸੰਬਾਹਿ॥ [੪੭੫-ਆਸਾ ਵਾਰ ਪਉੜੀ—੨੪]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਰਜ਼ਾਇ] = ਹੁਕਮ ਦੇ [ਕ] = ਕਰਨ ਵਾਲਾ ਹੈ, ਅਤੇ ਸ਼ਰਧਾ ਭਗਤੀ, ਤੇ [ਯਕੀਨੈ] = ਭ੍ਰੋਸੇ ਨੂੰ ਦੇਣ ਵਾਲਾ ਹੈਂ।

**ਯਥਾ—** ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ॥ ਵਿਚੇ ਗ੍ਰਿਸਤ ਉਦਾਸ ਰਹਾਈ॥
ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ॥ ਤਬ ਜੋ ਕਿਛੁ ਕਰੇ, ਸੁ ਮੇਰੇ ਹਰਿ ਪ੍ਰਭ ਭਾਈ॥
[੪੯੪-ਗੂਜਰੀ ਮ:੪]

## ਅਨੇਕੁਲ ਤਰੰਗ ਹੈਂ॥

{ ਪਦ ਅਰਥ— ਤਰੰਗ. ਸੰ. ਸੰਗਯਾ.-ਲਹਿਰ. }

**ਅਰਥ—** ਹੇ ਅਕਾਲ ਪੁਰਖ! [ਅਨੇਕੁਲ] = ਅਨੇਕਾਂ ਜਗਤ, ਤੇਰੇ ਵਿੱਚ ਤਰੰਗ ਰੂਪ ਹਨ, ਕਿਉਂਕਿ ਤੂੰ ਬੇਅੰਤ, ਵਿਸਥਾਰ ਵਾਲਾ ਸਮੁੰਦ੍ਰ ਦੀ ਨਿਆਈਂ ਹੈਂ, ਅਤੇ ਕ੍ਰੋੜਾਂ ਹੀ, ਬ੍ਰਹਮੰਡ ਰੂਪ, ਤੇਰੇ ਵਿੱਚ ਤਰੰਗ, ਉਠ ਰਹੇ ਹਨ।

**ਯਥਾ—** ਹਰਿ ਸਰੁ ਸਾਗਰੁ ਹਰਿ ਹੈ ਆਪੇ, ਇਹੁ ਜਗੁ ਹੈ ਸਭੁ ਖੇਲੁ ਖੇਲਈਆ॥
ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ, ਨਾਨਕ ਆਪੇ ਆਪਿ ਰਮਈਆ॥
[੮੩੫-ਬਿਲਾਵਲ ਮ:੪]

**ਯਥਾ ਹੋਰ—** ਇਹੁ ਪਰਪੰਚੁ ਕੀਆ ਪ੍ਰਭ ਸੁਆਮੀ, ਸਭੁ ਜਗਜੀਵਨੁ ਜੁਗਣੇ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ, ਮਿਲਿ ਸਲਲੈ ਸਲਲ ਸਮਣੇ॥ [੯੭੭-ਨਟ ਮ:੪]

**ਯਥਾ ਹੋਰ—** ਪਸਰਿਓ ਆਪਿ ਹੋਇ ਅਨਤ ਤਰੰਗ॥
ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ॥ [੨੭੫-ਗਉੜੀ ਸੁਖਮਨੀ ਮ:੫]

**ਯਥਾ ਹੋਰ—** ਘਟਿ ਘਟਿ ਪੂਰਨੁ ਕਰਿ ਬਿਸਥੀਰਨੁ, ਜਲ ਤਰੰਗ ਜਿਉ ਰਚਨੁ ਕੀਆ॥
ਹਭਿ ਰਸ ਮਾਣੇ ਭੋਗ ਘਟਾਣੇ, ਆਨ ਨ ਬੀਆ ਕੋ ਥੀਆ॥ [੧੨੩੬-ਸਾਰਗ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਅਨੇਕਾਂ ਹੀ ਬ੍ਰਹਮਾ, ਵਿਸ਼ਨੂ ਤੇ ਸ਼ਿਵਜੀ ਆਦਿ, ਤੇਰੇ ਵਿੱਚ, ਤਰੰਗ ਰੂਪ ਹਨ, ਜੋ ਕਿ ਤਰੰਗਾਂ ਦੀ ਤਰ੍ਹਾਂ, ਅਨੇਕਾਂ ਹੀ ਉੱਠਦੇ, ਤੇ ਲਯ ਹੋ ਰਹੇ ਹਨ।

**ਯਥਾ—** ਏਕ ਸਿਵ ਭਏ, ਏਕ ਗਏ, ਏਕ ਫੇਰ ਭਏ, ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ॥
ਬ੍ਰਹਮਾ ਅਰੁ ਬਿਸਨ ਕੇਤੇ, ਬੇਦ ਔ ਪੁਰਾਨ ਕੇਤੇ, ਸਿੰਮ੍ਰਿਤਿ ਸਮੂਹਨ ਕੇ, ਹੁਇ ਹੁਇ ਬਿਤਏ ਹੈਂ॥
[ਅਕਾਲ ਉਸਤਤਿ ਛੰਦ ਨੰਬਰ-੭੭]

ਯਥਾ ਹੋਰ—ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾਕੇ ਧਰਮ ਸਾਲ ॥
ਕੋਟਿ ਮਹੇਸ ਉਪਾਏ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣੁ ਲਾਏ॥ [੧੧੫੬-ਭੈਰਉ ਮ:੫]

ਯਥਾ ਹੋਰ—ਕਾਲ ਪੁਰਖ ਕੀ ਦੇਹ ਮੋ, ਕੋਟਿਕ ਬਿਸ਼ਨ ਮਹੇਸ਼॥
ਕੋਟਿ ਇੰਦ੍ਰ ਬ੍ਰਹਮਾ ਕਿਤੇ, ਰਵਿ ਸਸਿ ਕੋਟਿ ਜਲੇਸ॥ [੧੯੨-ਸਫਾ ਦਸਮ ਗ੍ਰੰਥ]

## ਅਭੇਦ ਹੈਂ ਅਭੰਗ ਹੈਂ॥

{ ਪਦ ਅਰਥ— ਅਭੇਦ. ਸੰ. ਸੰਗਯਾ-ਅਭੇਦਤਾ. ਇਕਮਿੱਕਤਾ. ਮਿਲਿਆ ਹੋਇਆ. }

**ਅਰਥ**— ਹੇ ਅਕਾਲ ਪੁਰਖ! ਤੂੰ ਸਭ ਵਿੱਚ [ਅਭੇਦ] = ਮਿਲਿਆ ਹੋਇਆ (ਵਿਆਪਕ) ਹੈਂ, ਅਤੇ [ਅਭੰਗ] = ਨਾਸ਼ ਤੋਂ ਰਹਿਤ ਹੈਂ।

ਯਥਾ— ਅਵਿਨਾਸੀ ਅਵਿਗਤੁ ਸੋ ਪ੍ਰਭੁ, ਸਦਾ ਨਵਤਨੁ ਨਿਰਮਲਾ॥
ਨਹਿ ਦੂਰਿ ਸਦਾ ਹਦੂਰਿ ਠਾਕੁਰੁ, ਦਹ ਦਿਸ ਪੂਰਨੁ ਸਦ ਸਦਾ॥ [੪੫੭-ਆਸਾ ਮ:੫]

## ਅਜ਼ੀਜ਼ੁਲ ਨਿਵਾਜ਼ ਹੈਂ॥

{ ਪਦ ਅਰਥ— ਅਜ਼ੀਜ਼ੁਲ. ਅਰਬੀ. ਅਜ਼ੀਜ਼. ਵਿਸ਼ੇਸਣ-ਪਿਆਰਾ.॥ ਨਿਵਾਜ਼. ਫਾਰਸੀ. ਨਵਾਜ਼. ਵਿਸ਼ੇਸ਼ਣ-ਸਨਮਾਨ ਦੇਣ ਵਾਲਾ. ਵੱਡਿਆਉਣ ਵਾਲਾ. (ਅ) ਸੰਗਯਾ-ਵੱਡਿਆਉਣਾ.॥ (੨) ਅਜ਼ੀਜ਼ੁਲ. ਅਰਬੀ. ਆਜ਼ਿਜ਼. ਵਿਸ਼ੇਸ਼ਣ-ਦੀਨ. ਨਿੰਮ੍ਰਤਾ ਵਾਲਾ. ਗਰੀਬ.। }

**ਅਰਥ**— ਹੇ ਅਕਾਲ ਪੁਰਖ! ਤੂੰ ਅਪਣੇ [ਅਜ਼ੀਜ਼ੁਲ] = ਪਿਆਰੇ ਸੇਵਕਾਂ, ਤੇ ਭਗਤਾਂ ਨੂੰ, [ਨਿਵਾਜ਼] = ਵੱਡਿਆਈ ਦੇ, ਦੇਣ ਵਾਲਾ ਹੈਂ।

ਯਥਾ— ਆਪਣੀ ਪੈਜ ਆਪੇ ਰਾਖੈ, ਭਗਤਾਂ ਦੇ ਵਡਿਆਈ॥
ਨਾਨਕ ਹਰਣਾਖਸੁ ਨਖੀ ਬਿਦਾਰਿਆ, ਅੰਧੈ ਦਰ ਕੀ ਖਬਰਿ ਨ ਪਾਈ॥ [੧੧੩੩-ਭੈਰਉ ਮ:੩]

ਯਥਾ ਹੋਰ—ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
[੨੯੫-ਗਉੜੀ ਸੁਖਮਨੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ [ਅਜ਼ੀਜ਼ੁਲ] = ਆਜ਼ਿਜ਼ਾਂ ਗਰੀਬਾਂ ਨੂੰ [ਨਿਵਾਜ਼] = ਵੱਡਿਆਵਣੇ ਵਾਲਾ ਹੈਂ।

ਯਥਾ— ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ, ਕਿਛੁ ਕੀਮਤਿ ਕਹੀ ਨ ਜਾਈ ਹੇ॥ [੧੦੭੧-ਮਾਰੂ ਸੋਲਹੇ ਮ:੫]

## ਗਨੀਮੁਲ ਖਿਰਾਜ ਹੈਂ॥ ੧੨੪॥

{ ਪਦ ਅਰਥ— ਖਿਰਾਜ. ਫਾਰਸੀ. ਖਰਾਸ਼ੀਦਨ. ਕ੍ਰਿਆ-ਛਿੱਲਣਾ. ਭਾਵਅਰਥ- ਨਾਸ਼ ਕਰਨਾ (੨) ਖਿਰਾਜ. ਅਰਬੀ. ਖੱਰਾਤ. ਸੰਗਯਾ-ਛਿਲਣਾ, ਭਾਵ ਅਰਥ-ਨਾਸ਼ (੩) ਖਿਰਾਜ. ਅਰਬੀ. ਖਰਾਜ. ਸੰਗਯਾ-ਟੈਕਸ. ਮੈਹਸੂਲ. ਡੰਨ. ਸਜਾ.। }

**ਅਰਥ**— ਹੇ ਅਕਾਲ ਪੁਰਖ! ਤੂੰ [ਗਨੀਮੁਲ] = ਹੰਕਾਰੀਆਂ ਨੂੰ [ਖਿਰਾਜ] = ਛਿੱਲਣੇ (ਨਾਸ਼ ਕਰਨ) ਵਾਲਾ ਹੈਂ, ਕਿਉਂਕਿ ਧਨ ਅਤੇ ਜੋਰ, ਤੇ ਰਾਜ ਦੇ, ਹੰਕਾਰੀ, ਜੋ ਭਗਤਾਂ ਨੂੰ, ਦੁੱਖ ਦਿੰਦੇ ਹਨ, ਤੂੰ ਉਨਾਂ ਦੇ ਤਾਂਈ, ਨਾਸ਼ ਕਰ ਦਿੰਦਾ ਹੈਂ।

ਯਥਾ— ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖਿ ਮੂੜ ਸਾਧਿਆ॥
ਹਰਿ ਭਗਤਾ ਦੇਇ ਵਡਿਆਈ, ਗਰੀਬ ਅਨਾਥਿਆ॥ [੯੦-ਸ੍ਰੀ ਰਾਗ ਵਾਰ ਪਉੜੀ-੧੭]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਗਨੀਮੁਲ] = ਦੋਸ਼ੀਆਂ (ਪਾਪੀਆਂ) ਨੂੰ [ਖਿਰਾਜ] = ਡੰਡ ਦੇ ਤਾਂਈ, ਦੇਣ ਵਾਲਾ ਹੈਂ।

ਯਥਾ— ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ॥
ਜੈਕਾਰੁ ਕੀਓ ਧਰਮੀਆ ਕਾ, ਪਾਪੀ ਕਉ ਡੰਡੁ ਦੀਓਇ॥
[੮੯-ਸ੍ਰੀ ਰਾਗ ਕੀ ਵਾਰ ਪਉੜੀ-੧੬]

## ਨਿਰੁਕਤ ਸਰੂਪ ਹੈਂ॥

{ **ਪਦ ਅਰਥ—** [ਨਿਰੁੱਕਤ. = ਨਿਰ + ਉਕਤ] ਉਕਤ. ਸੰ. ਉਕਤੀ. ਸੰਗਯਾ-ਕਥਨ.}

**ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ [ਉਕਤ] = ਕਥਨ [ਨਿਰ] = ਨਹੀਂ ਕੀਤਾ ਜਾ ਸਕਦਾ, ਕਿਉਂਕਿ ਓਹੁ, ਮਨ ਬਾਣੀ ਦੀ, ਪਹੁੰਚ ਤੋਂ ਪਰੇ ਹੈ, ਉਸਦੇ ਬਾਰੇ, ਕੋਈ ਵੀ, ਕੁਝ ਨਹੀਂ, ਕਹਿ ਸਕਦਾ, ਓਹੁ ਅਤੀਅੰਤ, ਸੂਖਸ਼ਮ ਸਰੂਪ ਹੈ।

ਯਥਾ— ਨਹੀ ਜਾਨਿ ਜਾਈ ਕਛੂ ਰੂਪ ਰੇਖੰ॥ ਕਹਾ ਬਾਸ ਤਾਕੋ, ਫਿਰੈ ਕਉਨ ਭੇਖੰ॥
ਕਹਾ ਨਾਮ ਤਾਕੋ ਕਹਾ ਕੈ ਕਹਾਵੈ॥ ਕਹਾਂ ਮੈ ਬਖਾਨੋ, ਕਹੇ ਮੋ ਨ ਆਵੈ॥
[ਬਿਚਿਤ੍ਰ ਨਾਟਕ ਛੰਦ ਨੰਬਰ-੧੪]

## ਤ੍ਰਿਮੁਕਤਿ ਬਿਭੂਤ ਹੈਂ॥

**ਪਦ ਅਰਥ—** ਤ੍ਰਿ. ਸੰ. ਵਿਸ਼ੇਸ਼ਣ-ਤਿੰਨ॥ ਮੁਕਤਿ. ਸੰ. ਵਿਸ਼ੇਸ਼ਣ-ਛੁਟਿਆ ਹੋਇਆ. ਨਿਰਬੰਧ.॥ ਬਿਭੂਤ. ਸੰ. ਬਿਭੂਤੀ. ਸੰਗਯਾ-ਸੰਪਦਾ. ਐਸ੍ਵਰਜ਼. ਪਦਾਰਥ. (੨) ਅਭੂਤ ਰੂਪ, ਅਸਚਰਜ ਰੂਪ. ਅਪੂਰਵ. ਜੋ ਭੂਤ-ਕਾਲ ਵਿੱਚ ਨ ਹੋਇਆ ਹੋਵੇ, ਉਸਨੂੰ ਅਪੂਰਵ, ਤੇ ਬਿਭੂਤ ਕਹਿੰਦੇ ਹਨ।

**ਅਰਥ—** ਹੇ ਅਕਾਲ ਪੁਰਖ! ਤੂੰ [ਤ੍ਰਿ]= ਤਿੰਨਾਂ ਲੋਕਾਂ ਦੀ, ਬਿਭੂਤੀ (ਸੰਪਦਾ) ਵਿੱਚ [ਮੁਕਤਿ] = ਨਿਰਬੰਧ (ਨਿਰਲੇਪ) ਹੈਂ, ਕਿਉਂਕਿ ਤੂੰ ਸਭ ਸੰਪਦਾ ਦੇ, ਰਸ ਮਾਣਦਾ ਹੋਇਆ ਵੀ, ਨਿਰਲੇਪ ਸਰੂਪ ਹੈ, ਕਿਉਂਕਿ ਤੂੰ ਉਸਦੇ ਮੋਹ ਵਿੱਚ, ਨਹੀਂ ਫਸਦਾ॥

ਯਥਾ— ਆਪੇ ਕਰਤਾ ਆਪੇ ਭੁਗਤਾ॥ ਆਪੇ ਤ੍ਰਿਪਤਾ ਆਪੇ ਮੁਕਤਾ॥
ਆਪੇ ਮੁਕਤਿ ਦਾਨੁ ਮੁਕਤੀਸਰੁ, ਮਮਤਾ ਮੋਹੁ ਚੁਕਾਇਦਾ॥ [੧੦੩੫-ਮਾਰੂ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਤਿੰਨਾ ਗੁਣਾਂ ਤੋਂ [ਮੁਕਤਿ] = ਰਹਿਤ, [ਬਿਭੂਤ] = ਅਸਚਰਜ ਸਰੂਪ ਹੈਂ।

ਯਥਾ— ਜਹ ਅਛਲ ਅਛੇਦ ਅਭੇਦ ਸਮਾਇਆ॥ ਊਹਾ ਕਿਸਹਿ ਬਿਆਪਤ ਮਾਇਆ॥
ਆਪਸ ਕਉ ਆਪਹਿ ਆਦੇਸੁ॥ ਤਿਹੁ ਗੁਣ ਕਾ ਨਾਹੀ ਪਰਵੇਸੁ॥
[੨੯੧-ਸੁਖਮਨੀ ਅਸਟਪਦੀ-੨੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਤਿੰਨਾਂ ਤਾਪਾਂ ਤੋਂ ਰਹਿਤ ਹੈਂ, ਕਿਉਂਕਿ ਤੂੰ [ਭੂਤ] = ਤੱਤਾਂ ਦਾ ਕਾਰਜ ਰੂਪ [ਬਿ] = ਨਹੀਂ ਹੈਂ।

ਯਥਾ— ਬਰਨ ਆਸ੍ਰਮ ਸਾਸਤ੍ਰ ਸੁਨਉ, ਦਰਸਨ ਕੀ ਪਿਆਸ॥ ਰੂਪ ਨ ਰੇਖ ਨ, ਪੰਚ ਤਤ, ਠਾਕੁਰ ਅਬਿਨਾਸ॥
[੮੧੬-ਬਿਲਾਵਲ ਮ:੫]

## ਪ੍ਰਭੁਗਤਿ ਪ੍ਰਭਾ ਹੈਂ॥

{ ਪਦ ਅਰਥ— ਪ੍ਰਭੁਗਤ. ਸੰ. ਪ੍ਰਭੋਕਤ੍ਰੀ. ਵਿਸ਼ੇਸ਼ਣ-ਭੋਗਣਵਾਲਾ.॥ ਪ੍ਰਭਾ. ਸੰ. ਸੰਗਯਾ-ਸ਼ੋਭਾ. (੨) ਪ੍ਰਕਾਸ਼. }

**ਅਰਥ—** ਹੇ ਅਕਾਲ ਪੁਰਖ! ਤੂੰ ਅਪਣੀ [ਪ੍ਰਭਾ] = ਸ਼ੋਭਾ ਨੂੰ [ਪ੍ਰ] = ਵਿਸ਼ੇਸ਼ ਕਰਕੇ [ਭੁਗਤਿ] = ਭੋਗ ਰਿਹਾ ਹੈਂ, ਕਿਉਂਕਿ ਤੂੰ ਅਤੀਅੰਤ, ਸੁਭਾਇਮਾਨ, ਤੇ ਸੁੰਦਰ ਹੈਂ।

**ਯਥਾ—**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ [੫੪੨-ਰਾਗੁ ਬਿਹਾਗੜਾ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਭੁਗਤਿ] = ਭੋਗਾਂ ਤੋਂ [ਪ੍ਰ] = ਪਰੇ, ਤੇ [ਪ੍ਰਭਾ] = ਪ੍ਰਕਾਸ਼ ਸਰੂਪ ਹੈਂ।

**ਯਥਾ—** ਅਖੰਡ ਉਦਾਸੀ, ਪਰਮ ਪ੍ਰਕਾਸੀ, ਆਦਿ ਅਨਾਸੀ ਬਿਸ੍ਵ ਕਰੰ॥
ਜਗਤਾਵਲ ਕਰਤਾ ਜਗਤ ਪ੍ਰਹਰਤਾ, ਸਭ ਜਗਭਰਤਾ ਸਿਧ ਭਰੰ॥
[ਗਿਆਨ ਪ੍ਰਬੋਧ ਛੰਦ ਨੰ-੨੬]

## ਸੁ ਜੁਗਤ ਸੁਧਾ ਹੈਂ॥ ੧੨੫॥

{ ਪਦ ਅਰਥ— ਸੁਜੁਗਤ. ਸੰ. ਸੰਯੁਕਤਿ. ਵਿਸ਼ੇਸ਼ਣ-ਸਹਿਤ. ਸਾਥ.॥ ਸੁਧਾ. ਸੰ. ਸੰਗਯਾ-ਅੰਮ੍ਰਿਤ. (੨) ਨਾਮ ਅੰਮ੍ਰਿਤ.। }

**ਅਰਥ—** ਹੇ ਅਕਾਲ ਪੁਰਖ! ਤੂੰ [ਸੁਧਾ] = ਅੰਮ੍ਰਿਤ ਦੇ [ਸੁਜੁਗਤ] = ਸੰਯੁਕਤ ਹੈਂ, ਕਿਉਂਕਿ ਅੰਮ੍ਰਿਤ ਆਦਿ, ਸਭ-ਉੱਤਮ ਪਦਾਰਥ ਤੇਰੇ ਪਾਸ ਹਨ, ਕਿਸੀ ਵੀ ਚੀਜ ਦੀ, ਕੋਈ ਕਮੀ ਨਹੀਂ ਹੈ, ਕਿਉਂਕਿ ਤੇਰੇ ਸਾਰੇ ਭੰਡਾਰੇ, ਭਰਪੂਰ ਹਨ, ਜਿਸ ਦੇ ਉੱਪਰ, ਤੇਰੀ ਮਿਹਰ ਹੁੰਦੀ ਹੈ, ਉਸਨੂੰ ਬਖਸ਼ਦਾ ਹੈ।

**ਯਥਾ—** ਹਰਿ ਚਰਣ ਕਮਲ ਕੀ ਟੇਕ, ਸਤਿਗੁਰਿ ਦਿਤੀ ਤੁਸਿ ਕੈ ਬਲਿਰਾਮ ਜੀਉ॥
ਹਰਿ ਅੰਮ੍ਰਿਤਿ ਭਰੇ ਭੰਡਾਰ, ਸਭੁ ਕਿਛੁ ਹੈ ਘਰਿ ਤਿਸ ਕੈ ਬਲਿਰਾਮ ਜੀਉ॥ [੭੭੭-ਸੂਹੀ ਮ:੫]

**ਯਥਾ ਹੋਰ—** ਰਿਧਿ ਸਿਧਿ ਨਵ ਨਿਧਿ ਜਾ ਕੈ, ਅੰਮ੍ਰਿਤਾ ਪ੍ਰਵਾਹ॥
ਆਦਿ ਅੰਤੇ ਮਧਿ ਪੂਰਨ, ਊਚ ਅਗਮ ਅਗਾਹ॥ [੧੦੧੭-ਮਾਰੂ ਮ:੫]

**ਯਥਾ ਹੋਰ—** ਰਿਧਿ ਸਿਧਿ ਸੁਧਾ ਰਸ ਅੰਮ੍ਰਿਤੁ, ਭਗਤਿ ਭਰੇ ਭੰਡਾਰਾ॥
ਬਿਨਵੰਤਿ ਨਾਨਕ ਬਲਿਹਾਰਿ ਵੰਞਾ, ਪਾਰਬ੍ਰਹਮ ਪ੍ਰਾਨ ਅਧਾਰਾ॥ [੮੪੬-ਬਿਲਾਵਲ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰੀਆਂ ਜੋ ਜੁਗਤਾਂ ਹਨ, ਸੋ [ਸੁਧਾ] = ਅੰਮ੍ਰਿਤ ਦੀ ਨਿਆਈਂ, ਸੁੱਖਦਾਈ ਹਨ।

{ ਭਾਵ— ਇਹ, ਕਿ ਜੋ ਪ੍ਰਭੂ ਪ੍ਰਾਪਤੀ ਦੀਆਂ, ਸ਼ਰਧਾ ਭਗਤੀ ਆਦਿ ਜੁਗਤਾਂ ਹਨ, ਓਹ ਸਭ ਸੁਖਦਾਈ ਹਨ। }

**ਯਥਾ—**ਨਾਮਨ ਮਹਿ ਤੇਰੋ ਪ੍ਰਭ ਨਾਮਾ, ਗਿਆਨਨ ਮਹਿ ਗਿਆਨੀ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ, ਇਸਨਾਨਨ ਮਹਿ ਇਸਨਾਨੀ॥ [੫੦੭-ਗੂਜਰੀ ਮ:੫]

**ਤੀਜਾ ਅਰਥ—** ਹੇ ਅਕਾਲ ਪਰਖ! ਤੂੰ ਅੰਮ੍ਰਿਤ ਦੀ ਜੁਗਤੀ ਦੇ [ਸੁ] = ਸਹਿਤ ਹੈਂ, ਕਿਉਂਕਿ ਅੰਮ੍ਰਿਤ ਪ੍ਰਾਪਤ ਦੀ ਜੁਗਤੀ, ਸਿਰਫ਼ ਤੇਰੇ ਪਾਸ ਹੀ ਹੈ, ਜਿਸਦੇ ਉੱਪਰ ਕ੍ਰਿਪਾ ਦੀ ਦ੍ਰਿਸ਼ਟੀ ਕਰਦਾ ਹੈਂ, ਉਸ ਨੂੰ ਬਖਸ਼ ਦਿੰਦਾ ਹੈਂ, ਕੋਈ ਵੀ, ਪ੍ਰੱਤਖ ਅੰਮ੍ਰਿਤ, ਅਤੇ ਨਾਮ ਅੰਮ੍ਰਿਤ ਨੂੰ, ਜੋਰ ਨਾਲ, ਨਹੀ ਪ੍ਰਾਪਤ ਕਰ ਸਕਦਾ, ਇਹ ਤੇਰੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ, ਪ੍ਰਾਪਤ ਹੁੰਦੇ ਹਨ।

**ਯਥਾ—** ਨਾਨਕ ਜਿਸਨੋ ਨਦਰਿ ਕਰੇਇ॥ ਅੰਮ੍ਰਿਤ ਨਾਮੁ ਆਪੇ ਦੇਇ॥
ਬਿਖਿਆ ਕੀ ਬਾਸਨਾ ਮਨਹਿ ਕਰੇਇ। ਆਪਣਾ ਭਾਣਾ ਆਪਿ ਕਰੇਇ॥ [੧੧੭੨-ਬਸੰਤ ਮ:੩]

## ਸਦੈਵੰ ਸਰੂਪ ਹੈਂ॥

**ਪਦ ਅਰਥ—** [ਸਦੈਵੰ = ਸਦ + ਏਵੰ] ਸਦ. ਸੰ. ਕ੍ਰਿਆ-ਵਿਸ਼ੇਸ਼ਣ-ਸੱਤਯ. ਨਿੱਤ.॥ ਏਵੰ. ਸੰ. ਅੱਵੈ-ਨਿਸ਼ਚੇ ਨਾਲ. ਯਕੀਨਨ.।

**ਅਰਥ—** ਹੇ ਅਕਾਲ ਪੁਰਖ! ਤੂੰ ਹਮੇਸ਼ਾ ਲਈ [ਸਦੈਵੰ] = ਯਕੀਨਨ, ਸਤ ਸਰੂਪ ਹੈਂ, ਕਿਉਂਕਿ ਤੇਰਾ ਸਰੂਪ, ਸਦੀਵ ਕਾਲ, ਰਹਿਣ ਵਾਲਾ ਹੈ, ਉਸਦਾ ਕਦੇ ਵੀ ਨਾਸ਼ ਨਹੀ ਹੁੰਦਾ।

**ਯਥਾ—** ਸਾਹਿਬੁ ਮੇਰਾ ਸਦਾ ਹੈ, ਦਿਸੈ ਸਬਦੁ ਕਮਾਇ॥
ਓਹੁ ਅਉਹਾਣੀ ਕਦੇ ਨਾਹਿ, ਨ ਆਵੈ ਨ ਜਾਇ॥ [੫੦੯-ਗੂਜਰੀ ਵਾਰ ਸਲੋਕ ਮ:੩]

**ਦੂਜਾ ਅਰਥ—** ਹੇ ਅਕਾਲ ਪੁਰਖ! [ਸਦੈਵੰ] = ਸਦ ਸਦਾ, ਤੇਰਾ ਸਰੂਪ ਹੀ, ਇਸਥਿਤ ਰਹਿਣ ਵਾਲਾ ਹੈ, ਹੋਰ ਸਭ, ਆਉਣ ਜਾਣ ਵਾਲੇ, ਆਗਮਾ ਪਾਈ ਹਨ, ਕੋਈ ਵੀ ਇਸਥਿਤ ਰਹਿਣ ਵਾਲਾ ਨਹੀ।

**ਯਥਾ—** ਸੂਰਤਿ ਦੇਖਿ ਨ ਭੂਲੁ ਗਵਾਰਾ॥ ਮਿਥਨ ਮੋਹਾਰਾ ਝੂਠੁ ਪਸਾਰਾ॥
ਜਗ ਮਹਿ ਕੋਈ ਰਹਣੁ ਨ ਪਾਏ, ਨਿਹਚਲੁ ਏਕੁ ਨਾਰਾਇਣਾ॥ [੧੦੭੭-ਮਾਰੂ ਮ:੫]

## ਅਭੇਦੀ ਅਨੂਪ ਹੈਂ॥

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਵਿਖੇ [ਅਭੇਦੀ] = ਅਭੇਦ (ਇਕਮਿਕ ਹੋ ਕੇ ਵਿਆਪਕ) ਹੋ ਰਿਹਾ ਹੈਂ, ਕਿਉਂਕਿ ਤੂੰ ਸਭ ਵਿੱਚ, ਇਕਮਿਕ ਹੋ ਕੇ, ਮਿਲਿਆ ਹੋਇਆ ਹੈਂ, ਐਸਾ ਕੋਈ ਵੀ ਨਹੀਂ, ਜਿਸ ਵਿੱਚ ਤੂੰ ਨ ਹੋਵੇ, ਅਤੇ ਉਪਮਾ ਤੋਂ ਰਹਿਤ, ਤੂੰ ਅਨੁਪਮ ਸਰੂਪ ਹੈਂ, ਤੈਨੂੰ ਕਿਸੇ ਪ੍ਰਕਾਰ ਦੀ ਵੀ, ਉਪਮਾ, ਨਹੀਂ ਦਿੱਤੀ ਜਾ ਸਕਦੀ, ਕਿ ਤੂੰ, ਏਹੋ ਜਿਹਾ ਹੈਂ।

**ਯਥਾ—** ਕਉਨ ਉਪਮਾ ਦੇਉ, ਕਵਨ ਵਡਾਈ, ਪੂਰਨ ਪੂਰਿ ਰਹਿਓ ਸ੍ਰਬ ਠਾਈ॥
ਪੂਰਨ ਮਨਮੋਹਨ ਘਟ ਘਟ ਸੋਹਨ, ਜਬ ਖਿੰਚੈ ਤਬ ਛਾਈ॥ [੧੨੩੬-ਸਾਰੰਗ ਛੰਤ ਮ:੫]

## ਸਮਸਤੋ ਪਰਾਜ ਹੈਂ॥

**ਪਦ ਅਰਥ—** [ਸਮਸਤੋਪਰਾਜ = ਸਮਸਤ + ਉਪਰਾਜ] ਉਪਰਾਜ. ਸੰ. ਉਪਾਰਜਨ. ਸੰਗਯਾ-ਪੈਦਾ ਕਰਨਾ. ਉਪਤਪੰਨ ਕਰਨਾ. (੨) [ਸਮਸਤੋਪਰਾਜ = ਸਮਸਤ + ਉਪ + ਰਾਜ] ਉਪ. ਸੰ. ਉਪਸਰਗ-ਸਮੀਪਤਾ.॥ ਰਾਜ. ਸੰ. ਕ੍ਰਿਆ-ਰਾਜਣਾ. ਵਿਰਾਜਮਾਨ ਹੋਣਾ.॥ ਪਰਾਜ. ਸੰ. ਪਰਾਜਯ. ਸੰਗਯਾ-ਹਾਰ. ਸ਼ਿਕਸ਼ਤ (੨) ਕ੍ਰਿਆ ਵਿਸ਼ੇਸ਼ਣ- ਹਾਰ ਦੇਣੀ. ਪ੍ਰਾਸ਼ਤ ਕਰਨਾ. ਹਰਾਉਣਾ.।

**ਅਰਥ—** ਹੇ ਅਕਾਲ ਪੁਰਖ! ਤੂੰ ਕਾਲ ਸਰੂਪ ਹੋ ਕੇ [ਸਮਸਤੋ] = ਸਭਨਾਂ ਨੂੰ [ਪਰਾਜ] = ਪ੍ਰਾਸ਼ਤ (ਪ੍ਰਾਜੈ) ਕਰ ਰਿਹਾ ਹੈਂ, ਕਿਉਂਕਿ ਤੂੰ ਹੀ ਇੱਕ ਐਸਾ ਹੈਂ, ਜੋ ਕਾਲ ਰੂਪ ਵਿੱਚ ਵੱਡੇ-ਵੱਡੇ ਬਲੀਆਂ ਨੂੰ ਵੀ, ਹਰਾ ਕੇ, ਨਸ਼ਟ ਕਰ ਦਿੰਦਾ ਹੈਂ।

**ਯਥਾ—** ਜਿਨੇ ਦੀਪ ਦੀਪੰ ਦੁਹਾਈ ਫਿਰਾਈ॥ ਭੁਜਾ ਦੰਡ ਕੈ, ਛੋਣਿ ਛੱਤ੍ਰੰ ਛਿਨਾਈ॥
ਕਰੇ ਜੱਗ ਕੋਟੰ, ਜਸੰ ਅਨੇਕ ਲੀਤੇ॥ ਵਹੈ ਬੀਰ ਬੰਕੇ, ਬਲੀਕਾਲ ਜੀਤੇ॥
[ਬਚਿਤ੍ਰ ਨਾਟਕ ਛੰਦ ਨੰਬਰ-੬੬]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਸਭ ਨੂੰ [ਉਪਰਾਜ] = ਉਤਪੰਨ ਕਰਨ ਵਾਲਾ ਹੈਂ।

**ਯਥਾ—** ਸਭ ਕਿਛੁ ਆਪੇ ਆਪਿ, ਆਪਿ ਉਪੰਨਿਆ॥ ਆਪਣਾ ਕੀਤਾ ਆਪਿ, ਆਪਿ ਵਰੰਨਿਆ॥
[੯੬੫-ਰਾਮਕਲੀ ਵਾਰ ਪਉੜੀ-੨੦]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਸਭਨਾ ਦੇ [ਉਪ] = ਸਮੀਪ [ਰਾਜ] = ਵਿਰਾਜਮਾਨ ਹੋ ਰਿਹਾ ਹੈਂ, ਕਿਉਂਕਿ ਤੂੰ ਸਭ ਦਾ, ਆਪੋ ਆਪਣਾ, ਆਤਮਾ ਸਰੂਪ ਹੋਣ ਕਰਕੇ, ਨੇੜੇ ਤੋਂ ਵੀ, ਨੇੜੇ ਹੈਂ।

**ਯਥਾ**— ਜਲਿ ਥਲਿ ਮਹੀਅਲਿ ਰਹਿਆ ਭਰਪੂਰੇ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰੇ॥ [੫੬੩-ਵਡਹੰਸ ਮ:੫]

## ਸਦਾ ਸਰਬ ਸਾਜ ਹੈਂ॥ ੧੨੬॥

{ ਪਦ ਅਰਥ—ਸਾਜ. ਸੰ. ਸਿਰਜ. ਧਾਤੂ-ਸ੍ਰਿਜਨ ਕਰਨਾ. ਬਨਾਉਣਾ. (੨) ਸਜਾਉਣਾ. ਸਿੰਗਾਰਨਾ. }

**ਅਰਥ**—ਹੇ ਅਕਾਲ ਪੁਰਖ! ਤੂੰ ਸਦੀਵ ਕਾਲ, ਸਰਬ ਦੇ ਸਾਜਨੇ ਵਾਲਾ ਹੈਂ, ਕਿਉਂਕਿ ਤੂੰਹੀ ਸਭ ਨੂੰ ਬਣਾਉਂਦਾ, ਤੇ ਆਪੋ-ਆਪਣੇ ਟਿਕਾਣੇ, ਸਜਾਉਂਦਾ ਹੈਂ, ਜੋ ਵਸਤੂ ਜਿੱਥੇ ਚਾਹੀਦੀ ਹੈ, ਓਹ ਓਥੇ ਹੀ ਟਿਕਾ ਕੇ, ਰੱਖੀ ਹੋਈ ਹੈ, ਅੱਖਾਂ ਦੀ ਜਗਾ ਅੱਖਾਂ, ਨੱਕ ਦੀ ਥਾਂ ਨੱਕ, ਸਮੁੰਦਰ ਦੀ ਜਗਾ ਸਮੁੰਦਰ, ਪਹਾੜ ਦੀ ਜਗਾ ਪਹਾੜ, ਇਸ ਤਰ੍ਹਾਂ ਹਰ ਇਕ ਵਸਤੂ ਨੂੰ, ਤੂੰ ਹੀ ਹਮੇਸ਼ਾ, ਸਾਜਦਾ, ਸਵਾਰਦਾ ਹੈਂ, ਇਸ ਕਰਕੇ ਸਭ ਕੁਝ ਸਜ ਰਿਹਾ ਹੈ।

**ਯਥਾ**— ਆਪੇ ਸਾਜੇ ਕਰੇ ਆਪਿ, ਜਾਈ ਭਿ ਰਖੈ ਆਪਿ॥ ਤਿਸੁਵਿਚਿ ਜੰਤ, ਉਪਾਇਕੈ, ਦੇਖੈ ਥਾਪਿ ਉਥਾਪਿ॥
ਕਿਸਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ॥ [੪੭੫-ਆਸਾ ਦੀ ਵਾਰ ਮ:੨]

## ਸਮਸਤੁਲ ਸਲਾਮ ਹੈਂ॥

**ਅਰਥ**— ਹੇ ਅਕਾਲ ਪੁਰਖ! ਤੂੰ [ਸਮੁਸਤੁਲ] = ਸਭਨਾਂ ਸਮਿਆਂ ਵਿਚ [ਸਲਾਮ] = ਸਲਾਮਤ (ਇਸਥਿਤ) ਰਹਿਣ ਵਾਲਾ ਹੈਂ।

**ਯਥਾ**— ਸੇਵਕ ਕੈ ਭਰਪੂਰ ਜੁਗੁ ਜੁਗੁ, ਵਾਹਗੁਰੂ ਤੇਰਾ ਸਭੁ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ, ਕਹਿ ਨ ਸਕੈ ਕੋਊ ਤੂ ਕਦਕਾ॥ [੧੪੦੩-ਸਵੈਯੇ ਮ:੪]

**ਦੂਜਾ ਅਰਥ**— ਹੇ ਅਕਾਲ ਪੁਰਖ! ਤੈਨੂੰ [ਸਮਸਤੁਲ] = ਸਾਰੇ ਹੀ [ਸਲਾਮ] = ਨਮਸ਼ਕਾਰ ਕਰਦੇ ਹਨ।

**ਯਥਾ**— ਭੂਅ ਭੰਜਨ ਗੰਜਨ ਆਦਿ ਸਿਰੰ॥ ਜਿਹ ਬੰਦਤ ਦੇਵ ਅਦੇਵ ਨਰੰ॥
[ਅਕਾਲ ਉਸਤਤਿ ਛੰਦ ਨੰਬਰ-੧੫੫]

## ਸਦੈਵਲ ਅਕਾਮ ਹੈਂ॥

**ਅਰਥ**— ਹੇ ਅਕਾਲ ਪੁਰਖ! ਤੂੰ [ਸਦੈਵਲ] = ਹਮੇਸ਼ਾ ਕਾਮਨਾ ਤੋਂ ਰਹਿਤ ਹੈਂ, ਤੈਨੂੰ ਕਿਸੀ ਪ੍ਰਕਾਰ ਦੀ ਵੀ, ਕੋਈ ਇੱਛਾ ਨਹੀਂ ਸਤਾਉਂਦੀ।

**ਯਥਾ**— ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥ [੧੧੭੪-ਬਸੰਤੁ ਮ:੩]

**ਯਥਾ ਹੋਰ**—ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥
ਤਿਸਨੋ ਅਪੜਿ ਨ ਸਕੈ ਕੋਈ, ਆਪੇ ਮੇਲਿ ਮਿਲਾਇਦਾ॥ [੧੦੬੨-ਮਾਰੂ ਮ:੩]

**ਯਥਾ ਹੋਰ**—ਸਦਾ ਧਰਮੁ ਜਾਕੈ ਦੀਬਾਣਿ॥ ਬੇਮੁਹਤਾਜ ਨਹੀ ਕਿਛੁ ਕਾਣਿ॥
[੯੮੭-ਮਾਲੀ ਗਉੜਾ ਮ:੫]

## ਨ੍ਰਿਬਾਧ ਸਰੂਪ ਹੈਂ॥

**ਅਰਥ**— ਹੇ ਅਕਾਲ ਪੁਰਖ! ਤੇਰਾ ਸਰੂਪ [ਬਾਧ] = ਨਾਸ਼ ਤੋਂ [ਨਿਰ] = ਰਹਿਤ ਹੈ।

**ਯਥਾ**— ਸਾਹਿਬੁ, ਮੇਰਾ ਸਦਾ ਹੈ, ਦਿਸੈ ਸਬਦੁ ਕਮਾਇ॥
ਓਹੁ ਅਉਹਾਣੀ ਕਦੇ ਨਾਹਿ, ਨਾ ਆਵੈ ਨਾ ਜਾਇ॥ [੫੦੯-ਗੂਜਰੀ ਵਾਰ ਸਲੋਕ ਮ:੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ, ਹਰ ਪ੍ਰਕਾਰ ਦੀ, [ਬਾਧ]= ਬਾਧਾ (ਰੁਕਾਵਟਾਂ) ਤੋਂ, ਰਹਿਤ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੁਰ ਦੇ ਸਰੂਪ ਵਿੱਚ, ਕਿਸੇ ਵੀ ਪ੍ਰਕਾਰ ਦਾ, ਪੜਦਾ ਆਦਿ, ਰੁਕਾਵਟ ਨਹੀ ਬਣ ਸਕਦਾ, ਓਹੁ ਹਮੇਸ਼ਾ ਪ੍ਰਤੱਖ ਸਰੂਪ ਹੈ ਕਿਉਂਕਿ ਅਗਯਾਨ ਵੀ, ਕਲਪਤ, ਤੇ ਮਿਥੱਯਾ ਆਵਰਣ ਰੂਪ ਹੈ। }

**ਯਥਾ—** ਸਭ ਕੈ ਸੰਗੀ ਨਾਹੀ ਦੂਰਿ॥ ਕਰਨ ਕਰਾਵਨ ਹਾਜਰਾ ਹਜੂਰਿ॥ [੯੮੭-ਮਾਲੀ ਗਉੜਾ ਮ:੫]

**ਯਥਾ ਹੋਰ—** ਅਗਾਧਿ ਬਿਆਧਿ ਨਾਸ ਹੈ॥ ਸਦੈਵ ਸਰਬ ਪਾਸ ਹੈਂ॥ [ਗਿਆਨ ਪ੍ਰਬੋਧ ਛੰਦ ਨੰ :—੯]

## ਅਗਾਧਿ ਹੈਂ ਅਨੂਪ ਹੈਂ॥ ੧੨੭॥

**ਅਰਥ—** ਹੇ ਅਕਾਲ ਪੁਰਖ! ਤੂੰ [ਅਗਾਧ] = ਅਥਾਹ ਸਰੂਪ ਵਾਲਾ ਹੈਂ, ਤੇਰੀ ਕੋਈ, ਥਾਹ ਨਹੀਂ, ਲੈ ਸਕਦਾ, ਕਿਉਂਕਿ ਤੂੰ ਬੇਅੰਤ ਸਰੂਪ ਹੈਂ, ਅਤੇ ਉਪਮਾ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੇ ਪ੍ਰਕਾਰ ਦੀ ਵੀ, ਉਪਮਾ ਨਹੀਂ ਦਿਤੀ ਜਾ ਸਕਦੀ, ਕਿ ਤੂੰ ਇਸ ਪ੍ਰਕਾਰ ਦਾ ਹੈਂ,

{ **ਭਾਵ—** ਇਹ, ਕਿ ਪ੍ਰਮੇਸ਼ੁਰ ਗੁਣਾਂ ਕਰਕੇ, ਅਤੇ ਸੂਖਸ਼ਮ ਰੂਪ ਹੋਣ ਕਰਕੇ, ਬਹੁਤ ਗੰਭੀਰ ਸਰੂਪ ਵਾਲਾ ਹੈ, ਉਸਦੀ ਬਰਾਬਰੀ ਲਈ, ਕੋਈ ਵੀ, ਮਿਸਾਲ ਨਹੀਂ ਦਿੱਤੀ ਜਾ ਸਕਦੀ, ਕਿਉਂਕਿ ਜਿਸ ਤਰ੍ਹਾਂ, ਸਮੁੰਦਰ ਦੀ ਉਪਮਾ, ਕੇਵਲ ਸਮੁੰਦਰ ਹੀ ਹੈ, ਇਸੀ ਤਰ੍ਹਾਂ ਪ੍ਰਮਾਤਮਾ ਦੀ ਉਪਮਾ ਵੀ, ਇਕ ਪ੍ਰਮਾਤਮਾ ਹੀ ਹੈ। }

**ਯਥਾ—** ਕਹਿ ਰਵਿਦਾਸ ਅਕਥ ਕਥਾ, ਬਹੁ ਕਾਇ ਕਰੀਜੈ॥ ਜੈਸਾ ਤੂ, ਤੈਸਾ ਤੁਹੀ, ਕਿਆ ਉਪਮਾ ਦੀਜੈ॥
[੮੫੮-ਬਿਲਾਵਲ ਰਵਿਦਾਸ ਜੀ]

**ਯਥਾ ਹੋਰ—** ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ, ਹਮ ਕਹਿ ਨ ਸਕਹ ਹਰਿ ਗੁਨੇ॥
ਜੈਸੇ ਤੁਮ ਤੈਸੇ ਪ੍ਰਭ ਤੁਮ ਹੀ, ਗੁਨ ਜਾਨਹੁ ਪ੍ਰਭੁ ਅਪੁਨੇ॥ [੯੭੬-ਨਟ ਮ:੪]

## ਓਅੰ ਆਦਿ ਰੂਪੇ॥

**ਅਰਥ—** ਹੇ ਅਕਾਲ ਪੁਰਖ! ਤੇਰਾ [ਓਅੰ] = ਓਅੰਕਾਰ ਸਰੂਪ ਹੀ, ਸਭ ਰੂਪਾਂ ਦੀ, ਆਦਿ ਹੈਂ।

{ **ਭਾਵ—** ਇਹ, ਕਿ ਸਰਬ ਵਿਆਪੀ, ਸੂਖਸ਼ਮ ਨਿਰਗੁਣ ਬ੍ਰਹਮ ਸਰੂਪ ਨੇ, ਜੋ ਇੱਕ ਤੋਂ ਅਨੇਕ ਹੋਣ ਦੀ ਇੱਛਾ ਕੀਤੀ, ਉਸ ਸਰੂਪ ਦਾ, ਅਤੇ ਇੱਛਾ ਕਰਦਿਆਂ ਸਾਰ, ਜੋ ਇਕ ਸ਼ਕਤੀ ਸ਼ਾਲੀ ਧ੍ਵਨੀ (ਸੂਖਸ਼ਮ, ਤੇ ਸ਼ਕਤੀ ਭਰਪੂਰ ਅਵਾਜ਼) ਪੈਦਾ ਹੋਈ, ਉਨ੍ਹਾਂ ਦੋਨ੍ਹਾਂ ਦਾ ਨਾਮ, ਓਅੰਕਾਰ ਹੈ. ਇਸ ਤਰ੍ਹਾਂ ਧ੍ਵਨੀ ਦਾ, ਤੇ ਧ੍ਵਨੀ ਵਾਲੇ ਦਾ, ਦੋਨਾਂ ਦਾ ਨਾਮ ਓਅੰਕਾਰ ਹੈ, ਇਸ ਵਿੱਚ, ਓਅੰਕਾਰ ਧ੍ਵਨੀ ਨੂੰ, ਸ਼ਬਦ ਬ੍ਰਹਮ, ਅਤੇ ਧ੍ਵਨੀ ਵਾਲੇ ਬ੍ਰਹਮ ਸਰੂਪ ਨੂੰ, ਸਰਗੁਣ ਬ੍ਰਹਮ ਵਿੱਦਵਾਨ ਕਹਿੰਦੇ ਹਨ, ਅਤੇ ਉਸ ਧ੍ਵਨੀ ਵਾਲੇ, ਓਅੰਕਾਰ ਸਰੂਪ ਨੇ ਹੀ, ਓਅੰਕਾਰ ਧ੍ਵਨੀ ਤੋਂ, ਸਾਰੀ ਸ੍ਰਿਸਟੀ ਦੀ ਉੱਤਪੱਤੀ ਕੀਤੀ ਹੈ, ਇਸ ਕਰਕੇ, ਓਅੰਕਾਰ ਸਰੂਪ ਹੀ, ਸਭਨਾਂ ਰੂਪਾਂ ਦੀ, ਆਦਿ ਹੈ, ਉਸਨੇ ਹੀ ਨਾਮ ਰੂਪ, ਪ੍ਰਪੰਚ ਨੂੰ, ਰਚਿਆ ਹੈ, ਤੇ ਉਸਦੇ ਆਸਰੇ ਹੀ, ਸਾਰਾ ਪ੍ਰਪੰਚ, ਇਸਥਿਤ ਹੈ, ਕਿਉਂਕਿ ਓਹੀ ਇਸਦਾ ਆਧਾਰ ਹੈ। }

**ਯਥਾ—** ਆਦਿ ਪੁਰਖ ਜਬ ਆਪ ਸੰਭਾਰਾ॥ ਆਪ ਰੂਪ ਮੈ ਆਪ ਨਿਹਾਰਾ॥
ਓਅੰਕਾਰ ਕਹ, ਇਕਦਾ ਕਹਾ॥ ਭੂਮਿ ਅਕਾਸ ਸਕਲ ਬਨਾ ਰਹਾ॥
[੬੯੦-ਦਸਮ ਗ੍ਰੰਥ, ਪਾਰਸ ਅਵਤਾਰ, ਛੰਦ ਨੰਬਰ-੩੩੫]

ਯਥਾ ਹੋਰ— ਪ੍ਰਿਥਮੈ ਓਅੰਕਾਰ ਤਿਨ ਕਹਾ॥ ਸੋ ਧੁਨਿ ਪੂਰ ਜਗਤ ਮੋ ਰਹਾ॥
ਤਾਤੇ ਜਗਤ ਭਇਓ ਬਿਸਥਾਰਾ॥ ਪੁਰਖ ਪ੍ਰਕ੍ਰਿਤ ਜਬ ਦੁਹੂੰ ਬਿਚਾਰਾ॥
[੧੫੦-ਦਸਮ ਗ੍ਰੰਥ, ਪ੍ਰਿਥਮ ਅਵਤਾਰ, ਛੰਤ ਨੰਬਰ-੩੦]

ਯਥਾ ਹੋਰ— ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥
ਆਪੇ ਵੇਕ, ਕਰੇ ਸਭਿ ਸਾਚਾ, ਆਪੇ ਭੰਨਿ ਘੜਾਇਦਾ॥ [੧੦੬੧-ਮਾਰੂ ਮ:੩]

ਯਥਾ ਹੋਰ— ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥ ਵਣੁ ਤ੍ਰਿਣੁ ਤ੍ਰਿਭਵਣ ਪਾਣੀ॥
ਚਾਰਿ ਬੇਦ ਚਾਰੇ ਖਾਣੀ॥ ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥
[੧੦੦੩-ਮਾਰੂ ਮ:੫]

ਦੂਜਾ ਅਰਥ— ਹੇ ਅਕਾਲ ਪੁਰਖ! ਤੂੰ ਓਅੰਕਾਰ ਦਾ ਵੀ [ਆਦਿ] = ਮੁੱਢ (ਕਾਰਨ) ਸਰੂਪ ਹੈਂ, ਕਿਉਂਕਿ ਤੂੰ ਤ੍ਰਿਗੁਣ ਅਤੀਤ, ਸ਼ੁੱਧ ਸਤ, ਚਿਤ, ਅਨੰਦ ਸਰੂਪ, ਹਮੇਸ਼ਾ, ਇਕ ਰਸ ਰਹਿਣ ਵਾਲਾ ਹੈਂ, ਕਦੇ ਬਣਦਾ ਢਹਿੰਦਾ, ਤੇ ਘਟਦਾ-ਵਧਦਾ ਨਹੀਂ, ਪ੍ਰੰਤੂ ਤੇਰਾ ਓਅੰਕਾਰ ਸਰਗੁਣ ਬ੍ਰਹਮ ਸਰੂਪ, ਸ੍ਰਿਸਟੀ ਦੀ, ਉੱਤਪੱਤੀ ਕਾਲ ਵਿੱਚ, ਹੁੰਦਾ ਹੈ, ਜੋ ਕਿ ਸ੍ਰਿਸਟੀ ਕਾਲ ਤਕ ਰਹਿੰਦਾ ਹੈ, ਤੇ ਪ੍ਰਲੈ ਕਾਲ ਵਿੱਚ ਨਹੀਂ, ਇਸ ਕਰਕੇ, ਤੂੰ ਤ੍ਰਿਗੁਣ ਅਤੀਤ ਸ਼ੁੱਧ ਚੇਤਨ, ਸਤ ਚਿਤ ਅਨੰਦ ਸਰੂਪ ਹੀ, ਸਰਗੁਣ ਰੂਪ, ਓਅੰਕਾਰ ਦਾ ਆਦਿ ਰੂਪ ਹੈਂ।

ਯਥਾ— ਓਅੰਕਾਰ ਆਦਿ ਮੈ ਜਾਨਾ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ॥
ਓਅੰਕਾਰ ਲਖੈ ਜਉ ਕੋਈ॥ ਸੋਈ ਲਖਿ, ਮੇਟਣਾ ਨ ਹੋਈ॥
[੩੪੦-ਬਾਵਨ ਅਖਰੀ ਗਉੜੀ ਕਬੀਰ ਜੀ]

ਯਥਾ ਹੋਰ— ਸੁਰਤਿ ਮੂਰਤਿ ਆਦਿ ਅਨੂਪੁ॥ ਨਾਨਕੁ ਜਾਚੈ ਸਾਚੁ ਸਰੂਪੁ॥ [੬੮੬-ਧਨਾਸਰੀ ਮ:੧]

ਯਥਾ ਹੋਰ— ਨ ਸਤ੍ਰੰ ਨ ਮਿਤ੍ਰੰ, ਨ ਪ੍ਰਤ੍ਰੰ ਸਰੂਪੇ॥ ਨਮੋ ਆਦਿ ਰੂਪੇ ਨਮੋ ਆਦਿ ਰੂਪੇ॥
[ਅਕਾਲ ਉਸਤਤਿ ਛੰਦ ਨੰ : ੧੦੫]

ਤੀਜਾ ਅਰਥ— ਹੇ ਅਕਾਲ ਪੁਰਖ! ਤੂੰ ਹੀ [ਓਅੰਕਾਰ] = ਸਰਗੁਣ ਸਰੂਪ ਹੈਂ, ਅਤੇ ਤੂੰ ਹੀ ਸਰਗੁਣ ਦੀ ਆਦਿ, ਤ੍ਰਿਗੁਣ ਅਤੀਤ ਨਿਰਗੁਣ ਸਰੂਪ ਹੈਂ।

ਯਥਾ— ਮੈ ਨਾਹੀ ਪ੍ਰਭੁ ਸਭੁ ਕਿਛੁ ਤੇਰਾ॥
ਈਘੈ ਨਿਰਗੁਨ ਊਘੈ ਸਰਗੁਨ, ਕੇਲ ਕਰਤ ਬਿਚਿ ਸੁਆਮੀ ਮੇਰਾ॥ [੮੨੭-ਬਿਲਾਵਲ ਮ:੫ ]

ਯਥਾ ਹੋਰ— ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਅਪਣੇ ਕਰਤਬ ਆਪੇ ਜਾਣਹਿ, ਆਪੇ ਤੁਧੁ ਸਮਾਲੀਐ ਜੀਉ॥ [੧੦੨-ਮਾਝ ਮ:੫]

## ਅਨਾਦਿ ਸਰੂਪੈ॥

ਅਰਥ—ਹੇ ਅਕਾਲ ਪੁਰਖ! ਤੇਰਾ [ਸਰੂਪੈ] = ਸਰੂਪ [ਅਨਾਦਿ] = ਆਦਿ ਤੋਂ ਰਹਿਤ, ਅਨਾਦੀ ਹੈ, ਕਿਉਂਕਿ ਤੇਰਾ ਹੋਰ ਕੋਈ ਵੀ, ਮੂਲ ਕਾਰਨ ਨਹੀਂ ਹੈ, ਤੂੰ ਸਿਰਫ, ਆਪ ਹੀ ਆਪ ਹੈਂ, ਇਸ ਕਰਕੇ, ਤੇਰੇ ਸਰੂਪ ਦੀ, ਕੋਈ ਵੀ, ਕਿਸੀ ਪ੍ਰਕਾਰ ਦੀ ਆਦਿ ਨਹੀਂ ਹੈ, ਇਸ ਲਈ, ਤੂੰ ਸਦਾ ਤੋਂ ਹੀ ਅਨਾਦੀ ਹੈਂ।

ਯਥਾ— ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ॥
ਸਿਵ ਬਿਰੰਚਿ ਧਰਿ ਧ੍ਯਾਨੁ, ਨਿਤਹਿ ਜਿਸੁ ਬੇਦੁ ਬਖਾਣੈ॥
ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥
ਭੰਜਨ ਗੜ੍ਹਨ ਸਮਥੁ, ਤਰਣ ਤਾਰਣ ਪ੍ਰਭੁ ਸੋਈ॥ [੧੪੦੪-ਸਵੈਯੇ ਮ:੪]

## ਅਨੰਗੀ ਅਨਾਮੇ॥

[ ਪਦ ਅਰਥ— ਅਨੰਗੀ. ਸੰ. ਅਨੰਗਗਿਨ. ਵਿ-ਅੰਗ ਰਹਿਤ (੨) ਸੰਗਯਾ-ਕਾਮਦੇਵ, ਭਾਵ ਅਰਥ-ਕਾਮਦੇਵਵਤ ਸੁੰਦਰ. (੩) ਮਨ (੪) ਅਕਾਸ਼ (੫) ਆਤਮਾ. ਨਿਰਾਕਾਰ। ]

**ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਅਨਾਮੇ] = ਆਮਯ (ਰੋਗਾਂ) ਤੋਂ [ਅਨ] = ਰਹਿਤ ਹੈਂ, ਅਤੇ ਅਤੀਅੰਤ [ਅਨੰਗੀ] = ਸੁੰਦਰ ਸਰੂਪ ਵਾਲਾ ਹੈਂ।

**ਯਥਾ**— ਮੇਰੇ ਸੁੰਦਰ ਗਹਿਰ ਗੰਭੀਰ ਲਾਲ॥
ਗੁਰਮੁਖਿ ਰਾਮ ਨਾਮ ਗੁਨ ਗਾਏ, ਤੂ ਅਪਰੰਪਰੁ ਸਰਬ ਪਾਲ॥ [੧੧੬੯-ਬਸੰਤੁ ਮ:੧]

## ਤ੍ਰਿਭੰਗੀ ਤ੍ਰਿਕਾਮੇ ॥ ੧੨੮॥

{ ਪਦ ਅਰਥ— [ਤ੍ਰਿਕਾਮੇ = ਤ੍ਰਿ + ਕਾਮੇ] ਤ੍ਰਿ. ਸੰ. ਤ੍ਰਿਯਾ. ਸੰਗਯਾ-ਇਸਤ੍ਰੀ. }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਤ੍ਰਿਭੰਗੀ] = ਤਿੰਨਾਂ ਵਲ੍ਹਾਂ ਵਾਲੇ ਕ੍ਰਿਸ਼ਨ ਰੂਪ ਵਿੱਚ [ਤ੍ਰਿ] = ਇਸਤ੍ਰੀਆਂ (ਗੋਪੀਆਂ) ਦੀਆਂ [ਕਾਮੇ] = ਕਾਮਨਾਵਾਂ ਨੂੰ, ਪੂਰਨ ਕਰਨ ਵਾਲਾ, ਕ੍ਰਿਸ਼ਨ ਰੂਪ ਹੋ ਰਿਹਾ ਹੈਂ।

**ਯਥਾ**—ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ॥ [੬੦੬-ਸੋਰਠ ਮ:੪]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤ੍ਰਿ] = ਤਿੰਨਾਂ ਲੋਕਾਂ ਦਾ [ਭੰਗੀ] = ਨਾਸਕ ਹੈਂ ਅਤੇ [ਤ੍ਰਿ] = ਤ੍ਰਿਲੋਕੀ ਦੇ, ਜੀਆਂ ਦੀ, ਸੰਪੂਰਨ [ਕਾਮੇ] = ਕਾਮਨਾਵਾਂ ਨੂੰ ਪੂਰਨ ਕਰਨ ਵਾਲਾ ਹੈਂ।

**ਯਥਾ**— ਭੰਨਣ ਘੜਨ ਸਮਰਥੁ ਹੈ, ਓਪਤਿ ਸਭ ਪਰਲੈ॥ ਕਰਣ ਕਾਰਣ ਸਮਰਥੁ ਹੈ, ਘਟਿ ਘਟਿ ਸਭ ਬੋਲੈ॥
ਰਿਜਕੁ ਸਮਾਹੇ ਸਭਸੈ, ਕਿਆ ਮਾਣਸੁ ਡੋਲੈ॥ ਗਹਿਰ ਗਭੀਰੁ ਅਥਾਹੁ ਤੂ, ਗੁਣ ਗਿਆਨ ਅਮੋਲੈ॥
[੧੧੦੨-ਮਾਰੂ ਵਾਰ ਪਉੜੀ-੨੩]

## ਤ੍ਰਿਬਰਗੰ ਤ੍ਰਿਬਾਧੇ॥

**ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤ੍ਰਿਬਰਗੰ] = ਧਰਮ, ਅਰਥ, ਕਾਮ ਆਦਿਕ, ਤਿੰਨਾਂ ਪਦਾਰਥਾਂ ਦੇ, ਦੇਣ ਵਾਲਾ ਹੈਂ, ਅਤੇ ਤਿੰਨਾਂ ਤਾਪਾਂ ਦੇ [ਬਾਧੇ] = ਨਾਸ਼ ਕਰਨ ਵਾਲਾ ਹੈਂ।

**ਯਥਾ**— ਪ੍ਰਭੁ ਅਬਿਨਾਸੀ, ਹਉ ਤਿਸ ਕੀ ਦਾਸੀ, ਮਰੈ ਨ ਆਵੈ ਜਾਏ॥
ਧਰਮ ਅਰਥ ਕਾਮ ਸਭਿ ਪੂਰਨ, ਮਨਿ ਚਿੰਦੀ ਇਛਪੁਜਾਏ॥ [੭੮੫-ਸੂਹੀ ਮ:੫]

**ਯਥਾ ਹੋਰ**—ਤੀਨੇ ਤਾਪ ਨਿਵਾਰਵਹਾਰਾ ਦੁਖ ਹੰਤਾ ਸੁਖ ਰਾਸਿ॥
ਤਾਕਉ ਬਿਘਨੁ ਨ ਕੋਊ ਲਾਗੈ, ਜਾ ਕੀ ਪ੍ਰਭ ਆਗੈ ਅਰਦਾਸਿ॥ [੭੧੪-ਟੋਡੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤ੍ਰਿਬਰਗੰ] = ਤ੍ਰਿਗੁਣੀ ਮਾਇਆ ਦੁਆਰਾ, ਸੰਸਾਰ ਦੀ ਉੱਤਪੱਤੀ, ਪਾਲਨਾ ਦਾ ਕਰਤਾ, ਅਤੇ [ਤ੍ਰਿ] = ਤ੍ਰਿਲੋਕੀ ਦੇ [ਬਾਧੇ] = ਨਾਸ਼ ਕਰਨ ਵਾਲਾ ਹੈਂ।

**ਯਥਾ**— ਆਪਿ ਉਪਾਵਣਹਾਰ, ਆਪੇ ਹੀ ਮਾਰਦਾ॥
ਸਭੁ ਕਿਛੁ ਜਾਣੈ ਜਾਣੁ, ਬੁਝਿ ਵੀਚਾਰਦਾ॥
ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥ [੫੧੮/੫੧੯-ਗੂਜਰੀ ਵਾਰ ਪਉੜੀ-੪]

## ਅਗੰਜੇ ਅਗਾਧੇ ॥

**ਅਰਥ—** ਹੇ ਅਕਾਲ ਪੁਰਖ! ਤੂੰ [ਅਗੰਜੇ] = ਅਣਗਿਣਤ, ਅਤੇ [ਅਗਾਧੇ] = ਅਥਾਹ ਗੁਣਾਂ ਵਾਲਾ ਹੈਂ, ਕਿਉਂਕਿ ਤੇਰੇ ਗੁਣਾਂ ਦੀ ਕੋਈ ਗਿਣਤੀ, ਨਹੀਂ ਕਰ ਸਕਦਾ।

**ਯਥਾ**—ਤੇਰੇ ਗੁਣ ਕਹਾ ਮੈ ਕਹਣੁ ਨ ਜਾਈ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ॥
ਆਪੇ ਦਇਆ ਕਰੇ ਸੁਖਦਾਤਾ, ਗੁਣ ਮਹਿ ਗੁਣੀ ਸਮਾਇਆ॥ [੧੦੬੭-ਮਾਰੂ ਮ:੩]

## ਸੁਭੰ ਸਰਬ ਭਾਗੇ ॥

{ **ਪਦ ਅਰਥ**—ਸੁਭੰ. ਸੰ. ਸ਼ੁਭ. ਧਾਤੂ— ਚਮਕਣਾ. (੨) ਸ਼ੋਭ ਨੀਕ.॥ ਭਾਗੇ. ਸੰ. ਭਾੱਗਯ. ਸੰਗਯਾ. ਕਿਸਮਤ. ਬੁਰੇ-ਭਲੇ ਕਰਮਾਂ ਦਾ, ਫ਼ਲ ਰੂਪ, ਮੱਥੇ ਦਾ ਲੇਖ. ਪ੍ਰਾਰਬਧ ਰੂਪ ਲੇਖ. }

**ਅਰਥ—** ਹੇ ਅਕਾਲ ਪੁਰਖ! ਤੂੰ ਸਰਬ ਸ੍ਰੇਸ਼ਟ [ਭਾਗੇ] = ਭਾਗ ਕਰਕੇ [ਸੁਭੰ] = ਸੋਭ ਨੀਕ ਹੈਂ।

**ਯਥਾ**—ਭਾਗ ਸੁਲਖਣਾ, ਹਰਿ ਕੰਤੁ ਹਮਾਰਾ ਰਾਮ॥ ਅਨਹਦ ਬਾਜਿਤ੍ਰਾ, ਤਿਸੁ ਧੁਨਿ ਦਰਬਾਰਾ ਰਾਮ॥
ਆਨੰਦ ਅਨਦਿਨੁ ਵਜਹਿ ਵਾਜੇ, ਦਿਨਸੁ ਰੈਣਿ ਉਮਾਹਾ॥
ਤਹ ਰੋਗ ਸੋਗ ਨ ਦੂਖੁ ਵਿਆਪੈ, ਜਨਮ ਮਰਣੁ ਨ ਤਾਹਾ॥ [੮੪੬-ਬਿਲਾਵਲ ਮ:੫]

**ਯਥਾ ਹੋਰ**—ਸਾਹਾਨ ਸਾਹ ਸੁੰਦਰ ਸੁਮੱਤ, ਬਡ ਸਰੂਪ ਬਡ ਵੈ ਬਖਤ॥
ਕੋਟਿਕ ਪ੍ਰਤਾਪ ਭੂਅ ਜਾਨ, ਜਿਮ ਤਖਤ ਤੇਜ, ਇਸਥਿਤ ਬਖਤ॥
[ਗਿਆਨ ਪ੍ਰਬੋਧ ਛੰਦ ਨੰਬਰ-੩੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਦੇ ਵਿੱਚ [ਭਾਗੇ] = ਭਾਗਯ (ਮੱਥੇ ਦਾ ਲੇਖ) ਰੂਪ ਹੋ ਕੇ [ਸੁਭੰ] = ਸੋਭ ਰਿਹਾ ਹੈਂ, ਕਿਉਂਕਿ ਸਭ ਜੀਵ, ਉਸ ਲੇਖ ਮੁਤਾਬਿਕ ਹੀ, ਹਾਨੀ ਲਾਭ ਨੂੰ, ਪ੍ਰਾਪਤ ਹੁੰਦੇ ਹਨ, ਓਹੁ ਲੇਖ ਐਸੀ ਸਾਮਰਥ ਵਾਲਾ ਹੈਂ।

**ਯਥਾ**—ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥
[੧੨੯੧-ਵਾਰ ਮਲਾਰ ਮ:੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਭਨਾਂ ਦੇ [ਭਾਗੇ] = ਭਾਗਯ (ਕਿਸਮਤ) ਦੇ ਲੇਖ ਨੂੰ, ਲਿਖਣ ਵਾਲਾ [ਸੁਭੰ] = ਸੁਭਾਇਮਾਨ ਹੋ ਰਿਹਾ ਹੈ, ਕਿਉਂਕਿ ਸਰਬ ਦੇ ਮਸਤਕ ਉੱਪਰ, ਤੂੰ ਹੀ ਅਛੇ-ਬੁਰੇ, ਫਲ ਦੇਣ ਵਾਲੇ, ਪ੍ਰਾਰਬਧ ਕਰਮ ਨੂੰ ਲਿਖਿਆ ਹੈ।

**ਯਥਾ**—ਸਭੇ ਮਾਣਸ ਦੇਵ ਸਭਿ, ਸਭੇ ਜੋਗ ਧਿਆਨ॥ ਸਭੇ ਪੁਰੀਆ ਖੰਡ ਸਭਿ, ਸਭੇ ਜੀਅ ਜਹਾਨ॥
ਹੁਕਮਿ ਚਲਾਏ ਆਪਣੈ, ਕਰਮੀ ਵਹੈ ਕਲਾਮ॥ ਨਾਨਕ ਸਚਾ ਸਚਿ ਨਾਇ, ਸਚੁ ਸਭਾ ਦੀਬਾਨੁ॥
[੧੨੪੧-ਸਾਰੰਗ ਕੀ ਵਾਰ ਮ:੧]

**ਯਥਾ ਹੋਰ**—ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥
ਬੁਰਾ ਭਲਾ ਦੁਇ ਮਸਤਕਿ ਲੀਖੇ, ਪਾਪੁ ਪੁੰਨੁ ਬੀਜਾਇਦਾ॥ [੧੦੩੮-ਮਾਰੂ ਮ:੧]

**ਚੌਥਾ ਅਰਥ—** ਹੇ ਅਕਾਲ ਪੁਰਖ! ਸਰਬ ਸ਼੍ਰੇਸ਼ਟ ਭਾਗ, ਤੇਰੇ ਕਰਕੇ [ਸੁਭੰ] = ਸੋਭਨੀਕ ਹਨ- ਯਾਨੇ ਤੇਰੀ ਪ੍ਰਾਪਤੀ ਨਾਲ ਹੀ ਸੋਭਾਇਮਾਨ ਹਨ।

{ ਭਾਵ— ਇਹ ਕਿ, ਜਿਨ੍ਹਾਂ ਭਾਗਾਂ ਨਾਲ, ਪ੍ਰਭੂ ਪ੍ਰਾਪਤ ਹੁੰਦਾ ਹੈ, ਓਹੀ ਭਾਗ ਸ੍ਰੇਸ਼ਟ ਹਨ। }

**ਯਥਾ**— ਓਹੁ ਧਨੁ ਭਾਗ ਸੁਧਾ, ਜਿਨਿ ਪ੍ਰਭੁ ਲਧਾ, ਹਮ ਤਿਸੁ ਪਹਿ ਆਪੁ ਵੇਚਾਇਆ॥
ਨਾਨਕ ਦੀਨ ਸਰਣਿ ਸੁਖ ਸਾਗਰ, ਰਾਖੁ ਲਾਜ ਅਪਨਾਇਆ॥ [੭੭੭-ਸੂਹੀ ਮ:੫]

## ਸੁ ਸਰਬਾ ਅਨੁਰਾਗੇ॥ ੧੨੯॥

**ਅਰਥ—** ਹੇ ਅਕਾਲ ਪੁਰਖ! ਤੂੰ [ਸੁ] ਭਲੀ ਪ੍ਰਕਾਰ ਸੇ ਸਭਨਾਂ ਦਾ, ਮਨ ਭਾਉਂਦਾ [ਅਨੁਰਾਗੇ] = ਪਿਆਰਾ ਹੈਂ. ਕਿਉਂਕਿ ਤੂੰ ਸਭਨਾਂ ਨੂੰ ਪਿਆਰਾ ਲਗਦਾ ਹੈਂ।

**ਯਥਾ—** ਆਠ ਪਹਰ ਤੁਧੁ ਜਾਪੇ ਪਵਨਾ॥ ਧਰਤੀ ਸੇਵਕ ਪਾਇਕ ਚਰਨਾ॥
ਖਾਣੀ ਬਾਣੀ ਸਰਬ ਨਿਵਾਸੀ, ਸਭਨਾ ਕੈ ਮਨਿ ਭਾਵਣਿਆ॥ [੧੩੦-ਮਾਝ ਮ:੫]

**ਯਥਾ ਹੋਰ—** ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ॥
ਉਸਤਤਿ ਬਰਨਿ ਨ ਸਕੀਐ, ਸਦ ਸਦ ਕੁਰਬਾਨਾ॥ [੫੫੬-ਬਿਹਾਗੜਾ ਵਾਰ ਪਉੜੀ-੧੯]

## ਤ੍ਰਿਭੁਗਤ ਸਰੂਪ ਹੈਂ॥

[ **ਪਦ ਅਰਥ—** [ਤ੍ਰਿਭੁਗਤ = ਤ੍ਰਿ + ਭੁਗਤ] ਭੁਗਤ. ਸੰ. ਭੋਕਤਾ. ਵਿਸ਼ੇਸ਼ਣ-ਭੋਗਣ ਵਾਲਾ. (੨) ਸੰ. ਭੁਕਤ. ਕ੍ਰਿਆ-ਵਿਸ਼ੇਸ਼ਣ-ਖਾਇਆ ਜਾਣਾ. ਭਾਵਅਰਥ-ਨਾਸ਼ ਕਰਨਾ (੩) ਸੰ. ਸੰਗਯਾ-ਭੋਜਨ. ]

**ਅਰਥ—** ਹੇ ਅਕਾਲ ਪੁਰਖ! ਤਿੰਨਾਂ ਲੋਕਾਂ ਦੇ ਪਦਾਰਥਾਂ ਨੂੰ [ਭੁਗਤ] = ਭੋਗਣੇ ਵਾਲਾ, ਤੇਰਾ ਹੀ ਸਰੂਪ ਹੈ, ਕਿਉਂਕਿ ਤੂੰ ਹੀ ਸਰਬ ਵਿੱਚ, ਵਿਆਪਕ ਹੋਇਆ, ਸਰਬ ਪ੍ਰਕਾਰ ਦੇ, ਰਸਾਂ ਨੂੰ ਮਾਣ ਰਿਹਾ ਹੈਂ।

**ਯਥਾ—** ਬਹੁ ਬਿਧਿ ਰੂਪ ਰੰਗ ਆਪਾਰਾ॥ ਪੇਖੈ ਖੁਸੀ ਭੋਗਨ ਹੀ ਹਾਰਾ॥
ਸਭਿ ਰਸ ਲੈਤ, ਬਸਤ ਨਿਰਾਰਾ॥ [੭੪੬-ਰਾਗ ਸੂਹੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ ਤਿੰਨੇ ਗੁਣਾਂ ਨੂੰ [ਭੁਗਤ] = ਨਾਸ਼ ਕਰਨ ਵਾਲਾ ਹੈ, ਅਰਥਾਤ ਤਿੰਨਾ ਗੁਣਾ ਦੀ ਸਮਾਪਤੀ ਕਰਨ ਰੂਪ, ਭੋਗਨੂੰ ਪਾ ਦੇਣ ਵਾਲਾ ਹੈ. ਕਿਉਂਕਿ ਜਿਸਨੂੰ ਤੇਰੇ ਸਰੂਪ ਦਾ, ਬ੍ਰਹਮ ਅਭਿੰਨ ਆਤਮ ਸਰੂਪ ਕਰਕੇ, ਗਿਆਨ ਹੋ ਜਾਂਦਾ ਹੈ, ਓਹੁ ਆਤਮ ਰਸ ਨੂੰ, ਮਾਣਦਾ ਹੋਇਆ, ਇਨ੍ਹਾਂ ਤਿੰਨਾਂ ਗੁਣਾ ਤੋਂ ਉੱਪਰ, ਚੌਥੀ ਭੂਮਿਕਾ, ਤੁਰੀਆ ਪਦ ਵਿੱਚ, ਚਲਾ ਜਾਂਦਾ ਹੈ, ਇਸ ਕਰਕੇ ਆਤਮ ਆਰੂੜ ਬ੍ਰਿਤੀ ਵਾਲੇ ਨੂੰ ਇਹ ਤਿੰਨੇ ਹੀ ਗੁਣ, ਨਹੀਂ ਵਿਆਪ ਸਕਦੇ, ਓਹੁ ਇਨ੍ਹਾਂ ਦੇ, ਘੇਰੇ ਵਿੱਚੋ ਨਿਕਲ ਜਾਂਦਾ ਹੈ।

**ਯਥਾ—** ਚਉਦਸਿ ਚਉਥੇ ਥਾਵਹਿ ਲਹਿ ਪਾਵੈ॥ ਰਾਜਸ ਤਾਮਸ ਸਤ ਕਾਲ ਸਮਾਵੈ॥
ਸਸੀਅਰ ਕੈ ਘਰਿ, ਸੂਰੁ ਸਮਾਵੈ॥ ਜੋਗ ਜੁਗਤਿ ਕੀ ਕੀਮਤਿ ਪਾਵੈ॥ [੮੪੦-ਬਿਲਾਵਲ ਮ:੧]

**ਯਥਾ ਹੋਰ—** ਤੀਨਿ ਸਮਾਵੈ ਚਉਥੈ ਵਾਸਾ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸਾ॥ [੮੩੯-ਬਿਲਾਵਲ ਮ:੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਤ੍ਰਿ] = ਤਿੰਨਾਂ ਲੋਕਾਂ ਨੂੰ [ਭੁਗਤ] = ਭੋਜਨ ਰੂਪ ਵਿੱਚ, ਖਾ ਜਾਣ ਵਾਲਾ, ਮਹਾਕਾਲ ਸਰੂਪ ਹੈਂ।

**ਯਥਾ—** ਜਿਤੇ ਜੀਵ ਜਤੰ ਸੁ ਦੁਨੀਅੰ ਉਪਾਯੰ॥ ਸਭੈ ਅੰਤਿ ਕਾਲੰ, ਬਲੀ ਕਾਲ ਘਾਯੰ॥
[ਬਚਿਤ੍ਰ ਨਾਟਕ ਛੰਦ ਨੰ : ੭੭]

## ਅਛਿੱਜ ਹੈਂ ਅਛੂਤ ਹੈਂ॥

**ਅਰਥ—** ਹੇ ਅਕਾਲ ਪੁਰਖ! ਤੂੰ [ਅਛਿੱਜ] = ਨਾਸ਼ ਤੋਂ ਰਹਿਤ ਹੈਂ, ਅਤੇ ਤੈਨੂੰ, ਕੋਈ [ਅਛੂਤ] = ਸਪਰਸ਼ ਵੀ ਨਹੀਂ ਕਰ ਸਕਦਾ, ਕਿਉਂਕਿ ਤੂੰ ਹਰ ਪ੍ਰਕਾਰ ਨਾਲ, ਪਕੜ ਤੋਂ ਬਾਹਰ ਹੈਂ।

**ਯਥਾ—** ਅਭੂ ਤੁਹੀ॥ ਅਭੈ ਤੁਹੀ॥ ਅਛੂ ਤੁਹੀ॥ ਅਛੈ ਤੁਹੀ॥ [ਅਕਾਲ ਉਸਤਤਿ ਛੰਦ ਨੰਬਰ-੬੬]

## ਕਿ ਨਰਕੰ ਪ੍ਰਣਾਸ ਹੈਂ॥

[ **ਪਦ ਅਰਥ—**ਨਰਕੰ. ਸੰ. ਨਰਕ. ਸੰਗਯਾ- ਜਿਸ ਜਗਾ, ਪਾਪੀ ਜੀਵ, ਬੁਰੇ ਕਰਮਾਂ ਦਾ, ਫਲ ਭੋਗਦੇ ਹਨ. ਦੋਜ਼ੱਖ. ਜਹੱਨਮ.॥ ਪ੍ਰਣਾਸ. ਸੰ. ਪ੍ਰਣਾਸ਼ਿਨ-ਸੰਘਾਰ. ਨਾਸ਼ ਕਰਨਾ.। ]

**ਅਰਥ—** ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਨਰਕਾਂ ਦੇ ਨਾਸ਼ ਕਰਨ ਵਾਲਾ ਹੈਂ, ਕਿਉਂਕਿ ਜੋ ਤੇਰਾ ਨਾਮ ਜਪਦੇ ਹਨ, ਓਹੁ ਨਰਕਾਂ ਨੂੰ ਨਹੀਂ ਜਾਂਦੇ॥

**ਯਥਾ—** ਜੋ ਸਿਮਰੰਦੇ ਸਾਂਈਐ॥ ਨਰਕਿ ਨ ਸੇਈ ਪਾਈਐ॥
ਤਤੀ ਵਾਉ ਨ ਲਗਈ, ਜਿਨ ਮਨਿ ਵੁਠਾ ਆਇ ਜੀਉ॥ [੧੩੨-ਮਾਝ ਮ:੫]

## ਪ੍ਰਿਥੀਉਲ ਪ੍ਰਵਾਸ ਹੈਂ॥ ੧੩੦॥

{ **ਪਦ ਅਰਥ**—ਪ੍ਰਿਥੀਉਲ. ਸੰ. ਪ੍ਰਿਥ੍ਵੀ. ਸੰਗਯਾ-ਧਰਤੀ. (੨) [ਪ੍ਰਿਥੀਉਲ = ਪ੍ਰਿਥੀ + ਉਲ] ਉਲ. ਸੰ. ਅਲਮ. ਅੱਵਵੈ—ਪੂਰਨ. ਭਾਵਅਰਥ-ਵਿਆਪਕ, ਤੇ ਅਕਾਸ.॥ [ਪ੍ਰਵਾਸ = ਪ੍ਰ + ਵਾਸ] ਵਾਸ. ਸੰ. ਸੰਗਯਾ-ਨਿਵਾਸ. (੨) ਗੰਧ. ਮਹਕ.॥] }

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਪ੍ਰਿਥੀਉਲ] = ਧਰਤੀ ਉੱਪਰ, ਅਨੇਕ ਰੂਪ ਹੋਇਆ [ਪ੍ਰ] = ਭਲੀਪ੍ਰਕਾਰ ਸੇ, [ਵਾਸ] = ਨਿਵਾਸ ਕਰ ਰਿਹਾ ਹੈਂ।

**ਯਥਾ—** ਆਪੇ ਧਰਤੀ ਸਾਜੀਅਨੁ ਆਪੇ ਆਕਾਸੁ॥ ਵਿਚਿ ਆਪੇ ਜੰਤ ਉਪਾਇਅਨੁ, ਮੁਖਿ ਆਪੇ ਦੇਇ ਗਿਰਾਸੁ॥
ਸਭੁ ਆਪੇ ਆਪਿ ਵਰਤਦਾ, ਆਪੇ ਹੀ ਗੁਣ ਤਾਸੁ॥
ਜਨ ਨਾਨਕ ਨਾਮੁ ਧਿਆਇ ਤੂ, ਸਭਿ ਕਿਲਵਿਖ ਕਟੇ ਤਾਸੁ॥ [੩੦੨-ਗਉੜੀ ਕੀ ਵਾਰ ਮ:੪]

**ਯਥਾ ਹੋਰ—** ਭੂਤ ਭੱਬ ਭਵਾਨ ਭੂਪਤ, ਆਦਿ ਨਾਥ ਅਨਾਥ॥
ਅਗਨ ਬਾਇ ਜਲੇ ਥਲੇ ਮਹਿ, ਸਰਬ ਠਉਰ ਨਿਵਾਸ॥ [ਅਕਾਲ ਉਸਤਤਿ ਛੰਦ ਨੰਬਰ-੧੯੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ [ਵਾਸ] = ਵਾਸਾ, ਪ੍ਰਿਥਵੀ ਤੇ [ਉਲ] = ਅਕਾਸ ਆਦਿ, ਸਮੂਹ ਤੱਤਾਂ ਤੋਂ [ਪ੍ਰ] = ਪਰੇ ਹੈ, ਕਿਉਂਕਿ ਤੂੰ ਅਤੀਅੰਤ, ਸੂਖਸ਼ਮ ਸਰੂਪ ਵਾਲਾ ਹੈਂ।

**ਯਥਾ—** ਤਿਥੈ ਪਵਣੁ ਨ ਪਾਵਕੋ, ਨਾ ਜਲੁ ਨਾ ਆਕਾਰੁ॥ ਤਿਥੈ ਸਚਾ ਸਚਿ ਨਾਇ, ਭਵਜਲ ਤਾਰਣਹਾਰੁ॥
[੧੦੦੯-ਮਾਰੂ ਮ:੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਪ੍ਰਿਥੀਉਲ] = ਧਰਤੀ ਵਿਖੇ [ਪ੍ਰ] = ਵਿਸ਼ੇਸ਼ ਕਰਕੇ [ਵਾਸ] = ਗੰਧ ਸਰੂਪ ਹੋ ਰਿਹਾ ਹੈਂ।

**ਯਥਾ—** ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ, ਹਰਿ ਚੰਦਨ ਵਾਸੁ ਸੁਗੰਧ ਗੰਧਈਆ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ, ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ॥
[੮੩੩/੮੩੪-ਬਿਲਾਵਲ ਮ:੪]

## ਨਿਰੁਕਤਿ ਪ੍ਰਭਾ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰੀ [ਪ੍ਰਭਾ] = ਸ਼ੋਭਾ (ਕੀਰਤੀ) [ਨਿਰੁੱਕਤ] = ਕਥਨ ਕਰਨ ਤੋਂ, ਰਹਿਤ ਹੈ, ਕਿਉਂਕਿ ਤੇਰੀ ਸੰਪੂਰਨ ਕੀਰਤੀ ਨੂੰ, ਕੋਈ ਵੀ, ਬਿਆਨ ਨਹੀਂ ਕਰ ਸਕਦਾ।

**ਯਥਾ—** ਤੁਮਰੀ ਪ੍ਰਭਾ ਤੁਮੈ ਬਨਿਆਈ॥ ਅਉਰਨ ਤੇ ਨਹੀ ਜਾਤ ਬਤਾਈ॥
ਤੁਮਰੀ ਕ੍ਰਿਆ ਤੁਮਹੀ ਪ੍ਰਭ ਜਾਨੋ॥ ਊਚ ਨੀਚ ਕਸ ਸਕਤ ਬਖਾਨੋਂ॥
[ਬਚਿਤ੍ਰ ਨਾਟਕ ਛੰਦ ਨੰਬਰ-੫ ਆਧਿਆਇ ੨]

## ॥ ਸਦੈਵੰ ਸਦਾ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਏਵੰ] = ਨਿਸ਼ਚੇ ਕਰਕੇ ਸਦਾ [ਸਦ] = (ਸਤਯ) ਇਸਥਿਤ ਸਰੂਪ ਹੈਂ ਕਿਉਂਕਿ ਤੂੰ ਹਮੇਸ਼ਾ ਕਾਇਮ ਦਾਇਮ, ਤ੍ਰੈਕਾਲ ਅਬਾਧ, ਸਤ ਸਰੂਪ ਵਾਲਾ ਹੈਂ, ਜੋਕਿ ਸਦਾ ਲਈ, ਅਖੰਡ ਤੇ ਇਕਰਸ ਹੈਂ।

**ਯਥਾ**— ਸਦਾ ਸਦਾ ਸਦ ਹੋਵਣਹਾਰਾ॥ ਊਚਾ ਅਗਮੁ ਅਥਾਹੁ ਅਪਾਰਾ॥
ਊਣੇ ਭਰੇ, ਭਰੇ ਭਰਿ ਊਣੇ, ਏਹਿ ਚਲਤ ਸੁਆਮੀ ਕੇ ਕਾਰਣਾ॥ [੧੦੭੭-ਮਾਰੂ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਇੱਕ ਤੂੰ ਹੀ [ਸਦੈਵੰ] = ਸਦਾ-ਸਦਾ, ਰਹਿਣ ਵਾਲਾ ਹੈਂ, ਹੋਰ ਸਭ, ਆਗਮਾਪਾਈ ਹਨ,

**ਯਥਾ**— ਆਪਿ ਅਲਿਪਤੁ ਸਦਾ ਰਹੈ, ਹੋਰ ਧੰਧੈ ਸਭਿ ਧਾਵਹਿ॥
ਆਪਿ ਨਿਹਚਲੁ ਅਚਲੁ ਹੈ, ਹੋਰਿ ਆਵਹਿ ਜਾਵਹਿ॥ [੯੫੦-ਰਾਮਕਲੀ ਕੀਵਾਰ ਪਉੜੀ-੮]

## ਬਿਭੁਗਤਿ ਸਰੂਪ ਹੈਂ॥

{ **ਪਦ ਅਰਥ**— [ਬਿਭੁਗਤਿ = ਬਿ + ਭੁਗਤ] ਬਿ. ਸੰ. ਵਿ. ਉਪਸਰਗ- ਇਹ ਸਬਦਾਂ ਦੇ, ਮੁੱਢ ਲਗ ਕੇ, ਵਿਸ਼ੇਸ਼. ਨਿਸ਼ਚੇ. ਰਹਿਤ ਆਦਿ, ਅਨੇਕ ਅਰਥ ਦਿੰਦਾ ਹੈਂ। }

**ਅਰਥ**— ਹੇ ਅਕਾਲ ਪੁਰਖ! [ਬਿ] = ਵਿਸ਼ੇਸ਼ ਕਰਕੇ, ਸਰਬ ਰਸਾਂ ਨੂੰ, ਤੇਰਾ ਹੀ ਸਰੂਪ, ਭੋਗ ਰਿਹਾ ਹੈ, ਕਿਉਂਕਿ ਤੂੰ ਹੀ ਸਭਨਾਂ ਵਿੱਚ ਵਿਆਪਕ ਹੋਇਆ ਹਰ ਪ੍ਰਕਾਰ ਦੇ ਅਨੰਦ ਨੂੰ, ਮਾਣਦਾ ਹੈਂ।

**ਯਥਾ**— ਆਪੇ ਕਰਤਾ ਸਭਿ ਰਸ ਭੋਗ॥ ਜੋ ਕਿਛੁ ਕਰੇ, ਸੋਈ ਪਰੁ ਹੋਗੁ॥
ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥ [੧੧੭੪-ਬਸੰਤੁ ਮ:੩]

**ਦੂਜਾ ਅਰਥ**— ਹੇ ਅਕਾਲ ਪੁਰਖ! ਤੇਰਾ ਸਰੂਪ ਸਰਬ ਪ੍ਰਕਾਰ ਦੇ [ਭੁਗਤ] = ਭੋਗਾਂ (ਪਦਾਰਥਾਂ) ਦੀ ਇੱਛਾ ਤੋਂ [ਬਿ] = ਬਿਨਾਂ (ਰਹਿਤ) ਹੈ, ਇਸ ਕਰਕੇ, ਤੈਨੂੰ ਪਦਾਰਥਾਂ ਦੀ, ਕਿਸੀ ਵੀ ਪ੍ਰਕਾਰ ਸੇ, ਅਧੀਨਗੀ ਨਹੀਂ, ਨ ਤੈਨੂੰ ਕੋਈ ਪਦਾਰਥਾਂ ਨਾਲ ਪ੍ਰਾਪਤ ਕਰ ਸਕਦਾ ਹੈ, ਨ ਤੈਨੂੰ ਕੋਈ, ਚੀਜਾਂ ਵਸਤਾਂ ਨਾਲ, ਖਰੀਦ ਸਕਦਾ ਹੈ।

**ਯਥਾ**— ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥
[੩੨੭-ਗਉੜੀ ਕਬੀਰ ਜੀ]

**ਯਥਾ ਹੋਰ**—ਮੋਲਿ ਅਮੋਲੁ ਨ ਪਾਈਐ, ਵਣਜਿ ਨ ਲੀਜੈ ਹਾਟਿ॥ ਨਾਨਕ ਪੂਰਾ ਤੋਲੁ ਹੈ, ਕਬਹੁ ਨ ਹੋਵੈ ਘਾਟਿ॥
[੧੦੮੭-ਮਾਰੂ ਵਾਰ ਸਲੋਕ ਮ:੧]

## ਪ੍ਰਜੁਗਤਿ ਅਨੂਪ ਹੈਂ॥ ੧੩੧॥

**ਅਰਥ**— ਹੇ ਅਕਾਲ ਪੁਰਖ! ਤੇਰੀਆਂ [ਜੁਗਤਿ] = ਜੁਗਤਾਂ [ਪ੍ਰ] = ਵਿਸ਼ੇਸ਼ ਕਰਕੇ, ਅਨੁਪੱਮ ਹਨ, ਕਿਉਂਕਿ ਜਿਨ੍ਹਾਂ ਜੁਗਤਾਂ ਨਾਲ, ਤੂੰ ਸੰਸਾਰ ਦੀ ਰਚਨਾ, ਪਾਲਨਾ, ਤੇ ਸੰਘਾਰ ਆਦਿ, ਕਰਦਾ ਹੈਂ, ਓਹੁ ਸਭ, ਉਪਮਾ, ਤੋਂ ਰਹਿਤ, ਹਨ, ਅਤੇ ਐਸੀਆਂ, ਬੇਮਿਸਾਲ ਅਨੇਕਾਂ ਜੁਗਤੀਆਂ ਹਨ, ਜਿਨ੍ਹਾਂ ਦਾ ਵਰਨਨ, ਨਹੀਂ ਕੀਤਾ ਜਾ ਸਕਦਾ।

**ਯਥਾ**— ਆਪੇ ਆਪਿ ਸਗਲ ਮਹਿ ਆਪਿ॥ ਅਨਿਕ ਜੁਗਤਿ ਰਚਿ ਥਾਪਿ ਉਥਾਪਿ।
ਅਬਿਨਾਸੀ ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ ਬ੍ਰਹਮੰਡ॥
[੨੯੨-ਗਉੜੀ ਸੁਖਮਨੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਪ੍ਰ] = ਵਿਸ਼ੇਸ਼ ਕਰਕੇ ਸਰਬ ਵਿੱਚ [ਜੁਗਤਿ] = ਜੁੜਿਆ ਹੋਇਆ ਹੈਂ, ਇਸ ਕਰਕੇ, ਤੂੰ ਸਰਬ ਵਿੱਚ ਪ੍ਰੀਪੂਰਣ ਹੈਂ, ਅਤੇ ਤੇਰੀ ਕੋਈ ਵੀ ਉਪਮਾ, ਕਹੀ ਨਹੀਂ, ਜਾ ਸਕਦੀ, ਤੂੰ ਬੇਮਿਸਾਲ ਹੈਂ।

**ਯਥਾ—** ਕਿਆ ਉਪਮਾ ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ ਲਿਵਲਾਇ॥

[੩੫੦-ਆਸਾ ਮ:੧]

**ਯਥਾ ਹੋਰ—** ਤਾਕੀ ਉਪਮਾ ਕਹੀ ਨ ਜਾਇ॥ ਨਾਨਕ ਰਹਿਆ ਸਰਬ ਸਮਾਇ॥

[੨੯੦-ਗਉੜੀ ਸੁਖਮਨੀ ਮ:੫]

## ਨਿਰੁਕਤਿ ਸਦਾ ਹੈਂ॥

**ਪਦ ਅਰਥ—** [ਨਿਰੁਕਤ = ਨਿਰ + ਉਕਤ] ਨਿਰ. (ਨਿਰੀਖਸ਼ਣ ਦਾ ਸੰਖੇਪ) ਸੰ. ਨਿਰੀਖਸ਼ਣ-ਦੇਖਣਾ. ਜਾਚਣਾ. ਨਿਰਨੇ ਕਰਨਾ. (੨) ਨਿਰੁਕਤ. ਸੰ. ਕ੍ਰਿਆ. ਵਿਸ਼ੇਸ਼ਣ-ਉੱਤਮ ਰੀਤੀ ਨਾਲ, ਕਥਨ ਕਰਨਾ. (੩) ਸੰ. ਵਿਸ਼ੇਸ਼ਣ-(ਅ-ਕਥਿਤ) ਜੋ ਕਥਨ ਨਹੀਂ ਕੀਤਾ ਸਕਦਾ.॥ ਉਕਤ. ਸੰ. ਵਿਸ਼ੇਸ਼ਣ-ਕਹਿਆ ਹੋਇਆ. ਕਥਿਤ, (੨) ਸੰ. ਸੰਗਯਾ-ਕਥਨ. ਵਚਨ.।

**ਅਰਥ—** ਹੇ ਅਕਾਲ ਪੁਰਖ! ਤੇਰੇ ਭਗਤ ਜਨ [ਨਿਰ] = ਨਿਰਨੇ ਪੂਰਵਕ, ਤੇਰੇ ਜੱਸ ਨੂੰ, ਸਦਾ [ਉਕਤ] = ਉਚਾਰਨ ਕਰ ਰਹੇ ਹਨ।

**ਯਥਾ—** ਭਗਤਾ ਕੈ ਘਰਿ ਕਾਰਜੁ ਸਾਚਾ, ਹਰਿ ਗੁਣ ਸਦਾ ਵਖਾਣੇ ਰਾਮ॥
ਭਗਤਿ ਖਜਾਨਾ ਆਪੇ ਦੀਆ, ਕਾਲੁ ਕੰਟਕੁ ਮਾਰਿ ਸਮਾਣੇ ਰਾਮ॥ [੭੬੯-ਸੂਹੀ ਮ:੩]

**ਯਥਾ ਹੋਰ—** ਹਰਿ ਕੇ ਲੋਕ ਸਦਾ ਗੁਣ ਗਾਵਹਿ, ਤਿਨ ਕਉ ਮਿਲਿਆ ਪੂਰਨ ਧਾਮ॥
ਜਨ ਕਾ ਦਰਸੁ ਬਾਂਛੈ ਦਿਨ ਰਾਤੀ, ਹੋਇ ਪੁਨੀਤ ਧਰਮ ਰਾਇ ਜਾਮ॥

[੧੧੫੧-ਭੈਰਉ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਐਸਾ ਅਸਚਰਜ ਸਰੂਪ ਹੈ, ਜੋ ਕਿ ਸਦਾ ਹੀ [ਉਕਤ] = ਉਚਾਰਨ ਕਰਨ ਤੋਂ [ਨਿਰ] = ਰਹਿਤ ਹੈ, ਕਿਉਂਕਿ ਤੇਰੇ ਸਰੂਪ ਦਾ, ਕੋਈ ਰੇਖ, ਭੇਖ, ਚਕ੍ਰ, ਚਿਹਨ, ਅਤੇ ਨਾਮ-ਧਾਮ ਆਦਿ, ਕੋਈ ਵੀ, ਹੈ ਨਹੀ, ਜਿਸ ਨੂੰ ਕਿ ਕੋਈ, ਕਥਨ ਕਰ ਸਕੇ, ਇਸ ਕਰਕੇ, ਤੂੰ ਹਮੇਸ਼ਾ ਹੀ, ਕਥਨ ਕਰਨ ਵਿੱਚ, ਕਿਸੀ ਪ੍ਰਕਾਰ ਵੀ, ਨਹੀਂ ਆਉਂਦਾ, ਸਦਾ ਅਕੱਥ ਸਰੂਪ ਹੈਂ।

**ਯਥਾ—** ਬਰਨਿ ਨ ਸਾਕਉ ਜੈਸਾ ਤੂ ਹੈ, ਸਾਚੇ ਅਲਖ ਅਪਾਰਾ॥
ਅਤੁਲ ਅਥਾਹ ਅਡੋਲ ਸੁਆਮੀ, ਨਾਨਕ ਖਸਮੁ ਹਮਾਰਾ॥ [੮੮੪-ਰਾਮਕਲੀ ਮ:੫]

## ਬਿਭੁਗਤਿ ਪ੍ਰਭਾ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰੀ [ਪ੍ਰਭਾ] = ਸੋਭਾ [ਭੁਗਤ] ਭੋਗਣੇ ਤੋਂ (ਫਿੱਕੀ ਪੈਣ ਤੋਂ) [ਬਿ] = ਬਿਨਾਂ (ਰਹਿਤ) ਹੈ, ਕਿਉਂਕਿ ਤੂੰ ਸਭ ਤੋਂ ਵਧ ਸ਼ੋਭਾ ਵਾਲਾ ਹੈਂ, ਤੇਰੀ ਸ਼ੋਭਾ ਨੂੰ, ਕੋਈ ਵੀ ਫਿਕਿਆਂ ਨਹੀਂ ਪਾ ਸਕਦਾ।

**ਯਥਾ—** ਅਨਭੰਜ ਪ੍ਰਭਾ ਅਨਗੰਜ ਬ੍ਰਿਤੰ॥ ਜਿਹ ਪਾਰ ਨ ਪਾਵਤ ਪੂਰ ਮਤੰ॥
ਅਨਖੰਡ ਸਰੂਪ ਅਨਡੰਡ ਪ੍ਰਭਾ॥ ਜੈ ਜੰਪਤ, ਬੇਦ ਪੁਰਾਨ ਸਭਾ॥
ਜਿਹ ਬੇਦ ਕਤੇਬ, ਅਨੰਤ ਕਹੈ॥ ਜਿਹ ਭੂਤ ਅਭੂਤ ਨ, ਭੇਦ ਲਹੈਂ॥

[ਅਕਾਲ ਉਸਤਤਿ ਛੰਦ ਨੰਬਰ-੧੫੭]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰੀ [ਪ੍ਰਭਾ] = ਸ਼ੋਭਾ ਦਾ ਰਸ [ਬਿ] = ਵਿਸ਼ੇਸ਼ ਕਰਕੇ, ਸੰਤ ਤੇ ਭਗਤ ਜਨ [ਭੁਗਤ] = ਭੋਗ ਰਹੇ ਹਨ, ਕਿਉਂਕਿ ਓਹੁ ਤੇਰੀ ਸ਼ੋਭਾ ਦੇ, ਦੁਆਰਾ ਹੀ, ਬ੍ਰਿਤੀ ਦੇ ਟਿਕਾਅ ਵਿੱਚ, ਪ੍ਰੇਮਾਨੰਦ, ਤੇ ਆਤਮਾਨੰਦ ਨੂੰ, ਮਾਣਦੇ ਹਨ।

**ਯਥਾ—** ਭਗਤਾ ਮਨਿ ਆਨੰਦੁ ਹੈ, ਸਚੈ ਸਬਦਿ ਰੰਗਿ ਰਾਤੇ॥
ਅਨਦਿਨੁ ਗੁਣ ਗਾਵਹਿ, ਸਦ ਨਿਰਮਲ, ਸਹਜੇ ਨਾਮਿ ਸਮਾਤੇ॥ [੬੯-ਸਿਰੀ ਰਾਗ ਮ:੩]

## ਅਨਉਕਤਿ ਸਰੂਪ ਹੈਂ॥

**ਅਰਥ—** ਹੇ ਅਕਾਲ ਪੁਰਖ! ਤੇਰਾ ਸੂਖਸ਼ਮ ਸਰੂਪ [ਉਕਤ] = ਕਥਨ ਕਰਨ ਤੋਂ [ਅਨ] = ਰਹਿਤ ਹੈ, ਕਿਉਂਕਿ ਓਹੁ ਤ੍ਰਿਗੁਣ ਅਤੀਤ, ਤੇ ਮਨ ਬਾਣੀ ਦੀ ਪਹੁੰਚ ਤੋਂ ਪਰੇ ਹੋਣ ਕਰਕੇ, ਉਸਨੂੰ ਬਾਣੀ ਕਥਨ ਨਹੀਂ ਕਰ ਸਕਦੀ।

**ਯਥਾ—** ਤੁਮਰੀ ਕ੍ਰਿਆ ਕਹਾ ਕੋਊ ਕਹੈ॥ ਸਮਝਤ ਬਾਤ ਉਰਝ ਮਤਿ ਰਹੈ॥
ਸੂਛਮ ਰੂਪ ਨ ਬਰਨਾ ਜਾਈ॥ ਬਿਰਧ ਸਰੂਪਹਿ ਕਹੋ ਬਨਾਈ॥
[ਬਚਿਤ੍ਰ ਨਾਟਕ ਅ : ਦੂਜਾ ਛੰਦ ਨੰਬਰ-੭]

## ਪ੍ਰਜੁਗਤਿ ਅਨੂਪ ਹੈਂ॥ ੧੩੨॥

**ਅਰਥ—** ਹੇ ਅਕਾਲ ਪੁਰਖ! ਤੂੰ [ਪ੍ਰ] = ਭਲੀ ਪ੍ਰਕਾਰ ਸਰਬ ਪ੍ਰਪੰਚ ਵਿੱਚ [ਜੁਗਤ] =ਜੁੜਿਆ ਹੋਇਆ ਹੈਂ, ਅਤੇ ਉਪਮਾ ਤੋਂ ਰਹਿਤ ਹੈਂ, ਤੈਨੂੰ ਕੋਈ ਵੀ ਉਪਮਾ, ਨਹੀ ਦਿੱਤੀ ਜਾ ਸਕਦੀ।

**ਯਥਾ—** ਕਉਨੁ ਉਪਮਾ ਤੇਰੀ ਕਹੀ ਜਾਇ॥ ਸੁਖਦਾਤਾ ਪ੍ਰਭੁ ਰਹਿਓ ਸਮਾਇ॥
ਨਾਨਕੁ ਜਾਚੈ ਏਕੁ ਦਾਨੁ॥ ਕਰਿ ਕਿਰਪਾ ਮੋਹਿ ਦੇਹੁ ਨਾਮੁ॥ [੧੧੮੧-ਬਸੰਤੁ ਮ:੫]



◆—◆—◆—◆—◆—◆—◆—◆

◆—◆—◆—◆—◆—◆—◆

◆—◆—◆—◆—◆—◆

◆—◆—◆—◆—◆

◆—◆—◆—◆—◆

## ਚਾਚਰੀ ਛੰਦ॥

ਹੁਣ ਸਤਿਗੁਰੂ ਜੀ, ਚਾਚਰੀ ਛੰਦ ਦੁਆਰਾ, ਬਾਣੀ ਦਾ ਉਚਾਰਨ ਕਰਦੇ ਹਨ।

### ਅਭੰਗ ਹੈਂ॥ ਅਨੰਗ ਹੈਂ॥

**ਅਰਥ** — ਹੇ ਅਕਾਲ ਪੁਰਖ! ਤੂੰ [ਅਭੰਗ]= ਨਾਸ਼ ਤੋਂ ਰਹਿਤ ਹੈਂ, ਅਤੇ ਅਤੀਅੰਤ [ਅਨੰਗ]= ਸੁੰਦਰ ਸਰੂਪ ਵਾਲਾ ਹੈਂ।

**ਯਥਾ** — ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ [੫੪੨ - ਬਿਹਾਗੜਾ ਮ: ੫]

### ਅਭੇਖ ਹੈਂ॥ ਅਲੇਖ ਹੈਂ॥ ੧੩੩॥

**ਅਰਥ** — ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਭੇਖਾਂ ਤੋਂ ਰਹਿਤ ਹੈਂ, ਅਤੇ ਤੇਰੇ ਮਸਤਕ ਉਪਰ ਕਿਸੀ ਪ੍ਰਕਾਰ ਦਾ ਵੀ ਦੁੱਖ-ਸੁੱਖ ਭੋਗਣ ਦਾ ਲੇਖ ਆਦਿ ਨਹੀਂ ਹੈ।

**ਯਥਾ** — ਅਦ੍ਵੈਖ ਹੈਂ ਅਭੇਖ ਹੈਂ ਅਲੇਖ ਨਾਥ ਜਾਨੀਐ॥ ਸਦੀਵ ਸਰਬ ਠਉਰ ਮੈ ਬਿਸੇਖ ਆਨਮਾਨੀਐ॥
[ਅਕਾਲ ਉਸਤਤਿ ਛੰਦ ਨੰਬਰ - ੧੬੪]

### ਅਭਰਮ ਹੈਂ॥ ਅਕਰਮ ਹੈਂ॥

**ਅਰਥ** — ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਭੁਲੇਖਿਆਂ ਤੋਂ ਰਹਿਤ ਹੈਂ, ਅਤੇ ਕਿਸੀ ਵੀ ਕਰਮ ਦਾ, ਤੇਰੇ ਉਪਰ ਪ੍ਰਭਾਵ ਨਹੀਂ ਹੈ।

**ਯਥਾ** — ਨ ਕਰਮ ਹੈ ਨ ਭਰਮ ਹੈ, ਨ ਧਰਮ ਕੋ ਪ੍ਰਭਾਉ ਹੈ॥ ਨ ਜੰਤ੍ਰ ਹੈ ਨ ਤੰਤ੍ਰ ਹੈ, ਨ ਮੰਤ੍ਰ ਕੋ ਰਲਾਉ ਹੈ॥
[ਅਕਾਲ ਉਸਤਤਿ ਛੰਦ ਨੰਬਰ - ੧੭੭]

### ਅਨਾਦਿ ਹੈਂ॥ ਜੁਗਾਦਿ ਹੈਂ॥ ੧੩੪॥

[ **ਪਦ ਅਰਥ** — [ਜੁਗਾਦਿ = ਜੁਗ+ਆਦਿ] ਜੁਗ. ਸੰ. ਯੁਗ. ਸੰਗਯਾ - ਸਤ, ਦੁਆਪੁਰ, ਤ੍ਰੇਤਾ, ਕਲੀ ਆਦਿਕ ਵਿਸ਼ੇਸ਼ ਸਮਾਂ। ]

**ਅਰਥ** — ਹੇ ਅਕਾਲ ਪੁਰਖ! ਤੇਰੀ ਕੋਈ ਵੀ ਆਦਿ [ਅਨ]= ਨਹੀਂ ਹੈ, ਪ੍ਰੰਤੂ ਤੂੰ ਸਾਰਿਆਂ ਯੁੱਗਾਂ ਦੀ, ਆਦਿ ਹੈਂ, ਕਿਉਂਕਿ ਸਾਰੇ ਜੁਗ ਤੂੰ ਹੀ ਬਣਾਏ ਹਨ।

**ਯਥਾ** — ਸਭਿ ਜੁਗ ਤੇਰੇ ਕੀਤੇ ਹੋਏ॥ ਸਤਿਗੁਰੁ ਭੇਟੈ ਮਤਿ ਬੁਧਿ ਹੋਇ॥ [੧੧੭੬ - ਬਸੰਤੁ ਮ: ੩]

**ਯਥਾ ਹੋਰ**— ਆਦਿ ਜੁਗਾਦਿ ਅਨਾਦ, ਕਲਾ ਧਾਰੀ ਤ੍ਰਿਹੁ ਲੋਅਹ॥
ਅਗਮ ਨਿਗਮ ਉਧਰਣ, ਜਰਾ ਜੰਮਿਹਿ ਆਰੋਅਹ॥ [੧੪੦੬ - ਸਵੈਯੇ ਮ: ੪ ਕੇ]

### ਅਜੈ ਹੈਂ॥ ਅਬੈ ਹੈਂ॥

[ **ਪਦ ਅਰਥ** — ਅਜੈ. ਸੰ. ਅਜੇਯ. ਵਿਸ਼ੇਸ਼ਣ - ਜੋ ਜਿੱਤਿਆ ਨ ਜਾ ਸਕੇ॥ ਅਬੈ. ਸੰ. ਅੱਵਵੈ. ਵਿਸ਼ੇਸ਼ਣ - ਜੋ ਵਿਕਾਰ ਨੂੰ ਪ੍ਰਾਪਤ ਨ ਹੋਵੇ, ਇਕਰਸ, ਭਾਵ ਅਰਥ - ਨਾਸ ਰਹਿਤ ਅਬਿਨਾਸ਼ੀ (੨) [ਅਬੈ=ਅ+ਬੈ] ਬੈ. ਅਰਬੀ। ਬੈਅ - ਵੇਚਣਾ-ਖਰੀਦਣਾ (ਅ) ਮੁੱਲ. ਕੀਮਤ। ]

**ਅਰਥ** — ਹੇ ਅਕਾਲ ਪੁਰਖ! ਤੂੰ ਅਜਿੱਤ ਹੈਂ, ਅਤੇ [ਅਥੈ]= ਅਬਿਨਾਸੀ ਹੈਂ, ਤੇਰਾ ਕਦੇ ਵੀ ਨਾਸ਼ ਨਹੀਂ ਹੁੰਦਾ।

**ਯਥਾ** — ਕਹੁ ਕਬੀਰ ਲਿਵ ਲਾਗ ਰਹੀ ਹੈ, ਜਹਾ ਬਸੇ ਦਿਨ ਰਾਤੀ॥

ਉਆ ਕਾ ਮਰਮੁ ਓਹੀ ਪਰੁ ਜਾਨੈ, ਓਹੁ ਤਉ ਸਦਾ ਅਬਿਨਾਸੀ॥ [੩੩੪ - ਗਉੜੀ ਕਬੀਰ ਜੀ]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਕਿਸੀ ਤਰ੍ਹਾਂ ਵੀ ਧਨ ਪਦਾਰਥਾਂ ਨਾਲ ਜਿੱਤਿਆ ਨਹੀਂ ਜਾ ਸਕਦਾ, ਕਾਰਨ ਇਹ ਕਿ ਤੂੰ ਦੇਣ, ਲੈਣ ਦੇ ਰੂਪ ਵਿੱਚ ਕਿਸੀ ਤਰ੍ਹਾਂ ਵੀ [ਥੈ]= ਖਰਚ ਹੋਣੇ ਤੋਂ [ਅ]= ਰਹਿਤ ਹੈਂ, ਕਿਉਂਕਿ ਤੈਨੂੰ ਕੋਈ ਪੈਸਿਆਂ ਨਾਲ ਮੁੱਲ ਨਹੀਂ ਵੇਚ ਸਕਦਾ, ਅਤੇ ਨ ਤੈਨੂੰ ਕੋਈ ਪੈਸਿਆਂ ਨਾਲ ਖਰੀਦ ਸਕਦਾ ਹੈ, ਤੂੰ ਕਿਸੇ ਦੀ ਨਿੱਜੀ ਸੰਪਤੀ ਰੂਪ ਨਹੀਂ ਹੈ, ਜੋ ਕਿ ਤੈਨੂੰ ਕੋਈ ਬੈਅ ਕਰਕੇ ਵੇਚ ਸਕੇ, ਜਾਂ ਖਰੀਦ ਕੇ, ਕੋਈ ਆਪਣੇ ਨਾਮ ਤੇ ਬੈਅ ਕਰਾ ਸਕੇ, ਇਸ ਤਰ੍ਹਾਂ ਵੇਚ ਖਰੀਦ ਰਾਹੀਂ ਤੂੰ ਖਰਚਿਆ ਨਹੀਂ ਜਾ ਸਕਦਾ, ਕਿਉਂਕਿ ਤੂੰ ਕਿਸੇ ਦੇ ਮਾਂ-ਬਾਪ ਦੀ ਸੰਪਤੀ ਨਹੀਂ ਹੈ, ਤੂੰ ਤਾਂ ਸਿਰਫ, ਸ਼ਰਧਾ ਭਾਵਨਾ ਨਾਲ ਪ੍ਰਾਪਤ ਹੁੰਦਾ ਹੈ, ਇਸ ਲਈ ਹਰ ਪ੍ਰਕਾਰ ਨਾਲ ਤੂੰ ਅਜਿੱਤ ਹੈ, ਕਿਉਂਕਿ ਧਨ ਆਦਿਕ ਦੇ ਨਾਲ, ਤੈਨੂੰ ਕੋਈ ਜਿੱਤ ਨਹੀਂ ਸਕਦਾ, ਅਤੇ ਨ ਕੋਈ ਜ਼ੋਰ ਨਾਲ ਪ੍ਰਾਪਤ ਕਰ ਸਕਦਾ ਹੈ।

**ਯਥਾ** — ਮੁੋਲਿ ਅਮੋਲੁ ਨ ਪਾਈਐ ਵਣਜਿ ਨ ਲੀਜੈ ਹਾਟਿ॥

ਨਾਨਕ ਪੂਰਾ ਤੋਲੁ ਹੈ, ਕਬਹੁ ਨ ਹੋਵੈ ਘਾਟਿ॥ [੧੦੮੭ - ਮਾਰੂ ਵਾਰ ਸਲੋਕ ਮ: ੧]

**ਯਥਾ ਹੋਰ**— ਮੋਲੁ ਨਾਹੀ ਕਛੁ ਕਰਣੈਜੋਗਾ, ਕਿਆ ਕੋ ਕਹੈ ਸੁਣਾਵੈ॥

ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿਆਵੈ॥ [੮੮੩-ਰਾਮਕਲੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਅਥੈ]= ਕੀਮਤ ਤੋਂ ਰਹਿਤ ਅਮੋਲਕ ਹੈਂ, ਤੇਰਾ ਕਿਸੀ ਤਰ੍ਹਾਂ ਵੀ ਮੁੱਲ ਨਹੀਂ ਹੋ ਸਕਦਾ, ਤੂੰ ਤਾਂ ਅਮੋਲਕ ਵਸਤੂ ਹੈਂ।

**ਯਥਾ** — ਤੂੰ ਊਚ ਅਥਾਹੁ ਅਪਾਰੁ ਅਮੋਲਾ॥ ਤੂੰ ਸਾਚਾ ਸਾਹਿਬੁ, ਦਾਸੁ ਤੇਰਾ ਗੋਲਾ॥

ਤੂੰ ਮੀਰਾ ਸਾਚੀ ਠਕੁਰਾਈ, ਨਾਨਕ ਬਲਿ ਬਲਿ ਜਾਵਣਿਆ॥ [੧੩੨ - ਮਾਝ ਮ: ੫]

## ਅਭੂਤ ਹੈਂ॥ ਅਧੂਤ ਹੈਂ॥ ੧੩੫॥

{ **ਪਦ ਅਰਥ** — ਅਧੂਤ. ਸੰ. ਅਵਧੂਤ. ਵਿਸ਼ੇਸ਼ਣ - ਪਾਪ ਰਹਿਤ, ਪਵਿਤ੍ਰ। }

**ਅਰਥ** — ਹੇ ਅਕਾਲ ਪੁਰਖ! ਤੂੰ [ਅਭੂਤ]= ਅਸਚਰਜ ਸਰੂਪ ਹੈਂ, ਅਤੇ ਅਤੀਅੰਤ [ਅਧੂਤ]= ਸ਼ੁਧ (ਪਵਿੱਤ੍ਰ) ਸਰੂਪ ਹੈਂ।

**ਯਥਾ** — ਅਭੂਤੰ ਅਭੰਗੰ ਅਭਿਖੰ ਭਵਾਨੰ॥ ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ॥

[ਗਿਆਨ ਪ੍ਰਬੋਧ ਛੰਦ ਨੰਬਰ - ੫]

## ਅਨਾਸ ਹੈਂ॥ ਉਦਾਸ ਹੈਂ॥

{ **ਪਦ ਅਰਥ** — ਉਦਾਸ. ਸੰ. ਵਿਸ਼ੇਸ਼ਣ - ਉਪਰਾਮ. ਵਿਰੱਕਤ। }

**ਅਰਥ** — ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ [ਅਨਾਸ]= ਆਸਾ ਤੋਂ ਰਹਿਤ ਹੈਂ, ਅਤੇ ਸਰਬ ਤੋਂ [ਉਦਾਸ]= ਉਪਰਾਮ (ਨਿਰਲੇਪ) ਸਰੂਪ ਹੈਂ, ਕਿਉਂਕਿ ਸਰਬ ਦਾ ਨਿੱਜ ਆਤਮਾ ਸਾਖਸ਼ੀ ਰੂਪ ਹੋ ਕੇ, ਸਰਬ ਵਿਖੇ, ਤੂੰ ਨਿਵਾਸ ਕਰਦਾ ਹੈਂ, ਜੋ ਅਸੰਗ ਸਰੂਪ ਹੈ।

**ਯਥਾ** — ਜਿਹ ਏਕ ਰੂਪ ਅਨਕੰ ਪ੍ਰਕਾਸ॥ ਅਬਿਯਕਤ ਤੇਜ, ਨਿਸਦਿਨ ਉਦਾਸ॥

ਆਸਨ ਅਡੋਲ ਮਹਿਮਾ ਅਭੰਗ॥ ਅਨੁਭਵ ਪ੍ਰਕਾਸ ਸੋਭਾ ਸੁਰੰਗ॥

[ਦੱਤ ਅਵਤਾਰ ਛੰਦ ਨੰਬਰ - ੮੩]

## ਅਧੰਧ ਹੈਂ॥ ਅਬੰਧ ਹੈਂ॥ ੧੩੬॥

**ਅਰਥ** — ਹੇ ਅਕਾਲ ਪੁਰਖ! ਤੂੰ ਸੰਸਾਰੀ ਧੰਧਿਆਂ ਤੋਂ ਰਹਿਤ ਹੈਂ, ਅਤੇ ਕਿਸੇ ਵੀ ਪ੍ਰਕਾਰ ਦਾ ਤੈਨੂੰ ਬੰਧਨ ਨਹੀਂ ਹੈ।

**ਯਥਾ** — ਨਾ ਉਸੁ ਬੰਧਨ ਨ ਹਮ ਬਾਧੇ॥ ਨਾ ਉਸੁ ਧੰਧਾ ਨਾ ਹਮ ਧਾਧੇ॥
ਨਾ ਉਸੁ ਮੈਲ ਨ ਹਮ ਕਉ ਮੈਲਾ॥ ਓਸੁ ਅਨੰਦੁ ਤ ਹਮ ਸਦ ਕੇਲਾ॥ [੩੯੧–ਆਸਾ ਮ: ੫]

## ਅਭਗਤ ਹੈਂ॥ ਬਿਰਕਤ ਹੈਂ॥

**ਪਦ ਅਰਥ** — [ਅਭਗਤ=ਅ+ਭਗਤ] ਭਗਤ. ਸੰ. ਵਿਸ਼ੇਸ਼ਣ-ਭਗਤੀਵਾਲਾ. ਦਾਸਾਭਾਵ ਰੱਖਣ ਵਾਲਾ ਸੇਵਕ (੨) ਅਭ. ਸੰ. (ਅਭਯੰਤ੍ਰ. ਦਾ ਸੰਖੇਪ) ਅਭਯੰਤ੍ਰ. ਸੰਗਯਾ. ਹਿਰਦਾ. ਮਨ. (ਅ) ਮੱਧ (ਵਿੱਚ ਦਾ) ਅਸਥਾਨ. (ੲ) ਕ੍ਰਿਆ. ਵਿਸ਼ੇਸ਼ਣ - ਵਿੱਚ. ਅੰਦਰ. ਭਾਵ ਅਰਥ - ਦਿਲ ਵਿੱਚ॥ [ਬਿਰੱਕਤ=ਬਿ+ਰਕਤ] ਰਕਤ. ਸੰ. ਸੰਗਯਾ - ਪ੍ਰੀਤੀ. ਮੋਹ।

**ਅਰਥ** — ਹੇ ਅਕਾਲ ਪੁਰਖ! ਤੂੰ ਸਭਨਾਂ ਦੇ [ਅਭ]= ਹਿਰਦਿਆਂ ਵਿੱਚ [ਗਤ]= ਪ੍ਰਾਪਤ (ਵਿਆਪਕ) ਹੈਂ, ਅਤੇ ਫੇਰ ਭੀ ਮੋਹ ਆਦਿ ਤੋਂ ਰਹਿਤ [ਬਿਰੱਕਤ]= ਅਸੰਗ ਸਰੂਪ ਹੈਂ, ਕਿਉਂਕਿ ਸਭਨਾਂ ਦੇ ਹਿਰਦਿਆਂ ਵਿੱਚ, ਤੂੰ ਸਾਖਸ਼ੀ ਰੂਪ ਹੋਕੇ ਨਿਵਾਸ ਕਰਦਾ ਹੈਂ।

**ਯਥਾ** — ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ॥ [੬੧੭ - ਸੋਰਠ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਕਿਸੇ ਦੀ ਵੀ ਭਗਤੀ ਆਦਿ ਨਹੀਂ ਕਰਦਾ, ਕਿਉਂਕਿ ਤੈਨੂੰ ਕਿਸੇ ਦੀ ਭਗਤੀ ਤੇ ਦਾਸਪੁਣਾ ਕਰਕੇ, ਕਿਸੀ ਵਸਤੂ ਨੂੰ ਪ੍ਰਾਪਤ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ, ਇਸ ਲਈ ਹਰ ਪ੍ਰਕਾਰ ਦੀ ਮੁਥਾਜਗੀ, ਤੇ ਅਧੀਨਗੀ ਤੋਂ ਰਹਿਤ ਹੈਂ, ਕਾਰਨ ਇਹ, ਕਿ ਤੈਨੂੰ ਸੰਸਾਰ ਦੇ ਕਿਸੀ ਵੀ ਪਦਾਰਥ ਨਾਲ [ਰਕਤ]= ਪ੍ਰੀਤੀ ਨਹੀਂ ਹੈ, ਇਸ ਕਰਕੇ ਦਾਸਪੁਣੇ ਤੋਂ ਰਹਿਤ, ਸਰਬ ਦਾ ਸੁਆਮੀ, ਤੇ ਸਦਾ ਅਸੰਗ ਸਰੂਪ ਹੈਂ।

**ਯਥਾ** — ਅਗਮ ਅਗੋਚਰੁ ਸਾਹਿਬੁ ਮੇਰਾ॥ ਘਟ ਘਟ ਅੰਤਰਿ ਵਰਤੈ ਨੇਰਾ॥
ਸਦਾ ਅਲਿਪਤੁ ਜੀਆ ਕਾ ਦਾਤਾ, ਕੋ ਵਿਰਲਾ ਆਪੁ ਪਛਾਣੈ ਜੀਉ॥ [੧੦੬–ਮਾਝ ਮ: ੫]

## ਅਨਾਸ ਹੈਂ। ਪ੍ਰਕਾਸ ਹੈਂ॥ ੧੩੭॥

**ਪਦ ਅਰਥ** — [ਅਨਾਸ=ਅਨ+ਆਸ] ਆਸ. ਸੰ. ਆਸਾ. ਸੰਗਯਾ–ਲਾਲਸਾ, ਇੱਛਾ। [ਅਨਾਸ=ਅ+ਨਾਸ] ਨਾਸ. ਸੰ. ਸੰਗਯਾ – ਵਿਨਾਸ-(ਅ) ਨਾਸ. ਸੰ. ਨਾਸਾ. ਸੰਗਯਾ. ਨੱਕ॥ ਪ੍ਰਕਾਸ਼. ਸੰ. ਸੰਗਯਾ - ਚਮਕ. ਤੇਜ. ਜਯੋਤੀ (੨) ਪ੍ਰਗਟ ਹੋਣਾ (੩) ਗਿਆਨ।

**ਅਰਥ** — ਹੇ ਅਕਾਲ ਪੁਰਖ! ਤੂੰ [ਅਨਾਸ]= ਆਸਾ (ਇੱਛਾ) ਤੋਂ ਰਹਿਤ ਹੈਂ, ਅਤੇ ਸੂਰਜ ਚੰਦ੍ਰਮਾ ਆਦਿ, ਖਟ ਜੋਤੀਆਂ ਨੂੰ ਪ੍ਰਕਾਸ਼ਣੇ ਵਾਲਾ ਹੈ।

**ਯਥਾ** — ਸਭ ਜੋਤਿ ਤੇਰੀ, ਜੋਤੀ ਵਿਚਿ ਕਰਤੇ, ਸਭੁ ਸਚੁ ਤੇਰਾ ਪਾਸਾਰਾ॥
ਸਭ ਧਿਆਵਹਿ ਤੁਧੁ, ਸਫਲ ਸੇ ਗਾਵਹਿ, ਗੁਰਮਤੀ ਹਰਿ ਨਿਰੰਕਾਰਾ॥
[੧੩੧੪–ਕਾਨੜਾ ਵਾਰ ਪਉੜੀ-੪]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਾਰੇ ਸੰਸਾਰ ਨੂੰ [ਅ]= ਵਿਸ਼ੇਸ਼ ਕਰਕੇ [ਨਾਸ]= ਨਸ਼ਟ ਕਰਨੇ ਵਾਲਾ ਹੈਂ, ਅਤੇ ਤੂੰ ਹੀ ਇਸਨੂੰ [ਪ੍ਰਕਾਸ਼]= ਪ੍ਰਗਟ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਸੰਸਾਰ ਨੂੰ, ਬਣਾਉਣ ਤੇ ਢਾਉਣ ਵਾਲਾ ਹੈਂ।

**ਯਥਾ** — ਅਟਲੁ ਅਡੋਲੁ ਅਤੋਲੁ ਮੁਰਾਰੇ॥ ਖਿਨ ਮਹਿ ਢਾਹਿ ਫੇਰਿ ਉਸਾਰੇ॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦ ਪਤੀਆਇਦਾ॥ [੧੦੩੪ - ਮਾਰੂ ਮ: ੧]

**ਯਥਾ** — ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥ ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ॥
[੧੨੮੯ - ਮਲਾਰ ਕੀ ਵਾਰ ਸਲੋਕ ਮ: ੧]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਆਪ ਤਾਂ [ਨਾਸ]= ਨਾਸਿਕਾ ਆਦਿਕ ਇੰਦ੍ਰੀਆਂ ਤੋਂ [ਅ]= ਰਹਿਤ ਹੈ, ਪ੍ਰੰਤੂ ਸੰਪੂਰਨ ਜੀਵਾਂ ਦੇ ਸੰਘਾਤ ਸਰੂਪ, ਮਨ ਬੁੱਧੀ ਤੇ ਇੰਦ੍ਰੀਆਂ ਨੂੰ, ਸਾਖਸ਼ੀ ਰੂਪ ਹੋ ਕੇ ਪ੍ਰਕਾਸ਼ਦਾ ਹੈ, ਕਿਉਂਕਿ ਤੇਰੀ ਸੱਤਾ ਕਰਕੇ ਹੀ ਇਨਾਂ ਵਿੱਚ ਚੇਤਨਾ ਹੈ।

**ਯਥਾ** — ਅਨਛਿਜ ਤੇਜ ਅਨਭੈ ਪ੍ਰਕਾਸ॥ ਦਾਤਾ ਦੁਰੰਤ ਅਦ੍ਵੈ ਅਨਾਸ॥
[ਅਕਾਲ ਉਸਤਤਿ ਛੰਦ-੨੩੫]

**ਯਥਾ ਹੋਰ**— ਪੇਖੈ ਖੁਸੀ ਭੋਗਨ ਹੀ ਹਾਰਾ॥ ਸਭਿ ਰਸ ਲੈਤ ਬਸਤ ਨਿਰਾਰਾ॥
ਬਰਨ ਚਿਹਨੁ ਨਾਹੀ, ਮੁਖੁ ਨ ਮਸਾਰਾ॥ ਕਹਨੁ ਨ ਜਾਈ ਖੇਲੁ ਤੁਹਾਰਾ॥ [੭੪੬-ਸੂਹੀ ਮ: ੫]

## ਨਿਚਿੰਤ ਹੈਂ॥ ਸੁਨਿੰਤ ਹੈਂ॥

**ਪਦ ਅਰਥ** — [ਨਿਚਿੰਤ=ਨਿ+ਚਿੰਤ] ਨਿ. ਸੰ. ਉਪਸਰਗ - ਜੋ ਸ਼ਬਦਾਂ ਦੇ ਆਦਿ ਵਿੱਚ ਲਗ ਕੇ, ਵਿਸ਼ੇਸ਼. ਚੰਗੀ ਤਰ੍ਹਾਂ. ਅਤੇ ਨਹੀਂ ਰੂਪ ਵਿੱਚ. ਨਿਸ਼ੇਧ ਆਦਿਕ. ਅਨੇਕ ਅਰਥਾਂ ਨੂੰ ਪ੍ਰਗਟ ਕਰਦਾ ਹੈ॥ ਚਿੰਤ. ਸੰ. ਸੰਗਯਾ - ਫਿਕਰ. ਚਿੰਤਾ (੨) ਚਿੰਤਨ॥ ਸੁਨਿੰਤ. ਸੰ. ਵਿਸ਼ੇਸ਼ਣ - ਸੁਨਣ ਵਾਲਾ. ਸ੍ਰਵਣ ਕਰਨ ਵਾਲਾ (੨) ਸੰ. ਸੁ-ਨਿਤਯ. ਵਿਸ਼ੇਸ਼ਣ-ਹਮੇਸ਼ਾ ਰਹਿਣ ਵਾਲਾ (੨) ਨਿੱਤ ਸਰੂਪ।

**ਅਰਥ** — ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ ਚਿੰਤਾ ਫਿਕਰ ਤੋਂ ਰਹਿਤ ਹੈਂ, ਅਤੇ [ਸੁ]= ਭਲੀ ਪ੍ਰਕਾਰ [ਨਿੱਤ]= ਨਿੱਤ ਸਰੂਪ ਹੈ।

**ਯਥਾ** — ਜਹ ਏਕਹਿ ਏਕ ਏਕ ਭਗਵੰਤਾ॥ ਤਹ ਕਉਨੁ ਅਚਿੰਤੁ, ਕਿਸੁ ਲਾਗੈ ਚਿੰਤਾ॥
ਜਹ ਆਪਨ ਆਪੁ ਆਪਿ ਪਤੀਆਰਾ॥ ਤਹ ਕਉਨੁ ਕਥੈ ਕਉਨੁ ਸੁਨਨੈਹਾਰਾ॥
[੨੯੧-ਸੁਖਮਨੀ ਅਸਟਪਦੀ--੨੧]

**ਦੂਜਾ ਅਰਥ** — ਹੇ ਅਕਾਲ ਪੁਰਖ! ਤੈਨੂੰ ਹੀ ਜੀਵਾਂ ਦੇ ਪਾਲਣ ਪੋਸ਼ਣ ਦੀ [ਨਿ]= ਵਿਸ਼ੇਸ਼ ਕਰਕੇ ਚਿੰਤਾ ਹੈ, ਅਤੇ ਤੂੰ ਹੀ ਦੀਨ ਦੁਖੀ ਜੀਵਾਂ ਦੀ ਪੁਕਾਰ ਨੂੰ, ਗੌਰ ਦੇ ਨਾਲ [ਸੁਨਿੰਤ]= ਸੁਣਦਾ ਹੈਂ।

**ਯਥਾ** — ਜਲਿ ਥਲਿ ਜੀਆ ਪੁਰੀਆ ਲੋਆ, ਆਕਾਰਾ ਆਕਾਰ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ, ਤਿਨਾ ਭਿ ਤੇਰੀ ਸਾਰ॥
[੪੬੬-ਆਸਾ ਦੀ ਵਾਰ ਸਲੋਕ ਮ: ੧]

**ਯਥਾ ਹੋਰ**— ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ॥
ਜਿਨਿ ਕਰਤੈ ਕਰਣਾ ਕੀਆ, ਚਿੰਤਾ ਭਿ ਕਰਣੀ ਤਾਹ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥
ਤਿਸੁ ਜੋਹਾਰੀ ਸੁਅਸਤਿ ਤਿਸੁ, ਤਿਸੁ ਦੀਬਾਣੁ ਅਭਗੁ॥
[੪੬੭ - ਆਸਾ ਦੀ ਵਾਰ ਸਲੋਕ ਮ: ੧]

## ਅਲਿੱਖ ਹੈਂ॥ ਅਦਿੱਖ ਹੈਂ॥ ੧੩੮॥

[ ਪਦ ਅਰਥ — [ਅਲਿੱਖ=ਅ+ਲਿਖ] ਲਿਖ. ਸੰ. ਧਾਤੂ-ਲਿਖਣਾ, ਲਕੀਰ ਖਿੱਚਣਾ, ਉਕਰਨਾ (੨) ਅਲਿੱਖ. ਵਿਸੇਸ਼ਣ - ਜੋ ਲਿਖਿਆ ਨ ਜਾ ਸਕੇ॥ [ਅਦਿੱਖ=ਅ+ਦਿਖ] ਦਿਖ. ਸੰ. ਦ੍ਰਿਸ਼ੀ. ਸੰਗਯਾ- ਨਜ਼ਰ. ਦ੍ਰਿਸ਼ਟੀ. ਨਿਗਾਹ (੨) ਅਦਿੱਖ. ਵਿਸ਼ੇਸ਼ਣ - ਜੋ ਦਿਖਾਈ ਨ ਦੇਵੇ। ]

**ਅਰਥ** — ਹੇ ਅਕਾਲ ਪੁਰਖ! ਤੇਰੇ ਸੰਪੂਰਨ ਗੁਣਾਂ ਨੂੰ ਕੋਈ ਵੀ [ਅਲਿੱਖ]= ਲਿਖ ਨਹੀਂ ਸਕਦਾ, ਕਿਉਂਕਿ ਉਨਾਂ ਦਾ ਕੋਈ ਅੰਤ ਨਹੀਂ, ਅਤੇ ਤੇਰਾ ਐਸਾ ਗੁਪਤ ਰੂਪ ਵਿਆਪਕ ਹੈ, ਕਿ ਤੈਨੂੰ ਕੋਈ ਨੇਤ੍ਰਾਂ ਨਾਲ [ਅਦਿੱਖ] ਦੇਖ ਵੀ ਨਹੀਂ ਸਕਦਾ, ਕਿਉਂਕਿ ਤੂੰ ਸਰਬ ਦਾ ਆਪੋ ਆਪਣਾ ਆਤਮਾ ਸਰੂਪ ਹੋ ਕੇ, ਨਿਵਾਸ ਕਰ ਰਿਹਾ ਹੈਂ, ਜੋ ਕਿ ਅਤੀਅੰਤ ਸੂਖਸ਼ਮ, ਤੇ ਬਹੁਤ ਹੀ ਗੁਪਤ ਰੂਪ ਹੈ।

**ਯਥਾ** — ਬਸੁਧ ਕਾਗਦ ਬਨਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ॥
ਬੇਅੰਤ ਅੰਤੁ ਨ ਜਾਇ ਪਾਇਆ, ਗਹੀ ਨਾਨਕ ਚਰਨ ਸਰਨ॥ [੪੫੮ - ਆਸਾ ਮ: ੫]

**ਯਥਾ ਹੋਰ**— ਹਰਿ ਕੀ ਕੀਮਤਿ ਨ ਪਵੈ, ਹਰਿ ਜਸੁ ਲਿਖਣੁ ਨ ਜਾਇ॥
ਗੁਰ ਕੈ ਸਬਦਿ ਮਨੁ ਤਨੁ ਰਪੈ, ਹਰਿ ਸਿਉ ਰਹੈ ਸਮਾਇ॥ [੭੫੬-ਸੂਹੀ ਮ: ੩]

**ਯਥਾ ਹੋਰ**— ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦ ਭ੍ਰਮੁ ਕਟੀਐ, ਅਚਿੰਤੁ ਵਸੈ ਮਨਿ ਆਇ॥ [੭੫੬ - ਸੂਹੀ ਮ: ੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰੇ ਚਿੱਤ੍ਰ (ਤਸਵੀਰ) ਆਦਿ ਨੂੰ ਕੋਈ ਵੀ ਲਿਖ ਨਹੀਂ ਸਕਦਾ, ਕਿਉਂਕਿ ਤੂੰ [ਅਦਿਖ]= ਦਿਖਾਈ ਦੇਣ ਤੋਂ ਰਹਿਤ, ਅਦ੍ਰਿਸ਼ ਹੈਂ।

**ਯਥਾ** — ਸੋ ਹਰਿ ਪੁਰਖੁ ਅਗੰਮੁ ਹੈ, ਕਹੁ ਕਿਤੁ ਬਿਧਿ ਪਾਈਐ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ, ਕਹੁ ਜਨ ਕਿਉ ਧਿਆਈਐ॥ [੬੪੪-ਸੋਰਠ ਵਾਰ ਪਉੜੀ-੪]

## ਅਲੇਖ ਹੈਂ॥ ਅਭੇਖ ਹੈਂ॥

**ਅਰਥ** — ਹੇ ਅਕਾਲ ਪੁਰਖ! ਤੇਰੇ ਮਸਤਕ ਉਪਰ, ਕਿਸੀ ਪ੍ਰਕਾਰ ਦਾ ਵੀ ਕੋਈ ਕਰਮ ਲੇਖ [ਅ]= ਨਹੀਂ ਹੈ ਅਤੇ ਤੂੰ ਹਰ ਪ੍ਰਕਾਰ ਦੇ ਭੇਖ ਤੋਂ ਰਹਿਤ ਹੈਂ।

**ਯਥਾ** — ਸਰਬ ਜੀਆ ਸਿਰਿ ਲੇਖੁ ਧੁਰਾਹੂ, ਬਿਨੁ ਲੇਖੇ ਨਹੀ ਕੋਈ ਜੀਉ॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ, ਹੁਕਮਿ ਚਲਾਏ ਸੋਈ ਜੀਉ॥
[੫੯੮ - ਸੋਰਠ ਮ: ੧]

**ਯਥਾ ਹੋਰ**— ਅਲੇਖ ਹਰੀ॥ ਅਭੇਖ ਹਰੀ॥ ਅਦੇਖ ਹਰੀ॥ ਅਦ੍ਵੈਖ ਹਰੀ॥ [ਅਕਾਲ ਉਸਤਤਿ ਛੰਦ ਨੰ:- ੫੪]

## ਅਢਾਹ ਹੈਂ॥ ਅਗਾਹ ਹੈਂ॥ ੧੩੯॥

**ਅਰਥ** — ਹੇ ਅਕਾਲ ਪੁਰਖ! ਤੂੰ ਕਿਸੀ ਪਾਸੋਂ ਵੀ ਢਹਿੰਦਾ ਨਹੀਂ ਹੈਂ, ਅਤੇ ਨ ਤੈਨੂੰ ਕੋਈ ਪਕੜ ਹੀ ਸਕਦਾ ਹੈ।

**ਯਥਾ** — ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ॥
ਅਗਹੁ ਗਹਿਓ ਨਹੀ ਜਾਇ, ਪੂਰਿ ਸ੍ਰਬ ਰਹਿਓ ਸਮਾਏ॥ [੧੩੮੬ - ਸਵਯੇ ਸ੍ਰੀ ਮੁਖ ਬਾਕ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭ ਨੂੰ [ਅ]= ਵਿਸ਼ੇਸ਼ ਕਰਕੇ [ਢਾਹ]= ਢਾਹਣ (ਨਾਸ਼) ਕਰਨ ਵਾਲਾ ਹੈਂ, ਅਤੇ ਅਗਾਧ ਸਰੂਪ ਹੈਂ।

ਯਥਾ — ਢਾਹੇ ਢਾਹਿ ਉਸਾਰੇ ਆਪੇ, ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ॥ [੫੭੯ - ਵਡਹੰਸ ਮ: ੧]

**ਅਸੰਭ ਹੈਂ॥ ਅਗੰਭ ਹੈਂ॥**

**ਪਦ ਅਰਥ** — ਅਸੰਭ. ਸੰ. ਅਸੰਭਵ. ਵਿਸ਼ੇਸ਼ਣ - ਸੰਭਵ (ਜਨਮ) ਰਹਿਤ, ਸੁਤੇਪ੍ਰਕਾਸ਼, ਭਾਵ ਅਰਥ - ਅਸਚਰਜ ਰੂਪ, ਜੋ ਨ (ਸੰਭਵ) ਹੋ ਸਕੇ, ਅਤੇ ਹੋ ਜਾਵੇ, ਉਸਨੂੰ ਅਸਚਰਜ ਕਹਿੰਦੇ ਹਨ, ਜਿਸ ਤਰ੍ਹਾਂ ਮਾਤਾ-ਪਿਤਾ ਬਿਨਾਂ, ਬਾਲਕ ਪੈਦਾ ਨਹੀਂ ਹੁੰਦਾ, ਕਿਉਂਕਿ ਕਾਰਨ ਤੋ ਬਿਨਾ ਕਾਰਜ, ਨਹੀਂ ਹੋ ਸਕਦਾ, ਪ੍ਰੰਤੂ ਪ੍ਰਮੇਸ਼ੁਰ ਕਾਰਣੁ ਤੋਂ ਬਿਨਾ ਹੀ, ਸੁਤੇ ਪ੍ਰਕਾਸ਼ ਹੈ, ਇਸ ਲਈ ਉਸਨੂੰ ਅਸਚਰਜ ਰੂਪ ਕਿਹਾ ਹੈ। (੨) [ਅਸੰਭ = ਅ+ਸੰਭ] ਸੰਭ (ਸੰਭਾਲ ਦਾ ਸੰਖੇਪ) - ਸਪੁਰੱਦਗੀ ਵਿੱਚ ਲੈਣਾ (ਅ) ਸਹਾਰ ਲੈਣਾ (ੲ) ਸੰਭ. ਸੰ. ਸ਼ੰਭੁ. ਸੰਗਯਾ-ਕਲਿਆਣ ਸਰੂਪ॥ [ਅਗੰਭ=ਅ+ਗੰਭ] ਗੰਭ. ਸੰ. ਗੰਭਨ. ਸੰਗਯਾ - ਥਾਹ. ਥੱਲਾ. ਗਾਹਣ. ਗਾਧ (੨) [ਅਗੰਭ=ਅਗ+ਅੰਭ] ਅਗ (ਅਗਨੀ ਦਾ ਸੰਖੇਪ) ਅੰਭ. ਸੰ. ਅੰਭਸ. ਸੰਗਯਾ - ਜਲ. ਪਾਣੀ (੩) ਅਗੰਭ. ਸੰ. ਅਗੰਮ. ਵਿਸ਼ੇਸ਼ਣ-ਪਹੁੰਚ ਤੋਂ ਪਰੇ।

**ਅਰਥ** — ਹੇ ਅਕਾਲ ਪੁਰਖ! ਤੂੰ [ਅਸੰਭ]= ਜਨਮ ਰਹਿਤ, ਸੁਤੇ ਪ੍ਰਕਾਸ਼ ਹੈਂ, ਅਤੇ [ਅਗੰਭ]= ਅਗਾਧ ਸਰੂਪ ਹੈਂ।

ਯਥਾ — ਦੁਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
ਅਕਾਲ ਮੂਰਤਿ ਅਜੂਨੀ ਸੰਭੌ, ਮਨ ਸਿਮਰਤ ਠੰਢਾ ਥੀਵਾਂ ਜੀਉ॥ [੯੯ - ਮਾਝ ਮ: ੫]

ਯਥਾ ਹੋਰ— ਅਮੋਘ ਦਰਸਨ ਆਜੂਨੀ ਸੰਭਉ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝਹੀ ਹੈ ਲਗਾ॥ [੧੦੮੨ - ਮਾਰੂ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਅਸੰਭ]= ਅਸਚਰਜ ਸਰੂਪ ਹੈਂ, ਅਤੇ [ਅਗੰਭ]= ਅਗਨੀ ਜਲ ਆਦਿ ਤੱਤਾਂ ਨੂੰ, ਪੈਦਾ ਕਰਨ ਵਾਲਾ ਹੈਂ।

ਯਥਾ — ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ ਤੁਧੁ ਆਪੇ ਕਾਰਣੁ ਆਪੇ ਕਰਣਾ॥
[੫੬੩ - ਵਡਹੰਸ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਅ]= ਵਿਸ਼ੇਸ਼ ਕਰਕੇ [ਸੰਭ]= ਕਲਿਆਣ ਸਰੂਪ ਹੈਂ, ਅਤੇ ਮਨ ਬਾਣੀ ਦੀ ਪਹੁੰਚ ਤੋਂ ਪਰੇ [ਅਗੰਭ]= ਅਗੰਮ ਸਰੂਪ ਹੈਂ।

ਯਥਾ — ਤੇਰਾ ਰੂਪੁ ਅਗੰਮੁ ਹੈ, ਅਨੂਪੁ ਤੇਰਾ ਦਰਸਾਰਾ॥
ਹਉ ਕੁਰਬਾਣੀ ਤੇਰਿਆ ਸੇਵਕਾ, ਜਿਨ ਹਰਿ ਨਾਮੁ ਪਿਆਰਾ॥ [੭੪੬ - ਸੂਹੀ ਮ: ੫]

**ਚੌਥਾ ਅਰਥ** — ਹੇ ਅਕਾਲ ਪੁਰਖ! ਤੇਰਾ ਤੇਜ [ਅਸੰਭ]= ਅਸਾਂਭ (ਬੇਸੰਭਾਲ) ਹੈ, ਕੋਈ ਉਸ ਨੂੰ ਸਹਿਨ ਨਹੀਂ ਕਰ ਸਕਦਾ, ਅਤੇ ਜਲ ਅਗਨੀ ਆਦਿ ਵਿੱਚ ਸਭ ਜਗ੍ਹਾ ਵਿਆਪਕ ਹੈ।

**ਭਾਵ** — ਇਹ, ਕਿ ਪ੍ਰਮੇਸ਼ੁਰ ਦਾ ਤੇਜ ਪ੍ਰਤਾਪ ਐਸਾ ਹੈ, ਕਿ ਉਸਨੂੰ ਕੋਈ ਸਹਿਨ ਨਹੀਂ ਕਰ ਸਕਦਾ, ਕਿਉਂਕਿ ਜਦ ਭਗਵਾਨ, ਨਰ ਸਿੰਘ ਰੂਪ ਦੇ ਵਿੱਚ, ਪ੍ਰਗਟ ਹੋਏ, ਤਾਂ ਉਨ੍ਹਾਂ ਦੇ ਤੇਜ ਨੂੰ ਦੇਵਤੇ ਵੀ ਸਹਿਨ ਨਹੀਂ ਕਰ ਸਕੇ, ਬਲਕਿ ਲਛਮੀ ਵੀ ਪ੍ਰੋਖੇ ਜਾ ਕੇ, ਛਿੱਪ ਗਈ॥

ਯਥਾ — ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ॥ ਮਾਤਾ ਨਰ ਸਿੰਘ ਕਾ ਰੂਪੁ ਨਿਵਾਰੁ॥
ਲਖਿਮੀ ਭਉ ਕਰੈ ਨ ਸਾਕੈ ਜਾਇ॥ ਪ੍ਰਹਿਲਾਦੁ ਜਨੁ ਚਰਨੀ ਲਾਗਾ ਆਇ॥
[੧੧੫੪ - ਭੈਰਉ ਮ: ੩]

**ਯਥਾ ਹੋਰ**— ਤੇਰੈ ਘਰਿ ਆਨੰਦੁ, ਵਧਾਈ ਤੁਧੁ ਘਰਿ॥ ਮਾਣੁ ਮਹਤਾ ਤੇਜੁ, ਆਪਣਾ ਆਪਿ ਜਰਿ॥
ਸਰਬਕਲਾ ਭਰਪੂਰੁ ਦਿਸੈ ਜਤ ਕਤਾ॥ ਨਾਨਕ ਦਾਸਨਿ ਦਾਸੁ, ਤੁਧੁ ਆਗੈ ਬਿਨਵਤਾ॥
[੯੬੫ - ਰਾਮਕਲੀ ਵਾਰ ਪਉੜੀ-੧੮]

## ਅਨੀਲ ਹੈਂ॥ ਅਨਾਦਿ ਹੈਂ॥ ੧੪੦॥

{ **ਪਦ ਅਰਥ** — [ਅਨਾਦਿ=ਅਨ+ਆਦਿ] ਅਨ. ਪੰਜਾਬੀ. ਅੰਨ. ਸੰਗਯਾ - ਅਨਾਜ. ਖਾਣ ਯੋਗ ਪਦਾਰਥ। }

**ਅਰਥ** — ਹੇ ਅਕਾਲ ਪੁਰਖ! ਤੂੰ [ਅਨੀਲ]= ਅਣਗਿਣਤ (ਬੇਅੰਤ) ਸਰੂਪ ਹੈਂ, ਤੂੰ ਹੀ ਜੀਵਾਂ ਦੇ ਜੀਵਨ ਨਿਰਵਾਹ ਲਈ [ਅੰਨ]= ਅਨਾਜ ਆਦਿਕ ਖਾਣ-ਪੀਣ ਦੇ ਪਦਾਰਥਾਂ ਨੂੰ, ਪੈਦਾ ਕਰਨ ਵਾਲਾ ਹੈਂ, ਕਿਉਂਕਿ ਜੀਵਾਂ ਦੇ ਭੋਜਨ ਲਈ ਤੂੰ ਹੀ ਅੰਨ ਆਦਿਕ ਪਦਾਰਥ ਪੈਦਾ ਕੀਤੇ ਹਨ।

**ਯਥਾ** — ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥ [੮੭੩-ਰਾਗ ਗੌਂਡ ਕਬੀਰ ਜੀ]

**ਯਥਾ ਹੋਰ**— ਜਿਨਸਿ ਥਾਪਿ ਜੀਆਂ ਕਉ ਭੇਜੈ, ਜਿਨਸਿ ਥਾਪਿ ਲੈ ਜਾਵੈ॥
ਆਪੇ ਥਾਪਿ ਉਥਾਪੈ ਆਪੇ, ਏਤੇ ਵੇਸ ਕਰਾਵੈ॥
ਜੇਤੇ ਜੀਅ ਫਿਰਹਿ ਅਉਧੂਤੀ, ਆਪੇ ਭਿਖਿਆ ਪਾਵੈ॥
ਲੇਖੈ ਬੋਲਣੁ ਲੇਖੈ ਚਲਣੁ, ਕਾਇਤੁ ਕੀਚਹਿ ਦਾਵੇ॥ [੧੨੩੮ - ਸਾਰੰਗ ਕੀ ਵਾਰ ਮ: ੧]

## ਅਨਿੱਤ ਹੈਂ॥ ਸੁ ਨਿੱਤ ਹੈਂ॥

{ **ਪਦ ਅਰਥ** — ਅਨਿੱਤ. ਵਿਸ਼ੇਸ਼ਣ - ਜੋ ਨਿੱਤ ਨਹੀਂ, ਖਿਣਭੰਗਰ, ਬਦਲ ਜਾਣ ਵਾਲਾ (੨) ਭਾਵ -ਅਰਥ - ਸੰਸਾਰ। }

**ਅਰਥ** — ਹੇ ਅਕਾਲ ਪੁਰਖ! ਹਮੇਸ਼ਾ ਨ ਰਹਿਣ ਵਾਲਾ, ਖਿਣਭੰਗਰ [ਅਨਿਤ]= ਜਗਤ ਰੂਪ ਵੀ ਤੂੰ ਹੀ ਹੈਂ, ਅਤੇ [ਸੁ]= ਭਲੀ ਪ੍ਰਕਾਰ ਨਾਲ [ਨਿਤ]= ਹਮੇਸ਼ਾ ਇਕ ਰਸ ਰਹਿਣ ਵਾਲਾ, ਸਤ ਚਿਤ ਅਨੰਦ ਸਰੂਪ, ਪਾਰਬ੍ਰਹਮ ਵੀ ਤੂੰ ਹੀ ਹੈਂ, ਕਿਉਂਕਿ ਜਗਤ ਰੂਪ, ਅਤੇ ਇਸਦੇ ਰਚਣ ਵਾਲਾ ਸੱਤ ਸਰੂਪ, ਤੂੰ ਆਪ ਹੀ ਹੈਂ, ਇਸ ਤਰ੍ਹਾਂ ਤੂੰ ਹੀ ਸਾਰੇ ਓਤ ਪੋਤ ਹੋ ਰਿਹਾ ਹੈਂ, ਤੇਰੇ ਤੋਂ ਬਿਨਾਂ ਹੋਰ ਕੋਈ ਵੀ ਵਸਤੂ ਨਹੀਂ ਹੈ।

**ਯਥਾ** — ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧ - ਸਿਰੀ ਰਾਗ ਮ: ੫]

**ਯਥਾ ਹੋਰ**— ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥
ਆਪਿ ਅਗੋਚਰੁ ਧੰਧੈ ਲੋਈ॥ ਜੋਗ ਜੁਗਤਿ ਜਗਜੀਵਨੁ ਸੋਈ॥
[੯੩੧ - ਦਖਣੀ ਓਅੰਕਾਰ ਪਉੜੀ-੧੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਤੱਟਸਥ ਲੱਖਸ਼ਣ ਵਾਲੇ ਸਰੂਪ ਵਿੱਚ [ਅਨਿੱਤ] ਹਮੇਸ਼ਾ ਰਹਿਣ ਵਾਲਾ ਨਹੀਂ ਹੈਂ, ਕਿਉਂਕਿ ਤੇਰਾ ਕਰਤਾ, ਤੇ ਸੰਘਾਰ ਕਰਤਾ ਸਰੂਪ, ਸਦਾ ਨਹੀਂ ਰਹਿੰਦਾ, ਅਤੇ ਸਰੂਪ ਲਖਸ਼ਣ ਵਾਲੇ ਰੂਪ ਵਿੱਚ, ਤੂੰ [ਨਿਤ]= ਹਮੇਸ਼ਾ ਇਕਰਸ ਰਹਿਣ ਵਾਲਾ, ਅਖੰਡ ਸਰੂਪ ਹੈ, ਜੋ ਕਿ ਸੱਤਾਰੂਪ ਨਾਲ, ਹਮੇਸ਼ਾ ਹੈਂ, ਅਤੇ ਕਰਤਾ ਸੰਘਾਰਕ ਰੂਪ ਨਾਲ, ਹਮੇਸ਼ਾਂ ਨਹੀਂ ਹੈ। ਇਸ ਕਰਕੇ ਤੂੰ ਨਿੱਤ ਵੀ ਹੈਂ, ਅਤੇ ਅਨਿੱਤ ਵੀ ਹੈਂ।

**ਯਥਾ** — ਆਪੇ ਜੰਤ ਉਪਾਇਅਨੁ ਆਪੇ ਆਧਾਰੁ॥ ਆਪੇ ਸੂਖਮੁ ਭਾਲੀਐ ਆਪੇ ਪਾਸਾਰੁ॥
ਆਪਿ ਇਕਾਤੀ ਹੋਇ ਰਹੈ, ਆਪੇ ਵਡ ਪਰਵਾਰੁ ॥ ਨਾਨਕੁ ਮੰਗੈ ਦਾਨੁ ਹਰਿ, ਸੰਤਾ ਰੇਨਾਰੁ॥
[੫੫੬ - ਬਿਹਾਗੜਾ ਵਾਰ ਪਉੜੀ-੨੧]

## ਅਜਾਤਿ ਹੈਂ॥ ਅਜਾਦਿ ਹੈਂ॥ ੧੪੧॥

**ਪਦ ਅਰਥ** — [ਅਜਾਤ-ਭਾਵਅਰਥ, ਅਜਾਤ ਸ਼ਤ੍ਰੂ]- ਵਿਸ਼ੇਸ਼ਣ - ਜਿਸ ਦਾ ਕੋਈ ਸ਼ਤਰੂ ਨਹੀਂ ਜਨਮਿਆ॥ [ਅਜਾਦਿ= ਅ+ਜਾਦਿ] ਜਾਦਿ. ਫਾਰਸੀ. ਜਾਦ. ਸੰਗਯਾ - ਉੱਤਪੱਤੀ. ਜਨਮ. ਪੈਦਾਇਸ਼।

**ਅਰਥ** — ਹੇ ਅਕਾਲ ਪੁਰਖ! ਤੂੰ ਅਜਾਤ ਸ਼ਤਰੂ ਹੈਂ, ਕਿਉਂਕਿ ਤੇਰਾ ਕਦੇ ਵੀ ਕੋਈ, ਦੁਸ਼ਮਨ ਨਹੀਂ ਪੈਦਾ ਹੋ ਸਕਦਾ, ਕਾਰਨ ਇਹ ਕਿ ਤੇਰੇ ਵਿੱਚ, ਜਾਤੀ ਵਿਜਾਤੀ, ਤੇ ਸ੍ਵੈਗਤ ਆਦਿ, ਕਿਸੀ ਪ੍ਰਕਾਰ ਦਾ ਵੀ ਭੇਦ ਨਹੀਂ ਹੈ, ਕੇਵਲ ਤੂੰ ਆਪ ਹੀ ਆਪ, ਇਕੋ ਇੱਕ ਹੈ, ਹੋਰ ਕੋਈ ਵੀ ਦੂਸਰਾ ਨਹੀਂ ਹੈ, ਅਤੇ ਤੇਰੇ ਉਪਰ, ਕਿਸੀ ਪ੍ਰਕਾਰ ਦਾ ਕੋਈ ਵੀ, ਅੰਕੁਸ਼ ਨਹੀਂ ਹੈ, ਇਸ ਲਈ ਹਰ ਤਰ੍ਹਾਂ ਕਰਕੇ ਤੂੰ [ਆਜਾਦਿ]= ਸੁਤੰਤ੍ਰ ਹੈਂ।

**ਯਥਾ** — ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ॥ ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ॥
[੧੪੦੪ - ਸਵੈਯੇ ਮ: ੪ ਕੇ]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਜਾਤਿ ਗੋਤ ਤੋਂ ਰਹਿਤ ਹੈਂ, ਕਿਉਂਕਿ ਤੂੰ [ਜਾਦਿ]= ਜਨਮ ਆਦਿ [ਅ]= ਨਹੀਂ ਲੈਂਦਾ, ਜਦ ਤੇਰਾ ਜਨਮ ਨਹੀਂ ਹੈ, ਤਦ ਜਾਤੀ ਤੇ ਗੋਤ ਕਿਥੋਂ ਆਉਣੇ ਸਨ, ਇਸ ਕਰਕੇ ਤੂੰ ਜਨਮ ਜਾਤਿ ਤੋਂ ਰਹਿਤ ਹੈਂ।

**ਯਥਾ** — ਨ ਕਰਮੰ ਨ ਭਰਮੰ ਨ ਜਨਮੰ ਜਾਤੰ॥ ਨ ਮਿੱਤ੍ਰੰ ਨ ਸੱਤ੍ਰੰ, ਨ ਪਿੱਤ੍ਰੰ ਨ ਮਾਤੰ॥
[ਅਕਾਲ ਉਸਤਤਿ ਛੰਦ ਨੰਬਰ - ੯੧]



## ਚਰਪਟ ਛੰਦ॥ ਤ੍ਵ ਪ੍ਰਸਾਦਿ॥

ਦਸਮੇਸ਼ ਜੀ ਕਥਨ ਕਰਦੇ ਹਨ, ਕਿ ਹੇ ਅਕਾਲਪੁਰਖ! [ਤ੍ਵ]= ਤੇਰੀ [ਪ੍ਰਸਾਦਿ]= ਕ੍ਰਿਪਾ ਨਾਲ, ਹੁਣ ਮੈਂ ਚਰਪਟ ਛੰਦ ਵਿੱਚ, ਬਾਣੀ ਦਾ ਉਚਾਰਨ ਕਰਦਾ ਹਾਂ।

### ਸਰਬੰ ਹੰਤਾ॥ ਸਰਬੰ ਗੰਤਾ॥

{ **ਪਦ ਅਰਥ** — ਗੰਤਾ. ਸੰ. ਗਣਿਤੱਗਯ. ਵਿਸ਼ੇਸ਼ਣ - ਗਿਣਤੀ ਜਾਨਣ ਵਾਲਾ. ਹਿਸਾਬ ਰੱਖਣ ਵਾਲਾ ਹਿਸਾਬੀ। }

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਪੰਚ ਦੇ [ਹੰਤਾ]= ਨਾਸ਼ ਕਰਨ ਵਾਲਾ ਹੈਂ, ਅਤੇ ਸਰਬ ਨੂੰ ਆਪਣੀ [ਗੰਤਾ]= ਗਿਣਤੀ ਵਿੱਚ, ਰੱਖਦਾ ਹੈਂ, ਕਿਸੀ ਨੂੰ ਵੀ ਭੁਲਾਉਂਦਾ ਨਹੀਂ।

{ **ਭਾਵ** — ਇਹ, ਕਿ ਪ੍ਰਮੇਸ੍ਵਰ ਹੀ ਸਭ ਦੀ ਗਿਣਤੀ ਦੇ ਕਰਨ ਵਾਲਾ ਹੈ, ਕਿਉਂਕਿ ਓਹੀ ਸਭ ਨੂੰ ਗਿਣਗਿਣ ਕੇ, ਤੇ ਚੁਣ- ਚੁਣ ਕੇ ਨਸ਼ਟ ਕਰਦਾ ਹੈ, ਉਸ ਤੋਂ ਕੋਈ ਵੀ ਭੁਲ ਭੁਲੇਖੇ ਨਾਲ, ਬਚ ਨਹੀਂ ਸਕਦਾ, ਉਸਦੀ ਗਿਣਤੀ ਵਿੱਚ ਕਦੇ ਵੀ ਭੁਲੇਖਾ ਨਹੀਂ, ਅਚੂਕ ਹੈ, ਇਸ ਕਰਕੇ ਕਾਲ ਭਗਵਾਨ ਜਿੱਡਾ ਵੱਡਾ, ਗਿਣਤੀ ਦੇ ਕਰਨ ਵਾਲਾ, ਕੋਈ ਵੀ ਹਿਸਾਬੀ ਨਹੀਂ ਹੈ। }

**ਯਥਾ** — ਕਰੀ ਲੋਹ ਕਲਮੰ ਲਿਖਿਓ ਲੇਖ ਮਾਥੰ॥ ਸਭੇ ਜੇਰ ਕੀਨੇ ਬਲੀ ਕਾਲ ਹਾਥੰ॥

[ਬਿਚਿਤ੍ਰ ਨਾਟਕ ਛੰਦ ਨੰ:- ੨੫]

**ਯਥਾ ਹੋਰ**— ਜੰਤ ਉਪਾਇ ਕਾਲੁ ਸਿਰਿ ਜੰਤਾ, ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ, ਛੂਟਹਿ ਸਬਦੁ ਕਮਾਈ॥ [੫੯੭ - ਸੋਰਠ ਮ: ੧]

### ਸਰਬੰ ਖਿਆਤਾ॥ ਸਰਬੰ ਗਿਆਤਾ॥ ੧੪੨॥

{ **ਪਦ ਅਰਥ** — ਖਿਆਤਾ. ਸੰ. ਖਯਾਤ. ਵਿਸ਼ੇਸ਼ਣ - ਪ੍ਰਸਿੱਧ. ਮਸ਼ਹੂਰ. ਪ੍ਰਗਟ. ਜ਼ਾਹਰ। }

**ਅਰਥ** — ਹੇ ਅਕਾਲ ਪੁਰਖ! ਤੂੰ ਸਭ ਜਗ੍ਹਾ ਵਿੱਚ [ਖਿਆਤਾ]= ਪ੍ਰਗਟ ਹੈਂ, ਅਤੇ ਸਭਨਾਂ ਦੇ ਦਿਲਾਂ ਦੀ [ਗਿਆਤਾ]= ਜਾਨਣ ਵਾਲਾ ਹੈਂ।

**ਯਥਾ** — ਆਖਣੁ ਸੁਨਣਾ ਤੇਰੀ ਬਾਣੀ॥ ਤੂ ਆਪੇ ਜਾਣਹਿ ਸਰਬ ਵਿਡਾਣੀ॥
ਕਰੇ ਕਰਾਏ ਜਾਣੈ ਆਪਿ॥ ਨਾਨਕ ਦੇਖੈ ਥਾਪਿ ਉਥਾਪਿ॥ [੧੧੨੫ - ਭੈਰਉ ਮ: ੧]

**ਯਥਾ ਹੋਰ**— ਆਪੇ ਨਾਲਿ ਗੋਸਟਿ ਆਪਿ ਉਪਦੇਸੈ, ਆਪੇ ਸੁਘੜੁ ਸਰੂਪੁ ਸਿਆਣੀ॥
ਆਪਣਾ ਚੋਜੁ ਕਰਿ ਵੇਖੈ ਆਪੇ, ਆਪੇ ਸਭਨਾ ਜੀਆ ਕਾ ਹੈ ਜਾਣੀ॥

[੫੫੩ - ਬਿਹਾਗੜਾ ਵਾਰ ਪਉੜੀ-੧੨]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਾਰੇ ਪ੍ਰਪੰਚ ਨੂੰ [ਖਿਆਤਾ]= ਪ੍ਰਗਟ ਕਰਨ ਵਾਲਾ ਹੈਂ, ਤੈਨੂੰ ਸਾਰੇ ਹੀ [ਗਿਆਤਾ]= ਜਾਣਦੇ ਹਨ।

**ਯਥਾ** — ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ, ਕਰਿ ਆਸਣ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ॥
ਤੂੰ ਜਾਣੋਈ ਸਭ ਸੈ, ਦੇ ਲੈਸਹਿ ਜਿੰਦੁ ਕਵਾਉ॥ [੪੬੩ - ਆਸਾ ਦੀ ਵਾਰ ਪਉੜੀ-੧]

## ਸਰਬੰ ਹਰਤਾ॥ ਸਰਬੰ ਕਰਤਾ॥

**ਅਰਥ —** ਹੇ ਅਕਾਲ ਪੁਰਖ! ਤੂੰ ਹੀ ਸ਼ਿਵ ਰੂਪ ਹੋ ਕੇ ਸਰਬ ਦਾ [ਹਰਤਾ]= ਨਾਸ਼ ਕਰਦਾ ਹੈਂ, ਅਤੇ ਤੂੰ ਹੀ ਬ੍ਰਹਮਾ ਰੂਪ ਹੋ ਕੇ ਸਰਬ ਦੇ ਤਾਂਈ [ਕਰਤਾ]= ਪੈਦਾ ਕਰਦਾ ਹੈਂ, ਇਸ ਕਰਕੇ ਤੂੰ ਹੀ ਪੈਦਾ ਕਰਨ ਵਾਲਾ, ਤੇ ਨਾਸ਼ ਕਰਨ ਵਾਲਾ ਹੈਂ।

**ਯਥਾ —** ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ, ਤੁਧੁ ਸਿਰਜੀ ਤੁਧੈ ਗੋਈ॥
ਲਖ ਚਉਰਾਸੀਹ ਮੇਦਨੀ ਤੁਝਹੀ ਤੇ ਹੋਈ॥ [੧੨੮੩ - ਮਲਾਰ ਵਾਰ ਪਉੜੀ-੧੨]

## ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥ ੧੪੩॥

**ਅਰਥ —** ਹੇ ਅਕਾਲ ਪੁਰਖ! ਤੂੰ ਹੀ ਸਰਬ ਨੂੰ ਪ੍ਰਾਣ ਰੂਪ ਹੋ ਕੇ, ਜੀਵਨ ਦਾਨ ਦਿੰਦਾ ਹੈਂ, ਅਤੇ ਤੂੰ ਹੀ ਸਰਬ ਦੀ ਹਰ ਪ੍ਰਕਾਰ ਨਾਲ [ਤ੍ਰਾਣੰ]= ਰੱਖਿਆ ਕਰ ਰਿਹਾ ਹੈਂ।

**ਯਥਾ —** ਮਾਤ ਗਰਭ ਮਹਿ ਜਿਨਿ ਪ੍ਰਤਿ ਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ॥
ਸਦਾ ਸਦਾ ਜਪੀਐ ਸੋ ਪ੍ਰੀਤਮੁ, ਵਡੀ ਜਿਸੁ ਵਡਿਆਈ ਹੇ॥ [੧੦੭੧ - ਮਾਰੂ ਸੋਲਹੇ ਮ: ੫]

## ਸਰਬੰ ਕਰਮੰ॥ ਸਰਬੰ ਧਰਮੰ॥

**ਅਰਥ —** ਹੇ ਅਕਾਲ ਪੁਰਖ! ਤੂੰ ਹੀ ਸਰਬ ਉਪਕਾਰ ਰੂਪ ਕਰਮ, ਤੇ [ਧਰਮੰ]= ਪੁੰਨ ਰੂਪ ਦਾਨ ਆਦਿ ਕਰਮਾਂ ਨੂੰ ਕਰ ਰਿਹਾ ਹੈ, ਕਿਉਂਕਿ ਸਹੀ ਰੂਪ ਵਿੱਚ ਤੂੰ ਹੀ ਇਨ੍ਹਾਂ ਨੂੰ ਕਰ ਸਕਦਾ ਹੈਂ।

**ਯਥਾ —** ਰੂਪ ਰਾਗ ਨ ਰੇਖ ਰੰਗ ਸੁ ਜਨਮ ਮਰਨ ਬਿਹੀਨ॥
ਆਦਿ ਨਾਥ ਅਗਾਧ ਪੁਰਖ, ਸੁ ਧਰਮ ਕਰਮ ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰਬਰ-੧੯੧]

**ਯਥਾ ਹੋਰ—** ਆਪਿ ਦਇਆਲੁ ਹੋਇ ਭਉ ਖੰਡਨੁ, ਆਪਿ ਕਰੈ ਸਭੁ ਦਾਨੁ॥
ਜਿਸਨੋ ਗੁਰਮੁਖਿ ਆਪਿ ਬੁਝਾਏ, ਸੋ ਸਦਹੀ ਦਰਗਹਿ ਪਾਏ ਮਾਨੁ॥
[੫੫੪-ਬਿਹਾਗੜਾ ਵਾਰ ਪਉੜੀ-੧੪]

**ਦੂਜਾ ਅਰਥ —** ਹੇ ਅਕਾਲ ਪੁਰਖ! ਸਾਰੇ ਸ੍ਰੇਸ਼ਟ ਕਰਮ, ਅਤੇ ਧਰਮ, ਸਾਰੇ ਤੇਰੇ ਅਧੀਨ ਹਨ, ਜਿਸਨੂੰ ਚਾਹੇ ਦਿੰਦਾ ਹੈਂ।

**ਯਥਾ —** ਕਰਮੁ ਧਰਮੁ ਸਚੁ ਹਾਥਿ ਤੁਮਾਰੈ॥ ਵੇਪਰਵਾਹੁ ਅਖੁਟ ਭੰਡਾਰੈ॥
ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ, ਆਪੇ ਮੇਲਿ ਮਿਲਾਇਦਾ॥ [੧੦੩੪ - ਮਾਰੂ ਮ: ੧]

**ਤੀਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਜੀਆਂ ਦੇ ਸਰਬ ਕਰਮ (ਮਸਤਕ ਦਾ ਲੇਖ) ਰੂਪ ਹੋ ਰਿਹਾ ਹੈਂ, ਕਿਉਂਕਿ ਤੂੰ ਹੀ ਸਭਨਾਂ ਦੇ ਮਸਤਕ ਉਪਰ, ਭਾਗ ਰੂਪ ਹੋਕੇ, ਜੀਵਾਂ ਦੇ ਦੁੱਖ-ਸੁੱਖ ਰੂਪ ਫਲ ਨੂੰ ਦੇ ਰਿਹਾ ਹੈਂ, ਅਤੇ ਇਹ ਤੇਰਾ ਸਰਬ ਵਿਆਪੀ [ਧਰਮੰ]= ਨਿਯਮ ਹੈ, ਇਸ ਨਿਯਮ ਤੋਂ ਕੋਈ ਵੀ ਖਾਲੀ ਨਹੀਂ, ਸਭਨਾਂ ਨੂੰ ਹੀ ਕਰਮ ਫਲ ਭੋਗਣਾ ਪੈਂਦਾ ਹੈ।

**ਭਾਵ —** ਇਹ, ਕਿ ਕਰਮਾਂ ਤੋਂ ਬਿਨਾਂ, ਕਿਸੇ ਨੂੰ ਕੁਝ ਨਹੀਂ ਮਿਲਦਾ, ਸਾਰਾ ਸੰਸਾਰ ਕਰਮਾਂ ਦੇ ਅਧੀਨ ਹੈ, ਇਤਨੀ ਸਮਰੱਥਾ ਪ੍ਰਮੇਸ਼ੂਰ ਤੋਂ ਬਗੈਰ, ਕਿਸੇ ਹੋਰ ਵਿੱਚ ਨਹੀਂ, ਜੋ ਕਿਸੇ ਨੂੰ ਦੁੱਖ-ਸੁੱਖ ਦੇ ਸਕੇ, ਇਸ ਕਰਕੇ ਪ੍ਰਮੇਸ਼ੂਰ ਹੀ, ਸਰਬ ਦੇ ਮੱਥੇ ਦਾ ਲੇਖ ਰੂਪ ਕਰਮ ਹੋ ਕੇ, ਬਿਰਾਜ ਰਿਹਾ ਹੈ, ਉਸਦੇ ਅਨੁਸਾਰ ਹੀ ਸਭ ਨੂੰ ਹਰ ਇਕ ਵਸਤੂ ਪ੍ਰਾਪਤ ਹੁੰਦੀ ਹੈ।

**ਯਥਾ —** ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥
ਨਾਨਕ ਤਿਸੁ ਮਿਲੈ, ਜਿਸੁ ਲਿਖਿਆ ਧੁਰਿ ਕਰਮਿ॥ [੨੭੪ - ਗਉੜੀ ਸੁਖਮਨੀ ਮ: ੫]

ਯਥਾ ਹੋਰ— ਬਿਨੁ ਭਗਤੀ ਨਹੀਂ ਸਤਿਗੁਰੁ ਪਾਈਐ, ਬਿਨੁ ਭਾਗਾ ਨਹੀ ਭਗਤਿ ਹਰੀ॥

ਬਿਨ ਭਾਗਾ ਸਤਸੰਗੁ ਨ ਪਾਈਐ, ਕਰਮਿ ਮਿਲੈ ਹਰਿ ਨਾਮੁ ਹਰੀ॥ [੧੧੭੨ - ਬਸੰਤ ਮ: ੧]

ਯਥਾ ਹੋਰ— ਕਰਣ ਪਲਾਹ ਕਰੇ ਬਹੁਤੇਰੇ, ਸਾਧਨ ਮਹਲੁ ਨ ਪਾਵੈ॥

ਵਿਣੁ ਕਰਮਾ ਕਿਛੁ ਪਾਈਐ ਨਾਹੀ, ਜੇ ਬਹੁਤੇਰਾ ਧਾਵੈ॥ [੭੨੨ - ਤਿਲੰਗ ਮ: ੧]

ਇਸ ਕਰਕੇ ਧਰਮ, ਅਰਥ, ਕਾਮ, ਮੋਖਸ਼ ਰੂਪ, ਚਾਰੇ ਪਦਾਰਥ, ਕਰਮਾਂ ਦੇ ਅਧੀਨ ਹਨ, ਜਦ ਤਕ ਕਰਮ ਸਾਥ ਨ ਦੇਣ, ਕੋਈ ਵੀ ਕਾਰਜ ਸਫਲ ਨਹੀਂ ਹੁੰਦਾ।

ਯਥਾ — ਜਬ ਲਉ ਨਹੀ ਭਾਗ ਲਿਲਾਰ ਉਦੈ, ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥

ਕਲਿ ਘੋਰ ਸਮੁਦ੍ਰ ਮੈ ਬੂਡਤ ਥੇ, ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥

[੧੪੦੯-ਸਵਈਏ ਮਹਲੇ ਪੰਜਵੇਂ ਕੇ]

ਅਤੇ ਜਦੋਂ ਕਰਮ ਜੀਵ ਦਾ ਸਾਥ ਦਿੰਦੇ ਹਨ, ਤਦ ਸਭ ਵਿਗੜੀਆਂ ਹੋਈਆਂ ਬਾਤਾਂ ਵੀ ਬਣ ਜਾਂਦੀਆ ਹਨ।

## { ਸਾਖੀ-ਕਰਮਾਂ ਤੇ ਲਛਮੀ ਦੀ }

ਇਕ ਵਾਰੀ 'ਕਰਮ' ਅਤੇ ਲਛਮੀ ਦਾ ਆਪਸ ਵਿਚ ਝਗੜਾ ਹੋ ਗਿਆ, ਕਰਮ ਦੇਵਤਾ ਕਹਿਣ ਲੱਗਾ ਮੈ ਵੱਡਾ ਹਾਂ, ਅਤੇ ਲਛਮੀ ਕਹੈ ਮੈਂ ਵੱਡੀ ਹਾਂ, ਮੈਂ ਜਿਸਦੇ ਪਾਸ ਹੋਵਾਂ, ਉਸਨੂੰ ਲੋਕ ਵੱਡਾ ਕਹਿੰਦੇ ਹਨ, "ਯਥਾ-ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥ (੧੮੮-ਗਉੜੀ ਮ: ੫) ਉਨ੍ਹਾਂ ਕਿਹਾ ਇਸ ਤਰ੍ਹਾਂ ਫੈਸਲਾ ਨਹੀਂ ਹੋ ਸਕਦਾ, ਕੋਈ ਤਜ਼ਰਬਾ ਕੀਤਾ ਜਾਵੇ, ਜਿਸ ਨਾਲ ਇਸ ਗੱਲ ਦਾ ਫੈਸਲਾ ਹੋ ਸਕੇ। ਕਰਮਾਂ ਨੇ ਕਿਹਾ, ਹੇ ਲਛਮੀ ਪਹਿਲਾਂ ਤੂੰ ਹੀ ਕੋਈ ਤਜਰਬਾ ਦਿਖਾ, ਜਿਸ ਨਾਲ ਤੂੰ ਵੱਡੀ ਜਾਣੀ ਜਾ ਸਕੇਂ, ਇਸ ਤਰ੍ਹਾਂ ਕਹਿ ਕੇ ਦੋਵੇਂ ਤੁਰ ਪਏ, ਅਤੇ ਸ਼ਾਮ ਦੇ ਵਕਤ ਇਕ ਜੰਗਲ ਵਿੱਚ ਜਾ ਕੇ, ਇਕ ਲੱਕੜਾਂ ਕੱਟਣ ਵਾਲੇ, ਲੱਕੜਹਾਰੇ ਨੂੰ ਦੇਖ ਕੇ, ਲੱਛਮੀ ਨੇ ਕਿਹਾ ਕਿ ਦੇਖ ਮੈਂ ਹੁਣੇ ਤੈਨੂੰ ਤਜ਼ਰਬਾ ਦਿਖਾਉਦੀ ਹਾਂ, ਅਤੇ ਲੱਕੜਹਾਰੇ ਕੋਲ ਜਾ ਕੇ ਲੱਛਮੀ ਕਹਿਣ ਲਗੀ, ਕਿ ਹੇ ਲਕੜਹਾਰੇ, ਤੂੰ ਆਪਣਾ ਗੁਜਰਾਨ ਕਿਸ ਤਰ੍ਹਾਂ ਕਰਦਾ ਹੈਂ, ਉਸ ਨੇ ਕਿਹਾ ਮੈਂ ਲੱਕੜਾਂ ਕੱਟ ਕੇ, ਸ਼ਹਿਰ ਵਿੱਚ ਵੇਚ ਕੇ ਆਪਣਾ ਅਤੇ ਆਪਣੇ ਬਾਲ ਬੱਚੇ ਦਾ ਪਾਲਣ ਕਰਦਾ ਹਾਂ, ਲਛਮੀ ਕਹਿਣ ਲੱਗੀ ਅੱਜ ਤੋਂ ਤੂੰ ਇਹ ਕੰਮ ਛੱਡ ਦੇ ਅਤੇ ਇਹ ਦੋ ਲਾਲ ਲੈ ਜਾ, ਇਨ੍ਹਾਂ ਨੂੰ ਵੇਚ ਕੇ ਪਾਤਸ਼ਾਹੀ ਭੋਗ, ਲੱਕੜਹਾਰਾ ਲਾਲ ਲੈ ਕੇ ਬੜਾ ਖੁਸ਼ ਹੋਇਆ ਅਤੇ ਉਸੇ ਵਕਤ ਤੁਰ ਪਿਆ, ਰਸਤੇ ਵਿੱਚ ਨਦੀ ਪੈਂਦੀ ਸੀ, ਨਦੀ ਲੰਘ ਕੇ ਸੋਚਿਆ ਇੱਥੇ ਇਸ਼ਨਾਨ ਕਰਕੇ ਚਲਦੇ ਹਾਂ, ਕਪੜੇ ਬਾਹਰ ਰੱਖ ਕੇ, ਉਪਰ ਲਾਲਾਂ ਨੂੰ ਰੱਖ ਦਿੱਤਾ, ਜਦ ਗੋਤਾ ਲਾਇਆ, ਤਾਂ ਹਵਾ ਦਾ ਐਸਾ ਬੁੱਲਾ ਆਇਆ, ਉਸ ਨਾਲ ਲਾਲ ਰੁੜ ਕੇ ਨਦੀ ਵਿਚ ਡਿੱਗ ਪਏ, ਪਹਿਲੇ ਤਾਂ ਫੜਨ ਦੀ ਬੜੀ ਕੋਸ਼ਿਸ਼ ਕੀਤੀ, ਪਰ ਫੜ ਨ ਸਕਿਆ, ਫਿਰ ਪਾਣੀ ਵਿੱਚ ਟੋਲਿਆ, ਪਰ ਓਹੁ ਨ ਲੱਭੇ ਹੁਣ ਦਿਨ ਦਾ ਵਕਤ ਵੀ ਥੋੜ੍ਹਾ ਸੀ, ਮੁੜ ਕੇ ਜਾਕੇ ਲੱਕੜਾਂ ਲਿਆ ਨਹੀਂ ਸਕਦਾ ਸੀ, ਇਸ ਲਈ ਘਰ ਨੂੰ ਹੀ ਤੁਰ ਪਿਆ। ਜਦ ਘਰ ਗਿਆ ਤਾਂ ਇਸਤ੍ਰੀ ਨੇ ਪੁੱਛਿਆ ਅੱਜ ਬੜੀ ਦੇਰ ਕਰ ਦਿੱਤੀ ਹੈ ਅਤੇ ਤੁਸੀਂ ਉਦਾਸ ਵੀ ਬੜੇ ਹੋ, ਉਸਨੇ ਕਿਹਾ, ਮੈਂ ਕੀ ਦਸਾਂ? ਮੈਂ ਅਜ ਪਾਤਸ਼ਾਹ ਹੋ ਕੇ ਫੇਰ ਕੰਗਾਲ ਹੋ ਗਿਆ ਹਾਂ, ਉਸਨੇ ਜੰਗਲ ਵਾਲੀ ਸਾਰੀ ਗੱਲ ਸੁਣਾ ਦਿੱਤੀ ਤੇ ਬੜਾ ਪਛਤਾਵਾ ਕਰਦਾ ਰਿਹਾ ਅਤੇ ਜਦ ਸਵੇਰ ਹੋਈ ਤਾਂ ਦੂਸਰੇ ਦਿਨ ਫੇਰ ਉਸੇ ਜੰਗਲ ਵਿੱਚ ਲੱਕੜਾਂ ਕੱਟਣ ਲਈ ਗਿਆ, ਤਾਂ ਲੱਛਮੀ ਨੇ ਕਿਹਾ ਤੂੰ ਅਜ ਫੇਰ ਓਹੀ ਕੰਮ ਕਰਨ ਲਗ ਪਿਆ ਹੈਂ। ਉਸ ਨੇ ਸਭ ਅਪਣੀ ਵਿਥਿਆ ਦੱਸੀ, ਤਾਂ ਲੱਛਮੀ ਨੇ ਇਕ ਸੋਹਣਾ ਜਿਹਾ ਹੀਰਿਆਂ ਦਾ ਹਾਰ ਦਿੱਤਾ, ਜਿਸ ਦੀ ਕੀਮਤ ਲੱਖਾਂ ਰੁਪਏ ਸੀ ਅਤੇ ਕਿਹਾ ਮੁੜ ਹੁਣ ਇਹ ਕੰਮ ਨ ਕਰੀਂ। ਉਸਨੇ ਹਾਰ ਨੂੰ ਪੱਗ ਦੇ ਲੜ ਬੰਨ ਲਿਆ ਅਤੇ ਕਿਹਾ ਹੁਣ ਤਾਂ, ਰੁੜਕੇ ਨਦੀ ਵਿੱਚ, ਨਹੀਂ ਨ ਡਿੱਗ ਪਵੇਗਾ॥ ਜਦ ਖੁਸ਼ੀ ਦੇ ਵਿੱਚ ਤੁਰਿਆ ਜਾ ਰਿਹਾ ਸੀ, ਉਸ ਦੇ ਲੜ ਵਿੱਚ ਹੀਰੇ ਚਮਕਦੇ ਸਨ, ਉਪਰੋਂ ਇੱਲ ਨੇ ਵੇਖਿਆ ਇਹ ਚਮਕਦਾਰ ਪਦਾਰਥ ਮੇਰੇ ਖਾਣ ਵਾਲਾ ਹੈ, ਉਸ ਨੇ ਆਕੇ ਝਪੱਟਾ ਮਾਰਿਆ ਅਤੇ ਸਣੇ ਪੱਗ ਦੇ ਲੈ ਕੇ ਉੱਡ ਗਈ, ਲੱਕੜਹਾਰਾ

ਹੱਥ ਮਲਦਾ ਹੀ ਰਹਿ ਗਿਆ। ਬੜਾ ਪਛਤਾਵਾ ਹੋਇਆ। ਅੱਜ ਉਸ ਦੀ ਚਤਰਾਈ ਵੀ ਨ ਚੱਲੀ, ਬਲਕਿ ਚਤਰਾਈ ਦਾ ਇਹ ਫਲ ਹੋਇਆ ਕਿ ਪੱਗ ਵੀ ਨਾਲ ਹੀ ਚਲੀ ਗਈ।

ਤੀਜੇ ਦਿਨ ਫਿਰ ਉੱਥੇ ਹੀ ਪਹੁੰਚਾ, ਤਾਂ ਲੱਛਮੀ ਨੇ ਫਿਰ ਦੋ ਮੋਹਰਾਂ ਦੀਆਂ ਥੈਲੀਆਂ ਦਿਤੀਆਂ। ਉਨ੍ਹਾਂ ਨੂੰ ਦੋਨਾਂ ਹੱਥਾਂ ਵਿੱਚ ਘੁੱਟ ਕੇ ਫੜ ਕੇ ਤੁਰ ਪਿਆ, ਕਿ ਹੱਥਾਂ ਵਿੱਚੋਂ ਤਾਂ ਨਹੀਂ ਨ ਕਿਤੇ ਇੱਲ ਲੈ ਚਲੀ॥ ਜਦ ਘਰ ਪਹੁੰਚਾ ਤਾਂ ਉਸਦੀ ਇਸਤ੍ਰੀ ਕਿਤੇ ਗੁਆਂਢ ਵਿੱਚ ਗਈ ਹੋਈ ਸੀ। ਉਸ ਨੇ ਸੋਚਿਆ ਜੇ ਇਸੇ ਤਰਾਂ ਥੈਲੀਆਂ ਫੜ ਕੇ ਗੁਆਂਢ ਵਿੱਚ ਗਿਆ ਤਾਂ ਕੋਈ ਕਹੇਗਾ ਇਹ ਚੋਰੀ ਕਰਕੇ ਲਿਆਇਆ ਹੈ। ਇਹ ਸੋਚ ਕੇ ਉਨ੍ਹਾਂ ਥੈਲੀਆਂ ਨੂੰ ਚੁੱਲੇ ਦੇ ਨੇੜੇ ਚੌਂਕੇ ਵਿੱਚ ਰੱਖ ਕੇ, ਗੁਆਂਢ ਵਿੱਚ ਘਰਵਾਲੀ ਨੂੰ ਭਾਲਣ ਚਲਾ ਗਿਆ, ਇਤਨੇ ਨੂੰ ਗੁਆਂਢ ਦੀ ਇਸਤ੍ਰੀ ਅੱਗ ਲੈਣ ਆਈ। ਉਸਨੇ ਥੈਲੀਆਂ ਵੇਖੀਆਂ, ਤਾਂ ਬੜੀ ਹੈਰਾਨ ਹੋਈ, ਅਤੇ ਛੇਤੀ ਨਾਲ ਥੈਲੀਆਂ ਚੁੱਕ ਕੇ ਆਪਣੇ ਘਰ ਚਲੀ ਗਈ। ਦਸਾਂ ਕੁ ਮਿੰਟਾਂ ਬਾਅਦ ਆਪਣੀ ਇਸਤ੍ਰੀ ਨੂੰ ਨਾਲ ਲੈਕੇ ਜਦ ਘਰ ਪਹੁੰਚਾ, ਤਾਂ ਅੱਗੇ ਆ ਕੇ ਕੀ ਦੇਖਦਾ ਹੈ ਕਿ ਥੈਲੀਆਂ ਓਥੋਂ ਗਾਇਬ ਹਨ।

ਤਾਂ ਮੱਥੇ ਤੇ ਹੱਥ ਮਾਰ ਕੇ, ਰੋਣ ਲੱਗ ਪਿਆ ਤੇ ਕਹਿਣ ਲਗਾ, ਮੇਰੇ ਉਪਰ ਕ੍ਰਿਪਾ ਕਰਨ ਵਾਲੇ ਨੇ ਤਾਂ ਤਿੰਨ ਵਾਰ ਬੜੀ ਬਖਸ਼ਿਸ਼ ਕੀਤੀ, ਪਰ ਮੇਰੀ ਤਕਦੀਰ ਹੀ ਖੋਟੀ ਹੈ। ਚੌਥੇ ਦਿਨ ਫੇਰ ਲੱਕੜਹਾਰਾ ਜੰਗਲ ਵਿੱਚ ਲਕੜਾਂ ਕੱਟਣ ਗਿਆ, ਤਾਂ ਕਰਮਾਂ ਨੇ ਕਿਹਾ, ਲਛਮੀ ਲਕੜਹਾਰਾ ਤਾਂ ਫਿਰ ਤੁਰਿਆ ਆਉਂਦਾ ਹੈਂ॥ ਲਛਮੀ ਬੜੀ ਹੈਰਾਨ ਹੋਈ, ਅਤੇ ਕਹਿਣ ਲਗੀ। ਹੇ ਕਰਮ ਦੇਵਤਾ ਹੁਣ ਤੁਸੀਂ ਤਜਰਬਾ ਦਿਖਾਵੋ॥ ਜਦ ਲੱਕੜਹਾਰਾ ਆ ਕੇ ਲੱਕੜਾਂ ਕੱਟਣ ਲੱਗਾ ਤਾਂ ਉਸ ਪਾਸ ਕਰਮ ਦੇਵਤਾ ਆਕੇ ਪ੍ਰਗਟ ਹੋ ਗਏ, ਤੇ ਕਿਹਾ ਬਈ ਕੀ ਗੱਲ ਹੈ, ਤੂੰ ਫੇਰ ਲੱਕੜਾਂ ਹੀ ਕੱਟਣ ਆ ਲੱਗਾ ਹੈਂ, ਉਸਨੇ ਕਿਹਾ, ਤੁਹਾਡੀ ਤਾਂ ਮੇਰੇ ਤੇ ਬੜੀ ਮੇਹਰ ਹੈ, ਪਰ ਮੇਰੇ ਕਰਮ ਹੀ ਖੋਟੇ ਹਨ, ਇਨਾਂ ਵਿੱਚ ਲਕੜਾਂ ਹੀ ਕੱਟਣੀਆਂ ਲਿੱਖੀਆਂ ਹਨ ਅਤੇ ਸਭ ਵਿਥਿਆ ਕਹਿ ਸੁਣਾਈ॥ ਤਾਂ ਕਰਮ ਕਹਿਣ ਲੱਗੇ, ਅੱਛਾ ਹੁਣ ਤਾਂ ਸਾਡੇ ਪਾਸ ਵੀ ਕੁਛ ਹੋਰ ਨਹੀਂ ਹੈ, ਇਹ ਦੋ ਪੈਸੇ ਲੈ ਜਾ ਇਨ੍ਹਾਂ ਦਾ ਕੁਛ ਲੈ ਲਵੀਂ, ਉਸਨੇ ਸੋਚਿਆ ਚਲੋ ਦੋ ਪੈਸੇ ਹੀ ਸਹੀ, ਇਹ ਦੋ ਪੈਸੇ ਵੀ ਕਿਉਂ ਛੱਡਣੇ ਹਨ। ਲੱਕੜਾਂ ਕੱਟ ਕੇ ਤੁਰ ਪਿਆ। ਰਾਹ ਵਿੱਚ ਇਕ ਦਰੱਖਤ ਦੇ ਹੇਠਾਂ ਸਾਹ ਲੈਣ ਲਈ ਲੱਕੜਾਂ ਰੱਖ ਦਿੱਤੀਆਂ, ਉਸੇ ਦਰਖਤ ਉੱਪਰ ਇਕ ਆਲ੍ਹਣੇ ਨੂੰ ਦੇਖ ਕੇ ਕਹਿੰਦਾ ਹੈ। ਇਸ ਵਿੱਚ ਵਾਹਵਾ ਸੁੱਕੀਆਂ ਲੱਕੜਾਂ ਹਨ। ਚਲੋ, ਇਹ ਵੀ ਲਾਹ ਲੈਂਦੇ ਹਾਂ।

ਇਹ ਸੋਚ ਕੇ ਉਪਰ ਚੜ੍ਹ ਗਿਆ। ਜਦ ਆਲ੍ਹਣੇ ਦੇ ਨੇੜੇ ਗਿਆ ਤਾਂ ਕੀ ਵੇਖਦਾ ਹੈ ਕਿ ਉਸਦੀ ਪੱਗ ਤੇ ਹਾਰ ਓਥੇ ਪਿਆ ਹੈ, ਉਸਨੂੰ ਚੁੱਕ ਕੇ ਬੜਾ ਖੁਸ਼ ਹੋਇਆ, ਅਤੇ ਹੇਠਾਂ ਉਤਰ ਕੇ, ਲੱਕੜਾਂ ਵੀ ਓਥੇ ਹੀ ਛੱਡ ਦਿੱਤੀਆਂ, ਅਤੇ ਛੇਤੀ-ਛੇਤੀ ਘਰ ਨੂੰ ਤੁਰ ਪਿਆ ਨਦੀ ਕੰਡੇ ਤੇ ਮਾਛੀ, ਮੱਛੀਆਂ ਫੜ ਰਹੇ ਸਨ, ਉਨ੍ਹਾਂ ਨੂੰ ਕਹਿਣ ਲੱਗਾ ਦੋ ਪੈਸੇ ਦੀਆਂ ਮੱਛੀਆਂ ਦੇ ਦਿਓ॥ ਉਨ੍ਹਾਂ ਨੇ ਦੋ ਮੱਛੀਆਂ ਫੜਾ ਦਿੱਤੀਆਂ। ਉਨ੍ਹਾਂ ਨੂੰ ਲੈ ਕੇ ਘਰ ਚਲਾ ਗਿਆ ਜਦ ਜਾ ਕੇ ਘਰ ਮੱਛੀਆਂ ਨੂੰ ਸਾਫ ਕਰਕੇ ਚੀਰਿਆ ਤਾਂ ਦੋਵੇਂ ਲਾਲ ਉਨ੍ਹਾਂ ਦੇ ਪੇਟ ਵਿੱਚੋਂ ਨਿੱਕਲ ਆਏ। ਇਹ ਦੇਖ ਕੇ ਉੱਛਲ ਪਿਆ ਤੇ ਉੱਚੀ ਸਾਰੀ ਅਵਾਜ਼ ਮਾਰ ਕੇ ਕਹਿਣ ਲੱਗਾ ਜੇੜੀ ਚੀਜ ਗੁਆਚੀ ਸੀ। ਓਹੁ ਵੀ ਮਿਲ ਗਈ ਹੈ। ਇਹ ਅਵਾਜ਼ ਗੁਆਂਢਣ ਨੇ ਵੀ ਸੁਣ ਲਈ। ਉਸ ਨੇ ਸੋਚਿਆ ਮੇਰੀਆਂ ਥੈਲੀਆਂ ਚੁੱਕੀਆਂ ਦਾ ਪਤਾ ਲੱਗ ਗਿਆ ਹੈ। ਉਸਨੇ ਛੇਤੀ ਨਾਲ ਉਪਰੋਂ ਮੋਘ ਰਾਹੀਂ, ਉਨ੍ਹਾਂ ਦੇ ਘਰ ਸੁੱਟ ਦਿੱਤੀਆਂ। ਇਸ ਤਰ੍ਹਾਂ ਸਾਰੇ ਪਦਾਰਥ ਉਸਦੇ ਘਰ ਇੱਕਠੇ ਹੋ ਗਏ ਅਤੇ ਬੜਾ ਸ਼ਾਹੂਕਾਰ ਹੋ ਗਿਆ।

ਇਸ ਤਰਾਂ ਜਦ ਕਰਮਾਂ ਨੇ ਸਾਥ ਦਿੱਤਾ ਤਾਂ ਵਿਗੜੀਆਂ ਗੱਲਾਂ ਵੀ ਠੀਕ ਹੋ ਗਈਆਂ। ਇਤਨੀ ਸਮੱਰਥਾ ਵਾਲਾ ਜੋ ਕਰਮ ਹੈ, ਸੋ ਕਰਮ ਰੂਪ ਵੀ ਪ੍ਰਮੇਸ਼ੁਰ ਆਪ ਹੀ ਹੈ ਕਿਉਂਕਿ ਉਸਤੋਂ ਬਗੈਰ ਇਤਨੀ ਤਾਕਤ ਵਾਲਾ ਹੋਰ ਕੋਈ ਹੋ ਨਹੀਂ ਸਕਦਾ। ਇਸ ਕਰਕੇ ਸਰਬ ਦੇ ਮਸਤਕ ਦਾ ਲੇਖ ਰੂਪ ਵੀ ਓਹੁ ਆਪ ਹੀ ਹੋ ਰਿਹਾ ਹੈ।

ਯਥਾ — ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ, ਦੂਜਾ ਕਾਹੇ ਕੂ॥

[੧੨੯੧ - ਮਲਾਰ ਵਾਰ ਮ: ੧]

## ਸਰਬੰ ਜੁਗਤਾ॥ ਸਰਬੰ ਮੁਕਤਾ॥ ੧੪੪॥

{ **ਪਦ ਅਰਥ** — ਮੁਕਤਾ. ਸੰ. ਵਿਸ਼ੇਸ਼ਣ - ਬੰਧਨ ਰਹਿਤ (੨) ਨਿਰਲੇਪ: ਅਸੰਗ। }

**ਅਰਥ** — ਹੇ ਅਕਾਲ ਪੁਰਖ! ਤੂੰ ਸਾਰੇ ਸੰਸਾਰ ਦੇ ਨਾਲ [ਜੁਗਤਾ]= ਜੁੜਿਆ ਹੋਇਆ ਹੈਂ, ਕਿਉਂਕਿ ਤੂੰ ਸਰਬ ਵਿੱਚ ਵਿਆਪਕ ਹੋ ਰਿਹਾ ਹੈਂ, ਅਤੇ ਤੂੰ ਹੀ ਨਾਮ ਜਪਣ ਵਾਲੇ ਸਰਬ ਭਗਤ ਜਨਾਂ ਨੂੰ, ਮੁਕਤ ਕਰਦਾ ਹੈਂ। ਕਿਉਂਕਿ ਜੋ ਤੇਰੀ ਸ਼ਰਨ ਹੋ ਕੇ ਨਾਮ ਜਪਦੇ ਹਨ, ਓਹੁ ਮੁਕਤਿ ਹੋ ਜਾਂਦੇ ਹਨ।

**ਯਥਾ** — ਤੂ ਜਲਿ ਥਲਿ ਮਹੀਅਲਿ ਭਰਪੂਰਿ, ਸਭ ਊਪਰਿ ਸਾਚੁ ਧਣੀ॥
ਜਿਨ ਜਪਿਆ ਹਰਿ ਮਨਿ ਚੀਤਿ, ਹਰਿ ਜਪਿ ਜਪਿ ਮੁਕਤੁ ਘਣੀ॥
ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ, ਤਿਨਕੇ ਊਜਲ ਮੁਖ ਹਰਿ ਦੁਆਰਿ॥
ਓਇ ਹਲਤਿ ਪਲਤਿ ਜਨ ਭਏ ਸੁਹੇਲੇ, ਹਰਿ ਰਾਖਿ ਲੀਏ ਰਖਨਹਾਰਿ॥

[੧੧੧੫ - ਤੁਖਾਰੀ ਮ: ੪]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਦੇ ਨਾਲ [ਜੁਗਤਾ]= ਜੁੜਿਆ ਹੋਇਆ ਵੀ ਹੈਂ, ਅਤੇ ਫੇਰ ਸਭ ਤੋਂ [ਮੁਕਤਾ]= ਨਿਰਲੇਪ ਵੀ ਹੈਂ।

**ਯਥਾ**— ਆਪਿ ਅਤੀਤੁ ਅਲਿਪਤੁ ਹੈ, ਨਿਰਜੋਗੁ ਹਰਿ ਜੋਗੀ॥ ਜੋ ਤਿਸੁ ਭਾਵੈ ਸੋ ਕਰੇ, ਹਰਿ ਕਰੇ ਸੁ ਹੋਗੀ॥

[੫੧੪- ਗੂਜਰੀ ਵਾਰ ਪਉੜੀ-੧੩]

**ਯਥਾ ਹੋਰ**— ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ, ਕਹਿ ਨ ਸਕਉ ਹਰਿ ਜੈਸਾ॥
ਦੇਖ ਚਰਿਤ ਨਾਨਕ ਮਨੁ ਮੋਹਿਓ, ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥ [੧੨੩੭-ਸਾਰੰਗ ਛੰਤ ਮ:੫]

**ਯਥਾ ਹੋਰ**— ਜਹ ਦੇਖਾ ਤਹ ਦੀਨ ਦਇਆਲਾ॥ ਆਇ ਨ ਜਾਈ ਪ੍ਰਭੁ ਕਿਰਪਾਲਾ॥
ਜੀਆ ਅੰਦਰਿ ਜੁਗਤਿ ਸਮਾਈ, ਰਹਿਓ ਨਿਰਾਲਮੁ ਰਾਇਆ॥ [੧੦੩੮- ਮਾਰੂ ੫:੧]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਸਰਬ ਜੁਗਤੀਆਂ ਦੇ ਸੰਯੁਕਤ ਹੈਂ, ਅਤੇ ਸ਼ਰਨ ਆਇਆਂ ਸਾਰਿਆਂ ਦੀ ਮੋਹ ਆਦਿਕ ਬੰਧਨ ਤੋਂ [ਮੁਕਤਾ]= ਮੁਕਤੀ ਕਰਨੇ ਵਾਲਾ ਹੈਂ।

**ਯਥਾ ਹੋਰ**— ਆਪਹਿ ਜੋਗ ਆਪ ਹੀ ਜੁਗਤਾ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ॥

[੮੦੩-ਰਾਗ ਬਿਲਾਵਲ ਮ: ੫]



## ਰਸਾਵਲ[1] ਛੰਦ॥ ਤ੍ਵਪ੍ਰਸਾਦਿ॥

**ਅਰਥ—** ਹੇ ਅਕਾਲ ਪੁਰਖ! ਹੁਣ ਮੈਂ, ਤੇਰੀ ਕ੍ਰਿਪਾ ਨਾਲ, ਰਸਾਵਲ ਛੰਦ ਵਿੱਚ, ਜੋ ਕਿ ਰਸਾਂ ਦੀ [ਆਵਲ]= ਪੰਗਤੀ ਰੂਪ ਹੈ, ਤਿਸ ਵਿਖੇ, ਤੇਰੇ ਜੱਸ ਵਾਲੀ, ਬਾਣੀ ਦਾ, ਉਚਾਰਣ ਕਰਦਾ ਹਾਂ।

## ਨਮੋ ਨਰਕ ਨਾਸੇ॥

**ਅਰਥ—** ਹੇ ਅਕਾਲ ਪੁਰਖ! ਤੂੰ ਨਰਕਾਂ ਦੇ, ਨਾਸ਼ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ— ਇਹ, ਕਿ ਜੋ ਵੀ, ਕੋਈ ਪ੍ਰਮੇਸ਼ਵਰ ਦੇ ਨਾਮ ਨੂੰ, ਪ੍ਰੇਮ ਨਾਲ ਜਪਦਾ ਹੈ, ਪ੍ਰਮੇਸ੍ਵਰ ਉਸਦੇ ਸਾਰੇ ਹੀ, ਨਰਕਾਂ ਨੂੰ ਨਾਸ਼ ਕਰ ਦਿੰਦੇ ਹਨ, ਅਤੇ ਉਹ ਜੀਵ, ਫੇਰ ਨਰਕਾਂ ਵਿੱਚ, ਨਹੀਂ ਜਾਂਦਾ, ਅਤੇ ਘਟੋ ਘਟ, ਜੇਕਰ ਕੋਈ ਵਿਆਕੁਲ ਹੋ ਕੇ, ਇਕ ਵਾਰ ਵੀ, ਪ੍ਰਮੇਸ੍ਵਰ ਦੇ ਨਾਮ ਨੂੰ, ਉਚਾਰ ਲਵੇ, ਤਦ ਵੀ, ਉਸਦੇ ਨਰਕਾਂ ਨੂੰ, ਪ੍ਰਮੇਸ੍ਵਰ ਨਾਸ ਕਰ ਦਿੰਦੇ ਹਨ, ਜਿਵੇਂ ਅਜਾਮਲ, ਅਤੇ ਪੂਤਨਾ ਨੂੰ ਜਮਾਂ ਤੋਂ ਛੁਡਾ ਕੇ, ਨਰਕ ਨਾਸ਼ ਕਰ ਦਿੱਤੇ ਸਨ। ]

**ਯਥਾ—** ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ, ਕਰਿ ਨਾਰਾਇਣ ਬੋਲਾਰੇ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ, ਜਮ ਕੰਕਰ ਮਾਰਿ ਬਿਦਾਰੇ॥ [੯੮੧-ਨਟ ਮ: ੪]

**ਯਥਾ ਹੋਰ—** ਨਾਰਾਇਣ ਕਹਤੇ ਨਰਕਿ ਨ ਜਾਹਿ॥ ਨਾਰਾਇਣ ਸੇਵਿ ਸਗਲ ਫਲ ਪਾਹਿ॥
[੮੬੮- ਗੌਂਡ ਮ: ੫]

ਅਤੇ ਇਸੇ ਪ੍ਰਕਾਰ ਪਾਪਣ ਪੂਤਨਾ ਨੇ ਵਿਆਕੁਲ ਹੋ ਕੇ, ਕੇਵਲ ਇਕੋ ਵਾਰ ਹੀ ਕਿਹਾ- ਕਿ 'ਹੇ ਹਰੀ, ਮੈਨੂੰ 'ਛੱਡ ਦੇ', ਇਤਨਾ ਕਹਿਣ ਨਾਲ ਹੀ, ਸਾਰੇ ਪਾਪ ਬਖ਼ਸ਼ ਕੇ, ਉਸਦੇ ਸਾਰੇ ਨਰਕਾਂ ਦਾ ਨਾਸ ਕਰ ਦਿੱਤਾ, ਤੇ ਉਹ ਬੈਕੁੰਠ ਧਾਮ ਨੂੰ ਚਲੀ ਗਈ।

## { ਸਾਖੀ ਪੂਤਨਾ ਦੀ }

ਜਦ ਕੰਸ ਦੀ ਸਭਾ ਵਿੱਚ ਪੂਤਨਾ ਨੇ, ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਦਾ, ਬਚਨ ਮੰਨ ਲਿਆ, ਤਦ ਉਹ ਸੋਹਣੇ ਜਿਹੇ ਕਪੜੇ ਪਾ ਕੇ ਅਤੇ ਸੋਲ੍ਹਾ ਸ਼ਿੰਗਾਰ ਸਜਾ ਕੇ, ਮਥਰਾ ਤੋਂ ਗੋਕਲ ਵਿੱਚ ਚਲੀ ਗਈ, ਅਤੇ ਬੜੀ ਚਲਾਕੀ ਦੇ ਨਾਲ ਵਿਹੁ ਵਾਲੇ ਮੰਮੇ ਨੂੰ ਕ੍ਰਿਸ਼ਨ ਜੀ ਦੇ, ਮੁੱਖ ਵਿੱਚ ਪਾ ਕੇ ਮਾਰਨਾ ਚਾਹਿਆ, ਪਰ ਕ੍ਰਿਸ਼ਨ ਜੀ ਨੇ ਆਪਣੇ ਸਰੀਰ ਨੂੰ ਵਧਾ ਕੇ ਉਸਦੇ ਦੋਨ੍ਹਾਂ ਦੋਧੀਆਂ ਨੂੰ ਫੜ ਕੇ, ਜਦ ਖਿੱਚਿਆ, ਤਦ ਉਸ ਵਕਤ ਵਿਆਕੁਲ ਹੋਕੇ ਪੂਤਨਾ ਨੇ ਕਿਹਾ, 'ਹੇ ਹਰੀ! ਮੈਨੂੰ ਛੱਡ ਦੇ' ਮੇਰੇ ਪ੍ਰਾਣ ਨਿਕਲਦੇ ਜਾਂਦੇ ਹਨ, ਉਸੇ ਵਕਤ ਉਸਦੇ ਪ੍ਰਾਣ ਨਿਕਲ ਗਏ, ਅਤੇ ਬੈਕੁੰਠ ਨੂੰ ਚਲੀ ਗਈ।

**ਯਥਾ —** ਪਾਪ ਕਰਯੋ ਬਹੁ ਪੂਤਨਾ ਜਾਸੋ ਨਰਕ ਡਰਾਇ॥ ਅੰਤ ਕਹਯੋ ਹਰਿ ਛਾਡ ਦੈ, ਬਸੀ ਬੈਕੁੰਠੇ ਜਾਇ॥

ਦੇਖੋ ਉਹੁ ਵਾਹਿਗੁਰੂ ਕਿਤਨਾ ਕਿਰਪਾਲੂ ਹੈ, ਕਿ ਸਿਰਫ ਇਤਨਾ ਹੀ ਉਚਾਰਨ ਨਾਲ, ਕਿ 'ਹੇ ਹਰੀ ਮੈਨੂੰ ਛੱਡ ਦੇ' ਉਸ ਦੇ ਸਭ ਘੋਰ ਪਾਪ ਦੂਰ ਕਰਕੇ, ਸਾਰੇ ਹੀ ਨਰਕ ਨਾਸ਼ ਕਰ ਦਿੱਤੇ, ਅਤੇ ਬੈਕੁੰਠ ਵਿੱਚ ਭੇਜ ਦਿੱਤੀ ਅਤੇ ਉਹੁ ਪਾਪਣ ਨਰਕਾਂ ਵਿੱਚ ਪੈਣ ਤੋਂ ਬੱਚ ਗਈ ਅਤੇ ਉਸਦਾ ਉਧਾਰ ਹੋ ਗਿਆ॥

**ਯਥਾ —** ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥
[੮੭੪ - ਗੌਂਡ ਬਾਣੀ ਨਾਮ ਦੇਵ ਜੀ]

---

੧. ਇਸ ਜਗਾ 'ਅਰਧ - ਭੁਜੰਗ' ਛੰਦ ਨੂੰ ਹੀ 'ਰਸਾਵਲ' ਛੰਦ ਦੇ ਨਾਮ ਨਾਲ ਵਰਣਨ ਕੀਤਾ ਹੈ, ਇਸ ਛੰਦ ਨੂੰ 'ਸੰਖਨਾਰੀ' ਛੰਦ 'ਸੋਮਰਾਜੀ' 'ਉਤਭੁਜ' ਅਤੇ 'ਭੂਲਾ' ਛੰਦ ਵੀ ਕਹਿੰਦੇ ਹਨ। ਇਸ ਦਾ ਲੱਖਸ਼ਣ ਇਸ ਪ੍ਰਕਾਰ ਹੈ - ਚਾਰ ਚਰਣ ਪ੍ਰਤੀਚਰਣ ਦੋ ਯਗਣ - ISS.ISS, ਅਤੇ ਕਿਤੇ-ਕਿਤੇ ਇਸ਼ 'ਅਰਧ ਭੁਜੰਗ' ਛੰਦ ਨੂੰ 'ਭੁਜੰਗ-ਪ੍ਰਯਾਤ' ਦੇ ਨਾਮ ਨਾਲ ਵੀ ਲਿਖਿਆ ਹੈ।

ਯਥਾ — ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥ ਲਮੋ ਮਾਹ ਮਾਹੇ॥ ਨਮੋ ਸਾਹ ਸਾਹੇ॥ ੬੭॥

## ਸਦੈਵੰ ਪ੍ਰਕਾਸੇ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ [ਸਦੈਵੰ]= ਹਮੇਸ਼ਾ ਸਰਬ ਵਿਖੇ, ਆਤਮ ਸਰੂਪ ਕਰਕੇ, ਪ੍ਰਕਾਸ਼ ਕਰ ਰਿਹਾ ਹੈਂ, ਕਿਉਂਕਿ ਤੇਰੇ ਪ੍ਰਕਾਸ਼ ਕਰਕੇ ਹੀ, ਮਨ ਬੁੱਧੀ ਆਦਿ ਸੋਝੀ ਵਾਲੇ ਹੋ ਰਹੇ ਹਨ, ਉਸ ਤੋਂ ਹੀ, ਸਭ ਨੂੰ ਗਿਆਨ ਸ਼ਕਤੀ, ਹਾਸਲ ਹੋ ਰਹੀ ਹੈ।

**ਯਥਾ** — ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭਿ ਮਹਿ ਚਾਨਣੁ ਹੋਇ॥
ਗੁਰ ਸਾਖੀ ਜੋਤਿ ਪ੍ਰਗਟੁ ਹੋਇ॥ [੬੬੩ - ਧਨਾਸਰੀ ਮ: ੧]

**ਯਥਾ ਹੋਰ**— ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥
[੮੬੮ - ਗੋਂਡ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੇਰੇ ਸਤ ਸਰੂਪ ਦੇ ਨਾਲ ਹੀ [ਏਵ]= ਨਿਸ਼ਚੇ ਕਰਕੇ, ਸੂਰਜ ਆਦਿ ਖੱਟ ਜੋਤੀਆਂ [ਪ੍ਰਕਾਸੇ]= ਪ੍ਰਕਾਸ਼ ਰਹੀਆਂ ਹਨ, ਕਿਉਂਕਿ ਤੇਰੀ ਸੱਤਾ ਕਰਕੇ ਹੀ ਇਨ੍ਹਾਂ ਨੂੰ ਰੌਸ਼ਨੀ ਹਾਸਲ ਹੋ ਰਹੀ ਹੈ।

**ਯਥਾ** — ਰਵਿ ਸਸਿ ਦੀਪਕ ਜੋਤਿ ਸਬਾਈ॥ ਆਪੇ ਕਰਿ ਵੇਖੈ ਵਡਿਆਈ॥
ਜੋਤਿ ਸਰੂਪ ਸਦਾ ਸੁਖਦਾਤਾ, ਸਚੇ ਸੋਭਾ ਪਾਇਦਾ॥ [੧੦੩੬ - ਮਾਰੂ ਮ: ੧]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਸੂਰਜ ਚੰਦ੍ਰਮਾ ਆਦਿ ਹੋ ਕੇ, ਸਦਾ ਪ੍ਰਕਾਸ਼ ਰਿਹਾ ਹੈਂ, ਅਤੇ ਉਸ ਪ੍ਰਕਾਸ਼ ਨਾਲ ਹੀ ਸੰਪੂਰਨ ਸੰਸਾਰ ਪ੍ਰਕਾਸ਼ਤ ਹੈ, ਇਸ ਕਰਕੇ ਪ੍ਰਕਾਸ਼ ਕਰਨੇ ਵਾਲਾ, ਸੂਰਜ, ਚੰਦ੍ਰਮਾ ਵੀ ਤੂੰ ਹੀ ਹੈਂ।

**ਯਥਾ** — ਰਵਿਸ ਤੁਯੰ॥ ਸਸਿਸ ਤੁਯੰ॥ ਰਜਸਤੁਯੰ॥ ਤਮਸ ਤੁਯੰ॥
ਧਨਸ ਤੁਯੰ॥ ਮੁਨਸ ਤੁਯੰ॥ ਬ੍ਰਿਛਸ ਤੁਯੰ॥ ਬਨਸ ਤੁਯੰ॥
[ਗਿਆਨ ਪ੍ਰਬੋਧ ਛੰਦ ਨੰਬਰ-੭੧,੭੨]

## ਅਨੰਗੰ ਸਰੂਪੇ॥

{ **ਅਰਥ** — ਹੇ ਅਕਾਲ ਪੁਰਕ ! ਤੂੰ [ਅਨੰਗੰ]= ਸੁੰਦਰ ਸਰੂਪ ਵਾਲਾ ਹੈਂ। }

**ਯਥਾ** — ਨਹ ਦੂਰਿ ਪੂਰਿ ਹਜੂਰਿ ਸੰਗੇ॥ ਸੁੰਦਰ ਰਸਾਲ ਤੂ॥
ਨਹ ਬਰਨ ਬਰਨ ਨਹ ਕੁਲਹ ਕੁਲ॥ ਨਾਨਕ ਪ੍ਰਭ ਕਿਰਪਾਲ ਤੂ॥ [੧੨੩੧-ਸਾਰਗ ਮ: ੫]

## ਅਭੰਗੰ ਬਿਭੂਤੇ ॥ ੧੪੫॥

[ **ਪਦ ਅਰਥ** — [ਵਿਭੂਤੇ= ਵਿਭੂ + ਤੇ] ਵਿਭੂ. ਸੰ. ਵਿਭੁ. ਕ੍ਰਿਆ. ਵਿਸ਼ੇਸ਼ਣ- ਸਰਬ ਨਾਲ ਮਿਲਿਆ ਹੋਇਆ, ਸਰਬ ਵਿਆਪਕ। ]

**ਅਰਥ**- ਹੇ ਅਕਾਲ ਪੁਰਖ! ਤੇਰੀ [ਵਿਭੂਤੇ]=ਸਾਮਗ੍ਰੀ (ਸੰਪਤੀ) ਨਾਸ਼ ਤੋਂ ਰਹਿਤ ਹੈ, ਕਿਉਂਕਿ ਤੇਰਾ ਐਸ਼੍ਵਰਜ-ਅਮੁੱਕ ਹੈ, ਇਸ ਕਰਕੇ, ਤੇਰੇ ਖਜਾਨੇ ਵਿੱਚੋ ਮਾਇਕੀ ਪਦਾਰਥ ਮੁੱਕ ਨਹੀਂ ਸਕਦੇ, ਅਤੇ ਗਿਆਨ ਭਗਤੀ, ਅਤੇ ਨਾਮ ਆਦਿ ਦੀ ਪ੍ਰਾਪਤੀ ਰੂਪ, ਅਮੋਲਕ ਸਾਮਗ੍ਰੀ ਵੀ, ਮੁੱਕ ਨਹੀਂ ਸਕਦੀ, ਉਸਦੇ ਵੀ ਅਤੁੱਟ ਭੰਡਾਰ ਭਰੇ ਹੋਏ ਹਨ।

**ਯਥਾ** — ਤੇਰੀ ਭਗਤਿ ਭਰੇ ਭੰਡਾਰ, ਤੋਟਿ ਨ ਆਵਹੀ॥ ਏਹਿ ਰਤਨ ਜਵੇਹਰ ਲਾਲ, ਕੀਮ ਨ ਪਾਵਹੀ॥
ਜਿਸੁ ਹੋਵਹਿ ਆਪਿ ਦਇਆਲੁ, ਤਿਸੁ ਸਤਿਗੁਰ ਸੇਵਾ ਲਾਵਹੀ॥
ਤਿਸੁ ਕਦੇ ਨ ਆਵੈ ਤੋਟਿ, ਜੋ ਹਰਿ ਗੁਣ ਗਾਵਹੀ॥ [੧੦੯੫ ਮਾਰੂ ਵਾਰ ਪਉੜੀ-੩]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਨਾਸ ਤੋਂ ਰਹਿਤ, ਅਤੇ ਸਰਬ ਜਗ੍ਹਾ ਵਿਖੇ [ਵਿਭੂਤੇ]=ਵਿਆਪਕ ਹੈਂ।

**ਯਥਾ** — ਹਰਿ ਅਗਮ ਅਗੋਚਰੁ ਸਦਾ ਅਬਿਨਾਸੀ॥ ਸਰਬੇ ਰਵਿ ਰਹਿਆ ਘਟ ਵਾਸੀ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ, ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ॥ [੧੦੭੦-ਮਾਰੂ ਮ :੪]

## ਪ੍ਰਮਾਥੰ ਪ੍ਰਮਾਥੇ॥

{ **ਪਦ ਅਰਥ** — ਪ੍ਰਮਾਥੰ. (ਪ੍ਰਮਾਰਥ ਦਾ ਸੰਖੇਪ) ਸੰ. ਸੰਗਯਾ-ਸਾਰ ਵਸਤੂ. ਸਤ ਵਸਤੂ. ਆਤਮ ਵਿੱਦਿਆ। }

**ਅਰਥ** — ਹੇ ਅਕਾਲ ਪੁਰਖ ! [ਪ੍ਰ]= ਵਿਸ਼ੇਸ਼ ਕਰਕੇ, ਜੋ ਸੰਸਾਰ, ਤੇ ਭਗਤਾਂ ਨੂੰ [ਮਾਥੰ]= ਮੱਥਣੇ (ਦੁਖ ਦੇਣ) ਵਾਲੇ -ਹਰਨਾਖਸ਼ ਆਦਿ ਦੈਂਤ ਹਨ, ਤੂੰ ਉਨ੍ਹਾਂ ਨੂੰ [ਪ੍ਰਮਾਥੇ]= ਭਲੀ ਪ੍ਰਕਾਰ ਨਾਲ, ਨਸ਼ਟ ਕਰਨੇ ਵਾਲਾ ਹੈਂ।

**ਯਥਾ** — ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ, ਸਿਰ ਸਾਹਾ ਪਾਤਿਸਾਹਾ ਹੇ॥ [੧੦੫੬-ਮਾਰੂ ਮ:੩]

**ਯਥਾ ਹੋਰ**—ਅਸੁਰ ਸੰਘਾਰਣ ਰਾਮੁ ਹਮਾਰਾ॥ ਘਟਿ ਘਟਿ ਰਮਈਆ ਰਾਮੁ ਪਿਆਰਾ॥
ਨਾਲੇ ਅਲਖੁ ਨ ਲਖੀਐ ਮੂਲੇ, ਗੁਰਮੁਖਿ ਲਿਖੁ ਵੀਚਾਰਾ ਹੇ॥
[੧੦੨੮-ਮਾਰੂ ਮ:੧]

**ਯਥਾ ਹੋਰ** — ਦੂਜੈ ਭਾਇ ਦੈਤ ਸੰਘਾਰੇ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ॥ [੨੨੫-ਗਉੜੀ ਮ:੧]

**ਦੂਜਾ ਅਰਥ** — ਹੇ ਅਕਾਲ ਪੁਰਖ! ਜੋ ਜੀਵਾਂ ਨੂੰ [ਪ੍ਰ]= ਭਲੀ ਪ੍ਰਕਾਰ [ਮਾਥੇ]= ਮਥਣੇ (ਦੁੱਖ ਦੇਣੇ) ਵਾਲੀ ਮਾਇਆ ਹੈ, ਤੂੰ ਤਿਸ [ਮਾਥੇ]=ਮਾਇਆ ਤੋਂ [ਪ੍ਰੋ]=ਪਰੇ ਹੈਂ।

**ਯਥਾ** — ਸਚੈ ਸਚਾ ਤਖਤੁ ਰਚਾਇਆ॥ ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ॥
ਸਦ ਹੀ ਸਾਚੁ ਵਸਿਆ ਘਟ ਅੰਤਰਿ, ਗੁਰਮੁਖਿ ਕਰਣੀ ਸਾਰੀ ਹੇ॥ [੧੦੫੦-ਮਾਰੂ ਮ: ੩]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਪ੍ਰਮਾਥੰ]= ਪਰਮਾਰਥ ਹੀ [ਪ੍ਰਮਾਥੇ]=ਪਰਮਾਰਥ ਸਰੂਪ ਹੈਂ; ਕਿਉਂਕਿ ਤੂੰ ਕੇਵਲ ਸਾਰ ਰੂਪ, ਸਤ ਵਸਤੂ ਹੈਂ, ਜੋ ਕਿ ਸਦਾ-ਸਦਾ ਲਈ, ਇਕਰਸ ਅਖੰਡ ਹੈ।

**ਯਥਾ** — ਸਤਿ ਸਤਿ ਹਰਿ ਸਤਿ ਸਤਿ, ਸਤੇ ਸਤਿ ਭਣੀਐ॥
ਦੂਸਰ ਆਨ ਨ ਅਵਰੁ, ਪੁਰਖੁ ਪਊਰਾਤਨੁ ਸੁਣੀਐ॥ [੧੩੮੬-ਸਵੈਯੇ ਸ੍ਰੀ ਮੁਖਬਾਕ ਮ:੫]

## ਸਦਾ ਸਰਬ ਸਾਥੇ॥

**ਅਰਥ** — ਹੇ ਅਕਾਲ ਪੁਰਖ! ਤੂੰ ਸਦਾ ਸਰਬ ਦਾ ਸਾਥੀ ਹੈਂ।

**ਯਥਾ** —ਜੀਅ ਜੰਤ ਸਭਿ ਤਾ ਕੈ ਹਾਥਿ॥ ਰਵਿ ਰਹਿਆ ਪ੍ਰਭੁ ਸਭ ਕੈ ਸਾਥਿ॥ [੩੭੬-ਆਸਾ ਮ:੫]

## ਅਗਾਧਿ ਸਰੂਪੇ॥

**ਅਰਥ** — ਹੇ ਅਕਾਲ ਪੁਰਖ ! ਤੂੰ ਗੁਣਾਂ ਕਰਕੇ, ਅਤੇ ਸਰੂਪ ਕਰਕੇ [ਅਗਧਿ]= ਅਥਾਹ ਸਰੂਪ ਹੈਂ, ਕਿਉਂਕਿ ਤੇਰੇ ਗੁਣਾਂ ਦਾ, ਕੋਈ ਅੰਤ ਨਹੀਂ ਆਉਂਦਾ, ਅਤੇ ਅਤੀਅੰਤ ਸੂਖਸ਼ਮ, ਸਾਕਸ਼ੀ ਆਤਮਾ ਸਰੂਪ ਹੋਣ ਕਰਕੇ, ਮਨ ਬੁੱਧੀ ਆਦਿ- ਤੋਂ ਤੂੰ ਪਰੇ ਹੈਂ, ਉਸ ਤੱਕ ਇਹ ਪਹੁੰਚ ਹੀ ਨਹੀਂ ਸਕਦੇ। ਇਸ ਕਰਕੇ, ਤੇਰੀ ਕੋਈ ਵੀ ਹਾਥ ਨਹੀਂ ਲੈ ਸਕਦਾ। ਤੂੰ ਸਦਾ ਅਥਾਹ ਸਰੂਪ ਹੈਂ ਅਤੇ ਤੇਰੀ ਵਿਆਪਕਤਾ ਵੀ ਅਥਾਹ ਹੈ। ਉਸਦਾ ਵੀ ਕੋਈ ਅੰਤ ਨਹੀਂ ਆਉਂਦਾ।

**ਯਥਾ** — ਲਾਲ ਗੁਪਾਲ ਗੋਬਿੰਦ ਪ੍ਰਭ, ਗਹਿਰ ਗੰਭੀਰ ਅਥਾਹ॥
ਦੂਸਰ ਨਾਹੀ ਅਵਰ ਕੋ, ਨਾਨਕ ਬੇਪਰਵਾਹ॥ [੨੫੨-ਗਉੜੀ ਬਾਵਨ ਅਖਰੀ ਸਲੋਕ ਮ:੫]

## ਨਿਰਬਾਧਿ ਬਿਭੂਤੇ ॥੧੪੬॥

**ਅਰਥ** — ਹੇ ਅਕਾਲ ਪੁਰਖ! ਤੇਰੀ ਬਿਭੂਤੀ (ਮਾਇਕੀ ਪਦਾਰਥ) ਵੀ [ਨਿਰਬਾਧਿ]= ਨਾਸ਼ ਤੋਂ ਰਹਿਤ ਹੈ, ਕਿਉਂਕਿ ਤੂੰ ਅਤੀਅੰਤ, ਐਸ਼੍ਵਰਜ ਵਾਲਾ ਹੈਂ, ਅਤੇ ਤੇਰੇ ਖਜ਼ਾਨੇ ਵੀ ਅਮੁੱਕ ਹਨ।

**ਯਥਾ** — ਜਤ ਕਤ ਪੇਖਉ ਪ੍ਰਭ ਸੁਖ ਸਾਗਰ॥ ਹਰਿ ਤੋਟਿ ਭੰਡਾਰ ਨਾਹੀ ਰਤਨਾਗਰ॥

ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ, ਸੋ ਬੂਝੈ ਜਿਸੁ ਕਿਰਪੰਗਨਾ॥

[੧੦੮੦-ਮਾਰੂ ਮ: ੫]

## ਅਨੰਗੀ ਅਨਾਮੇ ॥

**ਅਰਥ** — ਹੇ ਅਕਾਲ ਪੁਰਖ! ਤੂੰ ਅੰਗਾਂ ਤੋਂ ਰਹਿਤ ਹੈਂ, ਅਤੇ ਤੇਰਾ, ਕੋਈ, ਵਿਸ਼ੇਸ਼ ਨਾਮ ਰੂਪ ਵੀ ਨਹੀਂ ਹੈ।

**ਯਥਾ** — ਜਿਹ ਰਾਗ ਰੰਗ ਨਹੀਂ ਰੇਖ ਰੂਪ॥ ਨਹੀਂ ਨਾਮ ਠਾਮ ਅਨੁਭਵ ਅਭੇਖ॥

ਆਜਾਨ ਬਾਹਿ ਅਨੁਭਵ ਪ੍ਰਕਾਸ਼॥ ਆਭਾ ਅਨੰਤ ਮਹਿਮਾ ਸੁ ਬਾਸ॥

[ਦਸਮ ਗ੍ਰੰਥ ਰੁਦ੍ਰ ਅਵਤਾਰ ਛੰਦ ਨੰਬਰ ੮੪]

## ਤ੍ਰਿਭੰਗੀ ਤ੍ਰਿਕਾਮੇ ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਕਾਲ ਰੂਪ ਹੋ ਕੇ, ਤ੍ਰਿਲੋਕੀ ਦੇ ਨਾਸ ਕਰਨ ਵਾਲਾ ਹੈਂ, ਅਤੇ ਤੂੰ ਹੀ ਕ੍ਰਿਪਾਲੂ ਰੂਪ ਹੋ ਕੇ, ਤਿੰਨਾਂ ਲੋਕਾਂ ਦੇ ਜੀਵਾਂ ਦੀਆਂ [ਕਾਮੇ]= ਕਾਮਨਾਵਾਂ ਨੂੰ ਪੂਰਨ ਕਰਦਾ ਹੈਂ।

**ਯਥਾ** — ਸਾਹਿਬ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥ ਆਪੇ ਮਾਰੇ ਆਪੇ ਛੋਡੈ, ਆਪੇ ਲੇਵੈ ਦੇਇ॥

ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ॥ [੩੫੦-ਆਸਾ ਮ:੧]

## ਨਿਰਭੰਗੀ ਸਰੂਪੇ ॥

**ਅਰਥ** — ਹੇ ਅਕਾਲ ਪੁਰਖ! ਤੇਰਾ ਸਰੂਪ ਨਾਸ਼ ਤੋਂ ਰਹਿਤ ਅਬਿਨਾਸੀ ਹੈ।

**ਯਥਾ** — ਸਭ ਰੋਗ ਸੋਗ ਤੇ ਰਹਿਤ ਰੂਪ॥ ਅਨਭੈ ਅਕਾਲ ਅੱਛੈ ਸਰੂਪ॥

[ਅਕਾਲ ਉਸਤਤਿ ਛੰਦ ਨੰਬਰ-੨੩੫]

## ਸਰਬੰਗੀ ਅਨੂਪੇ ॥ ੧੪੭॥

**ਅਰਥ** — ਹੇ ਅਕਾਲ ਪੁਰਖ ! ਤੇਰੇ ਸਾਰੇ ਹੀ ਅੰਗ, ਉਪਮਾ ਤੋਂ ਰਹਿਤ ਹਨ, ਕਿਉਂਕਿ ਤੂੰ ਸਰਗੁਣ ਸਰੂਪ ਵਿੱਚ ਅਤੀਅੰਤ ਸੁੰਦਰ ਅੰਗਾਂ ਵਾਲਾ ਹੈਂ, ਤੇਰੇ ਕਿਸੇ ਵੀ ਅੰਗ ਵਿੱਚ ਕੋਈ ਕਜ ਨਹੀਂ ਹੈ।

**ਯਥਾ** — ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥

ਕੰਚਨ ਕਾਇਆ ਸੁਇਨੇ ਕੀ ਢਾਲਾ।। ਸੋਵੰਨ ਢਾਲਾ ਕ੍ਰਿਸਨ ਮਾਲਾ, ਜਪਹੁ ਤੁਸੀ ਸਹੇਲੀਹੋ॥

[੫੬੭-ਵਡਹੰਸ ਮ:੧]

**ਯਥਾ ਹੋਰ**— ਤੇਰਾ ਰੂਪੁ ਅੰਗਮੁ ਹੈ, ਅਨੂਪੁ ਤੇਰਾ ਦਰਸਾਰਾ॥

ਹਉ ਕੁਰਬਾਣੀ ਤੇਰਿਆ ਸੇਵਕਾ, ਜਿਨ ਹਰਿ ਨਾਮੁ ਪਿਆਰਾ॥ [੭੪੬-ਸੂਹੀ ਮ: ੫]

## ਨ ਪੋਤ੍ਰੈ ਨ ਪੁਤ੍ਰੈ॥

**ਅਰਥ** — ਹੇ ਅਕਾਲ ਪੁਰਖ ! ਨ ਤੇਰਾ ਕੋਈ ਪੁਤ੍ਰ ਹੈ, ਨ ਤੇਰਾ ਕੋਈ ਪੋਤ੍ਰਾ ਹੀ ਹੈ।

**ਯਥਾ** — ਨ ਤਾਕੋ, ਕੋਈ ਤਾਤ, ਮਾਤੰ ਨ ਭਾਯੰ॥ ਨ ਪੁਤ੍ਰ ਨ ਪੌਤ੍ਰੰ, ਨ ਦਾਯਾ ਨ ਦਾਯੰ॥

[ਬਚਿਤ੍ਰ ਨਾਟਕ ਛੰਦ ਨੰਬਰ - ੧੫ ]

## ਨ ਸਤ੍ਰੈ ਨ ਮਿਤ੍ਰੈ॥

**ਅਰਥ** — ਹੇ ਅਕਾਲ ਪੁਰਖ! ਨ ਤੇਰਾ ਕੋਈ [ਸਤ੍ਰੈ]= ਦੁਸ਼ਮਨ ਹੈ, ਅਤੇ ਨ ਤੇਰਾ ਕੋਈ ਮਿੱਤ੍ਰ ਹੈ।

**ਯਥਾ** — ਨ ਸੱਤ੍ਰੰ ਨ ਮਿੱਤ੍ਰੰ ਨ ਪੁਤ੍ਰੰ ਸਰੂਪੇ॥ ਨਮੋ ਆਦਿ ਰੂਪੇ, ਨਮੋ ਆਦਿ ਰੂਪੇ॥

[ਅਕਾਲ ਉਸਤਤਿ ਛੰਦ ਨੰਬਰ - ੧੦੫]

## ਨ ਤਾਤੈ ਨ ਮਾਤੈ॥

{ **ਪਦ ਅਰਥ** — ਤਾਤੈ. ਸੰ. ਤਾਤ. ਸੰਗਯਾ - ਪਿਤਾ (੨) ਪੁਤ੍ਰ (੩) ਪਿਆਰਾ। }

**ਅਰਥ** — ਹੇ ਅਕਾਲ ਪੁਰਖ! ਨ ਤੇਰਾ ਕੋਈ [ਤਾਤੈ]= ਪਿਤਾ ਹੈ, ਅਤੇ ਨ ਕੋਈ [ਮਾਤੈ]= ਮਾਤਾ ਹੈ, ਕਿਉਂਕਿ ਤੂੰ ਸੁਤੇ ਪ੍ਰਕਾਸ਼ ਹੈਂ।

**ਯਥਾ** — ਸੰਕਟਿ ਨਹੀ ਪਰੈ ਜੋਨਿ ਨਹੀ ਆਵੈ, ਨਾਮੁ ਨਿਰੰਜਨ ਜਾ ਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ, ਜਾਕੈ ਮਾਈ ਨ ਬਾਪੋ ਰੇ॥ [੩੩੯ - ਗਉੜੀ ਕਬੀਰ ਜੀ]

## ਨ ਜਾਤੈ ਨ ਪਾਤੈ॥ ੧੪੮॥

**ਅਰਥ** — ਹੇ ਅਕਾਲ ਪੁਰਖ! ਨ ਤੇਰੀ ਕੋਈ [ਜਾਤੈ]= ਜਾਤੀ ਹੈ, ਅਤੇ ਨ ਤੇਰੀ ਕੋਈ [ਪਾਤੈ]= ਬਿਰਾਦਰੀ ਕਹੀ ਜਾ ਸਕਦੀ ਹੈ, ਕਿਉਂਕਿ ਤੇਰਾ ਸਰੂਪ ਜਾਤ-ਪਾਤ ਤੋਂ ਰਹਿਤ ਹੈ।

**ਯਥਾ** — ਨ ਜਾਤੰ ਨ ਪਾਤੰ, ਨ ਮਿੱਤ੍ਰੰ ਨ ਮੰਤ੍ਰੇ॥ ਨਮੋ ਏਕ ਤੰਤ੍ਰੇ, ਨਮੋ ਏਕ ਤੰਤ੍ਰੇ॥

[ਅਕਾਲ ਉਸਤਤਿ ਛੰਦ ਨੰਬਰ - ੧੦੪]

## ਨ੍ਰਿਸਾਕੰ ਸਰੀਕ ਹੈਂ॥

**ਅਰਥ** — ਹੇ ਅਕਾਲ ਪੁਰਖ! ਤੂੰ ਸਾਕਾਂ, ਤੇ ਸ਼ਰੀਕਾਂ ਤੋਂ [ਨਿਰ]= ਰਹਿਤ ਹੈਂ, ਕਿਉਂਕਿ ਨ ਤੇਰਾ ਕੋਈ, ਰਿਸ਼ਤੇਦਾਰ ਹੈ, ਅਤੇ ਨ ਤੇਰੇ ਨਾਲੋਂ ਹਿੱਸਾ ਵੰਡਾਉਣ ਵਾਲਾ ਕੋਈ ਸ਼ਰੀਕ ਹੈ।

**ਯਥਾ** — ਅਵਰੁ ਨ ਦੀਸੈ ਕਿਸੁ ਸਾਲਾਹੀ, ਤਿਸਹਿ ਸਰੀਕੁ ਨ ਕੋਈ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਗੁਰਮਤਿ ਜਾਨਿਆ ਸੋਈ॥ [੫੯੭ - ਸੋਰਠ ਮ: ੧]

**ਯਥਾ ਹੋਰ**— ਨ ਨੇਹੰ ਨ ਗੇਹੰ, ਨ ਸੋਕੰ ਨ ਸਾਕੰ॥ ਪਰੇਅੰ ਪਵਿੱਤ੍ਰੰ ਪੁਨੀਤੰ ਅਤਾਕੰ॥

[ਅਕਾਲ ਉਸਤਤਿ ਛੰਦ ਨੰਬਰ - ੧੦੪]

## ਅਮਿਤੋ ਅਮੀਕ ਹੈਂ॥

**ਅਰਥ** — ਹੇ ਅਕਾਲ ਪੁਰਖ! ਤੂੰ [ਅਮਿੱਤੋ]= ਮਿਣਤੀ ਤੋਂ ਰਹਿਤ ਬਹੁਤ ਹੀ [ਅਮੀਕ]= ਡੂੰਘਾ ਹੈਂ, ਕਿਉਂਕਿ ਤੇਰੇ ਸਰੂਪ, ਗੁਣ ਅਤੇ ਬਲ ਦੀ, ਕੋਈ ਹਾਥ ਨਹੀਂ ਹੈ। ਸਮੁੰਦਰ ਦੀ ਤਰ੍ਹਾਂ ਗਹਿਰਾ ਹੈਂ।

**ਯਥਾ** — ਤੂ ਸਰੁ ਸਾਗਰੁ ਗੁਣ ਗਹੀਰੁ॥ ਤੂ ਅਕੁਲ ਨਿਰੰਜਨੁ ਪਰਮੁ ਹੀਰੁ॥
ਤੂ ਆਪੇ ਕਰਤਾ ਕਰਣਜੋਗੁ॥ ਨਿਹਕੇਵਲੁ ਰਾਜਨ ਸੁਖੀ ਲੋਗੁ॥ [੧੧੯੦ - ਬਸੰਤੁ ਮ: ੧]

**ਸਦੈਵੰ ਪ੍ਰਭਾ ਹੈਂ॥**

**ਅਰਥ** — ਹੇ ਅਕਾਲ ਪੁਰਖ! [ਸਦੈਵੰ]= ਸਦੀਵ ਕਾਲ [ਪ੍ਰਭਾ]= ਸ਼ੋਭਾ ਤੇਰੀ ਹੋ ਰਹੀ ਹੈ, ਕਿਉਂਕਿ ਸਾਧਾਰਨ ਜੀਵ ਤੋਂ ਲੈ ਕੇ, ਬ੍ਰਹਮਾ ਆਦਿ ਦੇਵਤੇ ਵੀ ਤੇਰਾ ਜਸ ਗਾ ਰਹੇ ਹਨ।

**ਯਥਾ** — ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ, ਭਗਤਿ ਦਾਨੁ ਜਸੁ ਮੰਗੀ॥
ਜੋਗ ਗਿਆਨ ਧਿਆਨ ਸੇਖਨਾਗੈ, ਸਗਲ ਜਪਹਿ ਤਰੰਗੀ॥
ਕਹੁ ਨਾਨਕ ਸੰਤਨ ਬਲਿਹਾਰੈ, ਜੋ ਪ੍ਰਭ ਕੇ ਸਦ ਸੰਗੀ॥ [੧੩੨੨ - ਕਲਿਆਣ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! [ਪ੍ਰ]= ਭਲੀ ਪ੍ਰਕਾਰ ਸੇ [ਸਦੈਵੰ]= ਹਮੇਸ਼ਾ ਹੀ, ਤੂੰ ਸਭ ਨੂੰ [ਭਾ]= ਭਾਇ ਰਿਹਾ ਹੈਂ, ਕਿਉਂਕਿ ਤੂੰ ਸਭ ਦੇ ਮਨ ਨੂੰ ਚੰਗਾ ਲਗਦਾ ਹੈਂ।

**ਯਥਾ** — ਸਪਤ ਦੀਪ ਸਪਤ ਸਾਗਰਾ ਨਵ ਖੰਡ, ਚਾਰਿ ਵੇਦ ਦਸ ਅਸਟ ਪੁਰਾਣਾ॥
ਹਰਿ ਸਭਨਾ ਵਿਚਿ ਤੂੰ ਵਰਤਦਾ, ਹਰਿ ਸਭਨਾ ਭਾਣਾ॥
ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰਗ ਪਾਣਾ॥
[੮੪ - ਸ੍ਰੀ ਰਾਗ ਦੀ ਵਾਰ ਪਉੜੀ -੪]

**ਯਥਾ ਹੋਰ**— ਆਪੇ ਮੋਨੀ ਵਰਤਦਾ, ਆਪੇ ਕਥੇ ਗਿਆਨਾਂ॥ ਕਉੜਾ ਕਿਸੈ ਨ ਲਗਈ, ਸਭਨਾ ਹੀ ਭਾਨਾ॥
ਉਸਤਤਿ ਬਰਨਿ ਨ ਸਕੀਐ, ਸਦ ਸਦ ਕੁਰਬਾਨਾ॥ [੫੫੬ - ਬਿਹਾਗੜਾ ਵਾਰ ਪਉੜੀ - ੧੯]

**ਤੀਜਾ ਅਰਥ** — ਹੇ ਅਕਾਲ ਪੁਰਖ! ਤੇਰੀ ਸੋਭਾ [ਏਵੰ]= ਨਿਸ਼ਚੇ ਕਰਕੇ [ਸਦ]= ਸੱਤ ਹੈ, ਕਿਉਂਕਿ ਓਹੁ ਹਮੇਸ਼ਾ ਸਦਾ ਕਾਇਮ ਰਹਿਣ ਵਾਲੀ ਹੈ।

**ਯਥਾ** — ਜਿਹ ਆਦਿ ਅੰਤ ਏਕਹਿ ਸਰੂਪ॥ ਸੋਭਾ ਅਭੰਗ ਮਹਿਮਾ ਅਨੂਪ॥
[ਦੱਤ ਅਵਤਾਰ ਛੰਦ ਨੰਬਰ - ੯੦]

**ਅਜੈ ਹੈਂ ਅਜਾ ਹੈਂ॥ ੧੪੯॥**

**ਅਰਥ** — ਹੇ ਅਕਾਲ ਪੁਰਖ! ਤੂੰ [ਅਜੈ]= ਅਜਿੱਤ ਹੈਂ, ਅਤੇ ਤੂੰ [ਜਾ]= ਜਨਮਦਾ ਵੀ [ਅ]= ਨਹੀਂ, ਅਜਨਮਾ ਹੈਂ।

**ਯਥਾ** — ਅਜੋਨੀ ਅਜੈ ਪਰਮ ਰੂਪੀ ਪ੍ਰਧਾਨੈ॥ ਅਛੇਦੀ ਅਭੇਦੀ ਅਰੂਪੀ ਮਹਾਨੈ॥
[ਗਿਆਨ ਪ੍ਰਬੋਧ ਛੰਦ ਨੰਬਰ -੭]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਸਭ ਨੂੰ [ਅ]= ਵਿਸ਼ੇਸ਼ ਕਰਕੇ [ਜੈ]= ਫਤ੍ਹੇ ਕਰਨ ਵਾਲਾ ਹੈਂ, ਅਤੇ ਤੂੰ ਕਿਸੀ ਵੀ ਖਾਸ [ਜਾ]= ਜਗ੍ਹਾ ਤੋਂ [ਅ]= ਰਹਿਤ ਹੈਂ, ਕਿਉਂਕਿ ਤੂੰ ਸਰਬ ਜਗ੍ਹਾ ਵਿਆਪਕ ਹੈਂ।

**ਯਥਾ** — ਸਬਦ ਘਨੇਰੇ ਹਰਿ ਪ੍ਰਭ ਤੇਰੇ, ਤੂ ਕਰਤਾ ਸਭ ਥਾਈ॥
ਅਹਿਨਿਸ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵਲਾਈ॥ [੭੭੫-ਸੂਹੀ ਮ: ੪]

**ਯਥਾ** — ਗੁਪਤੁ ਪ੍ਰਗਟੁ ਤੂੰ ਸਭਨੀ ਥਾਂਈ॥ ਗੁਰ ਪਰਸਾਦੀ ਮਿਲਿ ਸੋਝੀ ਪਾਈ॥
ਨਾਨਕ ਨਾਮੁ ਸਲਾਹਿ ਸਦਾ ਤੂੰ, ਗੁਰਮੁਖਿ ਮੰਨਿ ਵਸਾਵਣਿਆ॥ [੧੨੪-ਮਾਝ ਮ: ੩]

## ਭਗਵਤੀ[1] ਛੰਦ॥ ਤ੍ਵਪ੍ਰਸਾਦਿ॥

ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਮੈਂ ਭਗਵਤੀ ਛੰਦ ਵਿੱਚ, ਬਾਣੀ ਦਾ ਉਚਾਰਨ ਕਰਦਾ ਹਾਂ।

## ਕਿ ਜ਼ਾਹਰ ਜ਼ਹੂਰ ਹੈਂ॥

[ **ਪਦ ਅਰਥ**—ਜਾਹਰ. ਅਰਬੀ. ਜ਼ਾਹਿਰ. ਵਿਸ਼ੇਸ਼ਣ-ਪ੍ਰਗਟ. ਪ੍ਰਤੱਖ॥ ਜ਼ਹੂਰ. ਅਰਬੀ. ਸੰਗਯਾ-ਪ੍ਰਕਾਸ਼. ਚਮਤਕਾਰ। (੨) ਵਿਸ਼ੇਸ਼ਣ-ਪ੍ਰਗਟ, (੩) ਜਹੂਰ. ਅਰਬੀ. ਜ਼ਹੂਰਾ. ਸੰਗਯਾ-ਠਾਠ. ਦਿਖਾਵਾ. ਪਸਾਰਾ. ਪ੍ਰਪੰਚ ਰਚਨਾ ਰੂਪ ਠਾਠ. ਭਾਵ-ਅਰਥ-ਸੰਸਾਰ। ]

**ਅਰਥ**—ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸਾਰੇ [ਜਹੂਰੇ] = ਸੰਸਾਰ ਵਿੱਚ [ਜਾਹਰ] = ਪ੍ਰਗਟ ਹੈਂ, ਕਿਉਂਕਿ ਤੂੰ ਹਰ ਜਗ੍ਹਾ ਹਾਜ਼ਰ-ਨਾਜਰ ਹੈਂ।

**ਯਥਾ**—ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ॥ ਜਨ ਨਾਨਕ ਹਰਿ ਜਪਿ, ਹਾਜਰਾ ਹਜੂਰਿ॥

[੧੧੩੪-ਭੈਰਉ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਇਹ ਤੇਰਾ ਹੀ, ਰਚਿਆ ਹੋਇਆ ਹੈ, ਸੰਸਾਰ ਰੂਪ [ਜਹੂਰ] = ਪਸਾਰਾ, [ਜਾਹਰ] = ਪ੍ਰਗਟ ਹੋ ਰਿਹਾ ਹੈ, ਕਿਉਂਕਿ ਤੂੰ ਹੀ ਸੰਸਾਰ ਦੇ, ਠਾਠ ਨੂੰ ਠੱਠਿਆ (ਰਚਿਆ) ਹੈ।

**ਯਥਾ**—ਤੁਧੁ ਆਪੇ ਜਗਤੁ ਉਪਾਇਕੈ, ਆਪਿ ਖੇਲੁ ਰਚਾਇਆ॥

ਤ੍ਰੈ ਗੁਣ ਆਪਿ ਸਿਰਜਿਆ, ਮਾਇਆ ਮੋਹੁ ਵਧਾਇਆ॥ [੬੪੩-ਸੋਰਠ ਵਾਰ ਪਉੜੀ-੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਜਾਹਰ] = ਪ੍ਰਗਟ ਤੋਂ ਵੀ [ਜਹੂਰ] = ਪ੍ਰਗਟ ਹੈਂ, ਕਿਉਂਕਿ ਤੂੰ ਸਭ ਦੀ ਆਤਮਾ ਸਰੂਪ ਹੈਂ, ਅਤੇ ਸਭ ਤੋਂ ਪਹਿਲਾਂ, ਹਰ ਇੱਕ ਨੂੰ ਆਪਣੇ ਆਤਮੇ ਦਾ ਹੀ, 'ਮੈਂ' ਰੂਪ ਵਿੱਚ ਗਿਆਨ ਹੁੰਦਾ ਹੈ, ਫੇਰ ਉਸਤੋਂ ਬਾਅਦ ਹੀ, ਹੋਰ ਵਸਤੂ ਦੀ, ਜਾਣਕਾਰੀ ਮਿਲਦੀ ਹੈ, ਇਸ ਕਰਕੇ ਜੋ ਵੀ ਵਸਤੂਆਂ ਪ੍ਰਗਟ ਦਿੱਸਦੀਆਂ ਹਨ, ਤੂੰ ਆਤਮੇ ਰੂਪ ਵਿੱਚ, ਉਨ੍ਹਾਂ ਸਭਨਾਂ ਤੋਂ ਪਹਿਲੇ ਪ੍ਰਗਟ ਹੈਂ, ਅਤੇ ਉਸਦੀ ਰੋਸ਼ਨੀ ਨਾਲ ਹੀ, ਹੋਰ ਵਸਤੂ ਦਾ ਗਿਆਨ ਹੁੰਦਾ ਹੈ।

**ਯਥਾ**—ਆਤਮੁ ਰਾਮੁ ਸੰਸਾਰਾ, ਸਾਚਾ ਖੇਲੁ ਤੁਮਾਰਾ॥

ਸਚੁ ਖੇਲੁ ਤੁਮਾਰਾ ਅਗਮ ਅਪਾਰਾ, ਤੁਧੁ ਬਿਨੁ ਕਉਣੁ ਬੁਝਾਏ॥

ਸਿਧ ਸਾਧਿਕ ਸਿਆਣੇ ਕੇਤੇ, ਤੁਝ ਬਿਨੁ ਕਵਣੁ ਕਹਾਏ॥ [੭੬੪- ਸੂਹੀ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਅਦ੍ਰਿਸ਼ਟ (ਗੁਪਤ) ਸਰੂਪ ਹੁੰਦਾ ਹੋਇਆ ਵੀ, ਸੰਸਾਰ ਦੇ [ਜਹੂਰ] = ਪ੍ਰਕਾਸ਼ (ਚਮਤਕਾਰ) ਨੂੰ ਕਰਕੇ, ਅਨੁਮਾਨ ਗਿਆਨ ਦੁਆਰਾ, ਸਾਰੇ ਹੀ [ਜ਼ਾਹਿਰ] = ਪ੍ਰਗਟ ਹੋ ਰਿਹਾ ਹੈਂ, ਕਿ ਇਸ ਸੰਸਾਰ ਰੂਪ ਚਮਤਕਾਰ ਨੂੰ, ਕਰਨੇ ਵਾਲਾ, ਕੋਈ ਇਸਦਾ ਰਚਣ ਵਾਲਾ ਜ਼ਰੂਰ ਹੈ, ਕਿਉਂਕਿ ਤੇਰੀ ਕੁਦਰਤ ਦੇ ਕ੍ਰਿਸ਼ਮੇ ਕਰਕੇ ਹੀ ਤੇਰੀ ਪਹਿਚਾਨ ਹੁੰਦੀ ਹੈ, ਕੁਦਰਤਿ ਕਰਕੇ ਹੀ ਜਾਣਿਆ ਜਾਂਦਾ ਹੈਂ, ਕਿ ਤੂੰ ਵੀ ਕੋਈ ਮਹਾਨ ਸਰੂਪ, ਸਭ ਦਾ ਰਚਣਹਾਰ, ਤੇ ਸਭ ਨੂੰ ਹੁਕਮ ਵਿੱਚ ਚਲਾਉਣ ਵਾਲਾ ਹੈਂ।

**ਯਥਾ**—ਸਚ ਸਚਾ ਕੁਦਰਤਿ ਜਾਣੀਐ, ਦਿਨੁ ਰਾਤੀ ਜਿਨਿ ਬਣਾਈਆ॥

ਸੋ ਸਚੁ ਸਾਲਾਹੀ ਸਦਾ ਸਦਾ, ਸਚੁ ਸਚੇ ਕੀਆ ਵਡਿਆਈਆ ॥

[੩੧੩-ਗਉੜੀ ਵਾਰ ਪਉੜੀ-੨੩]

---

੧. ਇਹ ਭਗਵਤੀ ਛੰਦ ਦਾ, ਦੂਜਾ ਰੂਪ ਹੈ, ਇਸਦਾ ਲਖਸ਼ਣ ਇਹ ਹੈ—ਪ੍ਰਤੀਚਰਨ. ਜ.ਸ.ਲ.ਗ. ।ऽ।, ॥ऽ, ।, ऽ,-॥

**ਯਥਾ**—ਤੇਰਾ ਰੂਪੁ ਨ ਜਾਈ ਲਖਿਆ, ਕਿਉ ਤੁਝਹਿ ਧਿਆਵਹੀ॥
ਤੂ ਸਭ ਮਹਿ ਵਰਤਹਿ ਆਪਿ, ਕੁਦਰਤਿ ਦੇਖਾਵਹੀ॥ [੧੦੯੫-ਮਾਰੂ ਵਾਰ ਪਉੜੀ-੩]

## ਕਿ ਹਾਜਰ ਹਜੂਰ ਹੈਂ॥

[ **ਪਦ ਅਰਥ**—ਹਾਜਰ. ਅਰਬੀ. ਹਾਜ਼ਿਰ. ਵਿਸ਼ੇਸ਼ਣ-ਮੌਜੂਦ. ਉਪੱਸਥਿਤ. ਭਾਵ-ਅਰਥ—ਨੇੜੇ. (੨) ਜਾਹਰ. ਪ੍ਰਤੱਖ. ਪ੍ਰਗਟ॥ ਹਜ਼ੂਰ. ਅਰਬੀ. ਵਿਸ਼ੇਸ਼ਣ-ਪ੍ਰਤੱਖ. ਹਾਜਿਰ. ਪਾਸ. ਸਾਹਮਣੇ. (੨) ਸਤਿਕਾਰ ਯੋਗ ਸ਼ਬਦ. ਸ੍ਰੀਮਾਨ ਜੀ. ਜੀ ਹਜ਼ੂਰ। ]

**ਅਰਥ**—ਹੇ ਅਕਾਲ ਪੁਰਖ! ਤੂੰ [ਹਾਜ਼ਰ] = ਨੇੜੇ ਤੋਂ ਵੀ [ਹਜ਼ੂਰ] = ਨੇੜੇ ਹੈਂ, ਕਿਉਂਕਿ ਤੂੰ ਹੀ ਸਭ ਦਾ ਆਤਮਾ ਸਰੂਪ ਹੈਂ, ਇਸ ਕਰਕੇ, ਤੂੰ ਮਨ ਬੁੱਧੀ ਆਦਿਕਾਂ ਤੋਂ ਵੀ ਨੇੜੇ ਹੈਂ।

**ਯਥਾ**— ਸੋ ਪ੍ਰਭੁ ਨੇਰੈ ਹੂ ਤੇ ਨੇਰੈ॥ ਸਿਮਰਿ ਧਿਆਇ ਗਾਇ ਗੁਨ ਗੋਬਿੰਦ, ਦਿਨੁ ਰੈਨਿ ਸਾਝ ਸਵੇਰੈ॥
[੫੩੦-ਦੇਵਗੰਧਾਰੀ ਮ: ੫]

**ਯਥਾ ਹੋਰ**—ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ॥
ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ॥ [੭੮੪-ਸੂਹੀ ਮ: ੫]

**ਦੂਜਾ ਅਰਥ**—ਹੇ ਹਜ਼ੂਰ ਅਕਾਲ ਪੁਰਖ! ਆਪ ਜੀ ਸਰਬ ਜਗ੍ਹਾ ਵਿਖੇ [ਹਾਜ਼ਰ] = ਮੌਜੂਦ ਹੋ, ਐਸੀ ਕੋਈ ਜਗ੍ਹਾ ਨਹੀਂ, ਜਿੱਥੇ ਆਪ ਜੀ ਨਹੀਂ ਹੋ।

**ਯਥਾ**—ਜਹਾ ਦੇਖਾ ਤਹਾ ਸੁਆਮੀ, ਪਾਰਬ੍ਰਹਮੁ ਸਭ ਠਾਏ॥
ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ, ਹਰਿ ਪਾਇਅੜਾ ਘਰਿ ਆਏ॥
[੫੪੨-ਬਿਹਾਗੜਾ ਮ: ੫]

**ਯਥਾ ਹੋਰ**—ਲਾਲ ਲਾਲ ਮੋਹਨ ਗੋਪਾਲ ਤੂ॥ ਕੀਟ ਹਸਤੀ ਪਾਖਾਣ ਜੰਤ, ਸਰਬ ਮੈ ਪ੍ਰਤਿਪਾਲ ਤੂ॥ ਰਹਾਉ॥
ਨਹ ਦੂਰਿ ਪੂਰਿ ਹਜੂਰਿ ਸੰਗੇ, ਸੁੰਦਰ ਰਸਾਲ ਤੂ॥ [੧੨੩੧-ਸਾਰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭਨਾਂ ਦੇ [ਹਜ਼ੂਰ] = ਪਾਸ ਹਮੇਸ਼ਾ [ਹਾਜਰ] = ਮੌਜੂਦ ਹੈਂ।

**ਯਥਾ**—ਸਭਨਾ ਕਾ ਸਹੁ ਏਕੁ ਹੈ, ਸਦਹੀ ਰਹੈ ਹਜੂਰਿ॥
ਨਾਨਕ ਹੁਕਮੁ ਨ ਮੰਨਈ, ਤਾ ਘਰ ਹੀ ਅੰਦਰਿ ਦੂਰਿ॥ [੫੧੦-ਗੂਜਰੀ ਵਾਰ ਸਲੋਕ ਮ:-੩]

**ਚੌਥਾ ਅਰਥ**—ਹੇ ਅਕਾਲ ਪੁਰਖ! ਜੋ ਤੇਰੇ ਪਾਸ ਹਾਜ਼ਰ ਹਨ, ਅਰਥਾਤ ਜੋ ਤੇਰੇ ਨਾਮ ਜਪਣ, ਤੇ ਭਗਤੀ ਕਰਨ ਕਰਕੇ, ਤੇਰੇ ਸਨਮੁੱਖ ਹੋਏ ਹਨ, ਤੂੰ ਉਨ੍ਹਾਂ ਦੇ ਤਾਂਈ ਹਮੇਸ਼ਾ [ਹਜ਼ੂਰ] ਨਜਦੀਕ ਹੈਂ।

**ਯਥਾ**—ਹਾਜਰੁ ਹਜੂਰਿ ਹਰਿ ਵੇਪਰਵਾਹਾ॥ ਨਾਨਕ ਗੁਰਮੁਖਿ ਨਾਮਿ ਸਮਾਹਾ॥ [੧੨੬੧-ਮਲਾਰ ਮ: ੩]

## ਹਮੇਸੁਲ ਸਲਾਮ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਹਮੇਸੁਲ] = ਸਦਾ [ਸਲਾਮ] = ਸਲਾਮਤ (ਸੱਤ) ਸਰੂਪ ਹੈਂ, ਕਿਉਂਕਿ ਤੂੰ ਹੀ ਹਮੇਸ਼ਾ ਸਥਿਰ ਰਹਿਣ ਵਾਲਾ ਹੈਂ।

**ਯਥਾ**—ਮੀਤ ਸਾਜਨ ਸਰਬ ਗੁਣ ਨਾਇਕ, ਸਦਾ ਸਲਾਮਤਿ ਦੇਵਾ॥
ਈਤ ਊਤ ਜਤ ਕਤ, ਤਤ ਤੁਮ ਹੀ, ਮਿਲੈ ਨਾਨਕ ਸੰਤ ਸੇਵਾ॥ [੬੮੦-ਧਨਾਸਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੈਨੂੰ ਸਰਬ ਜੀਵ [ਹਮੇਸੁਲ] = ਹਮੇਸ਼ਾਂ ਹੀ [ਸਲਾਮ] = ਨਮਸ਼ਕਾਰਾਂ ਕਰਦੇ ਹਨ, ਕਿਉਂਕਿ ਤੂੰ ਹੀ ਸਭਨਾਂ ਦੀ ਰੱਖਿਆ ਆਦਿ ਕਰਦਾ ਹੈਂ ਅਤੇ ਸਰਬ ਜਗਾ ਪ੍ਰੀਪੂਰਨ ਹੋ ਰਿਹਾ ਹੈਂ।

**ਯਥਾ—** ਗਰਭ ਘੋਰ ਮਹਿ ਰਾਖਨਹਾਰੁ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ॥ [੮੬੩-ਗੌਂਡ ਮ: ੫]

**ਯਥਾ ਹੋਰ—** ਨਰਨਰਹ ਨਮਸਕਾਰੰ॥ ਜਲਨ ਥਲਨ ਬਸੁਧ ਗਗਨ, ਏਕ ਏਕੰਕਾਰੰ॥ [੯੦੧-ਰਾਮਕਲੀ ਮ: ੫]

## ਸਮਸਤੁਲ ਕਲਾਮ ਹੈਂ॥ ੧੫੦॥

**ਅਰਥ—**ਹੇ ਅਕਾਲ ਪੁਰਖ! ਤੂੰ ਹੀ [ਸਮੁਸਤੁਲ] = ਸਰਬ [ਕਲਾਮ] = ਬਾਣੀ (ਬਚਨ) ਰੂਪ ਹੋ ਰਿਹਾ ਹੈਂ, ਕਿਉਂਕਿ ਬੋਲ ਰੂਪ, ਤੇ ਬੋਲਣੇ ਵਾਲਾ, ਤੂੰ ਆਪ ਹੀ ਹੈਂ।

**ਯਥਾ—**ਜੋ ਕਿਛੁ ਕਰੇ ਸੁ ਆਪੇ ਸੁਆਮੀ, ਹਰਿ ਆਪੇ ਕਾਰ ਕਮਾਵੈ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ, ਹਰਿ ਆਪੇ ਬੋਲਿ ਬੁਲਾਵੈ॥ [੭੨੦-ਬੈਰਾੜੀ ਮ: ੪]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਦੇ, **ਮਸਤਕ** ਉੱਪਰ, ਲੇਖ ਲਿੱਖਣ ਲਈ [ਕਲਾਮ] = ਕਲਮ ਰੂਪ ਹੋ ਰਿਹਾ ਹੈਂ, ਕਿਉਂਕਿ ਆਪ ਹੀ, ਲੇਖ ਲਿਖਣ ਵਾਲਾ ਤੇ ਲੇਖਣੀ ਰੂਪ ਹੈਂ।

**ਯਥਾ—**ਆਪੇ ਗੁਣ ਗਾਵਾਇਦਾ ਪਿਆਰਾ, ਆਪੇ ਸਬਦਿ ਸਮਾਹਾ॥
ਆਪੇ ਲੇਖਣਿ ਆਪਿ ਲਿਖਾਰੀ, ਆਪੇ ਲੇਖੁ ਲਿਖਾਹਾ॥ [੬੦੬-ਸੋਰਠ ਮ: ੪]

## ਕਿ ਸਾਹਿਬ ਦਿਮਾਗ ਹੈਂ॥

{ **ਪਦ ਅਰਥ—**ਦਿਮਾਗ. ਅਰਬੀ. ਸੰਗਯਾ-ਮਗਜ. ਮਸਤਿਸ਼ਕ. ਬੁੱਧੀ ਦਾ ਅਸਥਾਨ. (੨) ਬੁੱਧੀ. ਅਕਲ. ਸਮਝ. ਹੋਸ਼। }

**ਅਰਥ—**ਹੇ ਅਕਾਲ ਪੁਰਖ! ਜੋ ਤੂੰ ਹੈਂ, ਸੋ ਸੰਪੂਰਨ [ਦਿਮਾਗ਼] = ਅਕਲ ਦਾ [ਸਾਹਿਬ] = ਮਾਲਕ ਹੈਂ, ਕਿਉਂਕਿ ਤੇਰੇ ਵਰਗਾ ਦਿਮਾਗ਼ ਕਿਸੇ ਦਾ ਨਹੀਂ, ਤੂੰ ਤਾਂ, ਵੱਡਾ ਚਤੁਰ ਤੇ ਦਾਨਾਅ ਹੈਂ।

**ਯਥਾ—**ਰੂਪ ਕੋ ਨਿਵਾਸ ਹੈਂ ਕਿ ਬੁਧਿ ਕੋ ਪ੍ਰਕਾਸ ਹੈਂ, ਕਿ ਸਿਧਤਾ ਕੋ ਬਾਸ ਹੈਂ, ਕਿ ਬੁਧਿ ਹੂੰ ਕੋ ਘਰੁ ਹੈਂ॥
[ਅਕਾਲ ਉਸਤਤਿ ਛੰਦ ਨੰਬਰ-੨੬੧]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਸਾਹਿਬ] = ਵੱਡੀ [ਦਿਮਾਗ਼] = ਹੋਸ਼ ਵਾਲਾ ਹੈਂ, ਕਿਉਂਕਿ ਤੂੰ ਚੇਤਨ, ਤੇ ਗਿਆਨ ਸਰੂਪ ਹੈਂ।

**ਯਥਾ—**ਜਾਕੈ ਗ੍ਰਿਹਿ ਨਵਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥
ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭੁ ਸਭਨਾ ਗਲਾ ਜੋਗਾ ਜੀਉ॥ [੧੦੮-ਮਾਝ ਮ: ੫]

## ਕਿ ਹੁਸਨੁਲ ਚਰਾਗ ਹੈਂ॥

{ **ਪਦ ਅਰਥ—**ਚਰਾਗ. ਫਾਰਸੀ. ਸੰਗਯਾ-ਦੀਪਕ. ਭਾਵ ਅਰਥ—ਪ੍ਰਕਾਸ਼. ਅਤੇ ਜਿਸ ਪ੍ਰਕਾਰ ਦੀਪਕ ਪ੍ਰਕਾਸ਼ ਨਾਲ ਜੱਗ ਮਗਾਉਂਦਾ ਹੈਂ, ਇਸੀ ਪ੍ਰਕਾਰ ਸੁੰਦਰਤਾ ਦੀ ਜੋਤੀ ਵੀ, ਚੇਹਰੇ ਉਪੱਰ ਜਗ ਮਗਾਇਆ ਕਰਦੀ ਹੈ, ਇਸ ਸੁੰਦਰਤਾ ਨੂੰ ਲੈ ਕੇ, ਚਰਾਗ ਦਾ ਭਾਵ ਅਰਥ, ਚੇਹਰਾ ਵੀ ਹੈ। }

**ਅਰਥ—**ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਹੁਸਨਲ] = ਸੁੰਦਰਤਾ ਦਾ [ਚਰਾਗ] = ਦੀਪਕ ਹੈਂ, ਕਿਉਂਕਿ ਤੇਰੇ ਚੇਹਰੇ ਉੱਪਰ ਸੁਹੱਪਣਤਾ, ਦੀਪਕ ਦੇ ਪ੍ਰਕਾਸ਼ ਦੀ ਤਰ੍ਹਾਂ, ਜਗ-ਮਗਾ ਰਹੀ ਹੈ, ਇਸ ਲਈ ਤੇਰਾ ਚੇਹਰਾ ਰੌਸ਼ਨ ਚਰਾਗ ਹੈ।

**ਯਥਾ—**ਮੁਖ ਮੰਡਲ ਪਰ ਲਸਤ ਜੋਤਿ, ਉਦੋਤ ਅਮਿਤ ਗਤਿ॥
ਜਟਤ ਜੋਤ ਜੱਗ ਮੱਗਤ, ਲੱਜਤ ਲਖ ਕੋਟਿ ਨਿਖਤਿ ਪਤਿ॥
[ਗਿਆਨ ਪ੍ਰਬੋਧ ਛੰਦ ਨੰਬਰ-੩੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੂਰਜ ਤੇ ਚੰਦ੍ਰਮਾ ਰੂਪ, ਦੋ ਸੁੰਦਰ ਦੀਪਕ ਸੰਸਾਰ ਨੂੰ ਰੌਸ਼ਨੀ ਦੇਣ ਵਾਸਤੇ ਰਚਨਾ ਕੀਤੇ ਹਨ।

**ਯਥਾ**—ਤੁਧੁ ਆਪੇ ਧਰਤੀ ਸਾਜੀਐ, ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ, ਵਾਪਾਰੁ ਕਰੀਵੇ॥ [੮੩-ਸਿਰੀ ਰਾਗ ਕੀ ਵਾਰ ਪਉੜੀ-੩]

## ਕਿ ਕਾਮਲ ਕਰੀਮ ਹੈਂ॥

{ **ਪਦ ਅਰਥ**—ਕਾਮਲ. ਅਰਬੀ. ਕਾਮਿਲ. ਵਿਸ਼ੇਸ਼ਣ-ਪੂਰਾ. ਪੂਰਨਤਾ ਵਾਲਾ. (੨) ਭਾਵ-ਅਰਥ-ਵੱਡਾ ਅਤੇ ਚਤੁਰ॥ ਕਰੀਮ. ਅਰਬੀ. ਵਿਸ਼ੇਸ਼ਣ-ਕ੍ਰਿਪਾ ਕਰਨ ਵਾਲਾ. ਉਦਾਰ। }

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਕਾਮਲ] = ਪੂਰਨ [ਕਰੀਮ] = ਕ੍ਰਿਪਾਲੂ ਹੈਂ, ਕਿਉਂਕਿ ਤੂੰ ਬਹੁਤ ਵੱਡੀ ਕਿਰਪਾ ਦੇ ਕਰਨ ਵਾਲਾ ਹੈਂ, ਜੋ ਕਿ ਸਰਬ ਪਾਪਾਂ ਨੂੰ, ਬਖਸ਼ ਕੇ ਪਵਿਤ੍ਰ ਕਰ ਦਿੰਦਾ ਹੈਂ।

**ਯਥਾ**—ਰਾਖ ਲੇਹੁ ਗੋਬਿੰਦ ਦਇਆਲ॥ ਤੇਰੀ ਸਰਣਿ ਪੂਰਨ ਕ੍ਰਿਪਾਲ॥
ਤੁਝ ਬਿਨੁ ਦੂਜਾ ਨਾਹੀ ਠਾਉ॥ ਕਰਿ ਕਿਰਪਾ ਪ੍ਰਭ ਦੇਹੁ ਨਾਉ॥ [੧੧੯੩-ਬਸੰਤ ਮ: ੫]

**ਯਥਾ ਹੋਰ**—ਪ੍ਰਭ ਬਖਸੰਦ ਦੀਨ ਦਇਆਲ॥ ਭਗਤਿ ਵਛਲ ਸਦਾ ਕਿਰਪਾਲ॥
[੨੯੦-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਬਹੁਤ ਵੱਡਾ ਤੇ [ਕਾਮਲ] = ਚਤੁਰ ਕ੍ਰਿਪਾਲੂ ਹੈਂ, ਕਿਉਂਕਿ ਤੂੰ ਕ੍ਰਿਪਾ ਵੀ ਬੜੀ ਚਤੁਰਾਈ ਨਾਲ ਕਰਦਾ ਹੈਂ, ਜਿਸ ਨਾਲ ਜੀਵ ਦਾ ਉਧਾਰ ਹੋ ਜਾਵੇ।

{ ਭਾਵ—ਇਹ ਕਿ ਜਿਸ ਉੱਪਰ ਪੂਰਨ ਕ੍ਰਿਪਾ ਕਰਦਾ ਹੈਂ, ਉਸਨੂੰ ਸੰਸਾਰ ਵਿੱਚ ਨਹੀਂ ਫਸਾਉਂਦਾ ਬਲਕਿ ਆਪਣੀ ਭਗਤੀ, ਤੇ ਚਰਨਾਂ ਦੀ ਸਰਣ ਆਦਿ ਦੇ ਕੇ, ਉਧਾਰ ਕਰ ਦਿੰਦਾ ਹੈਂ। }

**ਯਥਾ**—ਭਇਓ ਕ੍ਰਿਪਾਲ ਦੀਨ ਦੁਖ ਭੰਜਨੁ, ਪਰਾ ਪੂਰਬਲਾ ਜੋਰ॥
ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ, ਬਿਨਸਿਓ ਆਨ ਨਿਹੋਰ॥ [੧੨੨੮-ਸਾਰਗ ਮ: ੫]

## ਕਿ ਰਾਜ਼ਕ ਰਹੀਮ ਹੈਂ॥ ੧੫੧॥

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭ ਨੂੰ ਰਿਜ਼ਕ ਦੇ ਦੇਣ ਵਾਲਾ, ਬੜਾ [ਰਹੀਮ] = ਰਹਿਮ ਦਿਲ, ਤੇ ਪਰਮ ਦਿਆਲੂ ਹੈਂ।

**ਯਥਾ**— ਲਖ ਚਉਰਾਸੀਹ ਜਿਨਿ ਸਿਰੀ, ਸਭਸੈ ਦੇਇ ਅਧਾਰੁ॥
ਨਿਰਭਉ ਸਦਾ ਦਇਆਲੁ ਹੈ, ਸਭਨਾਂ ਕਰਦਾ ਸਾਰ॥ [੨੭-ਸਿਰੀ ਰਾਗ ਮ: ੩]

**ਯਥਾ ਹੋਰ**— ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥ [੮੯੬-ਰਾਮਕਲੀ ਮ: ੫]

## ਕਿ ਰੋਜ਼ੀ ਦਿਹੰਦ ਹੈਂ॥

{ **ਪਦ ਅਰਥ**—ਰੋਜ਼ੀ, ਫਾਰਸੀ, ਸੰਗਯਾ-ਨਿਤ ਦਾ ਭੋਜਨ }

**ਅਰਥ**—ਹੇ ਅਕਾਲ ਪੁਰਖ! ਜੋ ਤੂੰ ਹੀ ਸਭ ਨੂੰ ਅਨੇਕ ਪ੍ਰਕਾਰ ਨਾਲ [ਰੋਜ਼ੀ] = ਰਿਜ਼ਕ (ਭੋਜਨ) ਦੇ ਤਾਂਈ [ਦਿਹੰਦ] = ਦਿੰਦਾ ਹੈਂ।

{ ਭਾਵ—ਇਹ, ਕਿ ਜਿੱਥੇ ਵੀ ਕੋਈ ਹੈ, ਪ੍ਰਮੇਸ਼੍ਵਰ ਓਥੇ ਹੀ, ਉਸਦਾ ਭੋਜਨ ਪਹੁੰਚਾ ਕੇ, ਸਭ ਦੀ ਪਾਲਨਾ ਕਰ ਰਿਹਾ ਹੈ। }

ਯਥਾ—ਅਪੁਨੇ ਜੀਅ ਜੰਤ ਪ੍ਰਤਿਪਾਰੇ॥ ਜਿਉ ਬਾਰਿਕ ਮਾਤਾ ਸੰਮਾਰੇ॥
ਦੁਖ ਭੰਜਨ ਸੁਖ ਸਾਗਰ ਸੁਆਮੀ, ਦੇਤ ਸਗਲ ਆਹਾਰੇ ਜੀਉ॥ [੧੦੫-ਮਾਝ ਮ: ੫]

## { ਨਿਤ ਦੇ ਭੋਜਨ ਉਪਰ, ਮਹਾਤਮਾ ਸਹਿਜਰਾਮ ਜੀ ਦੀ ਸਾਖੀ }

ਇੱਕ, ਸਹਿਜ ਰਾਮ ਜੀ ਨਾਮ ਦੇ, ਬਹੁਤ ਉੱਚ-ਕੋਟੀ ਦੇ ਮਹਾਤਮਾ ਹੋਏ ਹਨ, ਉਨ੍ਹਾਂ ਨੇ ਇੱਕ ਵਾਰੀ ਸੰਗਤ ਵਿੱਚ ਬੈਠਿਆਂ ਨੇ, ਕਥਾ ਵਿੱਚ ਭ੍ਰੋਸੇ ਦੇ ਪ੍ਰਸੰਗ ਵਿੱਚ ਸੁਣਿਆ, ਕਿ ਜੀਵ ਨੂੰ ਚਾਹੀਦਾ ਹੈ, ਕਿ ਪ੍ਰਮੇਸ਼ੂਰ ਤੇ ਭਰੋਸਾ ਰੱਖੇ, ਕਿਉਂਕਿ ਜਿੱਥੇ-ਕਿੱਥੇ ਵੀ, ਜੋ ਕੋਈ ਜੀਵ ਹੈ, ਓਥੇ ਹੀ ਪ੍ਰਭੂ ਉਸਨੂੰ ਰੋਜੀ (ਨਿੱਤ ਦਾ ਭੋਜਨ) ਪਹੁੰਚਾ ਦਿੰਦਾ ਹੈ, ਭੁੱਖਾ ਨਹੀਂ ਮਰਣ ਦਿੰਦਾ-ਜੇਕਰ ਨ ਖਾਵੇ, ਤਾਂ ਓਹੁ ਦੰਦ ਭੰਨ ਕੇ ਵੀ, ਖੁਆਉਂਦਾ ਹੈ,-ਇਸ ਕਰਕੇ ਹੇ ਜੀਵ, ਤੂੰ ਧੀਰਜ ਰੱਖ ਭੋਜਨ ਦਾ ਫਿਕਰ ਨ ਕਰ, ਕੇਵਲ ਪ੍ਰਭੂ ਦੀ, ਬੰਦਗੀ ਦਾ ਹੀ ਫਿਕਰ ਕਰ।

ਐਸੇ ਬਚਨਾਂ ਨੂੰ ਸੁਣ ਕੇ, ਮਹਾਤਮਾ ਸਹਿਜ ਰਾਮ ਜੀ ਦੇ ਮਨ ਵਿੱਚ, ਸੰਕਲਪ ਆਇਆ ਕਿ ਇਸ ਗੱਲ ਦੀ ਅਜਮਾਇਸ਼ ਕਰਨੀ ਚਾਹੀਦੀ ਹੈ ਕਿ ਇਹ ਗੱਲ ਸੱਚ ਵੀ ਹੈ ? ਕਿ ਜਿੱਥੇ-ਕਿੱਥੇ ਜੋ ਜੀਵ ਹੈ, ਓਥੇ ਹੀ ਉਸਦਾ ਨਿੱਤ ਦਾ ਭੋਜਨ ਪ੍ਰਭੂ ਪਹੁੰਚਾ ਦਿੰਦਾ ਹੈ।

ਯਥਾ—ਪਾਖਣਿ ਕੀਟੁ ਗੁਪਤੁ ਹੋਇ ਰਹਤਾ, ਤਾਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ॥ [੪੮੮-ਭਗਤ ਧੰਨਾ ਜੀ]

ਯਥਾ ਹੋਰ—ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪਥਰ ਮਹਿ ਜੰਤ ਉਪਾਏ, ਤਾਕਾ ਰਿਜਕੁ ਆਗੈ ਕਰਿ ਧਰਿਆ॥
[੧੦—ਰਹਿਰਾਸ-ਰਾਗ ਗੂਜਰੀ ਮ: ੫]

ਇਸ ਤਰ੍ਹਾਂ ਦੇ ਬਚਨਾਂ ਨੂੰ ਤਾਂ ਸਾਰੇ ਹੀ ਸੰਤ ਮਹਾਤਮਾ ਕਹਿੰਦੇ ਹਨ-ਪਰ ਹੁਣ ਆਪਣੇ ਨੇਤ੍ਰਾਂ ਨਾਲ ਵੀ ਦੇਖਣਾ ਚਾਹੀਦਾ ਹੈ, ਤਦ ਹੀ ਇਹ ਗੱਲ, ਨਿਸ਼ਚੇ ਵਿੱਚ ਆਵੇਗੀ-ਇਸ ਤਰ੍ਹਾਂ ਦੀ ਮਨ ਵਿੱਚ ਵਿਚਾਰ ਕਰਕੇ, ਉਥੋਂ ਚੱਲ ਪਏ ਅਤੇ ਇੱਕ ਭਿਆਨਕ ਜੰਗਲ ਵਿੱਚ ਚਲੇ ਗਏ-ਜਿੱਥੇ ਰਸਤਾ ਵੀ ਨੇੜੇ ਨਹੀਂ ਸੀ, ਅਤੇ ਚਾਰ-ਚਾਰ ਕੋਹ ਤੱਕ ਕੋਈ ਪਿੰਡ ਵੀ ਨਹੀਂ ਸੀ, ਕੇਵਲ ਜੰਗਲ ਹੀ ਜੰਗਲ ਸੀ, ਐਸੀ ਜਗ੍ਹਾ ਤੇ ਜਾਕੇ ਬੈਠ ਗਏ ਅਤੇ ਮਨ ਵਿੱਚ ਵਿਚਾਰ ਕੀਤਾ, ਕਿ ਦੇਖਦੇ ਹਾਂ ਕਿ ਕਿਸ ਤਰਾਂ ਭਗਵਾਨ ਰੋਜੀ (ਭੋਜਨ) ਪਹੁੰਚਾਉਂਦਾ ਹੈ।

ਜਦ ਭੋਜਨ ਦਾ ਸਮਾਂ ਨੇੜੇ ਆਇਆ, ਤਦ ਇਨ੍ਹਾਂ ਵਾਸਤੇ, ਪ੍ਰਭੂ ਨੇ ਸਮਾਨ ਨਾਲ ਲੱਦੇ ਹੋਏ, ਇੱਕ, ਊਠਾਂ ਦੇ ਕਾਫਲੇ ਨੂੰ ਰਸਤੇ ਤੋਂ ਭਟਕਾ ਦਿੱਤਾ, ਜਿੱਥੇ ਸਹਿਜ ਰਾਮ ਜੀ ਬੈਠੇ ਹੋਏ ਸਨ, ਭਟਕਦਾ ਹੋਇਆ ਕਾਫਲਾ, ਉਨ੍ਹਾਂ ਦੇ ਨੇੜੇ ਜਦ ਆਇਆ, ਤਦ ਊਠ ਆਪੇ ਹੀ ਉੱਥੇ ਆ ਕੇ ਬੈਠ ਗਏ, ਤਦ ਕਾਫਲੇ ਦੇ ਮਾਲਕ ਨੇ ਸੋਚਿਆ, ਕਿ ਊਠ ਥੱਕ ਗਏ ਹਨ, ਇਸ ਲਈ ਕੁਝ ਸਮਾਂ ਇਨਾਂ ਦਾ ਭਾਰ ਉਤਾਰ ਕੇ ਇਨਾਂ ਨੂੰ ਸਾਹ ਲੈ ਲੈਣ ਦੇਈਏ, ਤਦ ਸਭ ਊਠਾਂ ਦੇ ਭਾਰ ਉਤਾਰ ਦਿੱਤੇ ਅਤੇ ਜੋ ਨਾਲ ਦੇ ਬੰਦੇ, ਅੰਨ ਪਾਣੀ, ਆਪਣਾ ਨਾਲ ਲੈ ਕੇ ਆਏ ਸਨ, ਓਹੁ ਸਭ ਮਿਲ ਕੇ ਖਾਣ ਲੱਗ ਪਏ, ਪਰ ਕਾਫਲੇ ਦੇ ਮਾਲਕ, ਨੇ ਭੋਜਨ ਨਾ ਖਾਧਾ-ਤਦ ਕਾਫਲੇ ਦੇ ਸਾਥੀਆਂ ਨੇ, ਮਾਲਕ ਨੂੰ ਪੁੱਛਿਆ ਕਿ ਤੁਸੀਂ ਭੋਜਨ ਕਿਉਂ ਨਹੀਂ ਖਾਂਦੇ-ਤਦ ਮਾਲਕ ਨੇ ਕਿਹਾ-ਕਿ ਮੇਰਾ ਇੱਕ ਨਿਯਮ ਹੈ, ਕਿ ਪਹਿਲੇ ਕਿਸੀ ਸਾਧੂ ਸੰਤ ਨੂੰ, ਯਾ ਕਿਸੀ ਅਭਯਾਗਤ ਨੂੰ ਭੋਜਨ ਖੁਆ ਕੇ, ਫੇਰ ਮੈਂ ਕੁਝ ਛੱਕਦਾ ਹੁੰਦਾ ਹਾਂ-ਪਰ ਏਥੇ ਤਾਂ ਕੋਈ ਸਾਧੂ, ਸੰਤ ਯਾ ਕੋਈ ਅਭਯਾਗਤ ਨਜ਼ਰ ਨਹੀਂ ਆਉਂਦਾ, ਜੋ ਪਹਿਲੇ ਉਸਨੂੰ ਖੁਆ ਕੇ, ਤੇ ਫੇਰ ਮੈਂ ਖਾ ਲਵਾਂ, ਇਸ ਲਈ ਅੱਗੇ ਚੱਲ ਕੇ ਕਿਸੇ ਨੂੰ ਭੋਜਨ ਖੁਆ ਕੇ, ਫੇਰ ਮੈਂ ਖਾਵਾਂਗਾ-ਮਾਲਕ ਦੇ ਬੰਦੇ ਭੋਜਨ ਖਾਣ ਲਈ ਬਹੁਤ ਕਹਿ ਰਹੇ, ਪਰ ਮਾਲਕ ਨ ਮੰਨਿਆ, ਅਤੇ ਕਿਹਾ, ਇੱਕ ਦਿਨ ਭੋਜਨ ਨ ਵੀ ਖਾਧਾ, ਤਾਂ ਕੀ ਹੈ, ਮੈਂ ਆਪਣਾ ਨਿਯਮ ਕਿਉਂ ਤੋੜਾਂ ?

ਤਦ ਉਸਦੇ ਸਾਥ ਵਾਲੇ ਨੇੜੇ-ਤੇੜੇ ਜਾ ਕੇ, ਕਿਸੇ ਪੁਰਸ਼ ਦੀ, ਭਾਲ ਕਰਨ ਲੱਗ ਪਏ, ਮਤਾਂ ਕਿਤੇ ਕੋਈ ਪੁਰਖ, ਨਜ਼ਰ ਪੈ ਜਾਵੇ, ਤੇ ਮਾਲਕ, ਉਸਨੂੰ ਭੋਜਨ ਖੁਆ ਕੇ, ਫੇਰ ਆਪ ਵੀ ਖਾ ਲਵੇ, ਉਸ ਜੰਗਲ ਵਿੱਚ ਥਾਂ-ਥਾਂ ਜਾ ਕੇ, ਢੂੰਡਣ ਲੱਗ ਪਏ-ਤਦ ਇੱਕ ਜਗਾ ਉਨ੍ਹਾਂ ਨੂੰ ਬ੍ਰਿਛਾਂ ਦੇ ਝੁੰਡ ਵਿੱਚ ਕੱਪੜੇ ਦੀ ਝਲਕ ਪਈ-ਤਦ ਢੂੰਡਣ ਵਾਲਿਆਂ

ਨੇ ਆਵਾਜ਼ ਮਾਰ ਕੇ, ਸਾਥੀਆਂ ਨੂੰ ਕਿਹਾ, ਇਨ੍ਹਾਂ ਬ੍ਰਿਛਾਂ ਦੇ ਝੁੰਡ ਵਿੱਚ ਕੋਈ ਆਦਮੀ ਪ੍ਰਤੀਤ ਹੁੰਦਾ ਹੈ-ਜਦ ਮਹਾਤਮਾ ਸਹਿਜ ਰਾਮ ਜੀ ਨੇ ਲੋਕਾਂ ਦੀ ਅਵਾਜ਼ ਸੁਣੀ, ਤਦ ਮਹਾਤਮਾ ਜੀ, ਕੱਪੜਾ ਤਾਣ ਕੇ, ਲੰਮੇ ਪੈ ਕੇ ਸੌਂ ਗਏ, ਤਦ ਨੂੰ ਢੂੰਡਣ ਵਾਲੇ, ਪੰਜ ਸਤ ਬੰਦੇ, ਉਨ੍ਹਾਂ ਦੇ ਪਾਸ ਪਹੁੰਚ ਗਏ, ਅਤੇ ਦੇਖਿਆ ਕਿ ਕੋਈ ਆਦਮੀ ਕੱਪੜਾ ਤਾਣ ਕੇ, ਸੁੱਤਾ ਪਿਆ ਹੈ, ਅਤੇ ਪਾਸ ਜਾ ਕੇ ਉਨ੍ਹਾਂ ਨੂੰ ਉੱਚੀ ਅਵਾਜ਼ ਦੇ ਕੇ ਬੁਲਾਇਆ, ਪਰ ਮਹਾਤਮਾ ਜੀ ਨ ਬੋਲੇ, ਬਲਕਿ ਦੰਦਾਂ ਨੂੰ ਖੂਬ ਜੋਰ ਨਾਲ ਮੀਟ ਲਿਆ, ਤਾ ਕਿ ਇਹ ਸਮਝਣ, ਕਿ ਇਹ ਤਾਂ ਮਰਿਆ ਹੋਇਆ ਹੈ, ਪਰ ਉਨ੍ਹਾਂ ਬੰਦਿਆਂ ਨੇ ਮਹਾਤਮਾ ਸਹਿਜਰਾਮ ਜੀ ਨੂੰ ਹੱਥ ਨਾਲ ਚੰਗੀ ਤਰ੍ਹਾਂ ਹਿਲਾਇਆ, ਤਦ ਵੀ ਮਹਾਤਮਾ ਜੀ ਨ ਬੋਲੇ-ਫੇਰ ਉਨ੍ਹਾਂ ਨੇ ਕੱਪੜਾ ਉਤਾਰ ਕੇ ਦੇਖਿਆ ਤਾਂ ਕੀ ਦੇਖਣ, ਕਿ ਦੰਦਲ ਪਈ ਹੋਈ ਹੈ।

ਤਦ ਮਾਲਕ ਨੂੰ ਜਾ ਕੇ ਕਿਹਾ, ਕਿ ਇੱਕ ਆਦਮੀ ਤਾਂ ਸਾਨੂੰ ਲੱਭ ਪਿਆ ਹੈ, ਪਰ ਓਹੁ ਬੋਲ ਨਹੀ ਸਕਦਾ, ਕੀ ਜਾਣੀਐ, ਉਸਨੂੰ ਕੀ ਦੁੱਖ ਹੈ-ਤਦ ਮਾਲਕ ਨੇ ਕਿਹਾ, ਹੋ ਸਕਦਾ ਹੈ, ਓਹੁ ਭੁੱਖ ਪਿਆਸ ਦਾ ਮਾਰਿਆ ਬੇਹੋਸ਼ ਹੋ ਗਿਆ ਹੋਵੇਗਾ, ਤਾਂ ਹੀ ਦੰਦਲ ਪਈ ਹੋਵੇਗੀ-ਇਸ ਤਰਾਂ ਕਹਿ ਕੇ ਇੱਕ ਲੋਹੇ ਦੀ, ਸੀਖ ਜਿਹੀ, ਹੱਥ ਵਿੱਚ ਲੈ ਕੇ ਇੱਕ ਬੰਦੇ ਨੂੰ ਫੜ੍ਹਾ ਦਿੱਤੀ, ਤੇ ਕਿਹਾ ਜੇ ਓਹੁ ਬੇਹੋਸ਼ ਹੈ, ਤੇ ਦੰਦਲ ਪਈ ਹੋਈ ਹੈ, ਤਾਂ ਇਸ ਨਾਲ, ਦੋ ਦੰਦ ਉੱਪਰਲੇ, ਅਤੇ ਦੋ ਦੰਦ ਹੇਠਲੇ ਭੰਨ ਦਿਉ, ਤਾਂ ਕਿ ਮਿਸ਼ਰੀ ਦਾ ਸ਼ਰਬਤ ਅੰਦਰ ਲੰਘ ਜਾਵੇ, ਅਤੇ ਮੈਂ ਸਰਬਤ ਲੈ ਕੇ ਆਉਂਦਾ ਹਾਂ, ਅਤੇ ਇਹ ਉਸਦੇ ਮੂੰਹ ਵਿੱਚ ਪਾ ਕੇ ਸਹਿਜ-ਸਹਿਜ ਪਿਆ ਦਿਆਂਗੇ, ਤਦ ਮੇਰਾ ਨਿਯਮ ਪੂਰਾ ਹੋ ਜਾਵੇਗਾ।

ਤਦ ਓਹੁ ਆਦਮੀ ਸੀਖ ਲੈ ਕੇ ਤੁਰ ਪਿਆ, ਤੇ ਜਾਕੇ ਨਾਲ ਦੇ ਬੰਦਿਆਂ ਨੂੰ ਕਹਿੰਦਾ ਹੈ, ਇਹ ਤਾਂ ਬੇਹੋਸ਼ ਹੈ, ਦੰਦਲ ਪਈ ਹੋਈ ਹੈ, ਇਸ ਲਈ ਮਾਲਕ ਨੇ, ਦੋ ਦੰਦ ਉੱਪਰਲੇ ਅਤੇ ਦੋ ਦੰਦ ਹੇਠਲੇ, ਭੰਨਣ ਲਈ ਕਿਹਾ ਹੈ, ਤਾਂ ਕਿ ਮੂੰਹ ਵਿੱਚ ਸ਼ਰਬਤ ਲੰਘ ਜਾਵੇ, ਇਸ ਤਰ੍ਹਾਂ ਕਹਿ ਕੇ, ਜਦ ਦੰਦ ਭੰਨਣ ਲਈ ਤਿਆਰ ਹੋ ਗਏ-ਤਦ ਮਹਾਤਮਾ ਸਹਿਜ ਰਾਮ ਜੀ ਨੇ, ਆਪਣੇ ਮਨ ਵਿੱਚ ਕਿਹਾ, ਕਿ ਹੇ ਮਨਾ, ਦੰਦ ਭੰਨਾ ਕੇ **ਹੀ, ਕਿਉਂ** ਖਾਂਦਾ ਹੈ-ਹੁਣ ਤਾਂ ਸਿੱਧਾ ਹੋ ਕੇ ਬੈਠ, ਅਤੇ ਭੋਜਨ ਖਾ ਲੈ-ਭਗਵਾਨ ਨੇ ਤਾਂ ਰੋਜੀ (ਭੋਜਨ) ਪਹੁੰਚਾਵਣ ਦਾ ਨਿਯਮ ਪੂਰਾ ਕਰ ਦਿੱਤਾ ਹੈ, ਜੋ ਤੇਰੇ ਵਾਸਤੇ, ਊਠਾਂ ਦੇ ਕਾਫਲੇ ਨੂੰ ਭਟਕਾ ਕੇ ਤੇਰੇ ਪਾਸ ਹੀ ਲੈ ਆਇਆ ਹੈ-ਇਸ ਤਰਾਂ ਵਿਚਾਰ ਕੇ ਮਹਾਤਮਾ ਜੀ ਵਾਹਿਗੁਰੂ ਵਾਹਿਗੁਰੂ ਕਹਿ ਕੇ ਝੱਟ-ਪੱਟ ਉੱਠ ਕੇ ਬੈਠ ਗਏ, -ਤਦ ਨੂੰ ਮਾਲਕ ਵੀ ਸ਼ਰਬਤ ਲੈ ਕੇ ਆ ਗਿਆ, ਉਸਨੇ ਮਹਾਤਮਾ ਜੀ ਨੂੰ ਸਤ ਸੰਗਤ ਵਿੱਚ, ਸਤ ਸੰਗ ਕਰਦਿਆਂ, ਕਿਸੇ ਧਰਮਸਾਲ ਵਿੱਚ ਦੇਖਿਆ ਹੋਇਆ ਸੀ, ਤਦ ਉਸਨੇ, ਦੇਖਦਿਆ ਸਾਰ ਹੀ ਪਛਾਣ ਲਿਆ, ਕਿ ਇਹ ਤਾਂ ਮਹਾਤਮਾ ਸਹਿਜ ਰਾਮ ਜੀ ਹਨ, ਉਸ ਨੇ ਆਉਂਦਿਆ ਸਾਰ, ਪਹਿਲੇ ਮੱਥਾ ਟੇਕਿਆ, ਤਦ ਸਾਰੇ ਹੀ ਮੱਥਾ ਟੇਕਣ ਲੱਗ ਪਏ, ਅਤੇ ਬਹੁਤ ਪ੍ਰੀਤ ਨਾਲ ਭੋਜਨ ਛਕਾਇਆ, ਅਤੇ ਜੰਗਲ ਵਿੱਚ ਆਉਣ ਦੀ ਸਾਰੀ ਗੱਲ ਪੁੱਛੀ।

ਤਦ ਉਨ੍ਹਾਂ ਦੇ ਪੁੱਛਣ ਤੇ, ਸਭਨਾਂ ਨੂੰ ਪ੍ਰਮਾਤਮਾ ਤੇ ਭ੍ਰੋਸਾ ਪ੍ਰਖਣ ਦੀ, ਸਭ ਕਥਾ ਸੁਣਾ ਦਿੱਤੀ, ਅਤੇ ਆਪ ਭਗਵਾਨ ਦੀ ਸਮਰੱਥਾ ਨੂੰ ਸਮਝ ਕੇ, ਸਦਾ ਲਈ ਭਗਵਾਨ ਦੇ ਹੀ, ਹੋ ਰਹੇ।

[ਪੁਸਤਕ ਸੰਤ ਰਤਨ ਮਾਲਾ, ਸਫ਼ਾ 32, ਅੱਡਣ ਸ਼ਾਹੀ ਸਭਾ ਦੁਆਰਾ ਪ੍ਰਕਾਸ਼ਿਤ]

ਇਸੀ ਲਈ ਪ੍ਰਮਾਤਮਾ ਨੂੰ, ਗੁਰੂ ਜੀ ਨੇ, "ਕਿ ਰੋਜ਼ੀ ਦਿਹੰਦ ਹੈ" ਕਿਹਾ ਹੈ, ਕਿ ਓਹੁ ਸਭ ਨੂੰ, ਸਭ ਦੀ ਰੋਜੀ ਪਹੁੰਚਾ ਕੇ ਸਭ ਦੀ ਪਾਲਨਾ ਕਰਦਾ ਹੈ।

ਯਥਾ—ਦੀਨਨ ਕੀ ਪ੍ਰਤਿਪਾਲ ਕਰੈ, ਨਿਤ, ਸੰਤ ਉਬਾਰ ਗਨੀਮਨ ਗਾਰੈ॥
ਪੱਛ ਪਸੂ ਨਗ ਨਾਗ ਨਰਾਧਿਕ, ਸਰਬ ਸਮੈ ਸਭ ਕੋ ਪ੍ਰਤਿਪਾਰੈ॥
ਪੋਖਤ ਹੈ ਜਲ ਮੈ ਥਲ ਮੈ ਪਲ ਮੈ, ਕਲ ਕੇ ਨਹੀ ਕਰਮ ਬਿਚਾਰੈ॥
ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥

[ਅਕਾਲ ਉਸਤਤਿ, ਛੰਦ ਨੰ:-੨੪੩]

ਯਥਾ ਹੋਰ—ਅੱਛਰ ਆਦਿ ਅਨੀਲ ਅਨਾਹਦ, ਸਤ ਸਦੈਵ ਤੁਹੀ ਕਰਤਾਰਾ॥
ਜੀਵ ਜਿਤੇ ਜਲ ਮੈ ਥਲ ਮੈ, ਸਭ ਕੈ ਸਦ, ਪੇਟ ਕੋ ਪੋਖਨਹਾਰਾ॥ [ਤੇਤੀ ਸਵੈਯੇ-ਨੰ:-੬]

## ਕਿ ਰਾਜ਼ਕ ਰਹਿੰਦ ਹੈਂ॥

**ਪਦ ਅਰਥ**—ਰਹਿੰਦ. ਫਾਰਸੀ. ਰਹਾਨਿੰਦਹ. ਵਿਸ਼ੇਸ਼ਣ-ਰਿਹਾਈ ਦੇਣ ਵਾਲਾ. ਛੁੱਟਕਾਰਾ ਦੇਣ ਵਾਲਾ. ਖਲਾਸੀ ਦੇਣ ਵਾਲਾ. ਭਾਵ ਅਰਥ-ਮੁਕਤੀ ਦਾਤਾ (੨) ਹਿੰਦੀ. ਵਿਸ਼ੇਸ਼ਣ-ਰਹਿਣ ਵਾਲਾ. ਨਿਵਾਸ ਕਰਤਾ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦਾ [ਰਾਜ਼ਕ] = ਪ੍ਰਕਾਸ਼ਕ ਹੈਂ, ਕਿਉਂਕਿ ਸਾਰੇ ਸੰਸਾਰ ਨੂੰ ਤੂੰ ਹੀ ਰੱਚਿਆ ਹੈ, ਅਤੇ ਤੂੰ ਹੀ ਇਸ ਸੰਸਾਰ ਤੋਂ [ਰਹਿੰਦ] = ਮੁਕਤੀ ਦੇ ਦੇਣ ਵਾਲਾ ਹੈਂ, ਕਿਉਂਕਿ ਤੇਰੀ ਕ੍ਰਿਪਾ ਬਿਨਾਂ, ਇਸਦੇ ਮੋਹ-ਜਾਲ ਤੋਂ ਕੋਈ ਛੁੱਟ ਨਹੀਂ ਸਕਦਾ, ਇਸ ਕਰਕੇ ਇਸ ਤੋਂ ਖਲਾਸੀ, ਦੇ ਦੇਣ ਵਾਲਾ ਵੀ, ਤੂੰ ਹੀ ਹੈਂ।

**ਯਥਾ**—ਆਪਨ ਆਪਿ ਆਪਿ ਪ੍ਰਭੁ ਠਾਕੁਰੁ, ਪ੍ਰਭੁ ਆਪੇ ਸ੍ਰਿਸਟਿ ਸਵਾਰੇ॥
ਜਨ ਨਾਨਕ ਆਪੇ ਆਪਿ ਸਭੁ ਵਰਤੈ, ਕਰਿ ਕ੍ਰਿਪਾ ਆਪਿ ਨਿਸਤਾਰੇ॥ [੯੮੨-ਨਟ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭ ਦਾ [ਰਾਜ਼ਕ] = ਰੋਜੀ ਦਾਤਾ ਹੈਂ, ਅਤੇ ਤੂੰ ਹੀ ਸਭਨਾਂ ਵਿੱਚ [ਰਹਿੰਦ] = ਰਹਿਣ ਵਾਲਾ, ਸਰਬ ਨਿਵਾਸੀ ਹੈਂ, ਕਿਉਂਕਿ ਤੂੰ ਸਰਬ ਵਿੱਚ, ਵਿਆਪਕ ਹੋ ਰਿਹਾ ਹੈਂ।

**ਯਥਾ**—ਹਰਿ ਅਗਮ ਅਗੋਚਰੁ ਸਦਾ ਅਬਿਨਾਸੀ, ਸਰਬੇ ਰਵਿ ਰਹਿਆ ਘਟ ਵਾਸੀ॥
ਤਿਸੁ ਬਿਨੁ ਅਵਰੁ ਨ ਕੋਈ ਦਾਤਾ, ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ॥ [੧੦੭੦-ਮਾਰੂ ਮ: ੪]

**ਯਥਾ ਹੋਰ**—ਥਾਨ ਥਨੰਤਰਿ ਰਵਿ ਰਹਿਆ, ਪਾਰਬ੍ਰਹਮੁ ਪ੍ਰਭੁ ਸੋਇ॥
ਸਭਨਾ ਦਾਤਾ ਏਕੁ ਹੈ, ਦੂਜਾ ਨਾਹੀ ਕੋਇ॥ [੪੫-ਸ੍ਰੀ ਰਾਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਜੋ ਤੂੰ ਹੀ ਅਸਲ ਵਿੱਚ [ਰਾਜਕ] = ਰਾਜ-ਕਾਜ ਦਾ ਕਰਤਾ, ਅਸਲੀ ਰਾਜਾ ਹੈਂ, ਜੋ ਕਿ ਕਿਸੇ ਨੂੰ ਸਜਾ, ਅਤੇ ਕਿਸੇ ਨੂੰ [ਰਹਿੰਦ] = ਰਿਹਾਈ (ਖਲਾਸੀ) ਦੇ ਤਾਂਈ, ਦੇ ਰਿਹਾ ਹੈਂ।

**ਯਥਾ**— ਆਪੇ ਦਸ ਅਠ ਵਰਨ ਉਪਾਇਅਨੁ, ਆਪਿ ਬ੍ਰਹਮੁ ਆਪਿ ਰਾਜੁ ਲਇਆ॥
ਆਪੇ ਮਾਰੇ ਆਪੇ ਛੋਡੈ, ਆਪੇ ਬਖਸੇ ਕਰੇ ਦਇਆ॥ [੫੫੩-ਬਿਹਾਗੜਾ ਵਾਰ ਪਉੜੀ-੧੩]

## ਕਰੀਮੁਲ ਕਮਾਲ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਕਮਾਲ] = ਪੂਰਨ [ਕਰੀਮੁਲ] = ਕ੍ਰਿਪਾ ਦੇ ਕਰਨ ਵਾਲਾ ਹੈਂ।

**ਯਥਾ**—ਗੋਪਾਲ ਦਾਮੋਦਰ ਦੀਨ ਦਇਆਲ॥ ਦੁਖ ਭੰਜਨ ਪੂਰਨ ਕਿਰਪਾਲ॥
[੨੯੫-ਗਉੜੀ ਸੁਖਮਨੀ ਮ: ੫]

## ਕਿ ਹੁਸਨੁਲ ਜਮਾਲ ਹੈਂ॥੧੫੨॥

**ਪਦ ਅਰਥ**—ਜਮਾਲ. ਅਰਬੀ. ਸੰਗਯਾ-ਸੁੰਦ੍ਰਤਾ. (੨) ਅਤੇ ਸੁੰਦ੍ਰਤਾ ਦਾ ਵਿਸ਼ੇਸ਼ ਆਸਰਾ ਰੂਪ ਚੇਹਰਾ. ਹੋਣ ਕਰਕੇ, ਇਸਦਾ ਭਾਵ ਅਰਥ-ਚੇਹਰਾ ਵੀ ਹੈ-ਕਿਉਂਕਿ ਸੁੰਦ੍ਰਤਾ ਚੇਹਰੇ ਉੱਪਰ ਹੀ ਖਾਸ ਕਰਕੇ ਪ੍ਰਗਟ ਹੁੰਦੀ ਹੈ-ਇਸ ਭਾਵ ਨੂੰ ਲੈ ਕੇ. ਜਮਾਲ ਦਾ ਅਰਥ-ਸੁੰਦਰ ਚੇਹਰਾ ਹੈ।

**ਅਰਥ**—ਹੇ ਅਕਾਲ ਪੁਰਖ! ਤੇਰਾ [ਜਮਾਲ] = ਚੇਹਰਾ [ਹੁਸਨਲ] = ਸੁੰਦ੍ਰਤਾ ਦੇ ਸੰਯੁਕਤ ਹੈ।

**ਯਥਾ**— ਮੁਖ ਮੰਡਲ ਪਰ ਲਸਤ, ਜੋਤ ਉਦੋਤ ਅਮਿਤਗਤ॥
ਜਟਤ ਜੋਤ ਜੱਗ ਮੱਗਤ, ਲੱਜਤ ਲਖ ਕੋਟਿ ਨਿਖਤਿ ਪਤਿ॥ [ਗਿਆਨ ਪ੍ਰਬੋਧ ਛੰਦ ਨੰ:-੩੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਹੁਸਨਲ] = ਸੁੰਦ੍ਰ ਤੋਂ ਵੀ [ਜਮਾਲ] = ਸੁੰਦ੍ਰ ਹੈਂ।

**ਯਥਾ**—ਸੁੰਦਰ ਸਰੂਪ ਹੈਂ ਕਿ ਭੂਪਨ ਕੋ ਭੂਪ ਹੈਂ, ਕਿ ਰੂਪ ਹੂੰ ਕੋ ਰੂਪ ਹੈਂ, ਕੁਮਤ ਕੋ ਪਰਹਾਰ ਹੈਂ।
[ਅਕਾਲ ਉਸਤਤਿ ਛੰਦ ਨੰਬਰ-੨੫੯]

## ਗਨੀਮੁਲ ਖਿਰਾਜ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਗਨੀਮੁਲ] = ਹੰਕਾਰੀਆਂ ਨੂੰ [ਖਿਰਾਜ] = ਸਜਾ ਦੇ ਦੇਣ ਵਾਲਾ ਹੈਂ।

**ਯਥਾ**—ਦੀਨਨ ਕੋ ਦਾਤਾ ਹੈਂ, ਗਨੀਮਨ ਕੌਂ ਗਾਹਕ ਹੈ, ਸਾਧਨ ਕੋ ਰੱਛਕ ਹੈਂ, ਗੁਨਨ ਕੋ ਪਹਾਰ ਹੈਂ॥

[ਅਕਾਲ ਉਸਤਤਿ ਛੰਦ ਨੰ:- ੯੨੫੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਭਗਤਾਂ ਦੇ [ਗਨੀਮੁਲ] = ਵੈਰੀ ਕਾਮ ਆਦਿਕਾਂ ਨੂੰ [ਖਿਰਾਜ] = ਤਰਾਸ਼ਣੇ (ਨਸ਼ਟ) ਕਰਨੇ ਵਾਲਾ ਹੈਂ।

**ਯਥਾ**—ਸਰਬ ਨਿਰੰਜਨ ਪੁਰਖੁ ਸੁਜਾਨਾ॥ ਅਦਲੁ ਕਰੇ ਗੁਰ ਗਿਆਨ ਸਮਾਨਾ॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ, ਹਉਮੈ ਲੋਭੁ ਚੁਕਾਇਆ॥ [੧੦੪੦ -ਮਾਰੂ ਮ: ੧]

## ਗਰੀਬੁਲ ਨਿਵਾਜ਼ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਗਰੀਬੁਲ] = ਗਰੀਬਾਂ ਨੂੰ [ਨਿਵਾਜ] = ਨਿਵਾਜਣੇ (ਵਡਿਆਵਣੇ) ਵਾਲਾ ਹੈਂ, ਕਿਉਂਕਿ ਤੂੰ ਦੀਨ ਦੁਖੀਆਂ, ਅਤੇ ਨਿੰਮ੍ਰਤਾ ਵਾਲਿਆਂ ਦਾ ਪਾਲਕ, ਤੇ ਉਨ੍ਹਾਂ ਨੂੰ, ਮਾਨ ਵਡਿਆਈ ਬਖਸ਼ਦਾ ਹੈਂ।

**ਯਥਾ**—ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ, ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ, ਕਿਛੁ ਕੀਮਤਿ, ਕਹੀ ਨ ਜਾਈ ਹੇ॥ [੧੦੭੧ - ਮਾਰੂ ਸੋਲਹੇ ਮ : ੫]

**ਯਥਾ ਹੋਰ**— ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥

[੨੭੭ - ਗਉੜੀ ਸੁਖਮਨੀ ਮ: ੫]

## ਹਰੀਫੁਲ ਸ਼ਿਕੰਨ ਹੈਂ॥

{ **ਪਦ ਅਰਥ**—ਸ਼ਿਕੰਨ. ਫਾਰਸੀ. ਵਿਸ਼ੇਸ਼ਣ-ਤੋੜਨ ਵਾਲਾ. ਨਾਸਕ॥ ਹਰੀਫੁਲ. ਅਰਬੀ. ਹਰੀਫ. ਵਿਸ਼ੇਸ਼ਣ-ਹਮ ਪੇਸ਼ਾ. (੨) ਪਖੰਡੀ. ਕਪਟੀ. (੩) ਵੈਰੀ (੪) ਮਿਤ੍ਰ (੫) ਹਰਫਨ. ਚਾਲਾਕ. ਚੱਤਰ। }

**ਅਰਥ**—ਹੇ ਅਕਾਲ ਪੁਰਖ! ਤੂੰ [ਹਰੀਫੁਲ] = ਚਤੁਰ, ਤੇ ਚਾਲਾਕ ਦੈਤਾਂ ਦੇ ਹੰਕਾਰ ਨੂੰ [ਸਿਕੰਨ] ਤੋੜਨ (ਨਸ਼ਟ ਕਰਨੇ) ਵਾਲਾ ਹੈਂ।

**ਯਥਾ**— ਮੁੰਡਹੁ ਸੇ, ਮਧੁ ਕੀਟਭ ਸੇ, ਮੁਰ ਸੇ ਅਘ ਸੇ, ਜਿਨਿ ਕੋਟਿ ਦਲੇ ਹੈਂ॥
ਓਟ ਕਰੀ ਨ ਕਬਹੂੰ ਜਿਨੈ, ਰਣ ਚੋਟ ਪਰੀ, ਪਗ ਦ੍ਵੈ ਨ ਟਲੇ ਹੈਂ॥
ਸਿੰਧ ਬਿਖੈ, ਜੇ ਨ ਬੂਡੇ ਨਿਸਾਚਰ, ਪਾਵਕ ਬਾਣ, ਬਹੇ ਨ ਜਲੇ ਹੈਂ॥
ਤੇ ਅਸ ਤੋਰ ਬਿਲੋਕ ਅਲੋਕ, ਸੁ ਲਾਜ ਕਉ ਛਾਡਿਕੈ ਭਾਜ ਚਲੇ ਹੈਂ॥

[ਬਚਿਤ੍ਰ ਨਾਟਕ ਛੰਦ ਨੰਬਰ-੯੪]

**ਯਥਾ ਹੋਰ**—ਦਸ ਅਵਤਾਰੀ ਰਾਮੁ ਰਾਜਾ ਆਇਆ॥ ਦੈਤਾਂ ਮਾਰੇ ਧਾਇ ਹੁਕਮਿ ਸਬਾਇਆ॥
ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ॥ ਸਚੀ ਕੀਮਤਿ ਪਾਇ, ਤਖਤੁ ਰਚਾਇਆ॥

[੧੨੭੯ - ਵਾਰ ਮਲਾਰ ਪਉੜੀ—੩]

**ਦੂਜਾ ਅਰਥ**—ਹੇ ਅਕਾਲ ਪੁਰਖ! ਜਿਨ੍ਹਾਂ ਨੂੰ [ਹਰੀਫੁਲ] = ਚਤੁਰਾਈ ਦਾ ਹੰਕਾਰ ਹੈ, ਤੂੰ ਉਨ੍ਹਾਂ ਦੇ ਹੰਕਾਰ ਨੂੰ ਵੀ, ਤੋੜਨ ਵਾਲਾ ਹੈਂ, ਕਿਉਂਕਿ ਤੇਰੇ ਨਾਲ ਕਿਸੇ ਦੀ ਵੀ, ਚਤੁਰਾਈ ਤੇ ਸਿਆਣਪ, ਨਹੀਂ ਚਲ ਸਕਦੀ, ਜਦ ਮੌਤ ਦਾ ਸਮਾਂ ਆਇਆ, ਤਦ ਅਫਲਾਤੂਨ ਵਰਗੇ ਹਕੀਮਾਂ ਦੀ ਚਤੁਰਾਈ, ਵੀ ਤੇਰੇ ਸਾਹਮਣੇ, ਨਹੀਂ ਚਲ ਸਕੀ, ਇਸ

ਲਈ ਤੂੰ ਚੁਸਤ ਚਲਾਕਾਂ ਦੇ ਅਹੰਕਾਰ ਨੂੰ ਤੋੜ ਕੇ, ਉਨ੍ਹਾਂ ਦਾ ਵੀ ਨਾਸ਼ਕ ਹੈ।

**ਯਥਾ**—ਅਮਰੁ ਵੇਪਰਵਾਹੁ ਹੈ, ਤਿਸੁ ਨਾਲਿ ਸਿਆਣਪ ਨ ਚਲਈ, ਨ ਹੁਜਤਿ ਕਰਣੀ ਜਾਇ॥
ਆਪੁ ਛੋਡਿ ਸਰਣਾਇ ਪਵੈ, ਮੰਨਿ ਲਏ ਰਜਾਇ॥
ਗੁਰਮੁਖਿ ਜਮ ਡੰਡੁ ਨ ਲਗਈ, ਹਉਮੈ ਵਿਚਹੁ ਜਾਇ॥ [੧੨੫੦/੧੨੫੧ - ਵਾਰ ਸਾਰੰਗ ਸਲੋਕ ਮ: ੩]

## { ਸਾਖੀ : ਅਫਲਾਤੂਨ ਹਕੀਮ ਦੀ, ਚਤਰਾਈ ਤੇ }

**ਯਥਾ**—ਸੰਜਮ ਸਹਸ ਸਿਆਣਪਾ ਪਿਆਰੇ, ਇਕ ਨ ਚਲੀ ਨਾਲਿ॥
ਜੋ ਬੇਮੁਖ ਗੋਬਿੰਦ ਤੇ ਪਿਆਰੇ, ਤਿਨ ਕੁਲਿ ਲਾਗੈ ਗਾਲਿ॥ [੬੪੧ - ਸੋਰਠ ਮ: ੧]

ਸਿਕੰਦਰ ਬਾਦਸ਼ਾਹ ਦਾ, ਇੱਕ ਅਫਲਾਤੂਨ ਨਾਮ ਦਾ ਹਕੀਮ, ਬੜਾ ਸਿਆਣਾ ਅਕਲਮੰਦ, ਅਤੇ ਬਹੁਤ ਸਾਰੀਆਂ ,ਚਤੁਰਾਈਆਂ ਦੇ ਜਾਨਣ ਵਾਲਾ, ਬਹੁਤ ਹੀ ਚਤੁਰ ਸੀ, ਉਸਨੂੰ ਜੋਤਿਸ਼ ਨਾਲ, ਪਹਿਲਾਂ ਹੀ ਪਤਾ ਲੱਗ ਗਿਆ, ਕਿ ਅਮੁਕੇ ਮਹੀਨੇ, ਫਲਾਣੀ ਤਿਥ, ਅਤੇ ਅਮੁਕੇ ਦਿਨ ਨੂੰ, ਮੈਂ ਮਰ ਜਾਣਾ ਹੈ,-ਜਿਸ ਸਮੇਂ ਮੌਤ ਦਾ ਸਮਾਂ ਆਇਆ, ਤਦ ਉਸਨੇ ਮੌਤ ਨੂੰ ਵੀ, ਧੋਖਾ ਦੇਣ ਲਈ, ਇੱਕ ਵਿਉਂਤ ਬਣਾਈ, ਕਿਉਂਕਿ ਓਹੁ ਆਪਣੇ ਵਰਗੇ ਸਰੀਰਾਂ ਦੇ, ਬਨਾਉਣ ਦੀ ਵਿੱਦਿਆ ਨੂੰ ਜਾਣਦਾ ਸੀ, ਇਸ ਲਈ ਇੱਕ ਵੱਡੇ ਸਾਰੇ ਮਕਾਨ ਵਿੱਚ ਆਪਣੇ ਵਰਗੇ, ਰੰਗ ਰੂਪ ਦੇ ਇੱਕੋ ਜਿਹੇ, ਅਨੇਕਾਂ ਹੀ ਅਫਲਾਤੂਨ ਬਣਾ ਦਿੱਤੇ, ਅਤੇ ਆਪ ਵੀ ਉਨ੍ਹਾਂ ਵਿੱਚ ਹੀ, ਲੁਕ ਗਿਆ, ਤਾਂ ਕਿ ਜਮਦੂਤ, ਮੈਨੂੰ ਪਛਾਣ ਕੇ, ਮਾਰ ਨ ਸਕਣ।

ਅਤੇ ਧਰਮ ਰਾਜ ਨੇ ਵੀ, ਜਮਦੂਤਾਂ ਨੂੰ ਕਿਹਾ, ਕਿ ਅਫਲਾਤੂਨ ਦੀ ਉਮਰ ਖਤਮ ਹੋ ਚੁੱਕੀ ਹੈ, ਉਸਨੂੰ ਲੈ ਕੇ ਆਉ, ਤਦ ਜਮਦੂਤ ਅਫਲਾਤੂਨ ਨੂੰ ਲੈਣ ਵਾਸਤੇ ਆਏ, ਤਾਂ ਉਨ੍ਹਾਂ ਨੇ ਆ ਕੇ ਦੇਖਿਆ, ਅਫਲਾਤੂਨ ਤਾਂ ਏਥੇ, ਅਨੇਕਾਂ ਹੀ ਹਨ, ਕਿਸ ਨੂੰ ਲੈ ਕੇ ਜਾਈਏ, ਅਸੀਂ ਤਾਂ, ਇੱਕ ਨੂੰ ਹੀ ਲੈ ਕੇ ਜਾਣਾ ਹੈ, ਅਤੇ ਇਹ ਬਹੁਤ ਸਾਰੇ ਹਨ, ਅਤੇ ਹੈ ਵੀ ਬਿਲਕੁਲ ਇੱਕੋ ਜਿਹੇ, ਇਸ ਤਰ੍ਹਾਂ ਜਮਦੂਤ ਭਰਮ ਵਿੱਚ ਪੈ ਗਏ, ਅਤੇ ਕੋਈ ਨਿਸ਼ਚਾ ਨ ਕਰ ਸਕੇ, ਲੈ ਕੇ ਜਾਣ ਵਾਲੇ ਦਾ, ਤਦ ਜਮਦੂਤ ਵਾਪਸ ਧਰਮ ਰਾਜ ਦੇ ਪਾਸ ਚਲੇ ਗਏ, ਅਤੇ ਜਾ ਕੇ ਕਹਿਣ ਲੱਗੇ ਕਿ ਮਹਾਰਾਜ ਜੀ ! ਸਾਨੂੰ ਕੁਝ ਪਤਾ ਨਹੀਂ ਲੱਗਦਾ, ਕਿ ਓਹੁ ਅਫਲਾਤੂਨ ਕਿਹੜਾ ਹੈ, ਜਿਸਨੂੰ ਅਸੀਂ ਲੈ ਕੇ ਆਉਣਾ ਹੈ, ਓੱਥੇ ਤਾਂ ਕਿੰਨੇ ਹੀ ਅਫਲਾਤੂਨ ਹਨ, ਅਸੀਂ ਕਿਸ ਨੂੰ ਲੈ ਕੇ ਆਈਏ, ਮਲੂਮ ਹੁੰਦਾ ਹੈ ਕਿ ਅਫਲਾਤੂਨ ਨੇ ਬੜੀ ਸਿਆਣਪ ਨਾਲ, ਆਪਣੇ ਸਰੀਰ ਦੀ ਸ਼ਕਲ ਵਰਗੇ ਹੀ, ਬਹੁਤ ਸਾਰੇ ਸਰੀਰ ਬਣਾ ਲਏ ਹਨ, ਉਨ੍ਹਾਂ ਵਿੱਚੋਂ ਅਸਲੀ ਤੇ ਨਕਲੀ ਦਾ, ਕੁਝ ਪਤਾ ਹੀ ਨਹੀਂ ਲੱਗਦਾ, ਮਲੂਮ ਹੁੰਦਾ ਹੈ, ਕਿ ਓਹੁ ਇਸ ਵਿੱਦਿਆ ਦਾ ਬਹੁਤ ਸਿਆਣਾ ਹੈ।

ਤਦ ਧਰਮ ਰਾਜ ਨੇ ਕੁਝ ਥੋੜ੍ਹਾ ਜਿਹਾ, ਸੋਚ ਕੇ ਕਿਹਾ, ਕਿ ਜਮਦੂਤੋ, ਹੁਣ ਤੁਸੀਂ ਓੱਥੇ ਜਾ ਕੇ ਸਭ ਸਰੀਰਾਂ ਵੱਲ ਵੇਖ ਕੇ ਉਨ੍ਹਾਂ ਦੀ ਉਸਤਤੀ ਕਰਨੀ, ਅਤੇ ਕਹਿਣਾ, ਵਾਹ ਬਈ ਵਾਹ! ਇਹ ਤਾਂ, ਬੜੇ ਸੋਹਣੇ ਢੰਗ ਨਾਲ, ਤਾਰੀਫ ਕਰਨ ਯੋਗ, ਸਰੀਰ ਬਣਾਏ ਹਨ, ਹੂ-ਬ-ਹੂ ਸ਼ਕਲਾਂ ਬਣਾ ਦਿੱਤੀਆਂ ਹਨ, ਇਨ੍ਹਾਂ ਦੇ ਬਨਾਵਣ ਵਾਲਾ ਕਾਰੀਗਰ ਵੀ ਬਹੁਤ ਸਿਆਣਾ, ਤੇ ਅਕਲਮੰਦ ਹੈ, ਉਸਨੇ ਹੋਰ ਤਾਂ ਸਭ ਕੁਝ ਠੀਕ ਹੀ ਬਣਾਇਆ ਹੈ, ਪਰ ਇੱਕੋ ਹੀ ਜਰਾ ਜਿਹੀ ਨੁਕਸ ਵਾਲੀ ਗੱਲ ਰਹਿ ਗਈ ਹੈ-ਜਿਹੜਾ ਜਰਾ ਜਿਹਾ, ਨੱਕ ਵਿੰਗਾ ਰਹਿ ਗਿਆ ਹੈ-ਜਦ ਤੁਸੀਂ ਇਸ ਤਰ੍ਹਾਂ ਕਹੋਗੇ, ਤਾਂ ਜੋ ਅਸਲੀ ਅਫਲੂਤਾਨ ਹੈ, ਓਹੁ ਆਪੇ ਹੀ ਬੋਲ ਪਵੇਗਾ, ਕਿਉਂਕਿ ਉਸਦੀ ਬੁੱਧੀ ਵਿੱਚ, ਹਉਮੈ ਤੇ, ਹਿਰਦੇ ਵਿੱਚ ਅਭਿਮਾਨ ਹੈ, ਤਦ ਉਸਨੂੰ ਲੈ ਆਉਣਾ।

ਤਦ ਜਮਦੂਤਾਂ ਨੇ ਇਸੇ ਤਰ੍ਹਾਂ ਕੀਤਾ—ਜਮਦੂਤਾਂ ਨੇ. ਅਫਲਾਤੂਨ ਦੇ ਸਰੀਰਾਂ ਪਾਸ, ਜਾ ਕੇ ਕਿਹਾ, ਵਾਹ ਬਈ ਵਾਹ! ਇਹ ਸਾਰੇ ਸਰੀਰ ਤਾਂ ਕਿਸੇ ਚੰਗੇ ਕਾਰੀਗਰ ਨੇ ਬਣਾਏ ਹਨ, ਪਰ ਬਨਾਉਣ ਵਾਲਾ, ਹੈ ਤਾਂ ਬੜਾ ਸਿਆਣਾ ਤੇ ਚਤੁਰ, ਉਸਨੇ ਹੋਰ ਤਾਂ ਸਭ ਕੁਝ ਇਨ੍ਹਾਂ ਦਾ ਠੀਕ ਹੀ ਬਣਾਇਆ ਹੈ, ਪਰ ਇੱਕੋ ਹੀ, ਜਰਾ ਜਿਹੀ ਭੁੱਲ ਨਾਲ ਥੋੜ੍ਹਾ ਜਿਹਾ ਨੁਕਸ ਰਹਿ ਗਿਆ ਹੈ, ਜਿਹੜਾ ਕਿ, ਥੋੜ੍ਹਾ ਜਿਹਾ ਨੱਕ ਵਿੰਗਾ ਹੈ ? ਜਦ ਇਸ ਤਰ੍ਹਾਂ ਜਮਦੂਤਾਂ ਨੇ ਕਿਹਾ,

ਤਦ ਝੱਟ ਪੱਟ ਅਸਲੀ ਅਫਲਾਤੂਨ ਬੋਲ ਪਿਆ, ਤੇ ਕਿਹਾ, ਤੂੰ ਕਉਣ ਹੁੰਦਾ ਹੈਂ, ਜੋ ਮੇਰੀ ਬਣਾਈ, ਕ੍ਰਿਤ ਨੂੰ ਨਿੰਦਣ ਵਾਲਾ, ਭਲਾ ਕਿੱਥੇ ਨੱਕ ਵਿੰਗਾ ਹੈ? ਤਦ ਜਮਦੂਤਾਂ ਨੇ ਕਿਹਾ, ਬੱਸ ਏਹੀ ਨੱਕ ਵਿੰਗਾ ਹੈ, ਜੋ ਤੂੰ ਬੋਲ ਪਿਆ ਹੈਂ- ਇਸ ਪ੍ਰਕਾਰ ਅਫਲਾਤੂਨ ਦੇ ਬੋਲਣ ਨਾਲ, ਜਮਦੂਤਾਂ ਨੇ, ਅਸਲੀ ਅਫਲਾਤੂਨ ਨੂੰ ਪਛਾਣ ਲਿਆ, ਤੇ ਪਕੜ ਕੇ ਉਸ ਦੇ ਪ੍ਰਾਣ ਕੱਢ ਲਏ, ਅਤੇ ਧਰਮ ਰਾਜ ਦੇ ਪਾਸ ਲੈ ਕੇ ਚਲੇ ਗਏ।

ਦੇਖੋ-ਅਫਲਾਤੂਨ ਵਿੱਚ ਕਿੰਨੀਆਂ ਸਿਆਣਪਾਂ ਸਨ, ਪ੍ਰੰਤੂ ਕਾਲ ਦੇ ਸਾਮ੍ਹਣੇ, ਇੱਕ ਵੀ ਸਿਆਣਪ ਨ ਚੱਲੀ, ਇਸ ਲਈ ਮੌਤ ਨਾਲ, ਤੇ ਹੋਣਹਾਰ ਹੋਣੀ ਨਾਲ, ਅਤੇ ਪ੍ਰਭੂ ਦੀ ਪ੍ਰਾਪਤੀ ਕਰਨ ਵਿੱਚ, ਕਿਸੇ ਦੀ ਵੀ ਕੋਈ ਸਿਆਣਪ, ਕੰਮ ਨਹੀਂ ਕਰਦੀ, ਉਸ ਵੇਲੇ ਸਾਰੀਆਂ ਸਿਆਣਪਾਂ ਖ਼ਤਮ ਹੋ ਜਾਂਦੀਆਂ ਹਨ, ਕੇਵਲ ਪ੍ਰਭੂ ਕ੍ਰਿਪਾ ਹੀ ਫਲਦਾਈ ਹੁੰਦੀ ਹੈ।

**ਯਥਾ**—ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥ ਤੁਠਾ ਸਾਹਿਬੁ ਜੋ ਦੇਵੈ, ਸੋਈ ਸੁਖੁ ਪਾਈਐ॥

[੩੯੬-ਆਸਾ ਕਾਫੀ ਮ: ੫]



## ਹਿਰਾਸੁਲ ਫਿਕੰਨ ਹੈਂ ॥੧੫੩॥

**ਪਦ ਅਰਥ**—ਹਿਰਾਸੁਲ. ਫਾਰਸੀ. ਹਿਰਾਸ. ਸੰਗਯਾ-ਡਰ. ਖੌਫ॥ ਫਿਕੰਨ. ਫਾਰਸੀ. ਫਿਕਨ. ਵਿਸ਼ੇਸ਼ਣ- ਫੈਕਣ ਵਾਲਾ. ਸਿੱਟਣ ਵਾਲਾ।

**ਅਰਥ**—ਹੇ ਅਕਾਲ ਪੁਰਖ! ਤੂੰ ਸੰਤਾਂ-ਭਗਤਾਂ ਅਤੇ ਦੇਵਤਿਆਂ ਦੇ [ਹਿਰਾਸੁਲ] = ਭੈ ਨੂੰ, ਪਰੇ [ਫਿਕੰਨ] = ਸਿੱਟਣ ਵਾਲਾ ਹੈਂ, ਕਿਉਂਕਿ ਤੂੰ ਹੀ ਸੰਤਾਂ-ਭਗਤਾਂ ਅਤੇ ਦੇਵਤਿਆਂ ਉੱਪਰ, ਆਈ ਬਿਪਤਾ ਵੇਲੇ ਭੈ ਨੂੰ, ਦੂਰ ਕਰਦਾ ਹੈਂ, ਏਹੀ ਤੇਰਾ ਭਗਤ ਵਤਸਲ ਬਿਰਦ ਹੈ।

**ਯਥਾ**— ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥ ਸਗਲ ਦੁਸਟ ਖੰਡ ਖੰਡ ਕੀਏ, ਜਨ ਲੀਏ ਮਾਨੀ॥
ਸਤਿ ਬਚਨ ਨਾਨਕੁ ਕਹੈ, ਪਰਗਟ ਸਭ ਮਾਹਿ॥ ਪ੍ਰਭ ਕੇ ਸੇਵਕ ਸਰਣਿ ਪ੍ਰਭ, ਤਿਨ ਕਉ ਭਉ ਨਾਹਿ॥

[੮੧੫—ਬਿਲਾਵਲ ਮ:੫]

**ਯਥਾ ਹੋਰ**— ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰ ਨਰ ਕੀਏ ਸਨਾਥਾ॥
ਕਹਿ ਨਾਮ ਦੇਉ ਹਮ ਨਰਹਰਿ ਧਿਆਵਹ, ਰਾਮੁ ਅਭੈ ਪਦ ਦਾਤਾ॥

[੧੧੬੫-ਭੈਰਉ ਨਾਮਦੇਉ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਦੁਸਟਾਂ ਦੈਤਾਂ ਉੱਪਰ ਖੌਫ ਨੂੰ ਫੈਂਕਣ (ਪਾਵਣੇ) ਵਾਲਾ ਹੈਂ, ਕਿਉਂਕਿ ਤੂੰ ਹੀ ਦੁਸ਼ਟਾਂ ਨੂੰ, ਭੈਭੀਤ ਕਰਕੇ ਉਨ੍ਹਾਂ ਦੇ ਤਾਂਈ ਨਸ਼ਟ ਕਰਦਾ ਹੈਂ।

**ਯਥਾ**—ਪਾਤਿਸਾਹ ਸਾਹ ਉਮਰਾਉ, ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥
ਨਿੰਦਕ ਕੈ ਮੁਖਿ ਕੀਨੋ ਰੋਗੁ॥ ਜੈ ਜੈਕਾਰੁ ਕਰੈ ਸਭੁ ਲੋਗੁ॥ [੮੬੯-ਗੌਂਡ ਮ: ੫]

## ਕਲੰਕੰ ਪ੍ਰਣਾਸ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਕਲੰਕ ਨੂੰ [ਪ੍ਰਣਾਸ] = ਨਸ਼ਟ ਕਰਨ ਵਾਲਾ ਹੈਂ, ਕਿਉਂਕਿ ਜੋ ਵੀ ਕੋਈ, ਤੇਰੀ ਸਰਨ ਹੋ ਕੇ ਨਾਮ ਨੂੰ ਜਪਦਾ ਹੈ, ਉਸਦੇ, ਪਾਪ, ਦੋਸ਼, ਤੇ ਬਦਨਾਮੀਆਂ ਆਦਿ, ਸਭ ਕਲੰਕ ਮਿੱਟ ਜਾਂਦੇ ਹਨ।

**ਯਥਾ**—ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ॥
ਬੇਮੁਹਤਾਜੁ ਪੂਰਾ ਪਾਤਿਸਾਹੁ॥ ਪ੍ਰਭ ਸੇਵਕ ਸਾਚਾ ਵੇਸਾਹੁ॥ [੧੯੪ - ਗਉੜੀ ਮ: ੫]

## ਸਮਸਤੁਲ ਨਿਵਾਸ ਹੈਂ॥

**ਅਰਥ**—ਹੇ ਅਕਾਲ ਪੁਰਖ! [ਸਮਸਤੁਲ] = ਸਭ ਜਗ੍ਹਾ ਵਿਖੇ ਤੇਰਾ ਨਿਵਾਸ ਹੈ, ਕਿਉਂਕਿ ਤੂੰ ਹੀ ਹਰ ਇੱਕ ਜਗਾ ਵਿੱਚ ਪ੍ਰੀਪੂਰਣ ਹੋ ਰਿਹਾ ਹੈਂ।

**ਯਥਾ**— ਸਰਬ ਨਿਵਾਸੀ ਘਟਿ ਘਟਿ ਵਾਸੀ, ਲੇਪੁ ਨਹੀ ਅਲਪਹੀਅਉ॥
ਨਾਨਕ ਕਹਤੁ ਸੁਨਹੁ ਰੇ ਲੋਗਾ, ਸੰਤ ਰਸਨ ਕੋ ਬਸਹੀਅਉ॥ [੭੦੦-ਜੈਤਸਰੀ ਮ: ੫]

## ਅਗੰਜੁਲ ਗਨੀਮ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ [ਗਨੀਮ] = ਹੰਕਾਰੀਆ ਦਾ [ਗੰਜਲ] = ਨਾਸ਼ਕ ਹੈਂ।

**ਯਥਾ**—ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥ ਚਰਨ ਸਰਨ ਨਾਮਾ ਬਲਿ ਤਿਹਾਰੀ॥
[੬੯੪ - ਧਨਾਸਰੀ ਨਾਮਦੇਵ ਜੀ]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਗਨੀਮ] = ਹੰਕਾਰੀ ਦੈਤਾਂ ਤੋਂ, [ਅਗੰਜੁਲ] = ਅਗੰਜ (ਨਾਸ਼ ਰਹਿਤ) ਭਾਵ ਦੱਬਣ ਤੋਂ ਰਹਿਤ ਹੈਂ, ਕਿਉਂਕਿ ਹੰਕਾਰੀ ਦੈਂਤ ਆਦਿ, ਤੇਰਾ ਕੁਝ ਵੀ ਵਿਗਾੜ ਨਹੀਂ ਸਕਦੇ, ਬਲਕਿ ਭੈ ਭੀਤ ਹੋ ਕੇ ਦੌੜਦੇ ਹਨ।

**ਯਥਾ**— ਮੁੰਡਹ ਸੇ ਮਧ ਕੀਟਭ ਸੇ ਮੁਰ ਸੇ ਅਘ ਸੇ, ਜਿਨ ਕੋਟ ਦਲੇ ਹੈ॥
ਓਟ ਕਰੀ ਕਬਹੂੰ ਨ ਜਿਨੈ, ਰਣ ਚੋਟ ਪਰੀ, ਪਗ ਦ੍ਵੈ ਨ ਟਲੇ ਹੈ॥
ਸਿੰਧ ਬਿਖੈ ਜੇ ਨ ਬੂਡੈ ਨਿਸਾਚਰ, ਪਾਵਕ ਬਾਣ ਬਹੇ, ਨ ਜਲੇ ਹੈ॥
ਤੇ ਅਸਤੌਰ ਬਿਲੋਕ ਅਲੋਕ ਸੁ, ਲਾਜ ਕੋ ਛਾਡਿ ਕੈ, ਭਾਜਿ ਚਲੇ ਹੈਂ॥
[ਬਿਚਿਤ੍ਰ ਨਾਟਕ ਛੰਦ ਨੰ:-੯੪]

**ਯਥਾ ਹੋਰ**— ਧਰਤੀ ਉਪਰਿ ਕੋਟ ਗੜ, ਕੇਤੀ ਗਈ ਵਜਾਇ॥
ਜੋ ਅਸਮਾਨਿ ਨ ਮਾਵਨੀ, ਤਿਨ ਨਕ ਨਥਾ ਪਾਇ॥ [੫੯੫-ਸੋਰਠ ਮ: ੧]

## ਰਜਾਇਕ ਰਹੀਮ ਹੈਂ॥੧੫੪॥

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਨੂੰ [ਰਜਾਇਕ] = ਰਿਜਕ (ਭੋਜਨ) ਦੇ ਦੇਣ ਵਾਲਾ, ਪਰਮ [ਰਹੀਮ] = ਦਇਆਵਾਨ ਹੈਂ, ਕਿਉਂਕਿ ਤੂੰ ਹੀ ਸਭ ਦੀ ਪ੍ਰਤਿਪਲਣਾ ਕਰਦਾ ਹੈਂ।

**ਯਥਾ**—ਅਪੁਨੇ ਜੀਅ ਜੰਤ ਪ੍ਰਤਿਪਾਰੇ॥ ਜਿਉ ਬਾਰਿਕ ਮਾਤਾ ਸੰਮਾਰੇ॥
ਦੁਖ ਭੰਜਨ ਸੁਖਸਾਗਰ ਸੁਆਮੀ, ਦੇਤ ਸਗਲ ਆਹਾਰੇ ਜੀਉ॥ [੧੦੫-ਮਾਝ ਮ: ੫]

## ਸਮਸਤੁਲ ਜੁਬਾਂ ਹੈਂ॥

{ **ਪਦ ਅਰਥ**—ਜੁਬਾਂ. ਫਾਰਸੀ. ਸੰਗਯਾ-ਰਸਨਾ. ਜੀਭ. (੨) ਭਾਸ਼ਾ. ਬੋਲੀ. (੩) ਜੁਬਾ. ਸੰ. ਯੁਵਾ. ਵਿਸ਼ੇਸ਼ਣ-ਜਵਾਨ. ਤਰੁਨ. ਭਰਜਵਾਨੀ। }

**ਅਰਥ**—ਹੇ ਅਕਾਲ ਪੁਰਖ! ਤੂੰ [ਸਮਸਤੁਲ] = ਸਰਬ ਕਾਲਾਂ ਵਿੱਚ [ਜੁਬਾ] = ਜੁਵਾਨ ਅਵਸਥਾ ਵਾਲਾ ਹੈ, ਕਦੇ ਵੀ ਤੈਨੂੰ, ਬੁਢੇਪਾ ਆਦਿ ਨਹੀਂ ਵਿਆਪਦਾ ਕਿਉਂਕਿ ਤੂੰ ਸਦਾ ਨਿੱਤ ਨਵਾਂ, ਰਹਿਣ ਵਾਲਾ ਹੈ।

**ਯਥਾ**—ਪੂਰਨ ਪੁਰਖੁ ਨਵਤਨੁ ਨਿਤ ਬਾਲਾ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ॥ [੨੪੦-ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਦੀ [ਜੁਬਾਂ] = ਜਬਾਨਾਂ (ਭਾਸ਼ਾਵਾਂ) ਰੂਪ ਹੈਂ, ਕਿਉਂਕਿ ਤੂੰ ਹੀ ਹਰ ਇੱਕ ਪ੍ਰਾਣੀ ਦੀ, ਬਾਣੀ ਰੂਪ ਵਿੱਚ, ਗਿਆਨ ਦਾ ਕਾਰਨ ਹੋ ਕੇ ਵਿਰਾਜ ਰਿਹਾ ਹੈਂ, ਇਸ ਕਰਕੇ ਤੂੰ ਹੀ ਹਰ ਇੱਕ ਭਾਸ਼ਾ ਸਰੂਪ ਹੈਂ।

**ਯਥਾ**—ਕਹੂੰ ਆਰਬੀ ਤੋਰਕੀ ਪਾਰਸੀ ਹੋ॥ ਕਹੂੰ ਪਹਿਲਵੀ, ਪਸਤਵੀ ਸੰਸਕ੍ਰਿਤੀ ਹੋ॥
ਕਹੂੰ ਦੇਵ ਭਾਖਿਆ ਕਹੂੰ ਦੇਵ ਬਾਨੀ॥ ਕਹੂੰ ਰਾਜ ਬਿਦਿਯਾ ਕਹੂੰ ਰਾਜਧਾਨੀ॥
[ਅਕਾਲ ਉਸਤਤਿ ਛੰਦ ਨੰਬਰ-੧੧੬]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੀਆਂ [ਜੁਬਾਂ] = ਭਾਸ਼ਾਵਾਂ ਦੇ, ਬੋਲਣ ਵਾਲਾ, ਤੇ ਭਾਸ਼ਾਵਾਂ ਦਾ ਗਿਆਤਾ ਹੈਂ, ਕਿਉਂਕਿ ਤੂੰ ਹੀ ਸਰਬ ਵਿੱਚ ਵਿਆਪਕ ਹੋਇਆ, ਹਰ ਇੱਕ ਭਾਸ਼ਾ ਨੂੰ ਬੋਲ ਰਿਹਾ ਹੈਂ।

**ਯਥਾ**—ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥
[੨੯੪ ਗਉੜੀ ਸੁਖਮਨੀ ਮ: ੫]

**ਯਥਾ ਹੋਰ**—ਭੰਨਣ ਘੜਨ ਸਮਰਥੁ ਹੈ, ਓਪਤਿ ਸਭ ਪਰਲੈ॥
ਕਰਣ ਕਾਰਣ ਸਮਰਥੁ ਹੈ, ਘਟਿ ਘਟਿ ਸਭ ਬੋਲੈ॥ [੧੧੦੨ ਮਾਰੂ ਵਾਰ ਪਉੜੀ—੨੩]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਆਂ ਦੀ [ਜੁਬਾਂ] = ਰਸਨਾ (ਜੀਭ) ਰੂਪ ਹੋ ਰਿਹਾ ਹੈਂ, ਕਿਉਂਕਿ ਤੂੰ ਹੀ ਰਸਨਾ ਰੂਪ ਵਿੱਚ, ਰੱਸ ਸੱਤਾ, ਅਤੇ ਵਾਕਸੱਤਾ ਰੂਪ ਹੋ ਕੇ, ਵਿਰਾਜਮਾਨ ਹੈ।

**ਯਥਾ**—ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ ॥ [੩੫੦ ਆਸਾ ਮ: ੧]

## ਕਿ ਸਾਹਿਬ ਕਿਰਾਂ ਹੈਂ॥

**ਪਦ ਅਰਥ**—ਸਾਹਿਬ ਕਿਰਾਂ. ਅਰਬੀ. ਵਿਸ਼ੇਸ਼ਣ-ਨੱਛਤ੍ਰ ਵਾਲਾ. ਭਾਗਵਾਨ. ਮਹਾਪ੍ਰਤਾਪੀ. ਚੱਕ੍ਰਵਰਤੀ ਰਾਜਾ. ਭਾਵ ਅਰਥ-ਵਲੈਤਾਂ ਦਾ ਮਾਲਿਕ. (੨) ਇੱਕ ਰਾਸ ਵਿੱਚ, ਕਈ ਗ੍ਰੈਹਾਂ ਦੇ ਇੱਕਠੇ ਹੋਣ ਨੂੰ ਅਰਬੀ ਵਿੱਚ, 'ਕਿਰਾਂ' ਕਹਿੰਦੇ ਹਨ, ਅਤੇ 'ਜੁਹਰੇ' (ਸ਼ੁੱਕਰ) ਤੇ 'ਮੁਸ਼ਤ੍ਰੀ' (ਬ੍ਰਹਸਪਤੀ) ਨਾਮਕ, ਦੋ ਸ਼ੁਭ ਸਿਤਾਰਿਆਂ ਦੇ, ਇੱਕ ਰਾਸ ਵਿੱਚ, ਇੱਕਠੇ ਹੋਣ ਵੇਲੇ, ਜਿਸਦਾ ਗਰਭਾਧਾਨ (ਹਮਲ) ਠਹਿਰੇ, ਜਾਂ ਉਸੇ ਵੇਲੇ, ਜੋ ਜਨਮ ਲਵੇ, ਉਸਨੂੰ ਅਰਬੀ ਵਿੱਦਵਾਨਾਂ ਨੇ, ਸਤ ਵਲੈਤਾਂ ਦਾ ਮਾਲਕ, ਤੇ ਬਾਦਸ਼ਾਹ ਹੋਣਾ ਮੰਨਿਆ ਹੈ, ਅਤੇ ਮਹਾਨ ਐਸ੍ਰਰਜ਼ ਦੇ ਸੰਯੁਕਤ ਹੋਣ ਵਾਲਾ ਵੀ ਮੰਨਿਆ ਹੈ, ਇਸ ਪਰੰਪਰਾ ਦੁਆਰਾ, ਸਾਹਿਬ ਕਿਰਾਂ ਦਾ ਅਰਥ-ਵਲੈਤਾਂ ਦਾ ਮਾਲਕ, ਸੰਪ੍ਰਦਾਈ ਕਰਦੇ ਹਨ, (੩) ਕਿਰਾਂ. ਸੰ. ਕੀਰਤੀ. ਸੰਗਯਾ-ਵਡਿਆਈ. ਨੇਕਨਾਮੀ।

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਸਭ [ਕਿਰਾਂ] = ਵਲੈਤਾਂ (ਦੇਸਾਂ) ਦਾ [ਸਾਹਿਬ] = ਮਾਲਿਕ ਹੈਂ, ਕਿਉਂਕਿ ਸਾਰਿਆਂ ਦੇਸਾਂ ਉੱਪਰ, ਅਸਲੀ ਮਲਕੀਅਤ ਤੇਰੀ ਹੈ, ਤੈਥੋਂ ਬਗੈਰ, ਸਭ ਮੁਲਕਾਂ ਦਾ ਮਾਲਿਕ, ਹੋਰ ਕੋਈ ਨਹੀਂ, ਹੋ ਸਕਦਾ, ਹੋਰ ਤਾਂ, ਸਭ ਮੁਸਾਫਿਰ ਹਨ, ਤੂੰ ਹੀ ਇੱਕ ਸਦਾ ਰਹਿਣ ਵਾਲਾ, ਪਾਤਿਸ਼ਾਹ ਹੈਂ.

**ਯਥਾ**—ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥ ਸਿਰਿ ਸਾਹਾ ਪਾਤਿਸਾਹੁ, ਨਿਹਚਲੁ ਚਉਰੁ ਛਤੁ॥
[੯੬੪-ਰਾਮਕਲੀ ਵਾਰ ਪਉੜੀ-੧੬]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਸਾਹਿਬ-ਕਿਰਾਂ] = ਚੰਗੇ ਨੱਛਤ੍ਰ ਵਾਲਾ, ਵੱਡਾ ਪਰਤਾਪੀ ਹੈਂ, ਕਿਉਂਕਿ ਤੂੰ ਮਹਾ ਐਸ੍ਰਰਜ਼ ਵਾਲਾ ਹੈਂ, ਤੇਰੇ ਵਰਗਾ, ਹੋਰ ਕਿਸੇ ਦਾ ਵੀ ਐਸ੍ਰਰਜ਼ ਨਹੀਂ ਹੈ।

ਯਥਾ—ਭਾਗ ਸੁਲਖਣਾ, ਹਰਿ ਕੰਤੁ ਹਮਾਰਾ ਰਾਮ॥ ਅਨਹਦ ਬਾਜਿਤ੍ਰਾ, ਤਿਸੁ ਧੁਨਿ ਦਰਬਾਰਾ ਰਾਮ॥

ਆਨੰਦ ਅਨਦਿਨੁ ਵਜਹਿ ਵਾਜੇ, ਦਿਨਸੁ ਰੈਣਿ ਉਮਾਹਾ॥

ਤਹ ਰੋਗ ਸੋਗ ਨ ਦੂਖੁ ਬਿਆਪੈ, ਜਨਮ ਮਰਣੁ ਨ ਤਾਹਾ॥

ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ, ਭਗਤਿ ਭਰੇ ਭੰਡਾਰਾ॥

ਬਿਨਵੰਤਿ ਨਾਨਕ ਬਲਿਹਾਰਿ ਵੰਞਾ, ਪਾਰਬ੍ਰਹਮ ਪ੍ਰਾਨ ਅਧਾਰਾ॥ [੮੪੬-ਬਿਲਾਵਲ ਮ: ੫]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਸੰਪੂਰਨ [ਕਿਰਾ] = ਕੀਰਤੀ (ਵੱਡਿਆਈਆਂ), ਤੇ ਨੇਕ ਨਾਮੀਆਂ ਦਾ, ਮਾਲਿਕ ਹੈਂ, ਕਿਉਂਕਿ ਇਹ ਸਾਰੀਆਂ, ਤੇਰੇ ਵਿੱਚ ਹੀ, ਵਡਿਆਈਆਂ ਹਨ, ਕਿਸੇ ਹੋਰ ਵਿੱਚ ਸਾਰੀਆਂ ਵਡਿਆਈਆਂ ਨਹੀਂ ਹੋ ਸਕਦੀਆਂ।

ਯਥਾ—ਹਰਿ ਕੀ ਵਡਿਆਈ ਵਡੀ ਹੈ, ਹਰਿ ਕੀਰਤਨੁ ਹਰਿ ਕਾ॥

ਹਰਿ ਕੀ ਵਡਿਆਈ ਵਡੀ ਹੈ, ਜਾ ਨਿਆਉ ਹੈ ਧਰਮ ਕਾ॥ [੮੪-ਸਿਰੀ ਰਾਗ ਵਾਰ ਪਉੜੀ-੬]

## ਕਿ ਨਰਕੰ ਪ੍ਰਣਾਸ ਹੈਂ॥

ਅਰਥ—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਨਰਕਾਂ ਦੇ ਨਾਸ਼ ਕਰਨ ਵਾਲਾ ਹੈਂ, ਕਿਉਂਕਿ ਜੋ ਤੇਰੇ ਨਾਮ ਨੂੰ ਜਪਦਾ ਹੈ, ਤੂੰ ਉਸਦੇ ਨਰਕਾਂ ਦਾ ਨਾਸ਼ ਕਰ ਦਿੰਦਾ ਹੈਂ, ਅਤੇ ਓਹੁ, ਫੇਰ ਨਰਕਾਂ ਵਿੱਚ ਨਹੀਂ ਜਾਂਦਾ।

ਯਥਾ— ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ ਨਰਕਿ ਨ ਜਾਈਐ॥

ਜੀਉ ਪਿੰਡੁ ਸਭੁ ਤਿਸ ਦਾ, ਦੇ ਖਾਜੈ ਆਖਿ ਗਵਾਈਐ॥ [੪੬੫-ਆਸਾ ਵਾਰ ਪਉੜੀ-੫]

## ਬਹਿਸਤੁਲ ਨਿਵਾਸ ਹੈਂ॥ ੧੫੫॥

{ ਪਦ ਅਰਥ—ਬਹਿਸਤੁਲ. ਫਾਰਸੀ. ਬਹਿਸ਼ਤ. ਸੰਗਯਾ-ਸੁਰਗ. (੨) ਭਾਵ ਅਰਥ-ਬੈਕੁੰਠ। }

ਅਰਥ—ਹੇ ਅਕਾਲ ਪੁਰਖ! ਤੇਰਾ ਸਦਾ ਹੀ [ਬਹਿਸ਼ਤੁਲ] = ਬੈਕੁੰਠ ਦੇ ਵਿੱਚ ਨਿਵਾਸ ਹੈ, ਕਿਉਂਕਿ ਤੂੰ ਪ੍ਰੋਖਸ਼ (ਨ ਦਿੱਸਣ ਵਾਲੇ) ਬੈਕੁੰਠ ਵਿੱਚ ਵੀ, ਅਤੇ ਪ੍ਰਤਖਸ਼ ਸਾਧ ਸੰਗਤ ਰੂਪ ਬੈਕੁੰਠ ਵਿੱਚ ਵੀ, ਅਤੇ ਨਿੱਜ ਸਰੂਪ ਰੂਪੀ, ਬੈਕੁੰਠ ਵਿੱਚ ਵੀ, ਹਮੇਸ਼ਾ ਲਈ ਨਿਵਾਸ ਕਰ ਰਿਹਾ ਹੈਂ, ਇਸ ਲਈ. ਤੂੰ ਸਦਾ ਅਨੰਦ ਵਿੱਚ, ਵੱਸਣ ਵਾਲਾ, ਨਿੱਤ ਦਾ ਬੈਕੁੰਠ ਵਾਸੀ ਹੈਂ।

ਯਥਾ—ਸ੍ਰੀਰੰਗ ਬੈਕੁੰਠ ਕੇ ਵਾਸੀ॥ ਮਛੁ ਕਛੁ ਕੂਰਮੁ ਆਗਿਆ ਅਉਤਰਾ ਸੀ॥

ਕੇਸਵ ਚਲਤ ਕਰਹਿ ਨਿਰਾਲੇ, ਕੀਤਾ ਲੋੜਹਿ ਸੋ ਹੋਇਗਾ॥ [੧੦੮੨-ਮਾਰੂ ਮ: ੫]

## ਕਿ ਸਰਬੁਲ ਗਵੰਨ ਹੈਂ॥

{ ਪਦ ਅਰਥ—ਸਰਬੁਲ. ਸੰ. ਸਰਵ. ਵਿਸ਼ੇਸ਼ਣ-ਸਭ. ਤਮਾਮ. ਸੰਪੂਰਨ॥ ਗਵੰਨ. ਸੰ. ਗਮਨ. ਸੰਗਯਾ-ਜਾਣਾ. ਚੱਲਣਾ. ਸਫਰ ਕਰਨਾ. ਗਤੀ (੨) ਭਾਵ ਅਰਥ-ਪਹੁੰਚ. ਗੰਮਤਾ. (੩) ਗਵੰਨ-ਗਾਇਨ ਕਰਨਾ. ਭਾਵ ਅਰਥ-ਕਥਨ ਕਰਨਾ। }

ਅਰਥ—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਸਰਬੁਲ] = ਸਰਬ ਜਗਾ ਵਿੱਚ ਤੇਰਾ [ਗਵੰਨ] = ਗਮਨ ਹੈ, ਕਿਉਂਕਿ ਤੂੰ ਹਰ ਇੱਕ ਜਗ੍ਹਾ ਵਿੱਚ ਵਿਆਪਕ ਹੈਂ।

ਯਥਾ—ਜਹ ਦੇਖਉ ਤਹ ਸੰਗਿ, ਏਕੋ ਰਵਿ ਰਹਿਆ॥

ਘਟਿ ਘਟਿ ਵਾਸੀ ਆਪਿ, ਵਿਰਲੈ ਕਿਨੈ ਲਹਿਆ॥ [੪੫੮-ਆਸਾ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਸੰਸਾਰ ਦੇ ਸਾਰੇ ਜੀਵ, ਤੇਰੇ ਹੀ ਜਸ ਨੂੰ [ਗਵੰਨ] = ਗਾਇਨ ਕਰ ਰਹੇ ਹਨ।

ਯਥਾ— ਕੀਰਤਿ ਕਰਹਿ ਸਗਲ ਜਨ ਤੇਰੀ, ਤੂ ਅਬਿਨਾਸੀ ਪੁਰਖੁ ਮੁਰਾਰੇ॥
ਜਿਉ ਭਾਵੈ ਤਿਉ ਰਾਖਹੁ ਸੁਆਮੀ, ਜਨ ਨਾਨਕ ਸਰਨਿ ਦੁਆਰੇ॥ [੬੭੦-ਧਨਾਸਰੀ ਮ: ੫]

ਯਥਾ ਹੋਰ— ਪ੍ਰਿਅ ਕੀ ਸੋਭ ਸੁਹਾਵਨੀ ਨੀਕੀ॥
ਹਾਹਾ ਹੂ ਹੂ ਗੰਧ੍ਰਬ ਅਪਸਰਾ, ਅਨੰਦ ਮੰਗਲ ਰਸ ਗਾਵਨੀ ਨੀਕੀ॥ [੧੨੭੨-ਮਲਾਰ ਮ: ੫]

## ਹਮੇਸੁਲ ਰਵੰਨ ਹੈਂ॥

[ **ਪਦ ਅਰਥ**—ਰਵੰਨ. ਸੰ. ਰਮ. ਧਾਤੂ-ਖੇਲਣਾ. ਪ੍ਰਸੰਨ ਹੋਣਾ. ਅਰਾਮ ਕਰਨਾ. ਠਹਿਰਨਾ. (੨) ਕ੍ਰਿਆ. ਵਿਸ਼ੇਸ਼ਣ-ਰਮਿਆ. ਫੈਲਿਆ. ਪਸਰਿਆ. ਭਾਵ ਅਰਥ-ਵਿਆਪਕ, (੩) ਸੰ. ਰੱਮਯ, ਵਿਸ਼ੇਸ਼ਣ-ਸੁੰਦਰ, ਮਨੋਹਰ। (੪) ਰਵੰਨ. ਸੰ. ਰਵ. ਧਾਤੂ-ਜਾਣਾ, (ਗਮਨ ਕਰਨਾ), (ਅ) ਧੁਨੀ, ਅਵਾਜ਼, ਸ਼ਬਦ (ੲ) ਅਵਾਜ਼ ਕਰਨੀ. ਉਚਾਰਨ ਕਰਨਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਹਮੇਸ਼ਾ ਹੀ, ਸਭ ਵਿੱਚ [ਰਵੰਨ] = ਰਵ ਰਿਹਾ (ਵਿਆਪਕ ਹੋ ਰਿਹਾ) ਹੈਂ।

ਯਥਾ—ਜਹ ਜਹ ਦੇਖਾ ਤਹ ਤਹ ਸੁਆਮੀ॥ ਤੂ ਘਟਿ ਘਟਿ ਰਵਿਆ ਅੰਤਰਿਜਾਮੀ॥ [੯੬-ਮਾਝ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹਮੇਸ਼ਾ ਹੀ [ਰਵੰਨ] = ਰੱਮਯ (ਸੁੰਦਰ) ਸਰੂਪ ਵਾਲਾ ਹੈਂ, ਕਿਉਂਕਿ ਤੈਨੂੰ ਬੁਢੇਪਾ ਆਦਿ, ਕਦੇ ਵੀ ਨਹੀਂ ਵਿਆਪਦਾ, ਇਸ ਕਰਕੇ ਤੂੰ ਸਦਾ ਨਿਤ ਨਵੀਨ, ਤੇ ਨਵਾਂ ਨਰੋਵਾ ਰਹਿਣ ਵਾਲਾ, ਅਤੀਅੰਤ ਸੁੰਦ੍ਰ ਸਰੂਪ ਹੈਂ।

ਯਥਾ— ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ, ਅਪਰ ਅਪਾਰਾ ਰਾਮ॥ [੫੪੨-ਬਿਹਾਗੜਾ ਮ: ੫]

ਯਥਾ ਹੋਰ— ਕ੍ਰਿਪਾਲ ਦਇਆਲ ਗੋਪਾਲ ਗੋਬਿਦ, ਜੋ ਜਪੈ ਤਿਸੁ ਸੀਧ॥
ਨਵਲ ਨਵਤਨ ਚਤੁਰ ਸੁੰਦਰ, ਮਨੁ ਨਾਨਕ ਤਿਸੁ ਸੰਗਿ ਬੀਧਿ॥ [੧੦੦੬-ਮਾਰੂ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਭਗਤ ਜਨ ਤੇਰੇ ਨਾਮ ਤੇ ਜਸ ਨੂੰ ਹਮੇਸ਼ਾ ਹੀ [ਰਵੰਨ] = ਉਚਾਰਨ ਕਰਦੇ ਹਨ, ਕਿਉਂਕਿ ਤੇਰਾ ਨਾਮ, ਅਤੇ ਤੇਰਾ ਜਸ ਹੀ, ਭਗਤ ਜਨਾ ਦਾ ਜੀਵਨ, ਤੇ ਰਾਸ ਪੂੰਜੀ ਹੈ, ਅਤੇ ਆਸਰਾ ਹੈ।

ਯਥਾ—ਭਗਤਾ ਏਹੁ ਅਧਾਰੁ, ਗੁਣ ਗੋਵਿੰਦ ਗਾਇ॥ ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ॥
[੫੨੨-ਗੂਜਰੀ ਵਾਰ ਪਉੜੀ-੧੪]

## ਤਮਾਮੁਲ ਤਮੀਜ਼ ਹੈਂ॥

[ **ਪਦ ਅਰਥ**—ਤਮੀਜ. ਅਰਬੀ. ਸੰਗਯਾ-ਫਰਕ-ਸਮਝਣ ਦੀ ਕ੍ਰਿਆ. ਵਿਵੇਕ. ਨਿਰਨਾ. (੨) ਭੇਦ ਗਯਾਨ (੩) ਸ੍ਰੇਸ਼ਟਾ ਚਾਰ। ]

**ਅਰਥ**—ਹੇ ਅਕਾਲ ਪੁਰਖ ! ਤੂੰ ਹੀ [ਤਮਾਮੁਲ] = ਸਾਰੀਆਂ [ਤਮੀਜ਼] = ਤਦਬੀਰਾਂ (ਜੁਗਤਾਂ) ਦੇ ਜਾਨਣ ਵਾਲਾ ਹੈਂ, ਕਿਉਂਕਿ ਸਾਰੀਆਂ ਜੁਗਤੀਆਂ, ਤੂੰ ਹੀ ਰੱਚੀਆਂ ਹੋਈਆਂ ਹਨ।

ਯਥਾ—ਪਾਰਬ੍ਰਹਮੁ ਪਰਮੇਸਰੋ, ਸਭ ਬਿਧਿ ਜਾਨਣਹਾਰ॥ ਸੰਤ ਸਹਾਈ ਸਰਨਿ ਜੋਗੁ, ਆਠ ਪਹਰ ਨਮਸਕਾਰ॥
[੩੦੦-ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਤਮਾਮ [ਤਮੀਜ਼] = ਵਿਚਾਰ ਦੇ ਕਰਨ ਵਾਲਾ ਹੈਂ, ਕਿ ਕੌਣ ਕੈਸਾ ਹੈ।

ਯਥਾ—ਆਪੇ ਕੁਦਰਤਿ ਸਾਜਿ ਕੈ, ਆਪੇ ਕਰੇ ਬੀਚਾਰੁ॥ ਇਕਿ ਖੋਟੇ ਇਕਿ ਖਰੇ, ਆਪੇ ਪਰਖਣੁਹਾਰੁ॥
[੧੪੩-ਮਾਝ ਵਾਰ ਪਉੜੀ-੧੨]

ਯਥਾ ਹੋਰ— ਕਰਨ ਕਾਰਨ ਸਮਰਥ ਦਇਆਰ॥ ਸਰਬ ਨਿਧਾਨ ਮਹਾ ਬੀਚਾਰ॥ [੮੬੭-ਗੋਂਡ ਮ: ੫]

## ਸਮਸਤੁਲ ਅਜ਼ੀਜ਼ ਹੈਂ॥੧੫੬॥

{ ਪਦ ਅਰਥ—ਅਜ਼ੀਜ਼, ਅਰਬੀ, ਵਿਸ਼ੇਸ਼ਣ-ਪਿਆਰਾ. ਪ੍ਰਿਯ (੨) ਸੰਗਯਾ-ਮਿਤ੍ਰ (੩) ਪ੍ਰਮਾਤਮਾ। }

ਅਰਥ—ਹੇ ਅਕਾਲ ਪੁਰਖ! ਤੂੰ [ਸਮਤੁਲ] = ਸਾਰਿਆਂ ਭਗਤਾਂ ਦਾ [ਅਜ਼ੀਜ਼] = ਪਿਆਰਾ ਹੈਂ।

ਯਥਾ—ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ, ਮਨਸਾ ਪੂਰਣਹਾਰਾ॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ, ਤੂ ਭਗਤਨ ਕਾ ਪਿਆਰਾ॥ [੭੪੭-ਸੂਹੀ ਮ: ੫]

## ਪਰੰ ਪਰਮ ਈਸ ਹੈਂ॥

ਅਰਥ—ਹੇ ਅਕਾਲ ਪੁਰਖ! ਜੋ [ਪਰੰ] = ਸ੍ਰੇਸ਼ਟਾਂ ਤੋਂ ਵੀ [ਪਰਮ] = ਸ੍ਰੇਸ਼ਟ ਹਨ, ਤੂੰ ਉਨ੍ਹਾਂ ਦਾ ਵੀ ਈਸ਼੍ਵਰ ਹੈਂ, ਕਿਉਂਕਿ ਮਨੁੱਖਾਂ ਵਿੱਚੋਂ ਸ੍ਰੇਸ਼ਟ ਹਨ ਦੇਵਤੇ, ਅਤੇ ਦੇਵਤਿਆਂ ਤੋਂ ਸ੍ਰੇਸ਼ਟ ਹਨ ਬ੍ਰਹਮਾ ਸ਼ਿਵਜੀ ਆਦਿ, ਤੂੰ ਉਨ੍ਹਾਂ ਬ੍ਰਹਮਾ ਆਦਿ ਦਾ ਵੀ ਈਸ਼੍ਵਰ ਹੈਂ, ਇਸ ਤਰ੍ਹਾਂ ਵੱਡਿਆਂ ਤੋਂ, ਜੋ ਵੱਡੇ ਹਨ, ਤੂੰ ਉਨ੍ਹਾਂ ਦਾ ਵੀ ਈਸ਼੍ਵਰ (ਵੱਡਾ) ਹੈਂ, ਅਸਲ ਵਿੱਚ ਤੂੰ ਸ੍ਰੇਸ਼ਟਤਾ, ਤੇ ਵੱਡਪਣ ਦੀ ਹੱਦ ਹੈਂ।

ਯਥਾ—ਤੂੰ ਵਡਾ ਤੂੰ ਊਚੋ ਊਚਾ॥ ਤੂੰ ਬੇਅੰਤੁ ਅਤਿ ਮੂਚੋ ਮੂਚਾ॥
ਹਉ ਕੁਰਬਾਣੀ ਤੇਰੈ ਵੰਞਾ, ਨਾਨਕ ਦਾਸ ਦਸਾਵਣਿਆ॥ [੧੩੧-ਮਾਝ ਮ: ੫]

## ਸਮਸਤੁਲ ਅਦੀਸ ਹੈਂ॥

{ ਪਦ ਅਰਥ—[ਅਦੀਸ = ਅ + ਦੀਸ] ਦੀਸ. ਸੰ. ਦ੍ਰਿਸ਼. ਧਾਤੂ-ਦੇਖਣਾ. (੨) ਦਿਖਾਈ ਦੇਣਾ॥ }

ਅਰਥ—ਹੇ ਅਕਾਲ ਪੁਰਖ! ਤੂੰ ਸਾਰਿਆਂ ਦੇ ਵਿੱਚ ਵਿਆਪਕ ਹੈਂ, ਪ੍ਰੰਤੂ ਫੇਰ ਵੀ ਤੂੰ ਕਿਸੇ ਨੂੰ [ਦੀਸ] = ਦਿਸਦਾ [ਅ] = ਨਹੀਂ ਹੈ, ਕਿਉਂਕਿ ਤੂੰ ਸਭ ਤੋਂ ਅਦ੍ਰਿਸ਼ ਹੈਂ।

ਯਥਾ— ਅਸੁਰ ਸੰਘਾਰਣ ਰਾਮੁ ਹਮਾਰਾ॥ ਘਟਿ ਘਟਿ ਰਮਈਆ ਰਾਮੁ ਪਿਆਰਾ॥
ਨਾਲੇ ਅਲਖੁ ਨ ਲਖੀਐ ਮੂਲੇ, ਗੁਰਮੁਖਿ ਲਿਖੁ ਵੀਚਾਰਾ ਹੇ॥ [੧੦੨੮-ਮਾਰੂ ਮ: ੧]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਹੀ [ਅ] = ਵਿਸ਼ੇਸ਼ ਕਰਕੇ, ਸਾਰੇ ਸੰਸਾਰ ਕੌਤਕ ਨੂੰ, [ਦੀਸ] = ਦੇਖ ਰਿਹਾ ਹੈਂ, ਕਿਉਂਕਿ ਤੂੰ ਹੀ ਇਸ ਸੰਸਾਰ ਖੇਲ ਨੂੰ, ਰਚ ਕੇ ਇਸ ਦੇ ਕੌਤਕ ਨੂੰ, ਦੇਖਣ ਵਾਲਾ ਹੈਂ।

ਯਥਾ— ਸਭੁ ਬ੍ਰਹਮ ਪਸਾਰੁ ਪਸਾਰਿਓ, ਆਪੇ ਖੇਲੰਤਾ॥
ਇਹੁ ਆਵਾਗਵਣੁ ਰਚਾਇਓਨੁ, ਕਰਿ ਚੋਜ ਦੇਖੰਤਾ॥ [੧੦੯੫-ਮਾਰੂ ਵਾਰ ਪਉੜੀ-੪]

ਤੀਜਾ ਅਰਥ—ਹੇ ਅਕਾਲ ਪੁਰਖ! ਸਾਰੇ ਤੈਨੂੰ ਹੀ [ਅਦੀਸ] = ਆਦੇਸ਼ (ਨਮਸਕਾਰ) ਕਰਦੇ ਹਨ।

ਯਥਾ—ਪ੍ਰਭੁ ਜੀ ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ, ਅਨਿਕ ਬਾਰ ਜਾਉ ਬਾਰੈ॥ [੮੨੦-ਬਿਲਾਵਲ ਮ: ੫]

ਯਥਾ ਹੋਰ—ਨਮਸਕਾਰ ਤਾ ਕਉ ਲਖਬਾਰ॥ ਇਹੁ ਮਨੁ ਦੀਜੈ ਤਾ ਕਉ ਵਾਰਿ॥
ਸਿਮਰਨਿ ਤਾ ਕੈ ਮਿਟਹਿ ਸੰਤਾਪ॥ ਹੋਇ ਅਨੰਦੁ ਨ ਵਿਆਪਹਿ ਤਾਪ॥ [੧੧੪੨-ਭੈਰਉ ਮ: ੫]

ਯਥਾ ਹੋਰ— ਕਾਲਖ ਬਿਹੰਡਣ, ਕਿਲਵਿਖ ਹਰਣ, ਸੁਰ ਨਰ ਮੁਨ ਬੰਦਤ ਚਰਣ॥
ਖੰਡਣ ਅਖੰਡ ਮੰਡਣ ਅਭੈ, ਨਮੋ ਨਾਥ, ਭਉ ਭੈ ਹਰਣ॥ [ਗਿਆਨ ਪ੍ਰਬੋਧ ਛੰਦ ਨੰ:-੩੪]

## ਅਦੇਸੁਲ ਅਲੇਖ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਅਦੇਸੁਲ] = ਦੇਸ਼ਾ ਤੋਂ ਰਹਿਤ ਹੈਂ; ਅਤੇ ਤੇਰੇ ਮਸਤਕ ਉੱਪਰ ਕਿਸੀ ਪ੍ਰਕਾਰ ਦਾ ਵੀ, ਲੇਖ ਨਹੀਂ ਹੈ।

**ਯਥਾ**—ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥

ਆਪਿ ਅਤੀਤੁ ਅਜੋਨੀ ਸੰਭਉ, ਨਾਨਕ ਗੁਰਮਤਿ ਸੋ ਪਾਇਆ॥ [੧੦੪੨-ਮਾਰੂ ਮ: ੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਲਖਣੇ (ਜਾਨਣ ਤੇ ਦਿੱਸਣੇ) ਤੋਂ ਰਹਿਤ ਹੈਂ, ਤੈਨੂੰ ਮੇਰੀ [ਅਦੇਸੁਲ] = ਨਮਸ਼ਕਾਰ ਹੈ।

**ਯਥਾ**—ਆਪੇ ਕੀਮਤਿ ਪਾਇਦਾ ਪਿਆਰਾ, ਆਪੇ ਕਰੇ ਸੁ ਹੋਇ॥

ਆਪੇ ਅਲਖੁ ਨ ਲਖੀਐ ਪਿਆਰਾ, ਆਪਿ ਲਖਾਵੈ ਸੋਇ॥ [੬੦੫-ਸੋਰਠ ਮ: ੪]

## ਹਮੇਸੁਲ ਅਭੇਖ ਹੈਂ॥੧੫੭॥

**ਅਰਥ**—ਹੇ ਅਕਾਲ ਪੁਰਖ! ਤੂੰ ਹਮੇਸ਼ਾ ਹੀ, ਹਰ ਪ੍ਰਕਾਰ ਦੇ ਭੇਖ ਤੋਂ ਰਹਿਤ ਹੈਂ।

**ਯਥਾ**—ਨ ਰਾਗ ਹੈ ਨ ਰੰਗ ਹੈ, ਨ ਰੂਪ ਹੈ ਨ ਰੇਖ ਹੈ। ਨ ਕਰਮ ਹੈ ਨ ਧਰਮ ਹੈ, ਅਜਨਮ ਹੈ ਅਭੇਖ ਹੈ॥

[ਅਕਾਲ ਉਸਤਤਿ ਛੰਦ ਨੰਬਰ-੧੭੦]

## ਜਿਮੀਨੁਲ ਜਮਾਂ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਜ਼ਮੀਨੁਲ] = ਧਰਤੀ, ਤੇ [ਜਮਾਂ] = (ਜਮਾਨ) ਆਕਾਸ਼, ਸਰੂਪ ਹੋ ਰਿਹਾ ਹੈਂ, ਕਿਉਂਕਿ ਤੂੰ ਹੀ ਧਰਤੀ ਅਕਾਸ਼ ਰੂਪ ਹੈ, ਅਤੇ ਆਪ ਹੀ ਇਨ੍ਹਾਂ ਵਿੱਚ, ਵਿਆਪਕ ਹੋ ਰਿਹਾ ਹੈਂ, ਫੇਰ ਆਪ ਹੀ, ਇਨ੍ਹਾਂ ਦਾ ਤੂੰ ਰੱਚਤਾ ਹੈਂ।

**ਯਥਾ**—ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥

ਜਤੀ ਸਤੀ ਸੰਤੋਖੀ ਆਪੇ, ਆਪੇ ਕਾਰ ਕਮਾਈ ਹੇ॥ [੧੦੨੧-ਮਾਰੂ ਮ: ੧]

## ਅਮੀਕੁਲ ਇਮਾ ਹੈਂ॥

{ **ਪਦ ਅਰਥ**—ਇਮਾਂ. ਅਰਬੀ. ਈਮਾਨ. ਸੰਗਯਾ-ਸ਼ਰਧਾ. ਵਿਸ਼੍ਵਾਸ (੨) ਧਰਮ॥ ਅਮੀਕੁਲ. ਅਰਬੀ. ਅਮੀਕ. ਵਿਸ਼ੇਸ਼ਣ-ਗਹਿਰਾ-ਡੂੰਘਾ. (੨) ਮੀਕ-ਮਿਲਣਾ। }

**ਅਰਥ**—ਹੇ ਅਕਾਲ ਪੁਰਖ! ਤੂੰ ਬੜੇ [ਅਮੀਕੁਲ] = ਗੰਭੀਰ (ਡੂੰਘੇ) [ਇਮਾਂ] = ਈਮਾਨ (ਧਰਮ) ਵਾਲਾ ਹੈ, ਕਿਉਂਕਿ ਜੋ ਪਤਿਤਾਂ ਨੂੰ ਪਵਿਤ੍ਰ ਕਰਨਾ, ਭਗਤਾਂ ਦੀ ਰੱਖਯਾ ਕਰਨੀ, ਸੰਸਾਰ ਦਾ ਪਾਲਣ ਆਦਿ ਕਰਨਾ, ਇਹ ਸਭ, ਤੇਰੇ ਗੰਭੀਰ ਧਰਮ ਹਨ, ਜੋ ਕਿ ਤੇਰੇ ਬਗੈਰ, ਐਸੇ ਧਰਮਾਂ ਨੂੰ, ਹੋਰ ਕੋਈ ਵੀ ਨਹੀਂ ਨਿਭਾ ਸਕਦਾ।

**ਯਥਾ**— ਤੁਝ ਬਿਨੁ ਕੋ ਨਾਹੀ, ਪ੍ਰਭ ਰਾਖਣਹਾਰਾ ਰਾਮ॥ ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ॥

ਪਤਿਤ ਉਧਾਰਨ ਸਰਨਿ ਸੁਆਮੀ, ਕ੍ਰਿਪਾਨਿਧਿ ਦਇਆਲਾ॥

ਅੰਧ ਕੂਪ ਤੇ ਉਧਰੁ ਕਰਤੇ, ਸਗਲ ਘਟਾ ਪ੍ਰਤਿਪਾਲਾ॥ [੫੪੬-ਬਿਹਾਗੜਾ ਮ :੫]

**ਦੂਜਾ ਅਰਥ**— ਹੇ ਅਕਾਲ ਪਰਖ! ਤੂੰ ਕਿਸੇ ਨਾਲ ਵੀ [ਮੀਕ]= (ਮਿਲਦਾ) ਨਹੀਂ, ਨਿਰਲੇਪ ਹੈਂ, ਅਤੇ ਧਰਮ ਸਰੂਪ ਹੈਂ।

**ਯਥਾ**—ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ, ਕਹੂੰ ਕੁਤਸਤ ਕੁਕਰਮ, ਕਹੂੰ ਧਰਮ ਕੇ ਪ੍ਰਕਾਰ ਹੋ॥

[ਅਕਾਲ ਉਸਤਤਿ ਛੰਦ ਨੰ.-੧੭]

ਯਥਾ— ਰੂਪ ਰੰਗੁ ਨ, ਰੇਖ ਰੰਗ ਨ, ਜਨਮ ਮਰਨ ਬਿਹੀਨ॥

ਆਦਿ ਨਾਥ ਅਗਾਧ ਪੁਰਖ, ਸੁ ਧਰਮ ਕਰਮ ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰ:-੧੯੧]

## ਕਰੀਮੁਲ ਕਮਾਲ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਕਮਾਲ] = ਵੱਡਾ [ਕਰੀਮੁਲ] = ਕ੍ਰਿਪਾਲੂ ਹੈਂ, ਕਿਉਂਕਿ ਤੂੰ ਪੂਰਨ ਕਿਰਪਾ ਦੇ ਕਰਨ ਵਾਲਾ ਹੈਂ, ਤੇਰੀ ਕਿਰਪਾ ਨਾਲ ਹੀ ਜੀਵਾਂ ਨੂੰ ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ।

[ ਭਾਵ-ਇਹ ਹੈ, ਕਿ ਪ੍ਰਭੂ ਜਿਸ ਉੱਪਰ ਕਿਰਪਾ ਕਰਦਾ ਹੈ, ਉਸਨੂੰ ਭਗਤੀ ਆਦਿ ਦੇ ਕੇ, ਆਪਣਾ ਬਣਾ ਲੈਂਦਾ ਹੈ, ਤਦ ਉਸਦੀਆਂ ਸਭ ਆਸ਼ਾ ਤ੍ਰਿਸ਼ਨਾ, ਤੇ ਵਾਸ਼ਨਾ, ਖ਼ਤਮ ਹੋ ਜਾਂਦੀਆਂ ਹਨ, ਅਤੇ ਉਸਨੂੰ ਸ਼ਾਂਤੀ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ]

ਯਥਾ—ਕਰ ਕਿਰਪਾ ਲੀਨੇ ਕਰਿ ਅਪੁਨੇ, ਉਪਜੀ ਦਰਸ ਪਿਆਸ॥

ਸੰਤ ਸੰਗਿ ਮਿਲਿ ਹਰਿ ਗੁਣ ਗਾਏ, ਬਿਨਸੀ ਦੁਤੀਆ ਆਸ॥ [੧੨੨੯-ਸਾਰੰਗ ਮ: ੫]

## ਕਿ ਜੁਰਅਤਿ ਜਮਾਲ ਹੈਂ॥੧੫੮॥

[ **ਪਦ ਅਰਥ**—ਜੁਰਅਤਿ. ਅਰਬੀ. ਜੁੱਰਾਇਤ. ਸੰਗਯਾ-ਹੌਂਸਲਾ. ਦਲੇਰੀ (੨) ਦਬਦਬਾ. (੩) ਜੁਰਅਤਿ. ਅਰਬੀ. ਜ਼ੋਰ. ਸੰਗਯਾ-ਬਲ. ਤਾਕਤ। ]

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਵੱਡੀ [ਜੁਰਅਤਿ] = ਦਲੇਰੀ ਵਾਲਾ. ਤੇ ਅਤੀਅੰਤ [ਜਮਾਲ] = ਸੁੰਦ੍ਰ ਸਰੂਪ ਹੈਂ, ਕਿਉਂਕਿ ਤੂੰ ਹੀ ਕ੍ਰਿਸ਼ਨ ਆਦਿਕ-ਅਵਤਾਰ ਵਿੱਚ, ਅਤੀ ਕੋਮਲ ਸੁੰਦਰ ਸਰੂਪ ਨੂੰ, ਧਾਰਨ ਕਰਕੇ, ਦੈਂਤਾ ਤੇ ਦੁਸ਼ਟਾਂ ਨੂੰ, ਮਾਰਨ ਰੂਪ, ਬਹੁਤ ਵੱਡੇ ਦਲੇਰੀ ਦੇ ਕੰਮਾਂ ਨੂੰ ਵੀ ਕਰਦਾ ਹੈ।

ਯਥਾ—ਮੋਹਨ ਮਾਧਵ ਕ੍ਰਿਸਨ ਮੁਰਾਰੇ॥ ਜਗਦੀਸੁਰ ਹਰਿ ਜੀਉ, ਅਸੁਰ ਸੰਘਾਰੇ॥

ਜਗਜੀਵਨ ਅਬਿਨਾਸੀ ਠਾਕੁਰ, ਘਟ ਘਟ ਵਾਸੀ ਹੈ ਸੰਗਾ॥ [੧੦੮੨-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਜੁਰਅਤਿ] = ਜ਼ੋਰ (ਬਲ), ਤੇ ਸ਼ਕਤੀ ਦੇ, ਦੇਣੇ ਵਾਲਾ ਹੈਂ ਅਤੇ ਤੇਰਾ [ਜਮਾਲ] = ਚੇਹਰਾ ਪ੍ਰਕਾਸ਼ ਦੇ ਯੁਕਤ ਹੈ, ਕਿਉਂਕਿ ਤੇਰੇ ਚੇਹਰੇ ਦੀ ਕ੍ਰਾਂਤੀ ਇੰਨੀ ਹੈ, ਕਿ ਉਸਦੇ ਸਾਮ੍ਹਣੇ, ਸਭ ਦੀਆਂ ਅੱਖਾਂ ਨਿਵ ਜਾਂਦੀਆਂ ਹਨ, ਇਸ ਕਰਕੇ ਤੂੰ ਬੜਾ ਦੱਬ ਦੱਬਾਵ ਵਾਲਾ, ਅਤੀਅੰਤ ਪ੍ਰਭਾਵਸ਼ਾਲੀ ਹੈਂ।

ਯਥਾ— ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ॥

ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ॥ [੫੦੭-ਗੂਜਰੀ ਮ: ੫]

ਯਥਾ ਹੋਰ—ਅਤਿ ਬਲਿਸਟ ਦਲ ਦੁਸਟ ਨਿਕੰਦਨ॥ ਅਮਿਤ ਪ੍ਰਤਾਪ ਸਗਲ ਜਗ ਬੰਦਨ॥

[ਗਿਆਨ ਪ੍ਰਬੋਧ ਛੰਦ ਨੰ:-੩੧]

ਯਥਾ ਹੋਰ—ਮੁਖ ਮੰਡਲ ਪਰ ਲਸਤ ਜੋਤ, ਉਦੋਤ ਅਮਿਤ ਗਤਿ॥

ਜਟਤ ਜੋਤ ਜਗ ਮੱਗਤ, ਲੱਜਤ ਕੋਟਿ ਨਿਖਤਿ ਪਤਿ॥ [ਗਿਆਨ ਪ੍ਰਬੋਧ ਛੰਦ ਨੰ:-੩੪]

## ਕਿ ਅਚਲੰ ਪ੍ਰਕਾਸ ਹੈਂ॥

**ਅਰਥ**—ਹੇ ਅਕਾਲ ਪੁਰਖ! ਜੋ ਤੇਰਾ ਪ੍ਰਕਾਸ਼ ਹੈਂ, ਸੋ ਹਮੇਸ਼ਾ ਅਚੱਲ (ਕਾਇਮ) ਰਹਿਣ ਵਾਲਾ ਹੈ, ਕਿਉਂਕਿ ਤੂੰ ਸਦਾ ਨਿਸਚਲ ਤੇ ਸਥਿਰ ਸਰੂਪ ਹੈਂ।

ਯਥਾ— ਅਮਿਤ ਤੇਜ ਜਗ ਜੋਤਿ ਪ੍ਰਕਾਸੀ॥ ਆਦਿ ਅਛੇਦ ਅਭੈ ਅਬਿਨਾਸੀ॥

[ਗਿਆਨ ਪ੍ਰਬੋਧ ਛੰਦ ਨੰ:-੨੫]

## ਕਿ ਅਮਿਤੋ ਸੁਬਾਸ ਹੈਂ॥

{ **ਪਦ ਅਰਥ**—[ਸੁਬਾਸ = ਸੁ + ਬਾਸ] ਸੁ. ਸੰ. ਵਿਸ਼ੇਸ਼ਣ-ਸੁੰਦ੍ਰ॥ ਬਾਸ. ਸੰ. ਵਾਸ. ਸੰਗਯਾ-ਰਹਿਣ ਦੀ ਕ੍ਰਿਆ (੨) ਰਹਿਣ ਦਾ ਅਸਥਾਨ (੩) ਬਾਸ. ਸੰ. ਵਾਸ਼ਨਾ. ਸੰਗਯਾ-ਸੁਗੰਧੀ. ਖਸ਼ਬ੍ਹ. (ਅ) ਸ਼ੋਭਾ। }

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਅਮਿਤੋ] = ਬੇਅੰਤ [ਸੁ] = ਸੁੰਦਰ [ਬਾਸ] = ਸ਼ੋਭਾ ਵਾਲਾ ਹੈਂ।

**ਯਥਾ**—ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ, ਦਇਆਲ ਕੀ, ਅਪਰ ਅਪਾਰਾ ਰਾਮ॥ [੫੪੨-ਬਿਹਾਗੜਾ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਮਿਤੋ] = ਬੇਅੰਤ ਸਰੂਪ ਹੈਂ, ਅਤੇ ਬੈਕੁੰਠ ਰੂਪ, ਤੇ ਸਾਧ ਸੰਗਤ ਰੂਪ [ਸੁ] = ਸੁੰਦ੍ਰ [ਬਾਸ] ਅਸਥਾਨ (ਮਕਾਨ) ਵਾਲਾ ਹੈਂ, ਕਿਉਂਕਿ ਮਹਾਤਮਾ ਦਾ ਹਿਰਦਾ, ਬੈਕੁੰਠ, ਅਤੇ ਸਾਧ ਸੰਗਤ ਆਦਿ, ਤੇਰੇ ਨਿਵਾਸ ਯੋਗ, ਅਸਥਾਨ ਹਨ।

**ਯਥਾ**—ਸਾਧ ਸੰਗਤਿ ਪ੍ਰਭਿ ਕੀਓ ਨਿਵਾਸ॥ ਹਰਿ ਜਪਿ ਜਪਿ ਹੋਈ ਪੂਰਨ ਆਸ॥
[੧੧੮੪-ਬਸੰਤ ਮ: ੫]

## ਕਿ ਅਜਬ ਸਰੂਪ ਹੈਂ॥

{ **ਪਦ ਅਰਥ**—ਅਜਬ. ਅਰਬੀ. ਵਿਸ਼ੇਸ਼ਣ-ਅਦਭੁਤ. ਅਨੋਖਾ. ਅਸਚਰਜ। }

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ [ਅਜਬ] = ਅਸਚਰਜ, ਸਰੂਪ ਵਾਲਾ ਹੈਂ।

**ਯਥਾ**—ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥
ਭਗਤਿ ਦਾਨੁ ਮੰਗੈ ਜਨੁ ਤੇਰਾ, ਨਾਨਕ ਬਲਿ ਬਲਿ ਜਾਵਣਾ॥ [੧੦੮੬-ਮਾਰੂ ਮ: ੫]

## ਕਿ ਅਮਿਤੋ ਬਿਭੂਤ ਹੈਂ॥ ੧੫੯॥

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਬੇਅੰਤ [ਬਿਭੂਤ] = ਸੰਪਤੀ ਵਾਲਾ ਹੈਂ, ਕਿਉਂਕਿ ਤੇਰੇ ਭੰਡਾਰੇ, ਮੁੱਕਣ ਤੋਂ ਰਹਿਤ ਹਨ, ਇਸ ਕਰਕੇ ਤੇਰੀ ਬਿਭੂਤੀ ਦੀ, ਕੋਈ ਮਿੱਣਤੀ ਨਹੀਂ ਕਰ ਸਕਦਾ।

**ਯਥਾ**—ਤੂੰ ਸਾਝਾ ਸਾਹਿਬੁ ਬਾਪੁ ਹਮਾਰਾ, ਨਉਨਿਧਿ ਤੇਰੈ ਅਖੁਟ ਭੰਡਾਰਾ॥
ਜਿਸ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ, ਸੋਈ ਭਗਤੁ ਤੁਮਾਰਾ ਜੀਉ॥ [੯੭-ਮਾਝ ਮ: ੫]

## ਕਿ ਅਮਿਤੋ ਪਸਾ ਹੈਂ॥

{ **ਪਦ ਅਰਥ**—ਪਸਾ. (ਪਸਾਉ ਦਾ ਸੰਖੇਪ) ਸੰ. ਪ੍ਰਸਾਦ. ਕ੍ਰਿਪਾ (੨) ਸੰ. ਪ੍ਰਸਾਰ. ਸੰਗਯਾ-ਵਿਸਥਾਰ, ਪਸਾਰਾ (੩) ਪਸਾ. (ਪੰਜਾਬੀ ਪਸਮਣਾ) ਸੰ. ਪ੍ਰਸ੍ਰਵਣ, ਸੰਗਯਾ-ਟਪਕਣਾ. ਚੋਣਾ. ਲੇਵੇ ਵਿੱਚੋਂ, ਥਣਾਂ ਅੰਦਰ, ਦੁਧ ਦੇ ਆਉਣ ਦਾ ਭਾਵ, ਭਾਵ ਅਰਥ-ਦਾਤ ਦਾ ਦੇਣਾ. ਅਥਵਾ ਦਾਤ ਅਤੇ ਦਾਨ। }

**ਅਰਥ**—ਹੇ ਅਕਾਲ ਪੁਰਖ! ਤੂੰ ਜੋ ਹੈਂ. ਸੋ [ਅਮਿਤੋ] = ਮਿਣਤੀ ਤੋਂ ਰਹਿਤ [ਪਸਾ] = ਕ੍ਰਿਪਾ ਵਾਲਾ ਹੈਂ, ਕਿਉਂਕਿ ਤੂੰ ਬੇਅੰਤ ਕ੍ਰਿਪਾ ਦੇ, ਕਰਨ ਵਾਲਾ ਹੈਂ, ਜਿਸ ਉੱਪਰ ਤੇਰੀ ਕ੍ਰਿਪਾ ਹੋ ਜਾਂਦੀ ਹੈ, ਉਸ ਉੱਪਰ ਤੂੰ ਮਿਹਰਾਂ ਦੀ ਵਰਖਾ ਕਰ ਦਿੰਦਾ ਹੈਂ।

**ਯਥਾ**—ਸਰਨਿ ਸਮ੍ਰਥ ਅਕਥ ਸੁਖ ਦਾਤਾ, ਕ੍ਰਿਪਾ ਸਿੰਧੁ ਬਡੋ ਦਇਆਲ॥
ਕੰਠਿ ਲਾਇ ਰਾਖੈ ਅਪਨੇ ਕਉ, ਤਿਸਨੋ ਲਗੈ ਨ ਤਾਤੀ ਬਾਲ॥ [੮੨੪-ਬਿਲਾਵਲ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਬੇਅੰਤ [ਪਸਾ] = ਦਾਤਾਂ ਦੇ ਦੇਣ ਵਾਲਾ ਹੈਂ।

**ਯਥਾ—** ਪ੍ਰਾਣ ਮਨ ਤਨ ਜੀਅ ਦਾਤਾ, ਬੇਅੰਤ ਅਗਮ ਅਪਾਰੋ॥
ਸਰਣਿ ਜੋਗੁ ਸਮਰਥੁ ਮੋਹਨੁ, ਸਰਬ ਦੋਖ ਬਿਦਾਰੋ॥ [੨੪੯-ਗਉੜੀ ਮ: ੫]

**ਯਥਾ ਹੋਰ—** ਸਭ ਜੀਉ ਪਿੰਡੁ ਮੁਖੁ ਨਕੁ ਦੀਆ, ਵਰਤਣ ਕਉ ਪਾਣੀ॥
ਅੰਨੁ ਖਾਣਾ ਕਪੜੁ ਪੈਨਣੁ ਦੀਆ, ਰਸ ਅਨਿ ਭੋਗਾਣੀ॥ [੧੬੭-ਗਉੜੀ ਮ: ੪]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਜਗਤ ਰੂਪ ਬੇਅੰਤ [ਪਸਾ] = ਪਸਾਰੇ ਵਾਲਾ ਹੈਂ, ਕਿਉਂਕਿ ਤੇਰੇ ਸੰਸਾਰ ਪਸਾਰੇ ਦੀ, ਕੋਈ ਮਿੱਣਤੀ ਨਹੀਂ ,ਕਰ ਸਕਦਾ, ਕਿਉਂਕਿ ਇਹ ਬ੍ਰਹਮੰਡ ਰੂਪ ਪਸਾਰਾ, ਅਨੰਤ ਰੂਪ ਹੈ, ਇਸ ਦਾ ਕੋਈ ਅੰਤ ਨਹੀਂ ਪਾ ਸਕਦਾ।

**ਯਥਾ—** ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ, ਤੁਧੁ ਸਿਰਜੀ ਤੁਧੈ ਗੋਈ॥
ਲਖ ਚਉਰਾਸੀਹ ਮੇਦਨੀ, ਤੁਝਹੀ ਤੇ ਹੋਈ॥ [੧੨੮੩-ਮਲਾਰ ਵਾਰ ਪਉੜੀ-੧੨]

## ਕਿ ਆਤਮ ਪ੍ਰਭਾ ਹੈਂ॥

{ **ਪਦ ਅਰਥ—**ਆਤਮ. ਸੰ. ਆਤਮਨ. ਸੰਗਯਾ-ਆਪਣਾ ਆਪ. (੨) ਗੌਣ ਆਤਮਾ-ਸਰੀਰ. ਦੇਹ। }

**ਅਰਥ—**ਹੇ ਅਕਾਲ ਪੁਰਖ! ਤੇਰੇ [ਆਤਮ] = ਆਪਣੇ ਆਪ ਦੀ [ਪ੍ਰਭਾ] = ਸੋਭਾ ਸਾਰੇ ਫੈਲ ਰਹੀ ਹੈ, ਕਿਉਂਕਿ ਤੇਰਾ ਜਸੁ, ਸਾਰੇ ਸੰਸਾਰ ਵਿੱਚ ਛਾਇਆ ਹੋਇਆ ਹੈ।

**ਯਥਾ—** ਕ੍ਰਿਪਾ ਨਿਧਾਨ ਸੂਖ ਕੇ ਸਾਗਰ, ਜਸੁ ਸਭ ਮਹਿ ਜਾਕੋ ਛਾਇਓ॥
ਸੰਤ ਸੰਗਿ ਰੰਗ ਤੁਮ ਕੀਏ, ਅਪਨਾ ਆਪੁ ਦ੍ਰਿਸਟਾਇਓ॥ [੧੨੧੭-ਸਾਰੰਗ ਮ: ੫]

**ਦੂਜਾ ਅਰਥ—**ਹੇ ਅਕਾਲ ਪੁਰਖ! ਜੋ ਤੇਰਾ [ਆਤਮ] = ਸਰੀਰ ਹੈ, ਸੋ ਅਤੀਅੰਤ [ਪ੍ਰਭਾ] = ਸੋਭਾ (ਸੁੰਦਰਤਾ) ਵਾਲਾ ਹੈਂ, ਕਿਉਂਕਿ ਤੇਰਾ ਸਰਗੁਣ ਸਰੂਪ, ਹੱਦ ਤੋਂ ਪਰੇ ਸੁੰਦ੍ਰ ਹੈ।

**ਯਥਾ—** ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ, ਜੀਵਨੁ ਦਰਸੁ ਦਿਖਾਇ॥
ਜੋ ਜੀਅ ਤੁਝਤੇ ਬੀਛੁਰੇ ਪਿਆਰੇ, ਜਨਮਿ ਮਰਹਿ ਬਿਖੁ ਖਾਇ॥
ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ, ਤਿਸਕੈ ਲਾਗਉ ਪਾਇ॥
ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ॥ [੪੩੧-ਆਸਾ ਮ: ੫]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ [ਆਤਮ] = ਆਪਣੇ ਆਪ ਤੋਂ [ਪ੍ਰਭਾ] = ਪ੍ਰਕਾਸ਼ਮਾਨ ਹੈਂ, ਕਿਉਂਕਿ ਤੂੰ ਸੁਤੇ ਪ੍ਰਕਾਸ਼ ਹੈਂ, ਤੂੰ ਕਿਸੀ ਦਾ ਬਣਾਇਆ ਹੋਇਆ ਨਹੀਂ।

**ਯਥਾ—**ਮੇਰਾ ਪ੍ਰਭੁ ਸਾਚਾ ਸਦਹੀ ਸਾਚਾ ਜਿਨਿ ਆਪੇ ਆਪੁ ਉਪਾਇਆ॥
ਨਾਨਕ ਸਦਾ ਪਿਰੁ ਰਾਵੇ ਆਪਣਾ, ਜਿਨਿ ਗੁਰਚਰਣੀ ਚਿਤੁ ਲਾਇਆ ॥ [੭੭੧-ਸੂਹੀ ਮ: ੩]

## ਕਿ ਅਚਲੰ ਅਨੰਗ ਹੈਂ॥

**ਅਰਥ—**ਹੇ ਅਕਾਲ ਪੁਰਖ! ਤੂੰ ਜੋ ਹੈਂ, ਸੋ ਹਮੇਸ਼ਾ [ਅਚਲੰ] = ਸਿਥਿਰ ਰਹਿਣ ਵਾਲਾ, ਅਤੇ ਅੰਗਾਂ ਤੋਂ ਰਹਿਤ ਹੈਂ।

{ ਭਾਵ—ਇਹ, ਕਿ ਪ੍ਰਮੇਸ਼ੁਰ ਨਿਰ ਅਵੈਵ ਹੈ, ਕਿਉਂਕਿ ਉਸਦਾ ਕੋਈ ਵੀ ਅੰਗ ਨਹੀਂ ਹੈ, ਪ੍ਰੰਤੂ ਕਰਦਾ ਸਭ ਕੁਝ ਹੈ, ਤੇ ਉਸਦਾ ਕੀਤਾ ਹੀ, ਸਭ ਕੁਝ ਹੁੰਦਾ ਹੈ, ਅਤੇ ਫੇਰ, ਸਦਾ ਕਾਇਮ ਦਾਇਮ ਰਹਿਣ ਵਾਲਾ ਹੈ, ਕਦੇ ਵੀ ਓਹੁ ਚਲਾਇਮਾਨ ਨਹੀਂ ਹੁੰਦਾ, ਸਦਾ ਥਿਰ ਰਹਿਣ ਵਾਲਾ ਹੈ। }

**ਯਥਾ—**ਤੇਰਾ ਸਭੁ ਕੀਆ ਤੂੰ ਥਿਰੁ ਥੀਆ, ਤੁਧੁ ਸਮਾਨਿ ਕੋ ਨਾਹੀ॥
ਤੂੰ ਦਾਤਾ ਸਭ ਜਾਚਿਕ ਤੇਰੇ, ਤੁਧੁ ਬਿਨੁ ਕਿਸੁ ਸਾਲਾਹੀ॥ [੪੩੭-ਆਸਾ ਮ: ੧]

**ਯਥਾ ਹੋਰ**—ਆਇ ਨ ਜਾਵੈ ਨਿਹਚਲੁ ਧਨੀ॥ ਬੇਅੰਤ ਗੁਨਾ ਤਾਕੇ ਕੇਤਕ ਗਨੀ॥ [੮੯੩-ਗੌਂਡ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਐਸਾ ਅੱਚਲ ਸਰੂਪ ਹੈਂ, ਕਿ [ਅਨੰਗ] = ਕਾਮ ਆਦਿਕ ਵੀ, ਤੈਨੂੰ ਕਦੇ, ਡੁਲਾ ਨਹੀਂ ਸਕਦੇ, ਕਿਉਂਕਿ ਤੈਨੂੰ, ਕਾਮ ਆਦਿਕ ਵਿਆਪਦੇ ਹੀ ਨਹੀਂ।

**ਯਥਾ**—ਨਾ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ॥

ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥ [੫੯੭-ਸੋਰਠ ਮ: ੧]

## ਕਿ ਅਮਿਤੋ ਅਭੰਗ ਹੈਂ॥੧੬੦॥

**ਅਰਥ**—ਹੇ ਅਕਾਲ ਪੁਰਖ! ਤੂੰ [ਅਮਿੱਤੋ] = ਬੇਅੰਤ ਗੁਣਾਂ ਵਾਲਾ, ਤੇ ਨਾਸ਼ ਤੋਂ ਰਹਿਤ ਅਬਿਨਾਸੀ ਹੈਂ।

**ਯਥਾ**—ਤੂੰ ਸਤਿ ਪਰਮੇਸੁਰ ਸਦਾ ਅਬਿਨਾਸੀ, ਹਰਿ ਹਰਿ ਗੁਣੀ ਨਿਧਾਨੁ ਜੀਉ॥

ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ, ਤੂੰ ਆਪੇ ਪੁਰਖੁ ਸੁਜਾਨੁ ਜੀਉ॥

[੪੪੮-ਆਸਾ-ਮ: ੪]



## [1]ਮਧੁਭਾਰ ਛੰਦ॥ ਤ੍ਵ ਪ੍ਰਸਾਦਿ॥

**ਅਰਥ**—ਸ੍ਰੀ ਕਲਗੀਧਰ ਜੀ, ਕਥਨ ਕਰਦੇ ਹਨ, ਕਿ ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਹੁਣ ਮਧਭਾਰ ਛੰਦ ਰਾਹੀਂ, ਤੇਰਾ ਜਸ ਉਚਾਰਨ ਕਰਦਾ ਹਾਂ।

## ਮੁਨਿ ਮਨ ਪ੍ਰਨਾਮ॥

[ **ਪਦ ਅਰਥ**—ਮੁਨਿ. ਸੰ. ਸੰਗਯਾ-ਮਨਨਸ਼ੀਲ. ਚਿੰਤਨ ਸ਼ੀਲ. ਅਭਿਆਸੀ, ਭਾਵ ਅਰਥ-ਉਚੀ ਲਿਵ ਵਾਲਾ ਮਹਾਤਮਾ. ਰਿਸ਼ੀ. ਮੁਨੀ॥ ਮਨਿ. ਸੰ. ਮਨਸ. ਸੰਗਯਾ-ਅੰਤਹਕਰਨ ਦੀ, ਇੱਕ ਸੰਕਲਪ ਵਿਰਤੀ, (੨) ਦਿਲ. ਹਿਰਦਾ (੩) ਮੰਨਣਾ. ਸ਼ਰਧਾ ਕਰਨੀ. (੪) ਮਨਿ. ਸੰ. ਮਣਿ. ਸੰਗਯਾ-ਭੂਸ਼ਣ (ਅ) ਉੱਤਮ ਵਸਤੂ. ਸਭ ਤੋਂ ਵੱਧ ਕੇ ਸ੍ਰੇਸ਼ਟ. ਭਾਵ ਅਰਥ-ਸ਼੍ਰੋਮਣੀ। ]

**ਅਰਥ**—ਹੇ ਅਕਾਲ ਪੁਰਖ! ਤੈਨੂੰ [ਮੁਨਿ] = ਮੁਨੀਸ੍ਵਰ ਮਹਾਤਮਾ ਵੀ, ਆਪਣੇ [ਮਨਿ] = ਮਨ ਵਿੱਚ [ਪ੍ਰਨਾਮ] = ਨਮਸ਼ਕਾਰ ਕਰਦੇ ਹਨ, ਕਿਉਂਕਿ ਮੁਨੀ ਜਨ, ਮਨ ਦੀ ਭਾਉਣੀ ਦੇ ਨਾਲ ਤਨੋ-ਮਨੋ ਹੋ ਕੇ, ਤੈਨੂੰ ਧਿਆਉਂਦੇ ਹਨ॥

**ਯਥਾ**—ਸਭਿ ਸਿਧ ਸਾਧਿਕ ਮੁਨਿ ਜਨਾ, ਮਨਿ ਭਾਵਨੀ ਹਰਿ ਧਿਆਇਓ॥
ਅਪਰੰਪਰੋ ਪਾਰਬ੍ਰਹਮੁ ਸੁਆਮੀ, ਹਰਿ ਅਲਖੁ ਗੁਰੂ ਲਖਾਇਓ॥ [੯੮੫-ਮਾਲੀ ਗਉੜਾ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! [ਮਨਿ] = ਸ਼੍ਰੋਮਣੀ, ਜੋ [ਮੁਨਿ] = ਮੁਨੀ ਜਨ ਹਨ ਓਹ ਵੀ ਤੈਨੂੰ ਨਮਸ਼ਕਾਰ ਕਰਦੇ ਹਨ, ਕਿਉਂਕਿ ਮੁਨੀ ਜਨ, ਤੇਰੀ ਅਪਾਰ ਮਹਿਮਾ ਨੂੰ, ਸੂਖਸ਼ਮ ਬ੍ਰਿਤੀ ਨਾਲ ਦੇਖ ਕੇ, ਤੇਰੇ ਅੱਗੇ ਨਮਸ਼ਕਾਰ, ਅਤੇ ਤੇਰੀ ਸੇਵਾ, ਪੂਜਾ, ਤੇ ਤੇਰਾ ਅਰਾਧਨ ਕਰ ਰਹੇ ਹਨ।

**ਯਥਾ**—ਸੁਨਤ ਜੀਓ ਜਾਸੁ ਨਾਮੁ॥ ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ॥
ਸਗਲ ਨਿਧਿ ਹਰਿ ਹਰਿ ਹਰੇ॥ ਮੁਨਿ ਜਨ ਤਾਕੀ ਸੇਵ ਕਰੇ॥ [੯੮੭-ਮਾਲੀ ਗਉੜਾ ਮ: ੫]

**ਯਥਾ ਹੋਰ**—ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ॥ ਤਨਿ ਮਨਿ ਸੂਚੈ ਸਾਚੁ ਸੁ ਚੀਤਿ॥ [੨੨੧-ਗਉੜੀ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਜੋ ਸੰਸਾਰ ਵਿੱਚ [ਮੁਨਿ] = ਮੰਨਣੇ ਯੋਗ ਬੜੇ-ਬੜੇ ਮੁਨੀ ਮਹਾਤਮਾ ਜਨ ਹਨ, ਓਹੁ ਵੀ, ਤੇਰੀ ਮਿਹਰ ਪ੍ਰਾਪਤ ਕਰਨ ਲਈ, ਨਿੰਮ੍ਰਤਾ ਸਹਿਤ ਨਮਸ਼ਕਾਰਾਂ ਕਰ ਰਹੇ ਹਨ, ਕਿਉਂਕਿ ਜੋ ਸੰਸਾਰ ਵਿੱਚ ਪ੍ਰਸਿੱਧ ਤੇ ਪ੍ਰਤਿੱਸ਼ਠਤ, ਨਾਰਦ, ਤੇ ਬਿਆਸ ਆਦਿ, ਮੁਨੀ ਜਨ ਹਨ, ਓਹੁ ਵੀ, ਹਰ ਵਕਤ ਤੇਰੇ ਅੱਗੇ ਨੰਮ੍ਰੀਭੂਤ ਹੋ ਕੇ, ਈਸ਼੍ਵਰ ਭਗਤੀ ਵਿੱਚ, ਜੁੜੇ ਹੋਏ ਹਨ।

**ਯਥਾ**—ਨਾਰਦ ਮੁਨਿ ਜਨ ਸੁਕ ਬਿਆਸ, ਜਸੁ ਗਾਵਤ ਗੋਬਿੰਦ॥
ਰਸ ਗੀਧੇ ਹਰਿ ਸਿਉ ਬੀਧੇ, ਭਗਤ ਰਚੇ ਭਗਵੰਤ॥ [੨੯੮-ਥਿਤੀ ਗਉੜੀ -ਮ: ੫, ਪਉੜੀ-੬]

## ਗੁਨ ਗਨ ਮੁਦਾਮ॥

[ **ਪਦ ਅਰਥ**—ਗਨ. ਸੰ. ਗਣ. ਸੰਗਯਾ-ਸਮੁੱਦਾਇ. ਗ੍ਰੋਹ. ਝੁੰਡ. (੨) ਗਨ. ਸੰਗਯਾ-ਗਨਣਾ ਕਰਨੀ, ਭਾਵ ਅਰਥ-ਗਾਇਨ ਕਰਨਾ. ਉਚਾਰਨ ਕਰਨਾ॥ ਮੁਦਾਮ. ਅਰਬੀ. ਵਿਸ਼ੇਸ਼ਣ-ਦਵਾਮ (ਨਿਤਯ) ਰਹਿਣ ਵਾਲਾ (੨) ਇਸਥਿਤ. ਕਾਇਮ॥ ]

**ਅਰਥ**—ਹੇ ਅਕਾਲ ਪੁਰਖ! ਤੇਰੇ ਵਿੱਚ [ਮੁਦਾਮ] = ਹਮੇਸ਼ਾ ਹੀ [ਗਨ] = ਸਮੂੰਹ ਗੁਣ ਨਿਵਾਸ ਕਰਦੇ ਹਨ।

**ਯਥਾ**— ਗੋਬਿੰਦੁ ਗੁਣੀ ਨਿਧਾਨੁ, ਗੁਰਮੁਖਿ ਜਾਣੀਐ॥ ਹੋਇ ਕ੍ਰਿਪਾਲੁ ਦਇਆਲੁ ਹਰਿ ਰੰਗੁ ਮਾਣੀਐ॥
[੩੯੯-ਆਸਾ ਮ: ੫]

---

੧. ਮਧਭਾਰ ਇਸ ਛੰਦ ਦਾ ਨਾਮ ਹੈ—ਇਸਦਾ ਲਖਸ਼ਣ, ਇਸ ਪ੍ਰਕਾਰ ਹੈ,-ਚਾਰ ਚਰਨ, ਪ੍ਰਤੀਚਰਨ ਅਠ ਮਾਤ੍ਰਾ, ਚਾਰ ਮਾਤ੍ਰਾ ਪਿੱਛੋਂ, ਜਗਣ॥ਤ।

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ ਗੁਣਾਂ ਨੂੰ, ਭਗਤ ਜਨ, ਹਮੇਸ਼ਾ ਹੀ [ਗਨ] = ਗਾਇਨ (ਉਚਾਰਨ) ਕਰ ਰਹੇ ਹਨ।

**ਯਥਾ**—ਦੂਖੁ ਤਦੇ ਜਦਿ ਵੀਸਰੈ, ਸੁਖੁ ਪ੍ਰਭ ਚਿਤਿ ਆਏ॥
ਸੰਤਨ ਕੈ ਆਨੰਦੁ ਏਹੁ, ਨਿਤ ਹਰਿ ਗੁਣ ਗਾਏ॥ [੮੧੩-ਬਿਲਾਵਲ ਮ: ੫]

**ਯਥਾ ਹੋਰ**—ਆਠ ਪਹਰ ਪ੍ਰਭ ਕੇ ਗੁਣ ਗਾਵਹ, ਪੂਰਨ ਸਬਦਿ ਬੀਚਾਰਿ॥
ਨਾਨਕ ਦਾਸਨਿ ਦਾਸੁ ਜਨੁ ਤੇਰਾ, ਪੁਨਹ ਪੁਨਹ ਨਮਸਕਾਰਿ॥ [੧੨੨੬-ਸਾਰੰਗ ਮ: ੫]

## ਅਰਿਬਰ ਅਗੰਜ॥

{ **ਪਦ ਅਰਥ**—ਅਰਿ. ਸੰ. ਸੰਗਯਾ-ਵੈਰੀ. ਦੁਸ਼ਮਨ॥ ਬਰ. ਸੰ. ਸੰਗਯਾ-ਬਲ. ਤਾਕਤ। }

**ਅਰਥ**—ਹੇ ਅਕਾਲ ਪੁਰਖ! ਤੂੰ [ਬਰ] = ਬਲਸ਼ਾਲੀ [ਅਰਿ] = ਵੈਰੀਆਂ ਤੋਂ ਵੀ, [ਅਗੰਜ] = ਅਜਿੱਤ ਹੈਂ, ਕਿਉਂਕਿ ਰਾਵਣ, ਕੰਸ ਤੇ ਹਰਣਾਖਸ਼ ਆਦਿ, ਬੜੇ ਬਲਵਾਨ ਵੈਰੀ ਵੀ,. ਤੈਨੂੰ ਜਿੱਤ ਨਹੀਂ ਸਕੇ, ਇਸ ਲਈ, ਤੂੰ ਹਮੇਸ਼ਾ ਅਜਿੱਤ ਸਰੂਪ ਹੈ।

**ਯਥਾ**—ਵਰਨਾ ਚਿਹਨਾ ਬਾਹਰਾ, ਓਹੁ ਅਗਮੁ ਅਜਿਤਾ॥ ਓਹੁ ਪਿਆਰਾ ਜੀਅ ਕਾ, ਜੋ ਖੋਲੈ ਭਿਤਾ॥
[੯੬੫-ਰਾਮਕਲੀ ਵਾਰ ਪਉੜੀ-੧੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਬੜੇ-ਬੜੇ ਬਲਸ਼ਾਲੀ ਵੈਰੀਆਂ ਨੂੰ [ਅ] = ਵਿਸ਼ੇਸ਼ ਕਰਕੇ, [ਗੰਜ] = ਨਾਸ਼ ਕਰਨ ਵਾਲਾ ਹੈਂ, ਕਿਉਂਕਿ ਬੜੇ-ਬੜੇ ਬਲਵਾਲੇ ਦੈਂਤ, ਰਾਵਣ, ਕੰਸ, ਹਰਣਾਖਸ਼ ਆਦਿ, ਜੋ ਸੰਤਾਂ ਭਗਤਾਂ ਨਾਲ, ਵੈਰ ਕਰਨ ਵਾਲੇ ਸਨ, ਤੂੰ ਉਨ੍ਹਾਂ ਨੂੰ ਵੀ ਨਾਸ਼ ਕਰ ਦਿੱਤਾ ਹੈ।

**ਯਥਾ**— ਹਾਥਿ ਖੜਗੁ ਕਰਿ ਧਾਇਆ, ਅਤਿ ਅਹੰਕਾਰਿ॥ ਹਰਿ ਤੇਰਾ ਕਹਾ, ਤੁਝੁ ਲਏ ਉਬਾਰਿ॥
ਖਿਨ ਮਹਿ ਭੈਆਨ ਰੂਪੁ, ਨਿਕਸਿਆ ਥੰਮ ਉਪਾੜਿ॥
ਹਰਨਾਖਸੁ ਨਖੀ ਬਿਦਾਰਿਆ, ਪ੍ਰਹਲਾਦੁ ਲੀਆ ਉਬਾਰਿ॥ [੧੧੩੩-ਭੈਰਉ ਮ: ੩]

## ਹਰਿ ਨਰ ਪ੍ਰਭੰਜ॥੧੬੧॥

{ **ਪਦ ਅਰਥ**—ਹਰਿ. ਵਿਸ਼ੇਸ਼ਣ-ਹਰਇੱਕ. ਤਮਾਮ. (੨) ਸੰ. ਸੰਗਯਾ-ਸ਼ੇਰ॥ ਪ੍ਰਭੰਜ. ਸੰ. ਪ੍ਰਭੰਜਨ. ਸੰਗਯਾ-ਚੰਗੀ ਤਰ੍ਹਾਂ ਤੋੜਨ ਦੀ ਕ੍ਰਿਆ. ਭਾਵ ਅਰਥ-ਨਾਸ਼ ਕਰਨਾ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਨਰ] = ਮਨੁੱਖਾਂ ਤੋਂ ਲੈ ਕੇ, [ਹਰਿ] = ਸੰਪੂਰਨ (ਤਮਾਮ) ਸ੍ਰਿਸ਼ਟੀ ਦੇ ਜੀਆਂ ਨੂੰ, [ਪ੍ਰਭੰਜ] = ਭੰਨਣ (ਨਸ਼ਟ) ਕਰਨ ਵਾਲਾ ਹੈਂ, ਕਿਉਂਕਿ ਕਾਲ ਸਰੂਪ ਵੀ ਤੂੰ ਹੈਂ।

**ਯਥਾ**— ਭੰਨੈ ਘੜੇ ਸਵਾਰੇ ਸਾਜੇ॥ ਮਾਇਆ ਮੋਹਿ ਦੂਜੈ ਜੰਤ ਪਾਜੇ॥
ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ, ਜਮ ਕਾ ਜੇਵੜਾ ਗਲ ਫਾਹਾ ਹੇ॥ [੧੦੫੩-ਮਾਰੂ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਹਰਣਾਖਸ਼ ਦੈਂਤ ਨੂੰ [ਪ੍ਰਭੰਜ] = ਨਸ਼ਟ ਕਰਨ ਵਾਲਾ [ਹਰਿ ਨਰ] = ਨਰ ਹਰਿ (ਨਰ ਸਿੰਘ) ਸਰੂਪ ਹੈਂ, ਕਿਉਂਕਿ ਭਗਤ ਪ੍ਰਹਿਲਾਦ ਦੀ, ਰੱਖਿਆ ਲਈ, ਤੂੰ ਹੀ ਨਰ ਸਿੰਘ ਰੂਪ, ਧਾਰਨ ਕੀਤਾ ਸੀ।

**ਯਥਾ**— ਓਇ ਪਰਮ ਪੁਰਖ ਦੇਵਾਧਿ ਦੇਵ॥ ਭਗਤਿ ਹੇਤਿ ਨਰਸਿੰਘ ਭੇਵ॥
[੧੧੯੪-ਬਸੰਤ ਕਬੀਰ ਜੀ]

**ਯਥਾ ਹੋਰ**—ਧਰਣੀਧਰ ਈਸ ਨਰਸਿੰਘ ਨਾਰਾਇਣ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ॥
ਬਾਵਨ ਰੂਪੁ ਕੀਆ ਤੁਧੁ ਕਰਤੇ, ਸਭ ਹੀ ਸੇਤੀ ਹੈ ਚੰਗਾ॥ [੧੦੮੨-ਮਾਰੂ ਮ: ੫]

## ਅਨਗਨ ਪ੍ਰਨਾਮ ॥

**ਅਰਥ**—ਹੇ ਅਕਾਲ ਪੁਰਖ! ਤੈਨੂੰ [ਅਨਗਨ] = ਅਨਗਿਣਤ ਹੀ [ਪ੍ਰਨਾਮ] = ਨਮਸ਼ਕਾਰ ਕਰ ਰਹੇ ਹਨ, ਕਿਉਂਕਿ ਤੈਨੂੰ ਗੁਪਤ ਪ੍ਰਗਟ ਅਨਗਿਣਤ ਸ੍ਰਿਸ਼ਟੀ, ਨੰਮ੍ਰੀਭੂਤ ਹੋ ਕੇ ਧਿਆਉਂਦੀ, ਅਤੇ ਸਿਰ ਝੁਕਾਉਂਦੀ ਹੈ।

**ਯਥਾ**—ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥ [੧੧੫੬-ਭੈਰਉ ਮ: ੫]

**ਯਥਾ ਹੋਰ**—ਸਚ ਚਵਹਿ ਹਰਿ ਹਰਿ ਨਾਮੁ ਕਰਤੇ, ਅਸੰਖ ਅਗਣਤ ਹਰਿ ਧਿਆਵਏ॥
ਸੋ ਧੰਨੁ ਧੰਨੁ ਹਰਿ ਸੰਤੁ ਸਾਧੂ, ਜੋ ਹਰਿ ਪ੍ਰਭ ਕਰਤੇ ਭਾਵਏ॥ [੧੧੧੫-ਤੁਖਾਰੀ ਮ: ੪]

**ਯਥਾ ਹੋਰ**—ਤੁਧੁ ਧਿਆਇਨਿ ਬੇਦ, ਕਤੇਬਾ ਸਣੁ ਖੜੇ॥
ਗਣਤੀ ਗਣੀ ਨ ਜਾਇ, ਤੇਰੈ ਦਰਿ ਪੜੇ॥ [੫੧੮-ਗੂਜਰੀ ਵਾਰ ਪਉੜੀ-੨]

**ਯਥਾ ਹੋਰ**—ਜੱਛ ਭੁਜੰਗ ਸੁ ਦਾਨਵ ਦੇਵ, ਅਭੇਵ ਤੁਮੈ ਸਭ ਹੀ ਕਰ ਧਿਆਵੈ॥
ਭੂਮਿ ਅਕਾਸ ਪਤਾਲ ਰਸਾਤਲ, ਜੱਛ ਭੁਜੰਗ ਸਭੈ ਸਿਰ ਨਿਆਵੈ॥
[ਅਕਾਲ ਉਸਤਤਿ ਛੰਦ ਨੰਬਰ-੨੪੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੈਨੂੰ ਮੇਰੀ [ਅਨਗਨ] = ਅਨਗਿਣਤ ਬਾਰ [ਪ੍ਰਨਾਮ] = ਨਮਸ਼ਕਾਰ ਹੈ।

**ਯਥਾ**—ਪ੍ਰਾਨ ਅਧਾਰ ਮੀਤ ਸਾਜਨ ਪ੍ਰਭ, ਏਕੈ ਏਕੰਕਾਰੈ॥
ਸਭ ਤੇ ਊਚ ਠਾਕੁਰੁ ਨਾਨਕ ਕਾ, ਬਾਰ ਬਾਰ ਨਮਸਕਾਰੈ॥ [੧੨੧੮—ਸਾਰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਨਾਲ [ਗਨ] = ਗਿਣਤੀ ਤੋਂ [ਅਨ] = ਰਹਿਤ ਹੈਂ, ਕਿਉਂਕਿ ਤੇਰੇ ਗੁਣਾਂ ਦੀ, ਬਲ ਦੀ, ਸਰੂਪ ਦੀ, ਅਤੇ ਦਾਤਾਂ ਦੀ, ਕੋਈ ਵੀ ਗਿਣਤੀ ਨਹੀਂ ਕਰ ਸਕਦਾ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਤੂ ਅਗਣਤੁ ਜੀਅ ਕਾ ਦਾਤਾ। ਜਿਸਹਿ ਜਣਾਵਹਿ ਤਿਨਿ ਤੂ ਜਾਤਾ॥ [੯੬੪-ਰਾਮਕਲੀ ਮ: ੫]

## ਮੁਨਿ ਮਨ ਸਲਾਮ ॥

**ਅਰਥ**—ਹੇ ਅਕਾਲ ਪੁਰਖ! ਮੁਨੀਜਨ ਤੈਨੂੰ, ਮਨ ਕਰਕੇ [ਸਲਾਮ] = ਨਮਸ਼ਕਾਰ ਕਰਦੇ ਹਨ।

**ਯਥਾ**— ਅਬਿਕਾਰ ਰੂਪ ਅਨਭੈ ਸਦਾ, ਮੁਨਿਜਨ ਗਨ ਬੰਦਤ ਚਰਨ॥
ਭਵ ਭਰਨ ਕਰਨ, ਦੁਖ ਦੋਖ ਹਰਨ, ਅਤਿ ਪ੍ਰਤਾਪ, ਭ੍ਰਮ ਭੈ ਹਰਨ॥
[ਗਿਆਨ ਪ੍ਰਬੋਧ ਛੰਦ ਨੰਬਰ-੩੩]

## ਹਰਿ ਨਰ ਅਖੰਡ ॥

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਨੂੰ [ਹਰਿ] = ਹਰੇ-ਭਰੇ ਕਰਨ ਵਾਲਾ [ਅਖੰਡ ਨਰ] = ਅਖੰਡ ਪੁਰਖ ਹੈਂ, ਕਿਉਂਕਿ ਤੂੰ ਹਮੇਸ਼ਾ, ਇੱਕ ਰਸ ਰਹਿਣ ਵਾਲਾ ਹੈਂ।

**ਯਥਾ**— ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ॥
ਜੋ ਗਾਵਹਿ ਸੁਣਹਿ, ਤੇਰਾ ਜਸੁ ਸੁਆਮੀ, ਤਿਨ ਕਾਟੇ, ਪਾਪ ਕਟੋਨਾ॥
[੧੩੧੫-ਕਾਨੜੇ ਕੀ ਵਾਰ ਪਉੜੀ-੫]

**ਯਥਾ ਹੋਰ**—ਨਰਨਰਹ ਨਮਸਕਾਰੰ॥ ਜਲਨ ਥਲਨ ਬਸੁਧ ਗਗਨ, ਏਕ ਏਕੰਕਾਰੰ॥ [੯੦੧-ਰਾਮਕਲੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਹਰਿ] = ਤਮਾਮ [ਨਰ] = ਮਨੁੱਖਾਂ ਤੋਂ [ਖੰਡ] = ਨਾਸ਼ [ਅ] = ਰਹਿਤ ਹੈਂ, ਕਿਉਂਕਿ ਕੋਈ ਵੀ ਐਸਾ ਮਨੁਖ ਨਹੀਂ ਹੈ, ਜੋ ਤੇਰਾ ਕੁਝ ਬਿਗਾੜ ਸਕੇ, ਤੇਰੇ ਤੱਕ ਇਨ੍ਹਾਂ ਦੀ ਪਹੁੰਚ ਹੀ ਨਹੀਂ ਹੈ।

**ਯਥਾ—** ਅਨਖੇਦ ਅਭੇਦ ਅਛੇਦ ਨਰੰ॥ ਜਿਹ ਚਾਰ ਚਤਰ ਦਸ ਚੱਕ੍ਰ ਫਿਰੰ॥

[ਅਕਾਲ ਉਸਤਤਿ ਛੰਦ ਨੰਬਰ-੧੫੪]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ [ਹਰਿ] = ਤਮਾਮ, ਨਰਾਂ ਵਿੱਚ [ਅਖੰਡ] = ਇਕ ਰਸ ਵਿਆਪਕ ਹੋ ਰਿਹਾ ਹੈਂ।

**ਯਥਾ—** ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਜਹ ਦੇਖਾ, ਤਹ ਨਰਹਰੀ॥ [੮੭੬-ਰਾਮਕਲੀ ਮ: ੧]

## ਬਰ ਨਰ ਅਮੰਡ॥੧੬੨॥

[ **ਪਦ ਅਰਥ—**[ਅਮੰਡ = ਅ + ਮੰਡ] ਮੰਡ. (ਮੰਡਨ ਦਾ ਸੰਖੇਪ) ਸੰ. ਮੰਡਨ. ਸੰਗਯਾ-ਪ੍ਰੌਢਤਾ ਕਰਨੀ. (੨) ਸਜਾਉਣਾ. ਸ਼ਿੰਗਾਰਣਾ. (੩) ਭਾਵ ਅਰਥ—ਸਥਾਪਨ ਕਰਨਾ. ਉਤਪੰਨ ਕਰਨਾ। (੪) ਮਰਦਨ ਕਰਨਾ. ਮਲਣਾ. ਭਾਵ ਅਰਥ-ਨਾਸ਼ ਕਰਨਾ. (੫) ਮੰਡ. ਸੰ. ਧਾਤੂ-ਸ਼ਿੰਗਾਰਨਾ. ਸਜਾਉਣਾ. ਖੁਸ਼ ਕਰਨਾ। ]

**ਅਰਥ—**ਹੇ ਅਕਾਲ ਪੁਰਖ! ਤੂੰ ਹੀ ਦੁਸ਼ਟ ਸੁਭਾਵ ਦੇ [ਬਰ] ਬਲਵਾਨ ਨਰਾਂ ਨੂੰ [ਅ] = ਵਿਸ਼ੇਸ਼ ਕਰਕੇ [ਮੰਡ] = ਮਰਦਨ (ਨਾਸ਼) ਕਰਨ ਵਾਲਾ ਹੈਂ।

[ ਭਾਵ—ਇਹ, ਕਿ ਜੋ ਦੁਸ਼ਟ ਸੁਭਾਵ ਦੇ ਬਲਵਾਨ ਪੁਰਸ਼ ਹਨ, ਪ੍ਰਮੇਸ਼੍ਵਰ ਉਨ੍ਹਾਂ ਦੇ ਤਾਂਈ ਵੀ ਨਸ਼ਟ ਕਰਨ ਵਾਲਾ ਹੈ। ]

**ਯਥਾ—** ਸ੍ਰਿਸਟ ਚਾਰ ਬਿਚਾਰ ਜੇਤੇ, ਜਾਨੀਐ ਸਬ ਚਾਰ॥ ਆਦਿ ਦੇਵ ਅਪਾਰ ਸ੍ਰੀਪਤਿ, ਦੁਸਟ ਪੁਸਟ ਪ੍ਰਹਾਰ॥

[ਅਕਾਲ ਉਸਤਤਿ ਛੰਦ ਨੰਬਰ-੧੯੭]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਬੜੇ-ਬੜੇ [ਬਰ] = ਬਲ ਵਾਲੇ ਨਰਾਂ ਨੂੰ [ਮੰਡ] = ਉਤਪੰਨ ਕਰਨ ਵਾਲਾ ਹੈਂ, ਕਿਉਂਕਿ ਜੋ ਧਾਰਮਿਕ ਤੇ ਸ੍ਰੇਸ਼ਟ ਪੁਰਸ਼, ਬਲਸ਼ਾਲੀ ਹੋਏ ਹਨ, ਸਭ ਨੂੰ ਤੂੰ ਹੀ ਰਚਨਾ ਕੀਤਾ ਹੈ।

**ਯਥਾ—** ਅਨਖੰਡ ਅਮੰਡ ਪ੍ਰਚੰਡ ਨਰੰ॥ ਜਿਹ ਰਚੀਅੰ ਦੇਵ ਅਦੇਵ ਬਰੰ॥
ਸਭ ਕੀਨੀ ਦੀਨ ਜਮੀਨ ਜਮਾ॥ ਜਿਹ ਰਚੀਅੰ ਸਰਬ ਮਕੀਨ ਮਕਾਂ॥

[ਅਕਾਲ ਉਸਤਤਿ ਛੰਦ ਨੰਬਰ-੧੪੩]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਇੱਕ ਐਸਾ [ਬਰ] = ਸ੍ਰੇਸ਼ਟ [ਨਰ] = ਪੁਰਖ ਹੈ, ਜੋ [ਮੰਡ] = ਸਥਾਪਨ ਹੋਣ ਤੋਂ [ਅ] = ਰਹਿਤ ਹੈਂ, ਕਿਉਂਕਿ ਤੈਨੂੰ ਪ੍ਰਮੇਸ਼੍ਵਰ ਪਦਵੀਂ ਤੇ, ਕਿਸੇ ਹੋਰ ਨੇ ਨਹੀਂ ਸਥਾਪਨ ਕੀਤਾ, ਬਲਕਿ ਤੂੰ ਤਾਂ, ਆਪਣੀ ਪਦਵੀਂ ਤੇ, ਆਪਣੇ ਆਪ ਤੋਂ ਹੀ, ਸੁਤੇ ਇਸਥਿਤ ਹੈ, ਤੈਨੂੰ ਬਨਾਉਣ ਵਾਲਾ ਹੋਰ ਕੋਈ ਵੀ ਨਹੀਂ ਹੈ।

**ਯਥਾ—** ਆਪਣਾ ਆਪੁ ਉਪਾਇਓਨੁ, ਤਦਹੁ ਹੋਰ ਨ ਕੋਈ॥ ਮਤਾ ਮਸੂਰਤਿ ਆਪਿ ਕਰੇ, ਜੋ ਕਰੇ ਸੁ ਹੋਈ॥

[੫੦੯-ਗੂਜਰੀ ਵਾਰ ਪਉੜੀ-੧]

## ਅਨੁਭਵ ਅਨਾਸ॥

**ਅਰਥ—**ਹੇ ਅਕਾਲ ਪੁਰਖ! ਤੇਰਾ [ਅਨੁਭਵ] = ਗਿਆਨ, ਨਾਸ਼ ਤੋਂ ਰਹਿਤ ਹੈ, ਕਿਉਂਕਿ ਤੂੰ ਇੱਕ ਰਸ ਗਿਆਨ ਵਾਲਾ, ਘਟ ਘਟ ਦੀ ਜਾਨਣਹਾਰ ਹੈਂ।

**ਯਥਾ—** ਤੂ ਜਾਨੁ ਗਿਆਨੀ ਅੰਤਰਜਾਮੀ, ਆਪੇ ਕਾਰਣੁ ਕੀਨਾ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ, ਤਨੁ ਮਨੁ ਅੰਮ੍ਰਿਤਿ ਭੀਨਾ॥ [੭੬੪-ਸੂਹੀ ਮ: ੧]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ [ਅਨਭਵ] = ਗਿਆਨ ਸਰੂਪ, ਅਤੇ [ਆਸ] = ਇੱਛਾ ਆਦਿਕ ਤੋਂ [ਅ] = ਰਹਿਤ ਹੈਂ, ਕਿਉਂਕਿ ਤੈਨੂੰ ਕਿਸੀ ਪ੍ਰਕਾਰ ਦੀ ਵੀ, ਕੋਈ ਕਾਮਨਾ ਨਹੀਂ ਹੈ।

**ਯਥਾ—** ਅਨਕਪਟ ਰੂਪ, ਅਨਭਉ ਪ੍ਰਕਾਸ॥ ਖੜਗੰਨ ਸਪੰਨਿ, ਨਿਸਦਿਨ ਨਿਰਾਸ॥

[ਦਤ ਅਵਤਾਰ ਛੰਦ ਨੰਬਰ-੯੩]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ [ਭਵ] = ਜਨਮ ਆਦਿ ਤੋਂ [ਅਨ] = ਰਹਿਤ ਹੈਂ, ਇਸ ਲਈ ਤੇਰਾ ਮਰਨ ਰੂਪ ਨਾਸ਼ ਵੀ [ਅ] = ਨਹੀਂ ਹੈ।

**ਯਥਾ—** ਦੁਖ ਭੰਜਨ ਨਿਧਾਨ ਅਮੋਲੇ॥ ਨਿਰਭਉ ਨਿਰਵੈਰ ਅਥਾਹ ਅਤੋਲੇ॥
ਅਕਾਲ ਮੂਰਤਿ ਅਜੂਨੀ ਸੰਭੌ, ਮਨ ਸਿਮਰਤ ਠੰਢਾ ਥੀਵਾਂ ਜੀਉ॥ [੯੯-ਮਾਝ ਮ: ੫]

## ਮੁਨਿ ਮਨ ਪ੍ਰਕਾਸ॥

**ਅਰਥ—**ਹੇ ਅਕਾਲ ਪੁਰਖ! ਤੂੰ ਮੁਨੀਜਨਾਂ ਦੇ, ਮਨ ਵਿੱਚ ਪ੍ਰਕਾਸ਼ਮਾਨ ਹੋ ਰਿਹਾ ਹੈਂ, ਕਿਉਂਕਿ ਜੋ ਸੰਤ ਭਗਤ ਤੇ, ਮਨਨਸ਼ੀਲ ਆਦਿ, ਮੁਨੀ ਜਨ ਤੇਰਾ ਅਠੇ ਪਹਿਰ, ਅਰਾਧਨ ਕਰਦੇ ਹਨ, ਤੂੰ ਉਨ੍ਹਾਂ ਦੇ, ਹਿਰਦੇ ਵਿੱਚ, ਨਿਵਾਸ ਕਰ ਰਿਹਾ ਹੈਂ।

**ਯਥਾ—** ਪਾਰਬ੍ਰਹਮੁ ਸਾਧ ਰਿਦ ਬਸੈ॥ ਨਾਨਕ ਉਧਰੈ ਸਾਧ ਸੁਨਿ ਰਸੈ॥ [੨੭੨-ਗਉੜੀ ਸੁਖਮਨੀ ਮ: ੫]

**ਦੂਜਾ ਅਰਥ—**ਹੇ ਅਕਾਲ ਪੁਰਖ! ਜੋ [ਮਨ] = ਸ਼੍ਰੋਮਣੀ ਮੁਨੀਜਨ ਹਨ, ਓਹੁ ਤੈਨੂੰ [ਪ੍ਰਕਾਸ਼] = ਗਿਆਨ ਸਰੂਪ ਕਰਕੇ ਜਾਣਦੇ ਹਨ।

**ਯਥਾ—**ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ॥ ਗੁਰਮੁਖਿ ਮਹਲੀ ਮਹਲੁ ਪਛਾਨੁ॥ [੪੧੪-ਆਸਾ ਮ: ੧]

**ਯਥਾ ਹੋਰ—** ਕਰਤ ਰਹੇ ਕ੍ਰਿਤਗ੍ਯ ਕਰੁਣਾਮੈ, ਅੰਤਰਜਾਮੀ ਗ੍ਯਾਨ॥
ਆਠ ਪਹਰ ਨਾਨਕ ਜਸੁ ਗਾਵੈ, ਮਾਂਗਨ ਕਉ ਹਰਿ ਦਾਨ॥ [੧੩੦੨-ਕਾਨੜਾ ਮ: ੫]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਮੁਨੀਜਨਾਂ ਦੇ ਸ਼ੁੱਧ [ਮਨ] = ਹਿਰਦੇ ਵਿੱਚ, [ਪ੍ਰਕਾਸ਼] = ਗਿਆਨ ਨੂੰ ਬਖਸ਼ਦਾ ਹੈਂ, ਕਿਉਂਕਿ ਗੁਰਮੁਖਾਂ ਦੇ, ਸ਼ੁੱਧ ਹਿਰਦਿਆਂ ਵਿੱਚ ਤੂੰ ਹੀ ਪ੍ਰਸੰਨ ਹੋ ਕੇ, ਬ੍ਰਹਮ ਗਿਆਨ ਦੀ, ਦਾਤ ਨੂੰ ਬਖਸ਼ਣੇ ਵਾਲਾ ਮਹਾਨ ਦਾਤਾ ਹੈਂ।

**ਯਥਾ—**ਸਤੁ ਸੰਤੋਖੁ ਸਭੁ ਸਚੁ ਹੈ, ਗੁਰਮੁਖਿ ਪਵਿਤਾ॥ ਅੰਦਰਹੁ ਕਪਟੁ ਵਿਕਾਰੁ ਗਇਆ, ਮਨੁ ਸਹਜੇ ਜਿਤਾ॥
ਤਹ ਜੋਤਿ ਪ੍ਰਗਾਸੁ ਅਨੰਦ ਰਸੁ, ਅਗਿਆਨੁ ਗਵਿਤਾ॥
ਅਨਦਿਨੁ ਹਰਿ ਕੇ ਗੁਣ ਰਵੈ, ਗੁਣ ਪ੍ਰਗਟੁ ਕਿਤਾ॥ ਸਭਨਾ ਦਾਤਾ ਏਕੁ ਹੈ, ਇਕੋ ਹਰਿ ਮਿਤਾ॥

[੫੧੨-ਗੂਜਰੀ ਕੀ ਵਾਰ ਪਉੜੀ-੯]

**ਯਥਾ ਹੋਰ—** ਤੁਧੁ ਬਾਝਹੁ ਥਾਉ ਕੋ ਨਾਹੀ, ਜਿਸੁ ਪਾਸਹੁ ਮੰਗੀਐ, ਮਨਿ ਵੇਖਹੁ ਕੋ ਨਿਰਜਾਸਿ॥
ਸਭਿ ਤੁਧੈ ਨੋ ਸਾਲਾਹਦੇ, ਦਰਿ ਗੁਰਮੁਖਾ ਨੋ ਪਰਗਾਸਿ॥ [੮੬-ਸਿਰੀ ਰਾਗ ਕੀ ਵਾਰ ਪਉੜੀ-੯]

**ਯਥਾ ਹੋਰ—** ਦਾਨਾ ਤੂ ਬੀਨਾ ਤੁਹੀ, ਦਾਨਾ ਕੈ ਸਿਰਿ ਦਾਨੁ॥
ਦਾਲਦ ਭੰਜਨ ਦੁਖ ਦਲਣ, ਗੁਰਮੁਖਿ ਗਿਆਨੁ ਧਿਆਨੁ॥ [੯੩੪-ਰਾਮਕਲੀ ਮ: ੧]

## ਗੁਨ ਗਨ ਪ੍ਰਨਾਮ॥

**ਅਰਥ—**ਹੇ ਅਕਾਲ ਪੁਰਖ! ਤੂੰ [ਗਨ] = ਸਮੂਹ [ਗੁਨ] = ਗੁਣਾਂ ਦਾ ਮਾਲਕ ਹੈਂ, ਕਿਉਂਕਿ ਸੰਪੂਰਨ **ਗੁਣ**, ਸਿਰਫ਼ ਇੱਕ ਤੇਰੇ ਵਿੱਚ ਹੀ ਹਨ, ਜੋ ਕਿ ਤੂੰ ਗੁਣਾਂ ਦਾ ਖਜਾਨਾ ਹੈਂ, ਤੈਨੂੰ ਮੇਰੀ [ਪ੍ਰਨਾਮ] = **ਨਮਸ਼ਕਾਰ ਹੈ।**

**ਯਥਾ—** ਗੁਣ ਨਿਧਾਨ ਮੇਰਾ ਪ੍ਰਭੁ ਕਰਤਾ, ਉਸਤਤਿ ਕਉਨੁ ਕਰੀਜੈ ਰਾਮ॥
ਸੰਤਾ ਕੀ ਬੇਨੰਤੀ ਸੁਆਮੀ, ਨਾਮੁ ਮਹਾਰਸੁ ਦੀਜੈ ਰਾਮ॥ [੭੮੪-ਸੂਹੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੈਨੂੰ ਸਮੂੰਹ [ਗੁਨ] = ਗੁਣੀ ਜਨ ਸਹਿਤ ਪ੍ਰੇਮ ਦੇ, ਨਮਸ਼ਕਾਰ ਕਰਦੇ ਹਨ, ਕਿਉਂਕਿ ਗੁਣੀਜਨ ਵੀ, ਨੰਮ੍ਰੀਭੂਤ ਹੋ ਕੇ, ਨਮਸ਼ਕਾਰ-ਭਗਤੀ ਦੁਆਰਾ ਤੇਰਾ ਸਿਮਰਨ ਕਰ ਰਹੇ ਹਨ।

**ਯਥਾ**— ਸਿਮਰਹਿ ਨਰ ਨਾਰੀ ਆਸਰਮਾ॥ ਸਿਮਰਹਿ ਜਾਤਿ ਜੋਤਿ ਸਭ ਵਰਨਾ॥
ਸਿਮਰਹਿ ਗੁਣੀ ਚਤੁਰ ਸਭਿ ਬੇਤੇ, ਸਿਮਰਹਿ ਰੈਣੀ ਅਰੁ ਦਿਨਾ॥ [੧੦੭੯-ਮਾਰੂ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ [ਗੁਨ] = ਗੁਣਾਂ ਨੂੰ, ਸਮੂੰਹ ਭਗਤ ਜਨ ਮਿਲ ਕੇ ਪ੍ਰੇਮ ਸਹਿਤ [ਗਨ] ਗਾਇਨ ਕਰਦੇ ਹਨ, ਤਿਨਾਂ ਭਗਤ ਜਨਾਂ ਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਬ ਭਗਤ ਕਰਹਿ ਸੰਤ ਮੰਡਲੀ, ਤਿਨ ਮਿਲਿ ਹਰਿ ਗਾਵਹੁ॥
ਕਰਉ ਨਮਸਕਾਰ ਭਗਤ ਜਨ, ਧੂਰਿ ਮੁਖਿ ਲਾਵਉ॥ [੮੧੩-ਬਿਲਾਵਲ ਮ: ੫]

**ਯਥਾ ਹੋਰ**—ਜਹ ਸਾਧ ਸੰਤਨ ਹੋਵਹਿ ਇਕਤ੍ਰ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ॥
ਸਾਧ ਸਭਾ ਮਹਿ ਅਨਦ ਬਿਸ੍ਰਾਮ॥ ਉਨ ਸੰਗੁ ਸੋ ਪਾਏ, ਜਿਸੁ ਮਸਤਕਿ ਕਰਾਮ॥
[੬੭੬-ਧਨਾਸਰੀ ਮ: ੫]

**ਯਥਾ ਹੋਰ**— ਤੇਰੇ ਜਨ ਧਿਆਵਹਿ ਇਕ ਮਨ ਇਕ ਚਿਤਿ, ਤੇ ਸਾਧੂ ਸੁਖ ਪਾਵਹਿ, ਜਪਿ ਹਰਿ ਹਰਿ ਨਾਮੁ ਨਿਧਾਨ॥
ਉਸਤਤਿ ਕਰਹਿ ਪ੍ਰਭ ਤੇਰੀਆ, ਮਿਲਿ ਸਾਧੂ ਸਾਧ ਜਨਾ, ਗੁਰ ਸਤਿਗੁਰੂ ਭਗਵਾਨ॥
[੧੨੯੮-ਕਾਨੜਾ ਮ: ੪]

## ਜਲ ਥਲ ਮੁਦਾਮ ॥੧੬੩॥

{ **ਪਦ ਅਰਥ**—ਥਲ. ਸੰ. ਸਥਲ. ਸੰਗਯਾ-ਖੁਸ਼ਕ ਜਮੀਨ. ਰੇਤਲੇ ਟਿੱਬੇ। }

**ਅਰਥ**—ਹੇ ਅਕਾਲ ਪੁਰਖ! ਤੂੰ ਜਲਾਂ ਥਲਾਂ ਵਿੱਚ [ਮੁਦਾਮ] = ਸਦੀਵ, ਇਸਥਿਤ ਹੋ ਰਿਹਾ ਹੈਂ।

**ਯਥਾ**—ਤੇਰਾ ਵਰਨੁ ਨ ਜਾਪੈ, ਰੂਪੁ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ, ਅਗਮ ਰੂਪ ਗਿਰਧਾਰੇ॥ [੬੭੦-ਧਨਾਸਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਜਲ ਥਲ ਰੂਪ ਹੋ ਕੇ, ਸਦਾ ਇਸਥਿਤ ਹੋ ਰਿਹਾ ਹੈਂ, ਕਿਉਂਕਿ ਜਲ ਅਤੇ ਧਰਤੀ ਰੂਪ ਵੀ, ਤੂੰ ਹੀ ਹੈਂ।

**ਯਥਾ**— ਆਪੇ ਜਲੁ ਆਪੇ ਥਲੁ ਥੰਮਨੁ, ਆਪੇ ਕੀਆ ਘਟਿ ਘਟਿ ਬਾਸਾ॥
ਆਪੇ ਨਰੁ ਆਪੇ ਫੁਨਿ ਨਾਰੀ, ਆਪੇ ਸਾਰਿ ਆਪ ਹੀ ਪਾਸਾ॥ [੧੪੦੩-ਸ੍ਵਯੇ ਮ: ੪ ਕੇ]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਜਲਾਂ-ਥਲਾਂ ਵਿੱਚ ਰਹਿਣ ਵਾਲਿਆਂ ਸਾਰਿਆਂ ਜੀਆਂ ਨੂੰ ਸਦਾ ਖਾਨ-ਪਾਨ ਦੇ ਰਿਹਾ ਹੈਂ।

{ **ਭਾਵ**—ਇਹ ਕਿ ਪ੍ਰਮੇਸ਼੍ਵਰ ਸਭ ਨੂੰ ਰੋਜ਼ੀ ਦੇ ਕੇ, ਸਦਾ ਪਾਲਨਾ ਕਰ ਰਿਹਾ ਹੈਂ }

**ਯਥਾ**— ਜਲਿ ਥਲਿ ਮਹੀਅਲਿ ਪੂਰਨੋ, ਅਪਰੰਪਰੁ ਸੋਈ॥ ਜੀਅ ਜੰਤ ਪ੍ਰਤਿਪਾਲਦਾ, ਜੋ ਕਰੇ ਸੁ ਹੋਈ॥
[੧੩੧੮-ਕਾਨੜੇ ਕੀ ਵਾਰ ਪਉੜੀ—੧੩]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਜਲਾਂ ਵਿੱਚ ਮਾਰੂ-ਥਲ, ਅਤੇ ਥਲਾਂ ਵਿੱਚ ਅਸਗਾਹ ਜਲ ਦੇ ਤਾਂਈ, ਸਦਾ ਬਨਾਵਣੇ, ਤੇ ਮਿਟਾਵਣੇ ਵਾਲਾ ਹੈਂ।

**ਯਥਾ**— ਜਲ ਤੇ ਥਲ ਕਰਿ, ਥਲ ਤੇ ਕੂਆ, ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਅਕਾਸਿ ਚਢਾਵੈ, ਚਢੇ ਅਕਾਸਿ ਗਿਰਾਵੈ॥ [੧੨੫੨-ਰਾਗ ਸਾਰੰਗ ਬਾਣੀ ਕਬੀਰ ਜੀ]

ਯਥਾ ਹੋਰ— ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ॥

ਕੀੜਾ ਥਾਪਿ ਦੇਇ ਪਾਤਸਾਹੀ, ਲਸਕਰ ਕਰੇ ਸੁਆਹ॥ [੧੪੪-ਵਾਰ ਮਾਝ ਕੀ ਸਲੋਕ ਮ: ੧]

## ਅਨਛਿੱਜ ਅੰਗ॥

[ ਪਦ ਅਰਥ—ਛਿਜ. ਸਿੰਧੀ ਅਤੇ ਪੰਜਾਬੀ. ਵਿਸ਼ੇਸ਼ਣ-ਟੁੱਟਣਾ. ਖੀਣ ਹੋਣਾ. ਛਿੱਜਣਾ. ਘਟਣਾ। ਭਾਵ ਅਰਥ—ਨਾਸ਼॥ ਅੰਗ. ਸੰ. ਸੰਗਯਾ-ਸਰੀਰ. ਭਾਵ ਅਰਥ-ਸਰੂਪ। ]

ਅਰਥ—ਹੇ ਅਕਾਲ ਪੁਰਖ! ਤੇਰਾ [ਅੰਗ] = ਸਰੂਪ [ਛਿੱਜ] = ਨਾਸ਼ ਤੋਂ [ਅਨ] = ਰਹਿਤ ਹੈ।

ਯਥਾ—ਆਸਨ ਅਡੋਲ ਅਨਛਿੱਜ ਸਰੂਪ॥ ਪਰਮੰ ਪਵਿਤ੍ਰ ਭੂਪਾਣ ਭੂਪ॥ [ਦੱਤ ਅਵਤਾਰ ਛੰਦ ਨੰ:-੭੩]

## ਆਸਨ ਅਭੰਗ॥

ਅਰਥ—ਹੇ ਅਕਾਲ ਪੁਰਖ! ਤੇਰਾ ਸਾਧ ਸੰਗਤ ਰੂਪ ਆਸਨ (ਅਸਥਾਨ), ਨਾਸ਼ ਤੋਂ ਰਹਿਤ ਹੈਂ, ਕਿਉਂਕਿ ਤੇਰਾ ਬੈਕੁੰਠ, ਤੇ ਸਾਧ ਸੰਗਤਿ, ਅਤੇ ਸਰੂਪ ਇਸਥਿਤੀ, ਰੂਪ ਆਸਨ ਕਦੇ ਵੀ, ਨਾਸ਼ ਨਹੀਂ ਹੁੰਦੇ, ਇਸ ਕਰਕੇ, ਤੂੰ ਸਿਥਿਰ ਟਿਕਾਣੇ ਵਾਲਾ ਹੈਂ।

ਯਥਾ— ਨਿਹਚਲੁ ਸੰਗਤਿ ਸਾਧ ਜਨ, ਬਚਨ ਨਿਹਚਲੁ ਗੁਰ ਸਾਧਾ॥

ਜਿਨ ਕਉ ਪੂਰਬਿ ਲਿਖਿਆ, ਤਿਨ ਸਦਾ ਸਦਾ ਅਰਾਧਾ॥ [੧੧੦੧-ਮਾਰੂ ਵਾਰ ਪਉੜੀ-੧੯]

ਯਥਾ ਹੋਰ— ਨਿਹਕੰਟਕੁ ਨਿਹਕੇਵਲੁ ਕਹੀਐ, ਧਨੰਜੈ ਜਲਿ ਥਲਿ ਹੈ ਮਹੀਐ॥

ਮਿਰਤਲੋਕ ਪਇਆਲ ਸਮੀਪਤ, ਅਸਥਿਰ ਥਾਨੁ ਹੈ ਜਿਸੁ ਅਭਗਾ॥ [੧੦੮੩-ਮਾਰੂ ਮ: ੫]

ਯਥਾ ਹੋਰ— ਸੰਤ ਮੰਡਲ ਕਾ ਨਿਹਚਲ ਆਸਨੁ॥ ਸੰਤ ਮੰਡਲ ਮਹਿ ਪਾਪ ਬਿਨਾਸਨੁ॥

ਸੰਤ ਮੰਡਲ ਮਹਿ ਨਿਰਮਲ ਕਥਾ॥ ਸੰਤ ਸੰਗਿ ਹਉਮੈ ਦੁਖ ਨਸਾ॥

ਸੰਤ ਮੰਡਲ ਕਾ ਨਹੀ ਬਿਨਾਸੁ॥ ਸੰਤ ਮੰਡਲ ਮਹਿ ਹਰਿ ਗੁਣ ਤਾਸੁ॥

ਸੰਤ ਮੰਡਲ ਠਾਕੁਰ ਬਿਸ੍ਰਾਮੁ॥ ਨਾਨਕ ਓਤਿ ਪੋਤਿ ਭਗਵਾਨੁ॥ [੧੧੪੬-ਭੈਰਉ ਮ: ੫]

## ਉਪਮਾ ਅਪਾਰ॥

ਅਰਥ—ਹੇ ਅਕਾਲ ਪੁਰਖ! ਤੇਰੀ [ਉਪਮਾ] = ਵੱਡਿਆਈ ਪਾਰਾਵਾਰ ਤੋਂ ਰਹਿਤ ਹੈਂ, ਕਿਉਂਕਿ ਤੇਰੀ ਵੱਡਿਆਈ ਤੇ ਗੁਣਾਂ ਦਾ, ਅਤੇ ਮਹਿਮਾ ਦਾ, ਕੋਈ ਅੰਤ ਨਹੀਂ ਆਉਂਦਾ, ਇਸ ਕਰਕੇ, ਤੂੰ ਅਪਾਰ ਮਹਿਮਾ ਵਾਲਾ ਹੈ।

ਯਥਾ— ਬੇਅੰਤ ਗੁਣ ਅਨੇਕ ਮਹਿਮਾ, ਕੀਮਤਿ ਕਛੂ ਨ ਜਾਇ ਕਹੀ॥

ਪ੍ਰਭ ਏਕ ਅਨਿਕ ਅਲਖ ਠਾਕੁਰ, ਓਟ ਨਾਨਕ ਤਿਸੁ ਗਹੀ॥ [੪੫੮-ਆਸਾ ਮ: ੫]

## ਗਤਿ ਮਿਤਿ ਉਦਾਰ॥੧੬੪॥

ਅਰਥ—ਹੇ ਅਕਾਲ ਪੁਰਖ! ਤੇਰੀ [ਮਿਤਿ] = ਮਰਯਾਦਾ ਦੀ, ਜੋ [ਗਤਿ] = ਬਿਵੱਸਥਾ ਹੈ, ਸੋ ਉਦਾਰਤਾ ਵਾਲੀ ਹੈ, ਕਿਉਂਕਿ ਤੂੰ ਹਰ ਵਕਤ, ਬਖਸ਼ਿਸ਼ਾਂ ਦੇ, ਬਖਸ਼ਣੇ ਵਾਲਾ ਸਖੀ ਆਤਮਾ ਹੈਂ।

ਯਥਾ— ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥

ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥ [੧੧੮੧-ਬਸੰਤੁ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰੇ [ਮਿਤਿ] = ਮਿਤ੍ਰ, ਜੋ ਹੈ ਸੰਤ ਜਨ, ਤਿੰਨਾਂ ਦੇ ਤਾਂਈ ਤੂੰ [ਗਤਿ] = ਮੁਕਤੀ ਦੇਣ ਲਈ, ਉਦਾਰ ਹੈਂ, ਕਿਉਂਕਿ ਤੂੰ ਭਗਤ ਜਨਾਂ ਦਾ ਪਿਆਰਾ ਮਿਤ੍ਰ ਹੈਂ।

**ਯਥਾ—** ਸਭਨਾ ਜੀਆ ਵਿਚਿ ਹਰਿ ਆਪਿ, ਸੋ ਭਗਤਾ ਕਾ ਮਿਤੁ ਹਰਿ॥
ਸਭੁ ਕੋਈ ਹਰਿ ਕੈ ਵਸਿ, ਭਗਤਾ ਕੈ ਅਨੰਦੁ ਘਰਿ॥
ਹਰਿ ਭਗਤਾ ਕਾ ਮੇਲੀ ਸਰਬਤ ਸਉ, ਨਿਸੁਲ ਜਨ ਟੰਗ ਧਰਿ॥ [੮੪੯-ਬਿਲਾਵਲ ਵਾਰ ਪਉੜੀ-੨]

**ਯਥਾ ਹੋਰ—** ਬੋਲਹੁ ਭਈਆ ਰਾਮ ਨਾਮੁ, ਪਤਿਤ ਪਾਵਨੋ॥ ਹਰਿ ਸੰਤ ਭਗਤ ਤਾਰਨੋ॥
ਹਰਿ ਭਰਪੁਰੇ ਰਹਿਆ॥ ਜਲਿ ਥਲੇ ਰਾਮ ਨਾਮੁ॥ ਨਿਤ ਗਾਈਐ, ਹਰਿ ਦੂਖ ਬਿਸਾਰਨੋ॥
[੮੦੦-ਬਿਲਾਵਲ ਮ: ੪]

**ਤੀਜਾ ਅਰਥ—** ਹੇ ਅਕਾਲ ਪੁਰਖ! ਤੇਰੀ [ਗਤਿ] = ਰੀਤੀ, ਅਤੇ [ਮਿਤਿ] = ਮਰਯਾਦਾ, ਅਤਿਅੰਤ [ਉਦਾਰ] = ਸ੍ਰੇਸ਼ਟ ਹੈ, ਕਿਉਂਕਿ ਜਿਸਨੂੰ, ਤੂੰ ਪ੍ਰਾਪਤ ਹੋ ਜਾਂਦਾ ਹੈਂ, ਫੇਰ ਉਸਨੂੰ ਛੱਡਦਾ ਨਹੀਂ।

**ਯਥਾ—** ਸਖੀ ਵਸਿ ਆਇਆ ਫਿਰਿ ਛੋਡ ਨ ਜਾਈ, ਇਹ ਰੀਤਿ ਭਲੀ ਭਗਵੰਤੈ॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ, ਪੁਨੀਤ ਕਰੈ ਤਿਸੁ ਜੰਤੈ॥ [੨੪੯-ਗਉੜੀ ਮ: ੫]

**ਯਥਾ—** ਸੰਗਿ ਸਹਾਈ ਛੋਡਿ ਨ ਜਾਈ, ਓਹੁ ਅਗਹ ਅਤੋਲਾ॥
ਪ੍ਰੀਤਮੁ ਭਾਈ ਬਾਪੁ ਮੋਰੋ ਮਾਈ, ਭਗਤਨ ਕਾ ਓਲਾ॥ [੪੦੭-ਆਸਾ ਮ: ੫]

## ਜਲ ਥਲ ਅਮੰਡ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਜਲਾਂ ਥਲਾਂ ਨੂੰ [ਅ] = ਵਿਸ਼ੇਸ਼ ਕਰਕੇ [ਮੰਡ] = ਮੰਡਨ (ਬਨਾਵਣ) ਵਾਲਾ ਹੈਂ।

**ਯਥਾ—** ਅਸੰਭ ਰੂਪ ਅਨਭੈ ਪ੍ਰਭਾ, ਅਤਿ ਬਲਿਸਟ ਜਲ ਥਲ ਕਰਣ॥
ਅਚੁਤ ਅਨੰਤ ਅਦ੍ਵੈ ਅਮਿਤ, ਨਾਥ ਨਿਰੰਜਨ ਤਵ ਸਰਣ॥
[ਗਿਆਨ ਪ੍ਰਬੋਧ ਛੰਦ ਨੰ:-੩੩]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਜਲ-ਥਲ ਆਦਿ ਹਰ ਜਗ੍ਹਾ ਵਿੱਚ [ਮੰਡ] = ਨਾਸ਼ ਹੋਣ ਤੋਂ [ਅ] = ਰਹਿਤ ਹੈਂ, ਕਿਉਂਕਿ ਜਲਾਂ ਵਿੱਚ ਮਧੁ ਕੈਟਭ ਆਦਿ ਦੈਂਤ, ਅਤੇ ਥਲਾਂ ਵਿੱਚ ਹਰਨਾਖਸ਼, ਰਾਵਣ ਆਦਿ ਦੈਂਤ, ਤੈਨੂੰ [ਮੰਡ] = ਮਰਦਨ (ਨਾਸ਼) [ਅ] = ਨਹੀਂ ਕਰ ਸਕੇ, ਕਿਉਂਕਿ ਤੂੰ ਹਰ ਜਗ੍ਹਾ ਅਜਿੱਤ ਹੈਂ, ਤੈਨੂੰ ਕਿਸੇ ਜਗ੍ਹਾ ਵੀ, ਕੋਈ ਜਿੱਤ ਨਹੀਂ ਸਕਦਾ, ਬਲਕਿ ਤੂੰ ਹੀ, ਸਭ ਨੂੰ ਜਿੱਤਣੇ ਵਾਲਾ ਹੈਂ।

**ਯਥਾ—** ਜੁੱਧ ਕੇ ਜਿੱਤਯਾ ਰੰਗ ਭੂਮ ਕੇਂ ਭਵੱਯਾ, ਭਾਰ ਭੂਮਿ ਕੇ ਮਿੱਟਯਾ, ਨਾਥ ਤੀਨ ਲੋਕ ਗਾਈਐ॥
ਕਾਹੂੰ ਕੇ ਤਨੱਯਾ ਹੈ ਨ, ਮੱਈਆ ਜਾ ਕੇ ਭੱਈਆ ਕੋਊ, ਛਉਨੀ ਹੂੰ ਕੇ ਛੱਈਆ, ਛੋੜ ਕਾਸਿਉ ਪ੍ਰੀਤ ਲਾਈਏ॥
[ਗਿਆਨ ਪ੍ਰਬੋਧ ਛੰਦ ਨੰ:-੪੩]

## ਦਿਸ ਵਿਸ ਅਭੰਡ॥

{ **ਪਦ ਅਰਥ—** [ਅਭੰਡ = ਅ + ਭੰਡ] ਭੰਡ. ਸੰ. ਧਾਤੂ-ਨਿੰਦਾ ਕਰਨੀ. ਭੰਡੀ ਕਰਨੀ. (੨) ਸੰਗਯਾ-ਭਾਂਡ. ਪਾਤ੍ਰ. ਭਾਵ ਅਰਥ—ਇਸਤ੍ਰੀ ਜੋ ਸੰਤਾਨ ਪੈਦਾ ਕਰਨ ਲਈ ਸ਼ੁਭ ਪਾਤ੍ਰ ਹੈ। }

**ਅਰਥ—** ਹੇ ਅਕਾਲ ਪੁਰਖ! ਤੂੰ ਦਿਸ਼ਾ ਅਤੇ [ਵਿਸਾ] = ਦਿਸ਼ਾ ਦੇ ਕੋਨਿਆਂ ਵਿੱਚ, ਸਾਰੇ ਹੀ [ਭੰਡ] = ਨਿੰਦਿਆ ਤੋਂ [ਅ] = ਰਹਿਤ ਹੈਂ, ਕਿਉਂਕਿ ਦਿਸ਼ਾ ਵਿਸ਼ਾ ਵਿੱਚ, ਤੇਰੀ ਕੋਈ ਵੀ, ਭੰਡੀ ਨਹੀਂ ਕਰ ਸਕਦਾ, ਕਾਰਨ ਇਹ, ਕਿ ਤੂੰ ਹਰ ਜਗ੍ਹਾ ਉੱਤਮ ਤੋਂ ਉੱਤਮ, ਅਤੇ ਅਸਚਰਜ ਤੋਂ ਅਸਚਰਜ, ਰਚਨਾ ਕੀਤੀ ਹੈ, ਐਸੀ ਕੋਈ ਵਸਤੂ ਨਹੀਂ, ਜਿਸਦੀ ਕਿ ਨਿੰਦਾ, ਕੀਤੀ ਜਾ ਸਕੇ, ਇਸ ਕਰਕੇ ਤੇਰੀ ਅਸਚਰਜ ਮਈ ਰਚਨਾ ਨੂੰ ਦੇਖ ਕੇ, ਸਭ ਜਗ੍ਹਾ, ਤੇਰਾ ਹੀ ਜਸ ਕਰ ਰਹੇ ਹਨ।

ਯਥਾ—ਦਹ ਦਿਸ ਰਵਿ ਰਹਿਆ ਜਸੁ ਤੁਮਰਾ, ਅੰਤਰਜਾਮੀ ਸਦਾ ਹਜੂਰਿ॥

ਜੋ ਤੁਮਰਾ ਜਸੁ ਗਾਵਹਿ ਕਰਤੇ, ਸੇ ਜਨ ਕਬਹੁ ਨ ਮਰਤੇ ਝੂਰਿ॥ [੭੧੬-ਟੋਡੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੇ ਰਚੇ ਹੋਏ [ਦਿਸ] = ਕੂੰਟਾਂ, ਤੇ ਕੂੰਟਾਂ ਦੇ [ਵਿਸ] = ਕੋਣੇ, ਸਭ ਭੰਡੀ ਤੋਂ ਰਹਿਤ, ਤਾਰੀਫ ਕਰਨੇ ਲਾਇਕ ਹਨ, ਇਸ ਰਚਨਾ ਦੀ, ਮਹਿਮਾ ਸਭ ਜਗ੍ਹਾ ਹੋ ਰਹੀ ਹੈ, ਕਿਉਂਕਿ ਹਰ ਦਿਸ਼ਾ, ਤੇ ਉਨ੍ਹਾਂ ਦਿਸ਼ਾ ਦੀ ਹਵਾ ਦੇ, ਵੱਖੋ-ਵੱਖ ਪ੍ਰਭਾਵਾਂ ਨੂੰ, ਸੁੰਦ੍ਰ ਢੰਗ ਨਾਲ ਰਚਿਆ ਹੈ।

ਯਥਾ—ਭੂਮ ਅਕਾਸ ਦਿਸਾ ਬਿਦਿਸਾ, ਜਿਹ ਸੋ ਸਭ ਕੋ ਚਿਤ ਚੀਨੋ॥

ਪੂਰ ਰਹੀ, ਮਹਿ ਮੋ ਮਹਿਮਾ, ਮਨ ਮੈ ਤਿਹਿ, ਆਨ ਮੁਝੇ ਕਹਿ ਦੀਨੋ॥ [ਤੇਤੀ ਸਵੇਯੈ ਨੰ:-੯]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਚਾਰੇ ਕੂੰਟਾਂ ਅਤੇ ਚਾਰੇ ਕੋਣਿਆਂ ਵਿੱਚ, ਪ੍ਰੀਪੂਰਨ ਹੋ ਰਿਹਾ ਹੈਂ, ਅਤੇ [ਭੰਡ] ਇਸਤ੍ਰੀ ਆਦਿ ਪ੍ਰਵਾਰ ਤੋਂ, ਰਹਿਤ ਹੈਂ, ਕਿਉਂਕਿ ਤੇਰੇ ਨਿਰਗੁਣ ਸਰੂਪ ਵਿੱਚ ਤਾਂ, ਮਾਇਆ ਵੀ ਨਹੀਂ ਵਿਆਪ ਸਕਦੀ, ਓਹੁ ਵੀ ਸਰਗੁਣ ਸਰੂਪ ਤੱਕ ਹੀ, ਰਹਿੰਦੀ ਹੈ, ਇਸ ਕਰਕੇ, ਤੂੰ ਸਰਬ ਦਿਸ਼ਾਂ ਵਿੱਚ, [ਅਭੰਡ] = ਜਸ ਸਰੂਪ ਹੈ, ਯਾਨੇ ਸਭ ਜਗ ਤੇਰਾ ਜਸ ਹੋ ਰਿਹਾ ਹੈ।

ਯਥਾ—ਨ ਤਿਸੁ ਮਾਤ ਪਿਤਾ ਸੁਤ ਬੰਧਪ, ਨਾ ਤਿਸੁ ਕਾਮੁ ਨ ਨਾਰੀ॥

ਅਕੁਲ ਨਿਰੰਜਨ ਅਪਰ ਪਰੰਪਰੁ, ਸਗਲੀ ਜੋਤਿ ਤੁਮਾਰੀ॥ [੫੯੭-ਸੋਰਠ ਮ: ੧]

## ਜਲ ਥਲ ਮਹੰਤ॥

**ਅਰਥ**—ਹੇ ਅਕਾਲ ਪੁਰਖ! ਤੂੰ ਜਲ ਥਲ ਆਦਿ, ਸਭ ਜਗ੍ਹਾ ਵਿੱਚ [ਮਹੰਤ] = ਪੂਜਨੀਕ ਹੈਂ, ਕਿਉਂਕਿ ਤੈਨੂੰ ਹੀ ਜਲਾਂ-ਥਲਾਂ ਦੇ ਸਭ ਜੀਵ ਪੂਜਦੇ ਹਨ।

{ ਭਾਵ—ਇਹ, ਕਿ ਸਭ ਜੀਵ ਤੇਰਾ ਹੀ ਅਰਾਧਨ ਕਰ ਰਹੇ ਹਨ। }

ਯਥਾ— ਸਭਿ ਤੁਝੈ ਧਿਆਵਹਿ ਜੀਅ ਜੰਤ, ਹਰਿ ਸਾਰੰਗ ਪਾਣਾ॥

ਜੋ ਗੁਰਮੁਖਿ ਹਰਿ ਆਰਾਧਦੇ, ਤਿਨ ਹਉ ਕੁਰਬਾਣਾ॥ [੮੪-ਸਿਰੀ ਰਾਗ ਵਾਰ ਪਉੜੀ-੪]

**ਦੂਜਾ ਅਰਥ**—ਹੇ ਅਕਾਲ ਪੁਰਖ! ਜਲ=ਥਲ ਆਦਿਕ ਸਰਬ ਅਸਥਾਨਾਂ ਵਿੱਚ, ਤੂੰ ਹੀ ਸਭ ਤੋਂ [ਮਹੰਤ] = ਵੱਡਾ ਹੈਂ, ਕਿਉਂਕਿ ਤੇਰੇ ਜਿੱਡਾ ਵੱਡਾ, ਕਿਤੇ ਵੀ ਕੋਈ ਨਹੀਂ ਹੈ, ਤੂੰ ਹਰ ਤਰ੍ਹਾਂ ਕਰਕੇ ਵੱਡਾ ਹੈਂ।

ਯਥਾ—ਤੇਰੀ ਵਡਿਆਈ ਤੂਹੈ ਜਾਣਦਾ, ਤੁਧੁ ਜੇਵਡੁ ਅਵਰੁ ਨ ਕੋਈ॥

ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ, ਤੁਧੁ ਜੇਵਡੁ ਤੂਹੈ ਹੋਈ॥

[੫੪੯-ਬਿਹਾਗੜਾ ਵਾਰ ਪਉੜੀ-੩]

## ਦਿਸ ਵਿਸ ਬਿਅੰਤ॥੧੬੫॥

**ਅਰਥ**—ਹੇ ਅਕਾਲ ਪੁਰਖ! ਤੂੰ ਬੇਅੰਤ ਹੀ ਦਿਸ਼ਾਂ ਤੇ [ਵਿਸ] = ਬਿਦਿਸ਼ਾਂ (ਕੂੰਟਾਂ ਦੇ ਕੋਣੇ) ਰੱਚਣਾ ਕੀਤੇ ਹਨ, ਕਿਉਂਕਿ ਤੇਰੇ ਰਚੇ ਹੋਏ ਬੇਅੰਤ ਹੀ ਬ੍ਰਹਮੰਡ ਹਨ, ਅਤੇ ਉਨ੍ਹਾਂ ਦੀਆਂ ਦਿਸ਼ਾਂ ਬਿਦਿਸਾਂ ਵੀ ਬੇਅੰਤ ਹਨ, ਇਸ ਕਰਕੇ ਤੂੰ ਬੇਅੰਤ, ਦਿਸ਼ਾਂ ਬਿਦਿਸ਼ਾਂ ਦਾ ਮਾਲਕ ਹੈਂ।

ਯਥਾ—ਕਈ ਕੋਟਿ ਖਾਨੀ ਅਰੁ ਖੰਡ॥ ਕਈ ਕੋਟਿ ਅਕਾਸ ਬ੍ਰਹਮੰਡ॥

ਕਈ ਕੋਟਿ ਹੋਏ ਅਵਤਾਰ॥ ਕਈ ਜੁਗਤਿ ਕੀਨੋ ਬਿਸਥਾਰ॥ [੨੭੬-ਗਉੜੀ ਸੁਖਮਨੀ ਮ: ੫]

ਯਥਾ ਹੋਰ—ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ॥

ਪ੍ਰਤਿ ਪਾਲੈ ਨਿਤ ਸਾਰਿ ਸਮਾਲੈ, ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ [੬੧੨-ਸੋਰਠ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਬੇਅੰਤ ਸਰੂਪ ਹੈ, ਅਤੇ ਦਿਸ਼ਾਂ ਬਿਦਿਸ਼ਾਂ ਆਦਿ ਸਭ ਜਗ੍ਹਾ ਵਿੱਚ ਤੂੰ ਵਿਆਪਕ ਹੋ ਰਿਹਾ ਹੈਂ।

**ਯਥਾ**—ਇਤੁ ਉਤ ਦਹਿਦਿਸ ਰਵਿਓ, ਮੇਰ ਤਿਨਹਿ ਸਮਾਨ॥
ਜਤ ਕਤਾ, ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ॥ [੧੩੨੨-ਕਲਿਆਨ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਦਿਸ਼ਾਂ ਬਿਦਿਸ਼ਾਂ ਵਿੱਚ ਬੇਅੰਤ ਹੀ ਜੀਵ ਤੈਨੂੰ ਧਿਆਂਵਦੇ ਹਨ।

**ਯਥਾ**—ਸਭ ਤੇਰੀ ਤੂ ਸਭਸ ਦਾ, ਸਭ ਤੁਧੁ ਉਪਾਇਆ॥
ਸਭਨਾ ਵਿਚਿ ਤੂ ਵਰਤਦਾ, ਤੂ ਸਭਨੀ ਧਿਆਇਆ ॥
[੫੪੮-ਬਿਹਾਗੜੇ ਕੀ ਵਾਰ ਪਉੜੀ-੧]

## ਅਨਭਵ ਅਨਾਸ॥

**ਅਰਥ**—ਹੇ ਅਕਾਲ ਪੁਰਖ! ਤੂੰ [ਭਵ] = ਜਨਮ ਆਦਿ ਤੋਂ [ਅ] = ਰਹਿਤ, ਸੁਤੇ ਪ੍ਰਕਾਸ਼ ਹੈਂ ਅਤੇ ਤੇਰਾ ਨਾਸ਼, ਕਦੇ ਵੀ, ਨਹੀਂ ਹੁੰਦਾ, ਕਿਉਂਕਿ ਤੂੰ ਅਕਾਲ ਸਰੂਪ ਹੈਂ।

**ਯਥਾ**—ਬੇਸੁਮਾਰ ਬੇਅੰਤ ਸੁਆਮੀ, ਨਾਨਕ ਬਲਿ ਬਲਿ ਜਾਈ॥
ਅਕਾਲ ਮੂਰਤਿ ਅਜੂਨੀ ਸੰਭਉ, ਕਲਿ ਅੰਧਕਾਰ ਦੀਪਾਈ॥ [੯੧੬-ਰਾਮਕਲੀ ਮ: ੫]

## ਧ੍ਰਿਤ ਧਰ ਧੁਰਾਸ॥

**ਪਦ ਅਰਥ**—ਧ੍ਰਿਤ. ਸੰ. ਧ੍ਰਿਤਿ. ਸੰਗਯਾ-ਮਨ ਦੀ ਦ੍ਰਿੜ੍ਹਤਾ. ਧੀਰਜਤਾ (੨) ਧਾਰਨ ਕਰਨ ਦੀ ਕ੍ਰਿਆ॥ ਧਰ. ਸੰ. ਸੰਗਯਾ-ਓਟ. ਆਸਰਾ (੨) ਸੰ. ਧਰਾ. ਸੰਗਯਾ-ਪ੍ਰਿਥਵੀ (੩) ਸੰ. ਵਿਸ਼ੇਸ਼ਣ-ਧਾਰਨ ਕਰਨਾ॥ ਧੁਰਾਸ. ਸੰ. ਧੁਰ. ਗੱਡੀ, ਰੱਥ ਆਦਿ ਦੀ ਓਹੁ ਕਿੱਲੀ, ਜਿਸਦੇ ਆਸਰੇ ਪਹੀਆ ਫਿਰਦਾ ਹੈ। ਭਾਵ ਅਰਥ-ਆਸਰਾ. (੨) ਆਦਿ ਤੋਂ. ਮੁੱਢ ਤੋਂ ( ੩) ਸੰ. ਧੁਰਯਾਸਨ. ਵਿਸ਼ੇਸ਼ਣ-ਉੱਚਾ ਆਸਣ (੪) [ਧੁਰਾਸ = ਧੁਰ + ਆਸ] ਧੁਰ. ਵਿਸ਼ੇਸ਼ਣ-ਆਦਿ ਤੋਂ। ਆਸ. ਸੰ. ਸੰਗਯਾ-ਇੱਛਾ (੨) ਆਸਰੇ ਦਾ ਸੰਖੇਪ॥ (੫) ਧੁਰਾਸ. ਪੰਜਾਬੀ ਧਰਵਾਸ. ਸੰਗਯਾ-ਧੀਰਜਤਾ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਧਰ] = ਧਰਤੀ ਨੂੰ [ਧ੍ਰਿਤ] = ਧਾਰਨ ਕਰਨ ਲਈ [ਧੁਰਾਸ = ਧੁਰਾ] = ਆਸਰਾ ਰੂਪ ਹੈਂ, ਕਿਉਂਕਿ ਤੂੰ ਹੀ ਧਰਮ ਦੇ ਰੂਪ ਵਿੱਚ, ਧਰਤੀ ਨੂੰ, ਆਸਰਾ ਦੇ ਕੇ, ਸਿਥਰ ਕਰਨ ਵਾਲਾ ਹੈਂ, ਇਸ ਲਈ, ਤੇਰੇ ਹੀ ਆਸਰੇ ਧਰਤੀ ਟਿਕੀ ਹੋਈ ਹੈ।

**ਯਥਾ**—ਅੰਬਰੁ ਧਰਤਿ ਵਿਛੋੜਿਅਨੁ, ਵਿਚਿ ਸਚਾ ਅਸਰਾਉ॥
ਘਰੁ ਦਰੁ ਸਭੋ ਸਚੁ ਹੈ, ਜਿਸੁ ਵਿਚ ਸਚਾ ਨਾਉ॥ [੯੪੯-ਰਾਮਕਲੀ ਵਾਰ ਪਉੜੀ-੬]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਧ੍ਰਿਤ] = ਧੀਰਜਤਾ ਦੇ [ਧਰ] = ਧਾਰਨੇ ਵਾਲਾ ਹੈਂ, ਅਤੇ ਸਭ ਕਿਸੀ ਨੂੰ ਧੁਰ (ਆਦਿ) ਤੋਂ ਹੀ, ਤੇਰੀ [ਆਸ] = ਆਸਾ ਹੈ, ਹਰ ਕਾਮਨਾ, ਪੂਰਨ ਕਰਨ ਦੀ, ਕਿਉਂਕਿ ਸਭ ਕੋਈ, ਤੇਰੇ ਭ੍ਰੋਸੇ ਤੇ, ਟੇਕ ਆਸਰੇ ਨੂੰ ਤੱਕ ਕੇ, ਆਸਾ ਲਾਈ ਬੈਠਾ ਹੈ, ਕਿ ਪ੍ਰਮਾਤਮਾ ਸਾਡੀ ਵੀ ਕਦੇ ਆਸਾ ਪੂਰੀ ਕਰੇਗਾ।

**ਯਥਾ**— ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ॥
ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੇ ਨ ਦਿਸਹਿ ਬਾਹਰਾ ਜੀਉ॥ [੯੭-ਮਾਝ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਧਰ] = ਧਰਤੀ ਨੂੰ [ਧ੍ਰਿਤ] = ਧੀਰਜਤਾ ਰੂਪੀ [ਧੁਰ] = ਧੁਰੋਂ (ਆਦਿ) ਤੋਂ ਹੀ [ਆਸ] = ਆਸਰਾ ਦਿੱਤਾ ਹੋਇਆ ਹੈ, ਕਿਉਂਕਿ ਧਰਤੀ ਵਿੱਚ, ਜੋ ਅਤੀਅੰਤ ਧੀਰਜਤਾ ਹੈ, ਇਹ

ਧੀਰਜਪਣਾ, ਤੂੰ ਹੀ ਧਰਤੀ ਨੂੰ ਬਖਸ਼ਿਆ ਹੈ, ਜਿਸ ਕਰਕੇ, ਇਹ ਅਤੀਅੰਤ ਸਹਿਣ ਸ਼ੀਲਤਾ ਵਾਲੀ ਹੋ ਰਹੀ ਹੈ, ਇਸ ਕਰਕੇ ਹਰ ਪ੍ਰਕਾਰ ਦਾ, ਤੂੰ ਹੀ ਸਭ ਨੂੰ ਆਸਰਾ ਦੇ ਰਿਹਾ ਹੈਂ।

ਯਥਾ— ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ, ਹਰਿ ਆਪੇ ਦੇਇ ਆਧਾਰੁ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ, ਹਰਿ ਸਿਉ ਲਾਗਾ ਪਿਆਰੁ॥

[੧੨੭੬-ਮਲਾਰ ਮ: ੩]

**ਚੌਥਾ ਅਰਥ**—ਹੇ ਅਕਾਲ ਪੁਰਖ! [ਧ੍ਰਿਤ] = ਧੀਰਜ [ਧਰ] = ਧਾਰਨ ਕਰਨ ਵਾਲਿਆਂ ਵਿੱਚ ਤੇਰਾ ਸਭ ਤੋਂ [ਧੁਰਾਸ] = ਉੱਚਾ ਆਸਣ ਹੈ, ਕਿਉਂਕਿ ਤੇਰੇ ਜਿੰਨ੍ਹਾਂ, ਧੀਰਜ ਕਿਸੇ ਵਿੱਚ ਵੀ, ਨਹੀਂ ਹੈ, ਤੂੰ ਸਭ ਦੇ ਗੁਣ ਅਉਗੁਣ ਦੇਖਦਾ ਹੋਇਆ ਵੀ, ਕਿਸੇ ਤੇ, ਰੋਸ ਕਰਕੇ, ਉਸਦਾ ਭੋਜਨ ਆਦਿ ਨਹੀਂ ਬੰਦ ਕਰਦਾ, ਬਲਕਿ ਅਕ੍ਰਿਤਘਣਾਂ ਨੂੰ ਵੀ ਪਾਲਦਾ ਹੈਂ।

ਯਥਾ— ਦੇਖੈ ਸੁਣੈ ਹਦੂਰਿ ਸਦ, ਘਟਿ ਘਟਿ ਬ੍ਰਹਮੁ ਰਵਿੰਦੁ॥
ਅਕ੍ਰਿਤਘਣਾ ਨੋ ਪਾਲਦਾ, ਪ੍ਰਭ ਨਾਨਕ ਸਦ ਬਖਸਿੰਦੁ॥ [੪੭-ਸ੍ਰੀ ਰਾਗ ਮ: ੫]

**ਪੰਜਵਾ ਅਰਥ**—ਹੇ ਅਕਾਲ ਪੁਰਖ! ਤੇਰੇ ਸੰਤ ਜਨ [ਧੁਰ] = ਆਦਿ (ਸ਼ੁਰੂ) ਤੋਂ ਹੀ, ਤੇਰੀ ਪ੍ਰਾਪਤੀ ਦੀ [ਆਸ] = ਆਸ਼ਾ ਵਿੱਚ, [ਧ੍ਰਿਤ] = ਧੀਰਜ ਨੂੰ [ਧਰ] = ਧਾਰਨ ਕਰਕੇ, ਨਾਮ ਨੂੰ ਜਪਦੇ ਹਨ, ਕਿਉਂਕਿ ਸੰਤ ਜਨ, ਪ੍ਰਭੂ ਮਿਲਾਪ ਦੀ, ਆਸਾ ਨੂੰ ਲੈ ਕੇ ਇੱਕਰਸ ਪ੍ਰਭੂ ਸਿਮਰਣ ਨੂੰ ਕਰਦੇ ਹਨ, ਓਹੁ ਕਦੇ ਵੀ ਉੱਪਰਾਮ (ਉਦਾਸ) ਨਹੀਂ ਹੁੰਦੇ, ਓਹੁ ਸਮਝਦੇ ਹਨ ਕਿ ਕਦੇ ਨ ਕਦੇ, ਜ਼ਰੂਰ ਈਸ਼੍ਵਰ ਦੀ ਮਿਹਰ ਹੋਵੇਗੀ, ਇਸ ਤਰ੍ਹਾਂ ਆਸ ਬੰਨ ਕੇ, ਧੀਰਜ ਨਾਲ ਓਹੁ ਨਾਮ ਨੂੰ, ਜਪਦੇ ਰਹਿੰਦੇ ਹਨ, ਅਤੇ ਕਦੇ ਵੀ ਡੋਲਦੇ ਨਹੀਂ ਹਨ।

ਯਥਾ— ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ॥ ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ॥

[੧੩੭੬-ਸਲੋਕ ਕਬੀਰ ਜੀ]

ਯਥਾ ਹੋਰ—ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ, ਤ ਲੇਇਗਾ ਰਾਖਿ॥

[੩੨੯-ਗਉੜੀ ਕਬੀਰ ਜੀ]

ਯਥਾ ਹੋਰ—ਏਕ ਕੀ ਕਰਿ ਆਸ ਭੀਤਰਿ॥ ਨਿਰਮਲ ਜਪਿ ਨਾਮੁ ਹਰਿ ਹਰਿ॥
ਗੁਰ ਕੇ ਚਰਨ ਨਮਸਕਾਰਿ॥ ਭਵਜਲੁ ਉਤਰਹਿ ਪਾਰਿ॥ [੮੯੫-ਰਾਮਕਲੀ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ [ਧ੍ਰਿਤ] = ਧਰਤੀ ਵਤ [ਧੁਰਾਸ] = ਧਰਵਾਸ (ਧੀਰਜਤਾ) ਨੂੰ [ਧਰ] = ਧਾਰਨੇ ਵਾਲਾ ਹੈਂ। ਭਾਵ ਧੀਰਜਵਾਨ ਹੈਂ।

ਯਥਾ— ਬੇਵਜੀਰ ਬਡੇ ਧੀਰ, ਧਰਮ ਅੰਗ ਅਲਖ ਅਗਮ, ਖੇਲੁ ਕੀਆ ਆਪਣੈ ਉਛਾਹਿ ਜੀਉ॥

[੧੪੦੨-ਸਵੈਯੇ ਮ: ੪ ਕੇ]

## ਆਜਾਨ ਬਾਹੁ॥

**ਪਦ ਅਰਥ**—[ਅਜਾਨ = ਅ + ਜਾਨ] ਜਾਨ. ਸੰ. ਜਾਨੁ. ਸੰਗਯਾ-ਗੋਡਾ. ਘੁੱਟਨਾ (੨) ਜਾਨ. ਸੰ. ਗਿਆਨ. ਸੰਗਯਾ-ਜਾਣਕਾਰੀ. (੨) ਪੰਜਾਬੀ. ਸੰਗਯਾ-ਗਿਆਨ। (੩) ਕ੍ਰਿਆ-ਜਾਨਣਾ (੪) ਅਜਾਨ, ਵਿਸ਼ੇਸ਼ਣ-ਜਿਸਨੂੰ ਗਿਆਨ ਨਹੀਂ. ਅਨਜਾਣ. ਭਾਵ ਅਰਥ-ਭੋਲੇ-ਭਾਲੇ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਜਾਨੁ] = ਗੋਡਿਆਂ ਤੱਕ ਲੰਬੀਆਂ ਬਾਹਾਂ ਵਾਲੇ ਅਵਤਾਰ ਸਰੂਪ ਨੂੰ, ਧਾਰਨ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਦੈਂਤਾਂ ਦੇ ਨਸ਼ਟ ਕਰਨ ਲਈ ਅਨੇਕਾਂ ਅਵਤਾਰਾਂ ਨੂੰ, ਧਾਰਨ ਕਰਦਾ ਹੈਂ।

**ਯਥਾ**—ਦਸ ਅਵਤਾਰੀ ਰਾਮੁ ਰਾਜਾ ਆਇਆ॥ ਦੈਤਾ ਮਾਰੇ ਧਾਇ ਹੁਕਮਿ ਸਬਾਇਆ॥
[੧੨੭੯-ਮਲਾਰ ਵਾਰ ਪਉੜੀ-੩]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਤੇਰੇ [ਆਜਾਨ] = ਅਣਜਾਨ (ਭੋਲੇ-ਭਾਲੇ) ਭਗਤ ਹਨ, ਤੂੰ ਉਨ੍ਹਾਂ ਦੀ ਹਰ ਜਗ੍ਹਾ ਬਾਂਹ ਦੇ ਕੇ ਰੱਖਯਾ ਕਰਦਾ ਹੈਂ।

**ਯਥਾ**—ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ॥ ਭਗਤ ਜਨਾ ਕੇ ਸਾਸ ਨਿਹਾਰੈ॥
ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰਿ ਹਾਥ॥ [੧੧੪੯-ਭੈਰਉ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੇ ਅਨਜਾਣ (ਭੋਲੇ-ਭਾਲੇ) ਭਗਤਾਂ ਨੂੰ [ਬਾਹੁ] = ਬਾਂਹ ਪਕੜ ਕੇ ਸੰਸਾਰ ਸਾਗਰ ਵਿੱਚੋਂ, ਕੱਢ ਲੈਂਦਾ ਹੈ।

**ਯਥਾ**—ਬਾਹ ਪਕਰਿ ਕਢਿ ਲੀਨੇ ਅਪੁਨੇ, ਗ੍ਰਿਹ ਅੰਧ ਕੂਪ ਤੇ ਮਾਇਆ॥
ਕਹੁ ਨਾਨਕ ਗੁਰਿ ਬੰਧਨ ਕਾਟੇ, ਬਿਛੁਰਤ ਆਨਿ ਮਿਲਾਇਆ॥ [੧੨੧੮-ਸਾਰੰਗ ਮ: ੫]

**ਯਥਾ ਹੋਰ**—ਅਨਿਕ ਪੂਜਾ ਮੈ ਬਹੁ ਬਿਧਿ ਖੋਜੀ, ਸਾ ਪੂਜਾ ਜਿ ਹਰਿ ਭਾਵਾਸਿ॥
ਮਾਟੀ ਕੀ ਇਹ ਪੁਤਰੀ ਜੋਰੀ ਕਿਆ ਇਹ ਕਰਮ ਕਮਾਸਿ॥
ਪ੍ਰਭੁ ਬਾਂਹ ਪਕਰਿ ਜਿਸੁ ਮਾਰਗਿ ਪਾਵਹੁ, ਸੋ ਤੁਧੁ ਜੰਤ ਮਿਲਾਸਿ॥ [੧੩੦੪-ਕਾਨੜਾ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਆਪਣੇ [ਅਜਾਨ] = ਅਨਜਾਣ (ਭੋਲੇ-ਭਾਲੇ) ਭਗਤਾਂ ਨੂੰ ਹੀ ਬਾਂਹ ਪਕੜ ਕੇ ਮਿਲਦਾ ਹੈਂ, ਚਤੁਰਾਈ ਵਾਲਿਆਂ ਨੂੰ ਨਹੀਂ।

**ਯਥਾ**—ਰੇ ਜਨ, ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ, ਚਤੁਰਭੁਜੁ ਪਾਈਐ॥
ਕਹੁ ਕਬੀਰ, ਭਗਤਿ ਕਰਿ ਪਾਇਆ॥ ਭੋਲੇ ਭਾਇ, ਮਿਲੇ ਰਘੁਰਾਇਆ॥
[੩੨੪-ਗਉੜੀ ਕਬੀਰ ਜੀ]

**ਯਥਾ ਹੋਰ**—ਸਹਜ ਸੁਭਾਏ ਆਪਨ ਆਏ, ਕਛੂ ਨ ਜਾਨੌ ਕਛੂ ਦਿਖਾਏ॥
ਪ੍ਰਭੁ ਮਿਲਿਓ ਸੁਖ ਬਾਲੇ ਭੋਲੇ॥ ਸੰਜੋਗਿ ਮਿਲਾਏ, ਸਾਧ ਸੰਗਾਏ॥
ਕਤਹੂ ਨ ਜਾਏ ਘਰਹਿ ਬਸਾਏ, ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ॥ [੧੩੦੭-ਕਾਨੜਾ ਮ: ੫]

## ਏਕੈ ਸਦਾਹੁ ॥੧੬੬॥

**ਅਰਥ**—ਹੇ ਅਕਾਲ ਪੁਰਖ! ਤੂੰ [ਸਦਾਹੁ] = ਸਦਾ, ਇੱਕ ਰੂਪ ਹੈ, ਕਿਉਂਕਿ ਤੈਥੋਂ ਬਗੈਰ, ਦੂਸਰਾ, ਹੋਰ ਕੋਈ ਵੀ ਨਹੀਂ ਹੈ, ਇਸ ਕਰਕੇ ਤੂੰ, ਸਦਾ ਤੋਂ ਇੱਕੋ-ਇੱਕ ਰੂਪ ਹੈਂ, ਦ੍ਵੈਤ ਦਾ ਨਾਮ ਨਿਸ਼ਾਨ ਵੀ, ਨਹੀਂ ਹੈ।

**ਯਥਾ**—ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ, ਤੁਧੁ ਜੇਵਡੁ ਅਵਰੁ ਨ ਕੋਈ॥
ਤੂੰ ਜੁਗ ਜੁਗ ਏਕੋ ਸਦਾ ਸਦਾ ਤੂੰ ਏਕੋ ਜੀ, ਤੂੰ ਨਿਹਚਲੁ ਕਰਤਾ ਸੋਈ॥ [੧੧-ਆਸਾ ਮ: ੪]

**ਯਥਾ ਹੋਰ**—ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ [੨੭੬-ਗਉੜੀ ਸੁਖਮਨੀ ਮ: ੫]

**ਯਥਾ ਹੋਰ**—ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥[੩੪੫-ਗਉੜੀ ਰਵਿਦਾਸ ਜੀ]

## ਓਅੰਕਾਰ ਆਦਿ॥

{ **ਪਦ ਅਰਥ**—ਓਅੰਕਾਰ. ਮਾਇਆ ਸਬਲ. ਸਰਗੁਣ ਬ੍ਰਹਮ। }

**ਅਰਥ**—ਹੇ ਅਕਾਲ ਪੁਰਖ! ਤੂੰ ਓਅੰਕਾਰ ਦਾ ਵੀ, ਆਦਿ ਹੈਂ, ਕਿਉਂਕਿ ਤੂੰ ਹੀ ਸਰਗੁਣ ਬ੍ਰਹਮ ਦਾ, ਆਦਿ ਸਰੂਪ, ਨਿਰਗੁਣ, ਸ਼ੁੱਧ ਬ੍ਰਹਮ ਹੈਂ-ਕਾਰਨ ਇਹ, ਕਿ ਤੇਰਾ ਨਿਰਗੁਣ ਸਰੂਪ ਹੈ, ਸੋ ਓਹੀ, ਸਰਗੁਣ ਸਰੂਪ ਦਾ, ਆਦਿ ਰੂਪ ਹੈ, ਉਸ ਤੋਂ ਹੀ, ਸਰਗੁਣ ਰੂਪ, ਓਅੰਕਾਰ ਦੇ ਸਰੂਪ ਵਿੱਚ, ਤੂੰ ਪ੍ਰਗਟ ਹੋਇਆ ਹੈਂ।

**ਯਥਾ**—ਭਿੰਨ ਭਿੰਨ ਤ੍ਰੈਗੁਣ ਬਿਸਥਾਰੰ॥ ਨਿਰਗੁਣ ਤੇ ਸਰਗੁਣ ਦ੍ਰਿਸਟਾਰੰ॥

ਸਗਲ ਭਾਤਿ ਕਰਿ ਕਰਹਿ ਉਪਾਇਓ॥ ਜਨਮ ਮਰਨ, ਮਨ ਮੋਹੁ ਬਢਾਇਓ॥

ਦੁਹੂ ਭਾਤਿ ਤੇ ਆਪਿ ਨਿਰਾਰਾ॥ ਨਾਨਕ ਅੰਤੁ ਨ ਪਾਰਾਵਾਰਾ॥ [੨੫੦-ਗਉੜੀ ਮ: ੫ ਪਉੜੀ-੨]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ ਓਅੰਕਾਰ (ਸਰਗੁਣ) ਸਰੂਪ ਹੀ, ਸਰਬ ਪਸਾਰੇ ਦਾ, ਆਦਿ ਰੂਪ ਹੈ, ਕਿਉਂਕਿ ਸਰਗੁਣ ਬ੍ਰਹਮ ਨੇ ਹੀ, ਸਾਰੇ ਸੰਸਾਰ ਨੂੰ ਰਚਿਆ ਹੈ।

**ਯਥਾ**—ਪ੍ਰਣਵੋ ਆਦਿ ਏਕੰਕਾਰਾ॥ ਜਲ ਥਲ ਮਹੀਅਲਿ ਕੀਓ ਪਸਾਰਾ॥

ਆਦਿ ਪੁਰਖ ਅਬਗਤ ਅਬਨਾਸੀ॥ ਲੋਕ ਚਤਰ ਦਸ ਜੋਤਿ ਪ੍ਰਕਾਸੀ॥

[ਅਕਾਲ ਉਸਤਤਿ ਛੰਦ ਨੰਬਰ-੧]

**ਤੀਜਾ ਅਰਥ**—ਹੇ ਅਕਾਲ ਪੁਰਖ! ਓਅੰਕਾਰ ਜੋ ਧੁਨੀ ਹੈ, ਏਹੀ ਸਰਬ ਦਾ ਆਦਿ ਹੈ, ਕਿਉਂਕਿ ਓਅੰ ਧੁਨੀ ਤੋਂ ਹੀ ਸਾਰੀ ਸ੍ਰਿਸ਼ਟੀ ਪ੍ਰਗਟ ਹੋਈ ਹੈ।

**ਯਥਾ**—ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸਟਿ ਉਪਾਰਾ॥ [ਬਚਿਤ੍ਰ ਨਾਟਕ ਛੰਦ ਨੰ:-੧੦]

**ਯਥਾ ਹੋਰ**—ਆਦਿ ਪੁਰਖ ਜਬ ਆਪ ਸੰਭਾਰਾ॥ ਆਪ ਰੂਪ ਮੈ ਆਪ ਨਿਹਾਰਾ॥

ਓਅੰਕਾਰ ਕਹ ਇਕਦਾ ਕਹਾ॥ ਭੂਮਿ ਅਕਾਸ ਸਗਲ ਬਨ ਰਹਾ॥

[ਪਾਰਸ ਅਵਤਾਰ ਛੰਦ ਨੰ:-੩੩੫]

## ਕਥਨੀ ਅਨਾਦਿ॥

{ **ਪਦ ਅਰਥ**—ਕਥਨੀ. ਸੰ. ਸੰਗਯਾ-ਕਹਿਣ ਦੀ ਕ੍ਰਿਆ. ਬਿਆਨ ਕਰਨਾ. (੨) ਕਥਾ ਪ੍ਰਸੰਗ. (੩) ਬਚਨ॥ [ਅਨਾਦਿ = ਅਨ + ਆਦਿ] }

**ਅਰਥ**—ਹੇ ਅਕਾਲ ਪੁਰਖ! ਤੇਰੀ [ਕਥਨੀ] = ਕਥਾ ਪ੍ਰਸੰਗ ਦਾ ਕੋਈ ਵੀ, ਆਦਿ ਅੰਤ [ਅਨ] = ਨਹੀਂ ਆਉਂਦਾ, ਕਿਉਂਕਿ ਤੇਰੀਆਂ ਬੇਅੰਤ ਹੀ, ਲੀਲਾ ਦੀਆਂ ਕਥਾਵਾਂ ਹਨ, ਜਿਨ੍ਹਾਂ ਦੇ, ਓਰ ਛੋਰ ਨੂੰ ਕੋਈ ਵੀ ਨਹੀਂ ਜਾਣ ਸਕਦਾ, ਕਾਰਨ ਇਹ ਕਿ ਜਦ ਤੇਰਾ, ਆਦਿ ਅੰਤ ਨਹੀਂ ਹੈ, ਤਦ ਤੇਰੀਆਂ ਕਥਾਵਾਂ ਦਾ ਵੀ, ਆਦਿ ਅੰਤ ਨਹੀਂ ਆ ਸਕਦਾ, ਓਹੁ ਸਭ ਪਾਰਾਵਾਰ ਤੋਂ ਰਹਿਤ, ਅਨਾਦੀ ਕਾਲ ਦੀਆਂ ਹਨ।

**ਯਥਾ**—ਅਕਥਾ ਹਰਿ ਅਕਥ ਕਥਾ, ਕਿਛੁ ਜਾਇ ਨ ਜਾਣੀ ਰਾਮ॥

ਸੁਰਿ ਨਰ ਸੁਰਿ ਨਰ ਮੁਨਿ ਜਨ, ਸਹਜ ਵਖਾਣੀ ਰਾਮ॥

ਸਹਜੇ ਵਖਾਣੀ ਅਮਿਉ ਬਾਣੀ, ਚਰਣ ਕਮਲੁ ਰੰਗੁ ਲਾਇਆ॥

ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ, ਮਨ ਚਿੰਦਿਆ ਫਲੁ ਪਾਇਆ॥ [੪੫੩-ਆਸਾ ਮ: ੫]

**ਯਥਾ ਹੋਰ**—ਕਿਆ ਹਉ ਆਖਾ ਕਿਰਮ ਜੰਤੁ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ॥

[੧੧੭੨-ਬਸੰਤ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀ ਬੇਦ ਰੂਪ [ਕਥਨੀ] = ਬਾਣੀ (ਬਚਨ) ਸੋਝੀ ਤੇ ਗਿਆਨ ਦਾਤੀ ਅਨਾਦਿ ਕਾਲ ਦੀ ਹੈ, ਕਿਉਂਕਿ ਤੇਰੇ ਬੇਦ ਰੂਪ ਬਚਨ ਅਨਾਦੀ ਹਨ, ਜੋ ਕਿ ਤੂੰ ਸਭ ਤੋਂ ਪਹਿਲੇ ਬ੍ਰਹਮਾ ਨੂੰ ਬਖਸ਼ੇ ਹਨ।

**ਯਥਾ**—ਬ੍ਰਹਮਾ ਬਿਸਨੁ ਮਹੇਸੁ, ਦੇਵ ਉਪਾਇਆ॥ ਬ੍ਰਹਮੇ ਦਿਤੇ ਬੇਦ, ਪੂਜਾ ਲਾਇਆ॥

[੧੨੭੯-ਮਲਾਰ ਵਾਰ ਪਉੜੀ-੩]

**ਯਥਾ ਹੋਰ**—ਮਾਇਆ ਮਾਈ ਤ੍ਰੈਗੁਣ ਪਰਸੂਤਿ ਜਮਾਇਆ॥ ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ॥

ਵਰ੍ਹੇ ਮਾਹ ਵਾਰ ਥਿਤੀ ਕਰਿ, ਇਸੁ ਜਗ ਮਹਿ ਸੋਝੀ ਪਾਇਦਾ॥ [੧੦੬੬-ਮਾਰੂ ਮ:-੩]

**ਯਥਾ ਹੋਰ—** ਹਰਿ ਆਗਿਆ ਹੋਏ ਬੇਦ, ਪਾਪੁ ਪੁੰਨੁ ਵੀਚਾਰਿਆ॥
ਬ੍ਰਹਮਾ ਬਿਸਨੁ ਮਹੇਸੁ, ਤ੍ਰੈਗੁਣ ਬਿਸਥਾਰਿਆ॥ [੧੦੯੪-ਮਾਰੂ ਵਾਰ ਪਉੜੀ-੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੇਰੇ ਸ਼ੁੱਧ ਸਰੂਪ ਦੀ, ਜੋ [ਕਥਨੀ] = ਕਥਾ ਕਹਿਣੀ ਹੈ, ਓਹੁ [ਨਾਦਿ] = ਬਾਣੀ ਦੀ ਪਹੁੰਚ ਤੋਂ [ਅ] = ਰਹਿਤ ਹੈ, ਕਿਉਂਕਿ ਤੇਰੇ ਸ਼ੁੱਧ ਸਰੂਪ ਨੂੰ, ਬਾਣੀ ਵਰਨਨ ਨਹੀਂ ਕਰ ਸਕਦੀ, ਓਹੁ ਬਾਣੀ ਦਾ ਵਿਸ਼ਯ ਨਹੀਂ ਹੈ।

**ਯਥਾ—** ਤੇਰੀ ਅਕਥ ਕਥਾ, ਕਥਨੁ ਨ ਜਾਈ॥ ਗੁਣ ਨਿਧਾਨ ਸੁਖਦਾਤੇ ਸੁਆਮੀ, ਸਭ ਤੇ ਊਚ ਬਡਾਈ॥ [੬੧੦-ਸੋਰਠ ਮ: ੫]

**ਯਥਾ ਹੋਰ—** ਪ੍ਰਭ ਕੀ ਅਗਮੁ ਅਗਾਧਿ ਕਥਾ॥ ਸੁਨੀਐ ਅਵਰ, ਅਵਰ ਬਿਧਿ ਬੁਝੀਐ, ਬਕਨ ਕਥਨ ਰਹਤਾ॥ [੪੯੮-ਗੂਜਰੀ ਮ: ੫]

## ਖਲ ਖੰਡ ਖਿਆਲ॥

**ਪਦ ਅਰਥ—** ਖਲ. ਸੰ. ਵਿਸ਼ੇਸ਼ਣ-ਨੀਚ. ਦੁਸ਼ਟ. ਦੈਂਤ (੨) ਕਾਮਾਦਿਕ (੩) ਸੰ. ਅੱਵਵੈ-ਨਿਸ਼ਚੇ ਕਰਕੇ. ਨਿਰ=ਸੰਦੇਹ॥ ਖੰਡ. ਸੰ. ਖੰਡਨ. ਸੰਗਯਾ-ਟੁਕੜੇ ਕਰਨਾ. ਨਸ਼ਟ ਕਰਨਾ॥ ਖਿਆਲ. ਅਰਬੀ. ਸੰਗਯਾ-ਸੰਕਲਪ. ਫੁਰਨਾ (੨) ਧਿਆਨ. ਚਿੰਤਨ॥

**ਅਰਥ—** ਹੇ ਅਕਾਲ ਪੁਰਖ! ਤੂੰ [ਖਲ] = ਦੁਸ਼ਟਾਂ ਦੇ [ਖੰਡ] = ਖੰਡਣ (ਨਸ਼ਟ) ਕਰਨ ਦਾ ਹਮੇਸ਼ਾ [ਖਿਆਲ] = ਧਿਆਨ ਰੱਖਦਾ ਹੈਂ, ਕਿਉਂਕਿ ਜਦ ਵੀ, ਦੁਸ਼ਟ ਤੇਰੇ ਭਗਤਾਂ ਨੂੰ, ਕਸ਼ਟ ਦਿੰਦੇ ਹਨ, ਤਦ ਤੂੰ, ਉਨ੍ਹਾਂ ਦੇ ਟੁਕੜੇ-ਟੁਕੜੇ ਕਰ ਦਿੰਦਾ ਹੈਂ।

**ਯਥਾ—** ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥ ਸਗਲ ਦੁਸਟ ਖੰਡ ਖੰਡ ਕੀਏ, ਜਨ ਲੀਏ ਮਾਨੀ॥ [੮੧੫-ਬਿਲਾਵਲ ਮ: ੫]

**ਯਥਾ ਹੋਰ—** ਸਦੀਵ ਸਰਬ ਲੋਕ ਕੇ, ਕ੍ਰਿਪਾਲ ਖਿਆਲ ਮੈ ਰਹੈ॥
ਤੁਰੰਤ ਦ੍ਰੋਹ ਦੇਹ ਕੇ, ਅਨੰਤ ਭਾਂਤ ਸੋ ਦਹੈ॥ [ਅਕਾਲ ਉਸਤਤਿ ਛੰਦ ਨੰ:-੧੮੦]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਜੋ [ਖਿਆਲ] = ਧਿਆਨ ਹੈ, ਸੋ ਕਾਮਾਦਿਕ ਖਲਾਂ ਦੇ, ਖੰਡਨ ਕਰਨ ਵਾਲਾ ਹੈ, ਕਿਉਂਕਿ ਜੋ ਵੀ, ਕੋਈ ਤੇਰਾ ਧਿਆਨ ਪੂਰਵਕ, ਨਾਮ ਜਪ, ਤੇ ਗੁਣਾਂ ਨੂੰ ਗਾਉਂਦਾ ਹੈ, ਤੂੰ ਉਨ੍ਹਾਂ ਦੇ ਦੁਖਦਾਈ ਕਾਮਾਦਿਕ ਦੁਸ਼ਟਾਂ, ਦਾ ਨਾਸ਼ ਕਰ ਦਿੰਦਾ ਹੈਂ।

**ਯਥਾ—** ਸੁਖ ਦਾਤਾ ਦੂਖ ਭੰਜਨਹਾਰਾ, ਗਾਉ ਕੀਰਤਨੁ ਪੂਰਨ ਗਿਆਨੁ॥
ਕਾਮੁ ਕ੍ਰੋਧੁ ਲੋਭੁ ਖੰਡ ਕੀਨੇ, ਬਿਨਸਿਓ ਮੂੜ੍ਹ ਅਭਿਮਾਨੁ॥
ਕਿਆ ਗੁਣ ਤੇਰੇ ਆਖਿ ਵਖਾਣਾ, ਪ੍ਰਭੁ ਅੰਤਰਜਾਮੀ ਜਾਨੁ॥
ਚਰਨ ਕਮਲ ਸਰਨਿ ਸੁਖ ਸਾਗਰ, ਨਾਨਕੁ ਸਦ ਕੁਰਬਾਨੁ॥ [੯੭੯-ਨਟ ਮ: ੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ [ਖਲ] = ਨਿਸ਼ਚੇ ਕਰਕੇ, ਹਮੇਸ਼ਾ ਹੀ, ਸੰਪੂਰਨ ਖੰਡਾਂ ਦੇ, ਜੀਆਂ ਨੂੰ, ਖਾਨ-ਪਾਨ ਦੇ ਦੇਣ ਦਾ ਖਿਆਲ ਰੱਖਦਾ ਹੈਂ, ਕਿਉਂਕਿ ਤੂੰ ਹਰ ਇੱਕ ਨੂੰ ਭੋਜਨ ਦੀ ਦਾਤ ਬਖਸ਼ਦਾ ਹੈਂ।

**ਯਥਾ—** ਮਨ ਭੁਖਾ ਭੁਖਾ ਮਤ ਕਰਹਿ, ਮਤ ਤੂ ਕਰਹਿ ਪੂਕਾਰ॥
ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ॥
ਨਿਰਭਉ ਸਦਾ ਦਇਆਲੁ ਹੈ, ਸਭਨਾਂ ਕਰਦਾ ਸਾਰ॥ [੨੭-ਸਿਰੀ ਰਾਗ ਮ: ੩]

**ਯਥਾ ਹੋਰ**—ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ॥ [੧੦੭੦-ਮਾਰੂ ਮ: ੪]

## ਗੁਰ ਬਰ ਅਕਾਲ॥੧੬੭॥

[ **ਪਦ ਅਰਥ**—ਗੁਰ. ਸੰ. ਸੰਗਯਾ-ਪੂਜਨੀਕ, (੨) ਵੱਡਾ. (੪) ਅਗਯਾਨ. ਅੰਧਕਾਰ ਦਾ ਨਾਸ਼ਕ ਸਤਿਗੁਰੂ॥ ਬਰ. ਸੰ. ਸੰਗਯਾ-ਬਲ. ਜ਼ੋਰ। (੨) ਵਿਸ਼ੇਸ਼ਣ-ਉੱਤਮ. ਸ੍ਰੇਸ਼ਟ (੩) ਕਿਸੇ ਦੀ ਕਾਮਨਾ ਪੂਰਤੀ ਲਈ ਦਿੱਤਾ ਅਸ਼ੀਰਵਾਦ. ਵਰ ਦੇਣਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਬਹੁਤ [ਗੁਰ] = ਵੱਡਾ [ਬਰ] = ਸ੍ਰੇਸ਼ਟ ਹੈਂ, ਕਿਉਂਕਿ ਤੂੰ ਅਤੀਅੰਤ ਉੱਤਮਤਾ ਵਾਲਾ ਹੈਂ।

**ਯਥਾ**— ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ॥
ਊਤਮ ਊਚੌ ਪਾਰਬ੍ਰਹਮੁ, ਗੁਣ ਅੰਤੁ ਨ ਜਾਣਹਿ ਸੇਖ॥ [੨੯੮-ਥਿਤੀ ਗਉੜੀ ਮ: ੫, ਪਉੜੀ-੬]

**ਯਥਾ ਹੋਰ**—ਊਤਮ ਜਗੰਨਾਥ ਜਗਦੀਸੁਰ, ਹਮ ਪਾਪੀ ਸਰਨਿ ਰਖੇ॥
ਤੁਮ ਵਡ ਪੁਰਖ ਦੀਨ ਦੁਖ ਭੰਜਨ, ਹਰਿ ਦੀਓ ਨਾਮੁ ਮੁਖੇ॥ [੯੮੬-ਨਟ ਮ: ੪]

**ਦੂਜਾ ਅਰਥ** — ਹੇ ਅਕਾਲ ਪੁਰਖ ! ਤੂੰ ਸਭ ਦਾ [ਗੁਰ] ਪੂਜਨੀਕ, ਅਤੇ ਬਹੁਤੇ [ਬਰ]= ਬਲਵਾਲਾ ਹੈਂ, ਤੈਨੂੰ ਕਦੇ ਵੀ, ਕਾਲ ਨਹੀ ਵਿਆਪਦਾ, ਕਿਉਕਿ ਤੂੰ ਸਦਾ ਦੇ ਲਈ, ਕਾਇਮ ਦਾਇਮ, ਰਹਿਣ ਵਾਲਾ, ਸਤ ਸਰੂਪ ਹੈਂ।

**ਯਥਾ**— ਨਾਉ ਨਉਮੀ ਨਵੇ ਨਾਥ ਨਵਖੰਡਾ॥ ਘਟਿ ਘਟਿ ਨਾਥੁ ਮਹਾ ਬਲਵੰਡਾ॥
ਆਈ ਪੂਤਾ ਇਹੁ ਜਗੁ ਸਾਰਾ॥ ਪ੍ਰਭ ਆਦੇਸੁ ਆਦਿ ਰਖਵਾਰਾ॥
ਆਦਿ ਜੁਗਾਦੀ ਹੈ ਭੀ ਹੋਗੁ॥ ਓਹੁ ਅਪਰੰਪਰੁ ਕਰਣੈ ਜੋਗੁ॥ [੮੩੯- ਬਿਲਾਵਲ ਮ:੧]

**ਤੀਜਾ ਅਰਥ**— ਹੇ ਅਕਾਲ ਪੁਰਖ ! ਗੁਰਾਂ ਦੇ ਬਰ ਕਰਕੇ ਹੀ ਤੇਰੀ ਪ੍ਰਾਪਤੀ ਹੁੰਦੀ ਹੈ, ਕਿਉਕਿ ਤੂੰ ਅਤੀਅੰਤ ਅਲੱਖ, ਅਤੇ ਅਗੰਮ ਸਰੂਪ ਹੈਂ, ਇਸ ਕਰਕੇ ਗੁਰੂ ਹੀ ਐਸੇ ਸਮੱਰਥ ਹਨ , ਜਿਨ੍ਹਾਂ ਦੀ ਕ੍ਰਿਪਾ, ਤੇ ਉਪਦੇਸ਼ ਨਾਲ, ਤੂੰ ਪ੍ਰਾਪਤ ਹੋ ਸਕਦਾ ਹੈਂ।

**ਯਥਾ** — ਤੁਮ ਸੁਆਮੀ ਅਗਮ ਅਥਾਹ, ਤੂ ਘਟਿ ਘਟਿ ਪੂਰਿ ਰਹਿਆ॥
ਤੂ ਅਲਖ ਅਭੇਉ ਅਗੰਮੁ, ਗੁਰ ਸਤਿਗੁਰ ਬਚਨਿ ਲਹਿਆ॥ [੧੧੧੪-ਤੁਖਾਰੀ ਮ:੪]

**ਚੌਥਾ ਅਰਥ**— ਹੇ ਅਕਾਲ ਪੁਰਖ ! ਤੂੰ ਹੀ [ਗੁਰ]= ਸਤਿਗੁਰੂ ਦੇ [ਬਰ]= ਸ਼੍ਰੇਸ਼ਟ ਸਰੂਪ ਨੂੰ, ਧਾਰਨ ਕਰਕੇ, ਸੰਸਾਰ ਵਿਖੇ ਪ੍ਰਗਟ ਹੋ ਰਿਹਾ ਹੈਂ, ਕਿਉਕਿ ਅਸਲ ਵਿੱਚ, ਤੂੰਹੀ ਸਤਿਗੁਰੂ ਸਰੂਪ ਹੈਂ, ਤੈਥੋਂ ਬਗੈਰ ਕੋਈ ਵੀ, ਅਸਲੀ ਗੁਰੂ ਨਹੀਂ ਹੋ ਸਕਦਾ।

**ਯਥਾ**— ਸਭੁ ਕਿਛੁ ਤੇਰਾ ਤੂ ਕਰਣੈਹਾਰੁ॥ ਪਾਰਬ੍ਰਹਮ ਗੁਰ ਅਗਮ ਅਪਾਰ॥ [੧੧੪੯-ਭੈਰਉ ਮ: ੫]

**ਯਥਾ ਹੋਰ**—ਪਾਰਬ੍ਰਹਮੁ ਪਰਮੇਸੁਰ ਅਨੂਪੁ॥ ਸਫਲ ਮੂਰਤਿ ਗੁਰੁ ਤਿਸਕਾ ਰੂਪੁ॥ [੧੧੫੨-ਭੈਰਉ ਮ: ੫]

## ਘਰ ਘਰ ਪ੍ਰਨਾਮ॥

[ **ਪਦ ਅਰਥ**—ਘਰ. ਸੰ. ਗ੍ਰਿਹ. ਸੰਗਯਾ-ਨਿਵਾਸ ਦੀ ਥਾਂ. (੨) ਭੇਖ ਰੂਪ ਜਗ੍ਹਾ. ਭਾਵ ਅਰਥ-ਭੇਖ. (੩) ਸਰੀਰ. (੪) ਹਿਰਦਾ. ਅੰਤਹਕਰਨ. (੫) ਪ੍ਰਭੂ ਦੇ ਜੱਸ ਦਾ ਅਸਥਾਨ ਰੂਪ, ਸ਼ਾਸ਼ਤ੍ਰ। ]

**ਅਰਥ**—ਹੇ ਅਕਾਲ ਪੁਰਖ! ਘਰ-ਘਰ ਦੇ ਵਿੱਚ, ਸਭ ਜੀਵ, ਤੈਨੂੰ ਨਮਸ਼ਕਾਰ ਕਰ ਰਹੇ ਹਨ, ਕਿਉਂਕਿ ਸੰਸਾਰ ਦੇ ਵਿੱਚ, ਸਾਰਿਆਂ ਭੇਖਾਂ ਵਾਲੇ, ਸਾਰਿਆਂ ਸ਼ਾਸ਼ਤ੍ਰਾਂ ਵਾਲੇ, ਅਤੇ ਸਰੀਰ ਧਾਰੀ, ਜਿਤਨੇ ਵੀ ਜੀਵ ਹਨ, ਸਭ ਤੈਨੂੰ

ਹੀ ਆਪੋ ਆਪਣੀ ਬੋਲੀ, ਅਤੇ ਰੀਤੀ-ਰਿਵਾਜ ਅਨੁਸਾਰ, ਆਪੋ ਆਪਣੇ ਹਿਰਦਿਆਂ ਵਿੱਚ, ਨੰਮ੍ਰੀ ਭੂਤ ਹੋ ਕੇ, ਧਿਆ ਰਹੇ ਹਨ।

**ਯਥਾ—** ਜੀਅ ਜੰਤ ਸਭ ਤੇਰੇ ਕੀਤੇ, ਘਟਿ ਘਟਿ ਤੁਹੀ ਧਿਆਈਐ॥
ਤੇਰੀ ਗਤਿ ਮਿਤਿ ਤੂਹੈ ਜਾਣਹਿ, ਕੁਦਰਤਿ ਕੀਮ ਨ ਪਾਈਐ॥ [੭੪੮-ਸੂਹੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਘਰ ਘਰ ਦੇ ਵਿੱਚ, ਵਿਆਪਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ, ਕਿਉਂਕਿ ਤੂੰ ਹੀ ਸਭ ਦੇ ਹਿਰਦੇ ਵਿੱਚ, ਸਾਰਿਆਂ ਭੇਖਾਂ ਵਿੱਚ, ਸਾਰੇ ਸ਼ਾਸ਼ਤ੍ਰਾਂ ਵਿੱਚ, ਅਤੇ ਸਾਰੀਆਂ ਜਗਾ ਵਿੱਚ, ਰਮਿਆ ਹੋਣ ਕਰਕੇ, ਸਰਬ ਵਿਖੇ ਪ੍ਰੀਪੂਰਨ ਹੋ ਰਿਹਾ ਹੈਂ।

**ਯਥਾ—** ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ॥ ਗੁਰਪ੍ਰਸਾਦੀ ਘਰ ਹੀ ਮਹਿ ਪਾਈ॥
ਸਦਾ ਸਰੇਵੀ ਇਕ ਮਨਿ ਧਿਆਈ, ਗੁਰਮੁਖਿ ਸਚਿ ਸਮਾਵਣਿਆ॥ [੧੨੬-ਮਾਝ ਮ: ੩]

## ਚਿਤ ਚਰਨ ਨਾਮ॥

**ਪਦ ਅਰਥ**—ਚਿਤ. ਸੰ. ਧਾਤੂ-ਯਾਦ ਕਰਨਾ. (੨) ਅੰਤਹਕਰਨ ਦੀ. ਸਿਮਰਣ ਰੂਪ, ਚਿਤ ਬ੍ਰਿਤੀ, ਜਿਸ ਨਾਲ ਚੇਤਾ ਹੁੰਦਾ ਹੈ, (੩) ਹਿਰਦਾ. ਦਿਲ. (੪) ਚਿਤ. ਸੰ. ਚੇਤੰਨ. ਸੰਗਯਾ-ਚੈਤੰਨਯ-ਨਿਰਵਿਕਲਪ ਗਿਆਨ (੫) ਸਾਵਧਾਨ. ਹੋਸ਼ਿਆਰ॥ ਚਰਨ. ਸੰ. ਸੰਗਯਾ-ਪੈਰ॥ (੨) ਚਰਨ ਹੀ ਸਾਰਿਆਂ ਅੰਗਾਂ ਵਿੱਚੋਂ ਪੂਜੇ ਜਾਂਦੇ ਹਨ, ਇਸ ਕਰਕੇ ਇਸਦਾ ਭਾਵ ਅਰਥ ਹੈ-ਪੂਜਨੀਕ॥ ਨਾਮ. ਸੰ. ਅਵੱਵੈ-ਪ੍ਰਸਿੱਧੀ. ਮਸ਼ਹੂਰੀ. (੨) ਸੰ. ਨਾਮ. ਧਾਤੂ-ਝੁੱਕਣਾ. ਨਿਉਣਾ. ਨਮਸ਼ਕਾਰ ਕਰਨੀ।

**ਅਰਥ**—ਹੇ ਅਕਾਲ ਪੁਰਖ! ਮੈਂ [ਚਿਤ]= ਚੇਤੇ ਨਾਲ, ਤੇਰੇ [ਚਰਨ] = ਪੂਜਨੀਕ ਨਾਮ ਨੂੰ, ਜਪਦਾ ਹਾਂ।

**ਯਥਾ**—ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥
ਨਾਨਕ ਸਤਿਗੁਰੁ ਸੇਵਿ, ਚੜਿ ਬੋਹਿਥਿ ਭਉਜਲੁ ਪਾਰਿ ਪਉ॥
[੩੧੯-ਗਉੜੀ ਕੀ ਵਾਰ ਸਲੋਕ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਅਸੀਂ [ਚਿਤ] = ਚਿਤੰਨ (ਸਾਵਾਧਨ) ਹੋ ਕੇ, ਤੇਰੇ [ਚਰਨ] = ਪੂਜਨ ਨੂੰ ਨਾਮ ਦੇ ਅਰਾਧਨ ਦੁਆਰਾ ਕਰਦੇ ਹਾਂ।

**ਯਥਾ—** ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥
[੨੯੫-ਸੁਖਮਨੀ ਅਸਟਪਦੀ-੨੪]

**ਯਥਾ ਹੋਰ—** ਕਬਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰ ਕੀਓ, ਕਬਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ॥
ਕਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ, ਕਹੂੰ ਮਹਾਂ ਦਾਨਿ ਹੁਇਕੈ ਮਾਂਗਿਓ ਧਨ ਦੇਤ ਹੋ॥
[ਅਕਾਲ ਉਸਤਤਿ ਛੰਦ ਨੰ:-੧੧]

**ਯਥਾ ਹੋਰ—** ਪ੍ਰਭ ਪੂਜਹੋ ਨਾਮੁ ਅਰਾਧਿ॥ ਗੁਰ ਸਤਿਗੁਰ ਚਰਣੀ ਲਾਗਿ॥
ਹਰਿ ਪਾਵਹੁ ਮਨੁ ਆਗਾਧਿ॥ ਜਗ ਜੀਤੋ ਹੋ, ਹੋ ਗੁਰ ਕਿਰਪਾਧਿ॥ [੧੩੦੪-ਕਾਨੜਾ ਮ:੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ ਚਰਨ, ਮੇਰੇ ਚਿਤ ਮੇ ਬਸੇ ਹੋਏ ਹਨ, ਅਤੇ ਮੁਖ ਤੋਂ ਤੇਰੇ ਨਾਮ ਨੂੰ ਉਚਾਰਨ ਕਰਦਾ ਹਾਂ।

**ਯਥਾ—** ਚਰਨ ਕਮਲ ਬਸਿਆ ਰਿਦ ਭੀਤਰਿ, ਸਾਸਿ ਗਿਰਾਸਿ ਉਚਾਰਿਓ॥
ਨਾਨਕ ਓਟ ਗਹੀ ਜਗਦੀਸੁਰ, ਪੁਨਹ ਪੁਨਹ ਬਲਿਹਾਰਿਓ॥ [੫੩੪-ਦੇਵਗੰਧਾਰੀ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਅਨੇਕਾਂ ਹੀ ਭਗਤ ਜਨ [ਚਿਤ] = ਹਿਰਦੇ ਵਿਖੇ, ਤੇਰੇ ਚਰਨਾਂ ਦਾ ਧਿਆਨ, [ਨਾਮ] = ਨਿੰਮ੍ਰਤਾ ਸਹਿਤ ਕਰ ਰਹੇ ਹਨ।

**ਯਥਾ**— ਅਨਿਕ ਭਗਤ ਬੰਦਨ ਨਿਤ ਕਰਹਿ॥ ਚਰਨ ਕਮਲ ਹਿਰਦੈ ਸਿਮਰਹਿ॥

[੨੮੭-ਗਉੜੀ ਸੁਖਮਨੀ ਮ: ੫]

**ਪੰਜਵਾਂ**—ਹੇ ਅਕਾਲ ਪੁਰਖ! ਤੂੰ ਜੋ [ਚਿਤ] = ਚੇਤੰਨਯ ਸਰੂਪ ਹੈਂ, ਅਸੀਂ ਤੇਰੇ [ਨਾਮ] = ਪ੍ਰਸਿੱਧ ਚਰਨਾਂ ਨੂੰ, ਪ੍ਰੇਮ ਸਹਿਤ ਜਪਦੇ ਹਾਂ, ਕਿਉਂਕਿ ਇਹ ਸੰਸਾਰ ਸਾਗਰ ਤੋਂ, ਤਾਰਨ ਵਾਲੇ ਹਨ।

**ਯਥਾ**— ਚਰਨ ਕਮਲ ਜਪਿ ਬੋਹਿਥਿ ਚਰੀਐ॥ ਸੰਤ ਸੰਗਿ ਮਿਲਿ ਸਾਗਰੁ ਤਰੀਐ॥
ਅਰਚਾ ਬੰਦਨ ਹਰਿ ਸਮਤ ਨਿਵਾਸੀ, ਬਾਹੁੜਿ ਜੋਨਿ ਨ ਨੰਗਨਾ॥ [੧੦੮੦-ਮਾਰੂ ਮ: ੫]

**ਯਥਾ ਹੋਰ**—ਅਸਥਿਰੁ ਭਗਤਿ ਸਾਧ ਕੀ ਸਰਨ॥। ਨਾਨਕ ਜਪਿ ਜਪਿ ਜੀਵੈ, ਹਰਿ ਕੇ ਚਰਨ।

[੨੬੮-ਗਉੜੀ ਸੁਖਮਨੀ ਮ: ੫]

## ਅਨਛਿੱਜ [1]ਗਾਤ॥

{ **ਪਦ ਅਰਥ**—ਗਾਤ. ਸੰ. ਗਾਤ੍ਰ. ਸੰਗਯਾ-ਦੇਹ. ਸਰੀਰ. ਭਾਵ ਅਰਥ-ਸਰੂਪ। }

**ਅਰਥ**—ਹੇ ਅਕਾਲ ਪੁਰਖ! ਤੇਰਾ [ਗਾਤ] = ਸਰੀਰ (ਸਰੂਪ) [ਛਿੱਜ] = ਨਾਸ਼ ਤੋਂ [ਅਨ] = ਰਹਿਤ ਹੈਂ, ਕਿਉਂਕਿ ਤੇਰਾ ਸਤ ਚਿਤ ਤੇ ਅਨੰਦ ਆਦਿ ਦੇ, ਵਿਸ਼ੇਸ਼ਣਾਂ ਵਾਲਾ ਜੋ ਸਰੂਪ ਹੈ, ਓਹੁ ਇਕਰਸ, ਤੇ ਹਮੇਸ਼ਾ ਰਹਿਣ ਵਾਲਾ, ਸਤ ਸਰੂਪ ਹੈ, ਉਸ ਵਿੱਚ ਕਿਸੇ ਪ੍ਰਕਾਰ ਦੀ ਵੀ, ਵਾਧ ਘਾਟ ਆਦਿ ਨਹੀਂ ਹੁੰਦੀ।

**ਯਥਾ**—ਅਨਭੂਤ ਤੇਜ ਅਨਛਿੱਜ ਗਾਤ॥ ਕਰਤਾ ਸਦੀਵ ਹਰਤਾ ਸਨਾਤ॥
ਆਸਨ ਅਡੋਲ ਅਨਭੂਤ ਕਰਮ॥ ਦਾਤਾ ਦਇਆਲ ਅਨਭੂਤ ਧਰਮ॥

[ਅਕਾਲ ਉਸਤਤਿ ਛੰਦ ਨੰ:-੧੨੨]

**ਯਥਾ ਹੋਰ**—ਸਤਿ ਪਰਮੇਸਰੁ ਸਤਿ ਸਾਧ ਜਨ, ਨਿਹਚਲੁ ਹਰਿ ਕਾ ਨਾਉ॥
ਭਗਤਿ ਭਾਵਨੀ ਪਾਰਬ੍ਰਹਮ ਕੀ, ਅਬਿਨਾਸੀ ਗੁਣ ਗਾਉ॥ [੧੨੨੧-ਸਾਰੰਗ ਮ: ੫]

## ਆਜ਼ਿਜ ਨ ਬਾਤ॥੧੬੮॥

{ **ਪਦ ਅਰਥ**—ਆਜ਼ਿਜ਼. ਅਰਬੀ. ਵਿਸ਼ੇਸ਼ਣ-ਦੀਨ. ਦੁੱਖੀ. (ਅ) ਗਰੀਬ. ਨਿਰਧਨ (ੲ) ਨੰਮ੍ਰ. (ਸ) ਸਹਾਇਤਾ ਬਿਨ੍ਹਾਂ. (ਹ) ਅਸਮਰੱਥ. (੨) ਆਜ਼ਿਜ਼ੀ. ਸੰਗਯਾ-ਦੀਨਤਾ. ਨੰਮ੍ਰਤਾ. (੩) ਆਜ਼ਿਜ਼ਨ (ਆਜ਼ਿਜ਼ ਦਾ ਬਹੁਵਚਨ) ਬਹੁਤੇ ਦੀਨ ਦੁਖੀ. (੪) [ਆਜ਼ਿਜ਼ਨ = ਆ + ਜਿਜਨ] ਜਿਜਨ. ਸੰ. ਯਜਨ. ਸੰਗਯਾ-ਪੂਜਨ ਦੀ ਕ੍ਰਿਆ। }

**ਅਰਥ**—ਹੇ ਅਕਾਲ ਪੁਰਖ! ਤੇਰੇ ਵਿੱਚ [ਆਜਿਜ਼] = ਦੀਨਤਾਈ (ਮੁਥਾਜਗੀ) ਵਾਲੀ, ਕੋਈ ਵੀ [ਬਾਤ] = ਗੱਲ ਨਹੀਂ ਹੈ, ਕਿਉਂਕਿ ਤੈਨੂੰ ਕਿਸੀ ਵੀ ਚੀਜ਼ ਦੀ ਜ਼ਰੂਰਤ ਨਹੀਂ ਹੈ, ਇਸ ਕਰਕੇ ਤੇਰੇ ਵਿੱਚ, ਦੀਨਤਾਈ ਦੀ, ਕੋਈ ਗੱਲ ਨਹੀਂ ਹੈ, ਬਲਕਿ ਸਦਾ ਵੇਪਰਵਾਹ ਤੇ ਵੇਮੁਹਤਾਜ ਹੈਂ।

---

੧. ਗਾਤ-ਪਦ ਦਾ ਅਰਥ-ਸਰੂਪ, ਉਸੀ ਜਗ੍ਹਾ ਹੁੰਦਾ ਹੈ-ਜਿਥੇ ਇਸ ਪਦ ਦੇ ਨਾਲ, ਅਕਾਲ, ਅਨਛਿੱਜ, ਅਨਝੰਝ ਆਦਿ ਪਦ ਹੁੰਦੇ ਹਨ, ਕਿਉਂਕਿ ਇਨ੍ਹਾਂ ਵਿੱਚ, ਨਿਰਗੁਣ ਸਰੂਪ ਵੱਲ, ਇਸ਼ਾਰਾ ਹੈ-ਅਤੇ ਜਿੱਥੇ 'ਪ੍ਰਭਾ' ਆਦਿ, ਪਦਾਂ ਨਾਲ 'ਗਾਤ' ਪਦ ਹੋਵੇ, ਓਥੇ ਏਹ ਸਰੀਰ ਬੋਧਕ ਪਦ, ਹੋ ਜਾਵੇਗਾ, ਕਿਉਂਕਿ ਓਥੇ ਪੰਜ ਭੌਤਕ ਸਰੀਰ ਹੀ, ਇਸ ਦਾ ਅਰਥ ਬਣਦਾ ਹੈ,-ਓਥੇ ਇਸ ਪਦ ਦਾ, ਸਰਗੁਣ ਬ੍ਰਹਮ ਵੱਲ, ਅਤੇ ਅਵਤਾਰਾਂ ਵੱਲ, ਇਸ਼ਾਰਾ ਹੁੰਦਾ ਹੈ।

ਯਥਾ— ਸਦਾ ਧਰਮੁ ਜਾਕੈ ਦੀਬਾਣਿ॥ ਬੇਮੁਹਤਾਜ ਨਹੀ ਕਿਛੁ ਕਾਣਿ॥

ਸਭ ਕਿਛੁ ਕਰਨਾ ਆਪਨ ਆਪਿ॥ ਰੇ ਮਨ ਮੇਰੇ, ਤੂ ਤਾਕਉ ਜਾਪਿ॥[੯੮੭-ਮਾਲੀ ਗਉੜਾ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਤੇਰੀਆਂ ਕਥਾ [ਬਾਤ] = ਬਾਰਤਾਂ ਵਿੱਚ ਜੁੜ ਕੇ, ਤੇਰੇ ਆਸਰੇ ਹੋ ਗਿਆ ਹੈ, ਉਸਨੂੰ ਕਿਸੇ ਦੀ ਵੀ [ਆਜਿਜ਼] = ਮੁਹਤਾਜਗੀ ਨਹੀਂ ਰਹਿੰਦੀ, ਕਿਉਂਕਿ ਨਾਮ ਰਸ ਕਰਕੇ, ਉਸ ਦੀਆਂ ਸਰਬ ਵਾਸ਼ਨਾਵਾਂ, ਨਸ਼ਟ ਹੋ ਜਾਂਦੀਆਂ ਹਨ।

ਯਥਾ— ੲੇਕ ਓਟ ਪਕਰੀ ਠਾਕੁਰ ਕੀ, ਗੁਰ ਮਿਲਿ ਮਤਿ ਬੁਧਿ ਪਾਈਐ॥

ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ, ਸਗਲ ਚੁਕੀ ਮੁਹਤਾਈਐ॥ [੧੨੧੪-ਸਾਰੰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਅਪਨੇ [ਆਜਿਜ਼] = ਗਰੀਬ (ਨਿੰਮ੍ਰਤਾ ਵਾਲੇ) ਭਗਤਾਂ ਨੂੰ ਕਦੇ ਤੱਤੀ [ਬਾਤ] = ਹਵਾ ਵੀ, ਨਹੀਂ ਲੱਗਣ ਦਿੰਦਾ, ਕਿਉਂਕਿ ਤੂੰ ਭਗਤ ਵੱਛਲਤਾ, ਧਰਮ ਵਾਲਾ ਹੈਂ, ਇਸ ਕਰਕੇ, ਨਿੰਮ੍ਰਤਾ ਸਹਿਤ, ਨਾਮ ਜਪਣ ਵਾਲੇ ਭਗਤਾਂ ਨੂੰ, ਕੋਈ ਵੀ ਕਦੇ ਕਸ਼ਟ ਨਹੀਂ ਹੋਣ ਦਿੰਦਾ।

ਯਥਾ— ਪ੍ਰਭ ਕੋ ਭਗਤਿ ਵਛਲੁ ਬਿਰਦਾਇਓ॥ ਨਿੰਦਕ ਮਾਰਿ ਚਰਨ ਤਲ ਦੀਨੇ, ਅਪੁਨੋ ਜਸੁ ਵਰਤਾਇਓ॥

ਜੈ ਜੈਕਾਰੁ ਕੀਨੋ ਸਭ ਜਗ ਮਹਿ, ਦਇਆ ਜੀਅਨ ਮਹਿ ਪਾਇਓ॥

ਕੰਠਿ ਲਾਇ ਅਪੁਨੋ ਦਾਸੁ ਰਾਖਿਓ, ਤਾਤੀ ਵਾਉ ਨ ਲਾਇਓ॥ [੧੨੭੦-ਮਲਾਰ ਮ: ੫]

ਯਥਾ ਹੋਰ— ਸਰਨਿ ਸਮ੍ਰਥ ਅਕਥ ਸੁਖ ਦਾਤਾ, ਕਿਰਪਾ ਸਿੰਧੁ ਬਡੋ ਦਇਆਲ॥

ਕੰਠਿ ਲਾਇ ਰਾਖੈ ਅਪਨੇ ਕਉ, ਤਿਸਨੋ ਲਗੈ ਨ ਤਾਤੀ ਬਾਲ॥ [੮੨੪-ਬਿਲਾਵਲ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੇਰੀ [ਆਜ਼ਿਜ਼ਨ] = ਗਰੀਬਾਂ ਅਨਾਥਾਂ ਨਾਲ ਬਾਤ ਹੈ, ਅਹੰਕਾਰੀਆਂ ਨਾਲ ਨਹੀਂ, ਕਿਉਂਕਿ ਤੂੰ ਗਰੀਬਾਂ ਦੀ ਪੁਕਾਰ ਨੂੰ ਸੁਨਣ ਵਾਲਾ ਹੈਂ।

ਯਥਾ— ਪਾਈਐ ਨ ਪਾਰ, ਤੇਜ ਪੁੰਜ ਮੈ ਅਪਾਰ, ਸਰਬ ਬਿਦਿਆ ਕੇ ਉਦਾਰ ਹੈ, ਅਪਾਰ ਕਹੀਅਤ ਹੈ॥

ਹਾਥੀ ਕੀ ਚਿੰਘਾਰ, ਪਲ ਪਾਛੈ ਪਹੁਚਤ ਤਾਹਿ, ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ॥

[ਅਕਾਲ ਉਸਤਤਿ ਛੰਦ ਨੰ:-੨੫੬]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ [ਆਜ਼ਿਜ਼ਨ] = ਗ੍ਰੀਬ ਤੇ ਨਿੰਮ੍ਰਤਾ ਵਾਲੇ ਭਗਤਾਂ ਨਾਲ [ਬਾਤ] = ਵਾਰਤਾਲਾਪ (ਗੱਲਾਂ ਬਾਤਾਂ) ਦੇ ਕਰਨ ਵਾਲਾ ਹੈਂ, ਕਿਉਂਕਿ ਤੂੰ ਹੀ ਉਨ੍ਹਾਂ ਦੇ, ਹਰ ਸੰਸੇ ਨੂੰ ਦੂਰ ਕਰਦਾ ਹੈਂ।

ਯਥਾ— ਸੁੰਨਿ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥

ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ, ਨ ਜਨਮ ਨ ਮਰਤ॥

[੮੯੪-ਰਾਮਕਲੀ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੇਰੀ ਕਥਾ [ਬਾਤ] = ਬਾਰਤਾ [ਅ] = ਸਰਬ ਓਰ ਸੇ [ਜ਼ਿਜ਼ਨ] = ਯਜਨ (ਪੂਜਨੀਯ) ਹੈ, ਕਿਉਂਕਿ ਤੇਰੀ ਕਥਾ, ਗਿਆਨ ਦੇ ਪ੍ਰਕਾਸ਼ ਨੂੰ ਦੇ ਕੇ, ਜਨਮ-ਮਰਨ ਦੇ ਦੁੱਖਾਂ ਨੂੰ, ਨਸ਼ਟ ਕਰਨ ਲਈ, ਅਤੀਅੰਤ ਸ੍ਰੇਸ਼ਟ ਤੇ ਉੱਤਮ ਹੈ।

ਯਥਾ—ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥

[੨੬੫-ਗਉੜੀ ਸੁਖਮਨੀ ਮ: ੫]

ਯਥਾ ਹੋਰ— ਹਰਿ ਅੰਮ੍ਰਿਤ ਕਥਾ ਸ੍ਰੇਸਟ ਊਤਮ, ਗੁਰਬਚਨੀ ਸਹਜੇ ਚਾਖੀ॥

ਤਹ ਭਇਆ ਪ੍ਰਗਾਸੁ, ਮਿਟਿਆ ਅੰਧਿਆਰਾ, ਜਿਉ ਸੂਰਜ ਰੈਣਿ ਕਿਰਾਖੀ॥

[੮੭-ਸ੍ਰੀ ਰਾਗ ਵਾਰ ਪਉੜੀ-੧੨]

## ਅਨਝੰਝ ਗਾਤ॥

{ ਪਦ ਅਰਥ—ਗਾਤ. ਸੰ. ਗਾਤ੍ਰ. ਸੰਗਯਾ-ਸਰੀਰ. (੨) ਭਾਵ ਅਰਥ-ਸਰੂਪ. (੩) ਗਾਤ. ਸੰ. ਗੈ. ਧਾਤੂ-ਗਾਉਣਾ. ਗਾਇਨ ਕਰਨਾ। }

**ਅਰਥ**—ਹੇ ਅਕਾਲ ਪੁਰਖ! ਤੇਰਾ [ਗਾਤ] = ਸਰੀਰ [ਝੰਝ] = ਝੜਨੇ ਤੋਂ [ਅਨ] = ਰਹਿਤ ਹੈ, ਕਿਉਂਕਿ ਤੂੰ ਕਦੇ ਵੀ, ਕਮਜ਼ੋਰ ਤੇ, ਕ੍ਰਿਸ਼ ਨਹੀਂ ਹੁੰਦਾ, ਇਸ ਕਰਕੇ ਤੂੰ ਕਦੇ ਵੀ, ਵੱਧਦਾ ਦੇ ਘੱਟਦਾ ਨਹੀਂ, ਇੱਕ ਰਸ ਰਹਿਣ ਵਾਲਾ ਹੈਂ।

**ਯਥਾ**—ਬਿਭੁਗਤੰ ਅਛੈ ਆਦਿ ਅੱਛੈ ਸਰੂਪੇ॥ ਨਮੋ ਏਕ ਰੂਪੇ ਨਮੋ ਏਕ ਰੂਪੇ॥

[ਅਕਾਲ ਉਸਤਤਿ ਛੰਦ ਨੰ:-੧੦੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ [ਗਾਤ] = ਸਰੂਪ ਹਰ ਪ੍ਰਕਾਰ ਦੇ [ਝੰਝ] = ਝੱਗੜੇ ਝਾਂਝੇ ਤੋਂ, ਰਹਿਤ ਅਡੋਲ ਸਰੂਪ ਹੈ।

**ਯਥਾ**— ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੰ॥ ਨ ਰੋਗੰ ਨ ਸੋਗੰ ਅਭੈ ਨਿਰ ਬਿਖਾਧੰ॥

[ਅਕਾਲ ਉਸਤਤਿ ਛੰਦ ਨੰ:-੧੦੦]

**ਯਥਾ ਹੋਰ**— ਜਿਹ ਅਲਖ ਰੂਪ ਆਸਨ ਅਡੋਲ॥ ਜਿਹ ਅਮਿਤ ਤੇਜ, ਅੱਛੈ ਅਤੋਲ॥

[ਅਕਾਲ ਉਸਤਤਿ ਛੰਦ ਨੰ:-੧੨੮]

**ਤੀਜਾ ਅਰਥ**—ਹੇ ਅਕਾਲ ਪੁਰਖ! ਤੇਰੇ ਗੁਣਾਂ ਨੂੰ [ਗਾਤ] = ਗਾਇਨ ਕਰਨ ਵਾਲਾ, ਸੰਸਾਰ ਦੇ ਜਨਮ-ਮਰਨ ਰੂਪ, ਅਤੇ ਕਾਮਾਦਿਕ ਦੇ [ਝੰਝ] = ਝੰਝਟ ਤੋਂ, [ਅਨ] = ਰਹਿਤ ਹੋ ਜਾਂਦਾ ਹੈ, ਕਿਉਂਕਿ ਉਸਨੂੰ ਫੇਰ ਇਹ ਵਿਆਪ ਨਹੀਂ ਸਕਦੇ।

**ਯਥਾ**—ਗੁਨ ਗਾਵਤ ਅਚੁਤ ਅਬਿਨਾਸੀ, ਕਾਮ ਕ੍ਰੋਧ ਬਿਨਸੇ ਮਦ ਢੀਠੇ॥
ਅਸਥਿਰ ਭਏ ਸਾਚ ਰੰਗਿ ਰਾਤੇ, ਜਨਮ ਮਰਨ ਬਾਹੁਰਿ ਨਹੀ ਪੀਠੇ॥ [੭੧੭-ਟੋਡੀ ਮ: ੫]

## ਅਨਰੰਜ ਬਾਤ॥

{ ਪਦ ਅਰਥ—ਰੰਜ. ਫ਼ਾਰਸੀ. ਸੰਗਯਾ-ਦੁੱਖ. ਪੀੜਾ (੨) ਸ਼ੋਕ. ਗਮ. (੩) ਕ੍ਰੋਧ। }

**ਅਰਥ**—ਹੇ ਅਕਾਲ ਪੁਰਖ! ਤੇਰੇ ਜੋ [ਬਾਤ] = ਬਚਨ ਹਨ, ਸੋ [ਰੰਜ] = ਸ਼ੋਕ ਤੇ ਦਿਲਗੀਰੀਆਂ ਨੂੰ [ਅਨ] = ਦੂਰ ਕਰਨੇ ਵਾਲੇ ਹਨ, ਕਿਉਂਕਿ ਗੁਰਬਾਣੀ, ਤੇ ਬੇਦ ਸ਼ਾਸ਼ਤ੍ਰ ਦੇ, ਜੋ ਵੀ ਵਾਕ ਹਨ, ਇਹ ਸਭ, ਤੇਰੇ ਨ੍ਰਿਸ਼ੋਕ, ਬਚਨ ਹਨ, ਇਹ ਸਮੂਹ ਜੀਵਾਂ ਦੇ ਮਾਨਸਿਕ ਕਸ਼ਟਾਂ ਨੂੰ, ਦੂਰ ਕਰਕੇ, ਪਰਮ ਗਤੀ ਰੂਪ, ਮੁਕਤੀ ਦੇ ਦੇਣ ਵਾਲੇ ਹਨ, ਇਹ ਸਭ ਨੂੰ ਸ਼ੋਕ ਤੋਂ ਰਹਿਤ ਕਰ ਦਿੰਦੇ ਹਨ।

**ਯਥਾ**— ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾਕੀ ਪਰਮ ਗਤਿ ਹੋਇ॥ [੯੦੦-ਰਾਮਕਲੀ ਮ: ੫]

**ਯਥਾ ਹੋਰ**—ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥
ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ [੬੨੮-ਸੋਰਠ ਮ: ੫]

**ਯਥਾ ਹੋਰ**— ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥ [੯੩੫-ਦਖਣੀ ਓਅੰਕਾਰ-੪੦]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀਆਂ ਕਥਾਂ [ਬਾਤ] = ਬਾਰਤਾ ਜਨਮ-ਮਰਨ ਦੀ [ਰੰਜ] = ਪੀੜਾ ਤੋਂ, ਰਹਿਤ ਕਰਨੇ ਵਾਲੀਆਂ ਹੈਂ, ਕਿਉਂਕਿ ਤੇਰੀ ਕਥਾ ਜੋ ਹੈ, ਸੋ ਪਵਿੱਤ੍ਰਤਾ, ਤੇ ਦੁਰਲੱਭ ਮੁਕਤੀ ਦੇ ਤਾਂਈ, ਦੇਣ ਵਾਲੀ ਹੈ।

ਯਥਾ— ਹਰਿ ਕੀ ਕਥਾ ਸੁਨਤ ਪਵਿਤ॥ ਜਿਹਵਾ ਬਕਤ ਪਾਈ ਗਤਿ ਮਤਿ॥
ਸੋ ਪਰਵਾਣੁ ਜਿਸੁ ਰਿਦੈ ਵਸਾਈ॥ ਨਾਨਕ ਤੇ ਜਨ ਊਤਮ ਭਾਈ॥ [੮੯੧-ਰਾਮਕਲੀ ਮ: ੫]

ਯਥਾ ਹੋਰ— ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥
[੨੬੫-ਸੁਖਮਨੀ ਅਸਟਪਦੀ-੨]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ [ਰੰਜ] = ਰੰਜਸ (ਗੁੱਸੇ) ਤੋਂ ਰਹਿਤ, ਮਿੱਠੀਆਂ [ਬਾਤ] = ਬਾਤਾਂ ਦੇ, ਕਰਨ ਵਾਲਾ ਹੈਂ, ਕਿਉਂਕਿ ਤੂੰ ਕਦੇ ਵੀ ਕਉੜੇ ਸ਼ਬਦ, ਨਹੀਂ ਬੋਲਦਾ, ਤੇਰੇ ਅੰਮ੍ਰਿਤ ਜੈਸੇ ਮਿੱਠੇ ਬਚਨ ਹਨ।

ਯਥਾ— ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ, ਅੰਮ੍ਰਿਤ ਤੇ ਮੀਠੇ ਜਾਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ, ਕਾਲਕਾ ਕਾਲੁ ਨਿਰੰਜਨ ਜਚਨਾ॥ [੧੪੦੩-ਸਵੈਯੇ ਮ: ੪ ਕੇ]

ਯਥਾ ਹੋਰ— ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ, ਹੋਹੁ ਪ੍ਰਭੂ ਕਿਰਪਾਲ॥
ਮਹਾ ਅਨੰਦ ਮੰਗਲ ਰੂਪ ਤੁਮਰੇ, ਬਚਨ ਅਨੂਪ ਰਸਾਲ॥ [੬੮੦-ਧਨਾਸਰੀ ਮ: ੫]

## ਅਨਟੂਟ ਭੰਡਾਰ॥

{ ਪਦ ਅਰਥ—ਟੂਟ. ਸੰ. ਤ੍ਰੁਟਿ. ਸੰਗਯਾ-ਘਾਟਾ. ਕਮੀ. ਤੋਟਾ. ਮੁੱਕਣਾ॥ ਭੰਡਾਰ. ਸੰ. ਭਾਂਡਾਰ. ਵਿਸ਼ੇਸ਼ਣ-ਰਸੋਈਘਰ. ਲੰਗਰ ਘਰ. ਪਾਕਸ਼ਾਲਾ (੨) ਸਮੱਗ੍ਰੀ ਰਖਣ ਦੀ ਥਾਂ (੩) ਖਜਾਨਾ। }

ਅਰਥ—ਹੇ ਅਕਾਲ ਪੁਰਖ! ਤੇਰਾ ਧਰਤੀ ਰੂਪ, ਅੰਨ ਦਾ ਭੰਡਾਰਾ [ਟੂੱਟ] = ਮੁੱਕਣ ਤੋਂ [ਅਨ] = ਰਹਿਤ ਹੈ, ਕਿਉਂਕਿ ਜਦ ਦੀ, ਇਹ ਜੀਵ ਸ੍ਰਿਸ਼ਟੀ, ਧਰਤੀ ਤੇ ਪ੍ਰਗਟੀ ਹੈ, ਓਦੋਂ ਤੋਂ ਹੀ, ਸਾਰੇ ਜੀਵ, ਧਰਤੀ ਭੰਡਾਰ ਵਿੱਚੋਂ, ਸਭ ਤਰ੍ਹਾਂ ਦੇ, ਅੰਨ ਕੱਢ ਕੇ, ਖਾ ਰਹੇ ਹਨ, ਪ੍ਰੰਤੂ ਇਹ ਤੇਰਾ ਅੰਨ ਭੰਡਾਰ, ਕਦੇ ਕਿਸੇ ਤਰ੍ਹਾਂ ਵੀ, ਮੁੱਕਦਾ ਨਹੀਂ ਹੈ।

ਯਥਾ— ਧਰਤੀ ਦੇਗ ਮਿਲੈ ਇਕ ਵੇਰਾ, ਭਾਗੁ ਤੇਰਾ ਭੰਡਾਰੀ॥ ੨॥
ਨ ਸਾਬੂਰੁ ਹੋਵੈ ਫਿਰਿ ਮੰਗੈ, ਨਾਰਦੁ ਕਰੇ ਖੁਆਰੀ॥ [੧੧੯੦/੧੧੯੧-ਬਸੰਤ ਮ: ੧]

ਯਥਾ ਹੋਰ— ਸਭ ਕੋ ਆਖੈ ਬਹੁਤ ਬਹੁਤੁ, ਲੈਣੈ ਕੈ ਵੀਚਾਰਿ॥ ਕੇਵਡੁ ਦਾਤਾ ਆਖੀਐ, ਦੇਕੈ ਰਹਿਆ ਸੁਮਾਰਿ॥
ਨਾਨਕ ਤੋਟਿ ਨ ਆਵਈ, ਤੇਰੇ ਜੁਗਹ ਜੁਗਹ ਭੰਡਾਰ॥ [੫੩-ਸਿਰੀ ਰਾਗ ਮ: ੧]

ਯਥਾ ਹੋਰ— ਮੇਰੇ ਰਾਮ ਕੋ ਭੰਡਾਰੁ॥ ਖਾਤ ਖਰਚਿ ਕਛੁ ਤੋਟਿ ਨ ਆਵੈ, ਅੰਤੁ ਨਹੀ ਹਰਿ ਪਾਰਾਵਾਰ॥
[੮੯੩-ਰਾਮਕਲੀ ਮ: ੫]

ਯਥਾ ਹੋਰ— ਤੇਰੀ ਦਾਤਿ ਤੁਝੈ ਤੇ ਹੋਵੈ॥ ਦੇਹਿ ਦਾਨੁ ਸਭਸੈ ਜੰਤ ਲੋਐ॥
ਤੋਟਿ ਨ ਆਵੈ ਪੂਰ ਭੰਡਾਰੈ, ਤ੍ਰਿਪਤਿ ਰਹੇ ਆਘੀਜਾ ਹੇ॥ [੧੦੭੪-ਮਾਰੂ ਸੋਲਹੇ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰੇ ਨਾਮ ਭਗਤੀ ਆਦਿ ਦੇ ਭੰਡਾਰੇ, ਮੁੱਕਣ ਤੋਂ ਰਹਿਤ ਹਨ।

ਯਥਾ— ਤੇਰੀ ਭਗਤਿ ਭਰੇ ਭੰਡਾਰ, ਤੋਟਿ ਨ ਆਵਹੀ॥ ਏਹਿ ਰਤਨ ਜਵੇਹਰ ਲਾਲ, ਕੀਮ ਨ ਪਾਵਹੀ॥
[੧੦੯੫-ਮਾਰੂ ਵਾਰ ਪਉੜੀ-੩]

ਯਥਾ ਹੋਰ— ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ, ਭਰੇ ਬੇਅੰਤ ਬੇਅੰਤਾ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ, ਹਰਿ ਅਨਿਕ ਅਨੇਕ ਅਨੰਤਾ॥
[੧੧-ਆਸਾ ਮ: ੪]

## ਅਨਠਟ ਅਪਾਰ॥੧੬੯॥

{ **ਪਦ ਅਰਥ**—ਠਟ. (ਠਟਣ ਦਾ ਸੰਖੇਪ) ਕ੍ਰਿਆ-ਬਨਾਉਣਾ. ਠੱਟਣਾ. ਰੱਚਣਾ। }

**ਅਰਥ**—ਹੇ ਅਕਾਲ ਪੁਰਖ ! ਤੂੰ ਕਿਸੇ ਦਾ [ਠੱਟ] = ਠੱਟਿਆ (ਬਣਾਇਆ) ਹੋਇਆ [ਅਨ] = ਨਹੀਂ ਹੈਂ, ਅਤੇ ਹਰ ਤਰ੍ਹਾਂ ਕਰਕੇ ਪਾਰਾਵਾਰ ਤੋਂ ਰਹਿਤ ਹੈਂ, ਕਿਉਂਕਿ ਤੇਰੀ ਕਿਸੀ ਚੀਜ਼ ਦਾ ਵੀ ਅੰਤ ਨਹੀਂ ਹੈ।

**ਯਥਾ**— ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ,
ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥
[੧੪੦੩-ਸਵੈਯੇ ਮ: ੪ ਕੇ]

## ਆਡੀਠ ਧਰਮ॥

{ **ਪਦ ਅਰਥ**—ਆਡੀਠ. ਵਿਸ਼ੇਸ਼ਣ-ਅਦ੍ਰਿਸ਼ਯ, ਜੋ ਦਿੱਖਾਈ ਨ ਦੇਵੇ॥ ਧਰਮ. ਸੰ. ਸੰਗਯਾ-ਪੁੰਨ ਰੂਪ ਕਰਮ. ਸ੍ਰੇਸ਼ਟ ਕਰਮ (੨) ਗੁਣ. (੩) ਸੁਭਾਵ। }

**ਅਰਥ**—ਹੇ ਅਕਾਲ ਪੁਰਖ ! ਧਰਮ ਤੇਰੇ, [ਡੀਠ] = ਦੇਖਣੇ ਵਿੱਚ [ਅ] = ਨਹੀਂ ਆਉਂਦੇ, ਕਿਉਂਕਿ ਤੇਰੇ ਜੋ ਧਰਮ ਹਨ, ਸ੍ਰਿਸ਼ਟੀ ਦੀ ਉੱਤਪੱਤੀ, ਪਾਲਨਾ ਆਦਿ, ਇਹ ਕਿਸੇ ਨੂੰ ਵੀ, ਦਿਖਾਈ ਨਹੀਂ ਦਿੰਦੇ, ਕਿ ਤੂੰ ਕਦ, ਕਿਸ ਢੰਗ ਦੀ ਕ੍ਰਿਆ ਨਾਲ, ਇਨ੍ਹਾਂ ਨੂੰ ਪੂਰਾ ਕਰਦਾ ਹੈਂ, ਇਸ ਕਰਕੇ, ਇਹ ਕੋਈ ਵੀ, ਨਹੀਂ ਜਾਣ ਸਕਦਾ, ਕਿ ਤੂੰ ਕਿਸ ਤਰ੍ਹਾਂ, ਸ੍ਰਿਸ਼ਟੀ ਦੀ ਉੱਤਪੱਤੀ, ਪਾਲਨਾ ਨੂੰ, ਕਰ ਰਿਹਾ ਹੈਂ-ਜਿਵੇਂ-ਮਾਤਾ ਦੀ ਰਕਤ ਅਤੇ ਪਿਤਾ ਦੀ ਬੂੰਦ ਤੋਂ, ਕੈਸਾ ਸੁੰਦਰ, ਸਰੀਰ ਰੱਚ ਦਿੱਤਾ ਹੈ, ਇਸਦੇ ਬਣਨ ਦੀ ਕ੍ਰਿਆ ਨੂੰ, ਸਹੀ ਤੌਰ ਤੇ, ਕੋਈ ਵੀ, ਨਹੀਂ ਦੇਖ, ਤੇ ਜਾਣ ਸਕਦਾ।

**ਯਥਾ**—ਆਪੇ ਵਡ ਪਾਤਿਸਾਹੁ, ਆਪਿ ਵਜੀਰਟਿਆ॥ ਕੋਇ ਨ ਜਾਣੈ ਕੀਮ ਕੇਵਡੁ ਮਟਿਆ॥
[੯੫੭-ਰਾਮਕਲੀ ਕੀ ਵਾਰ ਪਉੜੀ-੧]

**ਯਥਾ ਹੋਰ**—ਕਵਨ ਮੂਲੁ ਪ੍ਰਾਨੀ ਕਾ ਕਹੀਐ, ਕਵਨ ਰੂਪੁ ਦ੍ਰਿਸਟਾਨਿਓ॥
ਜੋਤਿ ਪ੍ਰਗਾਸ ਭਈ ਮਾਟੀ ਸੰਗਿ, ਦੁਲਭ ਦੇਹ ਬਖਾਨਿਓ॥ [੧੨੧੬-ਸਾਰੰਗ ਮ: ੫]

ਸਿਰਫ ਇਕ ਤੂੰ ਹੀ, ਇਸ ਦੇ, ਅਸਲੀ ਭੇਦ ਨੂੰ ਜਾਣਦਾ ਹੈ-ਅਤੇ ਆਪਣੇ ਕੀਤੇ ਕਰਤੱਬ ਨੂੰ, ਦੇਖ ਕੇ, ਪ੍ਰਸੰਨ ਹੁੰਦਾ ਹੈਂ।

**ਯਥਾ**—ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ, ਤਾਕਾ ਰੂਪੁ ਅਪਾਰੋ॥
ਨਾਨਕ ਆਪੇ ਵੇਖਿ ਹਰਿ ਬਿਗਸੈ, ਗੁਰਮੁਖਿ ਬ੍ਰਹਮ ਬੀਚਾਰੋ॥ [੭੩੫-ਸੂਹੀ ਮ: ੪]

ਅਤੇ ਇਸੀ ਪ੍ਰਕਾਰ ਜਿੱਥੇ ਵੀ ਕੋਈ ਜੀਵ ਹੈ, ਉੱਥੇ ਹੀ, ਉਸਦੀ ਪਾਲਨਾ, ਤੇ ਰੱਖਿਆ ਕਰਦਾ ਹੈਂ-ਜਿਵੇਂ-ਪੱਥਰ ਵਿੱਚ ਕੀੜਾ ਹੈ, ਉਸਨੂੰ ਰਾਹ ਵੀ, ਕੋਈ ਨਹੀਂ, ਪਰ ਫੇਰ ਵੀ, ਉਸਦੀ ਪਾਲਨਾ ਹੋ ਰਹੀ ਹੈ-ਪਰ ਕਿਸ ਤਰ੍ਹਾਂ ਉਸਨੂੰ ਭੋਜਨ ਪੁਚਾਅ ਕੇ, ਪਾਲਨਾ ਕਰਦਾ ਹੈਂ, ਇਸ ਕ੍ਰਿਆ ਨੂੰ, ਕੋਈ ਵੀ, ਜਾਣ, ਤੇ ਦੇਖ, ਨਹੀਂ ਸਕਦਾ।

**ਯਥਾ**—ਪਾਖਣਿ ਕੀਟੁ ਗੁਪਤੁ ਹੋਇ ਰਹਤਾ, ਤਾਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ॥ [੪੮੮-ਆਸਾ ਭਗਤ ਧੰਨਾ ਜੀ]

**ਯਥਾ ਹੋਰ**—ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ, ਸਭੁ ਚੇਰੀ ਜਗਤੁ ਸਮਾਰੇ॥
ਆਪਿ ਦਇਆਲੁ ਦਇਆ ਦਾਨੁ ਦੇਵੈ, ਵਿਚਿ ਪਾਥਰ ਕੀਰੇ ਕਾਰੇ॥
[੯੮੨-ਨਟ ਮ: ੪]

ਇਸ ਕਰਕੇ ਉੱਤਪੱਤੀ ਪਾਲਨਾ ਆਦਿ ਤੇਰੇ ਧਰਮ, ਅਤੇ ਧਰਮਾਂ ਦੀ ਕ੍ਰਿਆ, ਦ੍ਰਿਸ਼ਟੀ ਦਾ ਵਿਸ਼ਯ ਨਹੀਂ, ਸਭ ਅਦ੍ਰਿੱਸ਼ਯ ਸਰੂਪ ਹਨ॥ ਅਤੇ ਕ੍ਰਿਪਾ ਆਦਿ ਧਰਮ ਵੀ, ਤੇਰੇ ਆਦ੍ਰਿਸ਼ੱਯ ਹਨ, ਕੋਈ ਨਹੀਂ ਜਾਣ, ਤੇ ਦੇਖ ਸਕਦਾ, ਕਿ ਤੂੰ ਕਦ ਕਿਸ ਉੱਪਰ, ਕਿਰਪਾ ਕਰ ਦੇਣੀ ਹੈ-ਕਦੇ ਤਾਂ ਬੜੇ-ਬੜੇ ਤਪੱਸੀਆਂ ਤੇ ਵੀ, ਤੇਰੀ ਕਿਰਪਾ ਨਹੀਂ ਹੁੰਦੀ ਅਤੇ ਕਦੇ, ਤੁੱਛ ਜਹੀ, ਸੇਵਾ ਤੇ ਹੀ, ਪ੍ਰਸੰਨ ਹੋ ਕੇ, ਮਿਹਰ ਦੀ ਵਰਖਾ ਕਰ ਦਿੰਦਾ ਹੈਂ,

**ਯਥਾ**—ਰਾਖੇ ਰਾਖਨਹਾਰ ਦਇਆਲ॥ ਨਾ ਕਿਛੁ ਸੇਵਾ, ਨਾ ਕਿਛੁ ਘਾਲ॥

ਕਰਿ ਕਿਰਪਾ, ਪ੍ਰਭਿ ਕੀਨੀ ਦਇਆ॥ ਬੂਡਤ ਦੁਖ ਮਹਿ, ਕਾਢਿ ਲਇਆ॥ [੮੯੨-ਰਾਮਕਲੀ ਮ: ੫]

ਇਸ ਕਰਕੇ ਤੇਰੇ ਸਭ ਧਰਮ, ਦਿਖਾਈ ਦੇਣ ਤੋਂ ਰਹਿਤ ਹਨ, ਸਿਰਫ਼ ਉਨ੍ਹਾਂ ਦਾ ਫਲ ਹੀ, ਦਿਖਾਈ ਦਿੰਦਾ ਹੈ, ਧਰਮ ਨਹੀਂ, ਪ੍ਰੰਤੂ ਤੂੰ ਹਮੇਸ਼ਾ, ਕਿਰਪਾ ਰੂਪ ਧਰਮ ਨੂੰ, ਧਾਰਨ ਕਰਕੇ, ਰੱਖਦਾ ਹੈਂ, ਜੋ ਕਿ ਅਦ੍ਰਿੱਸ਼ਯ ਸਰੂਪ ਹੈ।

**ਯਥਾ**—ਦੁਰਤੁ ਗਵਾਇਆ ਹਰਿ ਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ॥

ਪਾਰਬ੍ਰਹਮ ਪ੍ਰਭਿ ਕਿਰਪਾ ਧਾਰੀ, ਅਪਣਾ ਬਿਰਦੁ ਸਮਾਰਿਆ॥ [੬੨੦-ਸੋਰਠ ਮ: ੫]

**ਦੂਜਾ ਅਰਥ**— ਹੇ ਅਕਾਲ ਪੁਰਖ [ਅ]= ਵਿਸ਼ੇਸ ਕਰਕੇ ਭਗਤ ਵੱਛਲ ਆਦਿ, ਤੇਰੇ ਧਰਮ ਦਾ ਫਲ, ਰੂਪ, ਜੋ ਭਗਤ ਰੱਖਯਾ ਆਦਿ, ਸ਼ੁਭ ਕਰਮ ਹੈ, ਇਹ ਸਭ ਨੂੰ, ਸ਼ਾਸ਼ਤ੍ਰ ਦੁਆਰਾ ਜਾਨਣੇ, ਤੇ [ਡੀਠ]= ਦੇਖਣੇ ਵਿੱਚ ਆ ਰਿਹਾ ਹੈ, ਕਿਉਂਕਿ ਸਭ ਸ਼ਾਸ਼ਤ੍ਰ ਕਥਨ ਕਰ ਰਹੇ ਹਨ, ਕਿ ਤੂੰ ਭਗਤ ਵੱਛਲ, ਅਤੇ ਭਗਤ ਰੱਖਿਅਕ ਹੈਂ,-ਇਸ ਲਈ ਤੇਰੇ, ਭਗਤ ਰੱਖਕ ਧਰਮ ਨੂੰ, ਸਭ ਕੋਈ ਬੁੱਧੀ ਨਾਲ ਜਾਣਦੇ ਹਨ, ਤੇ ਸ਼ਾਸ਼ਤ੍ਰ ਦੁਆਰਾ ਦੇਖ ਰਹੇ ਹਨ।

**ਯਥਾ**— ਜੋ ਕਿਛੁ ਕਰੇ ਸੁ ਆਪਿ, ਆਪਨ ਭਾਣਿਆ॥ ਭਗਤਾ ਕਾ ਸਹਾਈ, ਜੁਗਿ ਜੁਗਿ ਜਾਣਿਆ॥

[੩੯੮-ਆਸਾ ਮ: ੫]

## ਅਤਿ ਢੀਠ ਕਰਮ॥

{**ਪਦ ਅਰਥ**- [ਢੀਠ. ਸੰ ਧ੍ਰਿਸਟ. ਵਿਸ਼ੇਸ਼ਣ-ਨਿਡੱਰ. ਨਿਧੱੜਕ. ਅਮੋੜ (੨) ਨਿਰਲੱਜ, ਬੇਹਯਾਈ।}

**ਅਰਥ**—ਹੇ ਅਕਾਲ ਪੁਰਖ! ਤੂੰ [ਅਤਿ] = ਅਤੀਅੰਤ [ਢੀਠ] = ਨਿੱਡਰ ਹੋ ਕੇ, ਹਰ ਇੱਕ ਕਰਮ ਨੂੰ ਕਰਦਾ ਹੈਂ, ਕਿਉਂਕਿ ਤੈਨੂੰ, ਕਿਸੇ ਦਾ ਵੀ ਖੌਫ ਨਹੀਂ ਹੈ, ਤੂੰ ਨਿਰਭਉ ਸਰੂਪ ਹੈਂ, ਅਤੇ ਹੋਰ ਸਾਰੀ ਸ੍ਰਿਸਟੀ ਦੇ ਆਕਾਰ ਨੂੰ, ਭੈ ਵਿਆਪ ਰਿਹਾ ਹੈ।

**ਯਥਾ**— ਭੈ ਵਿਚਿ ਸਭੁ ਆਕਾਰੁ ਹੈ, ਨਿਰਭਉ ਹਰਿ ਜੀਉ ਸੋਇ॥

ਸਤਿਗੁਰਿ ਸੇਵਿਐ ਹਰਿ ਮਨਿ ਵਸੈ, ਤਿਥੈ ਭਉ ਕਦੇ ਨ ਹੋਇ॥ [੫੮੬-ਵਡਹੰਸ ਵਾਰ ਸਲੋਕ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! [ਅਤਿ] = ਅਤਸੈ ਕਰਕੇ [ਢੀਠ] = ਨਿਰਲੱਜ ਕਰਮਾਂ ਦੇ ਕਰਨੇ ਵਾਲਾ ਵੀ, ਤੂੰ ਹੀ ਹੈਂ, ਕਿਉਂਕਿ ਤੂੰ ਹੀ ਕ੍ਰਿਸ਼ਨ ਅਵਤਾਰ ਸਰੂਪ ਹੋ ਕੇ, ਚੀਰ ਹਰਨ ਆਦਿ, ਨਿਰੱਲਜ ਕਰਮਾਂ ਨੂੰ, ਅਤੇ ਗੋਪੀਆਂ ਦੇ ਝਿੜਕਣ ਤੇ ਵੀ, ਦੁੱਧ ਦਹੀਂ ਦੇ ਤਾਂਈ ਲੁੱਟ ਕੇ ਖਾ ਜਾਣ ਰੂਪ, ਢੀਠਤਾਈ ਦੇ ਕਰਮਾਂ ਨੂੰ ਕਰਦਾ ਹੈਂ।

### {ਸ੍ਰੀ ਕ੍ਰਿਸ਼ਨ ਜੀ ਨੇ, ਬਾਲ ਲੀਲਾ ਸਮੇਂ, ਅਤਿਢੀਠ ਕਰਮ ਦਾ ਕਰਨਾ}

**ਯਥਾ**— ਆਸ ਪਾਸ, ਘਨ ਤੁਰਸੀ ਦਾ ਬਿਰਵਾ, ਮਾਝ ਬਨਾ ਰਸਿ ਗਾਊਂ ਰੇ॥

ਉਆ ਕਾ ਸਰੁਪੁ ਦੇਖਿ, ਮੋਹੀ ਗੁਆਰਨਿ, ਮੋਕਉ ਛੋਡਿ, ਨ ਆਉ, ਨ ਜਾਹੂ ਰੇ॥

ਤੋਹਿ ਚਰਨ, ਮਨੁ ਲਾਗੋ ਸਾਰਿੰਗਧਰ॥ ਸੋ ਮਿਲੈ, ਜੋ ਵਡਭਾਗੋ॥ ਰਹਾਉ॥

ਬਿੰਦ੍ਰਾਬਨ, ਮਨ ਹਰਨ ਮਨੋਹਰ, ਕ੍ਰਿਸਨ ਚਰਾਵਤ ਗਾਊ ਰੇ॥

ਜਾਕਾ ਠਾਕੁਰੁ, ਤੁਹੀ ਸਾਰਿੰਗਧਰ, ਮੋਹਿ ਕਬੀਰਾ, ਨਾਊ ਰੇ॥ [੩੩੮-ਗਉੜੀ ਕਬੀਰ ਜੀ]

ਸ੍ਰੀ ਕ੍ਰਿਸ਼ਨ ਜੀ, ਜਦ ਚਾਰ ਪੰਜ ਸਾਲ ਦੇ ਹੀ ਸਨ, ਤਦ ਗੋਪੀਆਂ ਨੂੰ, ਓਹੁ ਇਤਨੇ ਸੋਹਣੇ, ਤੇ ਪਿਆਰੇ ਲੱਗਦੇ ਸੀ ਕਿ ਗੋਪੀਆਂ ਹਰ ਵੇਲੇ, ਉਨ੍ਹਾਂ ਦੇ ਧਿਆਨ ਵਿੱਚ ਹੀ, ਜੁੜੀਆਂ ਰਹਿੰਦੀਆਂ ਸੀ,-ਇਸ ਕਰਕੇ, ਸ੍ਰੀ ਕ੍ਰਿਸ਼ਨ ਜੀ ਵੀ, ਅਨੇਕ ਪ੍ਰਕਾਰ ਦੀਆਂ, ਬਾਲ ਲੀਲਾ ਕਰਦੇ ਹੋਏ, ਉਨ੍ਹਾਂ ਦੇ ਘਰਾਂ ਵਿੱਚੋਂ, ਮੱਖਣ ਚੋਰੀ ਕਰਕੇ, ਮੱਖਣ ਖਾਣ ਦੇ ਬਹਾਨੇ, ਉਨ੍ਹਾਂ ਨੂੰ, ਉਨ੍ਹਾਂ ਦੇ ਘਰਾਂ ਵਿੱਚ ਹੀ ਜਾ ਕੇ, ਦਰਸ਼ਨ ਦਿੰਦੇ ਰਹਿੰਦੇ ਸੀ, ਅਤੇ ਚੋਰੀ ਮੱਖਣ ਖਾਣ ਦਾ, ਕੌਤਕ ਕਰਦੇ ਹੋਇਆ ਨੂੰ, ਜੇਕਰ ਹੇਠਾਂ ਰੱਖਿਆ, ਮੱਖਣ ਮਿਲ ਜਾਵੇ, ਤਾਂ ਠੀਕ ਹੈ,—ਅਤੇ ਜੇਕਰ, ਛਿੱਕੇ ਤੇ ਟੰਗਿਆ ਹੋਇਆ ਹੋਵੇ, ਤਾਂ ਦੋ ਤਿੰਨ ਪੀੜੀਆਂ, ਹੇਠਾਂ ਉੱਤੇ ਰੱਖ ਕੇ, ਉੱਪਰ ਉੱਖਲ, ਮੂੱਦਾ ਮਾਰ ਕੇ, ਉੱਪਰੋਂ ਲਾਹ ਲੈਂਦੇ,-ਅਤੇ ਜੇਕਰ ਉੱਪਰੋਂ ਨ ਲੱਥੇ, ਤਾਂ ਉੱਪਰੋਂ ਹੀ, ਹੱਥ ਨਾਲ ਕੱਢ-ਕੱਢ ਕੇ, ਆਪ ਖਾਈ ਜਾਂਦੇ, ਅਤੇ ਨਾਲ ਦੇ ਸਾਥੀਆਂ ਨੂੰ ਵੀ, ਖੁਆਈ ਜਾਂਦੇ-ਤੇ ਬਾਕੀ ਬਚਦਾ ਬਾਂਦਰਾਂ ਨੂੰ ਖੁਆ ਦਿੰਦੇ,-ਸ੍ਰੀ ਕ੍ਰਿਸ਼ਨ ਜੀ ਦੇ ਇਸ ਕੌਤਕ ਨੂੰ ਦੇਖ ਕੇ, ਗੋਪੀਆਂ ਦਿੱਲੋਂ ਤਾਂ, ਬਹੁਤ ਪ੍ਰਸੰਨ ਹੁੰਦੀਆਂ, ਪਰ ਦਿਖਾਵੇ ਮਾਤ੍ਰ, ਉੱਪਰੋਂ ਗੁੱਸਾ ਜਿਹਾ ਦਿਖਾ ਕੇ, ਝਿੜਕਦੀਆਂ ਵੀ ਰਹਿੰਦੀਆਂ ਸਨ।

ਯਥਾ— ਬ੍ਰਿਜ ਘਰ ਘਰ, ਪ੍ਰਗਟੀ ਯਹ ਬਾਤ॥ ਦਧਿ ਮਾਖਨ, ਚੋਰੀ ਕਰ ਹਰਿ, ਗਵਾਲ ਸਖਾ ਸੰਗ ਖਾਤ॥
ਬ੍ਰਿਜ ਬਨਿਤਾ, ਯਹ ਸੁਨਿ ਹਰਖਿਤ, ਸਦਨ ਹਮਾਰੇ ਆਵੈ॥
ਮਾਖਨ ਖਾਤ ਅਚਾਨਕ ਪਾਵੈ, ਭੁਜ ਭਰ, ਉਰਹਿ ਲਗਾਵੈ॥
ਮਨ ਹੀ ਮਨ, ਅਭਿ-ਲਖਤ ਕਹਤ ਸਭ, ਹਿਰਦੇ ਧਰ ਯਹ ਧਿਆਨ॥
ਸੂਰਦਾਸ ਪ੍ਰਭ ਕਉ, ਘਰ ਮਹਿ ਲੈ, ਦੈਹੋ ਮਾਖਨ ਖਾਨ॥

ਅਤੇ ਢੀਠਪੁਣਾ ਇਤਨਾ ਕਰਨਾ-ਜੇਕਰ ਕੋਈ ਗੋਪੀ, ਮੱਖਣ ਦੀ ਚੋਰੀ ਕਰਕੇ, ਖਾਣ ਤੋਂ ਵਰਜਦੀ, ਤਾਂ ਉਸਨੂੰ ਕਹਿੰਦੇ, ਕਿ ਚੋਰ ਤਾਂ, ਤੂੰ ਹੈ, ਘਰ ਤਾਂ ਮੇਰਾ ਹੈ, ਤੂੰ ਇਸ ਦੀ, ਕੀ ਲਗਦੀ ਹੈ, -ਤੇ ਇੰਨ੍ਹਾਂ ਕਹਿ ਕੇ, ਦੁੱਧ ਦਹੀਂ, ਤੇ ਮੱਖਣ ਵਾਲੇ ਭਾਂਡਿਆਂ ਨੂੰ ਵੀ, ਡੰਡਾ ਮਾਰ ਕੇ, ਭੰਨ ਦੇਣਾ-ਅਤੇ ਗਊਆਂ ਨੂੰ, ਚੋਣ ਤੋਂ ਪਹਿਲਾਂ ਬੇਵਕਤੇ ਹੀ, ਬੱਛੇ ਆਦਿਕਾਂ ਨੂੰ, ਛੱਡ ਦੇਣਾ-ਅਤੇ ਕਦੇ-ਕਦੇ, ਗੋਪੀਆਂ ਨੇ, ਇੱਕਠੀਆਂ ਹੋ ਕੇ, ਮਾਤਾ ਜਸੋਦਾ ਨੂੰ, ਉਲਾਂਭੇ ਵੀ, ਦੇਣ ਚਲੇ ਜਾਣਾ, ਤਦ ਮਾਤਾ ਨੇ ਕਹਿਣਾ, ਤੁਸੀਂ ਹੀ, ਮੇਰੇ ਲਾਲ ਨੂੰ, ਤੰਗ ਕਰਦੀਆਂ ਹੋ-ਇਸ ਤਰ੍ਹਾਂ ਕਹਿ ਕੇ, ਫੇਰ ਗੋਪੀਆਂ ਨੂੰ, ਦਿਲਾਸਾ ਦੇ ਕੇ ਕਹਿਣਾ, ਘਬਰਾਓ ਨ, ਜੇ ਮੇਰਾ ਕੱਨਯਾ, ਇੱਕ ਸੇਰ ਤੁਹਾਡੀ ਚੀਜ਼, ਦਾ ਬਿਗਾੜ ਕਰਦਾ ਹੈ, ਤਾਂ ਮੈਥੋਂ, ਉਸਦੇ ਬਦਲੇ, ਮਣ ਲੈ ਲਿਆ ਕਰੋ-ਇਸ ਤਰ੍ਹਾਂ ਮਾਤਾ ਤੋਂ, ਦਿਲਾਸੇ ਦੇ ਸ਼ਬਦ ਸੁਣ ਕੇ, ਗੋਪੀਆਂ ਬੜੀਆਂ ਖੁਸ਼ ਹੋ ਕੇ, ਆਪਣੇ ਘਰਾਂ ਨੂੰ ਚਲੀਆਂ ਜਾਂਦੀਆਂ-ਖੁਸ਼ ਤਾਂ ਓਹੁ ਪਹਿਲੇ ਹੀ ਸਨ, ਇਹ ਤਾਂ, ਇੱਕਠੀਆਂ ਹੋ ਕੇ, ਉਲਾਂਭੇ ਦਾ ਬਹਾਨਾ ਬਣਾ ਕੇ ਸ੍ਰੀ ਕ੍ਰਿਸ਼ਨ ਜੀ ਦਾ, ਦਰਸ਼ਨ ਕਰਨ ਹੀ ਆਉਂਦੀਆਂ ਸਨ।

ਯਥਾ— ਪ੍ਰਿਥਮ ਕਰੀ, ਹਰਿ ਮਾਖਨ ਚੋਰੀ॥
ਗਵਾਲਿਨਿ ਮਨ, ਇੱਛਾ ਹਰਿ ਪੂਰਨ, ਆਪ ਭਜੇ ਬ੍ਰਿਜ ਠਉਰੀ॥
ਮਨ ਮਹਿ ਯਹੈ, ਬਿਚਾਰ ਕਰਤ ਹਰਿ, ਬ੍ਰਿਜ ਘਰ ਘਰ, ਸਭ ਜਾਊ॥
ਗੋਕਲ ਜਨਮ ਲਿਓ, ਸੁਖ ਕਾਰਨ, ਸਭ ਕੈ ਮਾਖਨ ਖਾਉ॥
ਬਾਲ ਰੂਪ ਜਸਮਤਿ ਮੋਹਿ ਜਾਨੈ, ਗੋਪਨਿ ਮਿਲ ਸੁੱਖ ਪਾਵੈ॥
ਸੂਰਦਾਸ ਪ੍ਰਭ ਕਹਤ ਪ੍ਰੇਮ ਸਿਓ, ਯਹ ਮੇਰੇ ਪ੍ਰਭ ਭਾਵੈ॥

ਸ੍ਰੀ ਕ੍ਰਿਸ਼ਨ ਜੀ ਕਿਸੇ ਤੋਂ, ਫੜੇ ਨਹੀਂ ਸਨ ਜਾਂਦੇ, ਪਰ ਇੱਕ ਦਿਨ, ਇੱਕ ਗੋਪੀ ਨੇ, ਸ੍ਰੀ ਕ੍ਰਿਸ਼ਨ ਜੀ ਨੂੰ ਫੜ ਲਿਆ, ਤੇ ਕਹਿਣ ਲੱਗੀ, ਤੂੰ ਬੜਾ ਢੀਠ ਹੈਂ, ਤੂੰ ਕਿਸੇ ਦੀ ਵੀ, ਸੁੱਣਦਾ ਨਹੀਂ, ਨ ਮੋੜਿਆ ਮੁੜਦਾ ਹੈਂ-ਚੱਲ ਅੱਜ, ਮੈਂ ਤੈਨੂੰ, ਮਾਤਾ ਜਸੋਦਾ ਦੇ ਪਾਸ ਲੈ ਕੇ ਚੱਲਦੀ ਹਾਂ, ਅਤੇ ਤੇਰੀਆਂ ਸਾਰੀਆਂ ਕਰਤੂਤਾਂ ਦੱਸਦੀ ਹਾਂ,-ਇਸ ਤਰ੍ਹਾਂ ਕਹਿ ਕੇ, ਸ੍ਰੀ ਕ੍ਰਿਸ਼ਨ ਜੀ ਨੂੰ, ਬਾਹੋਂ ਫੜ ਕੇ ਮਾਤਾ ਜਸੋਦਾ ਦੇ ਪਾਸ ਲੈ ਗਈ, ਅਤੇ ਉਲਾਂਭਾ ਦੇਂਦਿਆਂ ਹੋਇਆ ਕਿਹਾ, ਕਿ ਦੇਖ ਤੇਰਾ ਲਾਡਲਾ ਪੁੱਤ੍ਰ, ਰੋਜ਼ ਸਾਡੇ ਘਰਾਂ ਵਿੱਚ, ਮੱਖਣ ਚੁਰਾ-ਚੁਰਾ ਕੇ ਖਾਂਦਾ ਹੈ, ਆਪ ਖਾਂਦਾ ਹੈ, ਤੇ ਸਾਥੀਆਂ

ਨੂੰ ਵੀ ਖੁਆਉਂਦਾ ਹੈ, ਤੇ ਬਾਕੀ ਬਚਿਆ ਹੋਇਆ, ਬਾਂਦਰਾਂ ਨੂੰ ਖੁਆ ਦਿੰਦਾ ਹੈ, ਅਤੇ ਢੀਠ ਐਨਾ ਹੈ, ਜੋ ਮੋੜਿਆ ਵੀ, ਨਹੀਂ ਮੁੜਦਾ-ਤੇਰੇ ਐਨੀਆਂ, ਹਜ਼ਾਰਾਂ ਗਊਆਂ ਹਨ, ਫੇਰ ਵੀ, ਹੇ ਜਸੋਦਾ! ਤੂੰ ਬੜੀ ਕੰਜੂਸ ਹੈ-ਇਸ ਨੂੰ ਖਾਣ ਵਾਸਤੇ, ਦਹੀਂ ਮੱਖਣ ਤਾਂ ਦਿੰਦੀ ਹੀ ਨਹੀਂ, ਇਹ ਵਿਚਾਰਾ ਦਹੀਂ ਮੱਖਣ ਖਾਣ ਵਾਸਤੇ, ਸਾਡੇ ਘਰਾਂ ਵਿੱਚ, ਤੁਰਿਆ ਫਿਰਦਾ ਹੈ, ਅਤੇ ਚੋਰੀ ਕਰ ਕਰਕੇ, ਮੱਖਣ ਖਾਂਦਾ ਹੈ।

**ਯਥਾ—** ਮਾਈ ਲਾਖਨ ਗਊ ਤੁਮਾਰੇ ਸੁਨੀਅਤ, ਮਾਖਨ ਦੇਤ ਨ ਰਾਈ॥
ਡੋਲਤ ਹੈ ਗੋਪਨਿ ਕੇ ਘਰ ਮਹਿ, ਤੁਮਕੋ ਦਇਆ ਨ ਆਈ॥
ਸੂਰਦਾਸ ਪ੍ਰਭ ਕੀ ਯਹ ਇੱਛਾ, ਮਾਖਨ ਖਾਤ ਦੁਰਾਈ॥

(ਪਰ ਸ੍ਰੀ ਕ੍ਰਿਸ਼ਨ ਜੀ ਨੇ, ਆਪਣਾ ਰੂਪ, ਆਪਣੀ ਸ਼ਕਤੀ ਨਾਲ, ਪਹਿਲਾਂ ਹੀ, ਉਸਦੇ ਪੁੱਤ੍ਰ ਵਰਗਾ ਬਣਾ ਲਿਆ, ਤਾਂਕਿ ਮਾਤਾ ਛਿੱਥੀ ਨ ਪੈ ਜਾਵੇ,)-ਤਦ ਜਸੋਦਾ ਮਾਤਾ ਨੇ, ਉਸ ਵੱਲ ਦੇਖ ਕੇ ਕਿਹਾ-ਭੈਣ ਦੇਖ ਤਾਂ ਸਹੀ, ਤੂੰ ਕਿਸਦੀ ਬਾਂਹ ਫੜੀ ਹੋਈ ਹੈ,-ਜਦ ਦੇਖਿਆ, ਤਾਂ ਉਸੇ ਦਾ ਪੁੱਤ੍ਰ ਹੈ, ਇਹ ਦੇਖ ਕੇ, ਓਹੁ ਬੜੀ ਹੈਰਾਨ ਹੋਈ, ਤੇ ਸ਼ਰਮ ਸਾਰ ਹੋ ਕੇ, ਆਪਣੇ ਘਰ ਨੂੰ ਤੁਰ ਪਈ-ਰਾਹ ਵਿੱਚ ਆ ਕੇ, ਸ੍ਰੀ ਕ੍ਰਿਸ਼ਨ ਨੇ ਆਪਣੇ ਰੂਪ ਵਿੱਚ ਹੋ ਕੇ-ਗੋਪੀ ਨੂੰ ਕਹਿਣ ਲੱਗੇ-ਕਿ ਦੇਖ ਅੱਜ ਤਾਂ ਮੈਂ, ਤੇਰੇ ਪੁੱਤ੍ਰ ਦਾ ਰੂਪ ਧਾਰਿਆ ਹੈ, ਜੇਕਰ ਫੇਰ ਕਦੇ, ਇਸ ਤਰ੍ਹਾਂ ਕਰੇਗੀ, ਤਾਂ ਮੈ, ਤੇਰੇ ਖਸਮ ਦਾ ਰੂਪ ਧਾਰਾਂਗਾ-ਜਦ ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ-ਤਾਂ ਓਹੁ ਗੋਪੀ, ਸ੍ਰੀ ਕ੍ਰਿਸ਼ਨ ਵੱਲ ਦੇਖ ਕੇ, ਬੜੀ ਹੱਸੀ, ਤੇ ਕਿਹਾ ਤੂੰ ਬੜਾ ਢੀਠ ਹੈਂ, ਤੂੰ ਕਿਸੇ ਵੇਲੇ ਵੀ, ਢੀਠਪੁਣਾ ਨਹੀਂ ਛੱਡਦਾ, ਤੇਰੇ ਸਾਰੇ ਹੀ ਕੰਮ ਢੀਠਾਂ ਵਾਲੇ ਹਨ।

ਇਸ ਤਰ੍ਹਾਂ ਪ੍ਰਮੇਸ਼ੁਰ ਆਪ ਹੀ, ਸ੍ਰੀ ਕ੍ਰਿਸ਼ਨ ਜੀ ਦੇ ਰੂਪ ਵਿੱਚ, ਅਵਤਾਰ ਧਾਰਨ ਕਰਕੇ, ਢੀਠ ਕਰਮਾਂ ਦੇ ਕਰਨ ਵਾਲਾ ਹੋ ਰਿਹਾ ਹੈ-ਇਸ ਲਈ 'ਅਤ ਢੀਠ ਕਰਮ' ਵੀ ਪ੍ਰਮੇਸ਼ੁਰ ਦਾ ਸਾਰਥਕ ਨਾਮ ਹੈ।

**ਯਥਾ—** ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥
ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ, ਕਹਤ ਮਾ ਜਸੋਦ,
ਜਿਸਹਿ ਦਹੀ ਭਾਤੁ ਖਾਹਿ ਜੀਉ॥
ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾ ਮਗ ਭਈ, ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥
[੧੪੦੨-ਸਵੈਯੇ ਮ: ੪ ਕੇ]

**ਯਥਾ ਹੋਰ—** ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ॥ ਆਪੇ ਵੰਸੁ ਵਜਾਹਾ॥ [੬੦੬-ਸੋਰਠ ਮ: ੪]

**ਯਥਾ ਹੋਰ—** ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥
ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥
ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ॥
ਧਨਿ ਧਨਿ ਬਨਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥
ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥
[੯੮੮-ਮਾਲੀ ਗਉੜਾ, ਭਗਤ ਨਾਮ ਦੇਵ ਜੀ]

◆—◆—◆—◆—◆—◆—◆—◆—◆

◆—◆—◆—◆—◆—◆—◆

◆—◆—◆—◆—◆

## ਅਣਬ੍ਰਣ ਅਨੰਤ॥

[ ਪਦ ਅਰਥ—ਬ੍ਰਣ. ਸੰ. ਵਰਣਨ. ਸੰਗਯਾ-ਕਥਨ. ਬਿਆਨ ਕਰਨ ਦੀ ਕ੍ਰਿਆ. (੨) ਸੰ. ਵ੍ਰਣ, ਸੰਗਯਾ-ਜਖਮ. ਫੱਟ. ਘਾਵ. (੩) ਬ੍ਰਣ. ਪੰਜਾਬੀ. ਬਨ. ਕ੍ਰਿਆ-ਬਨਣ ਦੀ ਕ੍ਰਿਆ. ਬਨਣਾ। ]

**ਅਰਥ**—ਹੇ ਅਕਾਲ ਪੁਰਖ! ਤੇਰਾ ਨਿਰਗੁਣ (ਸੂਖਸ਼ਮ) ਸਰੂਪ [ਬ੍ਰਣ] = ਵਰਣਨ (ਕਥਨ) ਕਰਨ ਤੋਂ ਰਹਿਤ ਹੈ, ਕਿਉਂਕਿ ਉਸ ਤੱਕ, ਮਨ ਬਾਣੀ ਦੀ ਪਹੁੰਚ ਨਹੀਂ, ਅਤੇ ਤੇਰੇ ਸਰਗੁਣ ਸਰੂਪ ਦਾ ਵੀ, ਕਿਤੇ ਆਦਿ ਅੰਤ ਨਹੀਂ ਆਉਂਦਾ, ਓਹੁ ਵੀ ਅਨੰਤ ਗੁਣਾਂ ਵਾਲਾ, ਅਨੰਤ ਸਰੂਪ ਹੈ, ਉਸਦੇ ,ਵੀ ਸੰਪੂਰਨ ਗੁਣ, ਕਥਨ ਨਹੀਂ ਕੀਤੇ ਜਾ ਸਕਦੇ।

**ਯਥਾ**— ਹਰਿ ਹਰਿ ਨਾਮ ਅਸੰਖ ਹਰਿ, ਹਰਿ ਕੇ ਗੁਨ ਕਥਨੁ ਨ ਜਾਹਿ॥
ਹਰਿ ਹਰਿ ਅਗਮੁ ਅਗਾਧਿ ਹਰਿ, ਜਨ ਕਿਤੁ ਬਿਧਿ ਮਿਲਹਿ ਮਿਲਾਹਿ॥
ਹਰਿ ਹਰਿ ਜਸੁ ਜਪਤ ਜਪੰਤ ਜਨ, ਇਕੁ ਤਿਲੁ ਨਹੀ ਕੀਮਤਿ ਪਾਇ।
ਜਨ ਨਾਨਕ ਹਰਿ ਅਗਮ ਪ੍ਰਭ, ਹਰਿ ਮੇਲਿ ਲੈਹੁ ਲੜਿ ਲਾਇ॥ [੧੩੧੬-ਕਾਨੜਾ ਵਾਰ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੈਨੂੰ ਅਨੰਤ ਸ਼ਸ਼ਤ੍ਰਾਂ ਦੇ ਨਾਲ ਵੀ ਕੋਈ [ਬ੍ਰਣ] = ਜਖਮੀ [ਅਣ] = ਨਹੀਂ ਕਰ ਸਕਦਾ, ਤੂੰ ਐਸੇ ਅਸਚਰਜ ਸਰੂਪ ਵਾਲਾ ਹੈਂ।

**ਯਥਾ**— ਸੱਤ੍ਰ ਸਹੰਸ, ਸਤਿ ਸਤਿ ਪ੍ਰਘਾਇ॥ ਛਿੱਜੈ ਨ ਨੈਕ, ਖੰਡਿਓ ਨ ਜਾਇ॥
ਨਹੀ ਜਰੈ ਨੈਕ, ਪਾਵਕ ਮਝਾਰ॥ ਬੋਰੈ ਨ ਸਿੰਧ, ਸੋਖੈ ਨ ਬਿਆਰ॥
ਡੋਬਿਓ ਨ ਡੁਬੈ ਸੋਖਿਓ ਨ ਜਾਇ॥ ਕੱਟਿਓ ਨ ਕਟੈ, ਨ ਬਾਰਿਓ ਬਰਾਇ॥
ਛਿਜੈ ਨ ਨੈਕ, ਸਤ ਸ਼ਸ਼ਤ੍ਰ ਪਾਤ॥ ਜਿਹ ਸਤ੍ਰ ਮਿਤ੍ਰ, ਨਹੀ ਜਾਤ ਪਾਤ॥
[ਗਿਆਨ ਪ੍ਰਬੋਧ ਛੰਦ ਨੰ: ੧੨੯,-੧੩੦]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਣ ਬ੍ਰਣ] = ਅਣ-ਬਣੇ ਸਰੂਪ ਵਾਲਾ ਹੈਂ, ਕਿਉਂਕਿ ਤੂੰ ਕਿਸੇ ਦਾ, ਬਣਾਇਆ ਹੋਇਆ ਨਹੀਂ ਹੈਂ, ਅਤੇ ਤੂੰ, ਅਨੰਤ ਸਮੇਂ ਦਾ ਹੈਂ, ਜਿਸਦਾ ਕਿ, ਕਦੇ ਅੰਤ ਨਹੀਂ ਆ ਸਕਦਾ, ਕਿਉਂਕਿ ਕੋਈ ਨਹੀਂ ਕਹਿ ਸਕਦਾ ਕਿ ਤੂੰ ਕਦੋਂ ਦਾ ਹੈਂ, ਇਸ ਕਰਕੇ ਤੂੰ ਜਨਮ ਤੋਂ ਰਹਿਤ, ਅਨਾਦਿ ਕਾਲ ਦਾ ਹੈਂ।

**ਯਥਾ**— ਸੇਵਕ ਕੈ ਭਰਪੂਰ ਜੁਗੁ ਜੁਗੁ, ਵਾਹਿਗੁਰੂ ਤੇਰਾ ਸਭੁ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ, ਕਹਿ ਨ ਸਕੈ ਕੋਊ ਤੂ ਕਦਕਾ॥ [੧੪੦੩-ਸਵੈਯੇ ਮ: ੪ ਕੇ]

**ਯਥਾ ਹੋਰ**—ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ॥
ਸਿਵ ਬਿਰੰਚਿ ਧਰਿ ਧ੍ਯ੍ਯਾਨੁ ਨਿਤਹਿ ਜਿਸੁ ਬੇਦ ਬਖਾਣੈ॥ [੧੪੦੪-ਸਵੈਯੇ ਮ: ੪ ਕੇ]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅਨੰਤ] = ਬਹੁਤ ਸਾਰੇ = [ਅਣਬਣ] (ਨ ਬਨਣ ਵਾਲੇ-ਅਸੰਭਵ) ਬਣਾਵਾਂ ਨੂੰ ਵੀ, ਬਣਾ ਲੈਣ ਵਾਲਾ ਹੈਂ, ਕਿਉਂਕਿ ਜੋ ਅਸੰਭਵ ਗੱਲਾਂ ਪ੍ਰਤੀਤ ਹੁੰਦੀਆਂ ਹਨ, ਤੂੰ ਉਨ੍ਹਾਂ ਨੂੰ ਵੀ, ਸੰਭਵ ਕਰ ਦਿਖਾਉਂਦਾ ਹੈਂ।

**ਯਥਾ**— ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ॥
ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ॥
ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ, ਤਾ ਕਿ ਅਸਾਹ॥
ਨਾਨਕ ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ॥ [੧੪੪-ਮਾਝ ਵਾਰ ਸਲੋਕ ਮ: ੧]

ਯਥਾ ਹੋਰ— ਖਿਨ ਮਹਿ ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ॥
ਰਾਜਾ ਰੰਕੁ ਕਰੈ ਖਿਨ ਭੀਤਰਿ, ਨੀਚਹ ਜੋਤਿ ਧਰੀ॥ [੪੯੯-ਗੂਜਰੀ ਮ: ੫]

## ਦਾਤਾ ਮਹੰਤ ॥੧੭੦॥

**ਅਰਥ**—ਹੇ ਅਕਾਲ ਪੁਰਖ! ਤੂੰ ਸਭਸ ਦਾ ਦਾਤਾ [ਮਹੰਤ] = ਮੰਨਣ ਯੋਗ ਹੈਂ, ਇਸ ਲਈ, ਸਭ ਤੈਨੂੰ ਹੀ ਅਰਾਧਦੇ ਤੇ ਧਿਆਉਂਦੇ ਹਨ।

[ ਭਾਵ—ਇਹ, ਕਿ ਦਇਆਲੂ ਪ੍ਰਮੇਸ਼੍ਵਰ ਹੀ ਖਾਨ-ਪਾਨ ਦੇ ਦੇਣੇ ਵਾਲਾ ਹੈ, ਤੇ ਓਹੀ ਸਭ ਦੀ ਰੱਖਯਾ ਕਰ ਰਿਹਾ ਹੈ, ਇਸ ਲਈ ਸਾਰੇ ਜੀਵ, ਉਸ ਨੂੰ ਹੀ ਅਰਾਧਦੇ, ਤੇ ਪੂਜਦੇ ਹਨ। ]

ਯਥਾ— ਜੀਅ ਜੰਤ ਸਭਿ ਤੁਝੁ ਧਿਆਵਹਿ, ਪੁਰਖ ਪਤਿ ਪਰਮੇਸਰਾ॥
ਸਰਬ ਜਾਚਿਕ ਏਕੁ ਦਾਤਾ, ਕਰਣਾਮੈ ਜਗਦੀਸਰਾ॥ [੯੨੫-ਰਾਮਕਲੀ ਮ: ੫]

ਯਥਾ ਹੋਰ— ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ॥ ਜੀਅ ਜੰਤ ਸਰਬਤ, ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥ [੬੫੨-ਸੋਰਠ ਵਾਰ ਪਉੜੀ-੨੫]

**ਦੂਜਾ ਅਰਥ**—ਹੇ ਅਕਾਲ ਪੁਰਖ! ਜੋ ਦਾਤੇ ਹਨ, ਓਹੁ ਵੀ ਤੈਨੂੰ [ਮਹੰਤ] = ਪੂਜਦੇ ਹਨ, ਕਿਉਂਕਿ ਤੂੰ ਦਾਤਿਆਂ ਦਾ ਵੀ ਦਾਤਾ ਹੈਂ।

ਯਥਾ— ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ॥ ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ॥
ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ॥
ਦਾਲਦ ਭੰਜਨ ਦੁਖ ਦਲਣ, ਗੁਰਮੁਖਿ ਗਿਆਨੁ ਧਿਆਨੁ॥ [੯੩੪-ਰਾਮਕਲੀ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਜੋ [ਮਹੰਤ] = ਪੂਜਨੀਕ ਬ੍ਰਹਮਾਂ ਆਦਿਕ ਹਨ, ਤੂੰ ਉਨ੍ਹਾਂ ਦਾ ਵੀ ਦਾਤਾ ਹੈਂ, ਇਸ ਕਰਕੇ ਪੂਜਨੀਕਾਂ ਨੂੰ ਵੀ, ਤੂੰ ਹੀ ਦਾਤਾਂ ਦੇ ਤਾਂਈ ਦੇ ਰਿਹਾ ਹੈਂ।

ਯਥਾ— ਪਵਣੁ ਪਾਣੀ ਅਗਨਿ ਤਿਨਿ ਕੀਆ, ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ॥ [੫੦੪-ਗੂਜਰੀ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਹਰ ਤਰ੍ਹਾਂ ਕਰਕੇ ਸਭ ਤੋਂ [ਮਹੰਤ] = ਵੱਡਾ ਦਾਤਾਰ ਹੈਂ, ਕਿਉਂਕਿ ਤੂੰ ਸਭ ਦਾਤਿਆਂ ਦਾ ਵੀ [ਮਹੰਤ] = ਵੱਡਾ ਦਾਤਾ ਹੈਂ।

ਯਥਾ— ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ॥
ਤੇਜਨ ਮਹਿ ਤੇਜਵੰਸੀ ਕਹੀਅਹਿ, ਰਸੀਅਨ ਮਹਿ ਰਾਤਾ॥ [੫੦੭-ਗੂਜਰੀ ਮ: ੫]



## ਹਰਿ ਬੋਲਮਨਾ[1] ਛੰਦ॥ ਤ੍ਵਪ੍ਰਸਾਦਿ॥

**ਅਰਥ**—ਸ੍ਰੀ ਕਲਗੀਧਰ ਜੀ ਕਥਨ ਕਰਦੇ ਹਨ, ਕਿ ਹੇ ਅਕਾਲ ਪੁਰਖ! ਤੇਰੀ ਕ੍ਰਿਪਾ ਨਾਲ, ਮੈਂ ਹੁਣ ਹਰਿ ਬੋਲ ਮਨਾ ਛੰਦ ਦੁਆਰਾ, ਤੇਰੇ ਜਸ ਨੂੰ, ਉਚਾਰਨ ਕਰਦਾ ਹਾਂ।

**ਦੂਜਾ ਅਰਥ**—ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਨਾ! ਤੂੰ ਹਰੀ ਦੇ [ਛੰਦ] = ਜਸ ਨੂੰ, ਪ੍ਰਭੂ ਦੀ ਕ੍ਰਿਪਾ ਦੇ ਨਾਲ, ਬੋਲਣਾ ਕਰ, ਤੈਨੂੰ ਵੀ ਪ੍ਰਭੂ ਕ੍ਰਿਪਾ ਦੀ, ਪ੍ਰਾਪਤੀ ਹੋ ਜਾਇਗੀ।

### ਕਰੁਣਾਲਯ ਹੈਂ॥

[ **ਪਦ ਅਰਥ**—[ਕਰੁਣਾਲਯ = ਕਰੁਣਾ + ਆਲਯ] ਕਰੁਣਾ. ਸੰ. ਸੰਗਯਾ-ਕ੍ਰਿਪਾ. ਦਇਆ. (੨) ਕੁਛ ਕਰਣ ਦੀ ਕ੍ਰਿਆ। ]

**ਅਰਥ**—ਹੇ ਅਕਾਲ ਪੁਰਖ! ਤੂੰ [ਕਰੁਣਾ] = ਕ੍ਰਿਪਾ ਦਾ [ਅਲਯ] = ਘਰ ਹੈਂ, ਕਿਉਂਕਿ ਤੂੰ ਹੀ ਕ੍ਰਿਪਾ ਕਰਕੇ, ਸਭ ਦੀਆਂ ਆਸਾਂ ਪੂਰੀਆਂ ਕਰ ਰਿਹਾ ਹੈਂ।

**ਯਥਾ**— ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ, ਮਨਸਾ ਪੂਰਣਹਾਰਾ॥
ਭਗਤ ਤੇਰੇ ਸਭ ਪ੍ਰਾਣਪਤਿ ਪ੍ਰੀਤਮ, ਤੂੰ ਭਗਤਨ ਕਾ ਪਿਆਰਾ॥ [੭੪੭-ਸੂਹੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੰਪੂਰਨ ਸੰਸਾਰ ਦੇ ਤਾਂਈ, [ਲਯ] = ਲੈ [ਕਰੁਣ] = ਕਰਣੇ ਵਾਲਾ ਹੈਂ, ਕਿਉਂਕਿ ਮਹਾਂਪ੍ਰਲੈ ਵੇਲੇ, ਤੂੰ ਹੀ ਸੰਸਾਰ ਨੂੰ ਨਾਸ਼ ਕਰਦਾ ਹੈਂ।

**ਯਥਾ**— ਗੋਪੀ ਨੈ ਗੋਆਲੀਆ॥ ਤੁਧੁ ਆਪੇ ਗੋਇ ਉਠਾਲੀਆ॥
ਹੁਕਮੀ ਭਾਂਡੇ ਸਾਜਿਆ, ਤੂੰ ਆਪੇ ਭੰਨਿ ਸਵਾਰਿ ਜੀਉ॥ [੭੩-ਸਿਰੀ ਰਾਗ ਮ: ੧]

### ਅਰਿ ਘਾਲਯ ਹੈਂ॥

{ **ਪਦ ਅਰਥ**—ਘਾਲਯ. ਸੰ. ਘਾਲਕ. ਸੰਗਯਾ-ਵਿਨਾਸ਼ਕ. ਵਧ ਕਰਨ ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ [ਅਰ] = ਵੈਰੀਆਂ ਦੇ ਤਾਂਈ [ਘਾਲਯ] = ਮਾਰਨੇ ਵਾਲਾ ਹੈਂ, ਕਿਉਂਕਿ ਜੋ ਵੀ ਤੇਰੇ ਭਗਤਾਂ ਦੇ ਨਾਲ, ਵੈਰ ਕਰਦੇ ਹਨ, ਤੂੰ ਉਨ੍ਹਾਂ ਨੂੰ, ਤਤਕਾਲ ਮਾਰ ਦਿੰਦਾ ਹੈਂ।

**ਯਥਾ**— ਦੂਤ ਦੁਸਮਨ ਸਭਿ ਤੁਝਤੇ ਨਿਵਰਹਿ, ਪ੍ਰਗਟ ਪ੍ਰਤਾਪੁ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ, ਓਹੁ ਤਤਕਾਲ ਤੁਮ ਮਾਰਾ॥ [੬੮੧-ਧਨਾਸਰੀ ਮ: ੫]

### ਖਲ ਖੰਡਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਖਲ] = ਦੁਸ਼ਟਾਂ ਨੂੰ [ਖੰਡਨ] = ਨਸ਼ਟ ਕਰਨ ਵਾਲਾ ਹੈਂ।

**ਯਥਾ**— ਅਘੌ ਡੰਡਣ ਦੁਸ਼ਟ ਖੰਡਣ, ਕਾਲ ਹੂੰ ਕੇ ਕਾਲ॥
ਦੁਸ਼ਟ ਹਰਣ ਪੁਸ਼ਟ ਕਰਣ, ਸਰਬ ਕੋ ਪ੍ਰਤਿਪਾਲ॥ [ਅਕਾਲ ਉਸਤਤਿ ਛੰਦ ਨੰ:-੧੯੪]

### ਮਹਿ ਮੰਡਨ ਹੈਂ॥ ੧੭੧॥

[ **ਪਦ ਅਰਥ**—ਮਹਿ. ਸੰ. ਮਹੀ. ਸੰਗਯਾ-ਪ੍ਰਿਥਵੀ. ਧਰਤੀ॥ ਮੰਡਨ. ਸੰ. ਸੰਗਯਾ-ਵਿਭੂਸ਼ਿਤ ਕਰਨਾ. ਸਜਾਵਟ ਕਰਨੀ. ਸ਼ਿੰਗਾਰਨ ਦੀ ਕ੍ਰਿਆ. ਭਾਵ ਅਰਥ-ਬਨਾਉਣਾ. (੨) ਮਰਦਨ ਕਰਨਾ. ਭਾਵ ਅਰਥ-ਨਸ਼ਟ ਕਰਨਾ। ]

---

੧. ਹਰਬੋਲਮਨਾ ਛੰਦ, ਇਸਦਾ ਨਾਮ ਹੈ,-ਅਤੇ ਇਸ ਛੰਦ ਨੂੰ, 'ਤਿਲਕਾ' ਛੰਦ ਵੀ ਕਹਿੰਦੇ ਹਨ-ਲੱਖਸ਼ਣ ਪ੍ਰਤੀ ਚਰਣ, ਦੋ ਸਗਣ- IIS. IIS.

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਮਹਿ] = ਧਰਤੀ ਆਦਿ ਨੂੰ [ਮੰਡਨ] = ਬਨਾਵਣੇ ਵਾਲਾ ਹੈਂ।

**ਯਥਾ**—ਨਵ ਖੰਡ ਪ੍ਰਿਥਮੀ ਸਾਜਿ, ਹਰਿ ਰੰਗ ਸਵਾਰਿਆ॥ ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ॥

[੧੦੯੪-ਮਾਰੂ ਵਾਰ ਪਉੜੀ-੧]

**ਯਥਾ ਹੋਰ**—ਦੀਨ ਦਇਆਲੁ ਦੁਖ ਹਰਣ, ਦੁਰਮਤ ਹੰਤਾ ਦੁਖ ਖੰਡਣ॥

ਮਹਾਮੋਨ ਮਨ ਹਰਣ, ਮਦਨ ਮੂਰਤ ਮਹਿ ਮੰਡਣ॥ [ਗਿਆਨ ਪ੍ਰਬੋਧ ਛੰਦ ਨੰ:-੩੬]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਮਹਿ] = ਧਰਤੀ ਆਦਿ. ਪੰਜਾਂ ਤੱਤਾਂ ਨੂੰ [ਮੰਡਨ] = ਮਰਦਨ (ਨਸ਼ਟ) ਕਰਨ ਵਾਲਾ ਹੈਂ।

**ਯਥਾ**—ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ, ਤੁਧੁ ਸਿਰਜੀ ਤੁਧੈ ਗੋਈ॥

[੧੨੮੩-ਮਲਾਰ ਵਾਰ ਪਉੜੀ-੧੨]

## ਜਗਤੇਸੂਰ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ ਜਗਤ ਦਾ [ਈਸ਼ੂਰ] = ਮਾਲਿਕ ਹੈਂ।

**ਯਥਾ**—ਠਾਕੁਰ ਐਸੋ ਨਾਮੁ ਤੁਮਾਰੋ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ, ਜਨ ਕੋ ਅੰਗੁ ਨਿਰਾਰੋ॥

[੪੯੮-ਗੂਜਰੀ ਮ: ੫]

**ਯਥਾ ਹੋਰ**—ਤੂ ਅਗਮ ਦਇਆਲੁ ਬੇਅੰਤੁ, ਤੇਰੀ ਕੀਮਤਿ ਕਹੈ ਕਉਣੁ॥

ਤੁਧੁ ਸਿਰਜਿਆ ਸਭੁ ਸੰਸਾਰੁ, ਤੂ ਨਾਇਕੁ ਸਗਲ ਭਉਣ॥ [੧੦੯੪-ਮਾਰੂ ਵਾਰ ਪਉੜੀ-੨]

**ਯਥਾ ਹੋਰ**—ਇਹੁ ਜਗੁ ਤੇਰਾ ਤੂ ਗੋਸਾਈ॥ ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ ਭਾਂਈ।

[੪੧੭-ਆਸਾ ਮ:੧]

## ਪਰਮੇਸ਼ੂਰ ਹੈਂ॥

{ **ਪਦ ਅਰਥ**—[ਪਰਮੇਸ਼ੂਰ = ਪਰਮ + ਈਸ਼ੂਰ] ਈਸ਼ੂਰ. ਸੰ. ਸੰਗਯਾ-ਐਸ਼ੂਰਜ (ਵਿਭੂਤੀ) ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਤੋਂ [ਪਰਮ] = ਵੱਡੇ [ਈਸ਼ੂਰ] = ਐਸ਼ੂਰਜ ਵਾਲਾ ਹੈਂ, ਕਿਉਂਕਿ ਤੂੰ ਹਰ ਪ੍ਰਕਾਰ ਦੀ ਵਿਭੂਤੀ ਕਰਕੇ, ਪ੍ਰੀਪੂਰਨ ਹੈ, ਕਿਸੀ ਚੀਜ਼ ਦੀ ਵੀ, ਤੇਰੇ ਪਾਸ ਕਮੀ ਨਹੀਂ ਹੈ।

**ਯਥਾ**— ਪੂਰ ਸਮਗ੍ਰੀ ਪੂਰੇ ਠਾਕੁਰ ਕੀ॥ ਭਰਿ ਪੁਰਿ ਧਾਰਿ ਰਹੀ ਸੋਭ ਜਾਕੀ॥ [੩੭੬-ਆਸਾ ਮ: ੧]

**ਯਥਾ ਹੋਰ**—ਜਾਕੈ ਗ੍ਰਿਹਿ ਨਵਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥

ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭੁ ਸਭਨਾ ਗਲਾ ਜੋਗਾ ਜੀਉ॥ [੧੦੮-ਮਾਝ ਮ: ੫]

## ਕਲਿ ਕਾਰਨ ਹੈਂ॥

{ **ਪਦ ਅਰਥ**—ਕਲਿ. ਸੰ. ਕਲ. ਵਿਸ਼ੇਸ਼ਣ-ਸੁੰਦਰ. (੨) ਚੈਨ. ਸ਼ਾਂਤੀ (੩) ਕਲਾ. ਸ਼ਕਤੀ. (੪) ਸੰ. ਕਲਹ. ਸੰਗਯਾ-ਕਲੇਸ਼. ਝਗੜਾ. (੨) ਯੁੱਧ, ਜੰਗ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਕਲਿ] = ਸੁੰਦਰਤਾ ਦੇ [ਕਾਰਣ] = ਕਰਣੇ ਵਾਲਾ ਹੈਂ, ਕਿਉਂਕਿ ਤੂੰ ਆਪਣੀ ਜੋਤਿ ਨੂੰ ਜੀਆਂ ਵਿੱਚ ਰੱਖ ਕੇ, ਸੁੰਦ੍ਰਤਾ ਨੂੰ, ਪ੍ਰਗਟ ਕਰਦਾ ਹੈਂ।

**ਯਥਾ**— ਜੀਅ ਪ੍ਰਾਣ ਤੁਮ ਪਿੰਡ ਦੀਨ॥ ਮੁਗਧ ਸੁੰਦਰ, ਧਾਰਿ ਜੋਤਿ ਕੀਨ॥

ਸਭਿ ਜਾਚਿਕ ਪ੍ਰਭ ਤੁਮ ਦਇਆਲ॥ ਨਾਮੁ ਜਪਤ ਹੋਵਤ ਨਿਹਾਲ॥ [੧੧੯੧-ਬਸੰਤੁ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਸੇ [ਕਲਿ] = ਸ਼ਾਂਤੀ ਦੇ [ਕਾਰਣ] = ਕਰਣੇ ਵਾਲਾ ਹੈਂ, ਕਿਉਂਕਿ ਜਿਸ ਦੇ ਉੱਪਰ, ਤੂੰ ਕਿਰਪਾ ਕਰਦਾ ਹੈਂ, ਉਸ ਨੂੰ ਸ਼ਾਂਤੀ ਦੇ ਦਿੰਦਾ ਹੈਂ।

**ਯਥਾ**— ਪਰਮੇਸਰੁ ਆਪਿ ਹੋਆ ਰਖਵਾਲਾ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ, ਮਨੁ ਹੋਆ ਸਦਾ ਸੁਖਾਲਾ॥ [੬੨੨-ਸੋਰਠ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੀ [ਕਲਿ] = ਕਲਾ (ਸ਼ਕਤੀ) ਦਾ ਕਾਰਣ ਸਰੂਪ ਹੈਂ, ਕਿਉਂਕਿ ਹਰ ਇੱਕ ਨੂੰ, ਤੈਥੋਂ ਹੀ ਸ਼ਕਤੀ ਦੀ, ਪ੍ਰਾਪਤੀ ਹੁੰਦੀ ਹੈ, ਤੂੰ ਹੀ ਸ਼ਕਤੀਆਂ ਦਾ ਸੋਮਾ ਹੈਂ।

**ਯਥਾ**— ਤੈਥੋਂ ਹੀ ਬਲੁ ਰਾਮ ਲੈ, ਨਾਲਿ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲ ਕ੍ਰਿਸ਼ਣ ਲੈ ਕੰਸ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ ਅੰਤੁ ਨ ਪਾਇਆ॥
[ਚੰਡੀ ਦੀ ਵਾਰ ਛੰਦ ਨੰ:-੨]

**ਚਉਥਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਦੁਸ਼ਟਾਂ ਦੇ ਨਾਸ਼ ਕਰਨ ਲਈ, ਅਨੇਕਾਂ ਪ੍ਰਕਾਰ ਦੇ [ਕਲਿ] = ਕਲਹ (ਜੰਗ-ਯੁੱਧਾਂ) ਦੇ ਕਰਣ ਵਾਲਾ ਹੈਂ, ਕਿਉਂਕਿ ਤੂੰ ਹੀ ਅਵਤਾਰ ਧਾਰ ਕੇ ਭਗਤਾਂ ਦੀ ਰੱਖ੍ਯਾ ਲਈ, ਦੁਸ਼ਟਾਂ ਦੇ ਨਾਲ, ਅਨੇਕ ਪ੍ਰਕਾਰ ਦੇ, ਜੰਗ-ਯੁੱਧਾਂ ਨੂੰ ਕਰਦਾ ਹੈਂ।

**ਯਥਾ**— ਥੰਮੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਂਤੁ ਮਾਰਿ ਪਚਾਇਆ॥
ਭਗਤਾਂ ਮਨਿ ਆਨੰਦੁ ਵਜੀ ਵਧਾਈ॥ ਅਪਨੇ ਸੇਵਕ ਕਉ ਦੇ ਵਡਿਆਈ॥
[੧੧੫੪ ਭੈਰਉ ਮ:-੩]

## ਸਰਬ ਉਬਾਰਨ ਹੈਂ॥੧੭੨॥

{ ਪਦ ਅਰਥ—ਉਬਾਰਨ. ਸੰ. ਉਧਾਰਨ. ਕ੍ਰਿਆ-ਉਭਾਰਨਾ. ਬਚਾਉਣਾ. ਰੱਖ੍ਯਾ ਕਰਨੀ। }

**ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਜੀਵਾਂ ਦਾ [ਉਬਾਰਨ] = ਉਧਾਰ ਕਰਨ ਵਾਲਾ ਹੈਂ, ਕਿਉਂਕਿ ਤੂੰ ਸਰਣ ਆਏ ਸਭਨਾਂ ਜੀਆਂ ਦਾ, ਜਨਮ -ਮਰਨ ਰੂਪ ਸੰਸਾਰ ਤੋਂ, ਉਧਾਰ ਕਰ ਦਿੰਦਾ ਹੈਂ, ਅਤੇ ਅਨੇਕ ਪ੍ਰਕਾਰ ਦੇ, ਕਸ਼ਟਾਂ ਤੋਂ, ਬਚਾਉਂਦਾ ਹੈਂ।

**ਯਥਾ**— ਮੁਖਿ ਸਾਲਾਹੀ ਸਚੇ ਸਾਹਾ, ਨੈਣੀ ਪੇਖਾ ਅਗਮੁ ਅਥਾਹਾ॥
ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ, ਮੇਰੇ ਸਾਹਿਬ ਸਗਲ ਉਧਾਰਣਾ॥ [੧੦੭੭-ਮਾਰੂ ਮ: ੫]

**ਯਥਾ ਹੋਰ**— ਮੋਹਨ ਸਭਿ ਜੀਅ ਤੇਰੇ, ਤੂ ਤਾਰਹਿ॥
ਛੁਟਹਿ ਸੰਘਾਰ ਨਿਮਖ ਕਿਰਪਾ ਤੇ, ਕੋਟਿ ਬ੍ਰਹਮੰਡ ਉਧਾਰਹਿ॥ [੧੨੧੧-ਸਾਰੰਗ ਮ: ੫]

**ਯਥਾ ਹੋਰ**— ਖੰਡ ਬ੍ਰਹਮੰਡ ਉਧਾਰਣ ਹਾਰਾ॥ ਊਚ ਅਥਾਹ ਅਗੰਮ ਅਪਾਰਾ॥
ਜਿਸਨੋ ਕ੍ਰਿਪਾ ਕਰੇ ਪ੍ਰਭੁ ਅਪਨੀ, ਸੋ ਜਨੁ ਤਿਸਹਿ ਧਿਆਈ ਹੇ॥ [੧੦੭੨-ਮਾਰੂ ਮ: ੫]

**ਯਥਾ ਹੋਰ**— ਦੁਰਤੁ ਗਵਾਇਆ ਹਰਿ ਪ੍ਰਭਿ ਆਪੇ, ਸਭੁ ਸੰਸਾਰੁ ਉਬਾਰਿਆ॥
ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ, ਅਪਣਾ ਬਿਰਦੁ ਸਮਾਰਿਆ॥ [੬੨੦-ਸੋਰਠ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦੀ [ਉਬਾਰਨ] = ਰੱਖਯਾ ਕਰਨ ਵਾਲਾ ਹੈਂ, ਕਿਉਂਕਿ ਮਾਤਾ ਦੇ ਗਰਭ ਵਿੱਚ ਵੀ, ਤੂੰ ਹੀ ਆਪਣਾ ਕਿਰਪਾ ਦਾ ਹੱਥ ਦੇ ਕੇ, ਜਠਰਾਗਨੀ ਤੋਂ ਬਚਾ ਕੇ ਰੱਖਦਾ ਹੈਂ, ਨਹੀਂ ਤਾਂ ਜਠਰਾਗਨੀ, ਸਾੜ ਕੇ ਸੁਆਹ ਕਰ ਦਿੰਦੀ, ਇਸ ਕਰਕੇ ਮਾਤਾ ਦੇ ਪੇਟ ਵਿੱਚ ਵੀ, ਤੂੰ ਹੀ ਰੱਖਿਅਕ ਹੈਂ, ਜੋ ਕਿ, ਤੂੰ ਹੀ ਸਰਬ ਨੂੰ, ਓਥੇ ਬਚਾ ਕੇ ਰੱਖਦਾ ਹੈਂ।

**ਯਥਾ—** ਰਾਖਤ ਹੈ ਅਪਨੋ ਕਰ ਦੈਕਰ, ਪਾਪ ਸਮੂੰਹ ਨ ਭੇਟਨ ਪਾਵੈ॥
ਅਉਰ ਕੀ ਬਾਤ ਕਹਾ ਕਹ ਤੋ ਸਉ, ਸੋ ਪੇਟ ਹੀ ਕੇ, ਪਟ ਬੀਚ ਬਚਾਵੈ॥
[ਅਕਾਲ ਉਸਤਤਿ ਛੰਦ ਨੰ:-੨੪੮]

**ਯਥਾ ਹੋਰ—** ਮਾਤ ਗਰਭ ਮਹਿ ਆਪਨ ਸਿਮਰਨੁ ਦੇ, ਤਹ ਤੁਮ ਰਾਖਨਹਾਰੇ॥
ਪਾਵਕ ਸਾਗਰ ਅਥਾਹ ਲਹਰਿ ਮਹਿ, ਤਾਰਹੁ ਤਾਰਨਹਾਰੇ॥ [੬੧੩-ਸੋਰਠ ਮ: ੫]

## ਧ੍ਰਿਤ ਕੇ ਧਰਨ ਹੈਂ॥

[ **ਪਦ ਅਰਥ—** ਧਰਣ. ਸੰ. ਕ੍ਰਿਆ-ਧਾਰਣ ਦੀ ਕ੍ਰਿਆ. ਅੰਗੀਕਾਰ ਕਰਨਾ (੨) ਸੰਗਯਾ-ਫੜ੍ਹਨ ਦੀ ਕ੍ਰਿਆ. ਰੱਖਣ ਦੀ ਕ੍ਰਿਆ, ਪਕੜ॥ ਸੰ. ਧਰਣਿ. ਸੰਗਯਾ-ਧਰਤੀ-ਜੋ ਸਭ ਨੂੰ ਧਾਰਨ ਕਰਦੀ ਹੈ॥ ਧ੍ਰਿਤ. ਸੰ. ਧ੍ਰਿ. ਧਾਤੂ-ਧਾਰਣ ਕਰਨਾ (ਰੱਖਣਾ), ਸਹਾਰਾ-ਦੇਣਾ (੨) ਧ੍ਰਿਤ. ਸੰ. ਵਿਸ਼ੇਸ਼ਣ-ਪਕੜਿਆ ਹੋਇਆ. ਰੱਖਿਆ ਹੋਇਆ. ਧਾਰਣ ਕੀਤਾ। ]

**ਅਰਥ—** ਹੇ ਅਕਾਲ ਪੁਰਖ! ਤੂੰ ਅਤੀਅੰਤ [ਧ੍ਰਿਤ] = ਧੀਰਜਤਾ ਦੇ [ਧਰਣ] = ਧਾਰਣੇ ਵਾਲਾ ਹੈਂ, ਕਿਉਂਕਿ ਤੇਰੇ ਵਿਖੇ, ਧਰਤੀ ਦੀ ਤਰ੍ਹਾਂ, ਅਤੀਅੰਤ ਧੀਰਜਤਾ ਹੈ, ਚਾਹੇ ਕਿਤਨੇ ਵੀ, ਕੋਈ ਅਉਗਣ ਕਰੇ, ਫੇਰ ਵੀ, ਉਸਦੇ ਅਉਗਣਾਂ ਨੂੰ, ਤੂੰ ਚਿਤਾਰਦਾ ਨਹੀਂ, ਅਤੇ ਨ ਗੁੱਸੇ ਵਿੱਚ ਆ ਕੇ, ਕਿਸੇ ਦੀ, ਰੋਜੀ ਆਦਿਕ ਨੂੰ ਹੀ ਬੰਦ ਕਰਦਾ ਹੈਂ, ਅਤੇ ਹਰ ਤਰ੍ਹਾਂ ਦੇ, ਅਉਗਣਾਂ ਨੂੰ ਦੇਖ ਕੇ ਵੀ, ਤੂੰ ਸਭ ਦੇ ਉੱਪਰ ਉਪਕਾਰ ਹੀ ਕਰਦਾ ਹੈਂ।

**ਯਥਾ—** ਪੋਖਤ ਹੈ ਜਲ ਮੈ ਥਲ ਮੈ ਪਲ ਮੈ, ਕਲ ਕੇ ਨਹੀ ਕਰਮ ਬਿਚਾਰੈ॥
ਦੀਨ ਦਇਆਲ ਦਇਆਨਿਧ ਦੋਖਨ, ਦੇਖਤ ਹੈ ਪਰ ਦੇਤ ਨ ਹਾਰੈ॥
ਪਾਰ ਨ ਪਾਇ ਸਕੈ ਪਦਮਾਪਤਿ, ਬੇਦ ਕਤੇਬ ਅਭੇਦ ਉਚਾਰੈ॥
ਰੋਜੀ ਹੀ ਰਾਜ ਬਿਲੋਕਤ ਰਾਜਕ, ਰੋਖ ਰੂਹਾਨ ਕੀ ਰੋਜੀ ਨ ਟਾਰੈ॥
[ਅਕਾਲ ਉਸਤਤਿ ਛੰਦ ਨੰ:-੨੪੩-੪੪]

**ਯਥਾ ਹੋਰ—** ਤੁਮ ਗੰਭੀਰ ਧੀਰ ਉਪਕਾਰੀ, ਹਮ ਕਿਆ ਬਪੁਰੇ ਜੰਤਰੀਆ॥
ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ, ਤਉ ਮੇਰੀ ਸੂਖਿ ਸੇਜਰੀਆ॥ [੧੨੧੩-ਸਾਰੰਗ ਮ: ੫]

**ਯਥਾ ਹੋਰ—** ਪੂਰਿ ਰਹਿਓ ਸਰਬਤ੍ਰ ਮਹਿ, ਪ੍ਰਭ ਗੁਣੀ ਗਹੀਰ॥ ਨਾਨਕ ਭਗਤ ਆਨੰਦ ਮੈ, ਪੇਖਿ ਪ੍ਰਭ ਕੀ ਧੀਰ॥
[੮੧੮-ਬਿਲਾਵਲ ਮ: ੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਇਸ [ਧਰਣ] = ਧਰਤੀ ਨੂੰ [ਧ੍ਰਿਤ] = ਧਾਰਣ ਕਰਨੇ ਵਾਲਾ ਹੈਂ, ਕਿਉਂਕਿ ਤੂੰ ਹੀ ਇਸ ਧਰਤੀ ਨੂੰ ਰਚ ਕੇ, ਆਪਣੇ ਧਰਮ ਰੂਪੀ, ਸਰੂਪ ਦੇ ਆਸਰੇ, ਟਿਕਾ ਕੇ, ਰੱਖਿਆ ਹੋਇਆ ਹੈ।

**ਯਥਾ—** ਧਰਤਿ ਉਪਾਇ ਧਰੀ ਧਰਮਸਾਲਾ, ਉਤਪਤਿ ਪਰਲਉ ਆਪਿ ਨਿਰਾਲਾ॥
ਪਵਣੈ ਖੇਲੁ ਕੀਆ ਸਭ ਥਾਈ, ਕਲਾ ਖਿੰਚਿ ਢਾਹਾਇਦਾ॥ [੧੦੩੩-ਮਾਰੂ ਮ: ੧]

## ਜਗ ਕੇ ਕਰਨ ਹੈਂ॥

[ **ਪਦ ਅਰਥ—** ਕਰਨ. ਸੰ. ਕਰਣ. ਸੰਗਯਾ-ਪ੍ਰਧਾਨ-ਸਾਧਨ, (੨) ਕ੍ਰਿਆ-ਕਰਨਾ. ਕੁਝ ਕਰਨੇ ਦੀ ਕ੍ਰਿਆ॥ ਜਗ. ਸੰ. ਜਗਤ. ਸੰਗਯਾ-ਸੰਸਾਰ. ਦੁਨੀਆ. (੨) ਜੰਗਮ. ਫਿਰਨ-ਤੁਰਨ ਵਾਲੇ ਜੀਵ॥ ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਇਸ ਜਗਤ ਨੂੰ, ਪੈਦਾ ਕਰਨ ਵਾਲਾ ਹੈਂ।

ਯਥਾ— ਸਭੁ ਆਪੇ ਜਗਤੁ ਉਪਾਇਦਾ ਪਿਆਰਾ, ਵਸਿ ਆਪੇ ਜੁਗਤਿ ਹਥਾਹਾ॥

ਗਲਿ ਜੇਵੜੀ ਆਪੇ ਪਾਇਦਾ ਪਿਆਰਾ, ਜਿਉ ਪ੍ਰਭੁ ਖਿੰਚੈ ਤਿਉ ਜਾਹਾ॥ [੬੦੭-ਸੋਰਠ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਜਗਤ ਦੀ ਰਚਨਾ ਦਾ [ਕਰਨ] = ਪ੍ਰਧਾਨ-ਸਾਧਨ ਸਰੂਪ ਹੈਂ, ਕਿਉਂਕਿ ਤੂੰ ਨਮਿਤ ਅਭਿੰਨ ਉਪਾਦਾਨ ਕਾਰਨ ਹੈਂ। ਕਾਰਨ ਇਹ, ਕਿ ਪੰਚ ਤੱਤ ਸਰੂਪ ਵੀ, ਤੂੰ ਹੀ ਹੈਂ, ਅਤੇ ਪੰਜਾਂ ਤੱਤਾਂ ਤੋਂ, ਜਗਤ ਦੀ, ਰਚਨਾ ਕਰਨ ਵਾਲਾ ਵੀ, ਤੂੰ ਆਪ ਹੀ ਹੈਂ, ਇਸ ਕਰਕੇ, ਸਾਰੇ ਸੰਸਾਰ ਦੇ, ਅੰਦਰ ਬਾਹਰ, ਸਭ ਕੁਝ, ਤੂੰ ਹੀ, ਤੂੰ ਹੈਂ, ਤੈਥੋਂ ਵੱਖ, ਕੁੱਝ ਵੀ ਨਹੀਂ ਹੈ।

ਯਥਾ— ਆਪੇ ਕੀਤੋ ਰਚਨੁ, ਆਪੇ ਹੀ ਰਤਿਆ॥ ਆਪੇ ਹੋਇਓ ਇਕੁ, ਆਪੇ ਬਹੁ ਭਤਿਆ॥

ਆਪੇ ਸਭਨਾ ਮੰਝਿ ਆਪੇ ਬਾਹਰਾ॥ ਆਪੇ ਜਾਣਹਿ ਦੂਰਿ, ਆਪੇ ਹੀ ਜਾਹਰਾ॥

[੯੬੬-ਰਾਮਕਲੀ ਵਾਰ ਪਉੜੀ-੨੨]

ਯਥਾ ਹੋਰ— ਈਤਹਿ ਊਤਹਿ ਘਟਿ ਘਟਿ ਘਟਿ ਘਟਿ, ਤੂੰ ਹੀ ਤੂੰ ਹੀ ਮੋਹਿਨਾ॥

ਕਾਰਨ ਕਰਨਾ ਧਾਰਨ ਧਰਨਾ, ਏਕੈ ਏਕੈ ਸੋਹਿਨਾ॥ [੪੦੭-ਆਸਾ ਮ: ੫]

## ਮਨ ਮਾਨਿਯ ਹੈਂ॥

[ **ਪਦ ਅਰਥ**—ਮਨ. ਸੰ. ਮਣਿ. ਸੰਗਯਾ-ਮਣੀ-ਰਤਨ. ਹੀਰਾ. ਮੋਤੀ ਆਦਿ (੨) ਉੱਤਮ ਵਸਤ. ਜੋ ਆਪਣੀ ਜਾਤ ਵਿੱਚ, ਸਭ ਤੋਂ ਵੱਧ ਕੇ ਹੋਵੇ, ਭਾਵ ਅਰਥ-ਸ਼੍ਰੋਮਣੀ॥ ਮਨ. ਸੰ. ਮਨਸ, ਸੰਗਯਾ-ਹਿਰਦਾ. ਦਿਲ. ਅੰਤਹਕਰਣ॥ ਮਾਨਯ. ਸੰ. ਵਿਸ਼ੇਸ਼ਣ-ਪੂਜਯ, ਪੂਜਣਯੋਗ (੨) ਮੰਨਣਾ. ਪੂਜਣਾ (ਮਨਮਾਨਯ) ਪੰਜਾਬੀ. ਮਨ ਮਾਨਣਾ-ਕ੍ਰਿਆ-ਚਿਤ ਦਾ ਪਤੀਜਣਾ. ਮਨ ਵਿੱਚ ਵਿਸ਼ਵਾਸ਼ ਦਾ ਹੋਣਾ। ]

**ਅਰਥ**—ਹੇ ਅਕਾਲ ਪੁਰਖ! ਅਸੀਂ ਤਾਂ, ਇੱਕ ਤੈਨੂੰ ਹੀ, ਮਨ ਵਿੱਚ [ਮਾਨਯ] = ਮੰਨਦੇ (ਪੂਜਦੇ) ਹਾਂ, ਤੈਥੋਂ ਬਗੈਰ, ਹੋਰ ਕਿਸੇ ਨੂੰ ਵੀ, ਪੂਜਨ ਯੋਗ ਨਹੀਂ ਜਾਣਦੇ।

ਯਥਾ— ਗਹਿਰ ਗੰਭੀਰ ਸਾਗਰ ਰਤਨਾਗਰ, ਅਵਰ ਨਹੀ ਅਨ ਪੂਜਾ॥

ਸਬਦੁ ਬੀਚਾਰਿ ਭਰਮ ਭਉ ਭੰਜਨੁ, ਅਵਰੁ ਨ ਜਾਨਿਆ ਦੂਜਾ॥

[੧੨੩੩-ਸਾਰੰਗ ਮ: ੧]

ਯਥਾ ਹੋਰ— ਸ੍ਵੈਯਾ-ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਖ ਤਰੇ ਨਹੀ ਆਨਯੋ॥

ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ, ਮਤ ਏਕ ਨ ਮਾਨਯੋ॥

ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ, ਹਮ ਏਕ ਨ ਜਾਨਯੋ॥

ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ, ਮੈ ਨ ਕਹਯੋ ਸਭ ਤੋਹਿ ਬਖਾਨਯੋ॥

[ਰਾਮਾ ਅਵਤਾਰ ਛੰਦ ਨੰਬਰ-੯੬੩]

**ਦੂਜਾ ਅਰਥ**—ਹੇ ਅਕਾਲ ਪੁਰਖ! ਸਾਡਾ ਮਨ, ਤੇਰੇ ਤੇ, ਹਰ ਤਰ੍ਹਾਂ ਨਾਲ, [ਮਾਨਯ] = ਮੰਨਿਆ (ਪਤੀਜਿਆ) ਹੋਇਆ ਹੈ, ਕਿਉਂਕਿ ਤੇਰੇ ਤੇ, ਪਤੀਜਣੇ (ਵਿਸ਼ਵਾਸ਼) ਵਾਲੇ ਨੂੰ ਹੀ, ਸਫ਼ਲਤਾ ਮਿਲਦੀ ਹੈ।

ਯਥਾ— ਮਿਟੇ ਅੰਧਾਰੇ ਤਜੇ ਬਿਕਾਰੇ, ਠਾਕੁਰ ਸਿਉ ਮਨੁ ਮਾਨਾ॥

ਪ੍ਰਭ ਜੀ ਭਾਣੀ ਭਈ ਨਿਕਾਣੀ, ਸਫਲ ਜਨਮੁ ਪਰਵਾਨਾ॥

ਭਈ ਅਮੋਲੀ ਭਾਰਾ ਤੋਲੀ, ਮੁਕਤਿ ਜੁਗਤਿ ਦਰੁ ਖੋਲਾ॥

ਕਹੁ ਨਾਨਕ ਹਉ ਨਿਰਭਉ ਹੋਈ, ਸੋ ਪ੍ਰਭੁ ਮੇਰਾ ਓਲਾ॥ [੭੭੯-ਸੂਹੀ ਮ: ੫]

**ਯਥਾ ਹੋਰ**— ਧੁਨਿ ਵਾਜੇ ਅਨਹਦ ਘੋਰਾ॥ ਮਨੁ ਮਾਨਿਆ ਹਰਿ ਰਸਿ ਮੋਰਾ॥

ਗੁਰ ਪੂਰੈ ਸਚੁ ਸਮਾਇਆ॥ ਗੁਰੁ ਆਦਿ ਪੁਰਖੁ ਹਰਿ ਪਾਇਆ॥ [੮੭੯-ਰਾਮਕਲੀ ਮ: ੧]

**ਯਥਾ ਹੋਰ**— ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ॥

ਸਾਧ ਕ੍ਰਿਪਾਲ ਦਇਆਲ ਭਏ ਹੈ, ਇਹੁ ਛੇਦਿਓ ਦੁਸਟੁ ਬਿਗਾਨਾ॥ [੧੨੧੦-ਸਾਰੰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਅਸੀਂ ਤਾਂ, ਕੇਵਲ ਤੈਨੂੰ ਹੀ, ਸਰਬ ਦਾ [ਮਨ] = ਸ਼੍ਰੋਮਣੀ [ਮਾਨਯ] = ਮੰਨਦੇ ਹਾਂ, ਕਿਉਂਕਿ ਤੂੰ ਹੀ ਸਾਰਿਆਂ ਦੇ ਉੱਪਰ, ਸਿਰਮੌਰ ਹੈਂ, ਹੋਰ ਤਾਂ ਸਭ ਤੇਰੇ ਤੋਂ ਨੀਵੇਂ ਹਨ।

**ਯਥਾ**— ਸਾਲਾਹਿਹੁ ਸਚੁ, ਸਭ ਊਪਰਿ ਹਰਿ ਧਨੀ॥ ਜਿਸੁ ਨਾਹੀ ਕੋਇ ਸਰੀਕੁ, ਕਿਸੁ ਲੇਖੈ ਹਉ ਗਨੀ॥

[੭੨੩-ਤਿਲੰਗ ਮ: ੪]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਮਣੀ ਰੂਪ, ਅਮੋਲਕ ਰਤਨ [ਮਾਨਯ] = ਮੰਨੀਦਾ ਹੈਂ, ਕਿਉਂਕਿ ਤੂੰ ਹਰ ਪ੍ਰਕਾਰ ਦੇ ਮੁੱਲ ਤੋਂ, ਰਹਿਤ, ਅਮੋਲਕ ਸਰੂਪ ਹੈਂ, ਅਤੇ ਮਣੀਵਤ ਪ੍ਰਕਾਸ਼ ਮਾਨ ਹੈਂ।

**ਯਥਾ**— ਆਪੇ ਹੀਰਾ ਰਤਨੁ ਅਮੋਲੋ॥ ਆਪੇ ਨਦਰੀ ਤੋਲੇ ਤੋਲੋ॥

ਜੀਅ ਜੰਤ ਸਭਿ ਸਰਣਿ ਤੁਮਾਰੀ, ਕਰਿ ਕਿਰਪਾ ਆਪਿ ਪਛਾਤਾ ਹੇ॥

[੧੦੫੨-ਮਾਰੂ ਸੋਲਹੇ ਮ: ੩]

**ਯਥਾ ਹੋਰ**— ਆਪੇ ਰਤਨੁ ਅਨੂਪੁ ਅਮੋਲੋ, ਆਪੇ ਪਰਖੇ ਪੂਰਾ ਤੋਲੋ॥

ਆਪੇ ਕਿਸ ਹੀ ਕਸਿ ਬਖਸੇ, ਆਪ ਦੇ ਲੈ ਭਾਈ ਹੇ॥ [੧੦੨੦-ਮਾਰੂ ਮ: ੧]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਹੀ ਮਨ ਵਿਖੇ [ਮਾਨਯ] = ਮਨਨ ਕਰਨੇ ਯੋਗ ਹੈਂ, ਕਿਉਂਕਿ ਤੇਰਾ ਹੀ ਆਤਮ ਸਰੂਪ ਸੇ, ਸ੍ਰਵਣ ਮੰਨਣ, ਤੇ ਨਿਧਯਾਸਨ ਕਰਨਾ ਚਾਹੀਦਾ ਹੈ, ਯਥਾ—ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰ ਗਤਿ ਤੀਰਥ ਮਲਿ ਨਾਉ॥ ['ਜਪੁਜੀ ਸਾਹਿਬ'] ਕਿ ਤੂੰ ਹੀ ਸਰਬ ਦਾ ਆਤਮ ਸਰੂਪ ਹੋ ਕੇ, ਹਰ ਇੱਕ ਵਿੱਚ, ਵਿਆਪਕ ਹੋ ਰਿਹਾ ਹੈਂ, ਜੋ ਕਿ ਮਨ ਬੁੱਧੀ ਆਦਿ ਤੋਂ ਪਰ੍ਹੇ, ਸਭ ਤੋਂ ਵੱਖ ਹੈਂ, ਇਸ ਤਰ੍ਹਾਂ ਮੰਨਨ ਦੁਆਰਾ, ਇਕਾਗ੍ਰਤਾ ਦੇ ਨਾਲ, ਅੰਤਰ ਆਤਮੇ ਦਾ ਦਰਸ਼ਨ ਕਰਕੇ, ਉਸ ਅਮੋਲਕ, ਆਤਮ ਵਸਤੂ ਨੂੰ ਪਛਾਣੇ, ਅਤੇ ਉਸ ਵਿੱਚ ਲਿਵਲੀਨ ਹੋ ਕੇ, ਬ੍ਰਹਮਾਕਾਰ ਬ੍ਰਿਤੀ ਨੂੰ ਕਰੇ।

**ਯਥਾ**— ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥

ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥

[੮੯੨-ਰਾਮਕਲੀ ਮ: ੫]

## ਜਗ ਜਾਨਿਯ ਹੈਂ॥੧੭੩॥

{ **ਪਦ ਅਰਥ**—ਜਾਨਯ. ਵਿਸ਼ੇਸ਼ਣ-ਜਾਣਕਾਰ. ਗਿਆਨਵਾਨ. (੨) ਜਾਨਣ ਯੋਗ। }

**ਅਰਥ**—ਹੇ ਅਕਾਲ ਪੁਰਖ! ਤੂੰ ਜਗਤ ਦੀ, ਹਰ ਇੱਕ ਗੱਲ ਨੂੰ [ਜਾਨਯ] = ਜਾਣ ਰਹਿਆ ਹੈਂ, ਕਿਉਂਕਿ ਤੂੰ ਹਰ ਇੱਕ ਦੇ ਹਿਰਦੇ ਦੀ, ਜਾਨਣ ਵਾਲਾ, ਜਾਣੀਜਾਣ, ਅੰਤਰਜਾਮੀ ਹੈਂ।

**ਯਥਾ**— ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ॥

ਜੋ ਕੀਚੈ ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ॥ [੮੪-ਸ੍ਰੀ ਰਾਗ ਕੀ ਵਾਰ ਪਉੜੀ-੫]

**ਦੂਜਾ ਅਰਥ**—ਹੇ ਅਕਾਲ ਪੁਰਖ! ਸਾਰਾ ਹੀ ਜਗਤ ਤੈਨੂੰ [ਜਾਨਯ] = ਜਾਣਦਾ ਹੈ, ਕਿ ਤੂੰ ਹੀ ਸਭ ਦਾ ਰਚਣਹਾਰ ਹੈਂ, ਤੇ ਪਾਲਨਹਾਰ ਹੈਂ।

**ਯਥਾ—** ਕਈ ਊਚ ਨੀਚ ਕੀਨੋ ਬਨਾਉ॥ ਸਭ ਵਾਰ ਪਾਰ ਜਾਕੋ ਪ੍ਰਭਾਉ॥
ਸਭ ਜੀਵ ਜੰਤ ਜਾਨੰਤ ਜਾਹਿ॥ ਮਨ ਮੂੜ ਕਿਉ ਨ ਸੇਵੰਤ ਤਾਹਿ॥
[ਅਕਾਲ ਉਸਤਤਿ ਛੰਦ ਨੰ:-੨੩੩]

**ਤੀਜਾ ਅਰਥ**—ਹੇ ਅਕਾਲ ਪੁਰਖ! ਕੇਵਲ ਇੱਕ ਤੂੰ ਹੀ ਜਗਤ ਦੀ ਉੱਤਪੱਤੀ ਕਰਨੀ ਜਾਣਦਾ ਹੈਂ, ਇਹ ਉੱਤਪਤੀ ਦਾ ਕੰਮ ਕੋਈ ਹੋਰ ਨਹੀਂ ਕਰ ਸਕਦਾ, ਕਿਉਂਕਿ ਇਹ ਤੇਰੇ ਹੀ, ਕਰਨਯੋਗ ਕੰਮ ਹੈ, ਸਿਰਫ਼ ਤੂੰ ਹੀ ਇਸਨੂੰ ਕਰ ਸਕਦਾ ਹੈਂ।

**ਯਥਾ**—ਤੇਰੇ ਕੀਤੇ ਕੰਮ, ਤੁਧੈ ਹੀ ਗੋਚਰੇ॥ ਸੋਈ ਵਰਤੈ ਜਗਿ, ਜਿ ਕੀਆ ਤੁਧੁ ਧੁਰੇ॥
[੫੨੧-ਗੂਜਰੀ ਵਾਰ ਪਉੜੀ-੧੧]

**ਯਥਾ ਹੋਰ**—ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥ ਰਾਤ ਦਿਨੰਤੁ ਕੀਏ ਭਉ ਭਾਉ॥
ਜਿਨਿ ਕੀਏ ਕਰਿ ਵੇਖਣਹਾਰਾ॥ ਅਵਰੁ ਨ ਦੂਜਾ ਸਿਰਜਣਹਾਰਾ॥ [੮੩੯-ਬਿਲਾਵਲ ਮ: ੧]

**ਚੌਥਾ ਅਰਥ**—ਹੇ ਅਕਾਲ ਪੁਰਖ! ਸਿਰਫ਼ ਤੂੰ ਹੀ ਇੱਕ ਜਗਤ ਵਿੱਚ [ਜਾਨਯ] = ਜਾਨਣ ਦੇ ਯੋਗ ਹੈਂ, ਕਿਉਂਕਿ ਤੇਰਾ, ਆਤਮ ਅਭਿੰਨ ਰੂਪ ਕਰਕੇ ਗਿਆਨ ਹੀ, ਸਰਬ ਸੁੱਖਾਂ ਦਾ ਮੂਲ ਹੈ।

**ਯਥਾ—** ਮਾਣੋ ਪ੍ਰਭ ਮਾਣੋ, ਮੇਰੇ ਪ੍ਰਭ ਕਾ ਮਾਣੋ॥ ਜਾਣੋ ਪ੍ਰਭੁ ਜਾਣੋ, ਸੁਆਮੀ ਸੁਘੜੁ ਸੁਜਾਣੋ॥
[੯੨੪-ਰਾਮਕਲੀ ਮ: ੫]

**ਯਥਾ ਹੋਰ**—ਸਾਜਨੜਾ ਮੇਰਾ ਸਾਜਨੜਾ, ਨਿਕਟ ਖਲੋਇੜਾ ਮੇਰਾ ਸਾਜਨੜਾ॥
ਜਾਨੀਅੜਾ ਹਰਿ ਜਾਨੀਅੜਾ, ਨੈਣ ਅਲੋਇੜਾ ਹਰਿ ਜਾਨੀਅੜਾ॥
ਨੈਣ ਅਲੋਇਆ ਘਟਿ ਘਟਿ ਸੋਇਆ, ਅਤਿ ਅੰਮ੍ਰਿਤ ਪ੍ਰਿਅ ਗੂੜਾ॥
ਨਾਲਿ ਹੋਵੰਦਾ ਲਹਿ ਨ ਸਕੰਦਾ, ਸੁਆਉ ਨ ਜਾਣੈ ਮੂੜਾ॥ [੯੨੪-ਰਾਮਕਲੀ ਮ: ੫]

**ਯਥਾ ਹੋਰ**—ਜੋ ਜਾਨੈ ਤਿਸੁ ਸਦਾ ਸੁਖ ਹੋਇ॥ ਆਪਿ ਮਿਲਾਇ ਲਏ ਪ੍ਰਭੁ ਸੋਇ॥
[੨੯੪-ਸੁਖਮਨੀ ਮ: ੫ ਅਸਟਪਦੀ-੨੩]

## ਸਰਬੰ ਭਰ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਭਨਾਂ ਦੇ ਪੇਟ ਨੂੰ ਭਰਨੇ ਵਾਲਾ ਹੈਂ, ਕਿਉਂਕਿ ਤੂੰ ਹੀ ਭੋਜਨ ਆਦਿ ਦੇ ਦੁਆਰਾ ਸਰਬ ਨੂੰ ਤ੍ਰਿਪਤੀ ਦਿੰਦਾ ਹੈਂ।

**ਯਥਾ—** ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ॥
ਮਿਹਰਵਾਨ ਕਿਰਪਾਲ ਦਇਆਲਾ, ਸਗਲੇ ਤ੍ਰਿਪਤਿ ਅਘਾਏ ਜੀਉ॥ [੧੦੩-ਮਾਝ ਮ: ੫]

**ਯਥਾ ਹੋਰ**—ਅਪੁਨੇ ਜੀਅ ਜੰਤ ਪ੍ਰਤਿਪਾਰੇ॥ ਜਿਉ ਬਾਰਿਕ ਮਾਤਾ ਸੰਮਾਰੇ॥
ਦੁਖ ਭੰਜਨ ਸੁਖ ਸਾਗਰ ਸੁਆਮੀ, ਦੇਤ ਸਗਲ ਆਹਾਰੇ ਜੀਉ॥ [੧੦੫-ਮਾਝ ਮ: ੫]

## ਸਰਬੰ ਕਰ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦੀ ਉੱਤਪਤੀ ਤੇ ਵਿਨਾਸ਼ [ਕਰ] = ਕਰਨੇ ਵਾਲਾ ਹੈਂ, ਕਿਉਂਕਿ ਤੂੰ ਹੀ ਸਾਰੀ ਸ੍ਰਿਸ਼ਟੀ ਨੂੰ, ਰਚਿਆ ਹੈ, ਅਤੇ ਤੂੰ ਹੀ ਇਸਦਾ ਵਿਨਾਸ਼ਕ ਹੈਂ।

**ਯਥਾ**—ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ, ਤੁਧੁ ਆਪੇ ਸਿਰਜਿ ਸਭ ਗੋਈ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ, ਜੋ ਸਭਸੈ ਕਾ ਜਾਣੋਈ॥ [੧੧-ਆਸਾ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਬ੍ਰਹਮਾ ਆਦਿਕ ਸਰਬ ਦੇਵਤੇ ਵੀ, ਤੇਰੇ ਹੁਕਮ ਅਨੁਸਾਰ, ਹਰ ਕਾਰਜ ਨੂੰ ਕਰ ਰਹੇ ਹਨ।

**ਯਥਾ—** ਦੂਜਾ ਭਾਉ ਰਚਾਇਓਨੁ, ਤ੍ਰੈ ਗੁਣ ਵਰਤਾਰਾ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ, ਹੁਕਮਿ ਕਮਾਵਨਿ ਕਾਰਾ॥

[੯੪੮-ਰਾਮਕਲੀ ਵਾਰ ਪਉੜੀ-੪]

## ਸਰਬ ਪਾਸਿਯ ਹੈਂ॥

[ **ਪਦ ਅਰਥ**—ਪਾਸਿਯ. ਸੰ. ਪਾਰਸ੍ਵ. ਕ੍ਰਿਆ. ਵਿਸ਼ੇਸ਼ਣ-ਪਾਸ. ਨੇੜੇ. ਕੋਲ. (੨) ਪੰਜਾਬੀ. ਪਾਸੇ. ਲਾਂਭੇ. ਕਿਨਾਰੇ. ਵੱਖ। ]

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਦੇ ਅਤੀਅੰਤ [ਪਾਸਿਯ] = ਪਾਸ (ਨਜ਼ਦੀਕ) ਹੈਂ, ਕਿਉਂਕਿ ਤੂੰ ਸਭਨਾਂ ਦਾ ਆਪਣਾ ਆਪ, ਆਤਮ ਸਰੂਪ ਹੋਣ ਕਰਕੇ, ਨੇੜੇ ਤੋਂ ਵੀ ਨੇੜੇ ਹੈਂ।

**ਯਥਾ—** ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ॥
ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ॥ [੭੮੪-ਸੂਹੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਾਰੇ ਸੰਸਾਰ ਦਾ, ਰਚਣਹਾਰ ਹੈਂ, ਪ੍ਰੰਤੂ ਇਸਦੇ ਹਰਖ ਸ਼ੋਕ ਤੋਂ ਤੂੰ [ਪਾਸਿਯ] = ਲਾਂਭੇ (ਵੱਖ) ਹੈਂ, ਕਿਉਂਕਿ ਤੈਨੂੰ ਰੰਚਕ ਭਰ ਵੀ, ਹਰਖ ਸ਼ੋਕ ਨਹੀਂ ਵਿਆਪਦਾ, ਤੂੰ ਸਦਾ ਇਸ ਤੋਂ ਨਿਰਲੇਪ ਹੈਂ।

**ਯਥਾ—** ਤੁਧੁ ਥਾਪੇ ਚਾਰੇ ਜੁਗ, ਤੂ ਕਰਤਾ ਸਗਲ ਧਰਣ॥
ਤੁਧੁ ਆਵਣ ਜਾਣਾ ਕੀਆ, ਤੁਧੁ ਲੇਪੁ ਨ ਲਾਗੈ ਤ੍ਰਿਣ॥ [੧੦੯੫-ਮਾਰੂ ਵਾਰ ਪਉੜੀ-੨]

**ਯਥਾ ਹੋਰ—** ਓਪਤਿ ਪਰਲਉ ਖਿਨ ਮਹਿ ਕਰਤਾ॥ ਆਪਿ ਅਲੇਪਾ ਨਿਰਗੁਨੁ ਰਹਤਾ॥
ਕਰਨ ਕਰਾਵਨ ਅੰਤਰਜਾਮੀ॥ ਅਨੰਦ ਕਰੈ ਨਾਨਕ ਕਾ ਸੁਆਮੀ॥ [੩੮੭-ਆਸਾ ਮ: ੫]

## ਸਰਬ ਨਾਸਿਯ ਹੈਂ॥੧੭੪॥

{ **ਪਦ ਅਰਥ**—ਨਾਸਿਯ. ਸੰ. ਨਾਸ਼ਯ. ਵਿਸ਼ੇਸ਼ਣ-ਨਾਸਕ. ਨਾਸ਼ ਕਰਤਾ, ਵਿਨਾਸ਼ਕ। }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਦੇ [ਨਾਸਿਯ] = ਨਾਸ਼ ਕਰਨੇ ਵਾਲਾ ਹੈਂ, ਕਿਉਂਕਿ ਤੇਰੇ ਤੋਂ ਬਿਨ੍ਹਾਂ, ਇਸ ਸੰਪੂਰਨ ਸੰਸਾਰ ਦਾ, ਕੋਈ ਵੀ ਨਾਸ਼, ਨਹੀਂ ਕਰ ਸਕਦਾ।

**ਯਥਾ—** ਆਪੇ ਆਪਿ ਨਿਰੰਜਨੁ ਸੋਈ॥ ਜਿਨਿ ਸਿਰਜੀ ਤਿਨਿ ਆਪੇ ਗੋਈ॥
ਨਾਨਕ ਨਾਮੁ ਸਮਾਲਿ ਸਦਾ ਤੂੰ, ਸਹਜੇ ਸਚਿ ਸਮਾਵਣਿਆ॥ [੧੧੯-ਮਾਝ ਮ: ੩]

## ਕਰੁਣਾਕਰ ਹੈਂ॥

[ **ਪਦ ਅਰਥ**—[ਕਰੁਣਾਕਰ = ਕਰੁਣਾ + ਆਕਰ] ਆਕਰ. ਸੰ. ਸੰਗਯਾ-ਖਾਣੀ. ਕਾਨ. (੨) ਖਜਾਨਾ. ਭੰਡਾਰ। ]

**ਅਰਥ**—ਹੇ ਅਕਾਲ ਪੁਰਖ! ਤੂੰ [ਕਰਣਾ] = ਕ੍ਰਿਪਾ ਦੀ [ਆਕਰ] = ਖਾਣੀ ਹੈਂ, ਕਿਉਂਕਿ ਤੂੰ ਹਮੇਸ਼ਾ ਹੀ ਸਰਬ ਦੇ ਉੱਪਰ, ਮਿਹਰ ਕਰਕੇ, ਕੀਤੇ ਅਉਗਣਾਂ ਨੂੰ ਬਖਸ਼ ਦਿੰਦਾ ਹੈਂ।

**ਯਥਾ—** ਪਾਰਬ੍ਰਹਮ ਪ੍ਰਮੇਸੁਰ ਗੋਬਿੰਦ॥ ਕ੍ਰਿਪਾ ਨਿਧਾਨ ਦਇਆਲ ਬਖਸੰਦ॥

[੨੮੩-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਭਗਤਾਂ ਦੇ ਉੱਪਰ [ਕਰੁਣਾ] = ਕ੍ਰਿਪਾ ਦੇ [ਕਰ] = ਕਰਨ ਵਾਲਾ ਹੈਂ।

**ਯਥਾ**— ਪ੍ਰਭੁ ਕਉ, ਜਨੁ ਅੰਤਰਿ ਰਿਦ ਲੋਚੈ, ਪ੍ਰਭ ਜਨ ਕੇ ਸਾਸ ਨਿਹਾਰੇ॥
ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ, ਜਨ ਪੀਛੈ ਜਗੁ ਨਿਸਤਾਰੇ॥ [੯੮੨-ਨਟ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਕਰੁਣਾਰਸ ਦੇ ਉਤਪੰਨ [ਕਰ] = ਕਰਨੇ ਵਾਲਾ ਹੈਂ, ਕਿਉਂਕਿ ਤੂੰ ਹੀ ਕਿਤੇ-ਕਿਤੇ, ਸਰਬ ਰੂਪ ਹੋਣ ਕਰਕੇ, ਇਸਤ੍ਰੀ ਪੁੱਤਰ ਆਦਿ ਦੇ ਵਿਯੋਗ ਵਿੱਚ, ਵਿਰਲਾਪ ਦੁਆਰਾ, ਕਰੁਣਾ ਰਸ ਪੈਦਾ ਕਰ ਰਿਹਾ ਹੈਂ।

**ਯਥਾ**— ਬਾਬਾ ਰੋਵਹੁ ਜੇ ਕਿਸੈ ਰੋਵਣਾ, ਜਾਨੀਅੜਾ ਬੰਧਿ ਪਠਾਇਆ ਹੈ॥
ਲਿਖਿਅੜਾ ਲੇਖੁ ਨ ਮੇਟੀਐ, ਦਰਿ ਹਾਕਾਰੜਾ ਆਇਆ ਹੈ॥
ਹਾਕਾਰਾ ਆਇਆ ਜਾ ਤਿਸੁ ਭਾਇਆ, ਰੁੰਨੇ ਰੋਵਣਹਾਰੇ॥
ਪੁਤ ਭਾਈ ਭਾਤੀਜੇ ਰੋਵਹਿ, ਪ੍ਰੀਤਮ ਅਤਿ ਪਿਆਰੇ॥
ਭੈ ਰੋਵੈ ਗੁਣ ਸਾਰਿ ਸਮਾਲੇ, ਕੋ ਮਰੈ ਨ ਮੁਇਆ ਨਾਲੇ॥
ਨਾਨਕ ਜੁਗਿ ਜੁਗਿ ਜਾਣ ਸਿਜਾਣਾ, ਰੋਵਹਿ ਸਚੁ ਸਮਾਲੇ॥ [੫੮੨-ਵਡ ਹੰਸੁ ਮ: ੧]

**ਯਥਾ ਹੋਰ**—ਹੈ ਹੈ ਕਰਿ ਕੈ, ਓਹਿ ਕਰੇਨਿ॥ ਗਲ੍ਹਾ ਪਿਟਨਿ ਸਿਰੁ ਖੋਹੇਨਿ॥
ਨਾਉ ਲੈਨਿ, ਅਰੁ ਕਰਨਿ ਸਮਾਇ॥ ਨਾਨਕ ਤਿਨਿ ਬਲਿਹਾਰੈ ਜਾਇ॥
[੧੪੧੦-ਸਲੋਕ ਵਾਰਾ ਤੇ ਵਧੀਕ ਮ: ੧]

## ਬਿਸ੍ਵੰਭਰ ਹੈਂ॥

{ **ਪਦ ਅਰਥ**—[ਬਿਸ੍ਵੰਭਰ = ਬਿਸ੍ਵ + ਭਰ] ਬਿਸ੍ਵ. ਸੰ. ਵਿਸ਼੍ਵ. ਸੰਗਯਾ-ਜਗਤ. ਸੰਸਾਰ॥ ਭਰ. ਸੰ. ਭਰਣ. ਸੰਗਯਾ-ਪਾਲਨ ਕਰਤਾ. ਭਰਨ ਵਾਲਾ॥ }

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ [ਬਿਸ੍ਵ] = ਸੰਸਾਰ ਦੀ [ਭਰ] = ਭਰਨ ਪੋਸ਼ਣ ਕਰਕੇ, ਪਾਲਣਾ ਕਰਨੇ ਵਾਲਾ ਹੈਂ।

**ਯਥਾ**— ਬਿਸ੍ਵੰਭਰ ਭਰਣੰ ਜਗਤ ਪ੍ਰਕਰਣੰ, ਅਧਰ ਧਰਣੰ ਸਿਸਟ ਕਰੰ॥
ਆਨੰਦ ਸਰੂਪੀ ਅਨਹਦ ਰੂਪੀ, ਅਮਿਤ ਬਿਭੂਤੀ ਤੇਜ ਬਰੰ॥ [ਗਿਆਨ ਪ੍ਰਬੋਧ ਛੰਦ ਨੰ:-੨੨]

## {ਸਾਖੀ-ਬਿਸ੍ਵੰਭਰ ਨਾਮ ਉਪਰ}

**ਯਥਾ**— ਗੁਣ ਗਾਉ ਮਨਾ, ਅਚੁਤ ਅਬਿਨਾਸੀ, ਸਭ ਤੇ ਊਚ ਦਇਆਲਾ॥
ਬਿਸੰਭਰੁ ਦੇਵਨ ਕਉ ਏਕੈ, ਸਰਬ ਕਰੈ ਪ੍ਰਤਿਪਾਲਾ॥ [੨੪੯-ਗਉੜੀ ਮ: ੫]

ਇੱਕ ਬ੍ਰਾਹਮਣ ਬੜਾ ਵਿੱਦਵਾਨ, ਅਤੇ ਸੰਤੋਖੀ ਸੀ, ਪ੍ਰਭੂ ਦੀ ਭਗਤੀ ਵਿੱਚ, ਉਸਦੀ ਪ੍ਰੀਤੀ ਸੀ, ਪੂਜਾ-ਪਾਠ ਬਹੁਤ ਕਰਦਾ ਸੀ। ਵਿਸ਼ੇਸ਼ ਕਰਕੇ "ਸਹੰਸਰ-ਨਾਮ" ਸਤੋਤ੍ਰ ਦਾ ਵੀ, ਪਾਠ ਰੋਜ਼ ਕਰਦਾ ਸੀ, ਪ੍ਰੰਤੂ ਧਨ ਤੋਂ ਹੀਣ ਸੀ, ਇਸ ਲਈ ਉਸ ਦੀ ਇਸਤ੍ਰੀ ਤਰਕਾਂ ਦਿੰਦੀ ਰਹਿੰਦੀ, ਕਿ ਤੂੰ, ਕੁਝ ਕਮਾ ਕੇ, ਘਰ ਨਹੀਂ ਲਿਆਉਂਦਾ, ਘਰ ਦਾ ਕੰਮ, ਕਿਵੇਂ ਚੱਲੇਗਾ।

**ਯਥਾ**— ਹੁਤੇ ਏਕ, ਪੰਡਤ ਧਨ ਹੀਨਾ॥ ਬਿੱਦਿਆ ਬਿਦੱਤ, ਬਿਆਸ ਬਪੁ ਬੀਨਾ॥
ਤਾਕੀ ਤਿਯ, ਤਿਹ ਤਰਕਤ ਰਹਈ॥ ਤੂ ਧਨ ਧਾਮ, ਨ ਲਿਆਵਤ ਐਹਈ॥੧॥

ਅਤੇ ਤੂੰ ਹਰ ਵੇਲੇ ਈਸ਼੍ਵਰ ਪੂਜਾ, ਅਤੇ ਧਿਆਨ ਵਿੱਚ ਹੀ ਲੱਗਾ ਰਹਿੰਦਾ ਹੈਂ-ਹੋਰ ਕੋਈ ਕੰਮ ਕਰਦਾ ਨਹੀਂ, ਦੱਸ ਸਾਡਾ ਗੁਜਾਰਾ, ਕਿਸ ਤਰ੍ਹਾਂ ਚੱਲੇਗਾ-ਜਿਸ ਦੇ ਜਾਪ ਨੂੰ, ਜਪਦਿਆਂ, ਤੂੰ ਸਾਰਾ ਜਨਮ ਹੀ, ਬਤੀਤ ਕਰ ਦਿੱਤਾ ਹੈ-ਉਸਨੇ ਤੇਰਾ, ਦਰਿੱਦ੍ਰ ਵੀ, ਨਹੀਂ ਦੂਰ ਕੀਤਾ, ਹੋਰ ਦੁੱਖ ਤਾਂ ਤੇਰੇ, ਉਸਨੇ, ਕੀ ਦੂਰ ਕਰਨੇ ਹਨ।

**ਯਥਾ—** ਪੂਜਾ ਪਰ, ਪੂਜਾ ਕਉ ਕਰਈ॥ ਦੂਜਾ ਕਾਮ, ਨ ਮਨ ਮਹਿ ਧਰਈ॥
ਨਹਿ ਦਰਿੱਦ੍ਰ, ਹਰਿ ਤੋਰ ਨਸਾਵਾ॥ ਜਾਪ ਜਪਤ, ਜਹਿ ਜਨਮ ਬਿਤਾਵਾ॥੨॥

ਇਸ ਤਰ੍ਹਾਂ, ਓਹੁ ਬ੍ਰਾਹਮਣੀ, ਬਹੁਤ ਸਾਰੀ, ਨਿੰਦਿਆ ਕਰਿਆ ਕਰੇ, ਪਰ ਬ੍ਰਾਹਮਣ ਚੁੱਪ ਕਰ ਰਹੇ, ਇੱਕ ਦਿਨ, ਉਸ ਇਸਤ੍ਰੀ ਨੇ, ਬਹੁਤ ਜ਼ਿਆਦਾ ਹੀ, ਨਿੰਦਾ ਕੀਤੀ, ਅਤੇ ਕੁਤੱਰਕਾਂ ਕਰਦੀ ਰਹੀ, ਤੇ ਬ੍ਰਾਹਮਣ ਸੁਣਦਾ ਰਿਹਾ।

**ਯਥਾ—** ਇੱਕ ਦਿਨ ਤੀਅ, ਤਾਂ ਦੁਰਮਤਿ ਦਾਗੀ॥ ਤਾਕੋ ਨਿੰਦਨ ਨੀਕੇ ਲਾਗੀ॥
ਸੁਨਿ ਸੁਨਿ, ਸੋ ਸੁੰਦ੍ਰਿ ਕੇ ਬੈਨਾ॥ ਹ੍ਵੈ ਚੁਪ ਚਾਪ, ਕਹੈ ਕਛੁ ਹੈ ਨ॥੩॥

ਪਰ ਓਹੁ ਬ੍ਰਾਹਮਣ, ਉਸ ਦਿਨ, ਉਸਦੇ ਦੁਰ ਬਚਨ ਸੁਣ ਕੇ, ਬੜਾ ਦੁਖੀ ਹੋਇਆ, ਅਤੇ ਉੱਠ ਕੇ ਘਰੋਂ ਚਲਾ ਗਿਆ, ਤੇ ਬਾਹਰਿ, ਇੱਕ ਨਦੀ ਦੇ ਕਿਨਾਰੇ ਜਾ ਬੈਠਾ, ਸ਼ਾਮ ਦਾ ਵਕਤ ਸੀ, ਸ਼ਾਮ ਨੂੰ ਸੰਧਿਆ ਕਰਕੇ, ਬਾਅਦ ਵਿੱਚ 'ਸਹੰਸਰ-ਨਾਮ' ਸਤੋਤ੍ਰ ਦਾ, ਪਾਠ ਕਰਨ ਲੱਗ ਪਿਆ-ਜਿਸ ਵਿੱਚ, ਪ੍ਰਮੇਸ਼੍ਵਰ ਦਾ ਨਾਮ "ਬਿਸ੍ਵੰਭਰ" ਵੀ ਲਿਖਿਆ ਹੋਇਆ ਸੀ,

**ਯਥਾ—** ਤਬਹਿ ਤਮਕ, ਦਿਜ ਤਹਿ ਤੇ ਜਾਈ॥ ਸੰਧਿਆ ਕਿਐ, ਸਰਤਾ ਤੱਟ ਭਾਈ॥
ਬਿਸ਼ਨ ਸਹੰਸਰ, ਨਾਮ ਕੋ ਬਾਨੀ॥ ਬਿਸ੍ਵੰਭਰ ਤਹਿ, ਨਾਮ ਬਖਾਨੀ॥੪॥

ਉਸ ਵਿੱਚ, ਜਦ ਈਸ਼੍ਵਰ ਦਾ ਨਾਮ "ਬਿਸ੍ਵੰਭਰ" ਆਇਆ,—ਤਦ ਕੁਝ ਵਿਚਾਰਨ ਲੱਗ ਪਿਆ, ਅਤੇ ਸੋਚਿਆ, ਇਹ ਨਾਮ, ਜੋ ਈਸ਼੍ਵਰ ਦਾ ਬਿਆਸ ਰਿਸ਼ੀ ਜੀ ਨੇ, ਪ੍ਰਭੂ ਦਾ ਰੱਖਿਆ (ਲਿਖਿਆ) ਹੈ,-ਸੋ ਇਹ ਨਾਮ, ਉਨ੍ਹਾਂ ਕੋਲੋਂ, ਕਿਤੇ ਗਲਤੀ ਨਾਲ ਲਿਖਿਆ ਗਿਆ ਹੈ, ਕਿਉਂਕਿ ਈਸ਼੍ਵਰ ਜੇਕਰ-(ਬਿਸ੍ਵੰਭਰ = ਜਗਤ ਨੂੰ ਭਰਣ ਪੋਸ਼ਣ ਵਾਲਾ) ਹੁੰਦਾ, ਤਾਂ ਮੈ ਊਣਾ ਕਿਉਂ ਰਹਿੰਦਾ?

**ਯਥਾ—** ਦੁਖਤ ਦਿਜਹਿ, ਤਹਿ ਅਰਥ ਨ ਸੂਝਾ॥ ਮਿੱਥਯਾ ਨਾਮ, ਬਿਆਸ ਕ੍ਰਿਤ ਬੂਝਾ॥
ਜੋ ਹਰਿ, ਬਿਸ੍ਵੰਭਰ ਬਰ ਹੋਈ॥ ਤਉ ਮੋਸੇ, ਕੀ ਅਭਰਹਿ ਗੋਈ॥੫॥

ਇਸ ਲਈ ਇਹ ਨਾਮ ਮਿੱਥਯਾ ਹੈ-ਇਸ ਤਰ੍ਹਾਂ ਵਿਚਾਰ ਕੇ-ਉਸ ਨਾਮ ਉੱਪਰ, ਹੜਤਾਲ ਫੇਰ ਕੇ, ਉਸਨੂੰ ਮਿਟਾ ਦਿੱਤਾ। ਅਤੇ "ਵਿਸ਼ਨੂ ਸਹੰਸਰ ਨਾਮ" ਦਾ ਪਾਠ ਕਰਕੇ, ਧਿਆਨ ਵਿੱਚ ਜੁੜ ਗਿਆ-ਅਤੇ ਉਸ ਵਕਤ, ਈਸ਼੍ਵਰ ਨੇ ਸੋਚਿਆ-ਕਿ ਇਸ ਭਗਤ ਦੀ ਮੇਰੇ ਵਿੱਚ ਪ੍ਰੀਤੀ ਤਾਂ ਬੜੀ ਹੈ-ਪਰ "ਬਿਸ੍ਵੰਭਰ" ਮੇਰਾ ਜੋ ਨਾਮ ਹੈ, ਇਸ ਵਿੱਚ ਇਸ ਨੂੰ, ਸੰਕਾ ਹੋ ਗਈ ਹੈ,-ਇਸ ਕਰਕੇ-ਇਹ ਨਰਕਾਂ ਦਾ ਭਾਗੀ ਹੋਊ,-ਇਸ ਸ਼ੰਕਾ ਨੂੰ ਦੂਰ ਕਰਨਾ-ਮੇਰਾ ਫਰਜ਼ ਬਣਦਾ ਹੈ,-ਤਦ ਹੀ ਇਹ ਨਰਕਾਂ ਤੋਂ ਬਚ ਸਕੇਗਾ।

**ਯਥਾ—** ਤਾਂ ਛਿਨਿ ਬਿਪ੍ਰ ਲਾਇ ਹਰਤਾਲੂ॥ ਪੂਰਨ ਪਾਠ ਕੀਓ, ਦ੍ਵਿਜ ਦਿਆਲੂ॥
ਤਬ ਹਰਿ ਪੀਤੰਬਰ ਬਰ ਪਾਈ॥ ਸਮਝੀ ਪ੍ਰੀਤ, ਬਿਰਦ ਬਡਿਆਈ॥੬॥

ਇਸ ਤਰ੍ਹਾਂ ਵਿਚਾਰ ਕੇ, ਪ੍ਰਮੇਸ਼੍ਵਰ ਨੇ, ਇੱਕ ਵਿੱਦਯਾਰਥੀ ਦਾ ਰੂਪ ਧਾਰ ਕੇ, ਉਸ ਬ੍ਰਾਹਮਣ ਦੇ ਘਰ ਚਲੇ ਗਏ, ਅਤੇ ਉਸ ਬ੍ਰਾਹਮਣ ਦੇ ਘਰ ਜਾ ਕੇ, ਅਵਾਜ਼ ਦਿੱਤੀ, ਕਿ ਮਾਤਾ ਜੀ ਦਰਵਾਜਾ ਖੋਲੋ-ਮੈਨੂੰ ਪੰਡਤ ਜੀ ਨੇ, ਬਹੁਤ ਸਾਰਾ ਧਨ ਦੇ ਕੇ ਭੇਜਿਆ ਹੈ,-ਬ੍ਰਾਹਣੀ ਨੇ ਇਹ ਗੱਲ, ਸੁਣ ਕੇ, ਸੋਚਿਆ, ਇਹ ਕੋਈ, ਸਾਡੇ ਨਾਲ ਮਖੌਲ ਕਰਨ ਵਾਲਾ ਹੀ ਹੈ-ਪਰ ਮਹਾਰਾਜ ਬਾਹਰਿ ਖੜੇ, ਬਾਰ-ਬਾਰ ਕਹਿੰਦੇ ਹਨ, ਹੇ ਮਾਤਾ ਜੀ' ਮੈਂ ਪੰਡਤ ਜੀ ਦਾ, ਵਿੱਦਯਾਰਥੀ ਹਾਂ-ਮੈਨੂੰ ਉਨ੍ਹਾਂ ਨੇ, ਬਹੁਤ ਸਾਰਾ ਧਨ ਦੇ ਕੇ, ਭੇਜਿਆ ਹੈ, ਅਤੇ ਕਿਹਾ,-ਮਾਤਾ ਜੀ! ਮੈਨੂੰ ਧਨ ਦੀ, ਗਠੜੀ ਦਾ, ਬਹੁਤ

ਭਾਰ ਲੱਗ ਰਿਹਾ ਹੈ-ਛੇਤੀ ਦਰਵਾਜਾ ਖੋਲ੍ਹੋ,-ਜਦ ਇਸ ਤਰ੍ਹਾਂ, ਬਹੁਤ ਵਾਰ ਕਿਹਾ-ਤਾਂ ਕਿਤੇ, ਬੜੇ ਸੰਕੋਚ ਨਾਲ, ਬ੍ਰਾਹਮਣੀ ਨੇ ਦਰਵਾਜਾ ਖੋਲ੍ਹਿਆ,-ਤਾਂ ਦੇਖਿਆ-ਕਿ ਠੀਕ, ਇੱਕ ਬ੍ਰਾਹਮਣ ਮੁੰਡਾ, ਭਾਰ ਲਈ ਖੜ੍ਹਾ ਹੈ।

ਯਥਾ— ਤਬ ਤਾਕੇ ਬਨ, ਬਿੱਦਯਾ ਅਰਥੀ॥ ਪਹੁੰਚੇ ਜਹਾਂ, ਨਾਰਿ ਦਿਜ ਬਰ ਕੀ॥
ਰੀ ਮਾਤਾ ਅਬ ਖੋਲ ਕਿਵਾਰਾ॥ ਧਨ ਗਨ ਭੇਜਿਓ, ਪੰਡਤ ਭਾਰਾ॥੭॥
ਸੁਨਿ ਸੁਨਿ, ਸੋ ਸੁੰਦਰਿ ਸਕੁੱਚਾਈ॥ ਸਮਝ ਸਮਝ, ਮਨ ਮਿਥਯਾ ਪਾਈ॥
ਪੁਨਿ ਪੁਨਿ ਹਰਿ ਕਹਿ, ਖੋਲਤ ਨਾਹੀ॥ ਮੈ ਬਿੱਦਯਾਰਥਿ, ਤਵ ਪਤਿ ਆਂਹੀ॥੮॥
ਤਬ ਨਿਜ ਦੁਆਰ ਕਿਵਾਰ ਉਘਾਰਾ॥ ਲੱਖਯੋ ਰੂਪ ਦਿਜ ਕੋ, ਹਰਿ ਧਾਰਾ॥
ਤਵ ਕੋ ਨਾਮ, ਅਹੈ ਸੁਖ ਧਾਮੂ॥ ਬੋਲੇ ਬਿਹੱਸਿ, ਬਿਰਦ ਧਰ ਰਾਮੂ॥੯॥

ਜਦ ਭਾਰ ਲਾਹ ਕੇ, ਹੇਠ ਰੱਖ ਦਿੱਤਾ-ਤਾਂ ਬ੍ਰਾਹਮਣੀ ਨੇ ਕੀ ਦੇਖਿਆ, ਕਿ ਉਸ ਗੱਠੜੀ ਵਿੱਚ, ਬਹੁਤ ਸਾਰਾ, ਅਨਗਿਣਤ ਧਨ ਹੈ, ਇਸ ਤਰ੍ਹਾਂ, ਧਨ ਨੂੰ ਦੇਖ ਕੇ, ਬੜੀ ਪ੍ਰਸੰਨ ਹੋਈ-ਅਤੇ ਪੁੱਛਿਆ-ਹੇ ਪੁਤ੍ਰ ਤੇਰਾ ਨਾਮ ਕੀ ਹੈ,-ਉਸ ਵਕਤ ਹੱਸ ਕੇ, ਉਸ ਵਿੱਦਯਾਰਥੀ ਰੂਪ, ਭਗਵਾਨ ਨੇ, ਕਿਹਾ-ਹੇ ਮਾਤਾ ਮੈਂ, ਆਪ ਜੀ ਦਾ ਦਾਸ, 'ਬਿਸੂੰਭਰਾ' ਹਾਂ-ਅਤੇ ਪੰਡਤ ਜੀ ਦਾ, ਖਾਸ ਵਿੱਦਯਾਰਥੀ ਹਾਂ, ਹੁਣ ਤੁਸੀਂ ਇਸ ਧਨ ਨੂੰ, ਆਪਣੇ ਘਰ ਵਿੱਚ ਰੱਖੋ-ਅਤੇ ਫੇਰ ਕਿਹਾ-ਹੇ ਮਾਤਾ, ਇਹ ਗੱਲ, ਪੰਡਤ ਜੀ ਨੂੰ, ਜ਼ਰੂਰ ਕਹਿ ਦੇਣੀ, ਕਿ ਓਹੁ ਆਪ ਜੀ ਦਾ, 'ਬਿਸੂੰਭਰਾ' ਵਿੱਦਯਾਰਥੀ, ਆਇਆ ਸੀ, ਅਤੇ ਇਹ ਧਨ ਦੇ ਗਿਆ ਹੈ।

ਯਥਾ— ਮੈ ਬਿਸੂੰਭਰਾ, ਮਾਤ ਤਵ ਦਾਸਾ॥ ਪੰਡਤ ਕੋ ਬਿੱਦਯਾਰਥਿ ਖਾਸਾ॥
ਯਹ ਧਨ ਅਨਗਨ, ਧਾਮਹਿ ਰਾਖੀ॥ ਕਹਿਹੁ ਮਾਤ, ਦਿਜ ਬਰ ਸਾਖੀ॥੧੦॥

ਅਤੇ ਇਹ, ਮੇਰਾ ਸੋਹਣਾ ਜਿਹਾ, ਪੀਤਾਂਬਰ ਹੈ, ਇਹ ਪੰਡਤ ਜੀ ਨੂੰ, ਦੇ ਦਿਆ ਜੇ, ਅਤੇ ਇਸ ਪ੍ਰਕਾਰ, ਉਨ੍ਹਾਂ ਨੂੰ ਕਹਿਣਾ, ਕਿ ਮੇਰੇ ਨਾਮ ਨੂੰ, ਬਿਆਸ ਆਦਿਕਾਂ ਵਿੱਚ, ਇਹ ਸ਼ਕਤੀ ਨਹੀਂ ਹੈ, ਕਿ ਮਿੱਥਯਾ ਹੀ ਲਿਖ ਦੇਣ, ਓਹੁ ਜੋ ਵੀ, ਲਿਖਦੇ ਹਨ, ਸਤ ਹੀ ਲਿਖਦੇ ਹਨ। ਇਤਨਾ ਕਹਿ ਕੇ-ਭਗਵਾਨ ਚਲੇ ਗਏ।

ਯਥਾ— ਤਿਸ ਭੇਜਿਓ ਧਨ, ਹਮ ਪਹੁੰਚਾਵਾ॥ ਪੀਤਾਂਬਰ ਅਬ, ਲੇਹੁ ਸੁਹਾਵਾ॥
ਮਮ ਨਾਮਹਿ, ਮਿਥਯਾ ਕੋ ਕਰਹੀ॥ ਯਹ ਸ਼ਕਤਹਿ, ਨਹਿ ਬਿਆਸਹਿ ਧਰਹੀ॥੧੧॥

ਇੱਧਰ ਬ੍ਰਾਹਮਣ ਧਿਆਨ ਆਦਿ ਕਰਕੇ, ਸ਼ਾਂਤ ਚਿੱਤ ਹੋ ਗਿਆ,-ਤਾਂ ਬ੍ਰਾਹਮਣ ਉੱਠ ਕੇ, ਘਰ ਨੂੰ ਆਇਆ, ਆ ਕੇ ਕੀ ਦੇਖਦਾ ਹੈ, ਕਿ ਘਰ ਵਿੱਚ, ਬਹੁਤ ਸਾਰਾ ਧਨ ਪਿਆ ਹੈ-ਅਤੇ ਇਸਤ੍ਰੀ, ਬੜੀ ਪ੍ਰਸੰਨ ਹੈ-ਇਤਨੇ ਨੂੰ ਇਸਤ੍ਰੀ ਨੇ, ਬੜੇ ਸਤਿਕਾਰ ਨਾਲ, ਪੰਡਤ ਜੀ ਨੂੰ ਬਿਠਾ ਕੇ, ਵਿੱਦਯਾਰਥੀ ਵਾਲੀ, ਸਾਰੀ ਗੱਲ ਕਹਿ ਸੁਣਾਈ।

ਯਥਾ— ਦਿਜ ਮਨ ਸ਼ਾਂਤ ਭਇਓ ਤਬ ਆਇਓ॥ ਅਗਰ ਸੁਦਾਮਾ ਵਤ ਧਨ ਪਾਇਓ॥੧੨॥

ਤਦ ਮਨ ਵਿੱਚ, ਬੜਾ ਪਛੁਤਾਵਾ ਲੱਗਾ,-ਕਿ ਮੈਂ ਈਸ਼੍ਵਰ ਦੇ ਨਾਮ ਨੂੰ, ਝੂਠਾ ਕਹਿ ਕੇ, ਜੋ ਮਿਟਾਇਆ ਹੈ, ਇਹ ਚੰਗਾ ਨਹੀਂ ਕੀਤਾ,-ਇਨ੍ਹਾਂ ਤੁੱਛ ਪਦਾਰਥਾਂ ਵਾਸਤੇ,-ਮੈਂ ਈਸ਼੍ਵਰ ਨਾਮ ਵਿੱਚ-ਦੋਸ਼ ਅਰੋਪਣ ਕੀਤਾ ਹੈ,-ਇਹ ਮੈਥੋਂ ਚੰਗਾ ਨਹੀਂ ਹੋਇਆ,-ਫੇਰ ਈਸ਼੍ਵਰ ਦੀ ਕ੍ਰਿਪਾਲਤਾ ਦੇਖ ਕੇ, ਕਿ ਓਹੁ ਪਰਮਾਤਮਾ, ਕਿਸ ਤਰ੍ਹਾਂ, ਭਗਤਾਂ ਉੱਪਰ ਹਮੇਸ਼ਾ ਕਿਰਪਾ ਕਰ ਰਿਹਾ ਹੈ,-ਇਸ ਤਰ੍ਹਾਂ ਸੋਚ ਕੇ, ਬ੍ਰਾਹਮਣ ਦੇ ਮਨ ਵਿੱਚ, ਭਗਤੀ ਰੂਪ ਸਮੁੰਦ੍ਰ, ਠਾਠਾਂ ਮਾਰਨ ਲੱਗ ਪਿਆ,-ਅਤੇ ਉਸੀ ਦੇ ਧਿਆਨ ਵਿੱਚ, ਫਿਰ ਜੁੜ ਗਿਆ।

ਯਥਾ— ਸਮਝ ਸਮਝ, ਹਰਿ ਭਗਤ ਬਡਾਈ॥ ਉਰ ਦਿਜ ਕੇ, ਭਗਤੀ ਉਠ ਆਈ॥੧੩॥

ਉਸ ਵਕਤ ਧਿਆਨ ਵਿੱਚ, ਇਸਥਿਤ ਹੋਏ, ਬ੍ਰਾਹਮਣ ਨੂੰ, ਭਗਵਾਨ ਨੇ ਦਰਸ਼ਨ ਦੇ ਕੇ, ਕਿਹਾ-ਹੇ ਬ੍ਰਾਹਮਣ ਤੂੰ, ਇਸ ਗੱਲ ਦੀ ਚਿੰਤਾ ਨ ਕਰ, ਕਿ ਮੈਂ ਈਸ਼੍ਵਰ ਨਾਮ ਵਿੱਚ, ਦੋਸ਼ ਅਰੋਪਣ ਕੀਤਾ ਹੈ,-ਇਹ ਤਾਂ, ਮੇਰੀ ਆਪਣੀ ਹੀ ਇੱਛਾ ਸੀ,-ਕਿ ਨਾਮ ਦੇ ਮਹਾਤਮ ਨੂੰ, ਵਿਸ਼ੇਸ਼ ਕਰਕੇ ਪ੍ਰਗਟ ਕਰਾਂ-ਇਨਾਂ ਕਹਿਣ ਤੋਂ ਬਾਅਦ, ਬ੍ਰਾਹਮਣ ਦਾ

ਧਿਆਨ, ਖੁੱਲ੍ਹ ਗਿਆ,-ਅਤੇ ਹਮੇਸ਼ਾ ਲਈ, ਦੋਵੇਂ ਹੀ ਇੱਕ ਰਸ ਭਗਤੀ ਵਿੱਚ ਜੁੜ ਗਏ।

ਸੋ ਇਸ ਕਰਕੇ ਪ੍ਰਮਾਤਮਾ ਹੀ ਸਾਰੇ ਬਿਸ੍ਵ ਦਾ ਭਰਣ ਪੋਸ਼ਣ, ਯਾਨੇ ਸਭ ਦੀ ਪਾਲਨਾ ਕਰ ਰਿਹਾ ਹੈ।

ਯਥਾ— ਪੜ੍ਹੇ ਸੁਨੇ ਯਾ ਕਥਾ ਕਉ, ਉਪਜੈ ਪ੍ਰੀਤ ਬਿਸਾਲ॥
ਰਸਿਕਨ ਕੇ ਬਸ ਕਰਨ ਕੀ, ਯਹ ਮੁਕਤਮਣਿ ਮਾਲ॥
ਹਰਿ ਨਿਹਾਲ ਯਾ ਚਰਿਤ ਹਰਿ, ਜਾਨਤ ਕੋ ਮਤਿਮੰਤ॥
ਭਜ ਤਾਹਿ ਸ੍ਰੀ ਖਾਲਸਾ, ਜੋ ਹਰਿ ਬਪੁ, ਧਰ ਹਰਿ ਸੰਤ॥

ਯਥਾ ਹੋਰ— ਕਰ ਭਰੋਸ ਹਰਿ ਨਾਮ ਜਪੀਜੈ॥ ਉਦਰ ਭਰਨ ਹਿਤ, ਚਿੰਤ ਨ ਕੀਜੈ॥
ਦਸਮ ਗੁਰੂ, ਕਰ ਹਿਤ ਉਪਦੇਸਾ॥ ਸੁਨਹੁ ਖਾਲਸਾ ਸੁਖਦ ਸੁਦੇਸਾ॥
ਨਿਸਦਿਨ ਨਾਮ ਜਪੋ ਕਰਤਾਰਾ॥ ਬਿਸ੍ਵੰਭਰ ਹੈ, ਬਿਰਦ ਅਪਾਰਾ॥



## ਸਰਬੇਸ੍ਵਰ ਹੈਂ॥

ਅਰਥ—ਹੇ ਅਕਾਲ ਪੁਰਖ! ਤੂੰ [ਸਰਬ] = ਸਰਬ ਪ੍ਰਕਾਰ ਦੇ [ਈਸ਼੍ਵਰ] = ਐਸ੍ਵਰਜ (ਵਿਭੂਤਿ) ਦੇ ਸੰਜੁਗਤ ਹੈਂ।

ਯਥਾ—ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥ [੧੧੫੧-ਭੈਰਉ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਹੀ [ਸਰਬ] = ਸਭਨਾਂ ਦਾ ਅਸਲੀ [ਈਸ੍ਵਰ] = ਮਾਲਿਕ ਹੈਂ।

ਯਥਾ— ਪ੍ਰਤਿਪਾਲ ਪ੍ਰਭ ਕ੍ਰਿਪਾਲ, ਕਵਨ ਗੁਨ ਗਨੀ॥ ਅਨਿਕ ਰੰਗ ਬਹੁਤ ਰੰਗ, ਸਰਬ ਕੋ ਧਨੀ॥
[੧੧੫੩-ਭੈਰਉ ਮ: ੫]

## ਜਗਤੇਸ੍ਵਰ ਹੈਂ॥੧੭੫॥

ਅਰਥ—ਹੇ ਅਕਾਲ ਪੁਰਖ! ਤੂੰ ਹੀ [ਸਰਬ] = ਸਾਰੇ ਜਗਤ ਦਾ ਅਸਲੀ [ਈਸ਼੍ਵਰ] = ਸੁਆਮੀ ਹੈਂ।

ਯਥਾ— ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥ ਹਮ ਕਹੀਅਤ ਕਲਿਜੁਗ ਕੇ ਕਾਮੀ॥
[੭੧੦-ਜੈਤਸਰੀ ਬਾਣੀ ਰਵਿਦਾਸ ਜੀ]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਜਗਤ ਰੂਪੀ [ਈਸ਼੍ਵਰ] = ਐਸ੍ਵਰਜ ਦੇ ਸੰਜੁਗਤ ਹੈ।

ਯਥਾ— ਜਗਦੀਸ ਈਸ ਗੋੁਪਾਲ ਮਾਧੋ, ਗੁਣ ਗੋਵਿੰਦ ਵੀਚਾਰੀਐ॥
ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ, ਦਿਨਸੁ ਰੈਣਿ ਚਿਤਾਰੀਐ॥ [੯੨੫-ਰਾਮਕਲੀ ਮ: ੫]

ਯਥਾ ਹੋਰ— ਜਗੰਨਾਥ ਜਗਦੀਸੁਰ ਕਰਤੇ, ਸਭ ਵਸਗਤਿ ਹੈ ਹਰਿ ਕੇਰੀ॥
ਜਨ ਨਾਨਕ ਸਰਣਾਗਤਿ ਆਏ, ਹਰਿ ਰਾਖਹੁ ਪੈਜ ਜਨ ਕੇਰੀ॥ [੧੭੦-ਗਉੜੀ ਮ: ੪]

## ਬ੍ਰਹਮੰਡਸ ਹੈਂ॥

ਪਦ ਅਰਥ—[ਬ੍ਰਹਮੰਡਸ = ਬ੍ਰਹਮੰਡ + ਅਸ] ਬ੍ਰਹਮੰਡ. ਸੰ. ਬ੍ਰਹਮਾਂਡ. (ਬ੍ਰਹਮ + ਅੰਡ) ਬ੍ਰਹਮ ਦਾ ਆਂਡਾ. ਗੋਲਾਕਾਰ ਜਗਤ.-ਮਨੂ ਸਿੰਮ੍ਰਤੀ, ਅਤੇ ਅਨੇਕਾਂ ਪੁਰਾਣਾਂ ਵਿੱਚ ਕਥਾ ਹੈ, ਕਿ ਜਗਤ ਰਚਨਾਂ ਤੋਂ ਪਹਿਲੋਂ, ਇੱਕ ਸੋਨੇ ਰੰਗਾ, ਆਂਡਾ ਪੈਦਾ ਹੋਇਆ, ਜੋ ਹਜ਼ਾਰਾਂ ਵਰ੍ਹੇ ਪਿੱਛੋਂ, ਫੁੱਟ ਕੇ, ਦੋ ਖੰਡ (ਟੁਕੜੇ) ਹੋ ਗਿਆ, ਜਿਸ ਤੋਂ, ਸਤ ਉਪਰਲੇ ਲੋਕ, ਸੁਰਗ ਆਦਿ, ਅਤੇ ਸਤ ਹੇਠਲੇ ਲੋਕ, ਪਾਤਾਲ ਆਦਿ ਬਣੇ॥ ਅਸ. ਸੰ. ਅਸਿ (ਅਸਤੀਤ੍ਵ) ਕ੍ਰਿਆ-ਹੈ। (੨) ਅਸੁ. ਸੰ. ਸੰਗਯਾ-ਪ੍ਰਾਣ।

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸੰਪੂਰਨ ਬ੍ਰਹਮੰਡ ਸਰੂਪ ਹੈਂ, ਕਿਉਂਕਿ ਤੇਰਾ ਸਥੂਲ ਸਰੀਰ, ਵੈਰਾਟ ਹੀ, ਬ੍ਰਹਮਾਂਡ ਹੈ, ਜਿਸਦੇ-ਸੂਰਜ ਚੰਦ੍ਰਮਾ ਨੇਤ੍ਰ, ਅਕਾਸ਼ ਸਿਰ, ਤੇ ਪਤਾਲ ਚਰਨ ਹਨ, ਸੰਪੂਰਨ ਬਨਾਸਪਤੀ ਉਸਦੇ ਰੋਮ, ਨਦੀਆਂ, ਨਾੜੀਆਂ ਅਤੇ ਸਮੁੰਦ੍ਰ ਪੇਟ ਹੈ, ਅਤੇ ਸਾਰੀ ਜੀਵ ਉਸੇ ਵਿੱਚ ਇਸ ਤਰ੍ਹਾਂ ਸਮਾਏ ਹੋਏ ਹਨ, ਜਿਸ ਤਰ੍ਹਾਂ ਗੁੱਲਰ ਦੇ ਫਲ ਵਿੱਚ, ਮੱਛਰ ਹੁੰਦੇ ਹਨ। ਇਸ ਪ੍ਰਕਾਰ-ਸੰਸਾਰ ਦੇ, ਅਕਾਰ ਰੂਪ, ਤੇਰਾ ਸਰੀਰ ਹੋਣ ਕਰਕੇ, ਤੂੰ ਹੀ ਬ੍ਰਹਮੰਡ, ਸਰੂਪ ਹੈਂ।

**ਯਥਾ**— ਤੂ ਬਿਅੰਤੁ ਅਵਿਗਤੁ ਅਗੋਚਰੁ, ਇਹੁ ਸਭੁ ਤੇਰਾ ਆਕਾਰੁ॥
ਕਿਆ ਹਮ ਜੰਤ ਕਰਹਿ ਚਤੁਰਾਈ, ਜਾਂ ਸਭੁ ਕਿਛੁ ਤੁਝੈ ਮਝਾਰਿ॥ [੩੭੯-ਆਸਾ ਮ: ੫]

**ਯਥਾ ਹੋਰ**—ਹਰਿ ਕਾ ਸਭੁ ਸਰੀਰੁ ਹੈ, ਹਰਿ ਰਵਿਆ ਸਭੁ ਆਪੈ॥
ਹਰਿ ਕੀ ਕੀਮਤਿ ਨਾ ਪਵੈ, ਕਿਛੁ ਕਹਣੁ ਨ ਜਾਪੈ॥ [੯੫੩-ਰਾਮਕਲੀ ਵਾਰ ਪਉੜੀ-੧੩]

**ਯਥਾ ਹੋਰ**—ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥ [੨੯੪-ਗਉੜੀ ਸੁਖਮਨੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ ਬ੍ਰਹਮੰਡ ਵਿੱਚ, ਪ੍ਰੀਪੂਰਣ ਹੋ ਰਿਹਾ ਹੈਂ।

**ਯਥਾ**— ਖੰਡ ਬ੍ਰਹਮੰਡ ਪਾਤਾਲ ਦੀਪ, ਰਵਿਆ ਸਭ ਲੋਈ॥
ਜਿਸੁ ਆਪਿ ਬੁਝਾਏ ਸੋ ਬੁਝਸੀ, ਨਿਰਮਲ ਜਨੁ ਸੋਈ॥ [੭੦੬-ਜੈਤਸਰੀ ਵਾਰ ਪਉੜੀ-੧]

**ਯਥਾ ਹੋਰ**—ਤੁਧੁ ਜੇਵਡੁ ਅਵਰੁ ਨ ਭਾਲਿਆ॥ ਤੂੰ ਦੀਪ ਲੋਅ ਪਇਆਲਿਆ॥
ਤੂੰ ਥਾਨਿ ਥਨੰਤਰਿ ਰਵਿ ਰਹਿਆ, ਨਾਨਕ ਭਗਤਾ ਸਚੁ ਅਧਾਰੁ ਜੀਉ॥
[੭੪-ਸਿਰੀ ਰਾਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਾਰੇ [ਬ੍ਰਹਮੰਡਸ] = ਬ੍ਰਹਮੰਡ ਦਾ ਰਚਣਹਾਰ ਹੈਂ, ਕਿਉਂਕਿ ਇਹ ਸਾਰਾ ਪ੍ਰਪੰਚ, ਤੇਰਾ ਹੀ, ਰਚਿਆ ਹੋਇਆ ਹੈ।

**ਯਥਾ**— ਆਪੇ ਖਾਣੀ ਆਪੇ ਬਾਣੀ, ਆਪੇ ਖੰਡ ਵਰਭੰਡ ਕਰੇ॥
ਆਪਿ ਸਮੁੰਦੁ ਆਪਿ ਹੈ ਸਾਗਰੁ, ਆਪੇ ਹੀ ਵਿਚਿ ਰਤਨ ਧਰੇ॥
[੫੫੨-ਬਿਹਾਗੜਾ ਵਾਰ ਪਉੜੀ-੯]

**ਯਥਾ ਹੋਰ**—ਜਿਹ ਅੰਡ ਤੇ ਬ੍ਰਹਮੰਡ॥ ਕੀਨੇ ਸੁ ਚੌਦਹ ਖੰਡ॥
ਸਭ ਜਗਤ ਕੀਨ ਪਸਾਰ॥ ਅਬਿਯਕਤ, ਰੂਪ ਉਦਾਰ॥ [ਅਕਾਲ ਉਸਤਤਿ ਛੰਦ ਨੰ:-੩੭]

**ਚੌਥਾ ਅਰਥ**—ਹੇ ਅਕਾਲ ਪੁਰਖ! ਸਾਰੇ ਬ੍ਰਹਮੰਡ ਦਾ, ਤੂੰ ਹੀ [ਅਸ] = ਪ੍ਰਾਣ ਸਰੂਪ ਹੈਂ, ਕਿਉਂਕਿ ਸਾਰਾ ਪ੍ਰਪੰਚ, ਤੇਰੇ ਆਸਰੇ ਹੀ ਇਸਥਿਤ ਹੈ।

**ਯਥਾ**— ਅਬਿਨਾਸੀ ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ ਬ੍ਰਹਮੰਡ॥
ਅਲਖ ਅਭੇਵ ਪੁਰਖ ਪਰਤਾਪ॥ ਆਪਿ ਜਪਾਏ ਤ ਨਾਨਕ ਜਾਪ॥
[੨੮੨-ਸੁਖਮਨੀ ਅਸਟਪਦੀ—੧੪]

**ਯਥਾ ਹੋਰ**—ਪਾਰਬ੍ਰਹਮ ਪੂਰਨ ਪਰਮੇਸੁਰ, ਮਨ ਤਾਕੀ ਓਟ ਗਹੀਜੈ ਰੇ॥
ਜਿਨਿ ਧਾਰੇ ਬ੍ਰਹਮੰਡ ਖੰਡ ਹਰਿ, ਤਾਕੋ ਨਾਮੁ ਜਪੀਜੈ ਰੇ॥ [੨੦੯-ਗਉੜੀ ਮ: ੫]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਹੀ ਬ੍ਰਹਮ ਦੇ, ਸੁਰਨ ਜੈਸੇ ਸੁਨੈਹਰੀ [ਅੰਡ] = ਅੰਡੇ ਤੋਂ, ਇਸ ਬ੍ਰਹਮੰਡ ਨੂੰ ਰਚਣਾ ਕੀਤਾ ਹੈ, ਕਿਉਂਕਿ ਜਗਤ ਰਚਨਾ ਤੋਂ ਪਹਿਲੇ, ਜੀਵਾਂ ਦੇ ਅਦ੍ਰਿਸ਼ਟਾਂ (ਕਰਮਾਂ) ਦੇ ਸੰਜੁਗਤ, ਤੇਰੀ ਪ੍ਰੇਰਨਾ ਨਾਲ, ਮਾਇਆ ਵਿਖੇ, ਚੇਤਨ ਬ੍ਰਹਮ ਦੇ, ਪ੍ਰਤੀਬਿੰਬ ਦੁਆਰਾ, ਉਤਪੰਨ, ਮਹਤੱਤ੍ਵ ਆਦਿਕ ਸਾਰੇ ਤੱਤਾਂ ਦੇ, ਇੱਕਠ

ਤੋਂ, ਬਹੁਤ ਵੱਡੇ ਅਕਾਰ ਦਾ, ਸ੍ਵਰਨ ਜੈਸਾ, ਸੁਨੈਹਰੀ ਅੰਡਾ, ਉਤਪੰਨ ਹੋਇਆ, ਜਦ ਉਸਨੂੰ, ਇਸੇ ਰੂਪ ਵਿੱਚ, ਪਏ ਨੂੰ, ਹਜ਼ਾਰਾਂ ਦਿੱਬ ਸਾਲ ਬੀਤ ਗਏ, ਤਦ ਤੂੰ ਹੀ ਉਸ ਵਿੱਚ, ਪ੍ਰੇਰਨਾ ਦੇ ਰੂਪ ਨਾਲ, ਪ੍ਰਵੇਸ਼ ਕਰਕੇ ਉਸ ਨੂੰ ਤੋੜਿਆ ਅਤੇ ਉੱਪਰ ਦੇ, ਸ੍ਵਰਗ ਆਦਿ ਸਤ ਲੋਕਾਂ ਦੀ, ਹੇਠਾਂ ਦੇ ਪਾਤਾਲ ਆਦਿ, ਸਤ ਲੋਕਾਂ ਦੀ, ਰੱਚਨਾ ਨੂੰ ਰਚਿਆ ਹੈ, ਇਸ ਕਰਕੇ ਤੂੰ ਹੀ ਇਸ ਗੋਲਾਕਾਰ ਬ੍ਰਹਮੰਡ-ਰੂਪ ਪ੍ਰਪੰਚ ਨੂੰ ਰਚਣ ਵਾਲਾ ਹੈਂ।

ਯਥਾ— ਜਿਹ ਅੰਡਹ ਤੇ ਬ੍ਰਹਮੰਡ ਰਚਿਓ॥ ਦਸਚਾਰ ਕਰੀ ਨਵ ਖੰਡ ਸਚਿਓ॥
ਰਜ ਤਾਮਸ ਤੇਜ ਅਤੇਜ ਕੀਓ॥ ਅਨਭਉ ਪਦ ਆਪ ਪ੍ਰਚੰਡ ਲੀਓ॥
[ਅਕਾਲ ਉਸਤਤਿ ਛੰਦ ਨੰ:-੧੪੬]

ਯਥਾ ਹੋਰ— ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥
ਧਰਤਿ ਅਕਾਸੁ ਕੀਏ ਬੈਸਣ ਕਉ ਥਾਉ॥ ਰਾਤ ਦਿਨੰਤੁ ਕੀਏ ਭਉ ਭਾਉ॥
ਜਿਨਿ ਕੀਏ ਕਰਿ ਵੇਖਣਹਾਰਾ॥ ਅਵਰੁ ਨ ਦੂਜਾ ਸਿਰਜਣਹਾਰਾ॥ [੮੩੯-ਬਿਲਾਵਲ ਮ: ੧]

## ਖਲ ਖੰਡਸ ਹੈਂ॥

{ ਪਦ ਅਰਥ—ਖਲ. ਇਸਦਾ ਸੰਪਰਦਾਈ ਅਰਥ-'ਨਿਸ਼ਚੇ' ਵੀ ਕਰਦੇ ਹਨ, (੨) ਵਿਸ਼ੇਸ਼ਣ-ਦੁਸ਼ਟ. ਮੂਰਖ. ਨਿਰਦਈ। ਖੰਡਸ-ਵਿਸ਼ੇਸ਼ਣ-ਖੰਡਣ ਕਰਤਾ. ਭਾਵ ਅਰਥ-ਮਾਰਨ ਵਾਲਾ (੨) [ਖੰਡਿਸ = ਖੰਡ + ਈਸ] - ਖੰਡਾਂ ਦਾ ਮਾਲਕ। }

ਅਰਥ—ਹੇ ਅਕਾਲ ਪੁਰਖ! ਤੂੰ [ਖਲ] = ਦੁਸ਼ਟਾਂ ਦੇ [ਖੰਡਸ] = ਨਾਸ ਕਰਨ ਵਾਲਾ ਹੈਂ।

ਯਥਾ— ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ॥ ਨਾਨਕ ਰਤਾ ਸਚਿ ਨਾਇ, ਹਰਿ ਵੇਖੈ ਸਦਾ ਹਜੂਰੇ॥
[੧੩੩-ਮਾਝ ਮ: ੫]

ਯਥਾ ਹੋਰ— ਦੁਸਟ ਗੰਜਨ ਸੱਤ੍ਰ ਭੰਜਨ, ਪਰਮ ਪੁਰਖ ਪ੍ਰਮਾਥ॥
ਦੁਸਟ ਹਰਤਾ ਸ੍ਰਿਸਟ ਕਰਤਾ, ਜਗਤ ਮਹਿ ਜਿਹ ਗਾਥ॥ [ਅਕਾਲ ਉਸਤਤਿ ਛੰਦ ਨੰਬਰ-੧੯੨]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ [ਖਲ] = ਨਿਸ਼ਚੇ ਕਰਕੇ [ਖੰਡਸ] = ਖੰਡਾਂ ਦਾ [ਈਸ] = ਈਸ਼੍ਵਰ (ਮਾਲਿਕ) ਹੈਂ, ਕਿਉਂਕਿ ਸਭ ਖੰਡ ਬ੍ਰਹਮੰਡ ਤੂੰ ਹੀ ਰਚੇ ਹਨ।

ਯਥਾ— ਖੰਡ ਪਤਾਲ ਅਸੰਖ, ਮੈ ਗਣਤ ਨ ਹੋਈ॥ ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ॥
[੧੨੮੩-ਮਲਾਰ ਕੀ ਵਾਰ ਪਉੜੀ—੧੨]

ਯਥਾ ਹੋਰ— ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ॥ [੪੬੩-ਆਸਾ ਦੀ ਵਾਰ ਸਲੋਕ ਮ: ੧]

ਯਥਾ ਹੋਰ— ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ, ਇਕੁ ਗੁਨੁ ਨਹੀ ਮੂਰਖਿ ਜਾਤਾ ਰੇ॥ [੬੧੨-ਸੋਰਠ ਮ: ੫]

ਯਥਾ ਹੋਰ— ਪਾਰਬ੍ਰਹਮ ਪੂਰਨ ਪਰਮੇਸੁਰ, ਮਨ ਤਾਕੀ ਓਟ ਗਹੀਜੈ ਰੇ॥
ਜਿਨਿ ਧਾਰੇ ਬ੍ਰਹਮੰਡ ਖੰਡ ਹਰਿ, ਤਾਕੋ ਨਾਮੁ ਜਪੀਜੈ ਰੇ॥ [੨੦੯-ਗਉੜੀ ਮ: ੫]

## ਪਰ ਤੇ ਪਰ ਹੈਂ॥

{ ਪਦ ਅਰਥ—ਪਰ. ਸੰ. ਵਿਸ਼ੇਸ਼ਣ-ਜੋ ਪਰੇ ਹੋਵੇ. ਦੂਰ. (੨) ਸ੍ਰੇਸ਼ਟ। }

ਅਰਥ—ਹੇ ਅਕਾਲ ਪੁਰਖ! ਤੂੰ ਪਰੇ ਤੋਂ ਵੀ ਪਰੇ ਹੈਂ, ਕਿਉਂਕਿ ਜੋ ਬ੍ਰਹਮਾ ਆਦਿਕ ਦੇਵਤੇ, ਸੰਸਾਰੀ ਜੀਵਾਂ ਦੀ ਨਜ਼ਰਾਂ ਤੋਂ ਪਰੇ (ਓਲੇ) ਹਨ, ਤੂੰ ਓਨ੍ਹਾਂ ਦੀ, ਨਜ਼ਰਾਂ ਤੋਂ ਵੀ ਪਰੇ (ਓਲੇ) ਹੈਂ, ਕਿਉਂਕਿ ਤੇਰਾ ਸਰੂਪ ਅਤੀਅੰਤ ਸੂਖਸ਼ਮ ਹੈ।

**ਯਥਾ**— ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ, ਇਕੁ ਲਾਏ ਦੀ ਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ॥ [੭-ਜਪੁਜੀ ਸਾਹਿਬ]

**ਯਥਾ ਹੋਰ**— ਤੁਮ ਵਡ ਪੁਰਖ ਬਡ ਅਗਮ ਅਗੋਚਰ, ਹਮ ਢੂੰਢਿ ਰਹੇ. ਪਾਈ ਨਹੀ ਹਾਥ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਤੂ ਆਪਨ ਜਾਨਹਿ ਆਪਿ ਜਗੰਨਾਥ॥
[੧੨੯੬-ਕਾਨੜਾ ਮ: ੪]

**ਯਥਾ ਹੋਰ**— ਸਭ ਤੇ ਪਰੈ ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ॥
ਓਤਿ ਪੋਤਿ ਮਿਲਿਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ॥ [੧੨੯੯-ਕਾਨੜਾ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਇਸ ਸਰੀਰ ਤੋਂ ਪਰੇ, ਜੋ ਇੰਦ੍ਰੀਆਂ, ਤੇ ਮਨ ਬੁੱਧੀ ਆਦਿਕ ਹਨ, ਤੂੰ ਪ੍ਰਤੱਯਕ ਆਤਮਾ ਹੋਣ ਕਰਕੇ, ਉਨ੍ਹਾਂ ਤੋਂ ਵੀ ਪਰੇ ਹੈਂ, ਕਾਰਨ ਇਹ, ਕਿ ਪ੍ਰਾਣਮਯ, ਮਨੋਮਯ, ਵਿੱਗਯਾਨਮਯ ਆਦਿਕ ਸਰਬ ਕੋਸ਼ਾਂ ਤੋਂ ਪਰੇ, ਅੰਤਰ ਤੋਂ ਅੰਤਰ, ਪ੍ਰਤਯੱਕ ਆਤਮਾ ਹੈਂ।

**ਯਥਾ**— ਤੁਮ ਹਰਿ ਸਰਵਰ ਅਤਿ ਅਗਾਹ, ਹਮ ਲਹਿ ਨ ਸਕਹਿ ਅੰਤੁ ਮਾਤੀ॥
ਤੂ ਪਰੈ ਪਰੈ ਅਪਰੰਪਰੁ ਸੁਆਮੀ, ਮਿਤਿ ਜਾਨਹੁ ਆਪਨ ਗਾਤੀ॥ [੬੬੮-ਧਨਾਸਰੀ ਮ: ੪]

**ਯਥਾ ਹੋਰ**— ਪੰਚ ਤਤੁ ਮਿਲਿ ਕਾਇਆ ਕੀਨੀ॥ ਜਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ, ਹਰਿ ਪਾਈਐ ਸਬਦਿ ਵੀਚਾਰਾ ਹੇ॥ [੧੦੩੦-ਮਾਰੂ ਮ: ੧]

ਭਾਵ-ਇਹ, ਕਿ ਪ੍ਰਮਾਤਮਾ, ਅੰਤਰ ਆਤਮਾ ਹੋਣ ਕਰਕੇ, ਸਾਰੇ ਸੰਘਾਤ (ਮਨ ਬੁੱਧੀ ਆਦਿ) ਤੋਂ ਪਰੇ ਹੈ, ਇਸ ਲਈ ਉਸਨੂੰ 'ਪਰ ਤੇ ਪਰ ਹੈ" ਕਰਕੇ ਕਿਹਾ ਹੈ, ਕਿ ਪਰੇ ਤੋਂ ਵੀ ਪਰੇ ਹੈ, ਯਾਨੇ ਉਸਦਾ ਇਕ ਨਾਮ 'ਪਰੇ ਪਰੇ' ਵੀ ਹੈ, ਜਿਸ ਦਾ ਜਾਪ, ਮਨ ਬੁੱਧੀ ਨੂੰ ਸ਼ੁੱਧ ਕਰਕੇ, ਪ੍ਰਭੂ ਨਾਲ ਅਭੇਦ (ਇਕ ਰੂਪ) ਕਰ ਦਿੰਦਾ ਹੈ—

**{ ਸਾਖੀ- 'ਪਰੇ ਪਰੇ' ਦੇ ਨਾਮ ਜਪਣ ਨਾਲ, ਇੱਕ ਪ੍ਰੇਮੀ ਭਗਤ ਨੂੰ, ਪ੍ਰਭੂ ਦੀ ਪ੍ਰਾਪਤੀ ਹੋਣ ਦਾ ਵਰਨਨ। }**

ਇੱਕ ਵਾਰੀ, ਬ੍ਰਹਮ ਸਰੋਤ੍ਰੀ ਬ੍ਰਹਮ ਨੇਸ਼ਠੀ, ਮਹਾਪੁਰਸ਼ਾਂ ਪਾਸ, ਇੱਕ ਸਿੱਧਾ ਸਾਦਾ ਅਤੇ ਭੋਲਾ-ਭਾਲਾ, ਅਤੀਅੰਤ ਸ਼ਰਧਾਲੂ, ਪ੍ਰੇਮੀ ਭਗਤ ਆਇਆ, ਅਤੇ ਕਿਹਾ ਮਹਾਰਾਜ ਜੀ, ਮੈਨੂੰ ਵੀ ਗੁਰਮੰਤ੍ਰ ਦਾ ਉਪਦੇਸ਼ ਦੇਵੋ, ਜਿਸਦੇ ਜਾਪ ਨਾਲ, ਮੈਨੂੰ ਭਗਵਾਨ ਦੇ ਦਰਸ਼ਨ ਹੋ ਜਾਣ, ਮਹਾਪੁਰਸ਼ਾਂ ਨੇ ਕਿਹਾ, ਭਲਿਆ ਲੋਕਾ, ਪਹਿਲਾ ਇੱਥੇ, ਸਾਧ ਸੰਗਤ ਵਿੱਚ ਰਹਿ ਕੇ, ਸਾਲ ਭਰ ਸੇਵਾ ਕਰ, ਤਾਂਕਿ ਤੈਨੂੰ, ਸਾਧ ਸੰਗਤ ਦੀ, ਰਹਿਣੀ-ਬਹਿਣੀ ਆ ਜਾਵੇ।

ਤਦ ਓਹੁ ਪ੍ਰੇਮੀ, ਬੜਾ ਸ਼ਰਧਾ, ਤੇ ਪ੍ਰੇਮ ਨਾਲ, ਸੇਵਾ ਕਰਨ ਲੱਗ ਪਿਆ, ਜਦ ਇੱਕ ਸਾਲ ਬੀਤ ਗਿਆ, ਤਦ ਪ੍ਰੇਮੀ ਨੇ, ਮਹਾਪੁਰਸ਼ਾਂ ਪਾਸ ਆ ਕੇ, ਫੇਰ ਬੇਨਤੀ ਕੀਤੀ, ਮਹਾਰਾਜ ਜੀ, ਹੁਣ ਮੈਨੂੰ, ਨਾਮ ਦਾ ਉਪਦੇਸ਼ ਦੇਵੋ, ਤਦ ਮਹਾ ਪੁਰਸ਼ਾਂ ਨੇ, ਉਸ ਵੱਲ ਦੇਖ ਕੇ ਕਿਹਾ, ਭਲਿਆ ਲੋਕਾ, ਧੀਰਜਾ ਦੇ ਨਾਲ, ਅਜੇ ਇੱਕ ਸਾਲ ਭਰ, ਹੋਰ ਸਾਧ ਸੰਗਤ ਦੀ ਸੇਵਾ ਕਰ, ਤਾਂਕਿ ਤੇਰਾ, ਤਨ ਮਨ ਸ਼ੁੱਧ ਹੋ ਜਾਵੇ, ਫਿਰ ਤੈਨੂੰ ਉਪਦੇਸ਼ ਦੇਵਾਂਗੇ, ਤਦ ਓਹੁ ਸ਼ਰਧਾਲੂ ਪ੍ਰੇਮੀ ਭਗਤ, ਸਤ ਬਚਨ ਕਹਿ ਕੇ, ਸਾਧ ਸੰਗਤ ਦੀ ਸੇਵਾ ਵਿੱਚ ਲੱਗ ਪਿਆ, ਅਤੇ ਸੇਵਾ ਵਿੱਚ, ਚਿੱਤ ਇਤਨਾ ਮਗਨ ਹੋ ਗਿਆ, ਜਿਸ ਨਾਲ, ਮਨ ਦੀਆਂ ਸਭ ਵਾਸ਼ਨਾਵਾਂ ਹੀ ਸ਼ਾਂਤ ਹੋ ਗਈਆਂ, ਮਨ ਸ਼ੁੱਧ ਹੋ ਕੇ, ਅਡੋਲ ਰਹਿਣ ਲੱਗ ਪਿਆ,-ਜਦ ਇਸ ਤਰ੍ਹਾਂ ਸੇਵਾ ਕਰਦਿਆਂ, ਦੋ ਸਾਲ ਬੀਤ ਗਏ, ਤਾਂ ਇੱਕ ਦਿਨ ਮਹਾਪੁਰਸ਼ਾਂ ਨੇ, ਉਸਨੂੰ ਸੱਦ ਕੇ ਕਿਹਾ, ਭਾਈ ਗੁਰਮੁਖਾ! ਤੂੰ ਸਵੇਰੇ ਸਾਡੇ ਪਾਸ ਆਂਵੀ, ਤੈਨੂੰ ਗੁਰਮੰਤ੍ਰ ਦਾ ਉਪਦੇਸ਼ ਦੇਵਾਂਗੇ, ਫੇਰ ਉਸ ਨਾਮ ਦਾ, ਜਾਪ ਕਰਿਆ ਕਰੀਂ,

ਤਦ ਤੈਨੂੰ ਵੀ ਭਗਵਾਨ ਦੇ ਦਰਸ਼ਨ ਹੋ ਜਾਣਗੇ।

ਪਰ ਦੂਸਰੇ ਦਿਨ, ਕੁਦਰਤੀ ਸੰਤਾਂ ਦੇ ਦਰਸ਼ਨ ਕਰਨ ਲਈ, ਇੱਕ ਰਾਜੇ ਦੇ ਆਉਣ ਦਾ ਸਮਾਗਮ ਬਣ ਗਿਆ, ਤੇ ਰਾਜੇ ਦੇ ਬੰਦਿਆਂ ਨੇ ਆ ਕੇ, ਸਭ ਜਗ੍ਹਾ ਦੀ, ਸਫ਼ਾਈ ਆਦਿ ਕਰਕੇ, ਬੜੀ ਸੁੰਦ੍ਰ ਦਰੀਆਂ ਆਦਿ ਦੀ ਵਿਛਾਈ ਕਰ ਦਿੱਤੀ, ਅਤੇ ਮਹਾਤਮਾ ਜੀ ਵੀ, ਉਥੇ ਆ ਕੇ ਆਸਣ ਤੇ ਬੈਠ ਗਏ, ਅਤੇ ਉਸੇ ਸਮੇਂ, ਉਹੁ ਭੋਲਾ-ਭਾਲਾ ਪ੍ਰੇਮੀ ਵੀ, ਆ ਗਿਆ, ਸੇਵਾ ਕਰਦਿਆਂ ਦੇ, ਉਸਦੇ ਪੈਰ, ਮਿੱਟੀ ਨਾਲ ਭਰੇ ਹੋਏ ਸੀ, ਅਤੇ ਨੰਗੇ ਪੈਰੀਂ ਹੀ, ਆ ਰਿਹਾ ਸੀ, ਉਹੁ ਪ੍ਰੇਮ ਵਿੱਚ ਐਨਾ ਮਸਤ ਸੀ, ਕਿ ਉਸਨੂੰ ਵਿਛਾਈ ਆਦਿ ਦਾ ਵੀ ਖਿਆਲ ਨਹੀਂ ਆਇਆ, ਤੇ ਵਿਛਾਈ ਤੇ ਪੈਰ ਰੱਖ ਕੇ, ਅੱਗੇ ਨੂੰ ਆਉਣ ਲੱਗਾ, ਤਦ ਮਹਾਪੁਰਸ਼ਾਂ ਨੇ ਉਸਦੇ ਪੈਰ, ਮਿੱਟੀ ਨਾਲ ਲਿੱਬੜੇ ਹੋਏ ਦੇਖ ਕੇ, ਦੂਰੋਂ ਹੀ ਉਸਨੂੰ ਕਿਹਾ, 'ਪਰੇ ਪਰੇ'-ਤਦ ਉਸ ਪ੍ਰੇਮੀ ਨੇ, ਇਹ ਸਮਝ ਲਿਆ ਕਿ, 'ਪਰੇ ਪਰੇ' ਹੀ, ਪ੍ਰਭੂ ਦੇ ਨਾਮ ਦਾ ਗੁਰਮੰਤ੍ਰ ਹੈ, ਕਿਉਂਕਿ ਗੁਰੂ ਜੀ ਨੇ, ਕੱਲ ਕਿਹਾ ਜੋ ਸੀ, ਕਿ ਤੈਨੂੰ, ਸਵੇਰੇ ਨਾਮ ਦਾ ਜਾਪ ਦੱਸਾਂਗੇ, ਇਸ ਲਈ, ਏਹੀ ਗੁਰੂ ਜੀ ਨੇ, ਜਪਣ ਲਈ, ਗੁਰ ਮੰਤ੍ਰ ਦੱਸ ਦਿੱਤਾ ਹੈ, ਉਸ ਤੋਂ ਬਾਅਦ, ਉਸੀ ਦਾ ਜਾਪ, ਬੜੇ ਪ੍ਰੇਮ ਵਿੱਚ, ਮਗਨ ਹੋ ਕੇ, ਰਾਤ ਦਿਨ, ਹਰ ਵੇਲੇ ਕਰਨ ਲੱਗ ਪਿਆ, ਅਤੇ ਇਸ ਜਾਪ ਨਾਲ, ਉਸਦਾ ਹਿਰਦਾ ਅਤੀਅੰਤ ਸ਼ੁੱਧ ਤੇ ਪਵਿੱਤ੍ਰ ਹੋ ਗਿਆ, ਅਤੇ ਉਸਦੀ ਭਾਵਨਾ ਅਨੁਸਾਰ, ਉਹੁ ਭਗਵਾਨ ਦੇ, ਜੈਸੇ ਸਰੂਪ ਦੀ, ਚਾਹਨਾ ਕਰਦਾ ਹੁੰਦਾ ਸੀ, ਵੈਸੇ ਸਰੂਪ ਦੇ, ਕਦੇ-ਕਦੇ ਸੁਪਨੇ ਵਿੱਚ, ਕਦੇ-ਕਦੇ ਭਜਨ ਕਰਦਿਆਂ, ਚਮਕਾਰੇ ਵੀ ਪੈਣ ਲੱਗ ਪਏ, ਅਤੇ ਇਸ ਤਰ੍ਹਾਂ ਉਸਦਾ ਚਿਤ, ਹਰ ਵੇਲੇ ਪ੍ਰਸੰਨ ਰਹਿਣ ਲੱਗ ਪਿਆ।

ਇਸ ਤਰ੍ਹਾਂ, ਜਦ ਬਹੁਤ ਸਾਰਾ ਸਮਾਂ, ਮਹਾਪੁਰਸ਼ਾਂ ਪਾਸ ਹੀ, ਸੇਵਾ ਕਰਦਿਆਂ ਬੀਤ ਗਿਆ, ਅਤੇ ਹੋਰ ਕਿਤੇ, ਆਉਣ ਜਾਣ ਦੀ, ਇੱਛਾ ਵੀ ਮਿੱਟ ਗਈ, ਤਦ ਇੱਕ ਦਿਨ, ਮਹਾਪੁਰਸ਼ਾਂ ਨੂੰ, ਤੀਹ ਚਾਲੀ ਕੋਹ ਦੀ ਦੂਰੀ ਤੇ, ਕਿਸੇ ਮਹਾਤਮਾ ਪਾਸ, ਕੋਈ ਕੰਮ ਪੈ ਗਿਆ, ਤਦ ਉਸੇ ਆਪਣੇ ਪ੍ਰੇਮੀ ਚੇਲੇ ਨੂੰ, ਸੱਦ ਕੇ ਕਿਹਾ, ਕਿ ਕੋਈ ਤੀਹ ਚਾਲੀਸ ਕੋਹ ਤੇ, ਇੱਕ ਮਹਾਤਮਾ ਦਾ ਆਸ਼੍ਰਮ ਹੈ, ਉਸਦਾ ਸਾਰਾ ਪਤਾ ਦੱਸ ਕੇ, ਫੇਰ ਕਿਹਾ ਤੂੰ ਉਨ੍ਹਾਂ ਦੇ ਪਾਸ ਜਾ ਕੇ, ਇਹ ਚਿੱਠੀ ਉਨ੍ਹਾਂ ਨੂੰ ਦੇ ਦੇਣੀ ਤੇ ਇਸ ਚਿੱਠੀ ਦਾ ਜਵਾਬ, ਉਨ੍ਹਾਂ ਪਾਸੋਂ ਲੈ ਆਵੀਂ, ਜਦ ਮਹਾਪੁਰਸ਼ਾਂ ਨੇ, ਇਸ ਤਰ੍ਹਾਂ ਕਿਹਾ, ਤਾਂ ਸਤ ਬਚਨ ਕਹਿ ਕੇ ਤੁਰ ਪਿਆ, ਅਤੇ ਗੁਰ ਮੰਤ੍ਰ ਦਾ ਜਾਪ ਵੀ, ਪ੍ਰੇਮ ਦੇ ਨਾਲ ਕਰਦਾ ਜਾ ਰਿਹਾ ਸੀ, ਤਦ ਭਗਵਾਨ , ਉਸਦੇ ਪ੍ਰੇਮ ਨੂੰ ਦੇਖ ਕੇ, ਪ੍ਰਗਟ ਹੋ ਕੇ, ਆ ਮਿਲੇ, ਤੇ ਆ ਕੇ ਕਿਹਾ, ਤੂੰ ਕਿੱਥੇ ਚੱਲਿਆ ਹੈਂ, ਤਾਂ ਪ੍ਰੇਮੀ ਨੇ ਉਨ੍ਹਾਂ ਨੂੰ, ਜਾਣ ਦੀ, ਸਾਰੀ ਗੱਲ ਕਹਿ ਦਿੱਤੀ, ਤਾਂ ਭਗਵਾਨ ਜੀ ਕਹਿਣ ਲੱਗੇ, ਕਿ ਤੂੰ ਏਥੇ ਬੈਠ ਕੇ ਭਜਨ ਕਰ, ਮੈਂ ਤੇਰਾ ਕੰਮ ਕਰ ਆਉਂਦਾ ਹਾਂ, ਪ੍ਰੇਮੀ ਨੇ ਕਿਹਾ, ਤੂੰ ਕੌਣ ਹੈ ? ਭਗਵਾਨ ਨੇ ਕਿਹਾ, ਜਿਸਦਾ ਤੂੰ 'ਪਰੇ ਪਰੇ' ਨਾਮ ਜਪਦਾ ਹੈਂ, ਉਹੁ , ਮੈਂ ਹੀ ਹਾਂ, ਤੂੰ ਇੱਥੇ ਬੈਠ, ਮੈਂ ਹੁਣੇ ਤੇਰਾ ਕੰਮ ਕਰਕੇ ਆਉਂਦਾ ਹਾਂ, ਪ੍ਰੇਮੀ ਭਗਤ ਬੜਾ ਪ੍ਰਸੰਨ ਹੋਇਆ, ਤੇ ਬੈਠ ਕੇ ਭਜਨ ਕਰਨ ਲੱਗ ਪਿਆ, ਅਤੇ ਭਗਵਾਨ ਤੱਤਛਿਣ, ਉਸਦੇ ਕੰਮ ਨੂੰ ਕਰਕੇ ਆ ਗਏ, ਅਤੇ ਚਿੱਠੀ ਦੇ ਕੇ ਕਿਹਾ, ਇਹ ਆਪਣੇ ਗੁਰੂ ਨੂੰ, ਦੇ ਦੇਵੀਂ, ਜਦ ਉਸ ਪ੍ਰੇਮੀ ਭਗਤ ਨੇ, ਆਪਣੇ ਗੁਰੂ ਨੂੰ, ਆ ਕੇ ਚਿੱਠੀ ਦਿੱਤੀ, ਤਦ ਉਹੁ ਮਹਾਪੁਰਸ਼ ਬੜੇ ਹੈਰਾਨ ਹੋ ਗਏ, ਤੇ ਕਹਿਣ ਲੱਗੇ, ਤੂੰ ਇੰਨੀ ਜਲਦੀ, ਵਾਪਸ ਕਿਵੇਂ ਆ ਗਿਆ ਹੈਂ, ਤਦ ਉਸ ਪ੍ਰੇਮੀ ਸੇਵਕ ਨੇ ਕਿਹਾ, ਜੋ 'ਪਰੇ ਪਰੇ' ਭਗਵਾਨ ਹੈ, ਉਸਨੇ ਮੈਨੂੰ ਰਾਹ ਵਿੱਚ ਰੋਕ ਕੇ ਕਿਹਾ, ਕਿ ਤੂੰ ਕਿੱਥੇ ਚੱਲਿਆ ਹੈਂ, ਤਦ ਮੈਂ, ਸਭ ਗੱਲ, ਉਨ੍ਹਾਂ ਨੂੰ ਦੱਸ ਦਿੱਤੀ, ਤਾਂ ਭਗਵਾਨ ਨੇ ਕਿਹਾ, ਤੂੰ ਏਥੇ ਬੈਠ ਕੇ ਭਜਨ ਕਰ, ਮੈਂ ਤੇਰਾ ਕੰਮ ਕਰਕੇ ਆਉਂਦਾ ਹਾਂ , ਤਦ ਉਹੁ ਸਾਰਾ ਕੰਮ ਕਰਕੇ ਆ ਗਏ, ਮੈਂ ਤਾਂ, ਕੁਝ ਵੀ, ਨਹੀਂ ਕੀਤਾ, ਅਤੇ ਉਹੁ ਮੈਨੂੰ ਚਿੱਠੀ ਦੇ ਕੇ ਚੱਲੇ ਗਏ ਹਨ।

ਤਦ ਗੁਰੂ ਜੀ ਨੇ, ਧਿਆਨ ਲਾ ਕੇ ਦੇਖਿਆ, ਤਾਂ ਜੋ ਪ੍ਰੇਮੀ ਭਗਤ ਕਹਿੰਦਾ ਹੈ, ਇਹ ਠੀਕ ਹੀ ਹੈ, ਤਦ ਹੋਰ ਗੂੜ੍ਹਾ ਧਿਆਨ ਲਾ ਕੇ, ਮਹਾਪੁਰਸ਼ਾਂ ਨੇ, ਧਿਆਨ ਵਿੱਚ ਹੀ, ਭਗਵਾਨ ਨੂੰ ਪੁੱਛਿਆ, ਕਿ ਹੇ ਭਗਵਾਨ, ਇਹ 'ਪਰੇ ਪਰੇ' ਆਪ ਜੀ ਦਾ ਨਾਮ, ਕਦੋਂ ਦਾ ਪਿਆ ਹੈ, ਤਾਂ ਪ੍ਰਭੂ ਨੇ ਕਿਹਾ, ਇਹ ਮੇਰਾ ਨਾਮ ਤਾਂ, ਬਹੁਤ ਪੁਰਾਣਾ ਹੈ, ਇਹ ਤਾਂ ਵੇਦਾ ਸ਼ਾਸ਼ਤ੍ਰਾਂ ਆਦਿ ਵਿੱਚ ਵੀ ਸਭ ਥਾਂ ਲਿਖਿਆ ਹੋਇਆ ਹੈ।

**ਯਥਾ-ਸਲੋਕ—** ਇੰਦ੍ਰੀਏ ਭਯਹ ਪਰਾ ਹਯਰਥਾ, ਅਰਥੇ ਭਯਸ਼ੱਚ ਪਰੰ ਮਨਃ।
ਮਨਸ ਸਤੂ ਪਰਾ ਬੁਧਿੱਰ, ਬੁੱਧੇ ਰਾਤਮਾ ਮਹਾਨ ਪਰਃ॥
ਮਹਤਹ ਪਰਮ ਵੱਯਕਤੰ, ਅਵਯੱਕਤਾਤ ਪੁਰਸ਼ਹ ਪਰਾ॥
ਪੁਰਸ਼ਾਨ ਪਰੰ ਕਿੰਚਿਤਸਾ, ਕਾਸ਼ਠਾ ਸਾ ਪਰਾ ਗਤੀਹ॥

**ਅਰਥ**—ਇੰਦ੍ਰੀਓਂ ਸੇ ਪਰੇ ਅਰਥੇ (ਸਬਦਾਦਿ ਵਿਸ਼ਯ) ਹੈਂ, ਅਰਥ (ਵਿਸ਼ੀਓ) ਸੇ ਪਰੇ ਮਨ ਹੈ, ਮਨ ਸੇ ਪਰ੍ਹੇ ਬੁੱਧੀ ਹੈ, ਬੁੱਧੀ ਸੇ ਪਰ੍ਹੇ ਮਹਾਨ (ਮਹਤਤ) ਹੈ, ਮਹਤਤ ਸੇ ਪਰ੍ਹੇ, ਅਵਯੱਕਤ (ਮਾਯਾ) ਹੈ, ਔਰ ਮਾਯਾ ਸੇ ਪਰ੍ਹੇ ਪੁਰਸ਼ਹ (ਪ੍ਰਮਾਤਮਾ) ਹੈ, ਪ੍ਰਮਾਤਮਾ ਸੇ ਪਰ੍ਹੇ ਕੁਝ ਨਹੀਂ-

ਇਸ ਤਰ੍ਹਾਂ, ਸਭ ਸੇ ਪਰੇ, ਮੈ ਹੂੰ॥ ਮੈਰਾ ਯਹ "ਪਰੇ ਪਰੇ' ਨਾਮ ਬਹੁਤ ਪੁਰਾਣਾ ਹੈ।

ਇਸ ਤਰ੍ਹਾਂ ਮਹਾਪੁਰਸ਼ਾਂ ਨੇ ਧਿਆਨ, ਵਿੱਚ ਸਭ ਕੁਝ ਜਾਣ ਲਿਆ, ਤੇ ਸੰਤੁਸ਼ਠ ਹੋ ਗਏ,

ਅਤੇ ਗੁਰਬਾਣੀ ਵਿੱਚ ਵੀ, ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਪ੍ਰਮਾਤਮਾ ਤੋਂ ਪਰ੍ਹੇ, ਕੁਝ ਵੀ ਨਹੀਂ ਹੈ, ਇਸ ਲਈ ਪ੍ਰਭੂ ਦਾ 'ਪਰੇ ਪਰੇ[1]' ਨਾਮ ਸਾਰਥਕ ਹੈ।

**ਯਥਾ**—ਤਿਸ ਤੇ ਪਰੈ ਨਾਹੀ ਕਿਛੁ ਕੋਇ॥ ਸਰਬ ਨਿਰੰਤਰਿ ਏਕੋ ਸੋਇ॥

[੨੮੩-ਸੁਖਮਨੀ ਅਸਟਪਦੀ-੧੬, ਪਉੜੀ ੧]

ਅਤੇ ਇਸ 'ਪਰੇ ਪਰੇ' ਦੇ, ਸਾਰਥਕ ਨਾਮ ਨੂੰ ਜਪ ਕੇ, ਉਪ੍ਰੋਕਤ ਪ੍ਰੇਮੀ ਭਗਤ, ਪ੍ਰਭੂ ਨਾਲ ਅਭੇਦ (ਇਕ ਰੂਪ) ਹੋ ਗਿਆ ਤੇ, ਪਰਮ ਅਨੰਦ ਦੀ ਪ੍ਰਾਪਤੀ ਕਰਕੇ, ਮਨੁੱਖਾ ਜਨਮ ਨੂੰ ਸਫ਼ਲ ਕਰ ਲਿਆ।

**ਯਥਾ**— ਸਭ ਤੇ ਪਰੈ ਪਰੈ ਤੇ ਊਚਾ, ਗਹਿਰ ਗੰਭੀਰ ਅਥਾਹਿਓ॥
ਓਤਿ ਪੋਤਿ ਮਿਲਿਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ॥ [੧੨੯੯-ਕਾਨੜਾ ਮਃ ੫]

◆—◆—◆—◆—◆—◆—◆—◆

## ਕਰੁਣਾਕਰ ਹੈ॥ ੧੭੬॥

**ਅਰਥ**—ਹੇ ਅਕਾਲ ਪੁਰਖ! ਤੂੰ ਸਭ ਦੇ ਉੱਪਰ [ਕਰਣਾ] = ਕ੍ਰਿਪਾ ਦੇ ਕਰਨ ਵਾਲਾ ਹੈ।

**ਯਥਾ**— ਪੂਰਨਿ ਪੂਰਿ ਰਹੇ ਦਇਆਲ॥ ਸਭ ਊਪਰਿ ਹੋਵਤ ਕਿਰਪਾਲ॥ [੨੯੨-ਗਉੜੀ ਸੁਖਮਨੀ ਮਃ ੫]

## ਅਜਪਾ ਜਪ ਹੈਂ॥

[ਪਦ ਅਰਥ—[ਅਜਪਾ = ਅਜ + ਪਾ] ਅਜ. ਸੰ. ਸੰਗਯਾ-ਬ੍ਰਹਮਾ॥ ਪਾ. ਸੰ. (ਪਾਦ ਦਾ ਸੰਖੇਪ) ਪਾਦ॥ ਅਤੇ ਫਾਰਸੀ. ਪਾ. ਸੰਗਯਾ-ਪੈਰ. ਚਰਨ॥ ਜਪ. ਸੰ. ਜਾਪਯ. ਵਿਸ਼ੇਸ਼-ਜਪਣੇ ਯੋਗ, (੨) ਜਪ. ਸੰ. ਗੱਯਪ. ਧਾਤੂ-ਜਾਨਣਾ. ਸਮਝਣਾ (੩) ਸੰਗਯਾ-ਗਿਆਨ. ਜਾਣਕਾਰੀ। (੪) ਪੰਜਾਬੀ. ਜਾਪਣਾ-ਜਾਨਣ ਵਿੱਚ ਆਉਣਾ॥ ਅਜਪਾ. ਵਿਸ਼ੇਸ਼ਣ-ਜੋ ਜਪਿਆ ਨ ਜਾ ਸਕੇ. ਅਚਿੰਤਯ-ਜਿਸ ਬਾਰੇ ਸੋਚਿ ਵੀ ਨ ਸਕੀਏ।]

(੧) ਅਜਪਾ ਜਪ-ਸੰਗਯਾ-ਕੇਵਲ ਚਿੱਤ ਬ੍ਰਿਤੀ ਨਾਲ ਕੀਤਾ ਜਾਪ। (੨) ਅਜਪਾ ਜਪ-ਹਠ ਯੋਗ ਦੇ ਮਤ ਅਨੁਸਾਰ-ਸੋਹੰ ਰੂਪ 'ਹੰਸ' ਗਾਇਤ੍ਰੀ ਦਾ, ਸੁਆਸ ਪ੍ਰਵਾਸ ਨਾਲ 'ਹੰ' ਤੇ 'ਸ' ਅੱਖਰ ਦੇ, ਚਿੰਤਨ ਨਾਲ, ਜਾਪ ਦਾ ਜਪਣਾ, ਜੋ ਕਿ ਬਾਹਰ ਜਾਂਦੇ ਸੁਆਸ ਨਾਲ 'ਹੰ' ਅਤੇ ਅੰਦਰ ਜਾਂਦੇ ਸੁਆਸ ਨਾਲ 'ਸ' ਅੱਖਰ ਦੇ ਜਾਪ ਦਾ, ਚਿੰਤਨ

---

੧. ਪਰੇ ਕਾ ਅਰਥ ਹੈ-ਉਤਕ੍ਰਿਸਠ, ਅੰਦਰ, ਸੂਖਸ਼ਮ, ਪ੍ਰਿਯ. ਆਦਿ ਹਨ।

ਕੀਤਾ ਜਾਂਦਾ ਹੈ।

(੩) ਅਜਪਾ ਜਪ-'ਨਾਦਯੋਗ' ਦੇ ਮਤ ਅਨੁਸਾਰ, ਅਨੇਕ ਪ੍ਰਕਾਰ ਦੇ, ਨਾਦਾਂ (ਸ਼ਬਦਾਂ) ਨੂੰ ਸੁਣਦਿਆਂ ਹੋਇਆਂ, ਜੋ ਅੰਤ ਵਿੱਚ, ਓਅੰਕਾਰ ਰੂਪ, ਓਅੰ ਧੁਨੀ ਦੇ, ਪ੍ਰਗਟ ਹੋਣ ਪਰ, ਜੋ ਕਿ ਸੁਭਾਵਿਕ ਰੂਪ ਨਾਲ, ਨਿਰੰਤਰ, ਆਪਣੇ ਆਪ, ਹੋ ਰਹੀ ਸੁਣਾਈ ਦਿੰਦੀ ਹੈ, ਉਸਦੇ ਸੁਨਣ ਵਿੱਚ, ਮਨ ਨੂੰ, ਲਾਈ ਰੱਖਣਾ 'ਅਜਪਾ ਜਾਪ' ਹੈ, ਕਿਉਂਕਿ ਓਹੁ ਓਅੰ ਦੀ ਧੁਨੀ ਰੂਪ ਜਾਪ, ਬਿਨ੍ਹਾਂ ਜਪੇ ਹੀ, ਹੋ ਰਿਹਾ ਹੈ-ਸਿਰਫ਼ ਉਸ ਵਿੱਚ ਧਿਆਨ ਹੀ, ਲਗਾਇਆ ਜਾਂਦਾ ਹੈ।

(੪) ਅਜਪਾ ਜਪ.-'ਵੇਦਾਂਤ' ਦੇ ਮਤ ਅਨੁਸਾਰ 'ਸੋਹੰ' ਤੇ 'ਹੰਸੋ' ਦਾ ਸੁਆਸਾਂ ਨਾਲ, ਅਹੰਗ੍ਰਹ ਉਪਾਸਨਾ ਰੂਪ 'ਹੰ' ਅਤੇ 'ਸ' ਦੇ ਅੱਖਰ ਦੇ, ਅਰਥ ਚਿੰਤਨ ਨਾਲ, ਜਪਿਆ ਹੋਇਆ ਜਾਪ-ਕਿ [ਹੰ] = ਮੈਂ [ਸੋ] = ਓਹੁ ਸਰਬ ਵਿਆਪੀ ਪ੍ਰਭੂ ਸਰੂਪ ਹਾਂ,-ਤੇ [ਸੋ] = ਓਹੁ ਸਰਬ ਵਿਆਪੀ ਪ੍ਰਭੂ [ਹੰ] = ਮੈ (ਆਤਮ) ਸਰੂਪ ਹਾਂ ਅਰਥਾਤ-ਆਤਮਾ ਹੀ ਪ੍ਰਮਾਤਮਾ ਹੈ,-ਤੇ ਪ੍ਰਮਾਤਮਾ ਹੀ, ਆਤਮ ਸਰੂਪ ਹੈ-ਇਸ ਪ੍ਰਕਾਰ ਦੇ ਚਿੰਤਨ ਨਾਲ, 'ਸੋਹੰ' ਦੇ, ਜਾਪ ਦਾ ਨਾਮ 'ਅਜਪਾ ਜਾਪ' ਹੈ।

(੫) ਅਜਪਾ ਜਪ-'ਸੰਤ ਮਤ' ਦੇ ਅਨੁਸਾਰ, 'ਓਅੰ-ਸੋਅੰ' ਦਾ ਜਾਪ ਕਰਨਾ, ਅਜਪਾ ਜਾਪ ਹੈ।

(੬) ਅਜਪਾ ਜਪ-'ਗੁਰਮਤ' ਅਨੁਸਾਰ-ਕੇਵਲ ਚਿੱਤ ਬ੍ਰਿੱਤੀ ਦੁਆਰਾ, ਸਾਸ-ਗਿਰਾਸ ਦੇ ਨਾਲ, ਗੁਰਮੰਤ੍ਰ ਦੇ ਜਾਪ ਨੂੰ ਜਪਣਾ-ਅਜਪਾ ਜਾਪ ਹੈ। (੭) ਅਤੇ ਨਾਮ ਦੇ ਜਾਪ ਦੀ ਪ੍ਰਪੱਕ ਅਵਸਥਾ ਵਿੱਚ-ਸਰੀਰ ਦੇ ਰੋਮ-ਰੋਮ ਵਿੱਚੋਂ, ਨਾਮ ਦਾ ਸੁਣਾਈ ਦੇਣਾ ਵੀ, 'ਅਜਪਾ ਜਾਪ' ਹੈ, ਇਸ ਵਿੱਚ ਵੀ, ਸਿਰਫ਼ ਧਿਆਨ ਹੀ ਜੋੜੀਦਾ ਹੈ।

**ਅਰਥ**—ਹੇ ਅਕਾਲ ਪੁਰਖ! ਤੂੰ ਆਪ [ਅਜਪਾ] = ਜਾਪ ਕਰਨ ਤੋਂ ਰਹਿਤ ਹੈਂ, ਕਿਉਂਕਿ ਤੈਨੂੰ, ਕਿਸੇ ਵੀ ਪ੍ਰਕਾਰ ਦੇ, ਜਾਪ ਦੀ, ਜ਼ਰੂਰਤ ਨਹੀਂ ਹੈ, ਇਸ ਕਰਕੇ ਤੂੰ, ਕਿਸੇ ਵੀ ਜਪ ਨੂੰ ਨਹੀਂ ਜਪਦਾ-ਅਤੇ ਹੋਰ ਸਰਬ ਹੀ, ਤੇਰਾ ਜਾਪ ਜਪਦੇ ਹਨ, ਕਿਉਂਕਿ ਸਰਬ ਨੂੰ, ਤੇਰੇ ਤਾਈਂ, ਜ਼ਰੂਰਤ ਹੈ। ਇਸ ਕਰਕੇ, ਆਮ ਜੀਵਾਂ ਤੋਂ ਲੈ ਕੇ, ਦੇਵਤੇ ਆਦਿ ਵੀ, ਸਾਰੇ ਤੈਨੂੰ, ਜਪ ਰਹੇ ਹਨ।

**ਯਥਾ**— ਨਾਨਕ ਪਾਇਆ ਨਾਮ ਨਿਧਾਨੁ॥ ਹਰਿ ਜਪਿ ਜਪਿ, ਉਧਰਿਆ ਸਗਲ ਜਹਾਨੁ॥ [੧੧੩੯-ਭੈਰਉ ਮ: ੫]

**ਯਥਾ ਹੋਰ**— ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ॥
ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ॥
ਸਰਣਿ ਪਰੇ ਜਪਿਓ ਤੇ ਭਾਏ, ਗੁਰਮੁਖਿ ਪਾਰਿ ਪਇਆ॥ ਮੇਰੇ ਮਨ ਨਾਮੁ ਜਪਤ ਤਰਿਆ॥
ਧੰਨਾ ਜਟੁ ਬਾਲਮੀਕੁ ਬਟਵਾਰਾ, ਗੁਰਮੁਖਿ ਪਾਰਿ ਪਇਆ॥ ਰਹਾਉ॥
ਸੁਰਿ ਨਰ ਗਣ ਗੰਧਰਬੇ ਜਪਿਓ, ਰਿਖਿ ਬਪੁਰੈ ਹਰਿ ਗਾਇਆ॥
ਸੰਕਰਿ ਬ੍ਰਹਮੈ ਦੇਵੀ ਜਪਿਓ, ਮੁਖਿ ਹਰਿ ਹਰਿ ਨਾਮੁ ਜਪਿਆ॥
ਹਰਿ ਹਰਿ ਨਾਮਿ ਜਿਨਾ ਮਨੁ ਭੀਨਾ, ਤੇ ਗੁਰਮੁਖਿ ਪਾਰਿ ਪਇਆ॥੨॥
ਕੋਟਿ ਕੋਟਿ ਤੇਤੀਸ ਧਿਆਇਓ, ਹਰਿ ਜਪਤਿਆ ਅੰਤੁ ਨ ਪਾਇਆ॥
ਅਨਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰਿ ਸਕਿਆ॥ [੯੯੫-ਮਾਰੂ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! [ਅਜ] = ਬ੍ਰਹਮਾ ਆਦਿਕ ਵੀ, ਤੇਰੇ [ਪਾ] = ਚਰਨਾਂ ਨੂੰ ਜਪ ਰਹੇ ਹਨ, ਅਰਥਾਤ ਪੂਜਾ ਤੇ ਧਿਆਨ ਕਰਦੇ ਹਨ, ਕਿਉਂਕਿ ਬ੍ਰਹਮਾ ਆਦਿ ਵੀ ਤੇਰੀ ਸੇਵਾ ਵਿੱਚ ਲੱਗੇ ਹੋਏ ਹਨ।

**ਯਥਾ**— ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ, ਮੈ ਗਣਤ ਨ ਆਵੈ ਕਾਈ ਹੇ॥ [੧੦੨੨-ਮਾਰੂ ਮ: ੧]

**ਯਥਾ ਹੋਰ**— ਬ੍ਰਹਮਾ ਬਿਸਨੁ ਰੁਦ੍ਰੁ ਤਿਸਕੀ ਸੇਵਾ॥ ਅੰਤੁ ਨ ਪਾਵਹਿ ਅਲਖ ਅਭੇਵਾ॥
ਜਿਨ ਕਉ ਨਦਰਿ ਕਰਹਿ ਤੂ ਅਪਣੀ, ਗੁਰਮੁਖਿ ਅਲਖੁ ਲਖਾਹਾ ਹੇ॥ [੧੦੫੩-ਮਾਰੂ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਜਪਾ] = ਜਾਪਣੇ (ਜਾਨਣੇ) ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਇਦੰ (ਇਹ ਹੈ) ਕਰਕੇ ਕੋਈ ਵੀ, ਨਹੀਂ ਜਾਣ ਸਕਦਾ,-ਸਰਬ ਇੰਦ੍ਰੀਆਂ ਤੋਂ ਪਰੇ, ਤੂੰ ਅਗੋਚਰ ਹੈਂ, ਪ੍ਰੰਤੂ ਤੂੰ, ਸਭ ਦੇ, ਅੰਦਰ ਬਾਹਰਿ ਦੀ, ਹਰ ਹਾਲਤ ਨੂੰ [ਜਪ] = ਜਾਣਦਾ ਹੈਂ, ਕਿਉਂਕਿ ਤੈਨੂੰ ਸਭ ਕੁਛ ਦ੍ਰਿਸ਼ਟੀ ਗੋਚਰ ਹੈ, ਹਰ ਚੀਜ਼, ਤੈਨੂੰ ਜਾਪਦੀ (ਦਿਖਾਈ) ਦਿੰਦੀ ਹੈ, ਕੋਈ ਵੀ ਚੀਜ਼, ਤੈਥੋਂ ਲੁੱਕੀ ਹੋਈ ਨਹੀਂ।

**ਯਥਾ**— ਹਰਿ ਅੰਦਰਿ ਬਾਹਰਿ ਇਕੁ ਤੂੰ, ਤੂੰ ਜਾਣਹਿ ਭੇਤੁ॥ ਜੋ ਕੀਚੈ, ਸੋ ਹਰਿ ਜਾਣਦਾ, ਮੇਰੇ ਮਨ ਹਰਿ ਚੇਤੁ॥

[੮੪-ਸ੍ਰੀ ਰਾਗ ਕੀ ਵਾਰ ਪਉੜੀ-੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅਜਪਾ] = ਚਿੰਤਨ ਤੋਂ ਰਹਿਤ, ਅਚਿੰਤਯ ਸਰੂਪ ਹੈਂ, ਕਿਉਂਕਿ ਤੇਰੀ ਸ਼ਕਤੀ ਨੂੰ, ਕੋਈ ਚਿਤਵ ਵੀ ਨਹੀਂ ਸਕਦਾ, ਕਿ ਤੇਰੀ ਸ਼ਕਤੀ, ਕਿਤਨੀ ਕੁ ਹੈ, ਇਸ ਲਈ, ਤੂੰ ਅਚਿੰਤਯ ਸ਼ਕਤੀ ਸਰੂਪ ਹੈਂ, ਅਤੇ ਤੇਰੇ ਸਰੂਪ ਦਾ ਵੀ, ਕੋਈ ਪਾਰਾਵਾਰ ਨਹੀਂ ਹੈ, ਇਸ ਕਰਕੇ ਸਰੂਪ ਨਾਲ ਵੀ, ਤੂੰ ਅਚਿੰਤਯ ਸਰੂਪ ਹੈਂ-ਅਤੇ ਤੇਰਾ ਅਚਿੰਤਯ ਸਰੂਪ ਹੀ, ਸਰਬ ਦੇ [ਜਪ] = ਜਪਣੇ ਯੋਗ ਹੈ, ਯਾਨੇ ਧਿਆਨ ਕਰਨੇ ਯੋਗ ਹੈ।

**ਯਥਾ**— ਸਹਜ ਬਿਨੋਦ ਚੋਜ ਆਨੰਤਾ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ॥
ਕਹੁ ਨਾਨਕ ਕੀਰਤਿ ਹਰਿ ਸਾਚੀ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ॥

[੧੧੫੭-ਭੈਰਉ ਮ: ੫]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਸੰਤ ਜਨ, ਤੈਨੂੰ "[੧] ਓਅੰ-[੨] ਸੋਹੰ" ਦੇ 'ਅਜਪਾ ਜਾਪ' ਦੁਆਰਾ ਨਿਰੰਤਰ [ਜਪ] = ਜਪ ਰਹੇ ਹਨ, ਕਿਉਂਕਿ ਓਅੰ-ਸੋਹੰ ਰੂਪ 'ਅਜਪਾ-ਜਪ' ਨਿਰੰਤਰ ਧਿਆਨ ਸਰੂਪ ਹੈ, ਇਸ ਕਰਕੇ, ਸੰਤ ਜਨ, ਹਮੇਸ਼ਾ ਹੀ, ਇਸ ਨੂੰ ਜਪਦੇ ਹਨ, ਜੋ ਕਿ ਸੁਆਸਾਂ ਦੀ ਹਰ ਹਰਕਤ ਨਾਲ, ਆਪਣੇ ਆਪ, ਹੋ ਰਿਹਾ ਹੈ,-ਉਸ ਵਿੱਚ 'ਸੋ' ਤੇ 'ਹੰ' ਦਾ ਸੁਨਣਾ ਹੀ 'ਅਜਪਾ ਜਪ' ਹੈ।

**ਯਥਾ**—ਸੋਹੰ ਸੋ ਜਾਕਉ ਹੈ ਜਾਪ॥ ਜਾਕਉ ਲਿਪਤ ਨ ਹੋਇ, ਪੁੰਨ ਅਰੁ ਪਾਪ॥

[੧੧੬੨-ਭੈਰਉ ਕਬੀਰ ਜੀ]

---

੧. ਓਅੰ ਦਾ ਜਾਪ, ਵਾਸਤ੍ਵ ਵਿੱਚ, ਜਪਣੇ ਤੋਂ ਰਹਿਤ, ਇਕਾਗ੍ਰਤਾ ਵਿੱਚ, ਸੁਣਾਈ ਦੇਣ ਵਾਲਾ, ਧੁਨੀ ਸਰੂਪ ਹੈ,-ਜੋ ਕਿ ਮੁੱਖ ਦੇ ਦੁਆਰਾ, ਸਹੀ ਰੂਪ ਵਿੱਚ, ਉਚਾਰਨ ਨਹੀਂ ਕੀਤਾ ਜਾ ਸਕਦਾ,-ਇਸ ਕਰਕੇ, ਇਹ ਮੁੱਖ ਦੁਆਰਾ, ਸਹੀ ਰੂਪ ਨਾਲ, ਨ ਜਪੇ ਜਾਣ ਵਾਲਾ, ਜਾਪ ਹੀ 'ਅਜਪਾ ਜਾਪ' ਹੈ-ਇਹ ਜਪਣ ਤੋਂ ਬਿਨ੍ਹਾਂ, ਆਪਣੇ ਆਪ ਹੀ ਸਾਰੇ ਬ੍ਰਹਮੰਡ ਵਿਖੇ, ਇਕਰਸ, ਓਅੰ ਦੀ ਧੁਨੀ ਦੇ ਰੂਪ ਵਿੱਚ, ਨਿਰੰਤਰ ਗੂੰਜ ਰਿਹਾ ਹੈ,-ਇਸ ਕਰਕੇ ਵੀ, ਇਹ ਓਅੰ ਜਾਪ,-'ਅਜਪਾ-ਜਾਪ' ਹੈ, ਕਿਉਂਕਿ ਇਹ ਜਪੇ ਤੋਂ ਬਗੈਰ, ਹੋ ਰਿਹਾ ਹੈ।

੨. 'ਸੋਹੰ'-ਯੋਗਮਤ ਅਨੁਸਾਰ, 'ਹੰਸ' ਨਾਮਕ-ਪਰਮ ਮੰਤ੍ਰ ਦਾ, 'ਅਜਪਾ ਜਾਪ' ਜਿਸਨੂੰ ਕਿ 'ਹੰਸ' ਗਾਇਤ੍ਰੀ ਵੀ ਕਹਿੰਦੇ ਹਨ-ਇਹ ਬਾਹਰ ਜਾਂਦੇ ਸੁਆਸ ਵਿੱਚ 'ਹੰ' ਅਤੇ ਅੰਦਰ ਆਉਂਦੇ ਸੁਆਸ ਵਿੱਚ 'ਸ' ਦੀ ਧੁਨੀ ਦੇ ਨਾਲ, ਰਾਤ-ਦਿਨ, ਵਿੱਚ,-੨੧੬੦੦, ਵਾਰ, ਜਪੇ ਤੋਂ ਬਗੈਰ, ਆਪਣੇ ਆਪ ਹੋ ਰਿਹਾ ਹੈ-ਇਸ ਕਰਕੇ-ਇਹ 'ਹੰਸ' ਰੂਪ ਜਾਪ, ਤੇ-ਇਸਦਾ ਉਲਟਾ "ਸੋਹੰ" ਰੂਪ ਜਾਪ, ਜਪਣ ਤੋਂ ਬਿਨ੍ਹਾਂ ਹੋਣ ਕਰਕੇ, 'ਅਜਪਾ-ਜਾਪ' ਹੈ-ਅਤੇ ਇਸੀ 'ਹੰਸ' ਗਾਇਤ੍ਰੀ ਨੂੰ-ਸੰਤ ਜਨ ਸਾਧਨਾਂ ਦੇ ਲਈ-ਆਉਂਦੇ ਸੁਆਸ ਵਿੱਚ 'ਸ' ਅਤੇ ਬਾਹਰ ਜਾਣ ਵਾਲੇ ਸੁਆਸ ਵਿੱਚ 'ਹੰ' ਦੀ ਧੁਨੀ ਨੂੰ, ਧਿਆਨ ਨਾਲ ਸੁਣਦੇ ਹਨ, ਜੋ ਕਿ ਇਹ 'ਸੋਹੰ' ਰੂਪ ਜਾਪ, ਧਿਆਨ ਸਰੂਪ ਹੋਣ ਕਰਕੇ 'ਅਜਪਾ ਜਾਪ' ਹੈ, ਕਾਰਨ ਇਹ ਕਿ ਜਪਣ ਤੋਂ ਬਗੈਰ, ਧਿਆਨ ਜੋੜ ਕੇ, ਸਿਰਫ਼ ਇਸਨੂੰ ਸੁਣਿਆ ਹੀ ਜਾਂਦਾ ਹੈ, ਅਤੇ ਇਸੀ ਪ੍ਰਕਾਰ-ਵੇਦਾਂਤ ਮਤ ਅਨੁਸਾਰ ਵੀ, ਜੋ 'ਸੋਹੰ' ਬ੍ਰਹਮ ਆਤਮਾ ਦਾ, ਅਭੇਦ ਚਿੰਤਨ ਰੂਪ ਜਾਪ ਹੈ,-ਕਿ ਮੈਂ ਆਤਮਾ-ਬ੍ਰਹਮ ਹਾਂ, -ਤੇ ਬ੍ਰਹਮ-ਆਤਮਾ ਹੈ, ਇਹ ਵੀ ਵਾਸਤ੍ਵ ਵਿੱਚ-ਸੁਰਤੀ ਦੁਆਰਾ ਕਰਨਯੋਗ ਧਿਆਨ ਰੂਪ ਜਾਪ ਹੈ,-ਜੋ ਕਿ ਮੁੱਖ ਤੋਂ, ਜਪੇ ਬਿਨ੍ਹਾਂ-'ਅਜਪਾ ਜਾਪ' ਹੈ, ਕਿਉਂਕਿ ਇਸ ਵਿੱਚ ਵੀ, ਸਿਰਫ਼ ਆਤਮਾ-ਪ੍ਰਮਾਤਮਾ ਦਾ, ਅਭੇਦ ਚਿੰਤਨ ਹੈ-ਇਸ ਕਰਕੇ, ਇਹ ਜਾਪ ਵੀ-ਸਿਰਫ਼ ਚਿੰਤਨ ਰੂਪ ਹੋਣ ਕਰਕੇ-'ਅਜਪਾ ਜਾਪ' ਹੀ ਹੈ।

**ਯਥਾ ਹੋਰ**— ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ॥ ਗੁਰਮੁਖਿ ਆਪੁ ਪਛਾਣੀਐ, ਅਵਰੁ ਕਰੇ ਕਿ ਕਰਾਇ॥ [੬੦-ਸ੍ਰੀ ਰਾਗ ਮ: ੧]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ ਹੀ ਓਅੰ-ਸੋਹੰ ਨਾਮਕ ਅਜਪਾ-ਜਾਪ ਸਰੂਪ ਹੈਂ, ਕਿਉਂਕਿ ਨਾਮ-ਨਾਮੀ ਵਿੱਚ, ਕੁਝ ਵੀ ਭੇਦ ਨਹੀਂ ਹੈ, ਇਸ ਕਰਕੇ, ਇਕਾਗ੍ਰਤਾ ਵਿੱਚ, ਸੁਣਾਈ ਦੇਣ ਵਾਲੀ, ਓਅੰਕਾਰ ਦੀ, ਓਅੰ ਧੁਨੀ ਰੂਪ ਜਾਪ, ਅਤੇ ਸੋਹੰ ਦੀ ਧੁਨੀ ਵਿੱਚ, ਅਭੇਦ ਚਿੰਤਨ ਦਾ, ਅਹੰਗ੍ਰਹ ਉਪਾਸਨਾ ਰੂਪ ਜਾਪ ਵੀ, ਤੂੰ ਆਪ ਹੀ ਹੈਂ, ਕਾਰਨ ਇਹ, ਕਿ ਮੈਂ, ਓਹੁ ਪ੍ਰਭ ਹਾਂ, ਤੇ ਓਹੁ ਪ੍ਰਭੂ, ਮੈ (ਆਤਮ ਸਰੂਪ) ਹਾਂ ਦੀ, ਸੋਹੰ ਰੂਪ, ਅਹੰਗ੍ਰਹ ਉਪਾਸਨਾ, ਤੇਰਾ ਹੀ ਸਰੂਪ ਹੈ, ਤੇਰੇ ਤੋਂ ਰੰਚਕ ਭਰ ਵੀ, ਅਲੱਗ ਨਹੀਂ, ਕਿਉਂਕਿ ਇਸ ਵਿੱਚ, ਆਤਮਾ ਤੇ ਪ੍ਰਮਾਤਮਾ ਹੀ, ਚਿੰਤਨ ਦਾ ਲੱਖਸ਼ ਹੈ, ਕਿ [ਸ] = ਸੋ ਪਰਮਾਤਮਾ ਹੀ [ਹੰ] = ਆਤਮਾ ਹੈ, ਤੇ [ਹੰ] = ਆਤਮਾ ਹੀ, ਪਰਮਾਤਮਾ ਹੈ।

**ਯਥਾ**—ਆਤਮ ਮਹਿ ਰਾਮੁ ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ ਪਛਾਣੀ, ਦੁਖ ਕਾਟੈ ਹਉ ਮਾਰਾ॥ [੧੧੫੩-ਭੈਰਉ ਮ: ੧]

**ਯਥਾ ਹੋਰ**— ਆਤਮਾ ਪਰਾਤਮਾ ਏਕੋ ਕਰੈ॥ ਅੰਤਰ ਕੀ ਦੁਬਿਧਾ ਅੰਤਰਿ ਮਰੈ॥ [੬੬੧-ਧਨਾਸਰੀ ਮ: ੧]

**ਯਥਾ ਹੋਰ**— ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ, ਹਰਿ ਪਾਈਐ ਸਬਦਿ ਵੀਚਾਰਾ ਹੇ॥ [੧੦੩੦-ਮਾਰੂ ਮ: ੧]

ਇਸ ਪ੍ਰਕਾਰ ਅਭੇਦ ਚਿਤੰਨ ਰੂਪ 'ਸੋਹੰ' ਦਾ, ਤੂੰ ਹੀ ਲਖਸ਼ ਹੋਣ ਕਰਕੇ, ਸੋਹੰ ਦਾ ਅਜਪਾ ਜਾਪ ਵੀ, ਤੂੰ ਆਪ ਹੀ ਹੈਂ, ਅਰਥਾਤ ਸੋਹੰ ਸ਼ਬਦ ਵੀ ਤੂੰ ਹੀ ਹੈਂ।

**ਯਥਾ**— ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ॥ [੫੯੯-ਸੋਰਠ ਮ: ੧]

ਅਤੇ ਇਸੀ ਪ੍ਰਕਾਰ ਇਕਾਗ੍ਰ ਚਿੱਤ ਵਿੱਚ ਸੁਣਾਈ ਦੇਣ ਵਾਲੀ, ਜੋ ਓਅੰ ਦੀ ਧੁਨੀ ਹੈ, ਇਹ ਓਅੰ ਦਾ ਅਜਪਾ ਜਾਪ ਹੈ, ਕਿਉਂਕਿ ਇਹ ਸਾਰੇ ਬ੍ਰਹਮਾਂਡ ਵਿੱਚ, ਜਪੇ ਤੋਂ ਬਿਨ੍ਹਾਂ, ਇੱਕ ਰਸ, ਆਪਣੇ ਆਪ ਹੋ ਰਿਹਾ ਹੈ, ਅਤੇ ਇਸ 'ਅਜਪਾ-ਜਾਪ' ਸਰੂਪ, ਓਅੰ ਧੁਨੀ ਅਭਿੰਨ (ਸਹਿਤ), ਤੂੰ ਹੀ ਓਅੰਕਾਰ ਦੇ ਸਰੂਪ ਵਿੱਚ, ਸਭਨਾਂ ਦੀ, ਆਦਿ ਰੂਪ ਹੈਂ, ਯਥਾ—ਓਅੰ ਆਦਿ ਰੂਪੇ॥ ਅਨਾਦੀ ਸਰੂਪੇ॥ ਇਸ ਪ੍ਰਕਾਰ ਅਜਪਾ ਜਾਪ ਰੂਪ, ਓਅੰ ਧੁਨੀ, ਤੇ ਤੂੰ (ਓਅੰਕਾਰ), ਇੱਕ ਰੂਪ ਹੈਂ, ਓਅੰ ਧੁਨੀ ਤੈਥੋਂ ਭਿੰਨ ਨਹੀਂ ਹੈ। **ਯਥਾ**—ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥ ਏਕਾ ਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ॥ [੮੮੫ ਰਾਮਕਲੀ ਮ: ੫] ਇਸ ਲਈ, ਅਜਪਾ ਜਾਪ ਰੂਪ, ਓਅੰ ਧੁਨੀ ਹੀ, ਓਅੰਕਾਰ ਸਰੂਪ ਹੈ, ਤੇ ਓਅੰਕਾਰ ਹੀ, ਓਅੰ ਧੁਨੀ ਦੇ ਰੂਪ ਵਿੱਚ ਅਜਪਾ ਜਾਪ ਸਰੂਪ ਹੈ, ਜਿਸਨੇ ਇਸ ਸਾਰੇ ਪ੍ਰਪੰਚ ਨੂੰ ਰਚਿਆ ਹੈ, ਇਹ ਸਭ ਸੰਸਾਰ ਓਅੰ ਦਾ ਹੀ ਪਸਾਰਾ ਹੈ। ਇਸ ਕਰਕੇ, ਓਅੰ ਧੁਨੀ ਰੂਪ, ਅਜਪਾ ਜਾਪ, ਸਰੂਪ ਵੀ, ਤੂੰ ਹੀ ਹੈਂ, ਕਿਉਂਕਿ ਨਾਮ ਨਾਮੀ, ਅਭੇਦ ਸਰੂਪ ਹਨ।

**ਯਥਾ**— ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥
ਭਿੰਨ ਭਿੰਨ ਤ੍ਰੈਗੁਣ ਬਿਸਥਾਰੰ॥ ਨਿਰਗੁਣ ਤੇ ਸਰਗੁਣ ਦ੍ਰਿਸਟਾਰੰ॥
[੨੫੦-ਗਉੜੀ ਬਾਵਨ ਅਖਰੀ ਮ: ੫]

**ਸੱਤਵਾਂ ਅਰਥ**—ਹੇ ਅਕਾਲ ਪੁਰਖ! ਜਗਿਆਸੂ ਜਨ, ਤੈਨੂੰ ਸੋਹੰ ਦੇ, ਅਜਪਾ ਜਾਪ ਦੁਆਰਾ, ਅਭੇਦ ਚਿੰਤਨ ਸੇ [ਜਪ] = ਜਪਦੇ ਹਨ, ਕਿ [ਸੋ] = ਉਹ ਪਰਮਾਤਮਾ ਹੀ [ਹੰ] = ਮੈ (ਆਤਮਾ) ਹਾਂ, ਤੇ [ਹੰ] = ਮੈਂ (ਆਤਮਾ) ਹੀ [ਸ] = ਓਹੁ ਪਰਮਾਤਮਾ ਹੈ। ਇਸ ਪ੍ਰਕਾਰ ਜਗਿਆਸੂ ਜਨ, ਸੋਹੰ ਸ਼ਬਦ ਦੁਆਰਾ, ਨਿਰੰਤਰ ਅਤੇ ਅਭੇਦ ਚਿੰਤਨ ਨਾਲ, ਆਪਣੇ ਆਪ ਦੇ ਆਤਮੇ ਨੂੰ, ਬ੍ਰਹਮ ਰੂਪ ਨਾਲ, ਪਛਾਣ ਕੇ ਸਦਾ ਲਈ, ਕ੍ਰਿਤ-ਕ੍ਰਿਤ ਹੋ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਲਈ, ਕੁਝ ਵੀ ਕਰਨਾ, ਬਾਕੀ ਨਹੀਂ ਰਹਿ ਜਾਂਦਾ।

**ਯਥਾ—** ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ॥
ਗੁਰਮੁਖਿ ਆਪੁ ਪਛਾਣੀਐ, ਅਵਰ ਕਿ ਕਰੇ ਕਰਾਇ॥ [੬੦-ਸਿਰੀ ਰਾਗ ਮ: ੧]

ਕਾਰਨ ਇਹ, ਕਿ ਉਨ੍ਹਾਂ ਨੂੰ, ਅਭੇਦ ਰੂਪ ਚਿੰਤਨ ਨਾਲ, ਤਤ ਗਿਆਨ ਦੁਆਰਾ, ਹਰ ਪ੍ਰਕਾਰ ਦੀ ਜਗਿਆਸਾ ਅਤੇ ਭੇਦ ਵਾਦ ਨਸ਼ਟ ਹੋ ਜਾਣ ਕਰਕੇ, ਪਰਮ ਗਤੀ ਰੂਪ ਮੁਕਤੀ ਦੀ, ਪ੍ਰਾਪਤੀ ਹੋ ਜਾਂਦੀ ਹੈ, ਯਥਾ—ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥ ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ॥ ਐਸਾ ਗਿਆਨੁ ਬੀਚਾਰੈ ਕੋਈ॥ ਤਿਸਤੇ ਮੁਕਤਿ ਪਰਮਗਤਿ ਹੋਈ॥ [੮੭੮-ਰਾਮਕਲੀ ਮ: ੧] ਕਿਉਂਕਿ ਇਹ ਸੋਹੰ ਦਾ ਅਭੇਦ ਚਿੰਤਨ ਰੂਪ, ਮਾਨਸਿਕ ਅਜਪਾ ਜਾਪ, ਮਾਨ ਸਰੋਵਰ ਦੇ ਪਵਿੱਤ੍ਰ ਇਸ਼ਨਾਨ ਵਤ, ਐਸਾ ਸ਼ੁੱਧ ਤੇ ਪਵਿੱਤ੍ਰ ਹੈ, ਕਿ ਇਸਦੇ ਜਪਣ ਨਾਲ, ਜਨਮ-ਮਰਨ ਦਾ ਕਾਰਨ ਸਰੂਪ ਵਾਸ਼ਨਾ, ਅਤੇ ਪੁੰਨ ਪਾਪ ਆਦਿ, ਸ਼ੁਭ-ਅਸ਼ੁਭ ਸਾਰੇ ਹੀ ਕਰਮ, ਸਦਾ ਲਈ ਨਸ਼ਟ ਹੋ ਜਾਂਦੇ ਹਨ, ਅਤੇ ਫੇਰ ਇਹ ਕਦੇ ਵੀ, ਨਹੀਂ ਵਿਆਪਦੇ, ਯਥਾ—ਸੋ ਬ੍ਰਹਮੰਡਿ ਪਿੰਡਿ ਸੋ ਜਾਨੁ॥ ਮਾਨ ਸਰੋਵਰਿ ਕਰਿ ਇਸਨਾਨੁ॥ ਸੋਹੰ ਸੋ ਜਾਕਉ ਹੈ ਜਾਪ॥ ਜਾਕਉ ਲਿਪਤ ਨ ਹੋਇ, ਪੁੰਨ ਅਰੁ ਪਾਪ॥ [੧੧੬੨-ਰਾਗ ਭੈਰਉ ਕਬੀਰ ਜੀ] ਅਤੇ ਨ ਓਹੁ, ਕਦੇ ਜਨਮਦੇ ਮਰਦੇ ਹਨ, ਇਸੀ ਵਾਸਤੇ, ਬ੍ਰਹਮ ਜਗਿਆਸੂ ਜਨ, ਹਮੇਸ਼ਾ ਹੀ ਬ੍ਰਹਮ ਆਤਮਾ ਦੇ, ਅਭੇਦ ਚਿੰਤਨ ਰੂਪ, ਸੋਹੰ ਦੇ ਅਜਪਾ ਜਾਪ ਦੁਆਰਾ, ਤ੍ਰਿਲੋਕੀ ਦਾ, ਆਧਾਰ ਰੂਪ ਬ੍ਰਹਮ ਸੱਤਾ ਵਿੱਚ, ਸਮਾਏ ਰਹਿੰਦੇ ਹਨ, ਕਿਉਂਕਿ ਤੇਰੇ ਅਭੇਦ ਚਿੰਤਨ ਰੂਪ ਸੋਹੰ ਦੇ ਅਜਪਾ ਜਾਪ ਨੂੰ, ਓਹੁ ਹਮੇਸ਼ਾ ਹੀ, ਜਪਦੇ ਹਨ।

**ਯਥਾ—** ਗੁਰਮਤਿ ਅਲਖੁ ਲਖਾਈਐ, ਉਤਮ ਮਤਿ ਤਰਾਹਿ॥
ਨਾਨਕ ਸੋਹੰ ਹੰਸਾ ਜਪੁ ਜਾਪਹੁ, ਤ੍ਰਿਭਵਣ ਤਿਸੈ ਸਮਾਹਿ॥ [੧੦੯੩-ਮਾਰੂ ਵਾਰ ਸਲੋਕ ਮ: ੧]

## ਅਥਪਾ ਥਪ ਹੈਂ॥

**ਪਦ ਅਰਥ—**ਅਥਪਾ. ਵਿਸ਼ੇਸ਼ਣ-ਸਿਥਰਤਾ ਰਹਿਤ, ਭਾਵ ਅਰਥ-ਉਜੜ-ਪੁਜੜ ਕੇ ਫਿਰਨ ਵਾਲਾ. (੨) ਜੋ ਕਿਸੇ ਵੀ ਅਧਿਕਾਰ (ਪਦਵੀਂ) ਤੇ ਨਹੀਂ. (੩) ਜੋ ਪ੍ਰਤਿਸ਼ਠਤ (ਆਦਰ ਸਤਿਕਾਰ ਸਹਿਤ) ਨਹੀਂ. ਪੂਜਤ ਨਹੀਂ. (੪) ਜੋ ਕਿਸੇ ਦਾ ਸਥਾਪਨ ਕੀਤਾ ਹੋਇਆ ਨ ਹੋਵੇ. ਭਾਵ ਬਣਾਇਆ ਹੋਇਆ ਨ ਹੋਵੇ, ਤੇ ਆਪਣੀ ਹੋਂਦ ਤੋਂ, ਆਪ ਹੋਵੇ, ਸੁਤੇ ਪ੍ਰਕਾਸ਼॥ ਥਪ. ਸੰ. ਸੰਥਾਪਨ. ਸੰਗਯਾ-ਕਾਇਮ ਕਰਨ ਦੀ ਕ੍ਰਿਆ. ਸਥਾਪਨ ਦਾ ਭਾਵ. ਸਿਥਰ ਕਰਨਾ. ਭਾਵ ਅਰਥ-ਬਨਾਣਾ. ਰਚਣਾ (੨) ਥਾਪਣਾ-ਪ੍ਰਤਿਸ਼ਠਤ ਕਰਨਾ, ਪੂਜਣਾ. (੩) ਕਿਸੇ ਅਧਿਕਾਰ (ਪਦਵੀ) ਤੇ, ਥਾਪਣ ਦਾ ਕਰਮ. (੪) ਥਪਾ. ਵਿਸ਼ੇਸ਼ਣ-ਅਸਥਾਪਨ ਕੀਤਾ. ਥਾਪਿਆ. ਪ੍ਰਤਿਸ਼ਠਤ ਕੀਤਾ।

**ਅਰਥ—**ਹੇ ਅਕਾਲ ਪੁਰਖ! ਜੋ [ਥਪਾ] = ਸਥਾਪਨਾ (ਸਿਥਰਤਾ) ਤੋਂ [ਅ] = ਰਹਿਤ, ਸਿਰਕੀ ਵਾਸਾਂ ਦੀ ਤਰ੍ਹਾਂ, ਉਜੜੇ ਹੋਏ, ਫਿਰਦੇ ਹਨ, ਤੂੰ ਉਨ੍ਹਾਂ ਉਜੜਿਆਂ-ਪੁਜੜਿਆਂ ਨੂੰ ਵੀ, ਰਾਜ ਗੱਦੀਆਂ ਤੇ [ਥਪ ਹੈ] = ਸਥਾਪਨ ਕਰਨ ਵਾਲਾ ਹੈਂ।

ਭਾਵ-ਇਹ, ਕਿ ਜਿਨ੍ਹਾਂ ਪਾਸ ਵਸਣ ਲਈ, ਆਪਣੀ ਜਗ੍ਹਾ, ਨ ਹੋਣ ਕਰਕੇ, ਕਿਸੇ ਜਗ੍ਹਾ ਤੇ ਵੀ, ਸੁੱਖ ਸ਼ਾਂਤੀ ਨਾਲ, ਸਦਾ ਲਈ [ਥਪਾ] = ਸਥਾਪਤ (ਸਿੱਥਰ) ਹੋ ਕੇ [ਅ] = ਨਹੀਂ ਵਸ ਸਕਦੇ, ਤੇ ਲਾਚਾਰ ਹੋ ਕੇ, ਉਜੜੇ-ਪੁਜੜੇ ਹੋਏ, ਸਿਰਕੀ ਵਾਸਾਂ ਵਾਂਗੂ ਤੁਰੇ-ਫਿਰਦੇ ਹਨ, ਜੇ ਓਹੁ ਪ੍ਰਭੂ ਦੀ ਸ਼ਰਨ ਦਾ ਆਸਰਾ ਲੈ ਲੈਣ, ਤਾਂ ਪ੍ਰਮੇਸ਼ੂਰ, ਉਨ੍ਹਾਂ ਨੂੰ ਵੀ, ਸਥਾਪਤ (ਵਸਾ) ਕੇ, ਫੇਰ ਰਾਜ ਸਿੰਘਾਸਨ ਦੇ ਕੇ, ਰਾਜੇ ਕਰ ਦਿੰਦਾ ਹੈ।

## { ਅਥਪਾ ਥਪ ਉਪਰ ਸਾਖੀ }

ਯਥਾ— ਨਿਥਾਵੇ ਕਉ, ਤੁਮ ਥਾਨਿ ਬੈਠਾਵਹੁ॥ ਦਾਸ ਅਪਨੇ ਕਉ ਭਗਤੀ ਲਾਵਹੁ॥
ਨਿਮਾਣੇ ਕਉ, ਪ੍ਰਭ ਦੇਤੋ ਮਾਨੁ॥ ਮੂੜ ਮੁਗਧੁ, ਹੋਇ ਚਤੁਰ ਸੁ ਗਿਆਨੁ॥ [੧੧੪੬-ਭੈਰਉ ਮ: ੫]

ਬੀਦੋ ਵਾਲੀ, ਤੇ ਭਟਨੇਰ (ਹਨੂਮਾਨ ਗੜ੍ਹ) ਵਿੱਚ, ਚੌਧਰੀ ਮਰਾਝ ਦੀ ਵੰਸ ਦੇ ਸਿੱਧੂ ਜੱਟ, ਰਹਿੰਦੇ ਸਨ, ਪਰ ਓਥੇ, ਇਨ੍ਹਾਂ ਨੂੰ, ਭੱਟੀ ਤੇ ਪਚਾਧੇ, ਬਹੁਤ ਤੰਗ ਕਰਦੇ ਸੀ, ਇਸ ਕਰਕੇ ਇਨ੍ਹਾਂ ਦੀ, ਹਮੇਸ਼ਾ ਹੀ, ਲੜਾਈ ਲੱਗੀ ਰਹਿੰਦੀ ਸੀ, ਇਨ੍ਹਾਂ ਦੇ ਬਹੁਤ ਸਾਰੇ ਬੰਦੇ, ਮਾਰੇ ਗਏ, ਉਸ ਇਲਾਕੇ ਵਿੱਚ, ਇਨ੍ਹਾਂ ਦੀ, ਮਦਦ ਕਰਨ ਵਾਲਾ ਵੀ, ਕੋਈ ਨਹੀਂ ਸੀ, ਇਸ ਲਈ, ਆਪਣੀ ਜਾਨ, ਬਚਾਉਣ ਲਈ, ਓਥੋਂ ਉੱਜੜ ਕੇ, ਵਸਣ ਲਈ, ਜੰਗਲ ਦੇਸ ਵਿੱਚ ਆ ਗਏ-ਪਰ ਏਥੇ ਆ ਕੇ ਵੀ, ਸਿਰਕੀ ਵਾਸਾਂ ਵਾਗੂੰ ਹੀ, ਉੱਜੜੇ-ਪੁੱਜੜੇ ਹੋਏ, ਬਹੁਤ ਚਿਰ ਤਕ, ਪਿੰਡ ਵਸਾ ਕੇ, ਬੈਠਣ ਦੀ, ਝਾਂਕ ਵਿੱਚ ਹੀ, ਫਿਰਦੇ ਰਹੇ, ਕਿਉਂਕਿ ਇਸ ਇਲਾਕੇ ਵਿੱਚ, ਕੌੜੇ ਭੁੱਲਰ ਜੱਟਾਂ ਦਾ ਜ਼ੋਰ ਸੀ, ਅਤੇ ਓਹੀ, ਆਪਣੇ ਆਪ ਨੂੰ, ਇਸ ਇਲਾਕੇ ਦੀ, ਜ਼ਮੀਨ ਦਾ ਮਾਲਕ, ਸਮਝਦੇ ਸੀ, ਇਸ ਲਈ, ਓਹੁ ਇਨ੍ਹਾਂ ਨੂੰ, ਪਿੰਡ ਬੰਨ੍ਹ ਕੇ, ਨਹੀਂ ਸਨ ਰਹਿਣ ਦਿੰਦੇ।

ਯਥਾ— ਕੁਲ ਮਰਾਝ ਕੇ, ਰਾਹਕ ਜੋਈ॥ ਸਿਰਕੀ ਬਾਸ, ਫਿਰੈ ਗਨ ਸੋਈ॥
ਬੱਸਯੋ ਚਹੈ, ਕਿਸ ਥਲ ਮਹਿ ਸੋਇ॥ ਨਹਿ ਸਿੱਥਰਤਾ, ਕਿੱਤਹੂੰ ਹੋਇ॥

ਜਦ ਇਹ, ਸਿਰਕੀ ਵਾਸਾਂ ਵਾਗੂੰ, ਫਿਰ ਰਹੇ ਸੀ,-ਅਚਾਨਕ ਹੀ, ਉਸੀ ਸਮੇਂ ਦੇ ਵਿੱਚ, ਸਤਿਗੁਰੂ ਹਰਿ ਰਾਇ ਸਾਹਿਬ ਜੀ ਦਾ, ਉਸ ਦੇਸ ਵਿੱਚ, ਆਗਮਨ ਹੋ ਗਿਆ।

ਇਸ ਸਾਰੇ ਇਲਾਕੇ ਵਿੱਚ ਮਾਨ, ਤੇ ਕੌੜੇ ਭੁੱਲਰ ਜੱਟ ਹੀ, ਜ਼ਿਆਦੇ ਵਸਦੇ ਸਨ,-ਓਸ ਇਲਾਕੇ ਵਿੱਚ ਹੀ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ, ਆਪਣਾ ਡੇਰਾ, ਲਾ ਦਿੱਤਾ, ਗੁਰੂ ਜੀ ਨਾਲ, ਕਈ ਸੈਂਕੜੇ ਅਸਵਾਰ, ਹਮੇਸ਼ਾ ਨਾਲ ਰਹਿੰਦੇ ਸਨ,-ਜੋ ਕਿ ਬੜੇ ਸਨੱਧਬੱਧ, ਸ਼ਸ਼ਤ੍ਰ ਧਾਰੀ, ਬੜੇ ਬਲੀ ਸਨ-ਜਦ ਸੰਗਤਾਂ ਨੇ, ਇਸ ਦੇਸ਼ ਵਿੱਚ, ਗੁਰੂ ਜੀ ਦਾ ਆਗਮਨ ਸੁਣਿਆ, ਤਾਂ ਬਹੁਤ ਸਾਰੀਆਂ ਸੰਗਤਾਂ, ਦਰਸ਼ਨ ਨੂੰ ਆਈਆਂ, ਤੇ ਭੇਟਾਵਾਂ ਅਰਪਣ ਕੀਤੀਆਂ, ਅਤੇ ਇਸੇ ਤਰ੍ਹਾਂ, ਮਰਾਝਕੇ ਜੱਟ ਵੀ, ਗੁਰੂ ਜੀ ਦੇ, ਦਰਸ਼ਨ ਕਰਨ ਨੂੰ ਆਏ, ਅਤੇ ਬੜੀ ਸ਼ਰਧਾ ਭਗਤੀ ਨਾਲ, ਪ੍ਰੇਮ ਧਾਰ ਕੇ, ਗੁਰੂ ਜੀ ਦੀ, ਸੇਵਾ ਵਿੱਚ ਲੱਗ ਗਏ-ਗੁਰੂ ਜੀ ਨੇ, ਉਨ੍ਹਾਂ ਦੀ ਸ਼ਰਧਾ ਭਗਤੀ, ਤੇ ਪ੍ਰੇਮ ਨੂੰ ਦੇਖ ਕੇ, ਉਨ੍ਹਾਂ ਨੂੰ, ਚਰਨ ਪਾਹੁਲ, ਤੇ ਉਪਦੇਸ਼ ਦੇ ਕੇ, ਆਪਣਾ ਸਿੱਖ, ਬਣਾ ਲਿਆ, ਅਤੇ ਸਿੱਖੀ ਦੀ, ਰਹਿਤ ਮਰਯਾਦਾ ਦੱਸ ਦਿੱਤੀ,-ਕੌੜੇ ਭੁੱਲਰ ਵੀ, ਕਦੇ-ਕਦੇ, ਗੁਰੂ ਜੀ ਦੇ ਦਰਸ਼ਨ ਕਰਨ ਲਈ, ਆਉਂਦੇ ਸਨ, ਪਰ ਉਨ੍ਹਾਂ ਨੂੰ, ਇਲਾਕੇ ਦੀ ਮਾਲਕੀ ਦਾ, ਹੰਕਾਰ ਸੀ, ਇਸ ਕਰਕੇ, ਗੁਰੂ ਜੀ ਨੇ, ਉਨ੍ਹਾਂ ਨੂੰ, ਸਿੱਖੀ ਪਦ ਨ ਦਿੱਤਾ, ਅਰਥਾਤ ਸਿੱਖ ਨ ਬਣਾਇਆ।

ਯਥਾ— ਕਬਿ ਕਬਿ ਕੌਰੇ ਗੁਰ ਦਰਸੰਤੇ॥ ਨਿਰ ਹੰਕਾਰ. ਨ ਨੰਮ੍ਰਿ ਬਨੰਤੇ॥
ਸਿੱਖੀ ਪਦ, ਨਹਿ ਦੀਨਸਿ ਤਿਨਕੋ॥ ਸਤਿਗੁਰੁ ਲਖਿ, ਬਿਕਾਰ ਬਡ ਮਨ ਕੋ॥

ਆਸ ਪਾਸੇ ਦੇ, ਬਹੁਤ ਸਾਰੇ ਲੋਕ, ਗੁਰੂ ਦੇ ਸਿੱਖ ਬਣੇ, ਅਤੇ ਉਪਦੇਸ਼ ਸੁਣਿਆ, ਤੇ ਪ੍ਰੇਮ ਨਾਲ, ਸੇਵਾ ਕੀਤੀ, ਪਰ ਮਰਾਝਕੇ ਜੱਟ, ਗੁਰੂ ਜੀ ਦੀ, ਸੇਵਾ ਵਿੱਚ, ਹਰ ਵੇਲੇ, ਹਾਜ਼ਰ ਰਹਿੰਦੇ ਸਨ, ਇਸ ਲਈ ਗੁਰੂ ਜੀ ਦੀ ਵੀ, ਉਨ੍ਹਾਂ ਉੱਪਰ, ਬੜੀ ਮਿਹਰ ਦ੍ਰਿਸ਼ਟੀ ਸੀ, ਕੌੜੇ ਭੁੱਲਰ ਇਲਾਕੇ ਦੇ ਮਾਲਿਕ ਸਨ, ਮਰਾਝ ਕੇ ਪਾਹੀ (ਹਾਲੇ ਪਹੁਲੀ ਤੇ ਜਮੀਨ ਵਾਹੁਣ ਵਾਲੇ) ਸਨ ਇਸ ਕਰਕੇ, ਕੌੜੇ ਭੁੱਲਰ ਜੱਟ, ਉਨ੍ਹਾਂ ਉੱਪਰ, ਹਕੂਮਤ ਰੱਖਦੇ ਸਨ, ਅਤੇ ਕਈ ਵਾਰ, ਇਹ ਭਰੀ ਸਭਾ ਵਿੱਚ ਨਿਰਾਦਰ ਵੀ, ਕਰ ਦਿੰਦੇ ਸੀ, ਪਰ ਓਹੁ, ਫੇਰ ਵੀ ਸਹਿ ਲੈਂਦੇ ਅਤੇ ਉਨ੍ਹਾਂ ਨੂੰ, ਕੁਝ ਨਹੀਂ ਸਨ ਕਹਿੰਦੇ- ਅਤੇ ਕੌੜੇ ਭੁੱਲਰਾਂ ਦਾ, ਪਿੰਡ ਦੇ ਪਾਸ, ਇੱਕ ਖੂਹ ਸੀ,-ਓਥੋਂ, ਜਦ ਮਰਾਝਕਿਆਂ ਦੀਆਂ ਔਰਤਾਂ, ਪਾਣੀ ਲੈਣ ਜਾਂਦੀਆਂ,-ਤਦ ਭੁੱਲਰਾਂ ਦੇ ਜਵਾਨ, ਮੁੰਡੇ, ਉਨ੍ਹਾਂ ਨੂੰ, ਠੱਠਾ ਮਖੌਲ, ਤੇ ਟਿੱਚਰਾਂ ਵੀ ਕਰਦੇ ਰਹਿੰਦੇ, ਪਰ ਪਾਣੀ ਦੀ, ਗਰਜ ਕਰਕੇ, ਉਨ੍ਹਾਂ ਨੂੰ ਔਰਤਾਂ ਕੁਝ ਨ ਕਹਿੰਦੀਆਂ, ਕਿਉਂਕਿ ਲਾਗੇ, ਹੋਰ ਜਗ੍ਹਾ, ਕਿਤੇ ਪਾਣੀ ਨਹੀਂ ਸੀ। ਸ੍ਰੀ ਗੁਰੂ

ਹਰਿ ਰਾਇ ਸਾਹਿਬ ਜੀ, ਹਾਲੇ ਓਥੇ ਹੀ ਸਨ-ਓਸ ਸਮੇਂ ਵਿੱਚ ਹੀ, ਮਰਾਝਕੇ ਜੱਟਾਂ ਦੀ, ਇੱਕ ਨਵ ਵਿਵਾਹੀ ਨੌਂਹ ਆਈ,-ਓਹੁ ਵੀ, ਸਾਰੇ ਪ੍ਰਵਾਰ ਦੀਆਂ ਔਰਤਾਂ ਦੇ ਨਾਲ, ਪਾਣੀ ਲੈਣ ਚਲੀ ਗਈ,-ਤਾਂ ਭੁੱਲਰਾਂ ਦੇ ਮੁੰਡਿਆਂ ਨੇ, ਉਸਨੂੰ ਵੀ, ਅੱਗੇ ਵਾਗੂੰ, ਠੱਠੇ ਮਖੌਲ ਕੀਤੇ ਤੇ ਛੇੜ-ਛਾੜ ਵੀ ਕੀਤੀ, ਤਦ ਓਹੁ, ਓਥੇ ਹੀ, ਘੜਾ ਸਿੱਟ ਕੇ, ਗਾਲ੍ਹਾਂ ਕੱਢਦੀ ਆ ਗਈ, ਅਤੇ ਆਪਣੇ ਕਬੀਲੇ ਨੂੰ ਵੀ, ਬਹੁਤ ਲਾਹਨਤਾਂ ਪਾਈਆਂ, ਤੇ ਕਿਹਾ, ਇਸ ਨਾਲੋਂ ਤਾਂ, ਮਰ ਜਾਣਾ ਹੀ ਚੰਗਾ ਹੈ,-ਮੈਂ ਤਾਂ, ਓਥੋਂ ਪਾਣੀ ਲੈਣ ਨਹੀਂ ਜਾਣਾ। ਤਦ ਸਾਰੇ ਮਰਾਝਕੇ ਇਹ ਗੱਲ ਸੁਣ ਕੇ, ਬੜੇ ਦੁਖੀ ਹੋਏ, ਤੇ ਸੋਚਿਆ, ਪਾਣੀ ਤੋਂ ਬਗੈਰ, ਸਰਦਾ ਵੀ ਨਹੀਂ, ਇਸ ਕਰਕੇ, ਸਾਰਿਆਂ ਨੇ ਮਿਲ ਕੇ, ਸਲਾਹ ਕੀਤੀ, ਕਿ ਹੁਣ ਏਥੋਂ, ਕਿਸੇ ਹੋਰ ਥਾਂ, ਚਲੇ ਚਲੀਏ, ਹੋਰ ਥਾਂ ਗਏ ਬਗੈਰ, ਕੋਈ ਗੁਜ਼ਾਰਾ ਵੀ ਨਹੀਂ,ਹੁਣ ਸਾਰੇ ਰਲ ਕੇ ਫੇਰ ਸੋਚਦੇ ਹਨ, ਕਿ ਕਿੱਥੇ ਜਾਈਏ, ਕਿ ਆਪਣੀ ਮਾਲਕੀ ਵਾਲੀ, ਕਿਤੇ ਜਗ੍ਹਾ ਵੀ ਨਹੀਂ, ਜਿੱਥੇ ਜਾ ਕੇ ਵਸ ਜਾਈਏ,-ਅਤੇ ਏਥੇ ਇਹ ਭੁੱਲਰ, ਬੜੇ ਦੁਸ਼ਟ ਸੁਭਾਵ ਦੇ ਹਨ, ਇਹ ਹਮੇਸ਼ਾ ਹੀ, ਸਾਡੇ ਨਾਲ, ਵਧੀਕੀ ਕਰਦੇ ਰਹਿੰਦੇ ਹਨ।

**ਯਥਾ—** ਸੁਨਿ ਮਰਾਝਕੇ ਸੰਕਟ ਪਾਵੈ॥ ਬਿਨ ਜਲ ਤੇ ਕਹੁ ਕੈਸਿ ਬਸਾਵੈ॥
ਸਭਿ ਮਿਲਿ ਮਸਲਤ, ਕੀਨਿ ਬਿਸਾਲਾ॥ ਕਿਤ ਕੋ ਚਲਹਿ, ਬਸਹਿ ਇਹ ਕਾਲਾ॥
ਬਿਨਾ ਬਾਸ ਤੇ, ਨਹਿ ਗੁਜਰਾਨ॥ ਨਹਿ ਅਵਨੀ, ਪ੍ਰਾਪਤ ਕਿਸ ਥਾਨ॥
ਰਾਹਕ ਕੌਰੇ, ਦੁਸ਼ਟ ਬਿਲੰਦ॥ ਕਰਹਿ ਵਧੀਕੀ, ਮਿਲਿ ਕਰ ਬ੍ਰਿੰਦ॥

ਫੇਰ ਸਾਰਿਆਂ ਨੇ, ਵਿਚਾਰ ਕੀਤੀ, ਆਪਣਾ ਹੋਰ ਤਾਂ, ਕੋਈ ਚਾਰਾ ਨਹੀਂ ਚੱਲ ਸਕਦਾ,-ਅਤੇ ਸਤਿਗੁਰੂ, ਹਰਿ ਰਾਇ ਸਾਹਿਬ ਜੀ, ਜੋ ਹਨ, ਓਹੁ ਬੜੇ ਸਮਰੱਥ, ਤੇ ਸ਼ਕਤੀ ਵਾਲੇ ਹਨ,-ਜੇ ਓਹੁ ਚਾਹੁਣ, ਤਾਂ ਸਾਨੂੰ, ਜਗ੍ਹਾ ਦਿਵਾ ਕੇ, ਵਸਾ ਸਕਦੇ ਹਨ, ਇਸ ਤਰ੍ਹਾਂ ਦੀ ਵਿਚਾਰ ਕਰਕੇ, ਸਾਰੇ ਇੱਕਠੇ ਹੋ ਕੇ-ਸਤਿਗੁਰੂ ਜੀ ਦੇ ਪਾਸ ਆ ਗਏ, ਅਤੇ ਨਮਸ਼ਕਾਰ ਕਰਕੇ, ਸਭ ਬੈਠ ਗਏ,-ਕੁਝ ਚਿਰ ਬੈਠ ਕੇ, ਫੇਰ ਸਤਿਗੁਰੂ ਜੀ ਦੇ ਪਾਸ, ਬੇਨਤੀ ਕੀਤੀ-ਕਿ ਹੇ ਮਹਾਰਾਜ! ਜੀ! ਸਾਨੂੰ ਇੱਕ, ਬਹੁਤ ਵੱਡੀ, ਚਿੰਤਾ ਲੱਗੀ ਹੋਈ ਹੈ, ਉਸ ਵਿੱਚ, ਅਸੀਂ ਹਰ ਵੇਲੇ ਡੁੱਬੇ ਰਹਿੰਦੇ ਹਾਂ-ਆਪ ਜੀ ਤੋਂ ਬਿਨਾਂ, ਇਸ ਤੋਂ ਪਾਰ ਕਰਨ ਵਾਲਾ, ਹੋਰ ਕੋਈ ਵੀ, ਸਾਨੂੰ ਦਿੱਸਦਾ ਨਹੀਂ, ਕਿਉਂਕਿ ਆਪ ਜੀ, ਸਰਬ ਕਲਾ ਸਮਰੱਥ ਹੋ, ਤੇ ਸ਼ਕਤੀਮਾਨ ਹੋ, ਜੋ ਚਾਹੇ, ਸੋ ਆਪ ਜੀ, ਕਰ ਸਕਦੇ ਹੋ-ਆਪ ਜੀ ਪਾਸ ਬੇਨਤੀ ਹੈ, ਕਿ ਅਸੀਂ, ਲੋਕਾਂ ਦੀ, ਜ਼ਮੀਨ ਵਾਹ ਕੇ, ਆਪਣਾ ਗੁਜ਼ਾਰਾ ਕਰਦੇ ਹਾਂ, ਉਸਦਾ ਤਾਂ, ਸਾਨੂੰ ਕੋਈ ਦੁੱਖ ਨਹੀਂ-ਪਰ ਸਾਡੇ ਪਾਸ, ਕਿਤੇ ਵੀ, ਵਸਣ ਲਈ, ਆਪਣੀ ਧਰਤੀ ਨਹੀਂ ਹੈ, ਜਿੱਥੇ ਅਸੀਂ, ਆਪਣੇ ਘਰ-ਬਾਰ ਬਣਾ ਕੇ, ਪਿੰਡ ਵਸਾ ਕੇ, ਬੈਠ ਸਕੀਏ-ਆਪਣਾ ਪਿੰਡ, ਨ ਹੋਣ ਕਰਕੇ-ਇਨ੍ਹਾਂ ਲੋਕਾਂ ਦੀ ਜਗ੍ਹਾ ਵਿੱਚ,-ਝੋਪੜੀਆਂ ਬਣਾ ਕੇ, ਰਹਿਣਾ ਪੈਂਦਾ ਹੈ-ਅਤੇ ਇਹ ਲੋਕ, ਸਾਡੇ ਤੇ, ਦਬਾਵ ਵੀ ਰੱਖਦੇ ਸਨ, ਤੇ ਜਦੋਂ ਮਰਜ਼ੀ, ਨਿਰਾਦਰ ਵੀ, ਕਰ ਦਿੰਦੇ ਹਨ,-ਅਤੇ ਜਦ, ਸਾਡੀਆਂ ਔਰਤਾਂ, ਇਨ੍ਹਾਂ ਦੇ ਖੂਹ ਤੋਂ, ਪਾਣੀ ਭਰਨ ਜਾਂਦੀਆਂ ਹਨ, ਤਦ ਉਨ੍ਹਾਂ ਨੂੰ ਵੀ, ਮਖੌਲ, ਠੱਠੇ, ਤੇ ਟਿੱਚਰਾਂ ਕਰਦੇ ਹਨ, ਤਦ ਸਾਨੂੰ, ਬਹੁਤ ਦੁੱਖ ਲੱਗਦਾ ਹੈ-ਅਤੇ ਮਹਾਰਾਜ ਜੀ! ਇਸ ਦੇਸ ਵਿੱਚ, ਲੱਖਾਂ ਘੁਮਾਂ, ਬੰਜਰ ਜ਼ਮੀਨ ਪਈ ਹੋਈ ਹੈ,-ਪਰ ਇਹ ਕੌੜੇ ਭੁੱਲਰ ਜੱਟ, ਤੇ ਜੈਤ ਪਿਰਾਣਾ, ਇਸ ਧਰਤੀ ਤੇ, ਆਪਣੀ ਮਾਲਕੀ ਦੱਸ ਕੇ, ਸਾਨੂੰ ਕਿਤੇ ਵੀ, ਘਰ ਬਣਾ ਕੇ, ਵਸਣ ਨਹੀਂ ਦਿੰਦੇ,-ਆਪ ਜੀ ਕ੍ਰਿਪਾ ਕਰੋ, ਸਾਨੂੰ ਥੋੜ੍ਹੀ ਜਿਹੀ ਜ਼ਮੀਨ, ਵਸਣ ਲਈ, ਇਨ੍ਹਾਂ ਪਾਸੋਂ ਦਿਵਾ ਦਿਓ, ਜਿੱਥੇ ਅਸੀਂ, ਪਿੰਡ ਵਸਾ ਕੇ, ਨਿਸ਼ਚਿੰਤ ਹੋ ਕੇ, ਬੈਠ ਸਕੀਏ,-ਤਦ ਗੁਰੂ ਜੀ ਨੇ, ਉਨ੍ਹਾਂ ਦੀ ਨਿੰਮ੍ਰਤਾ, ਤੇ ਸ਼ਰਧਾ ਭਗਤੀ ਨੂੰ ਦੇਖ ਕੇ, ਅਤੇ ਆਪਣੇ ਸਿੱਖ ਸੇਵਕ ਸਮਝ ਕੇ, ਉਨ੍ਹਾਂ ਨੂੰ, ਦਿਲਾਸਾ ਦਿੱਤਾ, ਤੇ ਕਿਹਾ, ਤੁਸੀਂ ਫਿਕਰ ਨ ਕਰੋ-ਅਸੀਂ ਤੁਹਾਨੂੰ, ਕੁਝ ਥੋੜ੍ਹੀ ਜਿਹੀ ਧਰਤੀ ਵਸਣ ਲਈ ਲੈ ਦਿਆਂਗੇ, ਇਹ ਬਚਨ ਸੁਣ ਕੇ, ਮਰਾਝਕੇ ਬੜੇ ਪ੍ਰਸੰਨ ਹੋਏ।

ਤਦ ਦੂਸਰੇ ਦਿਨ, ਗੁਰੂ ਜੀ ਨੇ, ਮੁਖੀ-ਮੁਖੀ ਕੌੜੇ ਭੁੱਲਰਾਂ ਨੂੰ, ਸੱਦਿਆ, ਜਦ ਓਹੁ ਆ ਕੇ, ਨਮਸ਼ਕਾਰ ਕਰਕੇ ਬੈਠ ਗਏ,-ਜੋ ਕਿ ਬੜੇ ਹੰਕਾਰ ਨਾਲ ਭਰੇ ਹੋਏ ਸਨ,-ਸਤਿਗੁਰੂ ਜੀ ਨੇ, ਉਨ੍ਹਾਂ ਵੱਲ ਵੇਖ ਕੇ ਕਿਹਾ-ਇਹ, ਜੋ ਮਰਾਝ ਕੇ, ਰਾਹਕ ਹਨ, ਇਹ ਵਿਚਾਰੇ, ਸਿਰਕੀ ਵਾਸਾਂ ਵਾਗੂੰ, ਉੱਜੜੇ ਹੋਏ, ਤੁਰੇ-ਫਿਰਦੇ ਹਨ, ਅਤੇ ਬੜੇ ਦੁੱਖੀ ਹਨ,-ਇਨ੍ਹਾਂ

ਪਾਸ ਪਿੰਡ ਬੰਨ੍ਹ ਕੇ, ਵਸਣ ਲਈ, ਕੋਈ ਆਪਣੀ ਜਗ੍ਹਾ ਨਹੀਂ ਹੈ,-ਇਸ ਕਰਕੇ, ਸਾਡਾ ਬਚਨ ਮੰਨ ਕੇ, ਥੋੜ੍ਹੀ ਜਿਹੀ, ਪੰਜ ਹਲਾਂ ਦੀ, ਜੋਤਿ ਲਈ, ਧਰਤੀ ਦੇ ਦਿਓ, ਜਿੱਥੇ ਬੈਠ ਕੇ, ਇਹ ਆਪਣਾ ਗੁਜ਼ਾਰਾ ਕਰ ਲੈਣ-ਪਰ ਕੌੜੇ ਭੁੱਲਰ ਜੱਟਾਂ ਨੇ, ਅਨੇਕ ਤਰ੍ਹਾਂ ਦੀਆਂ ਗੱਲਾਂ ਕਰਕੇ, ਅਖੀਰ ਨੂੰ ਕਿਹਾ, ਤੁਸੀਂ ਤਾਂ, ਪੰਜ ਹਲਾਂ ਜੋਗੀ ਜ਼ਮੀਨ ਦੇਣ ਨੂੰ ਕਹਿੰਦੇ ਹੋ,-ਅਸੀਂ ਤਾਂ, ਹਲ ਦੀ, ਨੋਕ ਜਿੰਨੀ ਵੀ, ਜ਼ਮੀਨ ਨਹੀਂ ਦੇਣੀ-ਤੁਸੀਂ ਚੰਗੇ ਗੁਰੂ ਹੋ, ਇਨ੍ਹਾਂ ਪਾਹੀਆਂ ਨੂੰ, ਜ਼ਮੀਨ ਦੁਆ ਕੇ, ਸਾਡੇ ਸ਼ਰੀਕ ਬਣੌਂਦੇ ਹੋ, ਅਸੀਂ ਜ਼ਮੀਨ ਦੇਣ ਵਾਲੀ ਗੱਲ, ਨਹੀਂ ਮੰਨ ਸਕਦੇ, ਤਦ ਗੁਰੂ ਜੀ ਨੇ ਕਿਹਾ, ਹੁਣ ਤਾਂ, ਤੁਸੀਂ, ਪੰਜ ਹਲਾਂ ਦੀ ਜ਼ਮੀਨ, ਨਹੀਂ ਦਿੰਦੇ, ਸਤਿਗੁਰੂ ਜੀ ਨੇ ਚਾਹਿਆ, ਤਾਂ ਇਹ, ਇਸ ਦੇਸ ਦੇ, ਮਾਲਕ ਹੋਣਗੇ-ਜਦ ਸਤਿਗੁਰੂ ਜੀ ਨੇ, ਇਸ ਤਰ੍ਹਾਂ ਕਿਹਾ, ਤਾਂ ਓਹ ਸਾਰੇ, ਚੁੱਪ-ਚਾਪ ਹੀ, ਉੱਠ ਕੇ ਚਲੇ ਗਏ।

ਜਦ ਦੂਸਰੇ ਦਿਨ, ਸਾਰੇ ਮਰਾਝ ਕੇ, ਇੱਕਠੇ ਹੋ ਕੇ, ਗੁਰੂ ਜੀ ਪਾਸ ਆਏ, ਅਤੇ ਨਮਸ਼ਕਾਰ ਕਰਕੇ ਬੈਠ ਗਏ, ਤਦ ਗੁਰੂ ਜੀ ਨੇ, ਭੁੱਲਰਾਂ ਨਾਲ, ਕੀਤੀ ਹੋਈ, ਸਾਰੀ ਗੱਲ ਸੁਣਾ ਦਿੱਤੀ, ਅਤੇ ਕਿਹਾ, ਕਿ ਓਹੁ, ਤੁਹਾਨੂੰ ਧਰਤੀ ਦੇਣਾ, ਨਹੀਂ ਚਾਹੁੰਦੇ, ਤਾਂ ਮਰਾਝਕਿਆਂ ਨੇ, ਬੜੀ ਅਧੀਨਗੀ ਨਾਲ ਕਿਹਾ, ਮਹਾਰਾਜ ਜੀ! ਆਪ ਜੀ, ਹਰ ਤਰ੍ਹਾਂ ਕਰਕੇ, ਸਮਰੱਥ ਹੋ, ਔਖੀ ਗੱਲ ਨੂੰ ਵੀ,-ਸੌਖੀ ਕਰ ਸਕਦੇ ਹੋ,-ਸਾਡਾ ਆਪ ਜੀ ਤੋਂ ਬਗੈਰ, ਹੋਰ ਕੋਈ ਵੀ, ਆਸਰਾ ਨਹੀਂ-ਆਪ ਜੀ ਕ੍ਰਿਪਾ ਕਰਕੇ, ਜੋ ਵੀ, ਕਿਸੇ ਤਰ੍ਹਾਂ ਦਾ, ਸਾਡੇ ਵਸਣ ਦਾ, ਉਪਾਇ ਬਣਦਾ ਹੈ, ਓਹ ਦੱਸ ਦਿਓ-ਜਿਸ ਕਰਕੇ, ਕਿਸੇ ਜਗ੍ਹਾ, ਸਾਡਾ ਟਿਕਾਣਾ ਬਣ ਜਾਵੇ,-

ਤਦ ਗੁਰੂ ਜੀ ਨੇ, ਉਨ੍ਹਾਂ ਦੀ ਸ਼ਰਧਾ ਭਗਤੀ, ਤੇ ਭ੍ਰੋਸੇ ਨੂੰ ਦੇਖ ਕੇ,-ਉਨ੍ਹਾਂ ਦੇ ਫਾਇਦੇ ਲਈ, ਕਿਹਾ,-ਕਿ ਹੁਣ ਤੁਸੀਂ, ਇਸ ਤਰ੍ਹਾਂ ਕਰੋ,-ਸਾਰੇ ਕੁਟੰਬ ਪਰਵਾਰ ਨੂੰ, ਨਾਲ ਲੈ ਕੇ, ਇੱਥੋਂ ਚਲੇ ਜਾਓ, ਜਿੱਥੇ ਜਾਂਦਿਆਂ ਹੋਇਆਂ, ਦਿਨ ਛਿਪ ਜਾਵੇ, ਓਥੇ ਹੀ, ਆਪਣਾ ਉਤਾਰਾ ਕਰਕੇ, ਘਰ ਬਣਾ ਕੇ, ਵਸ ਜਾਣਾ, ਜੇਕਰ ਓਥੇ, ਕੋਈ ਬਿਘਨ ਪਵੇਗਾ, ਤਦ ਸਤਿਗੁਰੂ ਜੀ, ਤੁਹਾਡੀ ਸਹਾਇਤਾ ਕਰਕੇ, ਦੂਰ ਕਰ ਦੇਣਗੇ। ਤਦ, ਗੁਰੂ ਜੀ ਦੇ, ਬਚਨਾਂ ਉੱਪਰ, ਸ਼ਰਧਾ ਤੇ ਭ੍ਰੋਸਾ ਰੱਖ ਕੇ ਆਪਸ ਵਿੱਚ ਕਹਿਣ ਲੱਗੇ, ਕਿ ਹੁਣ ਠੀਕ ਹੀ, ਸਾਡਾ ਵਾਸਾ, ਹੋ ਜਾਵੇਗਾ, ਕਿਉਂਕਿ ਚੌਦਾਂ ਭਵਨ ਹੀ, ਗੁਰੂ ਜੀ ਦੇ, ਹੁਕਮ ਵਿੱਚ, ਬੱਝੇ ਹੋਏ ਹਨ-ਮਨੁੱਖ ਉਨ੍ਹਾਂ ਦੇ ਸਾਮਣੇ, ਕੀ ਚੀਜ਼ ਹੈ, ਜੋ ਉਨ੍ਹਾਂ ਦਾ, ਕੀਤਾ ਮੋੜ ਸਕੇ।

ਤਦ ਗੁਰੂ ਜੀ ਪਾਸੋਂ, ਸਾਰੇ ਉਠ ਕੇ, ਜਾਕੇ ਸਾਰਾ ਸਾਮਾਨ, ਸਿਰਕੀ ਵਾਸਾਂ ਵਾਗੂੰ, ਲੱਦ ਕੇ, ਇਸਤਰੀ ਪੁਰਸ਼ ਅਤੇ ਬੱਚੇ ਆਦਿ, ਸਾਰਾ ਪਰਵਾਰ, ਓਥੋਂ ਤੁਰ ਪਿਆ, ਜਿਥੇ ਜਾਂਦਿਆਂ ਨੂੰ, ਦਿਨ ਛਿਪ ਗਿਆ, ਜੋ ਕਿ ਮਾੜੀ ਤੋਂ, ਢਾਈ ਤਿੰਨ ਕੋਹ ਹੈ, ਓਥੇ ਜਾਕੇ, ਬਣ ਹੇਠ, ਜੋ ਕਿ, ਹੁਣ ਤਕ ਮੌਜੂਦ ਹੈ, ਉਥੇ ਉਤਾਰਾ ਕਰਕੇ, ਗੁਰੂ ਜੀ ਦੇ, ਹੁਕਮ ਅਨੁਸਾਰ, ਅਪਣੇ ਵੱਡੇ ਮਰਾਝ ਦੇ ਨਾਮ ਤੇ, ਮਰਾਝ ਪਿੰਡ ਦੀ ਮੋਹੜੀ ਗੱਡ ਕੇ, ਰਾਤੋ-ਰਾਤ, ਚੌਫੇਰੇ ਵਾੜਾ ਕਰ ਲਿਆ, ਫੇਰ ਰਾਤ ਨੂੰ ਬਿਸਰਾਮ ਕੀਤਾ, ਸਵੇਰ ਨੂੰ, ਘਰ ਆਦਿ ਦੇ, ਬਣਾਉਣ ਦੀਆਂ ਵਿਉਤਾਂ, ਬਨਾਣ ਲੱਗ ਪਏ॥

ਪਰ ਇਸ ਜਗ੍ਹਾ ਦੀ ਮਾਲਕੀ, ਜੈਤ ਪਿਰਾਣੇ ਦੀ ਸੀ, ਜੋ ਕਿ ਬੜਾ ਬਲ ਵਾਲਾ, ਇੰਨਾਂ ਬਲੀ ਸੀ, ਕਿ ਹੱਥਾਂ ਨਾਲ ਹੀ, ਸ਼ੇਰਾਂ ਨੂੰ ਫੜ੍ਹ ਕੇ, ਮਾਰ ਦਿੰਦਾ ਸੀ,-ਜਦ ਕੁਝ ਦਿਨਾਂ ਬਾਅਦ, ਉਸਨੂੰ ਇਨ੍ਹਾਂ ਦੇ ਏਥੇ ਵਸਣ ਦੀ, ਖ਼ਬਰ ਮਿਲੀ, ਤਾਂ ਉਸਨੇ-ਇਨ੍ਹਾਂ ਨੂੰ ਸੁਨੇਹਾ ਭੇਜਿਆ, ਕਿ ਇਹ ਮੇਰੀ ਜ਼ਮੀਨ ਹੈ, ਇਸ ਨੂੰ ਛੱਡ ਕੇ, ਚਲੇ ਜਾਓ, ਨਹੀਂ ਤਾਂ ਮੈਂ, ਤੁਹਾਡਾ ਸਭ ਕੁਝ ਲੁੱਟ ਕੇ, ਆਪਣੀ ਹੱਦ ਵਿੱਚੋਂ, ਬਾਹਰ ਕਰ ਦੇਵਾਂਗਾ, ਯਾ ਮਾਰ ਮੁਕਾਵਾਂਗਾਂ, ਸੁਨੇਹਾ ਦੇਣ ਵਾਲੇ ਨੇ, ਆ ਕੇ ਕਿਹਾ, ਜੇਕਰ ਤੁਸੀਂ, ਛੱਡ ਕੇ ਚਲੇ ਜਾਓ, ਤਾਂ ਚੰਗਾ ਹੈ,-ਨਹੀਂ ਤਾਂ ਓਹ ਬੜਾ ਬਲੀ ਹੈ, ਉਸਦੀ ਤਾਕਤ ਨੂੰ ਤੁਸੀਂ ਨਹੀਂ ਜਾਣਦੇ, ਉਸਦੇ ਸਾਹਮਣੇ ਤਾਂ, ਕੋਈ ਠਹਿਰਦਾ ਹੀ ਨਹੀਂ, ਜੇਕਰ ਕੋਈ ਲੜਾਈ ਕਰੇ ਤਾਂ ਉਹ ਉਸਦੀ ਬਰਛੀ ਤੋਂ ਬਚਦਾ ਨਹੀਂ,-ਤਦ ਸੁਨੇਹਾ ਦੇਣ ਵਾਲੇ ਨੂੰ, ਮਰਾਝਕੇ ਕਾਲੇ ਨੇ ਕਿਹਾ-ਭਾਈ, ਜੈਤ ਪਿਰਾਣੇ ਕੋਲ ਤਾਂ, ਬਹੁਤ ਜ਼ਮੀਨ ਹੈ,-ਉਸਨੂੰ ਕਹੋ ਕਿ ਸਾਨੂੰ ਇਤਨੀ ਕੁ, ਧਰਤੀ ਵਸਣ ਜੋਗੀ, ਮੰਗੀ ਹੋਈ ਹੀ, ਦੇ ਦੇਵੋ, ਅਸੀਂ ਉਸਦਾ ਬਹੁਤ ਅਹਿਸਾਨ ਮੰਨਾਗੇ, ਅਤੇ ਉਸਦੇ ਅਨੁਸਾਰ, ਹੀ, ਉਸਦੇ ਹੋ ਕੇ ਚੱਲਾਂਗੇ-ਓਹੁ, ਬਹੁਤ ਤਾਕਤ ਵਾਲਾ, ਵੱਡਾ ਬਲੀ ਹੈ, ਅਸੀਂ ਉਸਦਾ ਮੁਕਾਬਲਾ ਨਹੀਂ ਕਰ ਸਕਦੇ, ਕੇਵਲ ਸਾਨੂੰ ਖਿਮਾ ਕਰ ਦੇਵੇ। ਅਸੀਂ ਤਾਂ, ਸ੍ਰੀ ਸਤਿਗੁਰੂ, ਹਰਿ ਰਾਇ ਸਾਹਿਬ ਜੀ, ਜੋ ਸਭ ਸੰਸਾਰ ਦੇ, ਗੁਰੂ ਜੀ ਹਨ, ਉਨ੍ਹਾਂ ਦੇ ਹੁਕਮ ਨਾਲ, ਇਸ ਜਗ੍ਹਾ ਤੇ ਆ ਕੇ ਬੈਠੇ ਹਾਂ, ਇਸੇ ਤਰ੍ਹਾਂ,

ਓਹੁ ਵੀ, ਥੋੜ੍ਹੀ ਜਿਹੀ, ਕ੍ਰਿਪਾ ਕਰ ਦੇਵੇ-ਇਹ ਸਾਰੀਆਂ ਗੱਲਾਂ ਸੁਣ ਕੇ-ਸੁਨੇਹਾ ਦੇਣ ਵਾਲਾ, ਮੁੜ ਕੇ ਚਲਾ ਗਿਆ, ਤੇ ਇਹ ਨਿੰਮ੍ਰਤਾ ਵਾਲੀਆਂ, ਕਾਲੇ ਦੀਆਂ ਸਭ ਗੱਲਾਂ, ਉਸਨੂੰ ਦੱਸੀਆਂ ਤੇ ਕਿਹਾ-ਜੋ ਮੀਰੀ-ਪੀਰੀ ਦੇ ਮਾਲਕ, ਬੜੇ ਬਲੀ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਹਨ, ਉਨ੍ਹਾਂ ਦੇ ਹੁਕਮ ਨਾਲ, ਇੱਥੇ ਆ ਕੇ, ਘਰ ਬਾਰ ਬਣਾ ਕੇ, ਪਿੰਡ ਵਸਾਵਣ ਲੱਗੇ ਹਨ, ਇਸੇ ਤਰ੍ਹਾਂ, ਤੁਹਾਡੇ ਤੋਂ ਵੀ, ਸਹਾਇਤਾ ਮੰਗਦੇ ਹਨ,-ਜਦ ਇਹ ਸੁਨੇਹਾ, ਜੈਤ ਪਿਰਾਣੇ ਨੂੰ ਮਿਲਿਆ-ਤਾਂ, ਓਹੁ ਕਹਿਣ ਲੱਗਾ, ਕੀ ਗੁਰੂ, ਕਿਸੇ ਦੀ ਜ਼ਮੀਨ ਖੋਹ ਕੇ ਦੇਣਗੇ,-ਉਨ੍ਹਾਂ ਨੂੰ ਜਾ ਕੇ ਕਹਿ ਦੇ-ਕਿ ਇਹ ਜ਼ਮੀਨ ਛੱਡ ਕੇ, ਕਿਤੇ ਹੋਰ ਥਾਂ, ਚਲੇ ਜਾਣ, ਨਹੀਂ ਤਾਂ, ਮੈਂ ਬੁਰਾ ਹਾਲ ਕਰਾਂਗਾ,-ਸੁਨੇਹੇ ਵਾਲੇ ਨੇ, ਇਸੇ ਤਰ੍ਹਾਂ, ਆ ਕੇ ਮਰਾਝਕਿਆਂ ਨੂੰ ਦੱਸ ਦਿੱਤਾ।

ਤਦ ਕਾਲੇ ਆਦਿਕ, ਮਰਾਝਕਿਆਂ ਨੂੰ ਬੜੀ ਚਿੰਤਾ ਹੋ ਗਈ, ਕਿ ਜੈਤ ਪਿਰਾਣਾ ਬੜਾ ਬਲੀ ਹੈ, ਇਸਨੇ ਸਾਨੂੰ, ਏਥੇ ਵੱਸਣ ਨਹੀ ਦੇਣਾ, ਇਸ ਦੇ ਨਾਲ, ਸਾਡਾ ਮੁਕਾਬਲਾ ਵੀ, ਨਹੀਂ ਪੁੱਗ ਸਕਦਾ-ਅਖੀਰ ਨੂੰ, ਗੁਰੂ ਜੀ ਪਾਸ ਆ ਕੇ ਦੱਸਿਆ, ਕਿ ਆਪ ਜੀ ਨੇ ਜਿਸ ਤਰ੍ਹਾਂ ਕਿਹਾ ਸੀ, ਉਸੇ ਤਰ੍ਹਾਂ, ਅਸੀਂ ਕੀਤਾ ਹੈ, ਜਿਸ ਜਗ੍ਹਾ ਜਾਂਦਿਆਂ ਹੋਇਆਂ, ਦਿਨ ਛਿਪ ਗਿਆ, ਓਥੇ ਹੀ ਅਸੀਂ ਉਤਾਰਾ ਕਰਕੇ, ਬੈਠ ਗਏ ਹਾਂ-ਪਰ ਉਸ ਜਗ੍ਹਾ ਦਾ ਮਾਲਕ, ਜੈਤ ਪਿਰਾਣਾ ਹੈ,-ਉਸਨੇ ਸੁਨੇਹਾ ਭੇਜਿਆ ਹੈ, ਕਿ ਏਥੋਂ ਉੱਠ ਕੇ, ਚਲੇ ਜਾਵੋ, ਨਹੀਂ ਤਾ, ਮੈਂ ਆ ਕੇ, ਤੁਹਾਡਾ ਸਭ ਕੁਝ, ਲੁੱਟ ਕੇ, ਇਥੋਂ ਕੱਢ ਦੇਵਾਂਗਾ, ਯਾ ਸਭ ਨੂੰ, ਮਾਰ ਦਿਆਂਗਾ-ਆਪ ਜੀ ਦਾ ਨਾਮ ਵੀ, ਅਸੀਂ ਲਿਆ, ਕਿ ਉਨ੍ਹਾਂ ਦੇ ਹੁਕਮ ਨਾਲ , ਇਥੇ ਆਏ ਹਾਂ, ਤਾਂ ਵੀ ਓਹੁ ਨਹੀਂ ਮੰਨਿਆ।

ਤਦ ਗੁਰੂ ਹਰਿ ਰਾਇ ਜੀ ਨੇ ਕਿਹਾ, ਤੁਸੀਂ ਡਰਦੇ ਕਿਉਂ ਹੋ, ਆਪਣੇ ਪਿੰਡ ਨੂੰ ਵਸਾਵੋ, ਜੇਕਰ ਜੈਤ-ਪਿਰਾਣਾ ਚੜ੍ਹ ਕੇ ਆਵੇ, ਤਾਂ ਕਾਇਰਤਾ ਛੱਡ ਕੇ, ਉਸਨੂੰ ਜੰਗ ਵਿੱਚ ਲੜ ਕੇ, ਮਾਰ ਦੇਵੋ,-ਤਦ ਕਾਲੇ ਆਦਿ ਮਰਾਝਕਿਆਂ ਨੇ ਕਿਹਾ-ਮਹਾਰਾਜ ਜੀ! ਓਹੁ ਮਹਾਂ ਬਲੀ ਹੈ, ਇੱਕਲਾ ਹੀ, ਹਾਥੀ ਤੇ ਸ਼ੇਰਾਂ ਨੂੰ, ਹੱਥਾਂ ਨਾਲ ਫੜ੍ਹ ਕੇ, ਮਾਰ ਦਿੰਦਾ ਹੈ, ਸਾਰੇ ਸੂਰਮੇਂ, ਉਸ ਤੋਂ ਡਰਦੇ ਹਨ, ਓਹੁ ਹੱਥ ਵਿੱਚ ਬਰਛੀ ਫੜ੍ਹ ਕੇ, ਐਸੀ ਮਾਰਦਾ ਹੈ, ਕਿ ਕੋਈ ਵੀ, ਉਸਦੇ ਵਾਰ ਤੋਂ, ਬਚ ਨਹੀਂ ਸਕਦਾ-ਇਸ ਕਰਕੇ ਮਹਾਰਾਜ ਜੀਂ ਉਸ ਦੇ ਨਾਲ ਸਾਡਾ ਲੜਨਾ-ਝਗੜਨਾ ਕਿਸ ਤਰ੍ਹਾਂ ਬਣੇਗਾ, ਉਸਦੇ ਸਾਮ੍ਹਣੇ ਹੁੰਦਿਆ ਹੀ ਸਭ ਭੱਜ ਖਲੋਂਦੇ ਹਨ,-ਅਸੀਂ ਉਸਦੇ ਸਾਮ੍ਹਣੇ, ਕੀ ਚੀਜ਼ ਹਾਂ-ਇਸ ਤਰ੍ਹਾਂ, ਉਸਦੇ ਬਲ ਦੀ ਵਡਿਆਈ, ਗੁਰੂ ਜੀ ਨੂੰ ਸੁਣਾਈ-ਤਦ ਗੁਰੂ ਜੀ ਦੇ ਨੇ ਕਿਹਾ-ਇੰਨੇ ਬਲ ਵਾਲਾ, ਓਹੁ ਕਿਸ ਤਰ੍ਹਾਂ ਹੋ ਗਿਆ ਉਸਦਾ ਹਾਲ ਸਾਨੂੰ ਸੁਣਾਵੋ,-ਜਿਸ ਦੇ ਡਰ ਨਾਲ, ਲੜੇ ਤੋਂ ਬਗੈਰ ਹੀ, ਤੁਸੀਂ ਭੱਜਣ ਨੂੰ ਤਿਆਰ ਹੋ।

ਤਦ ਕਾਲੇ ਨੇ ਕਿਹਾ-ਮਹਾਰਾਜ ਜੀ! ਇਸ ਤਰ੍ਹਾਂ ਸੁਣਿਆ ਹੈ, ਕਿ ਇਸ ਦੀ ਮਾਤਾ, ਭਰ ਜਵਾਨੀ ਵਿੱਚ, ਮੁਕਲਾਵੇ ਆਈਂ, ਤੇ ਇਸਦਾ ਪਿਤਾ ਵੀ, ਬੜਾ ਬਲੀ ਜਵਾਨ ਸੀ,-ਤਦ ਪਹਿਲੇ ਦਿਨ, ਇੱਕਠੇ ਹੋਏ, ਤਾਂ ਗਰਭ ਠਹਿਰ ਗਿਆ, ਸੂਰਜ ਚੜ੍ਹਨ ਸਾਰ, ਕੱਚੇ ਤਲਾਅ ਤੋਂ, ਸ਼ੇਰ ਪਾਣੀ ਪੀਣ ਆ ਗਿਆ, ਉਸ ਨੇ, ਜਦ ਗਰਜਣਾ ਕੀਤੀ, ਤਾਂ ਕੋਠੇ ਤੇ, ਸੁੱਤੀ ਪਈ ਨੂੰ, ਜਾਗ ਆ ਗਈ, ਉਸਦੀ ਨਿਗ੍ਹਾ, ਸਭ ਤੋਂ ਪਹਿਲੇ, ਸੂਰਜ ਦੇ ਪ੍ਰਤਿਬਿੰਬ, ਅਤੇ ਸ਼ੇਰ ਉੱਤੇ ਪਈ, ਅਰਥਾਤ ਪਹਿਲੇ ਏਹੀ, ਦੋਨੋਂ ਮੱਥੇ ਲੱਗੇ, ਤੇ ਇਹ, ਨਿੱਡਰ ਹੋ ਕੇ, ਇਕ ਟੱਕ, ਬੜੇ ਚਿਰ ਤੱਕ, ਉਨ੍ਹਾਂ ਵੱਲ, ਦੇਖਦੀ ਰਹੀ-ਇਸ ਕਰਕੇ, ਉਨ੍ਹਾਂ ਦਾ ਤੇਜ਼, ਤੇ ਬਲ, ਗਰਭ ਵਿੱਚ ਆਉਣ ਕਰਕੇ-ਇਹ ਇਹੋ ਜਿਹਾ, ਬਹਾਦਰ, ਤੇ ਮਹਾਨ ਬਲੀ ਹੋਇਆ ਹੈ,-ਇਸ ਨੇ, ਅਨੇਕ ਜੰਗ ਜਿੱਤੇ ਹਨ, ਕਦੇ ਵੀ, ਇਹ ਹਾਰਿਆ ਨਹੀਂ।

ਸ੍ਰੀ ਸਤਿਗੁਰੂ, ਹਰਿ ਰਾਇ ਸਾਹਿਬ ਜੀ ਨੇ-ਜੈਤ ਪਿਰਾਣੇ ਦੀ, ਜਨਮ ਦੀ ਸਾਰੀ ਵਾਰਤਾ ਸੁਣ ਕੇ, ਕਿਹਾ-ਭਾਵੇਂ ਓਹੁ ਕਿਤਨਾ ਬਲੀ ਹੈ, ਅਤੇ ਸਾਰੇ ਉਸ ਤੋਂ ਡਰਦੇ ਵੀ ਹਨ,-ਪਰ ਅਸੀਂ, ਤੁਹਾਨੂੰ ਵਸੌਣਾ ਚਾਹੁੰਦੇ ਹਾਂ, ਸਾਡਾ, ਕੀਤਾ ਹੋਇਆ ਬਚਨ-ਕਦੇ ਵੀ ਨਿਸ਼ਫਲ ਨਹੀਂ ਹੋ ਸਕਦਾ-ਤੁਸੀਂ ਸਾਰੇ ਮਿਲ ਕੇ, ਬਲ ਧਾਰਨ ਕਰਕੇ, ਜੈਤ ਪਿਰਾਣੇ ਨਾਲ, ਜੰਗ ਕਰੋ, ਜਦੋਂ ਤੁਹਾਡੇ, ਨਾਲ ਜੰਗ ਹੋਵੇਗੀ, ਉਸ ਵਕਤ, ਤੁਹਾਡੀਂ ਅਸੀਂ ਸਹਾਇਤਾ ਕਰਾਂਗੇ, ਤੁਸੀਂ ਜੈਤ ਪਿਰਾਣੇ ਨੂੰ ਮਾਰ ਕੇ, ਆਪਣੇ ਵਸਣ ਦਾ, ਕਾਰਜ ਪੂਰਾ ਕਰੋ, ਸਾਰੀ ਧਰਤੀ, ਸੂਰਮਿਆਂ ਦੀ ਹੈ, ਕਾਇਰਾਂ ਦੀ ਨਹੀਂ,-ਇਸ ਲਈ ਸੂਰਮੇਂ ਬਣ ਕੇ, ਜੰਗ ਕਰੋ, ਅਸੀਂ ਤੁਹਾਡੇ, ਅੰਗ-ਸੰਗ ਹੋ ਕੇ, ਸਹਾਇਤਾ ਲਈ, ਹਾਜ਼ਰ ਰਹਾਂਗੇ।

ਤਦ ਮਰਾਝ ਕੇ, ਗੁਰੂ ਜੀ ਨੂੰ, ਨਮਸ਼ਕਾਰ ਕਰਕੇ, ਆਪਣੇ ਡੇਰੇ ਨੂੰ ਆਏ, ਅਤੇ ਲੜਨ ਵਾਸਤੇ ਤਿਆਰ ਹੋ ਗਏ, ਇਤਨੇ ਚਿਰ ਨੂੰ, ਜੈਤ ਪਿਰਾਣੇ ਦਾ ਦੂਤ ਫਿਰ ਆ ਗਿਆ, ਉਸਨੇ ਆ ਕੇ ਕਿਹਾ, ਕਿ ਜੈਤ ਪਿਰਾਣਾ ਕਹਿੰਦਾ ਹੈ, ਤੁਸੀਂ ਅੱਜ ਹੀ, ਇਥੋਂ ਉੱਠ ਕੇ ਚਲੇ ਜਾਉ, ਨਹੀਂ ਤਾਂ, ਕੱਲ੍ਹ ਨੂੰ, ਸਭ ਕੁਝ ਲੁੱਟ-ਪੁੱਟ ਕੇ, ਓਥੋਂ ਕੱਢ ਦੇਵਾਂਗਾ,-ਮੈਂ ਤੁਹਾਨੂੰ, ਇਹ ਸਾਰੀ ਖ਼ਬਰ, ਦੇਣ ਲਈ ਆਇਆ ਹਾਂ, ਅੱਗੋਂ ਤੁਹਾਡੀ ਮਰਜ਼ੀ ਹੈ,-ਮਰਾਝਕੇ ਕਾਲੇ ਨੇ ਉਸਦੀ ਗੱਲ ਸੁਣ ਕੇ ਕਿਹਾ-ਅਸੀਂ ਏਥੇ, ਗੁਰੂ ਜੀ ਦੇ, ਹੁਕਮ ਨਾਲ, ਆਪਣਾ ਪਿੰਡ ਬੰਨ੍ਹ ਕੇ, ਰਹਿਣਾ ਚਾਹੁੰਦੇ ਹਾਂ-ਜੇਕਰ ਜੈਤ ਪਿਰਾਣਾ, ਸਾਨੂੰ, ਇੱਥੇ ਨਹੀਂ ਬੈਠਣ ਦਿੰਦਾ, ਤਾਂ ਅਸੀਂ, ਸਾਮ੍ਹਣੇ ਹੋ ਕੇ ਲੜਾਂਗੇ, ਉਸਨੂੰ, ਆਪਣੇ ਬਾਹੂ ਬਲ ਦਾ ਮਾਣ ਹੈ,-ਪਰ ਸਾਨੂੰ ਤਾਂ, ਸਿਰਫ਼ ਸਤਿਗੁਰੂ ਜੀ ਦਾ ਹੀ, ਆਸਰਾ ਹੈ,-ਜੇਕਰ ਓਹੁ, ਲੜਨ ਲਈ ਆਵੇਗਾ, ਤਾਂ ਅਸੀਂ, ਗੁਰੂ ਜੀ ਦੇ ਆਸਰੇ, ਉਸ ਨਾਲ, ਜ਼ਰੂਰ ਲੜਾਂਗੇ,-ਇਹ ਸਾਰੀ ਗੱਲ ਸੁਣ ਕੇ, ਸੁਨੇਹਾ ਦੇਣ ਵਾਲਾ, ਚਲਾ ਗਿਆ, ਤੇ ਉਸਨੇ ਜਾ ਕੇ ਜੈਤ ਪਿਰਾਣੇ ਨੂੰ, ਸਾਰੀ ਗੱਲ ਦੱਸ ਦਿੱਤੀ,

ਤਦ ਜੈਤ ਪਿਰਾਣੇ ਨੂੰ, ਬੜਾ ਗੁੱਸਾ ਆਇਆ, ਅਤੇ ਕਹਿਣ ਲੱਗਾ, ਜਾਪਦਾ ਹੈ, ਕਿ ਉਨ੍ਹਾਂ ਨੂੰ, ਮੇਰੀ ਤਾਕਤ ਦਾ ਪਤਾ ਨਹੀਂ ਹੈ, ਇਸੇ ਕਰਕੇ ਅੜਦੇ ਹਨ, ਇਸ ਤਰ੍ਹਾਂ ਕਹਿ ਕੇ, ਆਪਣੇ ਭਰਾਵਾਂ, ਤੇ ਸਾਥੀਆਂ ਨੂੰ ਤਿਆਰ ਕਰਕੇ, ਅਤੇ ਢੋਲ ਵਜਾ ਕੇ, ਚੜ੍ਹ ਆਇਆ,-ਜਦ ਕਾਲੇ ਆਦਿ, ਮਰਾਝਕਿਆਂ ਨੂੰ ਪਤਾ ਲੱਗਾ-ਤਦ ਓਹੁ ਵੀ, ਸਭ ਲੜਨ ਨੂੰ ਤਿਆਰ ਹੋ ਗਏ,-ਅਤੇ ਸਤਿਗੁਰੂ ਜੀ ਦਾ ਆਸਰਾ ਲੈ ਕੇ, ਕਾਲੇ ਨੂੰ, ਆਗੂ ਬਣਾ ਕੇ ਤੁਰ ਪਏ-ਅਤੇ ਕਾਲੇ ਨੇ-ਸਭ ਨੂੰ ਕਿਹਾ, ਕੋਈ ਵੀ, ਕਿਸੇ ਤਰ੍ਹਾਂ ਦੀ, ਚਿੰਤਾ ਨ ਕਰੋ, ਮੈਨੂੰ ਗੁਰੂ ਜੀ ਦੇ ਬਚਨਾਂ ਤੇ, ਪੂਰਾ ਭਰੋਸਾ ਹੈ, ਕਿ ਜਿੱਤ ਸਾਡੀ ਹੀ ਹੋਵੇਗੀ, ਗੁਰੂ ਜੀ ਦੀ, ਸਹਾਇਤਾ ਨਾਲ, ਅਸੀਂ ਜੈਤ ਪਿਰਾਣੇ ਨੂੰ, ਜ਼ਰੂਰ ਮਾਰ ਲਵਾਂਗੇ।

ਇਸ ਤਰ੍ਹਾਂ ਕਹਿ ਕੇ, ਕਾਲਾ ਸਭ ਤੋਂ ਅੱਗੇ, ਅਤੇ ਸਾਰੇ ਮਰਾਝਕੇ, ਪਿੱਛੇ ਸਹਾਇਕ ਹੋ ਕੇ ਤੁਰ ਪਏ, ਜੈਤ ਪਿਰਾਣੇ ਨੇ, ਇਨ੍ਹਾਂ ਵੱਲ ਦੇਖ ਕੇ, ਬੜੇ ਹੰਕਾਰ ਨਾਲ, ਲਲਕਾਰਾ ਮਾਰ ਕੇ, ਸਾਮ੍ਹਣੇ ਆ ਗਿਆ, ਅਤੇ ਏਧਰ ਕਾਲੇ ਨੇ, ਗੁਰੂ ਜੀ ਦੀ, ਅਰਾਧਨਾ ਕੀਤੀ-ਤਦ ਕਾਲੇ ਨੂੰ, ਉਸੇ ਵਕਤ, ਪਤਾ ਲੱਗ ਗਿਆ, ਕਿ ਗੁਰੂ ਜੀ ਦੀ, ਸਹਾਇਤਾ ਪਹੁੰਚ ਗਈ ਹੈ, ਤੇ ਕਾਲੇ ਦਾ, ਹੌਂਸਲਾ ਦੂਣਾ ਹੋ ਗਿਆ,-ਤਦ ਕਾਲੇ, ਤੇ ਜੈਤ ਪਿਰਾਣੇ ਦੀ, ਆਮ ਹਥਯਾਰਾਂ ਨਾਲ, ਲੜਾਈ ਸ਼ੁਰੂ ਹੋ ਗਈ, ਪਰ ਜੈਤ ਪਿਰਾਣੇ ਦਾ, ਕਾਲੇ ਤੇ ਜ਼ੋਰ ਨ ਪਿਆ-ਤਦ ਅਖੀਰ ਨੂੰ, ਜੈਤ ਪਿਰਾਣੇ ਨੇ, ਗੁੱਸੇ ਨਾਲ, ਅੱਖਾਂ ਲਾਲ ਕਰਕੇ, ਓਹੀ ਭਿਆਨਕ ਸਾਂਗ (ਬਰਛੀ) ਹੱਥ ਵਿੱਚ ਫੜ ਲਈ, ਤੇ ਉੱਚੀ ਕਰਕੇ, ਮਾਰਨ ਲਈ, ਕਾਲੇ ਦੇ ਪਾਸ ਆ ਗਿਆ-ਤਦ ਉਸੀ ਵਕਤ, ਗੁਰੂ ਜੀ ਨੇ, ਕਾਲੇ ਦੀ ਸਹਾਇਤਾ ਲਈ, ਗੁਪਤ ਸ਼੍ਰਿਸ਼ਟੀ ਦੇ, ਚਾਰ ਬੀਰ ਸੂਰਮੇ ਭੇਜ ਦਿੱਤੇ, ਦੋ ਬੀਰ ਸੂਰਮਿਆਂ ਨੇ, ਜੈਤ ਪਿਰਾਣੇ ਦੇ, ਪੈਰਾਂ ਦੇ ਬਲ ਨੂੰ, ਤੇ ਦੋ ਬੀਰ ਸੂਰਮਿਆਂ ਨੇ, ਉਸਦੀਆਂ ਬਾਹਾਂ ਦੇ ਬਲ ਨੂੰ ਰੋਕਿਆ, ਪਰ ਫੇਰ ਵੀ, ਬੜੇ ਜ਼ੋਰ ਨਾਲ, ਸਾਂਗ (ਬਰਛੀ) ਦਾ ਐਸਾ ਵਾਰ ਕੀਤਾ, ਜੋ ਬਹੁਤ ਹੀ ਭਿਆਨਕ ਸੀ, ਤਦ ਕਾਲੇ ਨੂੰ ਬਚਾਵਣ ਵਾਸਤੇ, ਸਤਿਗੁਰੂ ਜੀ ਨੇ ਗੁਪਤ ਰੂਪ ਨਾਲ, ਉਸ ਬਰਛੀ ਦੇ ਸਾਮ੍ਹਣੇ, ਲੋਹੇ ਦੀ ਅਹਿਰਣ ਨੂੰ ਕਰ ਦਿੱਤਾ, ਜੈਤ ਪਿਰਾਣੇ ਨੇ, ਕਾਲੇ ਦੇ ਮੂੰਹ ਉੱਤੇ, ਮਾਰਨ ਲਈ ਬਰਛੀ ਦਾ ਵਾਰ ਕੀਤਾ ਸੀ, ਓਹੁ ਸਾਂਗ (ਬਰਛੀ) ਅਹਿਰਣ ਨੂੰ ਵਿੰਨ ਕੇ, ਉਸਦੀ ਨੋਕ, ਗੁਰੂ ਜੀ ਦੀ, ਹਥੇਲੀ ਵਿੱਚ, ਥੋੜ੍ਹੀ ਜਿਹੀ, ਜਾਕੇ ਚੁੱਭ ਗਈ, ਤੇ ਓਥੇ ਹੀ ਰੁੱਕ ਗਈ, ਤਦ ਗੁਰੂ ਜੀ ਨੇ ਦੇਖਿਆ ਕਿ, ਬਰਛੀ ਦੇ ਵਾਰ ਦੀ, ਤਾਕਤ ਮਾਰਨ ਜੋਗੀ ਨਹੀਂ ਰਹੀ, ਤਦ ਝਟਕਾ ਦੇ ਕੇ, ਅਹਿਰਣ ਨੂੰ ਪਾਸੇ ਕਰ ਲਿਆ। -ਤੇ ਏਧਰ ਕਾਲੇ ਨੇ, ਮੂੰਹ ਦੇ ਮੋਹਰੇ, ਢਾਲ ਕਰ ਦਿੱਤੀ, ਤਦ ਫੇਰ ਵੀ ਬਰਛੀ ਦੇ ਧੱਕੇ ਨਾਲ, ਢਾਲ ਮੂੰਹ ਤੇ ਵੱਜੀ, ਤੇ ਚਾਰ ਦੰਦ, ਉੱਪਰ ਤੇ ਹੇਠਲੇ ਟੁੱਟ ਗਏ, ਤੇ ਥੋੜ੍ਹੀ ਜਿਹੀ, ਢਾਲ ਵਿੱਚ ਵੀ, ਖੁਭ ਗਈ-ਜਦ ਕਾਲੇ ਨੇ ਦੇਖਿਆ-ਕਿ ਜੈਤ ਪਿਰਾਣੇ ਦਾ ਵਾਰ ਖਾਲੀ ਚਲਾ ਗਿਆ ਹੈ-ਤਦ ਕਾਲੇ ਨੇ, ਗੁਰੂ ਜੀ ਦਾ ਆਸਰਾ ਲੈ ਕੇ, ਤਲਵਾਰ ਦਾ, ਐਸਾ ਵਾਰ, ਉਸਦੇ ਉੱਪਰ ਕੀਤਾ, ਜਿਸ ਦੇ ਨਾਲ, ਉਸਦਾ ਸਰੀਰ, ਜਨੇਊ ਦੀ ਤਰ੍ਹਾਂ, ਚੀਰ ਹੋ ਗਿਆ, ਤੇ ਧਰਤੀ ਦੇ ਉੱਪਰ, ਡਿੱਗ ਪਿਆ, ਉਸ ਨੂੰ ਡਿੱਗੇ ਨੂੰ ਦੇਖ ਕੇ, ਉਸਦੇ ਭਰਾ ਤੇ ਸਾਥੀ, ਸਭ ਭੱਜ ਗਏ, ਉਨ੍ਹਾਂ ਨੇ ਸਮਝ ਲਿਆ, ਕਿ ਮਰਾਝਕਿਆਂ ਦੇ, ਗੁਰੂ ਜੀ ਰੱਖਕ ਹਨ, ਹੁਣ ਇਨ੍ਹਾਂ ਦਾ, ਕੋਈ ਵੀ, ਕੁਝ ਵਿਗਾੜ ਨਹੀਂ ਸਕਦਾ, ਇਸ ਤਰ੍ਹਾਂ ਕਹਿੰਦੇ ਹੋਏ ਚੱਲੇ ਗਏ-ਜਦ ਜੈਤ-ਪਿਰਾਣਾ ਮਰ ਗਿਆ, ਅਤੇ ਉਸਦੇ ਸਾਥੀ ਚਲੇ ਗਏ,-ਤਦ ਕਾਲੇ ਆਦਿ ਮਰਾਝਕੇ ਵੀ, ਬੜੇ ਖੁਸ਼ ਹੋ ਕੇ, ਆਪਣੇ ਡੇਰੇ ਨੂੰ ਆ ਗਏ।

ਕਾਲੇ ਆਦਿ, ਜੈਤ ਪਿਰਾਣੇ ਨੂੰ ਮਾਰ ਕੇ, ਦੂਸਰੇ ਦਿਨ, ਗੁਰੂ ਜੀ ਦੇ ਪਾਸ ਜਾ ਕੇ, ਚਰਨਾਂ ਵਿੱਚ, ਨਮਸ਼ਕਾਰ ਕੀਤੀ, ਫੇਰ ਗੁਰੂ ਜੀ ਪਾਸ, ਜੰਗ ਦੇ ਜਿੱਤਣ ਦੀ, ਬੜੀ ਖੁਸ਼ੀ ਮਨਾਈ, ਤੇ ਕਿਹਾ ਮਹਾਰਾਜ ਜੀ, ਆਪ ਜੀ ਦੀ, ਸਹਾਇਤਾ ਨਾਲ ਹੀ, ਜਿੱਤ ਹੋਈ ਹੈ। ਇਹ ਮਹਾਬਲੀ, ਦੁਸ਼ਮਨ ਮਰ ਗਿਆ ਹੈ, ਹੁਣ ਅਸੀਂ, ਸੁੱਖੀ ਹੋ ਕੇ, ਵਸ ਸਕਾਂਗੇ॥ ਫੇਰ ਸਤਿਗੁਰੂ ਜੀ ਨੇ, ਕਾਲੇ ਨੂੰ ਪੁੱਛਿਆ-ਹੇ ਕਾਲੇ ਕਿਸ ਤਰ੍ਹਾਂ ਦੀ, ਜੰਗ ਵਿੱਚ, ਲੜਾਈ ਹੋਈ, ਕਿਸ ਤਰ੍ਹਾਂ ਦੇ, ਬਲ ਨਾਲ, ਦੁਸ਼ਮਨ ਨੂੰ ਤੂੰ ਮਾਰਿਆ,-ਕਾਲੇ ਨੇ ਕਿਹਾ-ਮਹਾਰਾਜ ਜੀ! ਜਿਸ ਤਰ੍ਹਾਂ ਦਾ, ਅਸੀਂ ਜੈਤ ਪਿਰਾਣੇ ਨੂੰ, ਮਹਾਬਲੀ ਸੁਣਿਆ ਸੀ, ਮੈਨੂੰ, ਉਤਨਾ ਬਲੀ ਪ੍ਰਤੀਤ ਨਹੀਂ ਹੋਇਆ, ਕਿਉਂਕਿ ਉਸਨੇ, ਜੋ ਬਰਛੀ (ਸਾਂਗ) ਦਾ ਵਾਰ, ਮੇਰੇ ਤੇ ਕੀਤਾ, ਉਸਦੇ ਨਾਲ, ਮੈਨੂੰ ਕੋਈ, ਜ਼ਖ਼ਮ ਨਹੀਂ ਹੋਇਆ-ਹਾਂ ਉਸਦੇ ਨਾਲ, ਇਨ੍ਹਾਂ ਜ਼ਰੂਰ ਹੋਇਆ ਕਿ, ਢਾਲ ਉੱਪਰ, ਉਸਦਾ ਧੱਕਾ ਲਗਾ ਤੇ, ਢਾਲ ਮੂੰਹ ਤੇ ਵੱਜੀ, ਉਸ ਨਾਲ, ਮੇਰੇ ਦੰਦ ਭੱਜ ਗਏ, ਪਰ ਢਾਲ ਵਿੱਚ, ਮਾੜੀ ਜਿਹੀ, ਬਰਛੀ ਦੀ ਨੋਕ ਹੀ, ਅੱਗੇ ਨੂੰ ਵੱਧ ਕੇ, ਰੁੱਕ ਗਈ। ਇਸ ਕਰਕੇ, ਮੈਂ ਸਮਝ ਲਿਆ, ਕਿ ਇਹ, ਬਹੁਤੇ ਬਲ ਵਾਲਾ ਨਹੀਂ ਹੈ,- ਫੇਰ ਮੈਂ, ਤਲਵਾਰ ਦੇ, ਵਾਰ ਨਾਲ, ਉਸਨੂੰ ਜਨੇਊ ਵਾਗੂੰ ਚੀਰ ਦਿੱਤਾ।

ਸਤਿਗੁਰੂ ਜੀ ਨੇ, ਸੋਚਿਆ, ਕਾਲੇ ਨੂੰ ਕਿਤੇ, ਮਾਣ ਨ ਹੋ ਜਾਏ, ਇਸ ਕਰਕੇ, ਗੁਰੂ ਜੀ ਨੇ, ਉਸ ਦੇ ਬਚਨਾਂ ਨੂੰ ਸੁਣ ਕੇ, ਅਤੇ ਥੋੜ੍ਹਾ ਜਿਹਾ ਹੱਸ ਕੇ,-ਜੈਤ ਪਿਰਾਣੇ ਦੇ, ਮਰਣ ਦਾ ਭੇਤ ਦੱਸਣ ਲਈ ਕਿਹਾ-ਕਿ ਉਸਨੂੰ, ਛੋਟਾ ਜਿਹਾ, ਬਲੀ, ਨ ਜਾਣੀ, ਓਹੁ ਬਲ ਕਰਕੇ ਤਾਂ ਬਹੁਤ ਵੱਡਾ, ਮਹਾਬਲੀ ਸੀ-ਜਦ ਤੁਸੀਂ, ਜੰਗ ਕਰਨ ਵਿੱਚ, ਜੁੜੇ ਹੋਏ ਸੀ, ਉਸ ਵਕਤ, ਅਸੀਂ, ਤੇਰੀ ਸਹਾਇਤਾ ਲਈ, ਗੁਪਤ ਸ਼ਿਸ਼ਟੀ ਦੇ, ਚਾਰ ਸੂਰਮੇ, ਓਥੇ ਭੇਜੇ, ਉਨ੍ਹਾਂ ਨੇ, ਓਥੇ ਪਹੁੰਚ ਕੇ, ਦੋ ਸੂਰਮਿਆਂ ਨੇ, ਉਸਦੇ ਪੈਰਾਂ ਦੇ ਬਲ ਨੂੰ, ਰੋਕਣ ਲਈ, ਲਪੇਟਾ ਮਾਰ ਲਿਆ, ਅਤੇ ਦੋ ਸੂਰਮਿਆਂ ਨੇ, ਉਸਦੇ ਹੱਥਾਂ ਦੇ ਬਲ ਨੂੰ, ਰੋਕਣ ਲਈ ਦਬਾ ਲਿਆ, ਅਤੇ ਫੇਰ ਵੀ ਉਸਨੇ ਇੰਨੇ ਜ਼ੋਰ ਨਾਲ, ਸਾਂਗ ਨੂੰ ਮਾਰਿਆ, ਕਿ ਸਾਨੂੰ ਤੇਰੇ ਤਾਂਈ ਬਚਾਉਣ ਲਈ, ਇਸ ਲੋਹੇ ਦੀ, ਅਹਿਰਣ ਨੂੰ, ਹੱਥ ਵਿੱਚ ਫੜ੍ਹ ਕੇ, ਉਸ ਬਰਛੀ ਦੇ ਅੱਗੇ, ਕਰ ਦਿੱਤਾ, ਤਦ ਓਹੁ ਬਰਛੀ ਦਾ ਵਾਰ, ਇਸ ਅਹਿਰਣ ਦੇ ਵਿੱਚ ਆ ਕੇ ਵੱਜਾ, ਓਹੁ ਬਰਛੀ ਅਹਿਰਣ ਨੂੰ ਵੀ, ਵਿੰਨ ਕੇ, ਉਸਦੀ ਨੋਕ, ਸਾਡੀ ਹਥੇਲੀ ਦੇ ਵਿੱਚ, ਜਾ ਕੇ ਵੱਜੀ, ਤਦ ਉਸੀ ਵੇਲੇ, ਓਹੁ ਰੁੱਕ ਗਈ ਇਸ ਤਰ੍ਹਾਂ ਜਦ ਉਸਦੀ ਸ਼ਕਤੀ ਘਟ ਗਈ, ਤਦ ਅਸੀਂ ਅਹਿਰਣ ਨੂੰ, ਝਟਕ ਕੇ ਪਾਸੇ ਕਰ ਲਿਆ, ਪਰ ਫੇਰ ਵੀ ਢਾਲ ਤੇ ਵਜ ਕੇ, ਦੰਦਾਂ ਨੂੰ ਤੋੜ ਗਈ। ਇਸ ਕਰਕੇ, ਹੁਣ ਤੂੰ, ਸਮਝ ਲਾ, ਕਿ ਓਹੁ ਕਿਤਨਾ ਕੁ ਬਲੀ ਸੀ, ਅਲਪ ਬਲੀ ਸੀ, ਕਿ ਮਹਾਂ ਬਲੀ ਸੀ, ਤੇਰੇ ਬਲ ਨੂੰ, ਉਹ ਕੀ ਸਮਝਦਾ ਸੀ, ਓਹੁ ਤਾਂ, ਹੱਥ ਪੈਰਾਂ ਨਾਲ ਹੀ, ਬੰਦਿਆਂ ਨੂੰ, ਮਾਰ ਦਿੰਦਾ ਸੀ, ਇਹ ਤਾਂ ਸਤਿਗੁਰੂ ਜੀ ਦੀ, ਕ੍ਰਿਪਾ ਨਾਲ, ਉਸ ਦੁਸ਼ਟ ਦਾ, ਨਿਪਟਾਰਾ ਹੋਇਆ ਹੈ, ਹਰ ਕੋਈ, ਉਸਨੂੰ ਮਾਰ ਨਹੀਂ ਸੀ ਸਕਦਾ-ਤਦ ਵਿੰਨੀ ਹੋਈ ਅਹਿਰਣ, ਤੇ ਗੁਰੂ ਜੀ ਦੇ, ਹਥੇਲੀ ਵਿੱਚ, ਨੋਕ ਚੁਭੀ ਦੇ, ਨਿਸ਼ਾਨ ਨੂੰ ਦੇਖ ਕੇ, ਬੜੇ ਹੈਰਾਨ ਹੋਏ, ਤਾਂ ਸਾਰਿਆਂ ਨੂੰ, ਇਹ ਨਿਸ਼ਚਾ ਹੋ ਗਿਆ, ਕਿ ਠੀਕ, ਗੁਰੂ ਜੀ ਦੀ ਸਹਾਇਤਾ ਕਰਕੇ ਹੀ, ਜੈਤ ਪਿਰਾਣਾ ਮਾਰਿਆ ਗਿਆ,-ਹਰ ਕੋਈ, ਉਸਨੂੰ, ਮਾਰ ਨਹੀਂ ਸੀ ਸਕਦਾ। ਤਦ ਸਾਰੇ ਮਰਾੜ੍ਹਕਿਆਂ ਨੇ, ਹੱਥ ਜੋੜਿ ਕੇ, ਗੁਰੂ ਕੇ ਚਰਨਾਂ ਤੇ, ਨਮਸ਼ਕਾਰ ਕੀਤੀ, ਅਤੇ ਕਿਹਾ, ਮਹਾਰਾਜ ਜੀ, ਆਪ ਜੀ, ਸਦਾ ਤੋਂ ਹੀ, ਆਪਣੇ ਸਿੱਖ ਸੇਵਕਾਂ ਦੀ, ਸਹਾਇਤਾ ਕਰਦੇ ਆਏ ਹੋ, ਇਹ ਆਪ ਜੀ ਦਾ, ਸਦਾ ਤੋਂ ਹੀ, ਰੱਖਯਾ ਕਰਨ ਦਾ ਬਿਰਦ ਹੈ।

ਯਥਾ— ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥
ਸੇਵਕ ਕਉ ਨਿਕਟੀ ਹੋਇ ਦਿਖਾਵੈ॥
ਜੋ ਜੋ ਕਹੈ, ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ॥ [੪੦੩-ਆਸਾ ਮ: ੫]

ਇਸ ਤਰ੍ਹਾਂ ਕਾਲੇ ਆਦਿਕ ਮਰਾੜ੍ਹਕੇ, ਗੁਰੂ ਜੀ ਨੂੰ ਮਿਲ ਕੇ, ਖੁਸ਼ੀਆਂ ਮਨਾਉਂਦੇ ਹੋਏ, ਆਪਣੇ ਡੇਰੇ ਆ ਗਏ, ਤੇ ਪਿੰਡ ਵਸਾ ਕੇ, ਸੁੱਖ ਨਾਲ ਰਹਿਣ ਲੱਗ ਪਏ।

ਇਸ ਤਰ੍ਹਾਂ ਮਰਾੜ੍ਹਕੇ ਪਿੰਡ ਵਸਾ ਕੇ, ਬਹੁਤ ਸੁਖੀ ਹੋਏ, ਅਤੇ ਆਕੇ ਗੁਰੂ ਜੀ ਦੀ, ਸੇਵਾ ਵੀ, ਮਨੋ-ਤਨੋ ਕਰਦੇ

ਰਹੇ, ਇੱਕ ਦਿਨ ਸੁਭਾਵਿਕ ਹੀ, ਕਾਲੇ ਨੇ, ਆਪਣੇ ਭਤੀਜੇ ਫੂਲ ਨੂੰ, ਮੋਢੇ ਤੇ ਚੁੱਕ ਲਿਆ, ਤੇ ਸੰਦਲੀ ਨੂੰ, ਉਂਗਲ ਲਾ ਕੇ, ਗੁਰੂ ਜੀ ਦੇ ਦਰਸ਼ਨਾਂ ਨੂੰ ਤੁਰ ਪਿਆ। ਭਤੀਜਿਆਂ ਨਾਲ, ਉਸਦਾ ਬੜਾ ਪ੍ਰੇਮ ਸੀ, ਰਸਤੇ ਵਿੱਚ, ਉਸਨੂੰ ਖਿਆਲ ਆਇਆ, ਕਿ ਇਨ੍ਹਾਂ ਬੱਚਿਆਂ ਦੇ ਸੁੱਖ ਲਈ, ਗੁਰੂ ਜੀ ਪਾਸੋਂ ਕੋਈ ਵਰ ਮਿਲ ਜਾਵੇ, ਤਾਂ ਚੰਗਾ ਹੈ, ਇਹ ਸੋਚ ਕੇ, ਬੱਚਿਆਂ ਨੂੰ ਸਮਝਾ ਦਿੱਤਾ, ਕਿ ਤੁਸੀਂ, ਗੁਰੂ ਜੀ ਦੇ ਸਾਮ੍ਹਣੇ, ਖੜ੍ਹੋ ਹੋ ਕੇ, ਪੇਟ ਤੇ ਹੱਥ ਮਾਰਦੇ ਰਿਹੋ,-ਇਸ ਤਰ੍ਹਾਂ ਸਮਝਾ ਕੇ, ਕਾਲਾ ਗੁਰੂ ਜੀ ਦੇ ਪਾਸ, ਲੈ ਕੇ ਪਹੁੰਚ ਗਿਆ, ਅਤੇ ਜਾ ਕੇ, ਮੱਥਾ ਟੇਕ ਕੇ, ਕਾਲੇ ਦੀ ਸਿੱਖ ਮਤ ਅਨੁਸਾਰ, ਦੋਨਾਂ ਬੱਚਿਆਂ ਨੇ ਖੜੇ ਹੋ ਕੇ, ਪੇਟ ਤੇ ਬਾਰ-ਬਾਰ ਹੱਥ ਮਾਰੇ, ਤਦ ਗੁਰੂ ਜੀ ਨੇ, ਹੱਸ ਕੇ, ਕਾਲੇ ਨੂੰ ਪੁੱਛਿਆ, ਇਹ ਬੱਚੇ, ਕੀ ਕਹਿੰਦੇ ਹਨ, ਤਾਂ ਕਾਲੇ ਨੇ ਕਿਹਾ, ਮਹਾਰਾਜ ਜੀ, ਇਹ ਮੇਰੇ ਭਤੀਜੇ ਹਨ, ਇਨ੍ਹਾਂ ਦੇ ਮਾਤਾ, ਤੇ ਪਿਤਾ, ਦੋਵੇਂ ਹੀ ਮਰ ਗਏ ਹਨ, ਮੈਂ ਹੀ ਇਨ੍ਹਾਂ ਨੂੰ ਪਾਲਿਆ ਹੈ, ਇਹ ਹੁਣ, ਪੇਟ ਤੇ ਹੱਥ ਮਾਰ ਕੇ, ਰੋਟੀ ਮੰਗਦੇ ਹਨ, ਤਦ ਗੁਰੂ ਜੀ ਨੇ ਕਿਹਾ, ਜਿਸ ਫੂਲ ਨੂੰ, ਤੂੰ ਚੁੱਕ ਕੇ ਲਿਆਇਆ ਹੈ ਇਹ ਫੂਲ ਤਾਂ ਬਹੁਤ "ਫਲੇ ਫੂਲੇਗਾ" ਇਸ ਦੀ ਬੰਸ, ਕਈ ਪੀੜ੍ਹੀਆਂ, ਸਤਲੁਜ ਤੇ ਜਮਨਾ ਦੇ ਵਿਚਾਲੇ, ਰਾਜ ਕਰੇਗੀ,-ਅਤੇ ਜਿਸਨੂੰ, ਉਂਗਲ ਫੜ੍ਹਾ ਕੇ, ਲਿਆਇਆ ਹੈ, ਇਸ ਦੀ ਬੰਸ ਵੀ, ਰਾਜ, ਤੇ ਬਹੁਤ ਸਾਰੀ, ਚੌਧਰਤਾ ਕਰੇਗੀ,-ਪਟਿਆਲੇ ਵਾਲੇ ਰਾਜੇ, ਇਨ੍ਹਾਂ ਦੀ ਹੀ, ਬੰਸ ਦੇ ਹਨ॥

**ਯਥਾ—** ਜੋ ਤੈਂ ਊਪਰ ਰਖਯੋ ਉਠਾਇ॥ ਇਸ ਕੋ ਬੰਸ ਬਧਹਿ ਅਧਿਕਾਇ॥ ਮਹਿ ਪਾਲਕ, ਬਡ ਸੈਨ ਸਮੇਤਾ॥
ਸਗਲ ਪਦਾਰਥ, ਹੁਇ ਨਿਕੇਤਾ॥ ਨੀਚੇ ਬਾਲਕ, ਜੋ ਹੈ ਅਬ ਖਰੋ॥
ਇਸ ਕੋ ਬੰਸ ਹੋਇ ਜਗ ਖਰੋ॥ ਰਾਜ ਸਹਿਤ ਚੌਧਰਤਾ ਕਰੈ॥ ਨਾਮ ਚੌਧਰੀ, ਸਭਿ ਮਹਿ ਪਰੈ॥

ਕਾਲਾ, ਜਦ ਭਤੀਜਿਆਂ ਨੂੰ, ਵਰ ਦੁਆਕੇ, ਘਰ ਗਿਆ, ਤੇ ਘਰ ਵਾਲੀ ਕੋਲ, ਰਾਜ ਦੇ ਵਰ ਵਾਲੀ, ਗੱਲ ਕੀਤੀ, ਤਾਂ ਉਸਦੇ ਘਰ ਵਾਲੀ, ਗੁੱਸੇ ਨਾਲ ਬੋਲੀ, ਚੰਗਾ ਕੀਤਾ, ਜੋ ਆਪਣੇ ਪੁੱਤਾਂ ਉੱਤੇ, ਸ਼ਰੀਕਾਂ ਨੂੰ, ਰਾਜੇ ਕਰਵਾ ਦਿੱਤਾ, ਤੇਰੀ ਉਲਾਦ ਤੋਂ ਕੁੱਟ ਕੇ, ਮਨ ਭਾਉਂਦਾ ਹਾਲਾ ਲਿਆ ਕਰਨਗੇ, ਘਰ ਵਾਲੀ ਦੇ ਕਹੇ, ਕਾਲਾ ਚੌਧਰੀ, ਫੇਰ ਆਪਣੇ ਪੁੱਤਾਂ ਨੂੰ, ਉਸੇ ਤਰ੍ਹਾਂ ਸਿਖਾ ਕੇ, ਗੁਰੂ ਜੀ ਦੇ ਪਾਸ ਲੈ ਗਿਆ, ਤਦ ਗੁਰੂ ਜੀ ਨੇ, ਉਨ੍ਹਾਂ ਵੱਲ ਦੇਖ ਕੇ ਕਿਹਾ, ਰਾਜ ਤਾਂ, ਫੂਲ ਦੀ ਉਲਾਦ ਹੀ ਕਰੇਗੀ, ਪਰ ਤੇਰੀ ਉਲਾਦ, ਆਪਣੀ ਵਾਹੀ ਹੋਈ ਧਰਤੀ ਦੀ ਉਪਜ, ਆਪੇ ਹੀ ਖਾਏਗੀ, ਇਨ੍ਹਾਂ ਤੋਂ ਫੂਲ ਕੇ ਰਾਜੇ, ਮਾਮਲਾ ਨਹੀਂ ਲੈਣਗੇ। ਜੇ ਹਾਲਾ ਲੈਣ ਦੀ, ਕੋਸ਼ਿਸ਼ ਕਰਨਗੇ, ਤਾਂ ਇਨ੍ਹਾਂ ਨੂੰ, ਵਿਘਨ ਪੈ ਜਾਵੇਗਾ, ਇਸ ਲਈ, ਉਪ੍ਰੋਕਤ ਰਾਜੇ, ਮਾਮਲਾ ਨਹੀਂ ਸਨ ਲੈਂਦੇ, ਸਭ ਮਾਫੀਦਾਰ ਸਨ।

(ਦੇਖੋ-ਗੁਰ ਪ੍ਰਤਾਪ ਸੂਰਜ (ਸੂਰਜ ਪ੍ਰਕਾਸ਼) ਰਾਸ-੧੦-ਅੰਸੂ-੫-੬-੭-੮ ਅਤੇ ੯)

ਇਸੀ ਪ੍ਰਕਾਰ, ਜੇ ਕੋਈ, ਪ੍ਰਮੇਸ਼ੂਰ ਦੀ ਸ਼ਰਣ ਵਿੱਚ ਆ ਜਾਂਦਾ ਹੈ, ਤਾਂ ਪ੍ਰਭੂ ਅਪਨੀ ਕਿਰਪਾ ਕਰਕੇ, ਉਸ ਨੂੰ ਅਸਥਿਰ ਤੋਂ, ਸਥਿਰ ਕਰ ਦਿੰਦੇ ਹਨ, ਅਤੇ ਦੁਨੀਆਂ ਦੀਆਂ, ਮਾਣ ਵਡਿਆਈਆਂ ਵੀ, ਬਖਸ਼ ਦਿੰਦੇ ਹਨ।

**ਯਥਾ—** ਖਿਨ ਮਹਿ ਥਾਪਿ ਨਿਵਾਜੇ ਠਾਕੁਰ, ਨੀਚ ਕੀਟ ਤੇ ਕਰਹਿ ਰਾਜੰਗਾ॥
ਕਬਹੂੰ ਨ ਬਿਸਰੈ ਹੀਏ ਮੋਰੇ ਤੇ, ਨਾਨਕ ਦਾਸ ਇਹੀ ਦਾਨੁ ਮੰਗਾ॥ [੮੨੪-ਬਿਲਾਵਲ ਮ:੫]

**ਯਥਾ ਹੋਰ—** ਖਿਨ ਮਹਿ ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ॥
ਰਾਜਾ ਰੰਕੁ ਕਰੈ ਖਿਨ ਭੀਤਰਿ, ਨੀਚਹ ਜੋਤਿ ਧਰੀ॥ [੪੯੯-ਗੂਜਰੀ ਮ : ੫]



**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਨੀਚ ਜਾਤੀ ਵਾਲੇ [ਅਥਪਾ] = ਅਪੂਜਯ ਨੂੰ ਵੀ [ਥਪ ਹੈਂ] = ਪੂਜਨੀਯ ਕਰਨੇ ਵਾਲਾ ਹੈਂ, ਕਿਉਂਕਿ ਜੋ ਤੇਰੇ ਨਾਮ ਨੂੰ ਜਪਦੇ ਹਨ, ਤੂੰ ਉਨ੍ਹਾਂ ਨੂੰ, ਨੀਵੀਂ ਜ਼ਿੰਦਗੀ ਚੋਂ ਕੱਢ ਕੇ, ਦੁਨੀਆਂ ਵਿੱਚ, ਉੱਚਿਆਂ, ਪੂਜਨੀਕ ਕਰ ਦਿੰਦਾ ਹੈਂ।

**ਯਥਾ**— ਦਇਆਲ ਸਦਾ ਕ੍ਰਿਪਾਲ ਸੁਆਮੀ, ਨੀਚ ਥਾਪਣ ਹਾਰਿਆ॥
ਜੀਅ ਜੰਤ ਸਭਿ ਵਸਿ ਤੇਰੈ, ਸਗਲ ਤੇਰੀ ਸਾਰਿਆ॥ [੬੯੧-ਧਨਾਸਰੀ ਮ: ੫]

**ਯਥਾ ਹੋਰ**— ਐਸੀ ਲਾਲ ਤੁਝ ਬਿਨੁ ਕਉਨੁ ਕਰੈ॥ ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰ ਧਰੈ॥
ਜਾ ਕੀ ਛੋਤ ਜਗਤ ਕਉ ਲਾਗੈ, ਤਾ ਪਰ ਤੁਹੀਂ ਢਰੈ॥ ਨੀਚਹ ਊਚ ਕਰੈ ਮੇਰਾ ਗੋਬਿੰਦੁ, ਕਾਹੂ ਤੇ ਨ ਡਰੈ॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥
[੧੧੦੬-ਰਾਗ ਮਾਰੂ ਰਵਿਦਾਸ ਜੀ]

**ਯਥਾ ਹੋਰ**— ਨੀਚ ਜਾਤਿ ਹਰਿ ਜਪਤਿਆ, ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ॥
ਹਰਿ ਕੀ ਅਕਥ ਕਥਾ ਸਨਹੁ ਜਨ ਭਾਈ॥ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ॥
ਰਵਿਦਾਸੁ ਚਮਾਰੁ ਉਸਤਤਿ ਕਰੇ, ਹਰਿ ਕੀਰਤਿ ਨਿਮਖ ਇਕ ਗਾਇ॥
ਪਤਿਤ ਜਾਤਿ ਉਤਮੁ ਭਇਆ, ਚਾਰਿ ਵਰਨ ਪਏ ਪਗਿ ਆਇ॥
ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ, ਲੋਕੁ ਛੀਪਾ ਕਹੈ ਬੁਲਾਇ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ, ਹਰਿ ਨਾਮ ਦੇਉ ਲੀਆ ਮੁਖਿ ਲਾਇ॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ, ਤਿਨ ਤਿਲਕੁ ਕਢਾਇ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ, ਜੇ ਕ੍ਰਿਪਾ ਕਰੇ ਹਰਿ ਰਾਇ॥ [੭੩੩-ਸੂਹੀ ਮ: ੪]

**ਤੀਜਾ ਅਰਥ**—ਹੇ ਅਕਾਲ ਪੁਰਖ! ਜੋ ਕਿਸੀ ਵੀ ਅਧਿਕਾਰ (ਪਦਵੀਂ) ਤੇ [ਅਥਪਾ] = ਸਥਾਪਨ ਨਹੀਂ, ਤੇ ਮਾਣ ਆਦਰ ਰਹਿਤ, ਰੁਲਦੇ-ਫਿਰਦੇ ਹਨ, ਤੂੰ ਉਨ੍ਹਾਂ ਨੂੰ, ਅਤੀਅੰਤ ਪੂਜਯ ਪਦਵੀਂ ਤੇ [ਥਪ ਹੈਂ] = ਸਥਾਪਨ ਕਰਨ ਵਾਲਾ ਹੈਂ, ਕਿਉਂਕਿ ਕੋਈ ਵੀ ਜਿਨ੍ਹਾਂ ਨੂੰ, ਦੁਨੀਆਂ ਤੇ, ਨਹੀਂ ਜਾਣਦਾ ਸੀ, ਤੂੰ ਉਨ੍ਹਾਂ ਨੂੰ, ਦੁਨੀਆਂ ਦਾ ਪੂਜਯ, ਤੇ ਵਿੱਖਯਾਤ ਕਰ ਦਿੰਦਾ ਹੈਂ।

**ਯਥਾ**— ਹਮ ਰੁਲਤੇ ਫਿਰਤੇ, ਕੋਈ ਬਾਤ ਨ ਪੂਛਤਾ, ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ, ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥
[੧੬੭-ਰਾਗ ਗਉੜੀ ਮ:੪]

**ਯਥਾ ਹੋਰ**— ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ॥
ਜਾਕਾ ਦ੍ਰਿਸਟਿ ਕਛੂ ਨ ਆਵੈ॥ ਤਿਸੁ ਤਤਕਾਲ ਦਹਦਿਸ ਪ੍ਰਗਟਾਵੈ॥
[੨੭੭-ਸੁਖਮਨੀ-ਅਸਟਪਦੀ-੧੧-ਪਉੜੀ ੪]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ [ਅਥਪਾ] = ਥਾਪਣ ਤੋਂ ਰਹਿਤ, ਅਥਪਾ ਹੈਂ, ਅਰਥਾਤ ਤੂੰ ਕਿਸੇ ਦਾ ਵੀ, ਥਾਪਿਆ (ਬਣਾਇਆ) ਹੋਇਆ ਨਹੀਂ ਹੈਂ, ਕਿਉਂਕਿ ਤੂੰ ਸੁੱਤੇ ਪ੍ਰਕਾਸ਼ ਹੈਂ, ਅਤੇ ਹੋਰਨਾਂ ਸਾਰਿਆਂ ਨੂੰ ਤੂੰ [ਥਪ ਹੈ] = ਥਾਪਣੇ (ਬਣਾਵਣੇ) ਵਾਲਾ ਹੈਂ।

**ਯਥਾ**— ਐਥੇ ਤੂੰਹੈ ਆਗੈ ਆਪੇ॥ ਜੀਅ ਜੰਤ੍ਰ ਸਭਿ ਤੇਰੇ ਥਾਪੇ॥
ਤੁਧੁ ਬਿਨੁ ਅਵਰੁ ਨ ਕੋਈ ਕਰਤੇ, ਮੈ ਧਰ ਓਟ ਤੁਮਾਰੀ ਜੀਉ॥ [੧੦੭-ਮਾਝ ਮ: ੫]

**ਯਥਾ ਹੋਰ**— ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥
[੨-ਜਪੁਜੀ ਸਾਹਿਬ]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਦਾ ਵੀ, ਈਸ਼੍ਵਰ ਪਦਵੀਂ ਤੇ [ਅਥਪਾ] = ਥਾਪਿਆ ਹੋਇਆ ਨਹੀਂ ਹੈਂ, ਕਿਉਂਕਿ ਤੈਨੂੰ ਕਿਸੇ ਨੇ, ਸ਼ਕਤੀ ਦੇ ਕੇ, ਈਸ਼੍ਵਰ ਨਹੀਂ ਬਣਾਇਆ, ਬਲਕਿ ਤੂੰ ਆਪਣੇ ਆਪ ਹੀ, ਆਪਣੀ ਅਚਿੰਤ ਸ਼ਕਤੀ ਦਾ ਮਾਲਕ, ਤੇ ਸਰਬ ਸ਼ਕਤੀਮਾਨ ਸਰਬੱਗ, ਸਰਬ ਦਾ ਈਸ਼੍ਵਰ ਹੈਂ, ਅਤੇ ਹੋਰਨਾਂ, ਬ੍ਰਹਮਾਂ ਆਦਿਕ ਦੇਵਤਿਆਂ ਨੂੰ, ਆਪੋ ਆਪਣੀਆਂ ਪਦਵੀਆਂ ਤੇ, ਤੂੰ ਹੀ [ਥਪ ਹੈਂ] = ਸਥਾਪਤ ਕਰਨ ਵਾਲਾ ਹੈ, ਕਿਉਂਕਿ ਤੂੰ ਹੀ ਸਾਰੇ ਦੇਵਤਿਆਂ ਨੂੰ, ਆਪੋ ਆਪਣੀਆਂ ਪਦਵੀਆਂ ਦੇ ਕੇ, ਸੰਸਾਰ ਦੇ ਅਨੇਕ ਪ੍ਰਕਾਰ ਦੇ ਕਾਰਜਾਂ ਵਿੱਚ ਲਾਇਆ ਹੋਇਆ ਹੈ।

**ਯਥਾ**— ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸਿਰਿ ਸਿਰਿ ਧੰਧੈ ਆਪੇ ਲਾਏ॥
ਜਿਸੁ ਭਾਵੈ ਤਿਸੁ ਆਪੇ ਮੇਲੇ, ਜਿਨਿ ਗੁਰਮੁਖਿ ਏਕੋ ਜਾਤਾ ਹੇ॥ [੧੦੫੧-ਮਾਰੂ ਮ: ੩]

**ਯਥਾ ਹੋਰ**— ਰਾਮੁ ਆਪੇ ਆਪਿ, ਆਪੇ ਸਭੁ ਕਰਤਾ, ਰਾਮੁ ਆਪੇ ਆਪਿ, ਆਪਿ ਸਭਤੁ ਜਗੇ॥
ਜਿਸੁ ਆਪਿ ਕ੍ਰਿਪਾ ਕਰੇ, ਮੇਰਾ ਰਾਮ ਰਾਮ ਰਾਮ ਰਾਇ, ਸੋ ਜਨੁ, ਰਾਮ ਨਾਮ ਲਿਵ ਲਾਗੇ॥
[੧੨੦੨-ਸਾਰੰਗ ਮ: ੪]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਵੀ ਦੇਵੀ-ਦੇਵਤੇ ਦੀ [ਅਥਪਾ] = ਪੂਜਾ ਕਰਨ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕਿਸੇ ਦੂਸਰੇ ਦੀ ਪੂਜਾ ਕਰਕੇ, ਸ਼ਕਤੀ ਪ੍ਰਾਪਤ ਕਰਨ ਦੀ, ਜ਼ਰੂਰਤ ਨਹੀਂ, ਇਸ ਕਰਕੇ ਤੂੰ ਕਿਸੇ ਵੀ, ਮੂਰਤੀ ਆਦਿ ਦੀ [ਥਪਾ] = ਪੂਜਾ [ਅ] = ਨਹੀਂ ਕਰਦਾ, ਪ੍ਰੰਤੂ ਤੇਰੀ [ਥਪ] = ਪੂਜਾ (ਪ੍ਰਤਿਸ਼ਠਾ) ਨੂੰ, ਸਰਬ ਸੰਸਾਰ ਕਰ ਰਿਹਾ ਹੈ, ਕਿਉਂਕਿ ਸਾਰੇ ਹੀ ਜੀਵ ਜੰਤ ਤੇਰਾ ਹੀ ਅਰਾਧਨ ਪੂਜਨ ਕਰਕੇ, ਧਿਆ ਰਹੇ ਹਨ।

**ਯਥਾ**— ਸਭ ਜੋਤਿ ਤੇਰੀ ਜਗਜੀਵਨਾ, ਤੂੰ ਘਟਿ ਘਟਿ ਹਰਿ ਰੰਗ ਰੰਗਨਾ॥
ਸਭ ਧਿਆਵਹਿ ਤੁਧੁ ਮੇਰੇ ਪ੍ਰੀਤਮਾ, ਤੂ ਸਤਿ ਸਤਿ ਪੁਰਖ ਨਿਰੰਜਨਾ॥
[੧੩੧੩-ਕਾਨੜਾ ਵਾਰ ਪਉੜੀ-੨]

**ਸੱਤਵਾਂ ਅਰਥ**—ਹੇ ਅਕਾਲ ਪੁਰਖ! ਜਿਨ੍ਹਾਂ ਦੀ ਬ੍ਰਿਤੀ ਆਤਮ ਗਿਆਨ ਵਿੱਚ [ਥਪਾ] = ਸਥਾਪਤ [ਅ] = ਨਹੀਂ ਹੈ, ਅਰਥਾਤ ਆਤਮ ਗਿਆਨ ਤੋਂ ਰਹਿਤ, ਅਗਿਆਨੀ ਹਨ, ਓਹੁ ਆਤਮ ਸਰੂਪ ਤੋਂ; ਉਜੜੇ ਹੋਏ ਹੋਣ ਕਰਕੇ, ਅਨੇਕ ਪ੍ਰਕਾਰ ਦੀਆਂ ਜੂਨੀਆਂ ਵਿੱਚ ਭਟਕਦੇ-ਫਿਰਦੇ ਹਨ, ਉਨ੍ਹਾ ਦੀ ਭਟਕਣਾ ਦਾ, ਖੂਹ ਦੀਆਂ ਟਿੰਡਾਂ ਦੀ, ਭਰਮਣ ਵਾਗੂੰ, ਕਦੇ ਅੰਤ ਨਹੀਂ ਆਉਂਦਾ॥ ਯਥਾ—ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ, ਹੋਰ ਫੇਰ ਭਰੀਅਤ ਹੈ॥ ਤੈਸੋ ਹੀ ਇਹੁ ਖੇਲ ਖਸਮ ਕਾ, ਜਿਉ ਉਸ ਕੀ ਵਡਿਆਈ॥ [੧੩੨੯-ਪ੍ਰਭਾਤੀ ਮ: ੧] ਯਥਾ ਹੋਰ-ਸੁਨਹੁ ਰੇ! ਤੂ ਕਉਨੁ, ਕਹਾ ਤੇ ਆਇਓ॥ ਏਤੀ ਨ ਜਾਨਉ, ਕੇਤੀਕ ਮੁਦਤਿ, ਚਲਤੇ ਖਬਰਿ ਨ ਪਾਇਓ॥ [੯੯੯-ਮਾਰੂ ਮ: ੫]

ਅਤੇ ਇਹ ਜੂਨੀਆਂ ਦੀ ਭਟਕਣਾ, ਆਤਮ ਗਿਆਨ, ਤੋਂ ਬਗੈਰ ਦੂਰ ਨਹੀਂ ਹੋ ਸਕਦੀ-ਯਥਾ—"ਰਿਤੇ ਗਿਆਨਾ ਨ ਮੁਕਤੀ", ਅਤੇ ਜੇਕਰ ਇਹ ਅਗਯਾਨੀ, ਪ੍ਰੇਮਾ ਭਗਤੀ, ਤੇ ਨਿਸ਼ਕਾਮ ਸ੍ਰੇਸ਼ਟ ਕਰਮ ਕਰੇ, ਤਾਂ ਰਿਦੇ ਦੀ ਸ਼ੁੱਧੀ ਦੁਆਰਾ, ਹੇ ਪ੍ਰਮੇਸ਼੍ਵਰ! ਤੂੰ ਉਨ੍ਹਾਂ ਨੂੰ ਆਤਮ ਗਿਆਨ ਦੇ ਵਿੱਚ [ਥਪ ਹੈਂ] = ਸਥਾਪਤ ਕਰਕੇ, ਜਨਮ-ਮਰਨ, ਦੀ ਭਟਕਣਾ ਤੋਂ ਰਹਿਤ ਕਰ ਦਿੰਦਾ ਹੈਂ, ਯਥਾ—ਭਉ ਬਿਨਸੈ ਪੂਰਨ ਹੋਇ ਆਸ॥ ਭਗਤਿ ਭਾਇ ਆਤਮ ਪਰਗਾਸ॥ ਤਿਤੁ ਘਰਿ ਜਾਇ ਬਸੈ ਅਬਿਨਾਸੀ॥ ਕਹੁ ਨਾਨਕ ਕਾਟੀ ਜਮ ਫਾਸੀ॥
[੨੮੮-ਸੁਖਮਨੀ ਅਸਟਪਦੀ-੧੯ ਪਉੜੀ-੩]

**ਯਥਾ**— ਗੁਰਮੁਖਿ ਜਨਮ ਸਕਾਰਥਾ, ਸਚੈ ਸਬਦਿ ਲਗੰਨਿ॥ ਆਤਮ ਰਾਮੁ ਪ੍ਰਗਾਸਿਆ, ਸਹਜੇ ਸੁਖਿ ਰਹੰਨਿ॥
[੭੫੫-ਰਾਗ ਸੂਹੀ ਮ: ੩]

## ॥ ਅਕ੍ਰਿਤਾ ਕ੍ਰਿਤ ਹੈਂ ॥

**ਪਦ ਅਰਥ**—ਅਕ੍ਰਿਤਾ. ਸੰ. ਆਕ੍ਰਿਤਯ-ਵਿਸ਼ੇਸ਼ਣ-ਜੋ ਕੰਮ ਕਿਸੇ ਤੋਂ, ਨ ਕੀਤਾ ਜਾ ਸਕੇ. (੨) ਅਕ੍ਰਿਤਾ. ਸੰ.-ਆਕ੍ਰਿਤੀ, ਸੰਗਯਾ-ਸ਼ਕਲ. ਸਰੂਪ. ਅਕਾਰ (੩) ਜੋ ਕਿਸੀ ਦਾ ਵੀ, ਕਾਰਜ ਨਹੀਂ. ਅਰਥਾਤ ਜੋ ਕੀਤਾ ਹੋਇਆ ਨ ਹੋਵੇ-ਭਾਵ ਅਰਥ-ਕਾਰਨ ਸਰੂਪ।

**ਅਰਥ**—ਹੇ ਅਕਾਲ ਪੁਰਖ! ਜੋ ਕਾਰਜ ਕਿਸੀ ਤੋਂ ਵੀ [ਅਕ੍ਰਿਤਾ] = ਨ ਕਰਿਆ ਜਾਵੇ, ਸੋ ਤੂੰ [ਕ੍ਰਿਤ] = ਕਰਨੇ ਵਾਲਾ ਹੈਂ, ਕਿਉਂਕਿ ਤੂੰ ਉਤਪੱਤੀ ਪਾਲਨਾ ਆਦਿ, ਜੈਸੇ ਅਸਚਰਜ ਕੰਮਾਂ ਨੂੰ [ਕ੍ਰਿਤ] = ਕਰਦਾ ਹੈਂ, ਜੋ ਕਿਸੇ ਪਾਸੋਂ ਵੀ [ਅਕ੍ਰਿਤਾ] = ਕੀਤੇ ਨਹੀਂ, ਜਾ ਸਕਦੇ-ਕਾਰਨ ਇਹ, ਕਿ ਇਹੁ ਐਸੇ ਅਕ੍ਰਿਤ ਕੰਮ ਹਨ, ਜੋ ਤੈਥੋਂ ਬਗੈਰ, ਹੋਰ ਕੋਈ ਵੀ ਨਹੀਂ ਕਰ ਸਕਦਾ, ਇਸ ਕਰਕੇ ਤੂੰ ਅਸਚਰਜ ਭਰੇ, ਅਕ੍ਰਿਤ ਕਾਰਜਾਂ ਨੂੰ ਕਰਨ ਵਾਲਾ ਹੈਂ।

**ਯਥਾ**—ਖਿਨ ਮਹਿ ਥਾਪਿ ਉਥਾਪਨਹਾਰਾ, ਕੀਮਤਿ ਜਾਇ ਨ ਕਰੀ
ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ॥ [੪੯੯-ਗੂਜਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰੀ [ਆਕ੍ਰਿਤਾ] = ਆਕ੍ਰਿਤੀ (ਮੂਰਤੀ) ਅਰਥਾਤ ਤੇਰਾ ਸਰੂਪ, ਕਿਸੇ ਦਾ [ਕ੍ਰਿਤ] = ਕੀਤਾ (ਬਣਾਇਆ) ਹੋਇਆ ਨਹੀਂ ਹੈ, ਕਿਉਂਕਿ ਤੂੰ ਸੁੱਤੇ ਪ੍ਰਕਾਸ਼ ਹੈ।

**ਯਥਾ**— ਆਪਣਾ ਆਪੁ ਆਪਿ ਉਪਾਏ, ਅਲਖੁ ਨ ਲਖਣਾ ਜਾਈ॥
ਆਪੇ ਮਾਰਿ ਜੀਵਾਲੇ ਆਪੇ, ਤਿਸ ਨੋ ਤਿਲੁ ਨ ਤਮਾਈ॥ [੯੧੨-ਰਾਮਕਲੀ ਮ: ੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਕ੍ਰਿਤਾ] = ਕਾਰਨ ਅਤੇ [ਕ੍ਰਿਤ] = ਕਾਰਜ ਸਰੂਪ ਹੈਂ, ਕਿਉਂਕਿ ਸੰਸਾਰ ਦਾ ਨਿਮਿਤ ਕਾਰਨ ਵੀ, ਤੇ ਉਪਾਦਾਨ ਕਾਰਨ ਵੀ, ਤੂੰ ਹੀ ਹੈਂ, ਅਤੇ ਸੰਸਾਰ ਰੂਪ, ਕਾਰਜ ਵੀ, ਤੂੰ ਹੀ ਹੈਂ, ਇਸ ਕਰਕੇ ਸਰਬ ਰੂਪ ਤੂੰ ਹੀ ਹੈਂ।

**ਯਥਾ**—ਤੂੰ ਆਪੇ ਆਪਿ ਵਰਤਦਾ, ਆਪਿ ਬਣਤ ਬਣਾਈ॥ ਤੁਧੁ ਬਿਨੁ ਦੂਜਾ ਕੋ ਨਹੀ, ਤੂ ਰਹਿਆ ਸਮਾਈ॥
[੧੨੯੧-ਮਲਾਰ ਵਾਰ ਪਉੜੀ-੨੯]

ਯਥਾ ਹੋਰ— ਰਾਮੁ ਆਪੇ ਆਪਿ, ਆਪੇ ਸਭੁ ਕਰਤਾ, ਰਾਮੁ ਆਪੇ ਆਪਿ ਆਪਿ ਸਭਤੁ ਜਾਗੇ॥
ਜਿਸੁ ਆਪਿ ਕ੍ਰਿਪਾ ਕਰੇ, ਮੇਰਾ ਰਾਮ ਰਾਮ ਰਾਮਰਾਇ, ਸੋ ਜਨੁ, ਰਾਮ ਨਾਮ ਲਿਵ ਲਾਗੇ॥
[੧੨੦੨ – ਸਾਰਗ ਮ: ੪]

## ਅਮ੍ਰਿਤਾ ਮ੍ਰਿਤ ਹੈਂ ॥ ੧੭੭ ॥

**ਪਦ ਅਰਥ**—ਮ੍ਰਿਤ. ਸੰ. ਮ੍ਰਿੱਤਿ. ਸੰਗਯਾ-ਮੌਤ. ਮ੍ਰਿਤੂ॥ ਅਮ੍ਰਿਤਾ-ਮ੍ਰਿਤੂ ਤੋਂ ਰਹਿਤ. ਅਮਰ।

**ਅਰਥ**—ਹੇ ਅਕਾਲ ਪੁਰਖ! ਤੂੰ [ਮ੍ਰਿਤ] = ਮ੍ਰਿਤੂ ਤੋਂ [ਅਮ੍ਰਿਤਾ] = ਅਮਰ ਹੈਂ, ਕਿਉਂਕਿ ਮੌਤ ਤੇਰੇ ਪਾਸ ਨਹੀਂ ਆ ਸਕਦੀ, ਨ ਮ੍ਰਿਤੂ, ਤੇਰਾ ਕੁੱਝ ਬਿਗਾੜ ਸਕਦੀ ਹੈ।

**ਯਥਾ**— ਏਕਸੁ ਕੀ ਸਿਰਿਕਾਰ ਏਕ, ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ॥
ਨਾਨਕ ਨਿਹਚਲੁ ਸਾਚਾ ਏਕੋ, ਨਾ ਓਹੁ ਮਰੈ, ਨ ਜਾਇਆ॥ [੧੧੩੦-ਭੈਰਉ ਮ: ੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਮ੍ਰਿਤਾ] = ਨ ਮਰਨ ਵਾਲਿਆਂ ਨੂੰ ਵੀ [ਮ੍ਰਿਤ] = ਮੌਤ ਦੇ ਘਾਟ ਉਤਾਰਨ ਵਾਲਾ ਹੈਂ, ਕਿਉਂਕਿ ਜੋ ਬ੍ਰਹਮਾ ਆਦਿਕ, ਦੇਵਤਿਆਂ ਦੇ, ਵਰ ਕਰਕੇ, ਹਰਨਾਖਸ਼, ਤੇ ਰਾਵਣ ਵਰਗੇ ਦੁਸ਼ਟ ਦੈਂਤ, ਮੌਤ ਰਹਿਤ, ਹੋ ਗਏ ਸਨ, ਤੂੰ ਉਨ੍ਹਾਂ ਨੂੰ ਵੀ, ਮਾਰਨੇ ਵਾਲਾ ਹੈਂ।

ਯਥਾ— ਸਹਸ ਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ॥ ਜਰਾਸੰਧਿ ਕਾਲਜਮੁਨ ਸੰਘਾਰੇ॥
ਰਕਤਬੀਜੁ ਕਾਲੁਨੇਮੁ ਬਿਦਾਰੇ॥ ਦੈਤ ਸੰਘਾਰਿ ਸੰਤ ਨਿਸਤਾਰੇ॥ [੨੨੪-ਗਉੜੀ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਮ੍ਰਿਤਾ] = ਮ੍ਰਿਤੂ ਰਹਿਤ ਦੇਵਤਾ, ਅਤੇ [ਮ੍ਰਿਤ] = ਮਰਣਸ਼ੀਲ ਮਨੁੱਖ ਆਦਿ ਦੇ ਰੂਪ ਵਾਲਾ ਹੈਂ, ਕਿਉਂਕਿ ਤੂੰ ਹੀ ਦੇਵ, ਦੈਂਤ ਅਤੇ ਮਨੁੱਖ ਆਦਿਕਾਂ ਦੇ ਰੂਪ ਵਿੱਚ, ਪ੍ਰਗਟ ਹੋ ਰਿਹਾ ਹੈਂ।

ਯਥਾ— ਆਪੇ ਸੁਰਿ ਨਰ ਗਣ ਗੰਧਰਬਾ, ਆਪੇ ਖਟ ਦਰਸਨ ਕੀ ਬਾਣੀ॥
ਆਪੇ ਸਿਵ ਸੰਕਰ ਮਹੇਸਾ, ਆਪੇ ਗੁਰਮੁਖਿ ਅਕਥ ਕਹਾਣੀ॥
[੫੫੩-ਬਿਹਾਗੜਾ ਵਾਰ ਪਉੜੀ-੧੨]

## ਅੰਮ੍ਰਿਤਾ ਮ੍ਰਿਤ ਹੈਂ॥

{ **ਪਦ ਅਰਥ**—[ਅੰਮ੍ਰਿਤਾ ਮ੍ਰਿਤ = ਅੰਮ੍ਰਿਤ + ਅਮ੍ਰਿਤ] ਅੰਮ੍ਰਿਤ. ਸੰ. ਸੰਗਯਾ-ਇੱਕ ਪੀਣਯੋਗ ਪਦਾਰਥ, ਜਿਸਦੇ ਪੀਣ ਨਾਲ, ਮੌਤ ਨਹੀਂ ਹੁੰਦੀ ਕਲਪ ਪ੍ਰਯੰਤ। }

**ਅਰਥ**—ਹੇ ਅਕਾਲ ਪੁਰਖ! ਤੂੰ ਅੰਮ੍ਰਿਤ ਤੋਂ ਵੀ, ਸ੍ਰੇਸ਼ਟ ਅੰਮ੍ਰਿਤ ਹੈਂ, ਕਿਉਂਕਿ ਤੂੰ ਸਦਾ ਲਈ, ਮ੍ਰਿਤੂ ਤੋਂ ਰਹਿਤ, ਕਰਨ ਵਾਲਾ, ਵਧੀਆ ਅੰਮ੍ਰਿਤ ਸਰੂਪ ਹੈਂ, ਅਤੇ ਸ੍ਵਰਗ ਦਾ ਅੰਮ੍ਰਿਤ ਤਾਂ, ਕੇਵਲ, ਕਲਪ ਪ੍ਰਯੰਤ ਹੀ, ਮ੍ਰਿਤੂ ਰਹਿਤ ਕਰਦਾ ਹੈ, ਪ੍ਰੰਤੂ ਤੂੰ ਆਪਣੇ ਵਿੱਚ, ਅਭੇਦ ਕੀਤੇ ਭਗਤ ਜਨਾ ਨੂੰ, ਹਮੇਸ਼ਾ ਲਈ, ਜਨਮ-ਮਰਨ ਤੋਂ, ਰਹਿਤ ਕਰ ਦਿੰਦਾ ਹੈਂ।

ਯਥਾ— ਹਰਿ ਦਰੁ ਸੇਵੇ ਅਲਖ ਅਭੇਵੇ, ਨਿਹਚਲੁ ਆਸਣੁ ਪਾਇਆ॥
ਤਹ ਜਨਮੁ ਨ ਮਰਣੁ, ਨ ਆਵਣ ਜਾਣਾ, ਸੰਸਾ ਦੂਖੁ ਮਿਟਾਇਆ॥ [੭੯-ਸਿਰੀ ਰਾਗ ਮ: ੫]

ਯਥਾ ਹੋਰ—ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ॥
ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ॥ [੭੮੪-ਸੂਹੀ ਮ: ੫]

ਯਥਾ ਹੋਰ—ਆਪੇ ਨਾਉ ਜਪਾਇਦਾ ਪਿਆਰਾ, ਆਪੇ ਹੀ ਜਪੁ ਜਾਪੈ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ, ਆਪੇ ਹੀ ਰਸੁ ਆਪੈ॥ [੬੦੫-ਸੋਰਠ ਮ: ੪]

## ਕਰੁਣਾ ਕ੍ਰਿਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦੇ ਉੱਪਰ [ਕਰੁਣਾ] = ਕ੍ਰਿਪਾ ਦੇ [ਕ੍ਰਿਤ] = ਕਰਨ ਵਾਲਾ ਹੈਂ।

ਯਥਾ—ਦੀਨ ਦਰਦ ਨਿਵਾਰਿ ਤਾਰਣ, ਦਇਆਲ ਕਿਰਪਾ ਕਰਣ॥
ਅਟਲ ਪਦਵੀ ਨਾਮ ਸਿਮਰਣ, ਦ੍ਰਿੜੁ ਨਾਨਕ ਹਰਿ ਹਰਿ ਸਰਣ॥ [੫੦੨-ਗੂਜਰੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਕਰੁਣਾ] = ਕ੍ਰਿਪਾ ਦੀ [ਆਕ੍ਰਿਤ] = ਆਕ੍ਰਿਤੀ (ਮੂਰਤੀ) ਸਰੂਪ ਹੈਂ।

ਯਥਾ— ਕੁਲ ਕਲੰਕ ਕਰਿ ਹੀਨ, ਕ੍ਰਿਪਾ ਸਾਗਰ ਕਰੁਣਾ ਕਰ॥
ਕਰਣ ਕਾਰਣ ਸਮਰੱਥ, ਕ੍ਰਿਪਾ ਕੀ ਸੂਰਤ ਕ੍ਰਿਤਧਰ॥ [ਗਿਆਨ ਪ੍ਰਬੋਧ ਛੰਦ ਨੰ:-੩੭]

## ਅਕ੍ਰਿਤਾ ਕ੍ਰਿਤ॥

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੇ ਦਾ ਪੈਦਾ [ਅਕ੍ਰਿਤਾ] = ਕੀਤਾ ਹੋਇਆ ਨਹੀਂ ਹੈਂ, ਪ੍ਰੰਤੂ ਤੂੰ ਸਾਰੇ ਪ੍ਰਪੰਚ ਸੰਸਾਰ ਨੂੰ, ਪੈਦਾ [ਕ੍ਰਿਤ] = ਕਰਨ ਵਾਲਾ ਹੈਂ।

ਯਥਾ— ਤੂ ਪਾਰਬ੍ਰਹਮੁ ਪਰਮੇਸਰੁ, ਜੋਨਿ ਨ ਆਵਹੀ॥ ਤੂ ਹੁਕਮੀ ਸਾਜਹਿ ਸ੍ਰਿਸਟਿ, ਸਾਜਿ ਸਮਾਵਹੀ॥
[੧੦੯੫-ਮਾਰੂ ਵਾਰ ਪਉੜੀ-੩]

## ਧਰਣੀ ਧ੍ਰਿਤ ਹੈਂ॥੧੭੮॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਧਰਣੀ] = ਧਰਤੀ ਨੂੰ [ਧ੍ਰਿਤ] = ਧਾਰਨ ਵਾਲਾ ਹੈਂ, ਕਿਉਂਕਿ ਤੂੰ ਹੀ ਧਰਤੀ ਨੂੰ ਆਸਰਾ ਦੇ ਕੇ ਇਸਥਿਤ ਕੀਤਾ ਹੋਇਆ ਹੈ।

**ਯਥਾ**— ਤੂ ਆਪੇ ਕਰਤਾ ਕਾਰਣ ਕਰਣਾ॥ ਸ੍ਰਿਸਟਿ ਉਪਾਇ ਧਰੀ ਸਭ ਧਰਣਾ॥
ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ, ਹਰਿ ਭਾਵੈ ਲਾਜ ਰਖਾਇਦਾ॥ [੧੦੭੬-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਧਰਤੀ ਦੀ ਨਿਆਈ, ਅਤੀਅੰਤ [ਧ੍ਰਿਤ] = ਧੀਰਜ ਵਾਲਾ ਹੈਂ।

**ਯਥਾ**— ਕਹਤਉ ਪੜਤਉ ਸੁਣਤਉ ਏਕ॥ ਧੀਰਜ ਧਰਮੁ ਧਰਣੀਧਰ ਟੇਕ॥ [੬੮੬-ਧਨਾਸਰੀ ਮ: ੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਸਦਾ ਹੀ [ਧ੍ਰਿਤ] = ਧੀਰਜ ਨੂੰ [ਧਰਣੀ] = ਧਾਰਣੇ ਵਾਲਾ ਹੈਂ।

**ਯਥਾ**—ਪੂਰਿ ਰਹਿਓ ਸਰਬਤ੍ਰ ਮਹਿ, ਪ੍ਰਭ ਗੁਣੀ ਗਹੀਰ॥ ਨਾਨਕ ਭਗਤ ਆਨੰਦ ਮੈ, ਪੇਖਿ ਪ੍ਰਭ ਕੀ ਧੀਰ॥
[੮੧੮-ਬਿਲਾਵਲੁ ਮ: ੫]

## ਅਮਿਤੇਸ੍ਵਰ ਹੈਂ॥

{ ਪਦ ਅਰਥ—[ਅਮਿਤੇਸ੍ਵਰ = ਅਮਿਤ + ਈਸ੍ਵਰ }

**ਅਰਥ**—ਹੇ ਅਕਾਲ ਪੁਰਖ! ਤੂੰ [ਅਮਿਤ] = ਬੇਅੰਤ [ਈਸ਼੍ਵਰ] = ਐਸ਼ਵਰਜ ਵਾਲਾ ਹੈਂ, ਕਿਉਂਕਿ ਤੇਰੀ ਬਿਭੂਤੀ ਦਾ ਕੋਈ ਪਾਰਾਵਾਰ ਨਹੀਂ ਹੈ।

**ਯਥਾ**— ਅਨਗੰਜ ਅਕਾਲੰ ਬਿਸੁ ਪ੍ਰਤਿਪਾਲੰ, ਦੀਨ ਦਿਆਲੰ ਸੁਭ ਕਰਣੰ॥
ਆਨੰਦ ਸਰੂਪੰ ਅਨਾਹਦਿ ਰੂਪੰ, ਅਮਿਤ ਬਿਭੂਤੰ ਤਵ ਸਰਣੰ॥ [ਗਿਆਨ ਪ੍ਰਬੋਧ ਛੰਦ ਨੰ:-੨੧]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਮਿਤ] = ਬੇਅੰਤ ਹੀ, ਗੁਣਾਂ ਤਾ [ਈਸ਼੍ਵਰ] = ਮਾਲਕ ਹੈਂ।

**ਯਥਾ**—ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥ [੧੧੫੬-ਭੈਰਉ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਅਮਿਤ] = ਅੰਮ੍ਰਿਤ ਆਦਿ, ਉੱਤਮ ਪਦਾਰਥਾਂ ਦੇ [ਈਸ਼੍ਵਰ] = ਐਸ੍ਵਰਜ ਵਾਲਾ ਹੈਂ, ਕਿਉਂਕਿ ਸ੍ਵਰਗ ਦਾ ਅੰਮ੍ਰਿਤ, ਅਤੇ ਨਾਮ ਅੰਮ੍ਰਿਤ ਆਦਿ ਪਦਾਰਥ, ਤੇਰੇ ਹੀ, ਅਧੀਨ ਹਨ, ਤੂੰ ਹੀ ਇਨ੍ਹਾਂ ਦਾ ਮਾਲਿਕ ਹੈਂ, ਜਿਸ ਨੂੰ ਚਾਹੇਂ, ਉਸਨੂੰ, ਆਪਣੀ ਕ੍ਰਿਪਾ ਕਰਕੇ ਦਿੰਦਾ ਹੈਂ।

**ਯਥਾ**— ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ॥ [੧੩੮੪-ਸਲੋਕ ਸ਼ੇਖ ਫਰੀਦ ਜੀ ਕੇ]

## ਪਰਮੇਸ਼੍ਵਰ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਪਰਮ] = ਵੱਡੇ ਐਸ਼੍ਵਰਜ ਵਾਲਾ ਹੈਂ, ਕਿਉਂਕਿ ਤੂੰ ਸੰਪੂਰਨ ਸੱਮਗ੍ਰੀ ਦਾ ਮਾਲਕ ਹੈਂ।

**ਯਥਾ**— ਸਗਲ ਸਮਗ੍ਰੀ ਗ੍ਰਿਹ ਜਾਕੈ ਪੂਰਨ॥ ਪ੍ਰਭ ਕੇ ਸੇਵਕ ਦੂਖ ਨ ਝੂਰਨ॥
ਓਟਿ ਗਹੀ ਨਿਰਭਉ ਪਦੁ ਪਾਈਐ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ॥
[੩੯੫-ਆਸਾ ਮ: ੫]

## ਅਕ੍ਰਿਤਾ ਕ੍ਰਿਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਕਿਸੀ ਵੀ ਪ੍ਰਕਾਰ ਦੀ [ਕ੍ਰਿਤ] = ਕ੍ਰਿਆ ਕਰਨੇ ਤੋਂ [ਅਕ੍ਰਿਤਾ] = ਅਕ੍ਰਿਐ ਹੈਂ, ਕਿਉਂਕਿ, ਤੂੰ ਸਰਬ ਵਿਆਪੀ, ਤੇ ਹਰ ਪ੍ਰਕਾਰ ਦੀ, ਕ੍ਰਿਆ ਤੋਂ ਰਹਿਤ, ਅਚੱਲ ਅਬਿਨਾਸੀ ਹੈਂ, ਤੇਰੇ ਵਿੱਚ ਕਿਸੀ ਵੀ

ਪ੍ਰਕਾਰ ਦੀ ਕ੍ਰਿਆ ਨਹੀਂ ਹੈ, ਇਸ ਕਰਕੇ ਕ੍ਰਿਆ ਤੋਂ ਰਹਿਤ, ਅਕ੍ਰਿਯੈ ਹੈਂ, ਅਰਥਾਤ ਸਥਿਰ ਸਰੂਪ ਵਾਲਾ ਹੈਂ।

**ਯਥਾ—** ਅਸਥਿਰੁ ਕਰਤਾ ਦੇਖੀਐ, ਹੋਰੁ ਕੇਤੀ ਆਵੈ ਜਾਇ॥ ਆਪੇ ਨਿਰਮਲ ਏਕੁ ਤੂੰ, ਹੋਰ ਬੰਧੀ ਧੰਧੈ ਪਾਇ॥
[੫੪-ਸ੍ਰੀ ਰਾਗ ਮ: ੧]

## ਅਮ੍ਰਿਤਾ ਮ੍ਰਿਤ ਹੈਂ॥੧੭੯॥

**ਅਰਥ—**ਹੇ ਅਕਾਲ ਪੁਰਖ! ਜੋ ਕਿਸੇ ਪਾਸੋਂ ਵੀ [ਅਮ੍ਰਿਤਾ] = ਮਰਦਾ [ਅ] = ਨਹੀਂ, ਤੂੰ ਉਨ੍ਹਾਂ ਨੂੰ ਵੀ [ਮ੍ਰਿਤ] = ਮਾਰਨ ਵਾਲਾ ਹੈਂ, ਜੋ ਵਰ ਆਦਿ ਲੈ ਕੇ, ਰਾਵਣ, ਹਰਨਾਕਸ਼ ਵਰਗੇ, ਅਮਰ ਬਣੇ ਹੋਏ ਸੀ, ਉਨ੍ਹਾਂ ਨੂੰ ਵੀ, ਤੂੰ ਹੀ ਮਾਰਿਆ ਹੈ।

**ਯਥਾ—** ਸਰਣਾਗਤੀ ਪ੍ਰਭ ਪਾਲਤੇ, ਹਰਿ ਭਗਤਿ ਵਛਲੁ ਨਾਇਆ॥
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ, ਹਰਿ ਰਾਖਿ ਲੀਓ ਤਰਾਇਆ॥ [੯੮੪-ਮਾਲੀ ਗਉੜੀ ਮ : ੪]

**ਯਥਾ ਹੋਰ—** ਹਰਨਾਖਸੁ ਜਿਨਿ ਨਖਹ ਬਿਦਾਰਿਓ, ਸੁਰਿ ਨਰ ਕੀਏ ਸਨਾਥਾ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹਿ, ਰਾਮੁ ਅਭੈਪਦ ਦਾਤਾ॥
[੧੧੬੫-ਭੈਰਉ ਨਾਮਦੇਵ ਜੀ]

## ਅਜਬਾ ਕ੍ਰਿਤ ਹੈਂ॥

**ਪਦ ਅਰਥ—**[ਅਜਬਾਕ੍ਰਿਤ = ਅਜਬ + ਆਕ੍ਰਿਤ] ਆਕ੍ਰਿਤ. ਸੰ. ਆਕ੍ਰਿਤੀ. ਸੰਗਯਾ-ਮੂਰਤੀ. ਸਰੂਪ. ਅਕਾਰ॥ ਕ੍ਰਿਤ. ਸੰ. ਕੀਰਤਿ. ਸੰਗਯਾ-ਜਸ. ਵਡਿਆਈ. 'ਯਥਾ-ਬੰਦਤ ਕ੍ਰਿਤ ਈਸ਼੍ਵਰੀ' (ਗਯਾਨ ਪ੍ਰਬੋਧ) (੨) ਸੰ. ਕਾਂਤਿ. ਸੰਗਯਾ-ਕ੍ਰਾਂਤੀ. ਚਮਕ ਦਮਕ. 'ਯਥਾ-ਦਿਨੇਸ ਕ੍ਰਿਤ ਹਾਰੀਯੰ' (ਗਿਆਨ ਪ੍ਰਬੋਧ) (੩) ਕ੍ਰਿਤ. ਵਿਸ਼ੇਸ਼ਣ-ਕੀਤਾ ਹੋਇਆ, ਭਾਵ ਕਾਰਜ ਰੂਪ. (੪) ਸੰਗਯਾ-ਕਰਮ. ਕੰਮ॥ ਅਜਬਾ. ਅਰਬੀ. ਅਜਬ. ਵਿਸ਼ੇਸ਼ਣ-ਅਦਭੁਤ. ਅਨੋਖਾ.॥

**ਅਰਥ—**ਹੇ ਅਕਾਲ ਪੁਰਖ! ਤੇਰੀ [ਅਜਬ] = ਅਸਚਰਜ [ਆਕ੍ਰਿਤ] = ਆਕ੍ਰਿਤੀ (ਮੂਰਤੀ) ਹੈ, ਕਿਉਂਕਿ ਤੇਰੇ ਨਿਰਗੁਣ ਅਤੇ ਸਰਗੁਣ ਦੋਨੋਂ ਹੀ ਸਰੂਪ, ਅਸਚਰਜਤਾ ਵਾਲੇ ਹਨ, ਕਾਰਨ ਇਹ, ਕਿ ਨਿਰਗੁਣ ਸਰੂਪ, ਲੱਖਿਆ ਨਹੀਂ ਜਾਂਦਾ, ਅਤੇ ਸਰਗੁਣ ਸਰੂਪ, ਅਤੀਅੰਤ ਸੁੰਦ੍ਰ ਹੈ, ਉਸਦੀ ਕੋਈ ਉਪਮਾ ਨਹੀਂ ਹੋ ਸਕਦੀ। ਇਸ ਕਰਕੇ, ਤੂੰ ਹਰ ਤਰ੍ਹਾਂ ਨਾਲ, ਅਸਚਰਜ ਸਰੂਪ ਵਾਲਾ ਹੈਂ।

**ਯਥਾ—**ਅਛਲ ਅਛੇਦ ਅਪਾਰ ਪ੍ਰਭ, ਊਚਾ ਜਾਕਾ ਰੂਪੁ॥
ਜਪਿ ਜਪਿ ਕਰਹਿ ਅਨੰਦੁ ਜਨ, ਅਚਰਜ ਆਨੂਪੁ॥ [੬੭੭-ਧਨਾਸਰੀ ਮ: ੫]

**ਯਥਾ ਹੋਰ—** ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥
ਭਗਤਿ ਦਾਨੁ ਮੰਗੈ ਜਨੁ ਤੇਰਾ, ਨਾਨਕ ਬਲਿ ਬਲਿ ਜਾਵਣਾ॥ [੧੦੮੬-ਮਾਰੂ ਮ: ੫]

**ਦੂਜਾ ਅਰਥ—**ਹੇ ਅਕਾਲ ਪੁਰਖ! ਤੇਰਾ ਸੰਸਾਰ [ਕ੍ਰਿਤ] = ਕਾਰਜ [ਅਜਬਾ] = ਅਸਚਰਜ ਕੌਤਕ ਰੂਪ ਹੈ, ਕਿਉਂਕਿ ਤੂੰ ਆਪ ਵੀ ਅਸਚਰਜ ਰੂਪ ਹੈਂ, ਅਤੇ ਇਹ ਤੇਰਾ ਸੰਸਾਰ ਕੌਤਕ ਵੀ, ਤੇਰੀ ਅਸਚਰਜ ਰਚਨਾ ਹੈ।

**ਯਥਾ—** ਜਿਨ ਕੇ ਜੀਅ ਤਿਨੈ ਹੀ ਫੇਰੇ, ਆਪੇ ਭਇਆ ਸਹਾਈ॥
ਅਚਰਜੁ ਕੀਆ ਕਰਨੈਹਾਰੈ, ਨਾਨਕ ਸਚੁ ਵਡਿਆਈ॥ [੬੭੮-ਧਨਾਸਰੀ ਮ: ੫]

**ਯਥਾ—** ਅਜਬ ਕੰਮ ਕਰਤੇ ਹਰਿ ਕੇਰੇ, ਇਹੁ ਮਨੁ ਭੂਲਾ ਜਾਂਦਾ ਫੇਰੇ॥
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ, ਅੰਮ੍ਰਿਤ ਸਬਦਿ ਵਜਾਵਣਿਆ॥ [੧੧੮-ਮਾਝ ਮ: ੩]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਅਸਚਰਜ [ਕ੍ਰਿਤ] = ਕੀਰਤੀ (ਵਡਿਆਈ) ਵਾਲਾ ਹੈਂ, ਕਿਉਂਕਿ ਤੇਰੀ ਵਡਿਆਈ ਤੇ ਮਹਿਮਾ, ਜਨਮ ਮਰਨ ਰੂਪ, ਸੰਸਾਰ ਤੋਂ, ਪਾਰ ਕਰਨੇਵਾਲੀ ਹੈ, ਇਸ ਕਰਕੇ, ਤੇਰੀ ਕੀਰਤੀ ਵੀ, ਅਤੀਅੰਤ ਅਸਚਰਜ ਸਰੂਪ ਹੈ।

**ਯਥਾ—** ਕਿਆ ਗੁਣ ਤੇਰੇ ਆਖਿ ਵਖਾਣੀ, ਕੀਮਤਿ ਕਹਣੁ ਨ ਜਾਈ॥
ਪੇਖਿ ਪੇਖਿ ਜੀਵੈ ਪ੍ਰਭੁ ਅਪਨਾ, ਅਚਰਜੁ ਤੁਮਹਿ ਵਡਾਈ॥ [੬੨੫-ਸੋਰਠ ਮ: ੫]

**ਚੌਥਾ ਅਰਥ—**ਹੇ ਅਕਾਲ ਪੁਰਖ! ਤੇਰੀ [ਕ੍ਰਿਤ] = ਕ੍ਰਾਂਤੀ (ਸ਼ੋਭਾ) ਅਤੀਅੰਤ ਅਸਚਰਜ ਹੈ, ਕਿਉਕਿ ਤੇਰੇ ਚੇਹਰੇ ਦੀ ਸੋਭਾ ਅਤੀਅੰਤ ਸੁੰਦਰ ਹੈ, ਉਸਨੂੰ, ਵਰਨਨ ਨਹੀਂ ਕੀਤਾ ਜਾ ਸਕਦਾ।

**ਯਥਾ—** ਅਦ੍ਵੈ ਅਬਿਨਾਸੀ, ਪਰਮ ਪੂਰਨ ਪ੍ਰਕਾਸੀ, ਮਹਾ ਰੂਪ ਹੂੰ ਕੇ ਰਾਸੀ, ਅਨਾਸੀ ਕੈ ਕੈ ਮਾਨੀਐ॥
ਜੰਤ੍ਰ ਹੂੰ ਨ ਜਾਤ ਜਾਕੀ, ਬਾਪ ਹੂੰ ਨ ਮਾਇ ਤਾਕੀ, ਪੂਰਨ ਪ੍ਰਭਾ ਕੀ, ਸੁ ਛਟਾ ਕੈ ਅਨਮਾਨੀਐ॥
[ਅਕਾਲ ਉਸਤਤਿ ਛੰਦ ਨੰਬਰ-੫੯]

## ਅਮ੍ਰਿਤਾ ਮ੍ਰਿਤ ਹੈਂ॥

**ਅਰਥ—**ਹੇ ਅਕਾਲ ਪੁਰਖ! ਤੂੰ ਆਪ ਤਾਂ ਸਦਾ [ਅਮ੍ਰਿਤਾ] = ਮ੍ਰਿਤੂ ਤੋਂ ਰਹਿਤ ਹੈਂ, ਪ੍ਰੰਤੂ ਹੋਰਨਾਂ ਸਭਨਾਂ ਦੀ [ਮਿਤ੍ਰ] = ਮ੍ਰਿਤੂ ਦੇ ਕਰਨੇ ਵਾਲਾ ਹੈਂ।

{ ਭਾਵ-ਇਹ, ਕਿ ਪ੍ਰਮੇਸ਼੍ਵਰ ਹਮੇਸ਼ਾ, ਜਨਮ-ਮਰਨ ਤੋਂ ਰਹਿਤ ਤੇ ਨਿਰਲੇਪ ਹੈ, ਪ੍ਰੰਤੂ ਇਸ ਸੰਸਾਰ ਨੂੰ ਓਹੁ ਉਤਪੰਨ, ਤੇ ਵਿਨਾਸ਼ ਕਰਨ ਵਾਲਾ ਹੈ। }

**ਯਥਾ—** ਆਪੇ ਕਰਤਾ ਸਚਾ ਸੋਈ॥ ਆਪੇ ਮਾਰਿ ਜੀਵਾਲੇ, ਅਵਰੁ ਨ ਕੋਈ॥
ਨਾਨਕ ਨਾਮੁ ਮਿਲੈ ਵਡਿਆਈ, ਆਪੁ ਗਵਾਇ ਸੁਖੁ ਪਾਇਆ॥ [੧੦੬੯-ਮਾਰੂ ਮ: ੩]

**ਯਥਾ ਹੋਰ—** ਸਗਲ ਭਾਤਿ ਕਰਿ ਕਰਹਿ ਉਪਾਇਓ॥ ਜਨਮ ਮਰਨ ਮਨ ਮੋਹੁ ਬਢਾਇਓ॥
ਦੁਹੂੰ ਭਾਤਿ ਤੇ ਆਪਿ ਨਿਰਾਰਾ॥ ਨਾਨਕ ਅੰਤੁ ਨ ਪਾਰਾਵਾਰਾ॥ [੨੫੦-ਗਉੜੀ ਮ: ੫]

## ਨਰ ਨਾਇਕ ਹੈਂ॥

{ **ਪਦ ਅਰਥ—**ਨਾਇਕ. ਸੰ. ਸੰਗਯਾ-ਸੁਆਮੀ. ਮਾਲਿਕ। }

**ਅਰਥ—**ਹੇ ਅਕਾਲ ਪੁਰਖ! ਤੂੰ ਹੀ ਸੰਪੂਰਨ ਨਰ-ਨਾਰੀਆਂ ਦਾ [ਨਾਇਕ] = ਮਾਲਿਕ ਹੈਂ, ਕਿਉਂਕਿ ਜੋ ਵੀ ਨਰ-ਨਾਰੀ ਦੇ ਰੂਪ ਵਿੱਚ, ਜੀਵ ਜੰਤੂ ਹਨ, ਤੂੰ ਹੀ ਉਨ੍ਹਾਂ ਦੀ ਰੱਖਿਆ ਤੇ ਪਾਲਨਾ ਕਰਦਾ ਹੈਂ।

**ਯਥਾ—** ਤੁਮ ਦਾਤੇ ਠਾਕੁਰ ਪ੍ਰਤਿਪਾਲਕ, ਨਾਇਕ ਖਸਮ ਹਮਾਰੇ॥
ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ, ਹਮ ਬਾਰਿਕ ਤੁਮਰੇ ਧਾਰੇ॥ [੬੭੪-ਧਨਾਸਰੀ ਮ: ੫]

**ਯਥਾ ਹੋਰ—** ਗਰਭ ਅਗਨਿ ਮਹਿ ਜਿਨਹਿ ਉਬਾਰਿਆ॥ ਰਕਤ ਕਿਰਮ ਮਹਿ ਨਹੀ ਸੰਘਾਰਿਆ॥
ਅਪਨਾ ਸਿਮਰਨੁ ਦੇ ਪ੍ਰਤਿਪਾਲਿਆ, ਓਹੁ ਸਗਲ ਘਟਾ ਕਾ ਮਾਲਕਾ॥
[੧੦੮੪-ਮਾਰੂ ਮ: ੫]

## ਖਲ ਘਾਇਕ ਹੈਂ॥੧੮੦॥

{ **ਪਦ ਅਰਥ—**ਘਾਇਕ. ਵਿਸ਼ੇਸ਼ਣ-ਘਾਤਕ. ਮਾਰਨ ਵਾਲਾ। }

**ਅਰਥ—**ਹੇ ਅਕਾਲ ਪੁਰਖ! ਤੂੰ [ਖਲ] = ਦੁਸ਼ਟਾਂ ਨੂੰ [ਘਾਇਕ] = ਮਾਰਨੇ ਵਾਲਾ ਹੈਂ।

**ਯਥਾ—** ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਜ ਰਖੀ ਕਰਤਾਰੇ॥ [੨੦੧-ਗਉੜੀ ਮ: ੫]

## ਬਿਸ੍ੰਭਰ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਸਾਰੇ [ਬਿਸ੍ਵ] = ਸੰਸਾਰ ਨੂੰ [ਭਰ] = ਭਰਨੇ (ਪਾਲਨੇ) ਵਾਲਾ ਹੈਂ।

**ਯਥਾ**— ਬਿਸ੍ੰਭਰ ਪੂਰਨ ਸੁਖਦਾਤਾ, ਸਗਲ ਸਮਗ੍ਰੀ ਪੋਖਣ ਭਰਣ॥
ਥਾਨ ਥਨੰਤਰਿ ਸਰਬ ਨਿਰੰਤਰਿ, ਬਲਿ ਬਲਿ ਜਾਂਈ ਹਰਿ ਕੇ ਚਰਣ॥ [੮੨੭-ਬਿਲਾਵਲੁ ਮ: ੫]

## ਕਰੁਣਾਲਯ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਕਰੁਣਾ] = ਕ੍ਰਿਪਾ ਦਾ [ਆਲਯ] = ਘਰ ਹੈਂ।

**ਯਥਾ**—ਕੁਲ ਕਲੰਕ ਕਰਿ ਹੀਨ, ਕ੍ਰਿਪਾ ਸਾਗਰ ਕਰੁਣਾਕਰ॥
ਕਰਣ ਕਾਰਣ ਸਮਰੱਥ, ਕ੍ਰਿਪਾ ਕੀ ਸੂਰਤ ਕ੍ਰਿਤ ਧਰ॥ [ਗਿਆਨ ਪ੍ਰਬੋਧ ਛੰਦ ਨੰਬਰ-੩੭]

## ਨ੍ਰਿਪ ਨਾਇਕ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਸੰਪੂਰਨ [ਨ੍ਰਿਪ] = ਰਾਜਿਆਂ ਦਾ ਵੀ [ਨਾਇਕ] = ਸੁਆਮੀ ਹੈਂ।

**ਯਥਾ**— ਆਜਾਨ ਬਾਹੁ ਸਾਰੰਗ ਧਰ, ਖੜਗਪਾਣ ਦੁਰਜਨ ਦਲਣ॥
ਨਰਵਰ ਨਰੇਸ ਨਾਇਕ ਨ੍ਰਿਪਣਿ, ਨਮੋ ਨਵਲ ਜਲ ਥਲ ਰਵਣਿ॥
[ਗਿਆਨ ਪ੍ਰਬੋਧ ਛੰਦ ਨੰਬਰ-੩੫]

## ਸਰਬ ਪਾਇਕ ਹੈਂ॥੧੮੧॥

{ **ਪਦ ਅਰਥ**—ਪਾਇਕ. ਸੰ. ਪਾਦਾਤਿਕ. ਸੰਗਯਾ-ਦਾਸ. ਸੇਵਕ। }

**ਅਰਥ**—ਹੇ ਅਕਾਲ ਪੁਰਖ! ਸਾਰੇ ਹੀ ਤੇਰੇ [ਪਾਇਕ] = ਦਾਸ, ਤੇ ਸੇਵਕ ਹਨ, ਕਿਉਂਕਿ ਜਿਤਨੇ ਵੀ ਜੀਵ ਜੰਤੂ, ਤੇ ਦੇਵਤੇ ਹਨ, ਇਹ ਸਭ ਤੇਰੇ ਹੀ ਸੇਵਕ ਹਨ।

**ਯਥਾ**— ਨਾਰਦ ਸਾਰਦ ਸੇਵਕ ਤੇਰੇ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ॥
ਸਭ ਤੇਰੀ ਕੁਦਰਤਿ, ਤੂ ਸਿਰਿ ਸਿਰਿ ਦਾਤਾ, ਸਭੁ ਤੇਰੋ ਕਾਰਣੁ ਕੀਨਾ ਹੇ॥ [੧੦੨੮-ਮਾਰੂ ਮ: ੧]

**ਯਥਾ ਹੋਰ**—ਆਠ ਪਹਰ ਤੁਧੁ ਜਾਪੇ ਪਵਨਾ॥ ਧਰਤੀ ਸੇਵਕ ਪਾਇਕ ਚਰਨਾ॥
ਖਾਣੀ ਬਾਣੀ ਸਰਬ ਨਿਵਾਸੀ, ਸਭਨਾ ਕੈ ਮਨਿ ਭਾਵਣਿਆ॥ [੧੩੦-ਮਾਝ ਮ: ੫]

**ਯਥਾ ਹੋਰ**—ਤੇਤੀਸ ਕਰੋੜੀ ਦਾਸ ਤੁਮਾਰੇ, ਰਿਧਿ ਸਿਧਿ ਪ੍ਰਾਣ ਅਧਾਰੀ॥
ਤਾਕੇ ਰੂਪ ਨ ਜਾਹੀ ਲਖਣੇ, ਕਿਆ ਕਰਿ ਆਖਿ ਵੀਚਾਰੀ॥ [੪੨੩-ਆਸਾ ਮ: ੩]

## ਭਵ ਭੰਜਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਭਵ] = ਜਨਮ-ਮਰਨ ਦੇ ਤਾਂਈ [ਭੰਜਨ] = ਨਾਸ਼ ਕਰਨ ਵਾਲਾ ਹੈਂ, ਕਿਉਂਕਿ ਜੋ ਵੀ, ਤੇਰੇ ਪ੍ਰੇਮ ਵਿੱਚ, ਮਸਤ ਹੋ ਕੇ, ਭਜਨ ਕਰਦੇ ਹਨ, ਤੂੰ ਉਨ੍ਹਾਂ ਦੇ ਜਨਮ-ਮਰਨ ਤੇ ਭੈ ਨੂੰ, ਨਿਵਿਰਤ ਕਰ ਦਿੰਦਾ ਹੈਂ।

**ਯਥਾ**— ਪਤਿਤ ਪਾਵਨ ਦੁਖ ਭੈ ਭੰਜਨੁ॥ ਅਹੰਕਾਰ ਨਿਵਾਰਣੁ, ਹੈ ਭਵ ਖੰਡਨੁ॥
ਭਗਤੀ ਤੋਖਿਤ, ਦੀਨ ਕ੍ਰਿਪਾਲਾ, ਗੁਣੇ ਨ ਕਿਤਹੀ ਹੈ ਭਿਗਾ॥ [੧੦੮੩-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੇ [ਭਵ] = ਭਯ (ਡਰ) ਨੂੰ [ਭੰਜਨ] = ਦੂਰ ਕਰਨ ਵਾਲਾ ਹੈਂ।

**ਯਥਾ**— ਕਿਲਵਿਖ ਕਾਟਣ ਭੈ ਹਰਣ, ਸੁਖਸਾਗਰ ਹਰਿ ਰਾਇ॥
ਦੀਨ ਦਇਆਲ ਦੁਖ ਭੰਜਨੋ, ਨਾਨਕ ਨੀਤ ਧਿਆਇ॥ [੯੨੭-ਰਾਮਕਲੀ ਮ: ੫]

**ਯਥਾ ਹੋਰ**—ਅਗਾਧਿ ਬੋਧ ਸਮਰਥ ਸੁਆਮੀ, ਸਰਬ ਕਾ ਭਉ ਭੰਜਨਾ॥
ਨਾਨਕੁ ਪਇਅੰਪੈ ਚਰਣ ਜੰਪੈ, ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ॥
[੪੫੬-ਆਸਾ ਮ: ੫]

## ਅਰਿ ਗੰਜਨ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ [ਅਰਿ] = ਵੈਰੀਆਂ ਦੇ, ਨਾਸ਼ ਕਰਨ ਵਾਲਾ ਹੈਂ, ਕਿਉਂਕਿ ਤੂੰ ਆਪਣੇ ਭਗਤ ਜਨਾਂ ਦੇ, ਪ੍ਰਤੱਖ ਵੈਰੀਆਂ ਨੂੰ, ਅਤੇ ਕਾਮਾਦਿ, ਦੁਸ਼ਟ ਵੈਰੀਆਂ ਦੇ ਤਾਂਈ ਨਾਸ਼ ਕਰ ਦਿੰਦਾ ਹੈਂ।

**ਯਥਾ**— ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ,
ਜਿਨਿ ਵਿਚਹੁ ਕਾਇਆ ਨਗਰੀ, ਦੁਸਮਨ ਦੂਤ ਸਭਿ ਮਾਰਿ ਕਢੀਏ॥
ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ,
ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ॥ [੮੫੧-ਬਿਲਾਵਲੁ ਵਾਰ ਪਉੜੀ-੬]

## ਰਿਪੁ ਤਾਪਨ ਹੈਂ॥

{ **ਪਦ ਅਰਥ**—ਰਿਪ. ਸੰ. ਸੰਗਯਾ-ਵੈਰੀ. ਦੁਸ਼ਮਨ.॥ ਤਾਪਨ. ਸੰ. ਵਿਸ਼ੇਸ਼ਣ-ਤਪਾਉਣ ਵਾਲਾ. ਦੁੱਖ ਦੇਣ ਵਾਲਾ। }

**ਅਰਥ**—ਹੇ ਅਕਾਲ ਪੁਰਖ! ਤੂੰ ਵੈਰੀਆਂ ਨੂੰ [ਤਾਪਨ] = ਦੁੱਖ ਦੇ ਦੇਣ ਵਾਲਾ ਹੈਂ।

**ਯਥਾ**—ਕਾਲਹੂੰ ਕੇ ਕਾਲ ਹੈਂ, ਕਿ ਸਤ੍ਰਨ ਕੇ ਸਾਲ ਹੈਂ, ਕਿ ਮਿਤ੍ਰਨ ਕੋ ਪੋਖਤ ਹੈਂ, ਕਿ ਬ੍ਰਿਧਤਾ ਕੀ ਬਾਸੀ ਹੈਂ॥
[ਅਕਾਲ ਉਸਤਤਿ ਛੰਦ ਨੰ:-੨੬੦]

## ਜਪੁ ਜਾਪਨ ਹੈਂ॥੧੮੨॥

{ **ਪਦ ਅਰਥ**—ਜਾਪਨ. ਕ੍ਰਿਆ-ਜਾਪ ਦਾ ਕਰਨਾ (੨) ਜਾਪਣਾ. ਭਾਸਣਾ. ਮਾਲੂਮ ਹੋਣਾ। }

**ਅਰਥ**—ਹੇ ਅਕਾਲ ਪੁਰਖ! ਤੇਰੇ ਨਾਮ ਜਪ ਨੂੰ, ਸਾਰੇ ਹੀ [ਜਾਪਨ] = ਜਪਦੇ ਹਨ, ਕਿਉਂਕਿ ਤੇਰੇ ਹੀ ਨਾਮ ਨੂੰ, ਸਭ ਕੋਈ, ਆਪਣੇ ਭਲੇ ਲਈ, ਜਪ ਰਿਹਾ ਹੈ।

**ਯਥਾ**— ਕਰਿ ਕਰਿ ਵੇਖਹਿ ਕੀਤਾ ਅਪਣਾ॥ ਜੀਅ ਜੰਤ ਸੋਈ ਹੈ ਜਪਣਾ॥
ਅਪਣੀ ਕੁਦਰਤਿ ਆਪੇ ਜਾਣੈ, ਨਦਰੀ ਨਦਰਿ ਨਿਹਾਲਣਾ॥ [੧੦੭੭-ਮਾਰੂ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੇਰਾ ਨਾਮ ਜਪ ਹੀ [ਜਾਪਨ] = ਜਪਣੇ ਯੋਗ ਹੈ, ਜੋ ਮਨ ਆਦਿ ਨੂੰ, ਪਵਿੱਤ੍ਰ ਕਰਕੇ, ਜਨਮ-ਮਰਨ ਦੇ, ਦੁੱਖ ਨੂੰ, ਦੂਰ ਕਰਨ ਵਾਲਾ ਹੈ, ਇਸ ਲਈ, ਨਾਮ ਜਪ ਹੀ, ਸਭ ਤੋਂ ਸ੍ਰੇਸ਼ਟ, ਤੇ ਜਪਣੇ ਯੋਗ ਹੈ, ਜੋ ਕਿ ਅੰਤਹ ਕਰਨ ਨੂੰ, ਸ਼ੁੱਧ ਕਰਨ ਵਾਲਾ ਅਤੇ ਮੁਕਤੀ ਦਾਤਾ ਹੈ।

**ਯਥਾ**— ਊਠਤ ਬੈਠਤ ਹਰਿ ਜਾਪੁ॥ ਬਿਨਸੈ ਸਗਲ ਸੰਤਾਪੁ॥
ਬੈਰੀ ਸਭਿ ਹੋਵਹਿ ਮੀਤ॥ ਨਿਰਮਲੁ ਤੇਰਾ ਹੋਵੈ ਚੀਤ॥
ਸਭ ਤੇ ਊਤਮ ਇਹੁ ਕਰਮੁ॥ ਸਗਲ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ॥ ਜਨਮ ਜਨਮ ਕਾ ਉਤਰੈ ਭਾਰੁ॥

ਪੂਰਨ ਤੇਰੀ ਹੋਵੈ ਆਸ॥ ਜਮ ਕੀ ਕਟੀਐ ਤੇਰੀ ਫਾਸ॥

ਗੁਰ ਕਾ ਉਪਦੇਸੁ ਸੁਨੀਜੈ॥ ਨਾਨਕ ਸੁਖਿ ਸਹਜਿ ਸਮੀਜੈ॥ [੮੯੫-ਰਾਮਕਲੀ ਮ: ੫]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਆਪ ਹੀ ਜਪ ਰੂਪ ਹੈਂ, ਤੇ ਆਪ ਹੀ ਉਸਦਾ [ਜਾਪਨ] = ਜਾਪਕ (ਜਪਣ ਵਾਲਾ) ਹੈਂ।

ਯਥਾ—ਜਲ ਥਲ ਮਾਹੇ ਆਪਹਿ ਆਪਿ॥ ਆਪੈ ਜਪਹੁ ਆਪਨਾ ਜਾਪ॥ [੩੪੩-ਕਬੀਰ ਜੀ]

ਯਥਾ ਹੋਰ—ਆਪੇ ਸਤਿਗੁਰੁ ਆਪਿ ਹੈ ਚੇਲਾ, ਉਪਦੇਸੁ ਕਰੈ ਪ੍ਰਭੁ ਆਪੈ॥

ਆਪੇ ਨਾਉ ਜਪਾਇਦਾ ਪਿਆਰਾ, ਆਪੇ ਹੀ ਜਪੁ ਜਾਪੈ॥ [੬੦੫-ਸੋਰਠ ਮ: ੪]

ਚੌਥਾ ਅਰਥ—ਹੇ ਅਕਾਲ ਪੁਰਖ! ਤੂੰ ਨਾਮ ਜਪ ਦੇ, ਕਰਨੇ ਕਰਕੇ ਹੀ [ਜਾਪਨ] = ਜਾਪਦਾ (ਜਾਣਿਆ ਜਾਂਦਾ) ਹੈਂ।

ਯਥਾ—ਨਾਨਕ ਜਾਪੀ ਜਪੁ ਜਾਪੁ॥ ਸਭ ਤੇ ਊਚ ਜਾਕਾ ਪਰਤਾਪੁ॥

[੮੯੬-ਰਾਮਕਲੀ ਮ: ੫]

## ਅਕਲੰ ਕ੍ਰਿਤ ਹੈਂ॥

[ ਪਦ ਅਰਥ—ਅਕਲੰਕ੍ਰਿਤ = ਅ + ਕਲੰਕ੍ਰਿਤ] ਕਲੰਕ੍ਰਿਤ. ਸੰ. ਕਲੰਕ. ਸੰਗਯਾ-ਐਬ. ਦੋਸ਼. ਪਾਪ. ਦਾਗ. ਧੱਬਾ. (੨) ਅਪਯਸ਼॥ ਅਕਲੰ. ਅਰਬੀ. ਅਕਲ. ਸੰਗਯਾ-ਬੁੱਧੀ. (੨) [ਅਕਲੰ = ਅ + ਕਲੰ] ਕਲੰ ਸੰ. (ਕਲੰਕ ਦਾ ਸੰਖੇਪ) ਕਲੁਸ਼. ਸੰਗਯਾ-ਕਲੰਕ. ਕਾਲਖ. ਦੋਸ਼. ਧੱਬਾ. [ਅਕਲੰਕ੍ਰਿਤ = ਅਕਲੰ + ਆਕ੍ਰਿਤ] ਸੰ. ਆਕ੍ਰਿਤੀ = ਮੂਰਤੀ. ਸਰੂਪ। ]

ਅਰਥ—ਹੇ ਅਕਾਲ ਪੁਰਖ! ਤੂੰ ਹੀ [ਅਕਲੰ] = ਅਕਲ (ਬੁੱਧੀ) ਦੀ ਬਖਸ਼ਿਸ਼ [ਕ੍ਰਿਤ] = ਕਰਨੇ ਵਾਲਾ ਹੈਂ, ਕਿਉਂਕਿ ਤੂੰ ਹੀ ਆਪਣੇ ਭਗਤ ਜਨਾਂ ਨੂੰ, [1]ਸ੍ਰੇਸ਼ਟ-ਬੁੱਧੀ ਦੀ ਬਖਸ਼ਿਸ਼ ਕਰਦਾ ਹੈਂ, ਜੋ ਕਿ ਆਤਮ ਗਿਆਨ ਨੂੰ ਦੇ ਕੇ, ਜੀਵ ਨੂੰ, ਤਾਰਨੇ ਵਾਲੀ ਹੈ, ਇਸ ਕਰਕੇ, ਤੂੰ ਹੀ ਬੁੱਧੀ ਦੇ ਸ਼ੁੱਧ ਕਰਨੇ ਵਾਲਾ ਹੈਂ।

ਯਥਾ— ਧਾਵਤ ਧਾਵਤ ਸਭੁ ਜਗੁ ਧਾਇਓ, ਅਬ ਆਏ ਹਰਿ ਦੁਆਰੀ॥

ਦੁਰਮਤਿ ਮੇਟਿ ਬੁਧਿ ਪਰਗਾਸੀ, ਜਨ ਨਾਨਕ ਗੁਰਮੁਖਿ ਤਾਰੀ॥ [੪੯੫-ਗੂਜਰੀ ਮ: ੫]

ਯਥਾ ਹੋਰ—ਨਾਮੁ ਏਕੁ ਆਧਾਰੁ ਭਗਤਾ, ਈਤ ਆਗੈ ਟੇਕ॥

ਕਰਿ ਕ੍ਰਿਪਾ ਗੋਬਿੰਦ ਦੀਆ, ਗੁਰਗਿਆਨੁ ਬੁਧਿ ਬਿਬੇਕ। [੫੦੧-ਗੂਜਰੀ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ [ਕਲੰ] = ਕਲੰਕ ਤੋਂ [ਅ] = ਰਹਿਤ [ਕ੍ਰਿਤ] = ਕਰਨੇ ਵਾਲਾ ਹੈਂ, ਕਿਉਂਕਿ ਤੂੰ ਨਾਮ ਜਪਣ ਵਾਲਿਆਂ ਦੇ, ਪਾਪਾਂ ਰੂਪ ਕਲੰਕ, ਅਤੇ ਹੋਰ ਵੀ, ਹਰ ਪ੍ਰਕਾਰ ਦੇ ਬਦਨਾਮੀ ਰੂਪ, ਕਲੰਕਾਂ ਨੂੰ ਦੂਰ ਕਰਕੇ, ਸ਼ੁੱਧ ਤੇ ਪਵਿਤ੍ਰ ਕਰ ਦਿੰਦਾ ਹੈਂ।

ਯਥਾ— ਕਉਨ ਕੋ ਕਲੰਕੁ ਰਹਿਓ, ਰਾਮ ਨਾਮੁ ਲੇਤ ਹੀ॥ ਪਤਿਤ ਪਵਿਤ ਭਏ, ਰਾਮੁ ਕਹਤ ਹੀ॥

[੭੧੮-ਟੋਡੀ ਬਾਣੀ ਨਾਮਦੇਵ ਜੀ]

ਯਥਾ ਹੋਰ—ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ॥ [੧੮੪ ਗਉੜੀ ਮ: ੫]

ਤੀਜਾ ਅਰਥ—ਹੇ ਅਕਾਲ ਪੁਰਖ! ਤੇਰੀ ਸੰਪੂਰਨ [ਕ੍ਰਿਤ] = ਕ੍ਰਿਆ [ਕਲੰ] = ਕਾਲਖ (ਦੋਸ਼) ਤੋਂ [ਅ] = ਰਹਿਤ ਹੈਂ, ਕਿਉਂਕਿ ਤੇਰੇ ਕਿਸੇ ਕਾਰਜ ਵਿੱਚ, ਕੋਈ ਊਣਤਾਈ, ਨਹੀਂ ਹੈ।

---

੧. ਬੁਰੇ ਸੰਸਕਾਰਾਂ ਦਾ, ਦੂਰ ਹੋ ਜਾਣਾ, ਅਤੇ ਸ਼੍ਰੇਸ਼ਟ ਸੰਸਕਾਰ, ਜਾਗ ਪੈਣੇ, ਏਹੀ ਬੁੱਧੀ ਦੀ ਸ੍ਰੇਸ਼ਟਤਾ ਹੈ, ਅਤੇ ਬਾਅਦ ਵਿੱਚ, ਕੇਵਲ ਇਕਾਗ੍ਰਤਾ ਪ੍ਰਾਪਤ ਹੋਣੀ, ਸਰਬ ਸੰਸਕਾਰ ਦੂਰ ਹੋ ਕੇ, ਇਸਦਾ ਨਾਮ, ਬੁੱਧੀ ਦਾ ਬਦਲਨਾ ਹੈ।

ਯਥਾ— ਪੂਰੇ ਕਾ ਕੀਆ ਸਭੁ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ॥
ਨਾਨਕ ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਹੀ॥ [੧੪੧੨-ਸਲੋਕ ਵਾਰਾ ਤੇ ਵਧੀਕ-੩੩]

ਯਥਾ ਹੋਰ— ਪੂਰ ਸਮਗ੍ਰੀ ਪੂਰੇ ਠਾਕੁਰ ਕੀ॥ ਭਰਿਪੁਰਿ ਧਾਰਿ ਰਹੀ, ਸੋਭ ਜਾਕੀ॥ [੩੭੬-ਆਸਾ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਕਲੰਕ੍ਰਿਤ] = ਕਲੰਕ ਤੋਂ [ਅ] = ਰਹਿਤ, ਸ਼ੁੱਧ ਤੇ ਨਿਸ਼ਕ੍ਰਿਐ ਸਰੂਪ ਹੈਂ।

ਯਥਾ— ਅਕਲੰਕ ਰੂਪ ਅਪਾਰ॥ ਸਭ ਲੋਕ ਸੋਕ ਬਿਦਾਰ॥
ਕਲ ਕਾਲ ਕਰਮ ਬਿਹੀਨ॥ ਸਭ ਕਰਮ ਧਰਮ ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰ:-੩੩]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੇਰੀ [ਆਕ੍ਰਿਤ] = ਆਕ੍ਰਿਤੀ ਸਰੂਪ ਰੂਪ (ਮੂਰਤੀ) ਹਰ ਪ੍ਰਕਾਰ ਦੇ [ਕਲੰ] = ਕਲਹ (ਕਲੇਸ਼) ਤੇ ਝਗੜੇ ਆਦਿ ਦੇ, ਦੋਸ਼ ਤੋਂ [ਅ] = ਰਹਿਤ ਹੈ, ਕਿਉਂਕਿ ਤੂੰ ਨਿਰਵਿਕਾਰ, ਤੇ ਨਿਸ਼ਕ੍ਰਿਯੇ, ਅਚੱਲ ਸਰੂਪ ਹੈਂ।

ਯਥਾ—ਕਰੈ ਨ ਝੁਰੈ, ਨਾ ਮਨੁ ਰੋਵਨਹਾਰਾ॥
ਅਵਿਨਾਸੀ ਅਵਿਗਤੁ ਅਗੋਚਰੁ, ਸਦਾ ਸਲਾਮਤਿ ਖਸਮੁ ਹਮਾਰਾ॥ [੩੭੬-ਆਸਾ ਮ: ੫]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੇਰੀ [ਕ੍ਰਿਤ] = ਕੀਰਤੀ [ਕਲੰ] = ਕਾਲਸ਼ (ਕਲੰਕ) ਤੋਂ [ਅ] = ਰਹਿਤ, ਅਤੀਅੰਤ ਨਿਰਮਲ ਹੈ, ਕਿਉਂਕਿ ਹੰਸ ਜੈਸੀ ਉਜਲ ਤੇਰੀ ਮਹਿਮਾ ਹੈਂ।

ਯਥਾ— ਕੋਟਿ ਮਹਿਮਾ ਜਾਕੀ ਨਿਰਮਲ ਹੰਸ॥ ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ॥
ਕੋਟਿ ਪਰਲਉ ਓਪਤਿ ਨਿਮਖ ਮਾਹਿ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ॥ [੧੧੫੬-ਭੈਰਉ ਮ: ੫]

ਯਥਾ ਹੋਰ— ਚੰਪਾ ਸੀ ਚੰਦੇਰੀ ਕੋਟ ਚਾਂਦਨੀ ਸੀ ਚਾਂਦਾਗੜ੍ਹ, ਕੀਰਤਿ ਤਿਹਾਰੀ ਰਹੀ ਮਾਲਤੀ ਸੀ ਫੂਲ ਕੇ॥
ਪਾਰਾ ਸੀ ਪਲਾਊ ਗਢ, ਰੂਪਾ ਕੈਸੀ ਰਾਮ ਪੁਰ, ਸ਼ੋਰਾ ਸੀ ਸੁਰੰਗਾ ਬਾਦ, ਨੀਕੇ ਰਹੀ ਝੂਲਕੇ॥
ਚੰਦਨ ਸੀ ਚੰਪਾਵਤੀ, ਚੰਦ੍ਰਮਾ ਸੀ ਚੰਦ੍ਰ ਗਿਰ, ਚਾਂਦਨੀ ਸੀ ਚਾਂਦਾ ਗੜ੍ਹ, ਜੋਨ ਸੋਹੀਅਤੁ ਹੈ॥
ਗੰਗਾ ਸਮ ਗੰਗਧਾਰ, ਬਕਾਨ ਸੀ ਬਿਲੰਦਾਵਾਦ, ਕੀਰਤਿ ਤਿਆਰੀ ਕੀ, ਉਜਿਆਰੀ ਸੋਹੀਅਤੁ ਹੈ॥
[ਅਕਾਲ ਉਸਤਤਿ ਛੰਦ ਨੰ:-੨੬੪-੬੫]

## ਸਰਬਾ ਕ੍ਰਿਤ ਹੈਂ॥

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਨੂੰ ਪੈਦਾ [ਕ੍ਰਿਤ] = ਕਰਨੇ ਵਾਲਾ ਸਰਬ ਦਾ ਕਰਤਾ ਹੈਂ।

ਯਥਾ— ਤੂ ਜਗਜੀਵਨੁ ਜਗਦੀਸੁ, ਸਭ ਕਰਤਾ ਸ੍ਰਿਸਟਿ ਨਾਥੁ॥
ਤਿਨ ਤੂ ਧਿਆਇਆ ਮੇਰਾ ਰਾਮੁ, ਜਿਨਕੈ ਧੁਰਿ ਲੇਖੁ ਮਾਥੁ॥ [੧੧੧੫-ਤੁਖਾਰੀ ਮ: ੪]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ [ਆਕ੍ਰਿਤ] = ਆਕਾਰ ਸਰੂਪ ਹੈਂ, ਕਿਉਂਕਿ ਜੋ ਵੀ ਕੁਝ, ਦਿਖਾਈ ਦੇ ਰਿਹਾ ਹੈ, ਇਹ ਸਭ, ਤੇਰਾ ਹੀ, ਵੈਰਾਟ ਸਰੂਪ ਹੈ, ਇਸ ਕਰਕੇ, ਤੂੰ ਹੀ ਸਰਬ ਰੂਪ ਹੈਂ।

ਯਥਾ— ਕੰਚਨ ਕਾਇਆ ਜੋਤਿ ਅਨੂਪੁ॥ ਤ੍ਰਿਭਵਣ ਦੇਵਾ ਸਗਲ ਸਰੂਪੁ॥ ਮੈ ਸੋ ਧਨੁ ਪਲੈ, ਸਾਚੁ ਅਖੂਟੁ॥
[੪੧੪-ਆਸਾ ਮ: ੧]

ਯਥਾ ਹੋਰ— ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥
ਸਿਮਰਿ ਸਿਮਰਿ, ਸਿਮਰਿ ਜਨ ਸੋਇ॥ ਨਾਨਕ ਕਰਮਿ ਪਰਾਪਤਿ ਹੋਇ॥ [੭੨੪-ਤਿਲੰਗ ਮ: ੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਵਿਖੇ [ਕ੍ਰਿਤ] = ਕ੍ਰਾਂਤੀ ਸਰੂਪ ਹੋ ਕੇ, ਵਿਰਾਜਮਾਨ ਹੈਂ, ਕਿਉਂਕਿ

ਸਰਬ ਦੀ, ਸ਼ੋਭਾ ਰੂਪ ਵੀ ਤੂੰ ਹੀ ਹੈਂ, ਅਤੇ ਸਾਰੇ, ਰੂਪ ਰੰਗਾਂ ਵਿੱਚ, ਤੂੰ ਹੀ ਕ੍ਰਾਂਤੀ ਹੋ ਕੇ, ਚਮਕ ਰਿਹਾ ਹੈਂ।

**ਯਥਾ—** ਪੂਰ ਸਮਗ੍ਰੀ ਪੂਰੇ ਠਾਕੁਰ ਕੀ॥ ਭਰਪੁਰਿ ਧਾਰਿ ਰਹੀ ਸੋਭ ਜਾਕੀ॥
ਨਾਮੁ ਨਿਧਾਨੁ ਜਾਕੀ ਨਿਰਮਲ ਸੋਇ॥ ਆਪੇ ਕਰਤਾ ਅਵਰੁ ਨ ਕੋਇ॥ [੩੭੬-ਆਸਾ ਮ: ੫]

**ਯਥਾ ਹੋਰ—** ਨਿਕਟਿ ਜੀਅ ਕੈ ਸਦ ਹੀ ਸੰਗਾ॥ ਕੁਦਰਤਿ ਵਰਤੈ ਰੂਪ ਅਰੁ ਰੰਗਾ॥ [੩੭੬-ਆਸਾ ਮ: ੫]

## ਕਰਤਾ ਕਰ ਹੈਂ॥

**ਅਰਥ—** ਹੇ ਅਕਾਲ ਪੁਰਖ! ਤੂੰ ਸੰਸਾਰ ਦੇ [ਕਰਤਾ] = ਕਰਤੇ, ਬ੍ਰਹਮਾ ਨੂੰ ਵੀ [ਕਰ] = ਕਰਨੇ ਵਾਲਾ, ਕਰਤਾ ਹੈਂ, ਕਿਉਂਕਿ ਤੂੰ ਹੀ ਸ੍ਰਿਸਟੀ ਦੇ ਕਰਤੇ, ਬ੍ਰਹਮਾ ਆਦਿਕਾਂ ਨੂੰ, ਪੈਦਾ ਕੀਤਾ ਹੈ, ਇਸ ਕਰਕੇ ਬ੍ਰਹਮਾ ਦਾ ਵੀ ਤੂੰ ਹੀ ਕਰਤਾ ਹੈਂ।

**ਯਥਾ—** ਜਾ ਤਿਸੁ ਭਾਣਾ ਤਾ ਜਗਤੁ ਉਪਾਇਆ। ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ॥ [੧੦੩੬-ਮਾਰੂ ਮ: ੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਕਰਤਾ] = ਬ੍ਰਹਮਾ ਸਰੂਪ ਹੋ ਕੇ, ਸਰਬ ਸੰਸਾਰ ਦੀ ਉੱਤਪਤੀ ਨੂੰ [ਕਰ ਹੈਂ] = ਕਰ ਰਿਹਾ ਹੈਂ, ਕਿਉਂਕਿ ਬ੍ਰਹਮਾ ਰੂਪ ਵੀ, ਤੂੰ ਆਪ ਹੀ ਹੈਂ?

**ਯਥਾ—** ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ॥
ਕਾਇਆ ਸੋਧਿ ਤਰੈ ਭਵ ਸਾਗਰੁ, ਆਤਮ ਤਤੁ ਵੀਚਾਰੀ॥ [੯੦੮-ਰਾਮਕਲੀ ਮ: ੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਰਬ ਦਾ ਕਰਤਾ ਹੈਂ, ਕਿਉਂਕਿ ਸ੍ਰਿਸ਼ਟੀ ਦੀ ਸਾਰੀ ਰਚਨਾ, ਤੂੰ ਹੀ [ਕਰ ਹੈ] = ਕਰੀ (ਕੀਤੀ) ਹੋਈ ਹੈ, ਇਸ ਕਰਕੇ, ਸਰਬ, ਨੂੰ ਪੈਦਾ [ਕਰ] = ਕਰਨ ਵਾਲਾ, ਕੇਵਲ ਇੱਕ ਤੂੰ ਹੀ ਕਰਤਾ ਹੈਂ, ਜੋ ਕਿ, ਤੂੰ ਕਰਤਿਆਂ ਦਾ ਵੀ ਕਰਤਾ ਹੈਂ।

**ਯਥਾ—** ਕਰਤਨ ਮਹਿ ਤੂੰ ਕਰਤਾ ਕਹੀਅਹਿ, ਆਚਾਰਨ ਮਹਿ ਆਚਾਰੀ॥
ਸਾਹਨ ਮਹਿ ਤੂ ਸਾਚਾ ਸਾਹਾ, ਵਾਪਾਰਨ ਮਹਿ ਵਾਪਾਰੀ॥ [੫੦੭-ਗੂਜਰੀ ਮ: ੫]

**ਯਥਾ ਹੋਰ—** ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ॥ ਤੁਧੁ ਬਿਨੁ ਦੂਜਾ ਅਵਰੁ ਨ ਕੋਇ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ॥ ਜਨ ਨਾਨਕ ਗੁਰਮੁਖਿ ਪਰਗਟੁ ਹੋਇ॥
[੧੨-ਆਸਾ ਮ: ੪]

## ਹਰਤਾ ਹਰ ਹੈਂ॥੧੮੩॥

**ਅਰਥ—** ਹੇ ਅਕਾਲ ਪੁਰਖ! ਤੂੰ ਸੰਸਾਰ ਦੇ [ਹਰਤਾ] = ਨਾਸਕ ਸ਼ਿਵਜੀ ਨੂੰ ਵੀ, [ਹਰਿ] = ਹਰਨੇ (ਨਸ਼ਟ ਕਰਨੇ) ਵਾਲਾ, ਹਰਤਾ ਹੈਂ, ਕਿਉਂਕਿ ਤੂੰ ਹੀ ਸ੍ਰਿਸ਼ਟੀ ਦੇ, ਨਾਸ਼ਕ ਸ਼ਿਵਜੀ ਆਦਿਕਾਂ ਦਾ ਵੀ ਨਾਸ਼ ਕਰਤਾ ਹੈਂ, ਇਸ ਤਰ੍ਹਾਂ ਤੂੰ, ਹਰਤਿਆਂ ਦਾ ਵੀ ਹਰਤਾ ਅਤੇ ਕਾਲ ਦਾ ਵੀ ਕਾਲ ਸਰੂਪ ਹੈਂ।

**ਯਥਾ—** ਕੋਟਿ ਇੰਦ੍ਰ ਉਪਇੰਦ੍ਰ ਬਨਾਏ॥ ਬ੍ਰਹਮਾ ਰੁੱਦ੍ਰ ਉਪਾਇ ਖਪਾਏ॥
ਲੋਕ ਚਤਰ ਦਸ ਖੇਲ ਰਚਾਇਓ॥ ਬਹੁਰ ਆਪ ਹੀ ਬੀਚ ਮਿਲਾਇਓ॥
[ਅਕਾਲ ਉਸਤਤਿ ਛੰਦ ਨੰ:-੬]

**ਯਥਾ—** ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥
ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥ [੧੧੫੬-ਭੈਰਉ ਮ: ੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਹਰਤਾ] = ਸ਼ਿਵਜੀ ਰੂਪ ਹੋ ਕੇ, ਸਰਬ ਸੰਸਾਰ ਦਾ [ਹਰਿ] = ਹਰਨ (ਨਾਸ਼) ਕਰ ਰਿਹਾ ਹੈਂ, ਕਿਉਂਕਿ ਸ਼ਿਵਜੀ ਸਰੂਪ ਵੀ ਤੂੰ ਹੀ ਹੈਂ।

ਯਥਾ— ਆਪੇ ਸੁਰਿ ਨਰ ਗਣ ਗੰਧਰਬਾ, ਆਪੇ ਖਟ ਦਰਸਨ ਕੀ ਬਾਣੀ॥
ਆਪੇ ਸਿਵ ਸੰਕਰ ਮਹੇਸਾ, ਆਪੇ ਗੁਰਮੁਖਿ ਅਕਥ ਕਹਾਣੀ॥[੫੫੩-ਬਿਹਾਗੜਾ ਵਾਰ ਪਉੜੀ-੧੨]

## ਪਰਮਾਤਮ ਹੈਂ॥

[ ਪਦ ਅਰਥ—[ਪਰਮਾਤਮ = ਪਰਮ + ਆਤਮ] ਪ੍ਰਮਾਤਮ. ਸੰ. ਪਰਮਾਤਮ. ਸੰਗਯਾ-ਪਰਮ ਆਤਮਾ. ਪਾਰਬ੍ਰਹਮ. (੨) [ਪਰਮਾਤ = ਪਰ + ਮ + ਆਤਮ] ਪਰ. ਸੰ. ਵਿਸ਼ੇਸ਼ਣ-ਦੂਸਰਾ. ਅਨਯ (੨) ਜੁਦਾ, ਭਿੰਨ (੩) ਸ੍ਰੇਸ਼ਟ. ਉੱਤਮ॥ ਮ. -ਮਾਇਆ ਦਾ ਸੰਖੇਪ॥ ਆਤਮ. ਸੰ. ਆਤਮਨ. ਸੰਗਯਾ-ਪਾਰਬ੍ਰਹਮ (੨) ਆਤਮਨ (ਅਤਿ ਮਨਿੰਨ)-ਜਿਸ ਦੁਆਰਾ ਜਾਣੀਐ, ਗਿਆਨ ਦਾ ਅਧਾਰ ਰੂਪ. ਜੀਵਾਤਮਾ. ਰੂਹ (੩) ਮਨ. ਅੰਤਹਕਰਨ-(ਮਨ ਬੁੱਧੀ ਆਦਿ ਸੰਘਾਤ)। ]

ਅਰਥ—ਹੇ ਅਕਾਲ ਪੁਰਖ! ਤੂੰ ਹੀ ਪਰਮ ਆਤਮਾ, ਪਾਰਬ੍ਰਹਮ ਸਰੂਪ ਹੈਂ, ਜੋ ਕਿ ਸਰਬ ਜਗਾ ਵਿੱਚ ਪੂਰਨ ਹੈਂ।

ਯਥਾ— ਥਾਨ ਥਨੰਤਰਿ ਰਵਿ ਰਹਿਆ, ਪਾਰਬ੍ਰਹਮੁ ਪ੍ਰਭੁ ਸੋਇ॥ ਸਭਨਾ ਦਾਤਾ ਏਕੁ ਹੈ, ਦੂਜਾ ਨਾਹੀ ਕੋਇ॥
[੪੫-ਸ੍ਰੀ ਰਾਗ ਮ: ੫]

ਦੂਜਾ ਅਰਥ—ਹੇ ਅਕਾਲ ਪੁਰਖ! ਤੇਰਾ [ਆਤਮ] = ਆਪਣਾ ਆਪ ਸਰੂਪ [ਮ] = ਮਾਇਆ ਤੋਂ [ਪਰ] = ਪਰੇ, ਤ੍ਰਿਗੁਣ ਅਤੀਤ ਹੈ।

ਯਥਾ— ਰੂਪੁ ਨ ਰੇਖ ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ ਪ੍ਰਭ ਭਿੰਨ॥ ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁਪ੍ਰਸੰਨ॥
[੨੮੩-ਸੁਖਮਨੀ ਮ: ੫ ਅਸਟਪਦੀ-੧੬]

ਯਥਾ— ਜਹ ਅਛਲ ਅਛੇਦ ਅਭੇਦ ਸਮਾਇਆ॥ ਊਹਾ ਕਿਸਹਿ ਬਿਆਪਤ ਮਾਇਆ॥
ਆਪਸ ਕਉ ਆਪਹਿ ਆਦੇਸੁ॥ ਤਿਹੁ ਗੁਣ ਕਾ ਨਾਹੀ ਪਰਵੇਸੁ॥ [੨੯੧-ਸੁਖਮਨੀ ਅਸਟਪਦੀ—੨੧]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਹੀ ਸਮੁੱਚੇ ਬ੍ਰਹਮੰਡਾਂ ਦੇ ਅਕਾਰ ਵਾਲੇ, ਵੈਰਾਟ ਸਰੂਪ ਦੇ, ਮਾਇਆ ਅੰਸ ਅਵਛਿੰਨ (ਮਿਲੇ ਹੋਏ), ਸਾਖਸੀ ਚੈਤਨ ਦੇ ਸਰੂਪ ਨਾਲ, ਪਰਮ-ਆਤਮਾ ਰੂਪ ਹੋ ਕੇ, ਪਰਮਾਤਮਾ ਦੇ ਨਾਮ ਵਾਲਾ ਹੋ ਰਿਹਾ ਹੈਂ।

[ ਭਾਵ-ਇਹ, ਕਿ ਜੀਵਾਂ ਦੀ ਅੰਤਹਕਰਨ ਰੂਪ ਉਪਾਧੀ, ਥੋੜੇ ਦਾਇਰੇ ਵਾਲੀ ਹੈ, ਇਸ ਲਈ ਉਸ ਵਿੱਚ, ਵਿਆਪਕ ਚੇਤਨ ਅੰਤਹਕਰਨ ਅਵਛਿੰਨ (ਮਿਲੇ) ਹੋਏ ਦਾ ਨਾਮ, ਸਾਖਸ਼ੀ ਚੇਤਨ-ਯਾ-ਆਤਮਾ ਹੈ, ਅਤੇ ਸਰਗੁਣ ਬ੍ਰਹਮ ਦੀ ਉਪਾਧੀ ਮਾਇਆ, ਬਹੁਤੇ ਵੱਡੇ ਦਾਇਰੇ (ਫੈਲਾਵ) ਵਾਲੀ ਹੈ, ਇਸ ਲਈ, ਉਸ ਵਿੱਚ ਵਿਆਪਕ ਚੇਤਨ, ਅਰਥਾਤ ਮਾਇਆ ਅੰਸ-ਅਵਛਿੰਨ (ਮਿਲਿਆ) ਚੇਤਨ, ਵਿਸ਼ਾਲ ਸਰੂਪ ਵਾਲਾ ਹੋਣ ਕਰਕੇ, ਉਸਦਾ ਨਾਮ ਪਰਮ-ਆਤਮਾ ਹੈ, ਅਤੇ ਉਸੀ ਦਾ ਨਾਮ ਪ੍ਰਮਾਤਮਾ ਹੈ। ]

## ਸਰਬਾਤਮ ਹੈਂ॥

ਅਰਥ—ਹੇ ਅਕਾਲ ਪੁਰਖ! ਤੂੰ ਹੀ ਸਰਬ ਦੀ [ਆਤਮਾ] = ਜੀਵਾਤਮਾ ਜੀਵਨ ਕਲਾ ਹੈਂ, ਉਸ ਸ਼ਕਤੀ ਨਾਲ ਹੀ ਸਾਰੇ ਜੀਵ ਕ੍ਰਿਆਸ਼ੀਲ ਹੋ ਕੇ ਜੀਅ ਰਹੇ ਹਨ।

ਯਥਾ— ਸਭ ਮਹਿ ਜੀਉ, ਜੀਉ ਹੈ ਸੋਈ॥ ਘਟ ਘਟ ਰਹਿਆ ਸਮਾਈ॥
ਗੁਰ ਪਰਸਾਦਿ ਘਰ ਹੀ ਪਰਗਾਸਿਆ, ਸਹਿਜੇ ਸਹਜਿ ਸਮਾਈ॥ [੧੨੭੩-ਮਲਾਰ ਮ: ੧]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ ਹੀ ਸਰਬ ਜੀਵਾਂ ਦੀ [ਆਤਮ] = ਆਤਮਾ (ਆਪਣਾ ਆਪ) ਅਸਲੀ ਮੂਲ ਰੂਪ, ਸਾਖਸ਼ੀ ਚੇਤਨ ਸਰੂਪ ਹੈਂ, ਜੋ ਕਿ ਸਰਬ ਜੀਵਾਂ ਦੇ, ਹਿਰਦਿਆਂ ਵਿੱਚ, ਆਤਮ ਸਰੂਪ (ਮਨ ਦਾ ਮੂਲ) ਸਾਖਸ਼ੀ ਚੇਤਨ ਕਰਕੇ, ਪਰੀਪੂਰਨ ਹੋ ਰਿਹਾ ਹੈਂ, ਇਸ ਕਰਕੇ ਪ੍ਰਮੇਸ਼ੁਰ ਹੀ, ਸਰਬ ਦਾ, ਆਪਣਾ ਆਪ ਹੈ, ਆਤਮਾ ਸਰੂਪ ਨਾਲ, ਸਭ ਦੇ ਹਿਰਦੇ ਵਿੱਚ ਵਿਆਪਕ ਹੋਣੇ ਕਰਕੇ ਸਰਬਾਤਮ ਹੈ।

ਯਥਾ— ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭੁ ਏਕੁ॥
ਰਤਨੁ ਅਮੋਲੁ ਰਿਦੈ ਮਹਿ ਜਾਨੁ, ਅਪਨੀ ਵਸਤੁ ਤੂ ਆਪਿ ਪਛਾਨੁ॥ [੮੯੨-ਰਾਮਕਲੀ ਮ: ੫]

ਯਥਾ ਹੋਰ—ਆਤਮ ਰਾਮੁ ਰਵਿਆ ਸਭ ਅੰਤਰਿ, ਕਤ ਆਵੈ ਕਤ ਜਾਈ ਸੰਤਹੁ॥
ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥ [੯੧੬-ਰਾਮਕਲੀ ਮ: ੫]

ਯਥਾ ਹੋਰ—ਘਟਿ ਘਟਿ ਆਤਮ ਰਾਮੁ ਹੈ, ਪ੍ਰਭਿ ਖੇਲੁ ਕੀਓ ਰੰਗਿ ਰੀਤਿ।
ਹਰਿ ਨਿਕਟਿ ਵਸੈ ਜਗਜੀਵਨਾ, ਪਰਗਾਸੁ ਕੀਓ ਗੁਰ ਮੀਤਿ॥
[੧੩੧੬/੧੩੧੭-ਕਾਨੜਾ ਵਾਰ, ਸਲੋਕ ਮ: ੪]

ਤੀਜਾ ਅਰਥ—ਹੇ ਅਕਾਲ ਪੁਰਖ! ਤੂੰ ਹੀ ਸਰਬ [ਆਤਮ] = ਰੂਪ ਹੈ, ਕਿਉਂਕਿ ਸਾਰੇ ਕਾਰਨ, ਤੇ ਕਾਰਜ ਰੂਪ, ਸਭ ਤੂੰ ਹੀ ਹੈਂ।

ਯਥਾ— ਜੋ ਦੀਸੈ ਸੋ ਸਗਲ ਤੂ ਹੈ, ਪਸਰਿਆ ਪਾਸਾਰੁ॥
ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ॥ [੫੧-ਸਿਰੀ ਰਾਗ ਮ: ੫]

ਯਥਾ ਹੋਰ—ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰ॥
ਸਗਲ ਸਮਗ੍ਰੀ ਜਾਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥ [੨੯੪-ਸੁਖਮਨੀ ਅਸਟਪਦੀ-੨੩]

## { ਆਤਮ ਪਦ ਤੇ ਵਿਚਾਰ }

ਆਤਮਾ,-ਜੀਵ ਦੇ ਆਪਣੇ ਸਰੂਪ (ਮੈਂ) ਤੋਂ, ਜੋ ਵੱਖ ਪ੍ਰਤੀਤ ਨ ਹੋਵੇ-ਉਸਦਾ ਨਾਮ-ਆਤਮਾ ਹੈ,-ਅਤੇ ਜੋ ਵੱਖ ਪ੍ਰਤੀਤ ਹੋਵੇ, ਉਸਦਾ ਨਾਮ-ਅਨਾਮਤਾ ਹੈ,-ਅਤੇ ਆਤਮਾ, ਮਨ ਬੁੱਧੀ ਆਦਿ-ਸਾਰੇ ਸੰਘਾਤ (ਇੱਕਠ) ਤੋਂ, ਵੱਖ ਹੈ। ਕਿਉਂਕਿ ਸਰੀਰ ਤੋਂ ਲੈ ਕੇ, ਮਨ ਬੁੱਧੀ ਆਦਿਕ, ਸਾਰਿਆਂ ਵਿੱਚ, ਮੈਂ ਦੀ, ਤੇ ਮੇਰੇਪਣੇ, ਦੀ ਪ੍ਰਤੀਤੀ (ਜਾਣਕਾਰੀ) ਹੁੰਦੀ ਹੈ,-ਜਿਵੇਂ ਕੋਈ ਕਹੇ-ਕਿ-ਮੇਰਾ ਮਨ, ਤੇ ਬੁੱਧੀ ਠੀਕ ਹਨ-ਜਾਂ ਕਹੇ, ਇਹ ਠੀਕ ਨਹੀਂ ਹਨ-ਇਸ ਪ੍ਰਕਾਰ ਦੇ ਕਥਨ ਕਰਕੇ, ਇਹ ਆਤਮਾ (ਮੈਂ) ਤੋਂ, ਵੱਖ ਪ੍ਰਤੀਤ ਹੁੰਦੇ ਹਨ, ਕਿਉਂਕਿ ਇਸ ਤੋਂ ਇਹ ਸਾਬਤ ਹੁੰਦਾ ਹੈ, ਕਿ ਮਨ, ਤੇ ਬੁੱਧੀ ਆਦਿ ਦਾ, ਕੋਈ ਵੱਖਰਾ ਮਾਲਿਕ ਹੈ-ਇਨ੍ਹਾਂ ਦੇ-ਜੋ ਠੀਕ, ਜਾਂ ਬੇ-ਠੀਕ ਹੋਣ ਦੀ ਗੱਲ ਨੂੰ, ਚੰਗੀ ਤਰ੍ਹਾਂ ਸਮਝਦਾ, ਤੇ ਜਾਣਦਾ ਹੈ।

ਅਤੇ ਓਹੁ ਜਾਨਣ, ਤੇ ਸਮਝਣ ਵਾਲੀ ਵਸਤੂ-ਜੀਵ ਦੇ, ਆਪਣੇ ਸਰੂਪ ਤੋਂ, ਵੱਖ ਨਹੀਂ ਹੈ, ਬਲਕਿ ਓਹੀ ਇਸਦਾ, ਅਸਲੀ ਮੂਲ ਸਰੂਪ ਹੈ,-ਅਤੇ ਉਸੀ ਦਾ ਨਾਮ-ਆਤਮਾ-ਯਾ ਸਾਖਸ਼ੀ ਚੈਤਨ ਹੈ, ਜੋ ਕਿ ਸਤ, ਚਿਤ, ਅਤੇ ਅਨੰਦ ਸਰੂਪ ਹੈ। ਕਿਉਂਕਿ ਇਹ ਆਤਮਾ-ਵਿਆਪਕ ਚੇਤਨ ਬ੍ਰਹਮ ਦਾ (ਅੰਸ) ਸਰੂਪ ਹੈ। ਯਥਾ—ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥ [੮੭੧-ਕਬੀਰ ਜੀ] ਯਥਾ ਹੋਰ—ਮਮੀਵ ਅੰਸੋ ਜੀਵ ਲੋਕਹ, ਜੀਵਭੂਤਾ ਸਨਾਤਨਹ॥ [ਗੀਤਾ ਧਿਆ:-੧੫, ਸਲੋਕ-੭] ਕਿਉਂਕਿ ਜੀਵਾਂ ਦੇ ਅੰਤਹ ਕਰਨ (ਮਨ, ਬੁੱਧੀ ਆਦਿ ਸੰਘਾਤ) ਦੇ ਦਾਇਰੇ ਵਿੱਚ ਆਇਆ ਹੋਇਆ, ਜੋ ਵਿਆਪਕ ਚੇਤਨ ਬ੍ਰਹਮ ਹੈ, ਉਸੀ ਦਾ ਨਾਮ-'ਆਤਮਾ' ਹੈ, ਜਿਵੇਂ-ਘੜੇ ਦਾ ਪੁਲਾੜ (ਅਕਾਸ਼) ਮਹਾਕਾਸ਼ ਤੋਂ, ਜੁਦਾ ਨਹੀਂ ਹੁੰਦਾ, ਓਹੁ ਮਹਾਕਾਸ਼ ਸਰੂਪ ਹੀ ਹੁੰਦਾ ਹੈ, ਇਸੀ ਤਰ੍ਹਾਂ ਵਿਆਪਕ ਚੈਤਨ ਪਾਰਬ੍ਰਹਮ ਤੋਂ, ਇਹ ਆਤਮਾ, ਵੱਖ ਨਹੀਂ ਹੈ, ਉਸੀ ਦਾ ਸਰੂਪ ਹੈ।

ਯਥਾ—ਸਹਸ ਘਟਾ ਮਹਿ, ਏਕੁ ਅਕਾਸੁ॥ ਘਟ ਫੂਟੇ ਤੇ, ਓਹੀ ਪ੍ਰਗਾਸੁ॥ [੭੩੬-ਸੂਹੀ ਮ: ੫]

ਅਤੇ ਘੜੇ ਦੀ ਉਪਾਧੀ ਕਰਕੇ, ਘੜੇ ਵਾਲੇ ਪੁਲਾੜ (ਅਕਾਸ਼) ਦਾ ਨਾਮ, ਘਟਾਕਾਸ਼ ਹੈ-ਉਸੀ ਤਰ੍ਹਾਂ ਸਰਬ ਜੀਵਾਂ ਦੀ, ਅੰਤਹਕਰਨ ਉਪਾਧੀ ਦੇ ਕਾਰਨ, ਵਿਆਪਕ ਚੇਤਨ ਬ੍ਰਹਮ ਦਾ ਹੀ, ਨਾਮ-ਆਤਮਾ ਹੈ। ਅਰਥਾਤ ਜਿਤਨਾ ਸਰੂਪ, ਵਿਆਪਕ ਚੇਤਨ ਬ੍ਰਹਮ ਦਾ, ਅਹੰਤਹਕਰਨ ਉਪਾਧੀ ਦੇ, ਦਾਇਰੇ ਵਿੱਚ ਹੈ, ਉਤਨੇ ਵਿਆਪਕ ਚੈਤਨ, ਬ੍ਰਹਮ ਦਾ ਨਾਮ-ਆਤਮਾ ਹੈ। ਅਤੇ ਇਸੀ ਤਰ੍ਹਾਂ, ਸੰਪੂਰਨ ਵਿਆਪਕ ਚੈਤਨ ਦਾ ਨਾਮ-ਪਾਰਬ੍ਰਹਮ ਹੈ।

## { ਸਰਬਾਤਮ }

ਅਤੇ ਸਰਬ ਜੀਵਾਂ ਦੀ, ਵੱਖ-ਵੱਖ ਅੰਤਹਕਰਨ ਉਪਾਧੀ ਦੇ ਕਾਰਨ, ਜੋ ਵੱਖ-ਵੱਖ ਆਤਮਾ ਪ੍ਰਤੀਤ ਹੋ ਰਹੀਆਂ ਹਨ,-ਓਹੁ ਸਮੁੱਚੇ ਪ੍ਰਾਣੀਆਂ ਦੀ, ਆਤਮਾ ਦਾ ਨਾਮ-ਸਰਬਾਤਮ ਹੈ।

## { ਪਰਮਾਤਮ }

ਸਮੁੱਚੇ ਬ੍ਰਹਮੰਡਾਂ ਦੇ, ਅਕਾਰ ਵਾਲਾ, ਜੋ ਸਰਗੁਣ ਬ੍ਰਹਮ, ਵੈਰਾਟ, ਸਰੂਪ ਹੈ, ਉਸਦਾ ਮਾਇਆ ਰੂਪ, ਉਪਾਧੀ ਅੰਸ, ਵੱਡੇ ਅਕਾਰ ਵਾਲਾ ਹੈ, ਇਸ ਲਈ ਮਾਇਆ ਉਪਾਧੀ ਦੇ, ਦਾਇਰੇ ਵਿੱਚ ਆਇਆ ਹੋਇਆ, ਜੋ ਵਿਆਪਕ ਚੇਤਨ ਬ੍ਰਹਮ ਹੈ, ਓਹੁ ਜੀਵ ਦੇ, ਅੰਤਹਕਰਨ ਉਪਾਧੀ ਅਵਛਿੰਨ ਚੇਤਨ ਤੋਂ, ਵਿਸ਼ਾਲ ਹੈ, ਉਸੀ ਦਾ ਨਾਮ-ਵਿਸ਼ਾਲ ਆਤਮਾ, ਅਰਥਾਤ ਪਰਮ-ਆਤਮਾ, ਅਤੇ ਪਰਮਾਤਮਾ ਹੈ। ਅਸਲ ਵਿੱਚ, ਜਿਤਨਾ ਸਰੂਪ, ਵਿਆਪਕ ਚੇਤਨ ਬ੍ਰਹਮ ਦਾ, ਮਾਇਆ ਉਪਾਧੀ ਦੇ ਦਾਇਰੇ ਵਿੱਚ ਹੈ-ਉਤਨੇ ਚੇਤਨ ਬ੍ਰਹਮ ਦਾ ਨਾਮ,-'ਪਰਮ ਆਤਮ' ਯਾ ਪ੍ਰਮਾਤਮਾ ਹੈ। ਇਸੀ ਦਾ ਨਾਮ, ਸਰਗੁਣ ਬ੍ਰਹਮ ਵੀ ਹੈ।

ਇਸ ਤਰ੍ਹਾਂ ਸਤਿਗੁਰੂ ਜੀ ਨੇ 'ਪਰਮਾਤਮ' ਸ਼ਬਦ ਨੂੰ ਵਰਤ ਕੇ, ਪ੍ਰਮੇਸ਼੍ਰ ਦੀ ਵਿਸ਼ਾਲ ਵਿਆਪਕਤਾ ਦਾ ਵਰਨਨ ਕੀਤਾ ਹੈ, ਕਿ ਉਸਦੀ ਵਿਆਪਕਤਾ ਦਾ, ਕੋਈ ਅੰਤ ਨਹੀਂ ਹੈ, ਓਹੁ ਪਰਮ ਆਤਮਾ ਹੈ।

ਅਤੇ 'ਸਰਬਾਤਮ' ਪਦ ਵਰਤ ਕੇ-ਦੱਸਿਆ ਹੈ, ਕਿ ਜੋ ਜੀਵਾਂ ਦੇ ਵੱਖੋ-ਵੱਖ ਅੰਤਹਕਰਨਾਂ ਵਿੱਚ, ਵਿਆਪਕ ਚੇਤਨ ਬ੍ਰਹਮ, ਆਤਮ-ਸਰੂਪ ਹੈ, ਉਸ ਆਤਮ ਸਰੂਪ ਨਾਲ ਵੀ, ਤੂੰ ਹੀ ਵਿਆਪਕ ਹੈਂ-ਇਸ ਲਈ ਤੂੰ ਹੀ 'ਸਰਬਾਤਮ' ਹੈਂ, ਤੇ 'ਪਰਮਾਤਮ' ਹੈਂ॥

**ਯਥਾ—** ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮੁ ਰਾਮੁ ਰਾਮੁ ਹੈ ਆਤਮ, ਹਰਿ ਪਾਈਐ ਸਬਦਿ ਵੀਚਾਰਾ ਹੇ॥ [੧੦੩੦-ਮਾਰੂ ਮ: ੧]

## ਆਤਮ ਬਸ ਹੈਂ॥

**ਪਦ ਅਰਥ—**ਆਤਮ. ਸੰ. ਆਤਮਨ (ਅਤਿ-ਮਨਿੰਨ) ਜਿਸ ਦੁਆਰਾ ਜਾਣੀਐ. ਗਿਆਨ ਦਾ ਆਧਾਰ ਰੂਪ॥ (੨) ਅੰਤਹਕਰਨ. ਮਨ ॥ ਬਸ. ਫਾਰਸੀ. ਅੱਵਵੈ-ਸਿਰਫ. ਕੇਵਲ. (੨) ਵਿਸ਼ੇਸ਼ਣ-ਬਹੁਤ. ਕਾਫੀ. ਭਰਪੂਰ. (੩) ਖਤਮ. ਸਮਾਪਤ॥ ਵਸ਼. ਸੰ. ਧਾਤੂ-ਇੱਛਾ ਕਰਨਾ। (੨) ਵਸ. ਸੰ. ਧਾਤੂ-ਵੱਸਣਾ. ਰਹਿਣਾ। (੩) ਸੰ. ਸੰਗਯਾ-ਕਾਬੂ. ਅਧੀਨ ਹੋਣ ਦਾ ਭਾਵ. (੩) ਵਿਸ਼ੇਸ਼ਣ-ਕਾਬੂ ਆਇਆ. ਵੱਸ ਵਿੱਚ ਹੋਇਆ।

**ਅਰਥ—**ਹੇ ਅਕਾਲ ਪੁਰਖ! ਤੂੰ [ਆਤਮ] = ਆਪਣੇ ਆਪ ਦੇ ਹੀ [ਬਸ] = ਵਸੀਕਾਰ ਹੈਂ, ਅਤੇ ਕਿਸੇ ਹੋਰ ਦੇ, ਵੱਸ ਵਿੱਚ ਨਹੀਂ ਹੈਂ, ਕਿਉਂਕਿ ਤੂੰ ਸਦਾ ਸੁਤੰਤ੍ਰ ਹੈਂ, ਇਸ ਲਈ, ਜੋ ਚਾਹੇ ਕਰਦਾ ਹੈਂ।

**ਯਥਾ—** ਢਢੈ ਢਾਹਿ ਉਸਾਰੈ ਆਪੇ, ਜਿਉ ਤਿਸੁ ਭਾਵੈ ਤਿਵੈ ਕਰੇ॥
ਕਰਿ ਕਰਿ ਵੇਖੈ ਹੁਕਮੁ ਚਲਾਏ, ਤਿਸੁ ਨਿਸਤਾਰੇ ਜਾਕਉ ਨਦਰਿ ਕਰੇ॥ [੪੩੩-ਆਸਾ ਮ: ੧]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ [ਬਸ] - ਕੇਵਲ, ਸਤ ਚਿੱਤ ਆਨੰਦ ਸਰੂਪ, ਆਤਮ ਤਤ੍ਵ ਮਾਤ੍ਰ ਹੈਂ, ਜੋ ਕਿ ਸਦਾ ਸਦਾ ਆਨੰਦ ਸਰੂਪ ਹੈਂ।

**ਯਥਾ—**ਪਰਮ ਤਤ ਪਰਮਾਰਥ ਪ੍ਰਕਾਸੀ॥ ਆਦਿ ਸਰੂਪ ਅਖੰਡ ਉਦਾਸੀ॥ [ਗਿਆਨ ਪ੍ਰਬੋਧ ਛੰਦ ਨੰ:-੨੫]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ [ਬਸ] ਕੇਵਲ [ਆਤਮ] = ਆਪ ਹੀ ਆਪ ਹੈਂ, ਤੇਰੇ ਤੋਂ ਭਿੰਨ, ਹੋਰ ਕੋਈ ਵੀ ਨਹੀਂ ਹੈ।

**ਯਥਾ—** ਸਭੁ ਕਿਛੁ ਆਪੇ ਆਪਿ ਹੈ, ਦੂਜਾ ਅਵਰੁ ਨ ਕੋਇ॥
ਜਿਉ ਬੁਲਾਏ ਤਿਉ ਬੋਲੀਐ, ਜਾ ਆਪਿ ਬੁਲਾਏ ਸੋਇ॥ [੩੯-ਸਿਰੀ ਰਾਗ ਮ: ੩]

ਯਥਾ ਹੋਰ— ਹਰਿ ਤੁਧਹੁ ਬਾਹਰਿ ਕਿਛੁ ਨਾਹੀ, ਤੂੰ ਸਚਾ ਸਾਈ॥ ਤੂੰ ਆਪੇ ਆਪਿ ਵਰਤਦਾ, ਸਭਨੀ ਹੀ ਥਾਈ॥
[੮੩-ਸਿਰੀ ਰਾਗ ਕੀ ਵਾਰ ਪਉੜੀ-੨]

**ਚੌਥਾ ਅਰਥ**—ਹੇ ਅਕਾਲ ਪੁਰਖ! ਤੂੰ ਸਭ ਨੂੰ ਹੀ [ਆਤਮ] = ਆਪਣੇ [ਬਸ] = ਵਸੀਕਾਰ ਕੀਤਾ ਹੋਇਆ ਹੈ।

ਯਥਾ— ਪ੍ਰਭਿ ਸੰਸਾਰੁ ਉਪਾਇ ਕੈ, ਵਸਿ ਆਪਣੈ ਕੀਤਾ॥ ਗਣਤੈ ਪ੍ਰਭੂ ਨ ਪਾਈਐ, ਦੂਜੈ ਭਰਮੀਤਾ॥
[੫੧੦-ਗੂਜਰੀ ਵਾਰ ਪਉੜੀ-੪]

**ਪੰਜਵਾਂ ਅਰਥ**—ਹੇ ਅਕਾਲ ਪੁਰਖ! ਤੂੰ ਸਭਨਾਂ ਦੇ [ਆਤਮ] - ਮਨ (ਅੰਤਹਕਰਨ) ਵਿੱਚ ਸਾਖਸ਼ੀ ਰੂਪ ਹੋ ਕੇ [ਬਸ] = ਵਸਿਆ ਹੋਇਆ ਹੈਂ, ਕਿਉਂਕਿ ਤੂੰ ਹੀ ਸਰਬ ਦੇ ਹਿਰਦਿਆਂ ਵਿੱਚ ਚੇਤਨ ਸੱਤਾ ਦੇ ਰੂਪ ਵਿੱਚ ਵਿਆਪਕ ਹੋ ਰਿਹਾ ਹੈਂ।

ਯਥਾ— ਵੰਞੈ ਨਦਰਿ ਕਰੇ ਜਾ ਦੇਖਾ, ਦੂਜਾ ਕੋਈ ਨਾਹੀ॥
ਏਕੋ ਰਵਿ ਰਹਿਆ ਸਭ ਥਾਈ, ਏਕੁ ਵਸਿਆ ਮਨਮਾਹੀ॥ [੪੩੩-ਆਸਾ ਮ: ੧]

**ਛੇਵਾਂ ਅਰਥ**—ਹੇ ਅਕਾਲ ਪੁਰਖ! ਸਭਨਾ ਜੀਆਂ ਦੇ [ਆਤਮ] = ਮਨ, ਇੱਕ ਤੇਰੇ ਹੀ [ਬੱਸ] = ਵੱਸ ਵਿੱਚ ਹਨ, ਜਿਵੇਂ ਤੂੰ ਉਨ੍ਹਾਂ ਨੂੰ, ਪ੍ਰੇਰਦਾ ਹੈਂ, ਓਸੇ ਤਰ੍ਹਾਂ, ਓਹੁ ਕਰਦੇ ਹਨ।

ਯਥਾ— ਉਦਮ ਮਤਿ ਪ੍ਰਭ ਅੰਤਰਜਾਮੀ, ਜਿਉ ਪ੍ਰੇਰੇ, ਤਿਉ ਕਰਨਾ॥
ਜਿਉ ਨਟੂਆ, ਤੰਤੁ ਵਜਾਏ ਤੰਤੀ, ਤਿਉ ਵਾਜਹਿ ਜੰਤ ਜਨਾ॥ [੭੯੮-ਬਿਲਾਵਲੁ ਮ: ੪]

**ਸੱਤਵਾਂ ਅਰਥ**—ਹੇ ਅਕਾਲ ਪੁਰਖ! ਤੂੰ ਭਗਤਾਂ ਦੇ [ਆਤਮ] = ਮਨ ਵਿੱਚ, ਸਦਾ ਹੀ [ਬਸ] = ਵੱਸਣੇ ਵਾਲਾ ਹੈਂ।

ਯਥਾ— ਸਭੁ ਕਿਛੁ ਤਿਸ ਕੈ ਵਸਿ, ਨ ਕੋਈ ਬਾਹਰਾ॥ ਸੋ ਭਗਤਾ ਮਨਿ ਵੁਠਾ, ਸਚਿ ਸਮਾਹਰਾ॥
[੫੨੨-ਗੂਜਰੀ ਵਾਰ ਪਉੜੀ-੧੭]

## ਜਸ ਕੇ ਜਸ ਹੈਂ॥੧੮੪॥

[ **ਪਦ ਅਰਥ**—ਜਸ. ਸੰ. ਯਸ਼. ਤੇ ਯਸ਼ਸ਼. ਸੰਗਯਾ-ਕੀਰਤੀ. ਵਡਿਆਈ. ਗੁਣਾਨੁਵਾਦ. (੨) ਜਸ. ਸੰ. ਯਾਦ੍ਰਿਸ਼. ਵਿਸ਼ੇਸ਼ਣ-ਜੈਸਾ. ਜੇਹਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਜਸ ਵਿੱਚ, ਜਸ ਰੂਪ ਹੋ ਰਿਹਾ ਹੈਂ, ਕਿਉਂਕਿ ਜੱਸ ਦੇ ਵਿੱਚ, ਤੇਰੀ ਹੀ ਜੱਸ ਸ਼ਕਤੀ, ਵਿਰਾਜ ਰਹੀ ਹੈ, ਜਿਸ ਦੇ ਨਾਲ ਕਿ ਮਨ ਨੂੰ, ਪ੍ਰਸੰਨਤਾ ਦੀ ਪ੍ਰਾਪਤੀ ਹੁੰਦੀ ਹੈ।

ਯਥਾ—ਤੂੰ ਹੀ ਰਸ, ਤੂੰ ਹੀ ਜਸ, ਤੂੰ ਹੀ ਰੂਪ, ਤੂ ਹੀ ਰੰਗ, ਆਸ ਓਟ ਪ੍ਰਭ ਤੇਰੀ॥
ਤੂ ਹੀ ਮਾਨ ਤੂੰ ਹੀ ਧਾਨ, ਤੂ ਹੀ ਪਤਿ, ਤੂ ਹੀ ਪ੍ਰਾਨ, ਗੁਰਿ ਤੂਟੀ ਲੈ ਜੋਰੀ॥ [੨੧੩-ਗਉੜੀ ਮ: ੫]

**ਦੂਜਾ ਅਰਥ**—ਹੇ ਅਕਾਲ ਪੁਰਖ! ਜਸ ਯੋਗ, ਬ੍ਰਹਮਾ ਆਦਿ ਦੇਵਤੇ ਵੀ, ਤੇਰੇ ਜਸ ਨੂੰ ਗਾ ਰਹੇ ਹਨ, ਕਿਉਂਕਿ ਬ੍ਰਹਮਾ, ਸ਼ਿਵਜੀ ਆਦਿਕ, ਵੱਡੇ-ਵੱਡੇ ਦੇਵਤੇ ਵੀ, ਪ੍ਰੇਮ ਦੇ ਸਹਿਤ, ਤੇਰੇ ਜਸ ਨੂੰ ਗਾਉਂਦੇ ਹਨ।

ਯਥਾ— ਬ੍ਰਹਮੇ ਤੁਧੁ ਧਿਆਇਨਿ, ਇੰਦ੍ਰ ਇੰਦ੍ਰਾਸਣਾ॥
ਸੰਕਰ ਬਿਸਨ ਅਵਤਾਰ, ਹਰਿ ਜਸੁ ਮੁਖਿ ਭਣਾ॥
ਪੀਰ ਪਿਕਾਬਰ ਸੇਖ, ਮਸਾਇਕ ਅਉਲੀਏ॥
ਓਤਿ ਪੋਤਿ ਨਿਰੰਕਾਰ, ਘਟਿ ਘਟਿ ਮਉਲੀਏ॥ [੫੧੮-ਗੂਜਰੀ ਵਾਰ ਪਉੜੀ-੨]

ਯਥਾ ਹੋਰ— ਬੇਦ ਬਾਣੀ ਸਹਿਤ, ਬਿਰੰਚਿ ਜਸੁ ਗਾਵੈ ਜਾਕੋ, ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕਉ॥
ਜਾ ਕੌ ਜੋਗੀ ਜਤੀ, ਸਿਧ ਸਾਧਿਕ ਅਨੇਕ ਤਪ, ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ॥
[੧੪੦੪-ਸਵੈਯੇ ਮ: ੪ ਕੇ]

**ਤੀਜਾ ਅਰਥ**—ਹੇ ਅਕਾਲ ਪੁਰਖ! ਕੇਵਲ ਤੂੰ ਹੀ, ਜਸ ਦੇ ਯੋਗ ਹੈਂ, ਕਿਉਂਕਿ ਤੇਰੇ ਜਸ ਦੁਆਰਾ ਹੀ ਸਭ ਮਨੋਰਥ ਪੂਰੇ ਹੁੰਦੇ ਹਨ, ਇਸੀ ਕਰਕੇ ਲੋਕ ਤੇਰਾ ਪ੍ਰੇਮ ਦੇ ਸਹਿਤ, ਜਸ ਗਾਉਂਦੇ ਹਨ, ਮਨੋਰਥ ਪੂਰਤੀ ਲਈ।

**ਯਥਾ—** ਹਰਿ ਕਾ ਜਸੁ ਨਿਧਿ ਲੀਆ ਲਾਭ॥ ਪੂਰਨ ਭਏ ਮਨੋਰਥ ਸਾਭ॥
ਦੁਖੁ ਨਾਠਾ ਸੁਖੁ ਘਰਿ ਮਹਿ ਆਇਆ॥ ਸੰਤ ਪ੍ਰਸਾਦਿ ਕਮਲੁ ਬਿਗਸਾਇਆ॥

[੮੯੧-ਰਾਮਕਲੀ ਮ: ੫]

**ਚੌਥਾ ਅਰਥ**—ਹੇ ਅਕਾਲ ਪੁਰਖ! ਤੇਰੇ ਜੱਸ ਦੇ ਕਰਨ ਵਾਲੇ ਦਾ, ਲੋਕ ਪ੍ਰਲੋਕ ਆਦਿ, ਸਭ ਜਗ੍ਹਾ ਵਿੱਚ ਜੱਸ ਹੁੰਦਾ ਹੈ।

**ਯਥਾ—** ਹਉ ਬਲਿਹਾਰੀ ਤਿਨ ਕਉ, ਜਿਨਿ ਧਿਆਇਆ ਹਰਿ ਨਿਰੰਕਾਰੁ॥
ਓਨਾ ਕੇ ਮੁਖ ਸਦ ਉਜਲੇ, ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ॥

[੯੧-ਸਿਰੀ ਰਾਗ ਕੀ ਵਾਰ, ਸਲੋਕ ਮ: ੩]

**ਪੰਜਵਾਂ ਅਰਥ**—ਹੇ ਅਕਾਲ ਪੁਰਖ! [ਜਸ] = ਜੈਸਾ ਕਿ, ਤੂੰ ਹੈਂ, ਓਹੋ [ਜਿਸ] = ਜਿਹਾ, ਤੂੰ ਆਪ ਹੀ ਹੈਂ, ਕਿਉਂਕਿ ਤੇਰੇ ਜੈਸਾ, ਹੋਰ ਕੋਈ ਵੀ ਨਹੀਂ ਹੈ, ਜਿਸਦੀ ਕਿ ਤੈਨੂੰ ਕੋਈ ਉਪਮਾ, ਦਿੱਤੀ ਜਾ ਸਕੇ, ਇਸ ਕਰਕੇ, ਉਪਮਾ ਰਹਿਤ, ਅਨੂਪਮ ਸਰੂਪ ਹੈਂ।

**ਯਥਾ—** ਕਬੀਰ ਦੇਖਿ ਕੈ ਕਿਹ ਕਹਉ, ਕਹੇ ਨ ਕੋ ਪਤੀਆਇ॥
ਹਰਿ ਜੈਸਾ ਤੈਸਾ ਉਹੀ, ਰਹਉ ਹਰਖਿ ਗੁਨ ਗਾਇ॥ [੧੩੭੦-ਸਲੋਕ ਕਬੀਰ ਜੀ]

**ਯਥਾ—** ਕਹਿ ਰਵਿਦਾਸ, ਅਕਥ ਕਥਾ, ਬਹੁ ਕਾਇ ਕਰੀਜੈ॥
ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ॥ [੮੫੮-ਬਿਲਾਵਲ ਰਵਿਦਾਸ ਜੀ]

**ਯਥਾ ਹੋਰ**—ਤੁਮਰੀ ਉਪਮਾ ਤੁਮ ਹੀ ਪ੍ਰਭੁ ਜਾਨਹੁ, ਹਮ ਕਹਿ ਨ ਸਕਹਿ ਹਰਿ ਗੁਨੇ॥
ਜੈਸੇ ਤੁਮ, ਤੈਸੇ ਪ੍ਰਭ ਤੁਮਹੀ, ਗੁਨ ਜਾਨਹੁ, ਪ੍ਰਭ ਅਪੁਨੇ॥ [੯੭੬-ਨਟ ਮ: ੪]

**ਛੇਵਾਂ ਅਰਥ**—ਹੇ ਅਕਾਲ ਪੁਰਖ! ਤੂੰ [ਜਸ] = ਜੈਸਾ ਕਾ [ਜਸ] = ਜੈਸਾ ਹੀ ਹੈਂ, ਕਿਸੀ ਪ੍ਰਕਾਰ ਦਾ ਵੀ, ਤੇਰੇ ਵਿੱਚ, ਫ਼ਰਕ ਨਹੀਂ ਆਇਆ, ਕਿਉਂਕਿ ਸੰਸਾਰ ਉੱਤਪੱਤੀ ਤੋਂ ਪਹਿਲੇ, ਜਿਸ ਤਰ੍ਹਾਂ ਦਾ ਸੀ, ਉਸੀ ਤਰ੍ਹਾਂ ਦਾ, ਤੂੰ ਹੁਣ ਹੈਂ,-ਅਤੇ ਸੰਸਾਰ ਦੀ, ਪ੍ਰਲੈ ਸਮੇਂ ਵੀ, ਉਸੀ ਤਰ੍ਹਾਂ ਦਾ ਰਹਿੰਦਾ ਹੈਂ,-ਇਸ ਕਰਕੇ ਤੂੰ ਹਮੇਸ਼ਾ, ਜਿਉਂ ਦਾ ਤਿਉਂ ਹੈਂ, ਬਦਲਣ ਵਾਲਾ ਨਹੀਂ, ਤੇਰੇ ਵਿੱਚ, ਕਿਸੀ ਤਰ੍ਹਾਂ ਦੀ ਵੀ, ਵਾਧ-ਘਾਟ ਨਹੀਂ ਹੁੰਦੀ, ਕਿਉਂਕਿ ਤੂੰ ਤ੍ਰਿਗੁਣ ਅਤੀਤ, ਤੇ ਅਖੰਡ ਸਰੂਪ ਹੈਂ।

**ਯਥਾ**—ਜਮੀਨ ਜਮਾਨ ਕੇ ਬਿਖੈ, ਸਮਸਤ ਏਕ ਜੋਤਿ ਹੈ॥ ਨ ਘਾਟ ਹੈ, ਨ ਬਾਢ ਹੈ, ਨ ਘਾਟ ਬਾਢ, ਹੋਤ ਹੈ॥
ਨ ਹਾਨ ਹੈ, ਨ ਬਾਨ ਹੈ, ਸਮਾਨ ਰੂਪ ਜਾਨੀਐ॥ ਮਕੀਨ ਔ ਮਕਾਨ, ਅਪ੍ਰਮਾਨ ਤੇਜ ਮਾਨੀਐ॥

[ਅਕਾਲ ਉਸਤਤਿ ਛੰਦ ਨੰ:-੧੬੬]

**ਯਥਾ ਹੋਰ**—ਦੁਤੀਆ ਦੁਹ ਕਰਿ ਜਾਨੈ ਅੰਗ॥ ਮਾਇਆ ਬ੍ਰਹਮ, ਰਮੈ ਸਭ ਸੰਗ॥
ਨ ਓਹੁ ਬਢੈ, ਨ ਘਟਤਾ ਜਾਇ॥ ਅਕੁਲ ਨਿਰੰਜਨ ਏਕੈ ਭਾਇ॥

[੩੪੩-ਗਉੜੀ ਥਿਤੀ ਕਬੀਰ ਜੀ]

## {ਵਿਸ਼ੇਸ਼ ਵਿਚਾਰ॥}

ਸਤਿਗੁਰੂ ਜੀ ਨੇ-'ਪਰਮਾਤਮ' ਪਦ ਵਰਤ ਕੇ, ਪ੍ਰਮੇਸ਼੍ਵਰ ਨੂੰ, ਵਿਸ਼ਾਲ ਆਤਮ-ਸਰੂਪ ਵਾਲਾ, ਪਰਮ-ਆਤਮਾ ਵਰਨਨ ਕੀਤਾ ਹੈ, ਕਿਉਂਕਿ ਸਰਗੁਣ ਬ੍ਰਹਮ (ਪ੍ਰਮੇਸ਼੍ਵਰ) ਦੇ, ਮਾਇਆ ਉਪਾਧੀ ਦੇ ਦਾਇਰੇ ਵਿੱਚ ਆਇਆ ਹੋਇਆ, ਜੋ ਵਿਆਪਕ ਚੇਤਨ ਬ੍ਰਹਮ ਹੈ, ਉਸੀ ਦਾ ਨਾਮ-ਪਰਮ ਆਤਮਾ ਹੈ,-ਓਹੁ ਜੀਵ ਦੀ, ਅੰਤਹਕਰਨ ਉਪਾਧੀ ਦੇ ਚੇਤਨ ਬ੍ਰਹਮ ਤੋਂ, ਬਹੁਤ ਵਿਸ਼ਾਲ ਸਰੂਪ ਹੈ,-ਇਸ ਕਰਕੇ ਉਸਦਾ ਨਾਮ-ਪਰਮ-ਆਤਮਾ-ਯਾ ਪਰਮਾਤਮਾ ਹੈ।

ਅਤੇ ਫੇਰ 'ਸਰਬਾਤਮ' ਪਦ ਵਰਤ ਕੇ, ਪ੍ਰਮੇਸ਼ੁਰ ਨੂੰ ਸਰਬ ਦੀ ਆਤਮਾ-ਸਰੂਪ, ਕਿਹਾ ਹੈ, ਕਿਉਂਕਿ ਪ੍ਰਮੇਸ਼ੁਰ ਦਾ, ਮਾਇਆ ਉਪਾਧੀ ਅਵਛਿੰਨ, ਪਰਮ ਆਤਮਾ ਰੂਪ, ਚੇਤਨ ਬ੍ਰਹਮ ਹੀ, ਸਰਬ ਜੀਵਾਂ ਦੀਆਂ ਅੰਤਹਕਰਨ ਰੂਪ, ਉਪਾਧੀਆਂ ਦੇ ਦਾਇਰੇ ਵਿੱਚ, ਆਇਆ ਹੋਇਆ ਵਿਆਪਕ ਹੈ, ਉਸੀ ਦਾ ਨਾਮ-ਆਤਮਾ ਹੈ।

ਇਸ ਤਰ੍ਹਾਂ ਜੀਵਾਂ ਦੇ, ਅੰਤਹਕਰਨ (ਮਨ ਬੁੱਧੀ) ਰੂਪ, ਉਪਾਧੀ ਦੇ, ਸੀਮਤ (ਥੋੜ੍ਹੇ-ਥੋੜ੍ਹੇ) ਦਾਇਰੇ ਵਿੱਚ, ਆਉਣ ਵਾਲਾ ਚੇਤਨ ਬ੍ਰਹਮ ਹੀ-ਆਤਮਾ ਹੈ,-ਅਤੇ ਮਾਇਆ ਰੂਪ ਉਪਾਧੀ ਦੇ, ਵੱਡੇ ਦਾਇਰੇ ਵਿੱਚ ਆਈ ਹੋਈ, ਜੋ ਸਮੁੱਚੇ ਬ੍ਰਹਮੰਡ ਦੀ ਵਿਸ਼ਾਲ ਚੇਤਨ ਸੱਤਾ ਹੈ, ਉਸੀ ਦਾ ਨਾਮ-ਪਰਮ ਆਤਮਾ (ਪ੍ਰਮਾਤਮਾ) ਹੈ।

ਭਾਵ-ਇਹ ਹੈ ਕਿ ਇੱਕੋ ਹੀ, ਪਾਰਬ੍ਰਹਮ-ਸਰੂਪ ਚੇਤਨ ਸੱਤਾ, ਜੀਵ ਕੇ ਅੰਤਹਕਰਨ ਰੂਪ ਉਪਾਧੀ ਦੇ ਥੋੜ੍ਹੇ ਦਾਇਰੇ ਵਿੱਚ, ਵਿਆਪਕਤਾ ਦੀ ਦ੍ਰਿਸ਼ਟੀ ਨਾਲ, ਤਾਂ ਓਹੁ-ਆਤਮਾ-ਹੈ, -ਅਤੇ ਸਾਰੇ ਬ੍ਰਹਮੰਡ ਸਰੂਪ, ਮਾਇਆ ਉਪਾਧੀ ਦੇ, ਵੱਡੇ (ਵਿਸ਼ਾਲ) ਦਾਇਰੇ ਵਿੱਚ ਵਿਆਪਕਤਾ ਦੀ ਦ੍ਰਿਸ਼ਟੀ ਨਾਲ-ਓਹੁ-ਪਰਮ-ਆਤਮਾ-ਪਰਮਾਤਮਾ ਹੈ।

ਇਸ ਪ੍ਰਕਾਰ, ਦੋਨਾਂ ਵਿੱਚ, ਇੱਕੋ ਚੇਤਨ ਸੱਤਾ ਹੋਣ ਕਰਕੇ-ਆਤਮਾ-ਹੀ-ਪ੍ਰਮਾਤਮਾ, ਹੈ-ਅਤੇ-ਪਰਮਾਤਮਾ-ਹੀ-ਆਤਮਾ ਹੈ-ਉਸ ਵਿੱਚ, ਕਿਸੀ ਪ੍ਰਕਾਰ ਦੀ ਵੀ, ਵਿਭਾਗ (ਵੰਡ) ਨਹੀਂ ਹੈ, ਓਹੁ ਇੱਕ ਰਸ ਅਖੰਡ ਹੈ। ਯਥਾ—
ਅਬਿਨਾਸੀ ਨਾਹੀ ਕਿਛੁ ਖੰਡ॥ ਧਾਰਣ ਧਾਰਿ ਰਹਿਓ ਬ੍ਰਹਮੰਡ॥ [੨੮੨-ਸੁਖਮਨੀ ਅਸਟਪਦੀ-੧੪ ਪਉੜੀ-੬]

ਆਤਮਾ, ਤੇ ਪਰਮਾਤਮਾ ਨਾਮ, ਕੇਵਲ ਅੰਤਹਕਰਨ ਉਪਾਧੀ, ਅਤੇ ਬ੍ਰਹਮੰਡ ਸਰੂਪ ਮਾਇਆ ਉਪਾਧੀ ਵਿੱਚ, ਵਿਆਪਕ ਚੇਤਨ ਸੱਤਾ ਦੀ ਦ੍ਰਿਸ਼ਟੀ ਨਾਲ, ਕਲਪੇ ਹੋਏ ਹਨ, (ਥੋੜ੍ਹੇ ਦਾਇਰੇ ਵਾਲੇ, ਚੇਤਨ ਬ੍ਰਹਮ ਨੂੰ-ਆਤਮਾ-ਅਤੇ ਵੱਡੇ ਦਾਇਰੇ ਵਾਲੇ ਚੇਤਨ ਬ੍ਰਹਮ ਨੂੰ-ਪ੍ਰਮਾਤਮਾ ਨਾਮ ਨਾਲ, ਕਲਪ ਲਿਆ ਹੈ)

ਇਸ ਤਰ੍ਹਾਂ "ਪਰਮਾਤਮ" ਤੇ "ਸਰਬਾਤਮ" ਸ਼ਬਦਾਂ ਨਾਲ-ਸਰਬ ਦੀ ਆਤਮਾ ਨੂੰ ਹੀ-ਪ੍ਰਮਾਤਮਾ, ਅਤੇ ਪ੍ਰਮਾਤਮਾ ਨੂੰ ਹੀ, ਆਤਮ ਰੂਪ ਦੱਸ ਕੇ 'ਤਤ-ਤ੍ਵੰ' ਪਦ ਦਾ, ਸੋਧਨ ਰੂਪ ਵਾਕ ਦਾ ਹੀ, ਉਚਾਰਨ ਕੀਤਾ ਹੈ, ਜੋ ਕਿ ਜੀਵ ਦੀ ਅਲੱਪਗਤਾ, ਅਤੇ ਈਸ਼ੁਰ ਦੀ ਸਰਬੱਗਤਾ ਨੂੰ, ਤਿਆਗ ਕੇ, ਕੇਵਲ ਚੇਤਨ ਭਾਗ ਦਾ, ਅਭੇਦ ਚਿੰਤਨ ਸਰੂਪ ਹੈ।

ਜਿਵੇਂ— ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ, ਕਵਣੁ ਬੁਝੈ ਬਿਧਿ ਜਾਣੈ॥
ਉਤਭੁਜ ਚਲਤ ਆਪਿ ਕਰ ਚੀਨੈ, ਆਪੇ ਤਤੁ ਪਛਾਣੈ॥
ਐਸਾ ਗਿਆਨੁ ਬੀਚਾਰੈ ਕੋਈ॥ ਤਿਸਤੇ ਮੁਕਤਿ ਪਰਮ ਗਤਿ ਹੋਈ॥ [੮੭੮-ਰਾਮਕਲੀ ਮ: ੧]

ਅਤੇ "ਆਤਮ ਬਸ" ਦੇ ਪਦ ਨਾਲ, ਆਤਮ ਗਿਆਨ ਲਈ, ਉਸ ਆਤਮਾ ਨੂੰ, ਸਰਬ ਦੇ ਹਿਰਦੇ ਦਾ ਨਿਵਾਸੀ ਦੱਸਿਆ ਹੈ, ਕਿ ਓਹੁ ਚੇਤਨ ਸੱਤਾ ਸਰੂਪ ਆਤਮਾ, ਹਰ ਇੱਕ ਦੇ, ਹਿਰਦੇ ਵਿੱਚ ਵਸਦੀ ਹੈ-ਕਾਰਨ ਇਹ ਹੈ, ਕਿ ਜੋ ਵੀ ਅੰਤਹਕਰਨ (ਮਨਬੁੱਧੀ) ਦੇ ਦਾਇਰੇ ਵਿੱਚ, ਆਈ ਹੋਈ ਚੇਤਨ ਸੱਤਾ ਹੈ-ਉਸੀ ਦਾ ਨਾਮ-ਆਤਮਾ ਹੈ, ਕਿ ਓਹੁ ਹਰ ਇੱਕ ਦੇ ਹਿਰਦੇ (ਅੰਤਹਕਰਨ) ਵਿੱਚ ਵਿਆਪਕ ਹੈ,-ਇਸ "ਆਤਮ-ਬਸ" ਪਦ ਨਾਲ, ਇਹ ਦੱਸਿਆ ਹੈ, ਕਿ ਉਸ ਆਤਮਾ ਦੀ-ਖੋਜ-ਇਸ ਹਿਰਦੇ ਵਿੱਚ ਹੀ, ਕਰਨੀ ਚਾਹੀਦੀ ਹੈ,-

ਯਥਾ—ਇਸ ਮਨੁ ਕਉ, ਕੋਈ ਖੋਜਹੁ ਭਾਈ॥ ਮਨ ਖੋਜਤ, ਨਾਮੁ ਨਉਨਿਧ ਪਾਈ॥ [੧੧੨੮-ਭੈਰਉ ਮ:-੩]

ਅਤੇ 'ਜਸ ਕਾ ਜਸ ਹੈ" ਪਦ ਨਾਲ-ਆਤਮਾ ਨੂੰ, ਨਿਸ਼ਕ੍ਰਿਅ, ਤੇ ਇੱਕਰਸ, ਅਖੰਡ ਰੂਪ ਦੱਸਿਆ ਹੈ, ਕਿ ਆਤਮਾ-ਸਤ, ਚਿਤ ਅਨੰਦ-ਸਰੂਪ ਹੈ, ਉਸਦੇ ਰੂਪ ਵਿੱਚ, ਕਦੇ ਵੀ, ਵਾਧ-ਘਾਟ ਨਹੀਂ ਹੁੰਦੀ, ਓਹੁ ਹਮੇਸ਼ਾ ਹੀ "ਜੈਸਾ ਕਾ ਜੈਸਾ" ਅਖੰਡ ਸਰੂਪ ਹੈ, ਅਤੇ ਆਨੰਦ ਘਨ ਹੈ, ਕਿਉਂਕਿ ਓਹੁ ਤਿੰਨਾਂ ਗੁਣਾਂ ਤੋਂ ਅਤੀਤ ਸਦਾ ਨਿਸ਼ਕ੍ਰਿਅ, ਅਚੱਲ ਸਰੂਪ ਹੈ।

ਯਥਾ— ਸਮਰਥ ਪੂਰਨ ਸਦਾ ਨਿਹਚਲ, ਊਚ ਅਗਮ ਅਪਾਰੇ॥
ਬਿਨਵੰਤਿ ਨਾਨਕ ਧਾਰਿ ਕਿਰਪਾ, ਮਿਲਹੁ ਪ੍ਰਾਨ ਪਿਆਰੇ॥ [੫੪੫-ਬਿਹਾਗੜਾ ਮ: ੫]

## ਭੁਜੰਗ ਪ੍ਰਯਾਤ ਛੰਦ॥

**ਅਰਥ—** ਸਤਿਗੁਰੂ, ਜੀ, ਭੁਜੰਗ ਪ੍ਰਯਾਤ ਛੰਦ ਦੁਆਰਾ, ਬਾਣੀ ਦਾ ਉਚਾਰਣ ਕਰਦੇ ਹਨ।

## ਨਮੋ ਸੂਰਜ ਸੂਰਜੇ

{ **ਪਦ ਅਰਥ—**ਸੂਰਜ. ਸੰ. ਸੂਰਯੈ. ਸੰਗਯਾ-ਦਿਵਾਕਰ. ਦਿਨਕਰ. ਦਿਨ ਮਣਿ। }

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸੂਰਜ ਦੇ ਵਿੱਚ, ਸੂਰਜ ਰੂਪ ਹੈਂ. ਕਿਉਕਿ ਤੂੰ ਹੀ ਸਰਬ ਜਗ੍ਹਾ ਵਿੱਚ ਸੂਰਜ ਰੂਪ ਹੋ ਕੇ ਪ੍ਰਕਾਸ਼ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਆਪੇ ਸੂਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ [੩੯੭-ਆਸਾ ਮ:੫]

**ਯਥਾ ਹੋਰ—** ਕਹੂੰ ਮਹਾਦੀਨ, ਕਹੂੰ ਦ੍ਰਬ ਕੇ ਅਧੀਨ, ਕਹੂੰ ਬਿੱਦਯਾ ਮੈ ਪ੍ਰਬੀਨ, ਕਹੂੰ ਭੂਮਿ ਕਹੂੰ ਭਾਨ ਹੋ॥
[ਅਕਾਲ ਉਸਤਤ ਛੰਦ ਨੰ-੧੬]

**ਦੂਜਾ ਅਰਥ—**ਹੇ ਅਕਾਲ ਪੁਰਖ! ਸੂਰਜ ਦੇ ਵਿੱਚ, ਤੇਰੀ ਹੀ ਸੂਰਜ ਸ਼ਕਤੀ ਹੈ, ਜਿਸ ਕਰਕੇ, ਉਹ ਪ੍ਰਕਾਸ਼ ਰਿਹਾ ਹੈ- ਉਸ ਤੇਰੀ ਸੂਰਜ ਸ਼ਕਤੀ ਨੂੰ, ਮੇਰੀ ਨਮਸ਼ਕਾਰ ਹੈ।

**ਯਥਾ—** ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ॥
[੨੨੩-ਗਉੜੀ ਮ:੧]

**ਯਥਾ ਹੋਰ—** ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ॥
ਕਰੁ ਰੇ ਗਿਆਨੀ ਬ੍ਰਹਮੁ ਬੀਚਾਰੁ॥ ਜੋਤੀ ਅੰਤਰਿ ਧਰਿਆ ਪਾਸਾਰੁ॥
[੯੭੨-ਰਾਮਕਲੀ ਕਬੀਰ ਜੀ]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਸੂਰਜਾਂ ਦਾ ਵੀ ਸੂਰਜ ਹੈਂ, ਕਿਉਂਕਿ ਤੂੰ ਹੀ ਸੂਰਜ ਨੂੰ ਵੀ, ਰੌਸ਼ਨੀ ਦੇ ਦੇਣ ਵਾਲਾ ਹੈਂ, ਤੇਰੀ ਦਿੱਤੀ ਰੌਸ਼ਨੀ ਦੇ ਨਾਲ ਹੀ ਸੂਰਜ ਪ੍ਰਕਾਸ਼ ਰਿਹਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—**ਇਹ, ਕਿ- ਸੂਰਜ ਵਿੱਚ ਜੋ ਪ੍ਰਕਾਸ਼ਕ ਸ਼ਕਤੀ ਹੈ, ਓਹੁ ਪ੍ਰਮੇਸ਼ੂਰ ਨੇ ਦਿੱਤੀ ਹੋਈ ਹੈ। }

**ਯਥਾ—** ਦੁਤ ਚੰਦ ਦਿਨੀਸਹਿ ਦੀਪ ਦਈ॥ ਜਿਹ ਪਾਵਕ ਪਉਨ ਪ੍ਰਚੰਡ ਮਈ॥
[ਅਕਾਲ ਉਸਤਤਿ ਛੰਦ ਨੰ-੧੫੨]

**ਯਥਾ ਹੋਰ—** ਸਭ ਤੇਰੀ ਜੋਤਿ, ਜੋਤੀ ਵਿਚਿ ਵਰਤਹਿ, ਗੁਰਮਤੀ ਤੁਧੈ ਲਾਵਣੀ॥
ਜਿਨ ਹੋਹਿ ਦਇਆਲੁ ਤਿਨੁ ਸਤਿਗੁਰੁ ਮੇਲਹਿ, ਮੁਖਿ ਗੁਰਮੁਖਿ ਹਰਿ ਸਮਝਾਵਣੀ॥
[੧੩੧੪-ਕਾਨੜਾ ਵਾਰ-ਪਉੜੀ-੩]

**ਯਥਾ ਹੋਰ—** ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ॥
ਆਪੇ ਜਲੁ ਆਪੇ ਥਲੁ ਥੰਮਨੁ, ਆਪੇ ਕੀਆ ਘਟਿ ਘਟਿ ਬਾਸਾ॥
[੧੪੦੩-ਸਵੈਯੇ ਮ : ੪ ਕੇ]

## ਨਮੋ ਚੰਦ੍ਰ ਚੰਦ੍ਰੇ॥

**ਅਰਥ—** ਹੇ ਅਕਾਲ ਪੁਰਖ! ਤੂੰ ਚੰਦ੍ਰਮਾ ਦਾ ਵੀ ਚੰਦ੍ਰਮਾ ਹੈਂ, ਕਿਉਂਕਿ ਤੂੰ ਚੰਦ੍ਰਮਾ ਦਾ ਵੀ ਪ੍ਰਕਾਸ਼ਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਸਸੀਅਰੁ ਗਗਨਿ ਜੋਤਿ ਤਿਹੁ ਲੋਈ॥ ਕਰਿ ਕਰਿ ਵੇਖੈ ਕਰਤਾ ਸੋਈ॥ [੮੪੦-ਬਿਲਾਵਲੁ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਚੰਦ੍ਰਮਾ ਵਿੱਚ, ਤੂੰ ਹੀ ਚੰਦ੍ਰਮਾ ਰੂਪ ਹੈਂ, ਜੋ ਕਿ ਸੰਸਾਰ ਨੂੰ, ਕੋਮਲ ਪ੍ਰਕਾਸ਼ ਦੇ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ ਭਾਵ—ਪ੍ਰਮੇਸ਼੍ਵਰ ਹੀ, ਕੋਮਲ ਪ੍ਰਕਾਸ਼ ਦੇ ਦੇਣੇ ਵਾਲਾ ਚੰਦ੍ਰਮਾ ਰੂਪ ਹੋ ਰਿਹਾ ਹੈ }

ਯਥਾ—ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ॥ [੧੦੨੦-ਮਾਰੂ ਮ:੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਚੰਦ੍ਰਮਾ ਵਿੱਚ, ਚੰਦ੍ਰਮਾ ਦੀ ਚਾਨਣੀ ਨੂੰ ਰਚਣਾ ਕੀਤਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਰਵਿ ਸਸਿ ਦੀਪਕ ਜੋਤਿ ਸਬਾਈ॥ ਆਪੇ ਕਰਿ ਵੇਖੈ ਵਡਿਆਈ॥
ਜੋਤਿ ਸਰੂਪ ਸਦਾ ਸੁਖ ਦਾਤਾ, ਸਚੇ ਸੋਭਾ ਪਾਇਦਾ॥ [੧੦੩੬-ਮਾਰੂ ਮ:੧]

## ਨਮੋ ਰਾਜ ਰਾਜੇ॥

**ਅਰਥ—**ਹੇ ਅਕਾਲ ਪੁਰਖ! ਤੂੰ ਰਾਜਿਆਂ ਦਾ ਵੀ, ਰਾਜਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਨਮੋ ਦੇਵ ਦੇਵੰ ਨਮੋ ਰਾਜ ਰਾਜੰ॥ ਨਿਰਾਲੰਬ ਨਿਤਿਯੰ ਸੁ ਰਾਜਾਧਿਰਾਜੰ॥
[ਬਚਿਤ੍ਰ ਨਾਟਕ ਛੰਦ ਨੰ-੯]

## ਨਮੋ ਇੰਦ੍ਰ ਇੰਦ੍ਰੇ॥

**ਅਰਥ—** ਹੇ ਅਕਾਲ ਪੁਰਖ! ਤੂੰ ਇੰਦ੍ਰਾਂ ਦਾ ਵੀ ਇੰਦ੍ਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ ਭਾਵ—ਇਹ, ਕਿ ਇੰਦ੍ਰ ਆਦਿ ਦੇਵਤਿਆਂ ਉਪਰ ਵੀ, ਪ੍ਰਮੇਸ਼੍ਵਰ ਦਾ ਹੁਕਮ ਚਲ ਰਿਹਾ ਹੈ, ਇਸ ਕਰਕੇ ਪ੍ਰਮੇਸ਼੍ਵਰ ਹੀ ਇੰਦ੍ਰ ਆਦਿ ਦੇਵਤਿਆਂ ਦਾ ਪੂਜਯ ਇੰਦ੍ਰ ਹੈ, ਜਿਸਦੇ ਦੁਆਰ ਤੇ ਕਰੋੜਾਂ ਹੀ ਇੰਦ੍ਰ, ਖੜੇ ਹਨ, ਸੇਵਾ ਦੀ ਉਡੀਕ ਵਿੱਚ, ਕਿ ਕਦ ਹੁਕਮ ਹੋਇ, ਅਤੇ ਝੱਟ ਪੱਟ ਕਾਰਜ ਕਰ ਦੇਈਏ, ਮਤਾ ਕਿਤੇ, ਕਰਨ ਵਿੱਚ, ਦੇਰੀ ਨ ਹੋ ਜਾਵੇ। ]

ਯਥਾ—ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥
ਕੋਟਿ ਬੈਕੁੰਠ ਜਾਕੀ ਦ੍ਰਿਸਟੀ ਮਾਹਿ॥ ਕੋਟਿ ਨਾਮ ਜਾਕੀ ਕੀਮਤਿ ਨਾਹਿ॥ [੧੧੫੬-ਭੈਰਉ ਮ:੫]

ਯਥਾ ਹੋਰ—ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ, ਅੰਤੁ ਨ ਕੋਈ ਪਾਇਦਾ॥ [੧੦੩੪-ਮਾਰੂ ਮ:੧]

**ਦੂਜਾ ਅਰਥ—**ਹੇ ਅਕਾਲ ਪੁਰਖ! [ਇੰਦ੍ਰ] = ਇੰਦ੍ਰੀਆਂ ਵਿਖੇ, ਤੂੰ ਹੀ ਸਮੂੰਹ [ਇੰਦ੍ਰ] = ਇੰਦ੍ਰੀਆਂ ਰੂਪ, ਹੋ ਰਿਹਾ ਹੈਂ, ਅਰਥਾਤ ਗਿਆਨ ਇੰਦ੍ਰੀਆਂ, ਅਤੇ ਕਰਮ ਇੰਦ੍ਰੀਆਂ ਰੂਪ ਵੀ ਤੂੰ ਹੀ ਹੈਂ।

ਯਥਾ—ਜੇਤਾ ਸਬਦੁ ਸੁਰਤਿ ਧੁਨਿ ਤੇਤੀ, ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ, ਆਪੇ ਬਸਨਾ, ਅਵਰੁ ਨ ਦੂਜਾ ਕਹਉ ਮਾਈ॥ [੩੫੦-ਆਸਾ ਮ:੧]

ਯਥਾ ਹੋਰ—ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾਂਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥
[੨੯੪-ਸੁਖਮਨੀ ਅਸਟਪਦੀ-੨੩]

## ਨਮੋ ਅੰਧਕਾਰੇ॥

{ **ਪਦ ਅਰਥ—** ਅੰਧਕਾਰੇ ਸੰ. ਸੰਗਯਾ-ਅੰਧੇਰਾ. (੨) ਅਗਯਾਨ. ਅਵਦਿਆ (੨) ਮਾਇਆਰੂਪ ਅੰਧਕਾਰ }

**ਅਰਥ—**ਹੇ ਅਕਾਲ ਪੁਰਖ! [ਅੰਧਕਾਰੇ] ਰਾਤ੍ਰੀ ਰੂਪ ਵੀ, ਤੂੰ ਆਪ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਆਪੇ ਦਿਨਸੁ ਆਪੇ ਹੀ ਰੈਣੀ॥ ਆਪਿ ਪਤੀਜੈ ਗੁਰ ਕੀ ਬੈਣੀ॥
ਆਦਿ ਜੁਗਾਦਿ ਅਨਾਹਦਿ ਅਨਦਿਨੁ, ਘਟਿ ਘਟਿ ਸਬਦੁ ਰਜਾਈ ਹੇ॥ [੧੦੨੦-ਮਾਰੂ ਮ:੧]

**ਦੂਜਾ ਅਰਥ**—ਹੇ ਅਕਾਲ ਪੁਰਖ! [ਅੰਧਕਾਰੇ] = ਅਗਿਆਨ (ਮਾਇਆ[1]) ਸਰੂਪ ਵੀ ਤੂੰ ਆਪ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ **ਭਾਵ**—ਇਹ, ਕਿ ਅੱਗਯਾਨ, ਮਲਨ ਮਾਇਆ ਦਾ ਹੀ, ਸਰੂਪ ਹੋਣ ਕਰਕੇ, ਸਦਾ ਬ੍ਰਹਮ ਦੇ ਆਸਰੇ ਹੀ ਰਹਿੰਦਾ ਹੈ, ਕਿਉਂਕਿ ਬ੍ਰਹਮ ਦੀ ਸ਼ਕਤੀ ਦਾ ਨਾਮ ਹੀ, ਮਾਇਆ ਹੈ, ਸੋ ਮਾਇਆ ਰੂਪ ਸ਼ਕਤੀ, ਬ੍ਰਹਮ ਪਰਮਾਤਮਾ ਤੋਂ, ਵੱਖ ਨਹੀਂ ਹੋ ਸਕਦੀ, ਬਲਕਿ ਇਕ-ਮਿੱਕ ਹੋ ਕੇ, ਰਹਿੰਦੀ ਹੈ, ਯਥਾ-
ਦੁਤੀਆ ਦੁਹਕਰਿ ਜਾਨੈ ਅੰਗ॥ ਮਾਇਆ[1] ਬ੍ਰਹਮ, ਰਮੈ ਸਭ ਸੰਗ॥ [੩੪੩-ਗਉੜੀ ਕਬੀਰ ਜੀ]
ਇਸ ਤਰਾਂ ਅੱਗਯਾਨ ਰੂਪ ਮਾਇਆ, ਬ੍ਰਹਮ ਵਿਖੇ ਅਧਯੱਸਤ ਰੂਪ ਹੋਣ ਕਰਕੇ ਬ੍ਰਹਮ ਸਰੂਪ ਹੀ ਹੈ, ਕਿਉਂਕਿ ਅਧਯੱਸਤ (ਭਰਮ) - ਰੂਪ ਵਸਤੂ, ਅਧਿਸ਼ਠਾਨ ਰੂਪ ਹੀ ਹੁੰਦੀ ਹੈ, ਇਸ ਲਈ, ਅਗਯਾਨ (ਮਾਇਆ) ਦੀ, ਕੋਈ ਵੱਖਰੀ, ਹਸਤੀ ਨਹੀਂ ਹੈ, ਬ੍ਰਹਮ ਰੂਪ ਹੀ ਹੈ, ਇਸ ਕਰਕੇ, ਅਗਯਾਨ ਨੂੰ ਵੀ, ਪ੍ਰਮੇਸ਼ੁਰ ਰੂਪ ਹੀ ਕਿਹਾ ਹੈ ਕਿਉਂਕਿ ਅਗਯਾਨ ਤੋਂ ਬਗੈਰ, ਸੰਸਾਰ ਲੀਲਾ ਹੀ, ਨਹੀਂ ਹੋ ਸਕਦੀ ਸੀ, ਇਸ ਲਈ ਪ੍ਰਭੂ ਹੀ ਅਗਯਾਨ ਸਰੂਪ ਨੂੰ ਧਾਰਨ ਕਰ ਰਿਹਾ ਹੈ, ਉਸ ਨੂੰ ਨਮਸਕਾਰ ਹੈ। ]

**ਯਥਾ**— ਆਪੇ ਮਾਇਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥
ਆਪੇ ਗੁਣਦਾਤਾ ਗੁਣਗਾਵੈ, ਆਪੇ ਆਖਿ ਸੁਣਾਵਣਿਆ॥ [੧੨੫-ਮਾਝ ਮ:੩]

**ਤੀਜਾ ਅਰਥ**— ਹੇ ਅਕਾਲ ਪੁਰਖ! ਸਰਬ ਰੂਪ ਹੋਣ ਕਰਕੇ, ਅੰਧਕਾਰ ਸਰੂਪ ਵੀ, ਤੂੰ ਆਪ ਹੀ ਹੈਂ।

{ **ਭਾਵ**—ਇਹ-ਹੈ-ਕਿ ਅਗਯਾਨ ਸਰੂਪ, ਅਤੇ ਅੰਧਕਾਰ ਸਰੂਪ ਨੂੰ ਵੀ, ਪ੍ਰਮੇਸ਼ੁਰ ਨੇ ਹੀ ਧਾਰਣ ਕੀਤਾ ਹੋਇਆ ਹੈ- ਇਹ ਅਰਥ ਵੀ ਸੰਪ੍ਰਦਾਈ ਹੈ.- ਕਿਉਕਿ ਅਗਯਾਨ ਰੂਪ ਅੰਧਕਾਰ ਤੋਂ ਬਗੈਰ, ਸੰਸਾਰ ਲੀਲਾ ਹੀ ਨਹੀਂ ਬਣ ਸਕਦੀ ਸੀ॥ }

**ਯਥਾ**— ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ॥
ਨਾਨਕ ਭਾਣੈ ਆਪਣੈ, ਜਿਉ ਭਾਵੈ, ਤਿਵੈ ਚਲਾਵੈਗੋ॥ [੧੩੦੯-ਕਾਨੜਾ ਮ:੪]

**ਚਉਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਰਾਤ ਦੇ ਅੰਧੇਰੇ, ਅਤੇ ਅਗਿਆਨ ਅੰਧਕਾਰ ਨੂੰ ਰਚਣੇ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ**— ਇਹ, ਕਿ ਪ੍ਰਮੇਸ਼ੂਰ ਨੇ ਹੀ, ਅੰਧੇਰੇ ਨੂੰ, ਤੇ ਰਾਤ੍ਰੀ ਨੂੰ, ਅਤੇ ਅਗਯਾਨ ਨੂੰ ਰਚਿਆ ਹੈ. ਭਾਂਵੇ ਅਗਯਾਨ ਆਦਿ, ਖੱਟ ਪਦਾਰਥ, ਅਨਾਦੀ ਹਨ, ਪ੍ਰੰਤੂ ਪ੍ਰਮੇਸ਼ੂਰ, ਜਿਸਨੂੰ ਚਾਹੇ, ਉਸਦੀ ਹੀ, ਅਗਯਾਨ ਅਵਸਥਾ ਕਰ ਸਕਦੇ ਹਨ, ਇਤਨੇ ਮਾਤ੍ਰ ਤੋਂ ਹੀ, ਅਗਯਾਨ ਦੀ, ਰਚਨਾ ਕਰਨੀ ਕਹੀ ਹੈ। }

**ਯਥਾ**—ਅੰਧੇਰਾ ਚਾਨਣੁ ਆਪੇ ਕੀਆ॥ ਏਕੋ ਵਰਤੈ ਅਵਰੁ ਨ ਬੀਆ॥
ਗੁਰ ਪਰਸਾਦੀ ਆਪੁ ਪਛਾਣੈ, ਕਮਲੁ ਬਿਗਸੈ ਬੁਧਿ ਤਾਹਾ ਹੇ॥ [੧੦੫੬-ਮਾਰੂ ਮ:੩]

---

੧. ਜਿਵੇਂ ਪ੍ਰਕਾਸ਼ (ਚਾਨਣ) ਵਿੱਚ ਹੀ, ਅੰਧਕਾਰ ਵੀ ਰਹਿੰਦਾ ਹੈ, ਕਿਉਂਕਿ ਜਦੋਂ ਜ਼ਿਆਦੇ ਪਾਵਰ (ਸ਼ਕਤੀ) ਦਾ ਪ੍ਰਕਾਸ਼ ਕਰਦੇ ਹਾਂ, ਤਾਂ ਚਾਨਣ ਵੱਧ ਜਾਂਦਾ ਹੈ, ਇਸ ਤੋਂ ਇਹ ਸਾਬਤ ਹੋਇਆ, ਕਿ ਵਿੱਚ ਅੰਧਕਾਰ ਸੀ, ਓਹੁ ਘਟ ਗਿਆ ਹੈ,-ਇਸ ਲਈ ਏਹ ਸਿੱਧ ਹੋ ਗਿਆ, ਕਿ ਚਾਨਣ ਵਿੱਚ ਅੰਧਕਾਰ ਵੀ ਰਹਿੰਦਾ ਹੈ-

ਇਸੀ ਤਰ੍ਹਾਂ ਪ੍ਰਕਾਸ਼ ਰੂਪ, ਚੈਤੰਨ ਬ੍ਰਹਮ ਦੇ ਵਿੱਚ, ਮਾਇਆ ਰੂਪ ਅੰਧਕਾਰ ਵੀ, ਅਧਯੱਸਤ (ਇਕਮਿਕ) ਰੂਪ ਹੋ ਕੇ ਸਦਾ ਰਹਿੰਦਾ ਹੈ, ਕਦੇ ਵੀ ਜੁਦਾ ਨਹੀਂ ਹੁੰਦਾ, ਕਿਤੇ-ਮੂਲਾ ਅਵਿਦਿਆ ਦੇ ਰੂਪ ਵਿੱਚ, ਕਿੱਤੇ ਤੂਲਾ ਅਵਿਦਿਆ ਦੇ ਰੂਪ ਵਿੱਚ ਰਹਿੰਦਾ ਹੈ.- ਪ੍ਰੰਤੂ ਜਿਸਦੇ ਅੰਤਹਕਰਨ ਵਿੱਚ ਬ੍ਰਹਮ ਗਿਆਨ ਹੋ ਜਾਂਦਾ ਹੈ, ਓਥੇ ਇਸਦਾ, ਭਰਮ ਪੈਦਾ ਕਰਨ ਵਾਲੇ ਰੂਪ ਦਾ, ਅਭਾਵ ਹੋ ਜਾਂਦਾ ਹੈ, ਫਿਰ ਉਸ ਨੂੰ, ਭਰਮ ਪੈਦਾ ਨਹੀਂ ਕਰ ਸਕਦੀ.

**ਯਥਾ**— ਜਿਹ ਮੰਦਰਿ ਦੀਪਕੁ ਪ੍ਰਗਾਸਿਆ, ਅੰਧਕਾਰੁ ਤਹ ਨਾਸਾ॥ [੧੧੨੩-ਕੇਦਾਰਾ ਕਬੀਰ ਜੀ]

ਯਥਾ ਹੋਰ— ਰਾਤਿ ਦਿਨਸੁ ਉਪਾਇਅਨੁ, ਸੰਸਾਰ ਕੀ ਵਰਤਣਿ॥
ਗੁਰਮਤੀ ਘਟਿ ਚਾਨਣਾ, ਆਨੇਰੁ ਬਿਨਾਸਣਿ॥ [੯੪੮-ਰਾਮਕਲੀ ਵਾਰ ਪਉੜੀ-੫]

## ਨਮੋ ਤੇਜ ਤੇਜੇ॥

{ ਪਦ ਅਰਥ— ਤੇਜ. ਸੰ. ਸੰਗਯਾ- ਪ੍ਰਕਾਸ਼. ਚਮਕ. ਚਾਨਣ. (੨) ਭਾਵ ਅਰਥ-ਦਿਨ. ਗਿਆਨ. ਅਤੇ ਅਗਨੀ। }

**ਅਰਥ**— ਹੇ ਅਕਾਲ ਪੁਰਖ! ਤੂੰ [ਤੇਜੇ] = ਪ੍ਰਕਾਸ਼ ਦਾ ਵੀ [ਤੇਜ] = ਪ੍ਰਕਾਸ਼ਕ ਹੈਂ. ਤੈਨੂੰ ਮੇਰੀ ਨਮਸਕਾਰ ਹੈ।

{ ਭਾਵ— ਇਹ, ਕਿ ਪ੍ਰਮੇਸ਼੍ਵਰ ਚਾਨਣ ਨੂੰ ਵੀ, ਚਾਨਣ ਦੇਣ ਵਾਲਾ ਹੈ, ਉਸਦੇ ਪ੍ਰਕਾਸ਼ ਕਰਕੇ, ਚਾਨਣ ਪ੍ਰਕਾਸ਼ ਰਿਹਾ ਹੈ। }

ਯਥਾ— ਬਿਸ ਕੋ ਭਰਨ ਹੈ, ਕਿ ਅਪਦਾ ਕੋ ਹਰਨ ਹੈਂ, ਕਿ ਸੁਖ ਕੋ ਕਰਨ ਹੈਂ, ਕਿ ਤੇਜ ਕੋ ਪ੍ਰਕਾਸ਼ ਹੈਂ.॥
[ਅਕਾਲ ਉਸਤਤਿ ਛੰਦ ਨੰ :-੨੬੨]

ਯਥਾ ਹੋਰ— ਸਭ ਮਹਿ ਜੋਤਿ, ਜੋਤਿ ਹੈ ਸੋਇ॥ ਤਿਸਕੈ ਚਾਨਣਿ, ਸਭ ਮਹਿ ਚਾਨਣੁ ਹੋਇ॥
[੬੬੩-ਧਨਾਸਰੀ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤੇਜੇ] = ਪ੍ਰਕਾਸ਼ ਵਿੱਚ [ਤੇਜ] = ਪ੍ਰਕਾਸ਼ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥
[੯੩੦-ਰਾਮਕਲੀ ਮ:੧]

ਯਥਾ ਹੋਰ— ਜੋਤਿ ਸਰੂਪੀ ਤਤ ਅਨੂਪੁ॥ ਅਮਲ, ਨ ਮਲਨ, ਛਾਹ ਨਹੀ ਧੂਪ॥ [੩੪੪-ਗਉੜੀ ਕਬੀਰ ਜੀ]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤੇਜ] = ਗਿਆਨ ਵਿਖੇ, ਗਿਆਨ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਗਿਆਨ ਧਿਆਨ ਪੂਰਨ ਪਰਮੇਸੁਰ, ਹਰਿ ਹਰਿ ਕਥਾ ਨਿਤ ਸੁਣੀਐ ਰਾਮ॥
ਅਨਹਦ ਚੋਜ ਭਗਤ ਭਵ ਭੰਜਨ, ਅਨਹਦ ਵਾਜੇ ਧੁਨੀਐ ਰਾਮ॥ [੭੮੩-ਸੂਹੀ ਮ : ੫]

**ਚਉਥਾ ਅਰਥ**— ਹੇ ਅਕਾਲ ਪੁਰਖ! [ਤੇਜ] = ਅਗਨੀ ਦੇ ਵਿੱਚ, ਤੂੰ ਹੀ ਅਗਨਿ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਏਕੁ ਅਚਾਰੁ ਰੰਗੁ ਇਕੁ ਰੂਪੁ॥ ਪਉਣ ਪਾਣੀ ਅਗਨੀ ਅਸਰੂਪੁ॥
ਏਕੋ ਭਵਰੁ ਭਵੈ ਤਿਹੁ ਲੋਇ॥ ਏਕੋ ਬੂਝੈ ਸੂਝੈ ਪਤਿ ਹੋਇ॥
[੯੩੦-ਰਾਮਕਲੀ ਮ:੧]

**ਪੰਜਵਾਂ ਅਰਥ**— ਹੇ ਅਕਾਲ ਪੁਰਖ! [ਤੇਜੇ] = ਤੇਜੱਸ੍ਵੀਆਂ ਵਿੱਚ, ਇੱਕ ਤੂੰ ਹੀ ਵੱਡਾ [ਤੇਜ] = ਤੇਜੱਸ੍ਵੀ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ, ਦਾਤਨ ਸਿਰਿ ਦਾਤਾ॥
ਤੇਜਨ ਮਹਿ ਤੇਜਵੰਸੀ ਕਹਿਅਹਿ, ਰਸੀਅਨ ਮਹਿ ਰਾਤਾ॥ [੫੦੭-ਗੂਜਰੀ ਮ:੫]

**ਛੇਵਾਂ ਅਰਥ**—ਹੇ ਅਕਾਲ ਪੁਰਖ! [ਤੇਜ] = ਦਿਨ ਵਿਖੇ, ਦਿਨ ਸਰੂਪ ਵੀ ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਆਪੇ ਦਿਨਸੁ ਆਪੇ ਹੀ ਰੈਣੀ॥ ਆਪਿ ਪਤੀਜੈ ਗੁਰ ਕੀ ਬੈਣੀ॥
ਆਦਿ ਜੁਗਾਦਿ ਅਨਾਹਦਿ ਅਨਦਿਨੁ, ਘਟਿ ਘਟਿ ਸਬਦੁ ਰਜਾਈ ਹੇ॥ [੧੦੨੦-ਮਾਰੂ ਮ:੧]

# ਨਮੋ ਬ੍ਰਿੰਦ ਬ੍ਰਿੰਦੇ

[ ਪਦ ਅਰਥ—ਬ੍ਰਿੰਦ. ਸੰ. ਵ੍ਰਿੰਦ. ਸੰਗਯਾ- ਸਮੁਦਾਇ. ਸਮੂੰਹ. ਝੁੰਡ. ਜੱਥਾ. (੨) ਸੰ. ਵ੍ਰਿੱਧ. ਧਾਤੂ- ਵਧਣਾ. ਅਧਿਕ ਹੋਣਾ. ਚਮਕਣਾ. ਵਿਸ਼ੇਸ਼ਣ-ਵਧਿਆ ਹੋਇਆ. ਫੈਲਾਵ-ਵਾਲਾ. ਵੱਡਾ (੩) ਸੰ. ਵਿਦ. ਧਾਤੂ-ਸਮਝਣਾ. ਜਾਨਣਾ. (੪) ਬ੍ਰਿੰਦ. ਅਰਬੀ. ਵਿਰਦ. ਸੰਗਯਾ ਨਿਤ ਕਰਮ. ਜਪ ਆਦਿ, ਧਰਮ ਦੇ ਨਿਤ ਕਰਮ. ਭਾਵ ਅਰਥ-ਧਰਮ। ]

**ਅਰਥ**—ਹੇ ਅਕਾਲ ਪੁਰਖ! [ਬ੍ਰਿੰਦ] = ਸਮੂੰਹ (ਝੁੰਡਾ) ਵਿਖੇ, ਤੂੰਹੀ [ਬ੍ਰਿੰਦ] = ਸਮੂੰਹ (ਝੁੰਡ) ਸਰੂਪ ਹੋ ਰਿਹਾ ਹੈਂ।

[ ਭਾਵ— ਇਹ ਕਿ ਜੋ ਵੀ, ਭਿੰਨ ਭਿੰਨ ਸਮੂੰਹ ਹਨ-ਇਸਤ੍ਰੀ ਸਮੂੰਹ, ਪੁਰਸ਼ ਸਮੂੰਹ, ਦੇਵ ਸਮੂੰਹ, ਦੈਂਤ ਸਮੂੰਹ, ਬਨਸਪਤੀ ਸਮੂੰਹ, ਆਦਿ, ਇਹ ਸਭ, ਪ੍ਰਭੂ ਦੇ ਹੀ ਰੂਪ ਧਾਰਨ ਕੀਤੇ ਹੋਏ ਹਨ। ]

**ਯਥਾ**— ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪੁ॥
ਸਿਮਰਿ ਸਿਮਰਿ ਸਿਮਰਿ ਜਨ ਸੋਇ॥ ਨਾਨਕ ਕਰਮਿ ਪਰਾਪਤਿ ਹੋਇ॥ [੭੨੪-ਤਿਲੰਗ ਮ:੫]

**ਯਥਾ**— ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ॥
ਕਬੀਰੁ ਪੂੰਗਰਾ ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ॥[੧੩੪੯-ਪ੍ਰਭਾਤੀ ਬਾਣੀ ਕਬੀਰ ਜੀ]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ [ਬ੍ਰਿੰਦ-ਵ੍ਰਿੱਧ] ਬਹੁਤੇ ਤੋਂ ਵੀ [ਬ੍ਰਿੰਦ-ਵ੍ਰਿਧ] = ਬਹੁਤੇ ਫੈਲਾਵ ਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ, ਕਿ ਪ੍ਰਮੇਸ਼ੁਰ ਬਹੁਤੇ ਵਿਸਥਾਰ ਵਾਲਿਆਂ ਤੋਂ ਵੀ, ਬਹੁਤੇ ਵਿਸਥਾਰ ਵਾਲਾ ਹੈ, ਯਾਨੇ ਬਹੁਤੇ ਸਾਜੋ ਸਾਮਾਨ ਵਾਲਾ ਹੈ, ਅਤੇ ਬਹੁਤੀ ਵਿਆਪਕਤਾ ਵਾਲੇ, ਅਕਾਸ਼ ਆਦਿਕ ਤੋਂ ਵੀ, ਉਹ ਬਹੁਤੇ ਵਿਸਥਾਰ ਵਿੱਚ, ਵਿਆਪਕਤਾ ਵਾਲਾ ਹੈ, ਕਿਉਂਕਿ ਨਿਰਪੇਖਸ਼ ਵਿਆਪਕ ਹੈ, ਅਤੇ ਉਚਿਆਈ ਵਿੱਚ, ਵੀ ਉੱਚੇ ਤੋਂ ਉੱਚਾ, ਅਤੇ ਵੱਡੇ ਤੋਂ ਵੱਡਾ, ਸ਼੍ਰੇਸ਼ਟਾਂ ਵਿੱਚੋਂ ਸ਼੍ਰੇਸ਼ਟ ਹੈ। ]

**ਯਥਾ**— ਬਹੁਤੋ ਬਹੁਤੁ ਵਖਾਣੀਐ, ਊਚੋ ਊਚਾ ਥਾਉ॥
ਵਰਨਾ ਚਿਹਨਾ ਬਾਹਰਾ, ਕੀਮਤਿ ਕਹਿ ਨ ਸਕਾਉ॥ [੪੪-ਸ੍ਰੀ ਰਾਗ ਮ:੫]

**ਯਥਾ ਹੋਰ**—ਹਰਿ ਤੁਮ ਵਡ ਵਡੇ, ਵਡੇ ਵਡ ਊਚੇ, ਸਭ ਊਪਰਿ, ਵਡੇ ਵਡੌਨਾ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ, ਹਰਿ ਧਿਆਇ ਹਰੇ ਤੇ ਹੋਨਾ॥
[੧੩੧੫-ਕਾਨੜਾ ਵਾਰ ਪਉੜੀ-੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ [ਬ੍ਰਿੰਦ] = ਸਮੂੰਹ ਦੇ ਹਿਰਦਿਆਂ ਦੀ, ਹਰ ਵਿਥਿਆ ਨੂੰ [ਬ੍ਰਿੰਦੇ] = ਜਾਨਣੇ ਵਾਲਾ ਹੈਂ।

**ਯਥਾ**— ਭੂਤ ਭਵਿਖ ਭਵਾਨ ਕਹਾਨੀ॥ ਘਟ ਘਟ ਕੇ ਪਟ ਪਟ ਜਾਨੀ॥
[ਅਕਾਲ ਉਸਤਤਿ ਛੰਦ ਨੰ:-੭]

**ਯਥਾ ਹੋਰ**—ਹਸਤ ਕੀਟ ਕੇ ਬੀਚ ਸਮਾਨਾ॥ ਰਾਵ ਰੰਕ ਜਿਹ ਇਕ ਸਰ ਜਾਨਾ॥
ਅਦ੍ਵੈ ਅਲਖ ਪੁਰਖ ਅਬਿਗਾਮੀ॥ ਸਭ ਘਟ ਘਟ ਕੇ ਅੰਤਰਜਾਮੀ॥
[ਅਕਾਲ ਉਸਤਤਿ ਛੰਦ ਨੰ:-੨]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਬ੍ਰਿੰਦ] = ਸਮੂੰਹ ਨੂੰ [ਬ੍ਰਿੰਦੇ] = ਪ੍ਰਕਾਸ਼ਣੇ ਵਾਲਾ ਹੈਂ, ਕਿਉਂਕਿ ਤੂੰ ਹੀ ਸਭ ਨੂੰ ਗਿਆਨ ਦੀ ਰੌਸ਼ਨੀ ਦੇ ਰਿਹਾ ਹੈਂ, ਤੇਰੀ ਹੀ ਜੋਤਿ ਦੇ ਨਾਲ, ਸਰਬ ਦੇ ਹਿਰਦਿਆਂ ਵਿੱਚ ਸੋਚ ਸਮਝ ਤੇ ਸੂਝ-ਬੂਝ ਦੀ, ਪ੍ਰਾਪਤੀ ਹੋ ਰਹੀ ਹੈ।

**ਯਥਾ—** ਹੁਕਮੀ ਸ੍ਰਿਸਟਿ ਸਾਜੀਅਨੁ, ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰ ਸਬਦੁ ਸੁਣਾਇਆ॥ [੫੦੯ ਗੂਜਰੀ ਵਾਰ ਪਉੜੀ-੨]

**ਯਥਾ ਹੋਰ—** ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ॥
[੬੬੩-ਧਨਾਸਰੀ ਮ:੧]

**ਯਥਾ ਹੋਰ—** ਆਦਿ ਪੁਰਖ ਅਬਿਗਤ ਅਬਿਨਾਸੀ॥ ਲੋਕ ਚਤਰ ਦਸ ਜੋਤਿ ਪ੍ਰਕਾਸੀ॥
[ਅਕਾਲ ਉਸਤਤਿ ਛੰਦ ਨੰ:-੧]

**ਪੰਜਵਾ ਅਰਥ—** ਹੇ ਅਕਾਲ ਪੁਰਖ! [ਬ੍ਰਿੰਦ-ਵਿਰਦ] = ਧਰਮ ਵਿੱਚ, [ਬ੍ਰਿੰਦੇ = ਵਿਰਦ] = ਧਰਮ ਸਰੂਪ ਵੀ ਤੂੰ ਹੀ ਹੈਂ, ਕਿਉਂਕਿ ਤੂੰ ਹੀ ਧਰਮ ਸਰੂਪ ਹੋ ਕੇ, ਸਰਬ ਨੂੰ ਧਾਰਨ ਕਰ ਰਿਹਾ ਹੈਂ, ਤੇਰੇ ਆਸਰੇ ਹੀ, ਸਭ ਕੁਝ ਟਿਕਿਆ ਹੋਇਆ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ, ਹਰਿ ਆਪੇ ਦੇਇ ਆਧਾਰੁ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ, ਹਰਿ ਸਿਉ ਲਾਗਾ ਪਿਆਰੁ॥ [੧੨੭੬-ਮਲਾਰ ਮ:੩]

## ਨਮੋ ਬੀਜ ਬੀਜੇ॥ ੧੮੫॥

{ **ਪਦ ਅਰਥ—** ਬੀਜ. ਸੰ. ਸੰਗਯਾ-ਬੀ. ਤੁਖਮ. (੨) ਮੂਲ ਕਾਰਨ. (੩) ਜੜ. ਮੂਲ- (੪) ਭਾਵਅਰਥ- ਸੂਖਸ਼ਮ। }

**ਅਰਥ—** ਹੇ ਅਕਾਲ ਪੁਰਖ! ਤੂੰ [ਬੀਜ] = ਕਾਰਣਾਂ ਵਿੱਚ, [ਬੀਜੇ] = ਕਾਰਨ ਸਰੂਪ ਵੀ ਤੂੰ ਹੀ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ—** ਇਹ, ਕਿ ਪ੍ਰਮੇਸ਼ੂਰ ਦੀ ਹੀ, ਕਾਰਨ ਸ਼ਕਤੀ, ਸਰਬ ਕਾਰਨਾਂ ਵਿੱਚ, ਕੰਮ ਕਰਦੀ ਹੈ, ਇਸੇ ਕਰਕੇ, ਸਰਬ ਦਾ, ਕਾਰਨ ਸਰੂਪ ਵੀ, ਓਹੀ, ਹੈ। }

**ਯਥਾ—** ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ॥
ਨਾਨਕ ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ॥ [੨੭੬-ਗਉੜੀ ਸੁਖਮਨੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਬੀਜ] = ਕਾਰਨਾਂ ਦਾ ਵੀ [ਬੀਜ] = ਕਾਰਨ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

{ **ਭਾਵ—** ਇਹ, ਕਿ ਸ੍ਰਿਸ਼ਟੀ ਦੇ ਕਾਰਣ ਰੂਪ, ਪੰਜ ਤੱਤ ਆਦਿਕ, ਸਾਰਿਆਂ ਕਾਰਨਾਂ ਨੂੰ ਪ੍ਰਮੇਸ਼ੂਰ ਆਪ ਹੀ ਰਚਦਾ ਹੈ, ਇਸ ਕਰਕੇ ਕਾਰਨਾਂ ਦਾ ਵੀ ਕਾਰਨ ਹੈ। }

**ਯਥਾ—** ਆਪੇ ਕਾਰਣੁ ਕਰਤਾ ਕਰੇ, ਸ੍ਰਿਸਟਿ ਦੇਖੈ ਆਪਿ, ਉਪਾਇ॥
ਸਭ ਏਕੋ ਇਕੁ ਵਰਤਦਾ, ਅਲਖੁ ਨ ਲਖਿਆ ਜਾਇ॥ [੩੭-ਸ੍ਰੀ ਰਾਗ ਮ:੩]

## { ਵਿਸ਼ੇਸ਼ ਵਿਚਾਰ}

ਕਿਸੇ ਚੀਜ ਦਾ ਬੀਜ, ਬੀਜਣ ਨਾਲ, ਜੋ ਬੀਜ ਦੇ ਵਿੱਚ, ਵਾਧਾ ਕਰਨ ਦੀ ਸ਼ਕਤੀ ਹੈ, ਓਹੁ ਬੀਜ ਸ਼ਕਤੀ ਹੀ, ਵਾਧੇ ਦਾ ਕਾਰਨ ਹੈ, ਅਤੇ ਪ੍ਰਮੇਸ਼ੂਰ, ਵਾਧਾ ਕਰਨ ਵਾਲੀ, ਉਸ ਸ਼ਕਤੀ ਨੂੰ ਵੀ, ਪੈਦਾ ਕਰਨ ਵਾਲਾ ਹੈ, ਇਸੀ ਪ੍ਰਕਾਰ, ਸੰਸਾਰ ਦੇ ਕਾਰਨ, ਪੰਜ ਤੱਤ ਹਨ, ਤੇ ਉਨ੍ਹਾਂ ਦਾ ਕਾਰਨ, ਪੰਜ ਤਨ ਮਾਤ੍ਰਾ, ਤੇ ਮਾਤ੍ਰਾ ਦਾ, ਤ੍ਰਿਧਾ ਹੰਕਾਰ, ਅਤੇ ਉਸਦਾ ਕਾਰਨ ਹੈ, ਮਹਤੱਤ੍ਵ, ਮਹਤੱਤ੍ਵ ਦਾ ਕਾਰਨ ਹੈ, ਈਸ਼੍ਵਰ ਦਾ ਸੰਕਲਪ, ਕਿ ਮੈ, ਇਕ ਤੋਂ ਅਨੇਕ ਰੂਪ ਹੋ ਜਾਂਵਾਂ, ਅਤੇ ਸੰਕਲਪ ਦਾ ਕਾਰਨ, ਸਾਖਯਾਤ ਪਾਰਬ੍ਰਹਮ ਹੈ, ਸੋ ਇਸ ਕਰਕੇ, ਸਰਬ ਕਾਰਨਾਂ ਦਾ ਮੂਲ ਕਾਰਨ, ਪਰਮਾਤਮਾ ਹੀ ਹੈ, ਕਿਉਂਕਿ ਕਾਰਨ ਵਿੱਚ, ਕਾਰਜ ਨੂੰ ਉੱਤਪੰਨ ਕਰਨ ਦੀ, ਜੋ ਕਾਰਨ ਸ਼ਕਤੀ ਹੈ, ਉਸਨੂੰ ਵੀ ਪ੍ਰਮੇਸ਼ੂਰ ਨੇ ਹੀ, ਪੈਦਾ ਕੀਤਾ ਹੈ।

**ਯਥਾ—** ਆਪਿ ਕਰਤਾ ਆਪਿ ਭੁਗਤਾ, ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ, ਜਿਨੀ ਹਰਿ ਰਸੁ ਪੀਆ॥ [੮੪੬-ਬਿਲਾਵਲੁ ਮ:੫]

**ਤੀਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਦਾਤਾਰ ਰੂਪ ਹੋ ਕੇ, ਪੁੰਨ ਦੇ ਬੀਜ ਨੂੰ, ਬੀਜਦਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ—**ਇਹ, ਕਿ ਪ੍ਰਮੇਸ਼ੂਰ ਆਪ ਹੀ, ਦਾਨ ਪੁੰਨ ਦੇ ਬੀਜ ਨੂੰ, ਬੀਜ ਕੇ, ਪੁੰਨੀ ਸਰੂਪ ਹੋ ਰਿਹਾ ਹੈ। }

**ਯਥਾ—**ਆਪੇ ਪੁੰਨੁ ਸਭੁ ਆਪਿ ਕਰਾਏ, ਆਪਿ ਅਲਿਪਤੁ ਵਰਤੀਜੈ॥
ਆਪੇ ਸੁਖੁ ਦੁਖੁ ਦੇਵੈ ਕਰਤਾ, ਆਪੇ ਬਖਸ ਕਰੀਜੈ॥ [੫੫੧-ਬਿਹਾਗੜਾ ਵਾਰ ਪਉੜੀ-੮]

**ਯਥਾ ਹੋਰ—**ਆਪਿ ਦਇਆਲੁ ਹੋਇ ਭਉ ਖੰਡਨੁ, ਆਪਿ ਕਰੈ ਸਭੁ ਦਾਨੁ॥
ਜਿਸਨੋ ਗੁਰਮੁਖਿ ਆਪਿ ਬੁਝਾਏ, ਸੋ ਸਦਹੀ ਦਰਗਹਿ ਪਾਏ ਮਾਨੁ॥
[੫੫੪-ਬਿਹਾਗੜਾ ਵਾਰ ਪਉੜੀ-੧੪]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ [ਬੀਜ] = ਸੂਖਸ਼ਮ ਤੋਂ ਵੀ [ਬੀਜ] = ਸੂਖਸ਼ਮ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ **ਭਾਵ—**ਇਹ, ਕਿ ਪ੍ਰਮੇਸ਼ੂਰ, ਬੀਜ ਵਤ, ਸੂਖਮ ਤੋਂ ਵੀ, ਸੂਖਮ ਹੈ, ਕਿਉਂਕਿ ਜੋ ਅਣੂ ਪ੍ਰਮਾਣੂ ਆਦਿ, ਸੂਖਸ਼ਮ ਵਸਤੂਆਂ ਹਨ, ਪਾਰਬ੍ਰਹਮ, ਉਨ੍ਹਾਂ ਤੋਂ ਵੀ, ਸੂਖਮ ਹੈ। }

**ਯਥਾ—**ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦਿ ਭ੍ਰਮੁ ਕਟੀਐ, ਅਚਿੰਤੁ ਵਸੈ ਮਨਿ ਆਇ॥ [੭੫੬-ਸੂਹੀ ਮ:੩]

## ਨਮੋ ਰਾਜਸੰ ਤਾਮਸੰ ਸਾਂਤ ਰੂਪੇ॥

{ **ਪਦ ਅਰਥ—** ਰਾਜਸੰ. ਸੰ. ਰਜੋ ਗੁਣ. ਸੰਗਯਾ-ਮਾਇਆ ਦੇ ਤਿੰਨਾਂ ਗੁਣਾਂ ਵਿਚੋਂ, ਇਕ ਗੁਣ, ਜੋ ਮੋਹ ਅਹੰਕਾਰ, ਅਤੇ ਚੰਗੇ ਭੋਗਾਂ ਦੀਆਂ ਖਾਹਸ਼ਾਂ ਦਾ ਕਾਰਨ ਹੈ.॥ ਤਾਮਸੰ. ਸੰ. ਤਮੋ ਗੁਣ. ਸੰਗਯਾ-ਜੋ ਅੱਗਯਾਨਤਾ, ਕ੍ਰੋਧ, ਨੀਦ, ਆਲਸ, ਜੱੜਤਾ, ਅਤੇ ਮਨ ਦੇ ਅੰਧੇਰੇ ਦਾ ਕਾਰਨ ਹੈ, ਇਸ ਤਰ੍ਹਾਂ ਦੀ ਮਾਨਸਿਕ ਬ੍ਰਿਤੀ ਤਮੋ ਗੁਣ ਦਾ ਹੀ ਪ੍ਰਣਾਮ ਹੈ.॥ ਸਾਂਤ. ਸੰ. ਸਤੋਗੁਣ. ਸੰਗਯਾ-ਜੋ ਸਾਂਤੀ, ਮਨ ਵਿੱਚ ਖਿੜਾਵਟ, ਟਿਕਾਅ, ਧੀਰਜਤਾ, ਸੰਤੋਖ ਆਦਿ ਬ੍ਰਿਤੀਆਂ ਦਾ ਕਾਰਨ ਹੈ, ਕਿਉਂਕਿ ਇਹ ਸਤੋਗੁਣ ਦਾ ਹੀ, ਪ੍ਰਣਾਮ ਹਨ. ਇਹ ਉਪ੍ਰੋਕਤ ਤਿੰਨੇ ਹੀ ਗੁਣ, ਮਾਇਆ ਦਾ ਸਰੂਪ ਹਨ.। }

**ਯਥਾ—** ਰਜ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰੁ ਚੀਨੈ, ਤਿਨਹੀ ਪਰਮ ਪਦੁ ਪਾਇਆ॥[੧੧੨੩-ਕੇਦਾਰਾ ਬਾਣੀ ਕਬੀਰ ਜੀ]

**ਅਰਥ—** ਹੇ ਅਕਾਲ ਪੁਰਖ! ਤੂੰ ਹੀ [ਰਾਜਸੰ] = ਰਜੋ ਗੁਣ, [ਤਾਮਸੰ] = ਤਮੋਗੁਣ, ਅਤੇ [ਸਾਂਤ] = ਸਤੋਗੁਣ [ਰੂਪੇ] = ਸਰੂਪ ਹੈਂ, ਕਿਉਂਕਿ ਤ੍ਰਿਗਣ ਸਰੂਪ ਵੀ, ਤੂੰ ਆਪ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਨਮੋ ਰਾਜਸੰ ਸਾਤਕੰ ਤਾਮਸੇਯੰ॥ ਨਮੋ ਨਿਰਬਿਕਾਰੰ ਨਮੋ ਨਿਰਜੁਰੇਯੰ॥
[ਬਚਿਤ੍ਰ ਨਾਟਕ ਛੰਦ ਨੰ-੮੫]

**ਯਥਾ ਹੋਰ—** ਰਵਿਸ ਤੁਯੰ॥ ਸਸਿਸ ਤੁਯੰ॥ ਰਜਸ ਤੁਯੰ॥ ਤਮਸ ਤੁਯੰ॥ ਧਨਸ ਤੁਯੰ॥
ਮਨਸ ਤੁਯੰ॥ ਬ੍ਰਿਛਸ ਤੁਯੰ॥ ਬਨਸ ਤੁਯੰ॥ [ਗਿਆਨ ਪ੍ਰਬੋਧ-ਛੰਦ ਨੰ-੭੦-੭੧]

**ਦੂਜਾ ਅਰਥ—**ਹੇ ਅਕਾਲ ਪੁਰਖ! ਤੂੰ ਹੀ ਅਨੇਕ ਪ੍ਰਕਾਰ ਨਾਲ ਰਾਜਸੀ, ਤਾਮਸੀ, ਅਤੇ ਸਾਂਤਵਿਕੀ ਬ੍ਰਿਤੀ ਵਾਲੇ ਸਰੂਪ ਨੂੰ, ਧਾਰਨ ਕਰ ਰਿਹਾ ਹੈਂ, ਕਿਉਂਕਿ ਤ੍ਰਿਗਣੀ ਬ੍ਰਿਤੀ ਵਾਲਾ ਵੀ, ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਕਹੂੰ ਰਾਜਸੀ ਸਾਤਕੀ ਤਾਮਸੀ ਹੋ॥ ਕਹੂੰ ਜੋਗ ਬਿੱਦਯਾ ਧਰੇ ਤਾਪਸੀ ਹੋ॥
ਕਹੂੰ ਰੋਗ ਹਰਤਾ, ਕਹੂੰ ਜੋਗ ਜੁਗਤੰ॥ ਕਹੂੰ ਭੂਮ ਕੀ ਭੁਗਤ ਮੈ ਭਰਮ ਭੁਗਤੰ॥
[ਅਕਾਲ ਉਸਤਤਿ ਛੰਦ ਨੰ-੧੧੦]

ਯਥਾ ਹੋਰ— ਕਹੂੰ ਰਾਜਸੰ ਤਾਮਸੰ ਸਾਤਕੇਯੰ॥ ਕਹੂੰ ਨਾਰ ਕੋ ਰੂਪ ਧਾਰੇ ਨਰੇਯੰ॥
ਕਹੂੰ ਦੇਵੀਅੰ ਦੇਵਤੰ, ਦਈਤ ਰੂਪੰ॥ ਕਹੂੰ ਰੂਪ ਅਨੇਕ ਧਾਰੇ ਅਨੂਪੰ॥
[ਬਚਿਤ੍ਰ ਨਾਟਕ ਛੰਦ ਨੰ-੧੧]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਰਜੋ ਗੁਣੀ ਬ੍ਰਹਮਾ, ਤਮੋ ਗੁਣੀ ਸ਼ਿਵਜੀ, ਅਤੇ ਸਤੋਗੁਣੀ ਵਿਸ਼ਨੂੰ ਦੇ ਸਰੂਪ ਨੂੰ, ਧਾਰਨ ਕੀਤਾ ਹੋਇਆ ਹੈ, ਕਿਉਂਕਿ ਤੂੰ ਹੀ ਤਿੰਨੇ ਪ੍ਰਧਾਨ ਦੇਵਤਿਆਂ ਦੇ ਸਰੂਪ ਨੂੰ ਧਾਰਨ ਕਰ ਰਿਹਾ ਹੈਂ।

ਯਥਾ—ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ, ਆਪੇ ਕਰਤਾ ਕਾਰੀ॥
ਕਾਇਆ ਸੋਧਿ ਤਰੈ ਭਵ ਸਾਗਰੁ, ਆਤਮ ਤਤੁ ਵੀਚਾਰੀ॥ [੯੦੮-ਰਾਮਕਲੀ ਮ:੧]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ, ਰਜੋ[1], ਤਮੋ, ਸਤੋ ਗੁਣ ਦੇ ਸਰੂਪ, ਬ੍ਰਹਮਾ, ਸ਼ਿਵਜੀ, ਅਤੇ ਵਿਸ਼ਨੂੰ ਨੂੰ ਰਚਣਵਾਲਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ, ਸਿਰਿ ਧੰਧੈ ਲਾਇਆ॥
ਮਾਇਆ ਕਾ ਮੂਲੁ ਰਚਾਇਓਨੁ, ਤੁਰੀਆ ਸੁਖੁ ਪਾਇਆ॥ [੫੦੯-ਗੂਜਰੀ ਵਾਰ ਪਉੜੀ-੨]

ਯਥਾ ਹੋਰ— ਹਰਿ ਆਗਿਆ ਹੋਏ ਬੇਦ, ਪਾਪੁ ਪੁੰਨੁ ਵੀਚਾਰਿਆ॥
ਬ੍ਰਹਮਾ ਬਿਸਨੁ ਮਹੇਸੁ, ਤ੍ਰੈ ਗੁਣ ਬਿਸਥਾਰਿਆ॥ [੧੦੯੪-ਮਾਰੂ ਵਾਰ ਪਉੜੀ-੧]

ਯਥਾ ਹੋਰ— ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ, ਹੁਕਮਿ ਕਮਾਵਨਿ ਕਾਰਾ॥
[੯੪੮-ਰਾਮਕਲੀ ਵਾਰ ਪਉੜੀ-੪]

**ਪੰਜਵਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਰਜੋ, ਤਮੋ, ਅਤੇ ਸਤੋ ਗੁਣ ਦੇ ਸਰੂਪ ਨੂੰ, ਰਚਣਾ ਕੀਤਾ ਹੈ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਤੁਧੁ ਆਪੇ ਜਗਤੁ ਉਪਾਇਕੈ, ਆਪਿ ਖੇਲੁ ਰਚਾਇਆ॥
ਤ੍ਰੈਗੁਣ ਆਪਿ ਸਿਰਜਿਆ, ਮਾਇਆ ਮੋਹੁ ਵਧਾਇਆ॥ [੬੪੩-ਸੋਰਠ ਵਾਰ ਪਉੜੀ-੩]

## ਨਮੋ ਪਰਮ ਤੱਤੰ ਅਤੱਤੰ ਸਰੂਪੇ॥

[ **ਪਦ ਅਰਥ**— ਪਰਮ ਤਤੰ. ਸੰ. ਪਰਮਤਤ੍ਵ. ਸੰਗਯਾ-ਪਾਰਬ੍ਰਹਮ. ਆਤਮ ਗਿਆਨ. (੨) ਈਸ੍ਵਰ. (੩) ਚੇਤਨ ਬ੍ਰਹਮ ਸਰੂਪ.॥ ਅਤਤੰ. ਸੰਗਯਾ-ਪ੍ਰਪੰਚ. ਜਗਤ. ਜਿਸਦੀ ਵਾਸਤ੍ਵਿਕ ਸੱਤਾ, ਪਰਮਤਤ੍ਵ ਤੋਂ ਭਿੰਨ ਨਹੀ, ਅਰਥਾਤ ਅਧਯੱਸਤ ਰੂਪ ਜਗਤ. (੨) ਜੀਵ. (੩) ਅਨਾਤਮਾ (੪) ਮਾਇਆ (੫) ਅਗਯਾਨ. (੬). ਅਸਾਰ। ]

**ਅਰਥ**— ਹੇ ਅਕਾਲ ਪੁਰਖ! ਤੂੰ ਹੀ [ਪਰਮਤਤੰ] = ਈਸ੍ਵਰ, ਅਤੇ [ਅਤਤੰ] = ਜੀਵ ਸਰੂਪ ਹੋ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

---

੧. ਇਨ੍ਹਾਂ ਤਿੰਨਾਂ ਦੇਵਤਿਆਂ ਨੂੰ, ਤਿੰਨਾਂ ਗੁਣਾਂ ਦਾ ਸਰੂਪ, ਇਸ ਕਰਕੇ ਕਥਨ ਕਰਦੇ ਹਨ, ਕਿ ਇਨ੍ਹਾਂ ਨਾਲੋਂ ਵੱਧ, ਕਿਸੇ ਹੋਰ ਵਿੱਚ, ਇਹ ਗੁਣ, ਇਤਨੀ ਮਾਤ੍ਰਾ ਵਿੱਚ ਨਹੀਂ ਹਨ, ਕਿਉਂਕਿ ਇਨ੍ਹਾ ਦੇਵਤਿਆਂ ਵਿੱਚ, ਇਹ ਗੁਣ, ਪੂਰੀ ਤਰ੍ਹਾਂ ਪੂਰਨ ਮਾਤ੍ਰਾ ਵਿੱਚ, ਨਿਵਾਸ ਕਰਦੇ ਹਨ, ਇਸ ਲਈ, ਇਨ੍ਹਾਂ ਦੇਵਤਿਆਂ ਨੂੰ, ਗੁਣਾਂ ਦਾ, ਸਰੂਪ ਕਰਕੇ ਹੀ, ਵਰਨਨ ਕੀਤਾ ਹੈ,

**ਯਥਾ**—ਆਪੇ ਤੰਤੁ ਪਰਮ ਤੰਤੁ ਸਭੁ ਆਪੇ, ਆਪੇ ਠਾਕੁਰੁ ਦਾਸੁ ਭਇਆ॥

ਆਪੇ ਦਸ ਅਠ ਵਰਨ ਉਪਾਇਅਨੁ, ਆਪਿ ਬ੍ਰਹਮੁ ਆਪਿ ਰਾਜੁ ਲਇਆ॥

[੫੫੩-ਬਿਹਾਗੜਾ ਵਾਰ ਪਉੜੀ-੧੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਪਰਮ ਤਤੰ] = ਗਿਆਨ (ਚੈਤੰਨ) ਸਰੂਪ ਹੈਂ, ਅਤੇ ਤੂੰ ਹੀ [ਅਤਤੰ] = ਅਗਯਾਨ (ਮਾਇਆ) ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

{ ਭਾਵ—ਇਹ, ਕਿ ਪਾਰਬ੍ਰਹਮ ਹੀ, ਮਾਇਆ, ਅਤੇ ਈਸ਼੍ਵਰ ਸਰੂਪ ਹੋ ਰਿਹਾ ਹੈ, ਉਸ ਤੋਂ ਕੋਈ ਵੀ ਵਸਤੂ, ਵੱਖ ਨਹੀਂ ਹੈ। }

**ਯਥਾ**—ਆਪੇ ਸਿਵ ਸਕਤੀ ਸੰਜੋਗੀ॥ ਆਪਿ ਨਿਰਬਾਣੀ ਆਪੇ ਭੋਗੀ॥

ਜਤ ਕਤ ਪੇਖਉ, ਤਤ ਤਤ ਸੋਇ॥ ਤਿਸੁ ਬਿਨੁ ਦੂਜਾ, ਨਾਹੀ ਕੋਇ॥ [੧੧੫੦-ਭੈਰਉ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਜਿਸ ਪਰਮ ਤਤ ਨੂੰ, ਆਤਮ ਅਭਿੰਨ ਪਰਮਾਤਮਾ ਰੂਪ ਨਾਲ, ਮਹਾਵਾਕ ਕਥਨ ਕਰਦੇ ਹਨ, ਸੋ [ਅਤਤ] = ਜੀਵ ਦਾ ਮੂਲ ਸਰੂਪ, ਪਰਮਤਤ ਤੂੰ ਹੀ ਹੈਂ, ਕਿਉਂਕਿ ਸਰਬ ਜੀਵਾਂ ਦਾ ਮੂਲ, ਸਤ ਚਿਤ ਅਨੰਦ ਸਰੂਪ, ਜੋ ਪਰਮਤਤ ਰੂਪ, ਸਾਖਸ਼ੀ ਚੈਤੰਨ ਆਤਮਾ ਹੈ, ਸੋ ਸਰਬ ਦਾ, ਆਤਮ ਸਰੂਪ, ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਘਟਿ ਘਟਿ ਆਤਮ ਰਾਮੁ ਹੈ, ਪ੍ਰਭਿ ਖੇਲੁ ਕੀਓ ਰੰਗਿ ਰੀਤਿ॥

ਹਰਿ ਨਿਕਟਿ ਵਸੈ ਜਗਜੀਵਨਾ, ਪਰਗਾਸੁ ਕੀਓ ਗੁਰ ਮੀਤਿ॥

[੧੩੧੬-ਕਾਨੜਾ ਵਾਰ ਸਲੋਕ ਮ:੪]

**ਯਥਾ ਹੋਰ**—ਆਤਮ ਮਹਿ ਰਾਮੁ, ਰਾਮ ਮਹਿ ਆਤਮੁ, ਚੀਨਸਿ ਗੁਰ ਬੀਚਾਰਾ॥

ਅੰਮ੍ਰਿਤ ਬਾਣੀ ਸਬਦਿ ਪਛਾਣੀ, ਦੁਖ ਕਾਟੈ ਹਉ ਮਾਰਾ॥ [੧੧੫੩-ਭੈਰਉ ਮ:੧]

**ਯਥਾ ਹੋਰ**—ਅੰਤਰਿ ਰਤਨੁ ਪਦਾਰਥੁ ਮੇਰੈ, ਪਰਮ ਤਤੁ ਵੀਚਾਰੋ॥

ਜੰਤ ਭੇਖ ਤੂ ਸਫਲਿਓ ਦਾਤਾ, ਸਿਰਿ ਸਿਰਿ ਦੇਵਣਹਾਰੋ॥ [੭੬੪-ਸੂਹੀ ਮ:੧]

## ਨਮੋ ਜੋਗ ਜੋਗੇ॥

**ਅਰਥ**— ਹੇ ਅਕਾਲ ਪੁਰਖ! ਤੂੰ ਹੀ ਜੋਗੀਆਂ ਵਿੱਚ, ਜੋਗੀ ਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਹਰਿ ਆਪੇ ਜੋਗੀ, ਡੰਡਾਧਾਰੀ॥ ਹਰਿ ਆਪੇ ਰਵਿ ਰਹਿਆ ਬਨਵਾਰੀ॥

ਹਰਿ ਆਪੇ ਤਪੁ ਤਾਪੈ ਲਾਇ ਤਾਰੀ॥ [੧੬੫-ਗਉੜੀ ਮ:੪]

**ਯਥਾ ਹੋਰ**—ਆਪੇ ਜੋਗੀ ਜੁਗਤਿ ਜੁਗਾਹਾ॥ ਆਪੇ ਨਿਰਭਉ ਤਾੜੀ ਲਾਹਾ॥

ਆਪੇ ਹੀ ਆਪਿ ਆਪਿ ਵਰਤੈ, ਆਪੇ ਨਾਮਿ ਉਮਾਹਾ ਰਾਮ॥ [੬੯੯-ਜੈਤਸਰੀ ਮ:੪]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰਹੀ ਜੋਗੀਆਂ ਵਿੱਚ [ਜੋਗ] = ਜੁੜ ਰਿਹਾ ਹੈਂ, ਕਿਉਂਕਿ ਤੇਰੇ ਨਾਲ ਜੁੜਨ ਵਾਲੇ, ਜੋ ਸੰਤ ਭਗਤ ਹਨ, ਤੂੰ ਉਨ੍ਹਾਂ ਦੇ ਨਾਲ, ਰੱਚਿਆ ਹੋਇਆ ਹੈਂ।

**ਯਥਾ**—ਆਪੇ ਸਤਿ ਸਤਿ, ਸਤਿ ਸਾਚਾ॥ ਓਤਿ ਪੋਤਿ, ਭਗਤਨ ਸੰਗਿ ਰਾਚਾ॥

ਆਪੇ ਗੁਪਤੁ, ਆਪੇ ਹੈ ਪਰਗਟੁ, ਅਪਣਾ ਆਪੁ ਪਸਾਰਣਾ॥ [੧੦੭੭-ਮਾਰੂ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ [ਜੋਗ] = ਲਾਇਕ ਤੋਂ ਵੀ ਅਤੀਅੰਤ [ਜੋਗੇ] = ਲਾਇਕ ਹੈ, ਕਿਉਂਕਿ ਤੂੰ ਹਰ ਗੱਲ ਕਰਨ ਵਿੱਚ, ਸਮਰਥ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਸਾਝੀ ਗੁਰ ਨਾਲਿ ਬਹਾਲਿਆ, ਸਰਬ ਸੁਖ ਪਾਇਕ॥
ਮੈ ਨਾਲਹੁ ਕਦੇ ਨ ਵਿਛੁੜੈ, ਹਰਿ ਪਿਤਾ, ਸਭਨਾ ਗਲਾ ਲਾਇਕ॥
[੧੧੦੨-ਮਾਰੂ ਵਾਰ ਪਉੜੀ-੨੧]

**ਯਥਾ ਹੋਰ**— ਜਾਕੈ ਗ੍ਰਿਹਿ ਨਵਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥
ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭੁ ਸਭਨਾ ਗਲਾ ਜੋਗਾ ਜੀਉ॥ [੧੦੮-ਮਾਝ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਜੋ [ਜੋਗੇ] = ਯੋਗੀ (ਨਾਮ ਅਭਯਾਸੀ) ਤੇਰੇ ਵਿੱਚ [ਜੋਗ] = ਜੁੜੇ ਰਹਿੰਦੇ ਹਨ, ਅਰਥਾਤ ਜੋ ਤੇਰੇ ਧਿਆਨ ਵਿੱਚ ਜੁੜਦੇ ਹਨ, ਉਨ੍ਹਾਂ ਨੂੰ ਸਾਡੀ ਨਮਸਕਾਰ ਹੈ, ਅਤੇ ਸਾਰਾ ਜਗਤ ਵੀ ਉਨ੍ਹਾਂ ਨੂੰ ਨਮਸਕਾਰ ਕਰਦਾ ਹੈ।

**ਯਥਾ**— ਹਉ ਬਲਿਹਾਰੀ ਤਿਨ ਕਉ, ਜਿਨਿ ਧਿਆਇਆ ਹਰਿ ਨਿਰੰਕਾਰੁ॥
ਓਨਾ ਕੇ ਮੁਖ ਸਦ ਉਜਲੇ, ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ॥
[੯੧-ਸ੍ਰੀ ਰਾਗ ਵਾਰ ਸਲੋਕ ਮ:੩]

## ਨਮੋ ਗਿਆਨ ਗਿਆਨੇ॥

[ **ਪਦ ਅਰਥ**—ਗਿਆਨ. ਸੰ. ਸੰਗਯਾ- ਜਾਨਣਾ. ਬੋਧ. ਸਮਝ. ਇਲਮ. (੨) ਪਾਰਬ੍ਰਹਮ ਜੋ ਗਿਆਨ ਸਰੂਪ ਹੈ। ]

**ਅਰਥ**—ਹੇ ਅਕਾਲ ਪੁਰਖ! ਗਿਆਨ ਵਿਖੇ ਗਿਆਨ ਸਰੂਪ ਵੀ ਤੂੰ ਹੀ ਹੈਂ, ਕਿਉਂਕਿ ਹਰ ਪ੍ਰਕਾਰ ਦੇ ਗਿਆਨ ਵਿਖੇ, ਤੇਰੀ ਹੀ ਗਿਆਨ, (ਜਣਾਇਕ) ਸ਼ਕਤੀ, ਕੰਮ ਕਰਦੀ ਹੈ, ਇਸ ਕਰਕੇ ਗਿਆਨ ਸਰੂਪ ਵੀ, ਤੂੰ ਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਆਪੇ ਸਭਿ ਘਟਿ ਭੋਗਵੈ ਸੁਆਮੀ, ਆਪੇ ਹੀ ਸਭੁ ਅੰਜਨੁ॥
ਆਪਿ ਬਿਬੇਕ, ਆਪਿ ਸਭੁ ਬੇਤਾ, ਆਪੇ ਗੁਰਮੁਖਿ ਭੰਜਨ॥
[੫੫੨-ਬਿਹਾਗੜਾ ਵਾਰ, ਪਉੜੀ-੧੦]

**ਯਥਾ ਹੋਰ**— ਏਕੋ ਗਿਆਨੁ ਧਿਆਨੁ ਧੁਨਿ ਬਾਣੀ॥ ਏਕੁ ਨਿਰਾਲਮੁ ਅਕਥ ਕਹਾਣੀ॥
ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥ [੧੧੮੮-ਬਸੰਤੁ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਗਿਆਨ] = ਗਿਆਨੀਆਂ ਵਿੱਚੋਂ, ਵੱਡਾ, ਤੇ ਅਸਲੀ [ਗਿਆਨੇ] = ਗਿਆਨੀ ਹੈ, ਕਿਉਂਕਿ ਆਤਮ ਸਰੂਪ ਦੀ ਨਿਸ਼ਠਾ, ਅਤੇ ਭੂਤ ਭਵਿੱਖ ਦੀ, ਹਰ ਗੱਲ ਨੂੰ, ਤੂੰ ਜਾਨਣ ਵਾਲਾ ਹੈਂ, ਇਸ ਕਰਕੇ ਅਸਲੀ, ਤੇ ਪੂਰਨ ਗਿਆਨੀ, ਤੂੰ ਹੀ ਹੈਂ ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਨਾਮਨ ਮਹਿ, ਤੇਰੇ ਪ੍ਰਭ ਨਾਮਾ, ਗਿਆਨਨ ਮਹਿ ਗਿਆਨੀ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ, ਇਸਨਾਨਨ ਮਹਿ ਇਸਨਾਨੀ॥ [੫੦੭-ਗੂਜਰੀ ਮ:੫]

**ਯਥਾ ਹੋਰ**— ਕੀਮਤਿ ਕੋਇ ਨ ਜਾਣੈ ਦੂਜਾ॥ ਆਪੇ ਆਪਿ ਨਿਰੰਜਨ ਪੂਜਾ॥
ਆਪਿ ਸੁ ਗਿਆਨੀ ਆਪਿ ਧਿਆਨੀ, ਆਪਿ ਸਤਵੰਤਾ ਅਤਿ ਗਾੜਾ॥
[੧੦੮੧-ਮਾਰੂ ਮ:੫]

**ਯਥਾ**— ਗਿਆਨ ਹੂੰ ਕੇ ਗਿਆਤਾ ਮਹਾ ਬੁੱਧਤਾ ਕੇ ਦਾਤਾ ਦੇਵ, ਕਾਲਹੂੰ ਕੇ ਕਾਲ. ਮਹਾਕਾਲ ਹੂੰ ਕੇ ਕਾਲ ਹੈਂ॥
[ਅਕਾਲ ਉਸਤਤਿ ਛੰਦ ਨੰ:-੨੫੩]

**ਯਥਾ—** ਤੂ ਜਾਨੁ ਗਿਆਨੀ ਅੰਤਰਜਾਮੀ, ਆਪੇ ਕਾਰਣੁ ਕੀਨਾ॥
ਸੁਨਹੁ ਸਖੀ ਮਨੁਮੋਹਨਿ ਮੋਹਿਆ, ਤਨੁ ਮਨੁ ਅੰਮ੍ਰਿਤਿ ਭੀਨਾ॥ [੭੬੪-ਸੂਹੀ ਮ : ੧]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਪ੍ਰੋਖਸ਼ ਗਿਆਨ, ਅਤੇ ਅਪ੍ਰੋਖਸ਼ ਗਿਆਨ ਸਰੂਪ ਹੈਂ, ਕਿਉਂਕਿ ਭਗਤਾਂ ਦਾ, ਭਗਤੀ ਰਸ ਵਾਲਾ, ਪ੍ਰੋਖਸ਼ ਗਿਆਨ ਸਰੂਪ ਵੀ, ਅਤੇ ਤਤ੍ਵ ਗਿਆਨੀਆਂ ਦਾ, ਆਤਮ ਅਭਿੰਨ ਪਾਰਬ੍ਰਹਮ ਸਰੂਪ ਨਾਲ ਅਨੰਦ ਦਾਈ ਅਪ੍ਰੋਖਸ਼ ਗਿਆਨ ਸਰੂਪ ਵੀ, ਤੂੰ ਆਪ ਹੀ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—**ਅਹਿਨਿਸਿ ਨਿਰਮਲੁ ਥਾਨਿ ਸੁਥਾਨੁ॥ ਤੀਨ ਭਵਨ ਨਿਹਕੇਵਲ ਗਿਆਨੁ॥
ਸਾਚੇ ਗੁਰ ਤੇ ਹੁਕਮੁ ਪਛਾਨੁ॥ ਸਾਚਾ ਹਰਖੁ ਨਾਹੀ ਤਿਸੁ ਸੋਗੁ॥
ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ॥ ਪੰਚ ਸਮਾਈ ਸੁਖੀ ਸਭੁ ਲੋਗੁ॥ [੪੧੪-ਆਸਾ ਮ:੧]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ ਗਿਆਨ ਦੀਪਕ ਕਰਕੇ [ਗਿਆਨੇ] = ਜਾਨਿਆ ਜਾਂਦਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ—**ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥
ਸਚੁ ਬੂਝਣੁ ਆਣਿ ਜਲਾਈਐ॥ ਇਹੁ ਤੇਲੁ ਦੀਵਾ ਇਉ ਜਲੈ॥
ਕਰਿ ਚਾਨਣੁ ਸਾਹਿਬ ਤਉ ਮਿਲੈ॥ [੨੫-ਸਿਰੀ ਰਾਗੁ ਮ:੧]

**ਯਥਾ ਹੋਰ—** ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥
ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ, ਅਗਿਆਨੁ ਮਿਟੰਤੁ॥
[੭੯੧-ਸੂਹੀ ਵਾਰ ਸਲੋਕ ਮ:੧]

**ਯਥਾ ਹੋਰ—** ਜਿਸਨੋ ਲਾਇ ਲਏ ਸੋ ਲਾਗੈ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ॥
ਦੁਰਮਤਿ ਜਾਇ ਪਰਮ ਪਦੁ ਪਾਏ॥ ਗੁਰ ਪ੍ਰਸਾਦੀ ਨਾਮੁ ਧਿਆਏ॥ [੭੩੬-ਸੂਹੀ ਮ:੫]

## { ਗਿਆਨ ਉਪਰ ਵਿਸ਼ੇਸ਼ ਵਿਚਾਰ }

ਗਿਆਨ. ਸੰ. ਸੰਗਯਾ-ਹੈ, ਇਸਦਾ ਅਰਥ ਹੈ,- ਜਾਨਣਾ, ਬੋਧ, ਸਮਝ, ਇਲਮ.—ਅਸਲ ਵਿੱਚ, ਗਿਆਨ ਇਕ ਸ਼ਕਤੀ ਹੈ।

ਕਾਰਨ ਇਹ, ਕਿ-ਕਿਸੇ ਵੀ ਵਸਤੂ ਦਾ, ਜੋ ਪੂਰਨ ਗਿਆਨ ਹੋ ਜਾਣਾ ਹੈ,-ਇਹ ਉਸ ਵਸਤੂ ਦੀ, ਤਾਕਤ ਦੀ, ਵਰਤੋਂ ਦਾ, ਹੱਥ ਵਿੱਚ ਆ ਜਾਣਾ ਹੈ ਕਿਉਂਕਿ ਇਸ ਨਾਲ, ਵਸਤੂ ਦੇ ਵਰਤਨ ਦੇ, ਸਾਰੇ ਢੰਗ ਤਰੀਕੇ, ਮਿਲ ਜਾਂਦੇ ਹਨ.— ਜਿਵੇਂ ਕਿ-ਪ੍ਰਮਾਣੂ (ਐਟਮ-ATOM) ਦਾ ਪੂਰਨ ਗਿਆਨ ਹੋ ਜਾਣ ਤੋਂ ਬਾਅਦ, ਸਾਂਇਸ ਦਾਨ (ਖੋਜੀਆਂ) ਦੇ ਹੱਥ ਵਿੱਚ, ਇੱਕ ਬਹੁਤ ਵੱਡੀ ਤਾਕਤ, ਆ ਗਈ ਹੈ, ਜਦ ਕਿ ਇਸ ਦੇ, ਪੂਰਨ ਗਿਆਨ ਹੋਣ ਤੋਂ ਪਹਿਲੇ, ਇਹ ਬੇਕਾਰ ਜਿਹੀ ਚੀਜ ਸੀ.— ਇਸ ਲਈ ਵਸਤੂ ਦਾ, ਪੂਰਨ ਗਿਆਨ ਵੀ, ਇੱਕ ਬਹੁਤ ਵੱਡੀ ਤਾਕਤ ਹੈ, ਇਹ ਤਾਂ ਸੰਸਾਰਕ ਪਦਾਰਥਾਂ ਦੇ, ਗਿਆਨ ਦੀ ਗੱਲ ਹੈ।

ਪ੍ਰੰਤੂ ਜੋ ਆਤਮਪਦ (ਚੇਤਨ ਬ੍ਰਹਮ ਪਦ) ਹੈ, ਉਸਦਾ ਪੂਰਨ ਗਿਆਨ ਹੋ ਜਾਣਾ, ਇਹ-ਸੰਸਾਰਕ ਪਦਾਰਥਾਂ ਦੇ ਗਿਆਨ ਤੋਂ, ਕਿਤੇ ਜਿਆਦਾ, ਅਨੰਤ ਗੁਣਾ, ਤਾਕਤ ਵਾਲਾ ਹੈ.— ਜਿਵੇਂ ਕਿ ਆਤਮਾ ਦਾ ਸ੍ਰਵਣ, ਮੰਨਣ, ਅਤੇ ਨਿਧਿਆਸਨ ਕਰਨ ਤੋ ਬਾਅਦ-ਜਾਂ ਭਗਤੀ ਕਰਦਿਆਂ ਆਤਮਿਕ ਚਮਕਾਰੇ ਹੋਣ ਕਰਕੇ, ਯਾਨੇ ਭਜਨ ਕਰਦਿਆਂ, ਸ੍ਰੀਰ ਨੂੰ ਭੁਲਕੇ, ਅਫੁੱਰ ਅਵਸਥਾ ਵਿੱਚ, ਅਨੰਦ ਦੀ ਅਨਭੂਤੀ ਰੂਪ, ਚਮਤਕਾਰ ਹੋ ਜਾਣ ਤੋਂ ਬਾਅਦ, ਯਥਾ— ਭਉ ਬਿਨਸੈ ਪੂਰਨ ਹੋਇ ਆਸ॥ ਭਗਤਿ ਭਾਇ ਆਤਮ ਪਰਗਾਸ॥ [੨੮੮-ਸੁਖਮਨੀ ਅਸਟਪਦੀ-੧੯] ਤਦ ਪੂਰਨ ਤੌਰ ਨਾਲ, ਉਸ ਆਤਮਾ ਨੂੰ (ਗਿਆਤਾ) ਜਾਨਣ ਦੀ ਇੱਛਾ ਵਾਲਾ, (ਗਿਆਨ) = ਸਮਝ ਰੂਪ ਬ੍ਰਿਤੀ ਨੂੰ (ਗੇਯ) = ਜਾਨਣ ਯੋਗ, ਆਤਮਾ ਵਿੱਚ ਲਾਉਂਦਾ ਹੈ, ਤਦ ਉਸ ਵਿੱਚ, ਮਗਨ ਹੋ ਜਾਣ ਕਰਕੇ, ਇਕ ਸਮਾਂ ਐਸਾ ਆਉਂਦਾ

ਹੈ, ਕਿ ਗਿਆਤਾ, ਗਿਆਨ, ਅਤੇ ਗੇਯ ਦੀ, ਸੋਝੀ ਹੀ, ਨਹੀ ਰਹਿ ਜਾਂਦੀ, ਅਰਥਾਤ ਗਿਆਤਾ, ਗਿਆਨ, ਤੇ ਗੇਯ ਦੀ ਤ੍ਰਿਪੁਟੀ, ਟੁੱਟ ਜਾਂਦੀ ਹੈ, ਅਤੇ ਕੇਵਲ (ਗੇਯ) = ਜਾਨਣ ਯੋਗ, ਆਤਮ ਵਸਤੂ ਹੀ, ਬ੍ਰਹਮ ਸਰੂਪ ਨਾਲ, ਬਾਕੀ ਰਹਿ ਜਾਂਦੀ ਹੈ. ਯਥਾ-ਕਈ ਕੋਟਿ ਪ੍ਰਭ ਕਉ ਖੋਜੰਤੇ॥ ਆਤਮ ਮਹਿ ਪਾਰਬ੍ਰਹਮੁ ਲਹੰਤੇ॥ [੨੭੬-ਸੁਖਮਨੀ ਅਸਟਪਦੀ-੧੦] ਉਸ ਵਕਤ, ਆਤਮ ਰੂਪ, ਚੇਤਨ ਬ੍ਰਹਮ ਦੇ ਗਿਆਨ ਵਿੱਚ, ਮਗਨ ਹੋ ਜਾਣ ਕਰਕੇ, ਉਸਨੂੰ ਆਪਣੀ ਆਤਮਾ ਦਾ, ਚੇਤਨ ਬ੍ਰਹਮ ਦੇ ਨਾਲ, ਇਕਮਿਕ ਰੂਪ ਹੋਇਆ, ਅਪ੍ਰੋਖਸ਼ ਗਿਆਨ, ਹੋ ਜਾਂਦਾ ਹੈ. ਯਥਾ—ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮ॥ ਏਕਹਿ ਆਪਿ, ਨਹੀ ਕਛੁ ਭਰਮੁ॥ [੨੮੭-ਸੁਖਮਨੀ-ਅਸਟਪਦੀ-੧੮]—ਅਤੇ ਸਾਰੀ ਪ੍ਰਕ੍ਰਿਤੀ ਵੀ, ਉਸਦੇ ਹੱਥ ਵਿੱਚ ਆ ਜਾਂਦੀ ਹੈ, ਇਸ ਲਈ ਓਹੁ, ਪ੍ਰਮੇਸ਼੍ਰ ਜੈਸਾ ਹੀ, ਬਲ ਸ਼ਾਲੀ ਹੋ ਜਾਂਦਾ ਹੈ. ਯਥਾ— ਬ੍ਰਹਮ ਗਿਆਨੀ ਕਉ, ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ [੨੭੩-ਸੁਖਮਨੀ ਅਸਟਪਦੀ-੮] ਇਤਨੀ ਸ਼ਕਤੀ ਵਾਲਾ, ਹੋ ਜਾਣ ਕਰਕੇ, ਓਹੁ ਜੋ ਚਾਹੇ, ਸੰਕਲਪ ਮਾਤ੍ਰ ਨਾਲ ਕਰ ਸਕਦਾ ਹੈ, ਪ੍ਰੰਤੂ ਓਹੁ ਬ੍ਰਹਮੰਡ ਦਾ ਮਾਲਕ, ਬ੍ਰਹਮ ਸਰੂਪ ਹੋ ਜਾਣ ਕਰਕੇ, ਕਿਸੀ ਵੀ ਮ੍ਰਿਯਾਦਾ ਦੀ, ਉਲੰਘਣਾ ਨਹੀ ਕਰਦਾ, ਬਲਕਿ ਜੀਵਨ ਮੁਕਤਿ ਰੂਪ ਹੋਇਆ, ਅਨੰਦ ਮਈ ਜੀਵਨ ਨਾਲ, ਸੰਸਾਰ ਵਿੱਚ ਵਿੱਚਰਦਾ ਹੈ. ਕਿਉਂਕਿ ਉਸਨੇ, ਇਸ ਵਿਕਾਰ ਰੂਪ ਸੰਸਾਰ ਨੂੰ, ਪਾਰ ਕਰ ਲਿਆ ਹੈ, ਯਥਾ-ਇਹੁ ਸੰਸਾਰੁ ਬਿਕਾਰੁ ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ॥ ਜਿਸਹਿ ਜਗਾਇ ਪੀਆਵੈ ਇਹੁ ਰਸੁ, ਅਕਥ ਕਥਾ ਤਿਨ ਜਾਨੀ॥ [ਕੀਰਤਨ ਸੋਹਿਲਾ]॥- ਇਸ ਤਰ੍ਹਾਂ ਦਾ, ਇਹ ਆਤਮ ਗਿਆਨ ਹੀ, ਅਪ੍ਰੋਖਸ਼ ਬ੍ਰਹਮ ਗਿਆਨ ਸਰੂਪ, ਸ਼ਕਤੀਸ਼ਾਲੀ ਗਿਆਨ ਹੈ,

ਇਸ ਨੂੰ ਹੀ, ਗੁਰੂ ਜੀ ਨੇ- 'ਨਮੋ ਗਿਆਨ ਗਿਆਨੇ'- ਕਰਕੇ ਵਰਨਨ ਕੀਤਾ ਹੈ, ਕਿਉਂਕਿ ਐਸੇ ਅਪ੍ਰੋਖਸ਼ ਬ੍ਰਹਮ ਗਿਆਨ ਦੇ, ਪ੍ਰਭਾਵ ਨਾਲ ਹੀ, ਚਉਥੇ ਪਦ ਦੀ, ਪ੍ਰਾਪਤੀ ਹੁੰਦੀ ਹੈ।

ਯਥਾ— ਤ੍ਰੈ ਗੁਣ ਵਰਤਹਿ ਸਗਲ ਸੰਸਾਰਾ, ਹਉਮੈ ਵਿਚਿ ਪਤਿ ਖੋਈ॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ, ਰਾਮ ਨਾਮਿ ਸੁਖੁ ਹੋਈ॥ [੬੦੪-ਸੋਰਠ ਮ:੩]

ਯਥਾ ਹੋਰ—ਤ੍ਰੈ ਗੁਣ ਮੇਟੇ, ਚਉਥੈ ਚਿਤੁ ਲਾਇਆ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ॥ [੨੩੧-ਗਉੜੀ ਮ:੩]

ਯਥਾ ਹੋਰ—ਰਜ ਗੁਣ ਤਮ ਗੁਣ ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ॥
ਚਉਥੇ ਪਦ ਕਉ ਜੋ ਨਰੁ ਚੀਨੈ, ਤਿਨਹੀ ਪਰਮ ਪਦੁ ਪਾਇਆ॥ [੧੧੨੩-ਕੇਦਾਰਾ ਬਾਣੀ ਕਬੀਰ ਜੀ]

## ਨਮੋ ਮੰਤ ਮੰਤ੍ਰੇ॥

**ਅਰਥ—** ਹੇ ਅਕਾਲ ਪੁਰਖ! ਤੂੰ ਓਅੰਕਾਰ ਰੂਪ ਨਾਲ, ਸਭ ਮੰਤ੍ਰਾਂ ਵਿੱਚ ਬੀਜ ਮੰਤ੍ਰ ਹੈਂ, ਕਿਉਂਕਿ ਓਅੰਕਾਰ ਤੋਂ ਹੀ, ਸਭ ਮੰਤ੍ਰ ਉੱਤਪੰਨ ਹੋਏ ਹਨ, ਅਤੇ ਤੂੰ ਹੀ ਓਅੰਕਾਰ ਸਰੂਪ ਹੈਂ, ਇਸ ਕਰਕੇ ਤੂੰ ਹੀ, ਸਰਬ ਮੰਤ੍ਰਾਂ ਦਾ, ਓਅੰਕਾਰ ਸਰੂਪ, ਬੀਜ ਮੰਤ੍ਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਬੀਜ ਮੰਤ੍ਰ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥ [੮੯੧-ਰਾਮਕਲੀ ਮ:੫]

## ਨਮੋ ਧਿਆਨ ਧਿਆਨੇ ॥ ੧੮੬॥

**ਪਦ ਅਰਥ—** ਧਿਆਨ. ਸੰ. ਧਯੈ-ਧਾਤੂ-ਕਿਸੇ ਵਸਤੂ ਵਿੱਚ, ਬ੍ਰਿਤੀ ਦਾ ਲਿਵ ਲੀਨ ਕਰਨਾ, ਅਰਥਾਤ ਚਾਰੇ ਪਾਸਿਓਂ ਮਨ ਨੂੰ ਰੋਕ ਕੇ, ਇੱਕ ਵਿਸ਼ਯ (ਲਖਸ਼) ਤੇ, ਟਿਕਾਈ ਰੱਖਣ ਦੀ ਕ੍ਰਿਆ (੨) ਕਿਸੇ ਵਸਤੂ ਦਾ, ਮਨ ਵਿੱਚ, ਪ੍ਰਤੱਖ ਭਾਵ ਨੂੰ, ਧਾਰਨ ਕਰਨਾ (੩) ਚਿੰਤਨ. ਖਿਆਲ.।

**ਅਰਥ**—ਹੇ ਅਕਾਲ ਪੁਰਖ! [ਧਿਆਨੇ] = ਧਿਆਨੀਆਂ ਵਿੱਚ, ਧਿਆਨ ਸਰੂਪ ਵੀ ਤੂੰ ਹੀ ਹੈਂ, ਕਿਉਂਕਿ ਧਿਆਨ ਵਿਖੇ, ਤੇਰੀ ਹੀ ਧਿਆਨ ਸ਼ਕਤੀ ਕੰਮ ਕਰਦੀ ਹੈ, ਜਿਸ ਨਾਲ, ਕਿ ਇਕਾਗ੍ਰਤਾ ਪ੍ਰਾਪਤ ਹੋ ਕੇ, ਅਸਲ ਵਸਤੂ ਦੀ ਗਿਆਤ ਹੁੰਦੀ ਹੈ, ਇਸ ਕਰਕੇ ਲਿਵ ਲੱਗਣ ਰੂਪ, ਧਿਆਨ ਸਰੂਪ ਵੀ, ਤੂੰ ਹੀ ਹੈਂ, ਤੈਨੂੰ ਮੇਰੀ ਨਮਸਕਾਰ ਹੈ.

**ਯਥਾ**—ਗਿਆਨ ਧਿਆਨ ਪੂਰਨ ਪਰਮੇਸੁਰ, ਹਰਿ ਹਰਿ ਕਥਾ ਨਿਤ ਸੁਣੀਐ ਰਾਮ॥
ਅਨਹਦ ਚੋਜ ਭਗਤ ਭਵ ਭੰਜਨ, ਅਨਹਦ ਵਾਜੇ ਧੁਨੀਐ ਰਾਮ॥ [੭੮੩-ਸੂਹੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਧਿਆਨੇ] = ਧਿਆਨੀ ਹੋ ਕੇ, ਧਿਆਨ ਨੂੰ ਲਗਾ ਰਿਹਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ॥ ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ॥
[੫੫੬-ਬਿਹਾਗੜਾ ਵਾਰ ਪਉੜੀ-੧੯]

**ਤੀਜਾ ਅਰਥ**— ਹੇ ਅਕਾਲ ਪੁਰਖ! ਧਿਆਨੀਆਂ ਦੀ ਤਰਫ, ਤੇਰਾ ਹਮੇਸ਼ਾ ਹੀ, ਰੱਖਯਾ ਲਈ, ਧਿਆਨ ਲੱਗ ਰਿਹਾ ਹੈ. ਕਿਉਂਕਿ ਤੂੰ ਧਿਆਨ ਕਰਨ ਵਾਲੇ, ਭਗਤ ਜਨਾਂ ਦੀ, ਰੱਖਿਆ ਦਾ, ਹਮੇਸ਼ਾ ਧਿਆਨ ਰੱਖਦਾ ਹੈਂ, ਕਿ ਉਨ੍ਹਾਂ ਨੂੰ, ਕੋਈ ਦੁੱਖ ਆਦਿ, ਨ ਦੇਵੇ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ, ਧੁਰਿ ਤੂ ਰਖਦਾ ਆਇਆ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ, ਹਰਣਾਖਸੁ ਮਾਰਿ ਪਚਾਇਆ॥ [੬੩੭-ਸੋਰਠ ਮ:੩]

**ਚੌਥਾ ਅਰਥ**— ਹੇ ਅਕਾਲ ਪੁਰਖ! ਸਾਰੇ ਹੀ ਧਿਆਨੀ, ਤੇਰਾ ਹੀ ਧਿਆਨ ਲਾਇ ਰਹੇ ਹਨ, ਕਿਉਂਕਿ ਸਰਬ ਧਿਆਨੀਆਂ ਦਾ ਲਖਸ਼ ਅਤੇ ਨਿਸ਼ਾਨਾ, ਤੂੰ ਹੀ ਹੈਂ, ਤੂੰਹੀ ਸਭਨਾ ਦਾ ਆਰਾਧ ਦੇਵ ਹੈਂ, ਇਸ ਲਈ ਤੇਰੇ ਹੀ, ਧਿਆਨ ਵਿੱਚ, ਲਿਵਲੀਣ ਹੋ ਕੇ, ਰਹਿੰਦੇ ਹਨ, ਤੂੰ ਹੀ ਉਸ ਧਿਆਨ ਦਾ ਲਖਸ਼ ਰੂਪ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**— ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ॥ ਗੁਰਮੁਖਿ ਮਹਿਲੀ ਮਹਲੁ ਪਛਾਨੁ॥
ਗੁਰਮੁਖਿ ਸੁਰਤਿ ਸਬਦੁ ਨੀਸਾਨੁ॥ [੪੧੪-ਆਸਾ ਮ:੧]

**ਯਥਾ ਹੋਰ**—ਪਾਰ ਬ੍ਰਹਮ ਸਿਉ ਲਾਗੋ ਧਿਆਨ॥ ਪੂਰਨ ਪੂਰਿ ਰਹਿਓ ਨਿਰਬਾਨ॥
ਭ੍ਰਮ ਭਉ ਮੇਟਿ ਮਿਲੇ ਗੋਪਾਲ॥ ਨਾਨਕ ਕਉ ਗੁਰ ਭਏ ਦਇਆਲ॥ [੧੧੪੮-ਭੈਰਉ ਮ:੫]

**ਯਥਾ ਹੋਰ**—ਕੋਟਿ ਗਿਆਨੀ ਕਥਹਿ ਗਿਆਨੁ॥ ਕੋਟਿ ਧਿਆਨੀ ਧਰਤ ਧਿਆਨੁ॥
[੧੧੫੬-ਭੈਰਉ ਮ:੫]

**ਯਥਾ ਹੋਰ**—ਬੰਧਨ ਤੋਰੇ ਸਹਜਿ ਧਿਆਨੁ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ॥ [੪੧੬-ਆਸਾ ਮ:੧]

## { ਧਿਆਨ ਉਪਰ ਵਿਸ਼ੇਸ਼ ਵਿਚਾਰ }

ਕਿਸੇ ਵੀ ਵਸਤੂ ਦੇ ਵਿੱਚ, ਚਾਹੇ ਓਹੁ ਸਰੀਰ ਦੇ ਵਿੱਚ ਹੋਵੇ। ਚਾਹੇ ਓਹੁ, ਬਾਹਰ ਹੋਵੇ, ਉਸ ਵਸਤੂ ਦੇ ਵਿੱਚ, ਮਨ ਦੀ ਬ੍ਰਿਤੀ ਦਾ ਪ੍ਰਵਾਹ, ਚਿਰ ਪ੍ਰਯੰਤ, ਇਕ ਰਸ ਲਾਈ ਰੱਖਣਾ-ਧਿਆਨ ਹੈ, ਅਤੇ ਧਿਆਨ, ਇਕ ਐਸੀ, ਸ਼ਕਤੀਸ਼ਾਲੀ, ਮਾਨਸਿਕ-ਅਵੱਸਥਾ ਹੈ-ਜਿਸ ਨਾਲ, ਵਸਤੂ ਵਿੱਚ, ਕ੍ਰਿਆ ਕੀਤੀ ਜਾ ਸਕਦੀ ਹੈ, ਅਤੇ ਸਹਾਰਾ ਦਿੱਤਾ ਜਾ ਸਕਦਾ ਹੈ- ਅਤੇ ਪਰਮਾਤਮ ਪਦ ਦੀ, ਪ੍ਰਾਪਤੀ ਵੀ, ਹੋ ਸਕਦੀ ਹੈ।

ਜਿਵੇਂ-ਕਛੂਵੀ ਪਾਣੀ ਵਿੱਚ ਰਹਿੰਦੀ ਹੈ, ਪਰ ਉਸਦੇ [ਤਨ] = ਆਂਡੇ, ਨਦੀ ਦੇ ਰੇਤੇ ਵਿੱਚ, ਦਿੱਤੇ ਹੋਏ ਹੁੰਦੇ ਹਨ. ਨ ਤਾਂ ਉਨ੍ਹਾਂ ਦੇ ਖੰਭ ਹੁੰਦੇ ਹਨ, ਜੋ ਉੱਡ ਕੇ, ਕੁਝ ਖਾ ਪੀ ਲੈਣ, ਅਤੇ ਨ ਹੀ, ਕੱਛੂਵੀ ਦੇ ਪਾਸ, ਚੁੰਘਾਣ ਲਈ, ਦੁੱਧ ਹੁੰਦਾ ਹੈ, ਪ੍ਰੰਤੂ ਕੱਛਵੀ, ਆਂਡਿਆਂ ਦਾ ਧਿਆਨ ਲਾ ਕੇ, ਬੈਠੀ ਰਹਿੰਦੀ ਹੈ, ਉਸਦੇ ਧਿਆਨ ਦੇ ਪ੍ਰਭਾਵ ਨਾਲ, ਆਂਡੇ ਪੱਕ ਜਾਂਦੇ ਹਨ, ਅਤੇ ਬੱਚੇ ਨਿਕਲ ਆਉਂਦੇ ਹਨ, ਅਤੇ ਧਿਆਨ ਦੇ ਪ੍ਰਭਾਵ ਨਾਲ ਹੀ, ਓਹੁ ਤੁਰਨ ਵਾਲੇ ਬਣ ਕੇ, ਨਦੀ ਵਿੱਚ ਆਕੇ, ਤਰਨ ਲਗ ਪੈਂਦੇ ਹਨ.— ਇਹ ਸਭ, ਕਛੂਵੀ ਦੇ ਧਿਆਨ ਦੇ ਪ੍ਰਭਾਵ ਦਾ ਹੀ ਚਮਤਕਾਰ ਹੈ।

ਯਥਾ— ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ, ਪੰਖ ਖੀਰੁ ਤਿਨ ਨਾਹੀ॥

ਪੂਰਨ ਪਰਮਾਨੰਦ ਮਨੋਹਰ, ਸਮਝਿ ਦੇਖੁ ਮਨ ਮਾਹੀ॥ [੪੮੮-ਆਸਾ ਧੰਨਾ ਜੀ]

ਅਤੇ ਇਸੇ ਤਰਾਂ-ਕੱਤਕ ਦੇ ਮਹੀਨੇ ਵਿੱਚ, ਜਦ ਪਹਾੜਾਂ ਵਿੱਚ, ਬਰਫ ਪੈਣ ਲੱਗ ਪੈਂਦੀ ਹੈ, ਤਦ ਕੂੰਜਾਂ ਓਥੋਂ ਉੱਡ ਕੇ, ਸੈਂਕੜੇ ਕੋਹ, ਮੈਦਾਨੀ ਇਲਾਕਿਆਂ ਵਿੱਚ ਆ ਜਾਂਦੀਆ ਹਨ,— ਪਰ ਅਪਣੇ ਬੱਚਿਆਂ ਨੂੰ ਪਹਾੜਾਂ ਦੀਆਂ, ਖੁੱਡਾਂ ਵਿੱਚ ਹੀ, ਛੱਡ ਕੇ ਆ ਜਾਂਦੀਆਂ ਹਨ,- ਹੁਣ ਹੈਰਾਨੀ ਵਾਲੀ ਗੱਲ ਇਹ ਹੈ, ਕਿ ਉਨ੍ਹਾਂ ਨੂੰ, ਪਿੱਛੋਂ ਚੋਗਾ ਖੁਆਕੇ, ਪਾਲਦਾ ਕੌਣ ਹੈ,? ਅਤੇ ਉਨ੍ਹਾਂ ਬੱਚਿਆਂ ਦੀ, ਪਾਲਣਾ ਕਿਸ ਤਰਾਂ ਹੁੰਦੀ ਹੈ? ਇਹ ਪਾਲਣਾ ਵੀ ਇਕ ਚਮਤਕਾਰੀ ਗੱਲ ਹੈ, ਜਿਵੇਂ ਕਿ, ਕੂੰਜਾਂ ਆਪਣੇ ਬੱਚਿਆਂ ਨੂੰ, ਮਨ ਵਿੱਚ ਚੇਤੇ, (ਸਿਮਰਣ) ਕਰਨ ਰੂਪ, ਧਿਆਨ ਨੂੰ ਕਰਦੀਆਂ ਹਨ, ਤਦ ਉਸ ਯਾਦ ਰੂਪ, ਧਿਆਨ ਦੇ ਪ੍ਰਭਾਵ ਨਾਲ, ਉਨ੍ਹਾਂ ਦੀ ਪਾਲਣਾ ਹੁੰਦੀ ਰਹਿੰਦੀ ਹੈ- ਇਹ ਸਭ ਕੂੰਜਾਂ ਦੇ, ਮਨ ਵਿੱਚ, ਬੱਚਿਆਂ ਦੀ ਯਾਦ ਰੂਪ ਧਿਆਨ ਦਾ, ਚਮਤਕਾਰ ਹੈ,- ਇਸ ਲਈ, ਧਿਆਨ, ਇਕ ਸ਼ਕਤੀ -ਸ਼ਾਲੀ ਮਾਨਸਿਕ ਕ੍ਰਿਆ ਹੈ, ਜਿਸਦੇ ਪ੍ਰਭਾਵ ਕਰਕੇ, ਇਹ ਚਮਤਕਾਰ ਹੁੰਦਾ ਹੈ।

ਯਥਾ—ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ॥

ਤਿਨ ਕਵਣੁ ਖਲਾਵੈ ਕਵਣੁ ਚੁਗਾਵੈ, ਮਨ ਮਹਿ ਸਿਮਰਨੁ ਕਰਿਆ॥ [੧੦-ਰਹਿਰਾਸ]

ਯਥਾ ਹੋਰ— ਕਬੀਰ ਚੁਗੈ ਚਿਤਾਰੈ, ਭੀ ਚੁਗੈ, ਚੁਗਿ ਚੁਗਿ ਚਿਤਾਰੇ॥

ਜੈਸੇ ਬਚਰਹਿ ਕੂੰਜ ਮਨ, ਮਾਇਆ ਮਮਤਾ ਰੇ॥ [੧੩੭੧-ਸਲੋਕ ਕਬੀਰ ਜੀ ਨੰ : ੧੨੩]

ਕੱਛੂਵੀ ਅਤੇ ਕੂੰਜ ਨੂੰ, ਜੋ ਧਿਆਨ ਦੀ, ਪ੍ਰਪੱਕ ਯੋਗਤਾ ਪ੍ਰਾਪਤ ਹੈ, ਇਹ ਸਭ, ਪ੍ਰਕ੍ਰਿਤੀ (ਕੁਦਰਤਿ) ਦੀ ਦਿੱਤੀ ਹੋਈ ਹੈ, ਬੱਚਿਆਂ ਨੂੰ ਪਾਲਣ ਤਕ ਸੀਮਤ ਹੈ।

ਅਤੇ ਜੋ ਪ੍ਰਭੂ ਦੀ ਪ੍ਰਾਪਤੀ ਦਾ, ਧਿਆਨ ਰੂਪ ਸਾਧਨ ਹੈ— ਓਹੁ ਉਸਤੋਂ ਵੀ, ਬਹੁਤ ਜ਼ਿਆਦਾ ਗੁਣਕਾਰੀ, ਅਤੇ ਅਤੀਅੰਤ ਸ਼ਕਤੀ-ਸ਼ਾਲੀ ਹੈ।

ਕਿਉਂਕਿ, ਜੇਕਰ, ਕਿਸੇ ਦਾ ਸ਼ੁਧ ਮਨ, ਪ੍ਰਭੂ ਦੇ ਸਰੂਪ, ਯਾ ਸਤਿਗੁਰੂ ਦੇ ਸਰੂਪ ਵਿੱਚ ਜੁੜਨ ਲੱਗ ਪਵੇ, ਅਤੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ, ਹੋਰ ਤਰੱਕੀ ਕਰਦਾ ਚਲਾ ਜਾਵੇ, ਤਦ ਕਿਸੇ ਇੱਕ ਦਿਨ, ਐਸਾ ਸਮਾਂ ਆ ਜਾਵੇਗਾ, ਕਿ ਧਿਆਨ ਕਰਨ ਵਾਲੇ ਦਾ, ਆਪਣਾ ਸਰੀਰ, ਅਤੇ ਧਿਆਨ ਕਰਨ ਵਾਲੀ, ਮਨ ਦੀ ਬ੍ਰਿਤੀ-ਇਨ੍ਹਾਂ ਦੋਨਾਂ ਦੀ ਪ੍ਰਤੀਤੀ, ਅਲੋਪ ਹੋ ਜਾਵੇਗੀ, ਅਤੇ ਕੇਵਲ, ਜਿਸਦਾ ਧਿਆਨ ਕਰ ਰਿਹਾ ਸੀ, ਸਿਰਫ ਓਹੀ ਬਾਕੀ ਰਹਿ ਜਾਵੇਗਾ,-ਇਸੀ ਨੂੰ, ਧਿਆਤਾ-ਧਿਆਨ, ਧੇਅ ਦੀ, ਤ੍ਰਿਪੁਟੀ ਟੁੱਟਣੀ ਕਹਿੰਦੇ ਹਨ,- ਕਿਉਂਕਿ ਇਸ ਵਿੱਚ [ਧਿਆਤਾ] = ਧਿਆਨ ਕਰਨ ਵਾਲਾ, ਅਤੇ ਧਿਆਨ ਧਾਰਨ ਕਰਨੇ ਵਾਲੀ, ਮਨ ਦੀ ਬ੍ਰਿਤੀ ਅਲੋਪ ਹੋ ਜਾਣ ਕਰਕੇ, ਕੇਵਲ ਇੱਕੋ ਇੱਕ, ਪ੍ਰਭੂ ਦਾ ਸਰੂਪ ਹੀ, ਰਹਿ ਜਾਂਦਾ ਹੈ, ਅਤੇ ਸਾਰੇ ਦ੍ਵੈਤਭਾਵ, ਖਤਮ ਹੋ ਜਾਂਦੇ ਹਨ, ਤੇ ਐਸਾ ਧਿਆਨ ਲੱਗਣ ਤੋਂ ਬਾਅਦ, ਮਨ ਦੀ ਸਾਰੀ ਪ੍ਰਕਿਰਿਆ ਹੀ, ਬਦਲ ਜਾਂਦੀ ਹੈ, ਮਨੁੱਖ ਦਾ ਸੁਭਾਵ ਬਦਲ ਜਾਂਦਾ ਹੈ, ਕਿਉਂਕਿ ਇਹ ਮਨ ਤੋਂ ਪਰ੍ਹੇ, ਤ੍ਰਿਗੁਣ ਅਤੀਤ, ਚੌਥੇ ਪਦ ਦੀ ਅਵਸਥਾ ਨੂੰ, ਪ੍ਰਾਪਤ ਕਰ ਲੈਂਦਾ ਹੈ।

ਇਸ ਪ੍ਰਕਾਰ ਦਾ ਉਪ੍ਰੋਕਤ ਧਿਆਨ, ਅਤੀਅੰਤ ਸ਼ਕਤੀ-ਸ਼ਾਲੀ ਹੈ, ਐਸੇ ਧਿਆਨ ਵਿੱਚ ਪ੍ਰਭੂ ਦੇ ਪ੍ਰੇਮ ਦੀ, ਅਧਿਕਤਾ ਹੁੰਦੀ ਹੈ, ਇਸ ਲਈ ਪ੍ਰਭੂ ਵੀ, ਦਰਸ਼ਨ ਦੇਣ ਲਈ ਵਿਵੱਸ਼ ਹੋ ਜਾਂਦਾ ਹੈ, ਤੇ ਭਗਤ ਨੂੰ ਦਰਸ਼ਨ ਦੇ ਦਿੰਦਾ ਹੈ।

ਇਸੀ ਪ੍ਰਕਾਰ, ਪ੍ਰੇਮ ਭਰੇ ਧਿਆਨ ਦੇ ਖਿੱਚੇ ਹੋਏ, ਸਤਿਗੁਰੂ ਨਾਨਕ ਦੇਵ ਜੀ, ਸੰਗਲਾ ਦੀਪ ਦੇ ਰਾਜੇ ਨੂੰ, ਦਰਸ਼ਨ ਦੇਣ ਲਈ, ਸੰਗਲਾ ਦੀਪ ਵਿੱਚ, ਪਹੁੰਚ ਗਏ ਸਨ.— ਇਸ ਧਿਆਨ ਵਿੱਚ, ਐਸੀ ਸ਼ਕਤੀ ਹੈ, ਕਿ ਪ੍ਰਭੂ ਦਾ ਭਗਤ, ਪ੍ਰਭੂ ਨੂੰ ਵੀ ਬੰਨ ਲੈਂਦਾ ਹੈ, ਜਿਵੇਂ ਕਿ ਭਾਈ ਗੋਂਦਾ ਜੀ ਨੇ, ਧਿਆਨ ਵਿੱਚ ਹੀ, ਸਤਿਗੁਰੂ ਹਰਿ ਰਾਏ ਸਾਹਿਬ ਜੀ ਨੂੰ ਬੰਨ ਕੇ ਬਿਠਾ ਛੱਡਿਆ ਸੀ।

## { ਸਾਖੀ ਭਾਈ ਗੌਂਦਾ ਜੀ ਦੀ }

ਭਾਈ ਗੌਂਦਾ ਜੀ, ਸਤਿਗੁਰੂ ਹਰਿ ਰਾਇ ਸਾਹਿਬ ਜੀ ਦੇ, ਚਰਨਾਂ ਵਿੱਚ, ਸੇਵਾ ਕਰਦੇ ਹੁੰਦੇ ਸਨ, ਅਤੇ ਨਾਲ ਹੀ, ਗੁਰੂ ਜੀ ਦੇ ਚਰਨਾਂ ਵਿੱਚ ਧਿਆਨ ਵੀ ਲਾ ਲੈਂਦੇ ਸਨ।

**ਯਥਾ**—ਭਾਈ ਗੌਂਦਾ ਗੁਰ ਭਗਤ, ਗੁਰ ਮੂਰਤਿ ਕੋ ਧਿਆਨ॥
ਦਰਸਹਿ ਦਰਸਨ ਰਿਦੇ ਮਹਿ, ਸਦਾ ਨੇਮ ਇਮਜਾਨ॥

ਇਕ ਦਿਨ ਗੁਰੂ ਜੀ ਨੇ ਕਿਹਾ, ਭਾਈ ਗੌਂਦਾ ਜੀ, ਤੁਸੀ ਹੁਣ, ਕਾਬਲ ਵਿੱਚ ਚਲੇ ਜਾਵੋ, ਅਤੇ ਓਥੇ ਸੰਗਤ ਵਿੱਚ, ਗੁਰਸਿੱਖਾਂ ਨੂੰ ਗੁਰੂ ਰੀਤੀ ਦ੍ਰਿੜ੍ਹ ਕਰਾਓ, ਅਤੇ ਗੁਰੂ ਕੀ ਕਾਰ ਭੇਟਾ ਜੋ ਸੰਗਤ ਵੱਲੋਂ ਆਵੇ, ਉਸ ਨਾਲ ਲੰਗਰ ਚਲਾਵੋ, ਤਦ ਭਾਈ ਗੌਂਦਾ ਜੀ, ਕਾਬਲ ਵਿੱਚ ਚਲੇ ਗਏ, ਅਤੇ ਓਥੇ ਜਾਕੇ ਧਰਮਸਾਲ ਬਣਵਾਈ, ਅਤੇ ਲੰਗਰ ਚਲਾਉਣ ਲੱਗ ਪਏ, ਸੰਗਤ ਨਾਲ ਮਿਲ ਕੇ ਸਤ-ਸੰਗ ਕਰਦੇ, ਅਤੇ ਆਪ, ਰੋਜ਼ ਹੀ ਸਤਿਗੁਰੂ ਜੀ ਦੇ ਸਰੂਪ ਦਾ, ਧਿਆਨ ਕਰਦੇ,-

ਇਕ ਦਿਨ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਜਪੁਜੀ ਸਾਹਿਬ ਦਾ ਪਾਠ ਕਰਕੇ, ਸਤਿਗੁਰੂ ਜੀ ਦੇ ਧਿਆਨ ਵਿੱਚ ਲੀਨ ਹੋਏ, ਤਦ ਧਿਆਨ ਵਿੱਚ ਹੀ, ਸਤਿਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨ ਪਕੜ ਕੇ, ਸਮਾਧੀ ਵਿੱਚ ਲੀਨ ਹੋ ਗਏ, ਅਤੇ ਸਰੀਰ ਦੀ ਸੋਝੀ ਨ ਰਹੀ, ਅਰਥਾਤ ਮਨ ਤੋਂ ਪਰੇ ਚਲੇ ਗਏ,

**ਯਥਾ**— ਧਿਆਨ ਬਿਖੈ ਗੁਰ ਕੇ ਨਿਜ ਹਾਥ॥ ਪਦ ਅਰਬਿੰਦ ਗਹੇ ਰਤਿ ਸਾਥ॥
ਇਸ ਅਨੰਦ ਮੈ ਲੈ ਹੋਇ ਗਯੋ॥ ਨਿਰਵਿਕਲਪ ਸਮਾਧਿ ਥਿਤ ਠਯੋ॥
ਗੁਰ ਦਰਸਨ ਮਹਿ ਗਯੋ ਸਮਾਇ॥ ਸਾਗਰ ਬਿਖੈ, ਬੂੰਦ ਕੈ ਭਾਇ॥

ਅਤੇ ਏਧਰ, ਕੀਰਤਪੁਰ ਵਿੱਚ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ, ਅੰਮ੍ਰਿਤ ਵੇਲੇ ਦਾ ਇਸ਼ਨਾਨ ਕਰਕੇ, ਸਿੰਘਾਸਨ ਪਰ ਬੈਠੇ ਹੋਏ, ਦੀਵਾਨ ਵਿੱਚ ਸੋਭਾਇਮਾਨ ਹੋ ਰਹੇ ਹਨ।

ਅਤੇ ਪਾਸ ਹੀ, ਰਾਗੀ ਬੈਠੇ, ਕੀਰਤਨ ਕਰ ਰਹੇ ਹਨ- ਸਮੇਂ ਅਨੁਸਾਰ ਰਾਗੀਆਂ ਨੇ, ਕੀਰਤਨ ਦਾ ਭੋਗ ਵੀ ਪਾ ਦਿੱਤਾ,— ਪਰ ਗੁਰੂ ਜੀ ਦੀ ਸਮਾਧਿ, ਨ ਖੁੱਲ੍ਹੀ,- ਅੱਜ ਐਸੀ ਅਡੋਲ ਸਮਾਧੀ ਵਿੱਚ, ਬੈਠੇ ਹੋਏ ਹਨ, ਜੋ ਕੋਈ ਵੀ ਅੰਗ, ਹਿਲਦਾ ਨਹੀਂ ਹੈ।

ਆਪਣੇ ਵੇਲੇ ਸਿਰ, ੧੨ ਵਜੇ ਦੇ ਕਰੀਬ, ਲਾਂਗਰੀ ਨੇ ਵੀ ਆ ਕੇ, ਬੇਨਤੀ ਕੀਤੀ, ਕਿ ਮਹਾਰਾਜ ਜੀ! ਲੰਗਰ ਤਿਆਰ ਹੈ, ਪ੍ਰੰਤੂ ਗੁਰੂ ਜੀ ਕੁਛ ਨ ਬੋਲੇ, ਕਿਉਂਕਿ ਭਾਈ ਗੌਂਦੇ ਨੇ, ਆਪਣੇ ਪ੍ਰੇਮ ਮਈ ਹੱਥਾਂ ਨਾਲ, ਗੁਰੂ ਜੀ ਦੇ ਚਰਨ, ਇੰਞ ਫੜੇ ਹੋਏ ਸਨ— ਜਿਵੇਂ ਸੂਰਦਾਸ ਜੀ ਨੇ, ਅੰਤਰ ਧਿਆਨ ਵਿੱਚ, ਭਗਵਾਨ ਦੇ ਸਰੂਪ ਨੂੰ, ਜੱਫਾ ਮਾਰ ਕੇ ਫੜਿਆ ਸੀ।

ਭਾਈ 'ਗੌਂਦਾ' ਜੀ ਸਵੇਰ ਤੋਂ ਲੈ ਕੇ ਪਿਛਲੇ ਪਹਿਰ ਤਕ, ਗੁਰੂ ਜੀ ਦੇ ਚਰਨ ਫੜ ਕੇ ਪ੍ਰੇਮ ਸਮਾਧੀ ਵਿੱਚ ਰਹੇ, ਇਧਰ ਲਾਂਗਰੀ ਨੇ, ਦੋ ਵਜੇ ਫੇਰ ਬੇਨਤੀ ਕੀਤੀ, ਤਾਂ ਵੀ ਕੁਛ ਨ ਬੋਲੇ, ਚਾਰ ਵਜੇ ਫੇਰ ਪ੍ਰਾਰਥਨਾ ਕੀਤੀ, ਕਿ ਮਹਾਰਾਜ ਜੀ! ਲੰਗਰ ਦਾ ਪ੍ਰਸ਼ਾਦਾ, ਸਭ ਠੰਡਾ ਹੋ ਗਿਆ ਹੈ, ਆਪ ਜੀ ਉੱਠ ਕੇ ਪ੍ਰਸ਼ਾਦਿ ਛਕੋ, ਤਾਂਕਿ ਸੰਗਤ ਵੀ ਛਕ ਸਕੇ, ਕਿਉਂਕਿ ਸਾਰੀ ਸੰਗਤ, ਭੁੱਖੀ ਬੈਠੀ ਹੈ, ਅਤੇ ਆਪ ਜੀ ਨੂੰ ਵੀ, ਇਕ ਜਗ੍ਹਾ ਪਰ ਬੈਠਿਆਂ, ਸਾਰਾ ਦਿਨ ਬੀਤ ਗਿਆ ਹੈ, ਆਪ ਜੀ ਨੇ, ਕੋਈ ਅੰਗ ਵੀ, ਨਹੀਂ ਹਿਲਾਇਆ, ਇਸ ਦਾ ਕੀ ਕਾਰਨ ਹੈ?

ਇਸ ਤਰਾਂ ਦੀ ਬੇਨਤੀ ਸੁਣ ਕੇ, ਹਜ਼ੂਰ ਨੇ ਨੇਤ੍ਰ ਖੋਲ੍ਹੇ, ਅਤੇ ਹੱਸ ਕੇ ਸੰਗਤ ਨੂੰ ਦੱਸਿਆ, ਭਾਈ! ਕਾਬਲ ਵਿੱਚ ਇੱਕ ਗੌਂਦਾ ਨਾਮ ਦਾ, ਸਿੱਖ ਹੈ, ਉਸਨੇ ਧਿਆਨ ਵਿੱਚ, ਸਾਡੇ ਚਰਨ ਘੁਟ ਕੇ, ਫੜੇ ਹੋਏ ਸਨ, ਅਤੇ ਓਹੁ ਆਪ ਨਿਰ ਵਿਕਲਪ ਸਮਾਧੀ ਵਿੱਚ ਲੀਨ ਹੋ ਗਿਆ ਸੀ, ਉਸਨੇ ਸਾਨੂੰ, ਪ੍ਰੇਮ ਬੰਧਨ ਵਿੱਚ, ਬੰਨ ਲਿਆ ਸੀ, ਇਸ ਕਰਕੇ, ਅਸੀਂ ਉਠ ਨਹੀਂ ਸਕੇ- ਹੁਣ ਉਸ ਦੀ ਸਮਾਧੀ ਖੁੱਲ੍ਹੀ ਹੈ, ਅਤੇ ਸਾਡੇ ਚਰਨ ਛੱਡੇ ਹਨ, ਤਾਂ ਅਸੀਂ, ਹੁਣ ਸਮਾਧੀ ਵਿੱਚੋਂ ਉੱਠੇ ਹਾਂ।

ਇਹ ਅਸਚਰਜ ਬਚਨ ਸੁਣ ਕੇ, ਕਈਆਂ ਦੇ ਮਨਾਂ ਵਿੱਚ, ਕੁਛਕ ਸੰਕਾ, ਪੈਦਾ ਹੋ ਗਿਆ-

ਇਸ ਲਈ ਕਈ ਸੇਵਾਦਾਰਾਂ ਨੇ, ਨਿਰਨਾ ਕਰਨ ਦਾ ਸੰਕਲਪ ਰੱਖ ਕੇ, ਉਸ ਵਕਤ ਦਾ ਸਮਾਂ, ਦਿਨ ਵਾਰ ਸਭ ਕੁਛ, ਲਿਖ ਕੇ ਰੱਖ ਲਿਆ, ਕਿ ਜੱਦ ਕਦੀ, ਭਾਈ ਗੋਂਦਾ ਜੀ ਆਵੇਗਾ, ਤਦ ਇਸ ਗੱਲ ਦਾ ਪੂਰੀ ਤਰ੍ਹਾਂ ਨਿਰਨਾ ਕਰਾਂਗੇ- ਅਤੇ ਏਧਰ ਸਤਿਗੁਰੂ ਜੀ ਨੇ, ਸਾਰੀ ਸੰਗਤ ਨੂੰ ਨਾਲ ਲੈ ਕੇ, ਪ੍ਰਸ਼ਾਦਾ ਛੱਕਿਆ, ਅਤੇ ਬਿਸਰਾਮ ਕੀਤਾ।

ਕਈ ਦਿਨਾਂ ਤੋਂ ਬਾਅਦ, ਜਦ ਭਾਈ ਗੋਂਦਾ ਜੀ, ਗੁਰੂ ਜੀ ਦੇ, ਦਰਸ਼ਨ ਕਰਨ ਨੂੰ ਆਏ, ਤਦ ਸੰਸੇ ਧਾਰੀਆਂ ਨੇ, ਗੋਂਦਾ ਜੀ ਦੇ, ਨਾਲਦਿਆਂ ਸੇਵਕਾਂ ਤੋਂ ਪੁੱਛਿਆ, ਕਿ ਫਲਾਂ ਦਿਨ, ਭਾਈ ਗੋਂਦਾ ਜੀ ਨੇ, ਕਿਸ ਵੇਲੇ ਧਿਆਨ ਲਾਇਆ ਸੀ, ਤੇ ਕਿਸ ਵੇਲੇ ਸਮਾਧੀ ਖੁੱਲ੍ਹੀ ਸੀ, ਤਦ ਸੇਵਕਾਂ ਨੇ, ਗੋਂਦਾ ਜੀ ਦਾ ਸਾਰਾ ਹਾਲ, ਸੁਣਾ ਦਿੱਤਾ-ਕਿ ਜਪੁਜੀ ਸਾਹਿਬ ਦਾ ਪਾਠ ਕਰਕੇ, ਜਿਉਂ ਅੰਮ੍ਰਿਤ ਵੇਲੇ ਦੇ ਬੈਠੇ, ਤੇ ਪਿੱਛਲੇ ਪਹਿਰ, ਸਮਾਧੀ ਖੁੱਲ੍ਹੀ ਸੀ.

ਤਦ ਇਤਨਾ ਸੁਣ ਕੇ, ਸਭ ਸੰਗਤ, ਬੜੀ ਪ੍ਰਸੰਨ ਹੋਈ, ਤੇ ਸਭ ਨੇ, ਧੰਨ ਗੁਰੂ, ਤੇ ਧੰਨ ਗੁਰੂ ਕੇ ਸਿੱਖ, ਵਾਰ ਵਾਰ ਕਹਿ ਕੇ, ਬੜੀ ਖੁਸ਼ੀ ਮਨਾਈ। [ਗੁਰ ਪ੍ਰਤਾਪ ਸੂਰਜ-ਰਾਸ-੯-ਅੰਸੂ ੫]

ਇਸ ਤਰ੍ਹਾਂ ਦੇ ਧਿਆਨ ਨੂੰ ਹੀ, ਗੁਰੂ ਜੀ ਨੇ, "ਨਮੋ ਧਿਆਨ ਧਿਆਨੇ"-ਕਹਿਕੇ ਵਰਨਨ ਕੀਤਾ ਹੈ, ਜੋ ਕਿ ਪਰਮ ਪਦ ਰੂਪ, ਚਉਥੇ ਪਦ ਨੂੰ, ਪਹੁੰਚਾਉਣ ਵਾਲਾ ਹੈ।

**ਯਥਾ**—ਤ੍ਰੈਗੁਣ ਮੇਟੇ ਚਉਥੈ ਵਰਤੈ, ਏਹਾ ਭਗਤਿ ਨਿਰਾਰੀ॥
ਗੁਰਮੁਖਿ ਜੋਗ ਸਬਦਿ ਆਤਮੁ ਚੀਨੈ, ਹਿਰਦੈ ਏਕੁ ਮੁਰਾਰੀ॥ [੯੦੮-ਰਾਮਕਲੀ ਮ :੧]



## ਨਮੋ ਜੁੱਧ ਜੁਧੇ॥

[ **ਪਦ ਅਰਥ**—ਜੁੱਧ. ਸੰ. ਯੁੱਧ. ਸੰਗਯਾ-ਜੰਗ. ਲੜਾਈ. (੨) ਯੁਧਿ. ਵਿਸ਼ੇਸ਼ਣ-ਯੁੱਧ ਕਰਨ ਵਾਲਾ. ਯੋਧਾ. ਸੂਰਮਾ। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ [ਜੁੱਧ] = ਯੋਧਿਆਂ (ਸੂਰਮਿਆਂ) ਵਿੱਚ [ਜੁੱਧੇ] = ਯੋਧਾ (ਸੂਰਮਾ) ਸਰੂਪ ਹੋ ਰਿਹਾ ਹੈਂ, ਕਿਉਂਕਿ ਜੰਗ ਜੁੱਧ ਦੇ ਕਰਨ ਵਾਲਾ, ਸੂਰਮਾ ਸਰੂਪ ਵੀ, ਤੂੰ ਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸੂਰਨ ਮਹਿ, ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ॥ [੫੦੭-ਗੂਜਰੀ ਮ:੫]

**ਯਥਾ ਹੋਰ**—ਦਰਸਨਿ ਤੇਰੈ ਭਵਨ ਪੁਨੀਤਾ॥
ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ, ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥ [੯੯-ਮਾਝ ਮ:੫]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ [ਜੁੱਧ] = ਜੰਗ ਯੁੱਧ ਵਿਖੇ, ਮਰਨ ਮਾਰਨ ਦੇ ਰੂਪ ਵਿੱਚ, ਭਿਆਨਕ ਜੰਗ ਜੁੱਧ ਸਰੂਪ ਹੋ ਰਿਹਾ ਹੈਂ, ਕਿਉਂਕਿ ਰਣ ਭੂਮੀ ਦੇ, ਭਿਆਨਕ ਸਰੂਪ ਨੂੰ ਵੀ, ਤੂੰਹੀ ਧਾਰਨ ਕੀਤਾ ਹੋਇਆ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥ ਆਪਿ ਭਿੜੈ, ਮਾਰੇ ਆਪਿ, ਆਪਿ ਕਾਰਜੁ ਰਚਿਆ॥
[੧੨੮੦-ਮਲਾਰ ਵਾਰ ਪਉੜੀ-੪]

**ਯਥਾ ਹੋਰ**—ਜੁਰੇ ਜੰਗ ਜੋਰੰ॥ ਕਰੇ ਜੁੱਧ ਘੋਰੰ॥ ਕ੍ਰਿਪਾ ਨਿਧਿ ਦਿਆਲੰ॥ ਸਦਾਯੰ ਕ੍ਰਿਪਾਲੰ॥
ਸਦਾ ਏਕ ਰੂਪੰ॥ ਸਭੈ ਲੋਕ ਭੂਪੰ॥ ਅਜੇਯੰ ਅਜਾਯੰ॥ ਸੱਰਨਿਯੰ ਸਹਾਯੰ॥
[ਬਿਚਿਤ੍ਰ ਨਾਟਕ ਛੰਦ ਨੰਬਰ-੩੮-੩੯]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਯੁੱਧ ਭੂਮੀ ਵਿੱਚ, ਸੰਤਾ ਤੇਭਗਤਾਂ ਦੀ ਰੱਖਯਾ ਲਈ, ਭਿਆਨਕ ਯੁੱਧ ਦੇ ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਜਰਾਸੰਧਿ ਕਾਲੁ ਜਮੁਨ ਸੰਘਾਰੇ॥ ਰਕਤਬੀਜੁ ਕਾਲੁਨੇਮੁ ਬਿਦਾਰੇ॥ ਦੈਂਤ ਸੰਘਾਰਿ ਸੰਤ ਨਿਸਤਾਰੇ॥
[੨੨੪-ਗਉੜੀ ਮ : ੧]

## ਨਮੋ ਗਿਆਨ ਗਿਆਨੇ॥

**ਅਰਥ**— ਹੇ ਅਕਾਲ ਪੁਰਖ! ਤੂੰ ਹੀ ਗਿਆਨਵਾਨ ਹੋਕੇ, ਗਿਆਨ ਦੀਆਂ ਕਥਾ ਵਾਰਤਾਵਾਂ ਨੂੰ, ਕਥਨ ਕਰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਮੋਨੀ ਵਰਤਦਾ, ਆਪੇ ਕਥੈ ਗਿਆਨਾਂ॥ ਕਉੜਾ ਕਿਸੈ ਨ ਲਗਈ, ਸਭਨਾ ਹੀ ਭਾਨਾ॥
[੫੫੬-ਬਿਹਾਗੜਾ ਵਾਰ ਪਉੜੀ-੧੯]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ ਕੇਵਲ ਗਿਆਨ ਹੀ ਗਿਆਨ ਸਰੂਪ ਹੈਂ, ਕਿਉਂਕਿ ਤੂੰ ਅਤੀਅੰਤ ਗਿਆਨ ਘਨ ਚੈਤੰਨ ਸਰੂਪ ਹੈਂ, ਤੇਰੇ ਵਿਖੇ, ਲੇਸ਼ ਮਾਤ੍ਰ ਵੀ, ਅਗਯਾਨ ਨਹੀਂ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਗਿਆਨ ਧਿਆਨ ਪੂਰਨ ਪਰਮੇਸੁਰ, ਹਰਿ ਹਰਿ ਕਥਾ ਨਿਤ ਸੁਣੀਐ ਰਾਮ॥
ਅਨਹਦ ਚੋਜ ਭਗਤ ਭਵ ਭੰਜਨ, ਅਨਹਦ ਵਾਜੇ ਧੁਨੀਐ ਰਾਮ॥ [੭੮੩-ਸੂਹੀ ਮ:੫]

## ਨਮੋ ਭੋਜ ਭੋਜੇ॥

[ **ਪਦ ਅਰਥ**—ਭੋਜ. ਸੰ. ਭੁਜ. ਧਾਤੂ-ਭੋਗਣਾ. ਖਾਣਾ. ਭੋਜਨ ਕਰਨਾ. (੨) ਭੋਜਯ. ਸੰ. ਸੰਗਯਾ- ਗਿਜਾ. ਭੋਜਨ. ਖਾਣ ਯੋਗਯ ਪਦਾਰਥ। ]

**ਅਰਥ**— ਹੇ ਅਕਾਲ ਪੁਰਖ! [ਭੋਜ] = ਭੋਜਨ ਵਿਖੇ [ਭੋਜੇ] = ਭੋਜਨ ਰੂਪ ਵੀ, ਤੂੰ ਹੀ ਹੈਂ, ਕਿਉਂਕਿ ਤੂੰ ਹੀ, ਸਰਬ ਪ੍ਰਕਾਰ ਦੇ, ਭੋਜਨ ਸਰੂਪ ਹੋ ਕੇ, ਹਰ ਇਕ ਦੀ ਭੁੱਖ ਨੂੰ ਮਿਟਾਉਂਦਾ ਹੈਂ, ਤੇ ਤ੍ਰਿਪਤ ਕਰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ॥
ਕੁਦਰਤਿ ਖਾਣਾ ਪੀਣਾ ਪੈਨਣੁ, ਕੁਦਰਤਿ ਸਰਬ ਪਿਆਰੁ॥ [੪੬੪-ਆਸਾ ਵਾਰ ਮ:੧]

**ਯਥਾ ਹੋਰ**—ਆਪੇ ਭਾਰ ਅਠਾਰਹ ਬਣਸਪਤਿ, ਆਪੇ ਹੀ ਫਲ ਲਾਏ॥
ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ॥
[੫੫੪-ਬਿਹਾਗੜਾ ਵਾਰ ਪਉੜੀ-੧੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਭੋਜ] = ਭੋਜਨ ਖਾਣ ਵਾਲਿਆਂ, ਸਰਬ ਜੀਵਾਂ ਨੂੰ ਖਾਣ ਲਈ [ਭੋਜੇ]= ਭੋਜਨ ਨੂੰ ਦੇ ਰਿਹਾ ਹੈਂ। ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਤਨੁ ਧਨੁ ਤੇਰਾ, ਤੂੰ ਪ੍ਰਭੁ ਮੇਰਾ, ਹਮਰੈ ਵਸਿ ਕਿਛੁ ਨਾਹਿ॥
ਜਿਉ ਜਿਉ ਰਾਖਹਿ ਤਿਉ ਤਿਉ ਰਹਣਾ, ਤੇਰਾ ਦੀਆ ਖਾਹਿ॥ [੪੦੬-ਆਸਾ ਮ:੫]

**ਯਥਾ ਹੋਰ**—ਜੀਅ ਜੰਤ ਸਰਬਤ, ਨਾਉ ਤੇਰਾ ਧਿਆਵਣਾ॥ ਤੂ ਦਾਤਾ ਦਾਤਾਰੁ, ਤੇਰਾ ਦਿਤਾ ਖਾਵਣਾ॥
[੬੫੨-ਸੋਰਠ ਵਾਰ ਪਉੜੀ—੨੫]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ ਹੀ ਸਰਬ ਪ੍ਰਕਾਰ ਦੇ [ਭੋਜ] = ਭੋਜਨਾਂ ਨੂੰ [ਭੋਜੇ] = ਭੋਗਣ (ਖਾਣ) ਵਾਲਾ ਹੈਂ, ਕਿਉਂਕਿ ਤੂੰ ਹੀ ਸਰਬ ਚਰਾਚਰ ਰੂਪ ਹੋ ਕੇ, ਭੋਜਨ ਨੂੰ ਖਾ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਧਰਤੀ ਆਪੇ ਰਾਹਕੁ, ਆਪਿ ਜੰਮਾਇ ਪੀਸਾਵੈ॥
ਆਪਿ ਪਕਾਵੈ, ਆਪਿ ਭਾਂਡੇ ਦੇਇ ਪਰੋਸੈ, ਆਪੇ ਹੀ ਬਹਿ ਖਾਵੈ॥
[੫੫੦-ਬਿਹਾਗੜਾ ਵਾਰ ਪਉੜੀ-੬]

## ਨਮੋ ਪਾਨ ਪਾਨੇ॥

**ਅਰਥ**—ਹੇ ਅਕਾਲ ਪੁਰਖ! [ਪਾਨ] = ਪਾਣੀ ਵਿਖੇ [ਪਾਨੇ] = ਪਾਣੀ ਸਰੂਪ ਵੀ, ਤੂੰ ਹੀ ਹੈ, ਕਿਉਂਕਿ ਤੂੰ ਹੀ, ਪਾਣੀ ਸਰੂਪ ਹੋ ਕੇ, ਸਰਬ ਦੀ ਪਿਆਸ ਨੂੰ ਮਿਟਾਉਂਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਦਾਨਾ ਆਪੇ ਬੀਨਾ॥ ਆਪੇ ਆਪੁ ਉਪਾਇ ਪਤੀਨਾ॥
ਆਪੇ ਪਉਣੁ ਪਾਣੀ ਬੈਸੰਤਰੁ, ਆਪੇ ਮੇਲਿ ਮਿਲਾਈ ਹੇ॥ [੧੦੨੦-ਮਾਰੂ ਮ:੧]

## ਨਮੋ ਕਲਹ ਕਰਤਾ॥

[ **ਪਦ ਅਰਥ**—ਕਲਹ. (ਸੰ. ਕਲ. ਧਾਤੂ-ਵਿਆਕੁਲ ਹੋਣਾ) ਸੰਗਯਾ-ਕਲੇਸ਼. ਝਗੜਾ. ਭਾਵ ਅਰਥ-ਯੁੱਧ, ਅਤੇ ਜੰਗ। ]

**ਅਰਥ**— ਹੇ ਅਕਾਲ ਪੁਰਖ! ਤੂੰ ਹੀ [ਕਲਹ] = ਜੰਗ, ਜੁੱਧ, (ਲੜਾਈ) ਦੇ [ਕਰਤਾ] = ਕਰਨ ਵਾਲਾ, ਯੋਧਾ, ਤੇ ਸੂਰਮਾ, ਸਰੂਪ ਹੈ, ਕਿਉਂਕਿ ਤੂੰ ਹੀ ਸੂਰਮਾ ਹੋ ਕੇ, ਜੰਗ ਜੁੱਧ ਨੂੰ ਕਰ ਰਿਹਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਕਤਹੂੰ ਸਿਪਾਹੀ ਹੁਇ ਕੈ ਸਾਧਤ ਸਿਲਾਹਨ ਕੌ, ਕਹੂੰ ਛਤ੍ਰੀ ਹੁਇਕੈ, ਅਰਿ ਮਾਰਤ ਮਰਤ ਹੋ॥
ਕਹੂੰ ਭੂਮ ਭਾਰ ਕੋ ਉਤਾਰਤ ਹੋ ਮਹਾਰਾਜ, ਕਹੂੰ ਭਵ ਭੂਤਨ ਕੀ ਭਾਵਨਾ ਭਰਤ ਹੋ॥
[ਅਕਾਲ ਉਸਤਤਿ ਛੰਦ ਨੰ:-੧੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਕਲਹ] = ਜੰਗ ਜੁੱਧਾਂ ਦੀ ਪ੍ਰੇਰਨਾ ਦਾ ਕਰਤਾ ਹੈਂ, ਕਿਉਂਕਿ ਤੇਰੀ ਪ੍ਰੇਰਨਾ ਸ਼ਕਤੀ ਦੇ ਨਾਲ ਹੀ ਸਾਰੇ ਜੰਗ ਜੁੱਧ, ਹੋ ਰਹੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਦਿਉਸ ਨਿਸਾ ਸਸਿ ਸੂਰ ਕੈ ਦੀਪ ਸੁ, ਸ੍ਰਿਸਟਿ ਰਚੀ ਪੰਚ ਤਤ ਪ੍ਰਕਾਸਾ॥
ਬੈਰ ਬਢਾਇ ਲਰਾਇ ਸੁਰਾਸੁਰ, ਆਪਹ ਦੇਖਤ ਬੈਠ ਤਮਾਸਾ॥
[ਚੰਡੀ ਚਰਿਤ੍ਰ ਪਹਿਲਾ ਛੰਦ ਨੰਬਰ-੧]

**ਯਥਾ ਹੋਰ**— ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ॥
ਤੈਂਹੀ ਦੁਰਗਾ ਸਾਜਿਕੈ, ਦੈਂਤਾਂ ਦਾ ਨਾਸ ਕਰਾਇਆ॥
ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲ ਕ੍ਰਿਸ਼ਨ ਲੈ, ਕੰਸ ਕੇਸੀ ਪਕੜ ਗਿਰਾਇਆ॥ [ਚੰਡੀ ਦੀ ਵਾਰ ਛੰਦ ਨੰ:-੨]

[ **ਭਾਵ**—ਇਹ-ਹੈ-ਕਿ ਧਰਮ ਯੁੱਧ ਦੀ, ਪ੍ਰੇਰਨਾ ਦੇ ਦੇਣ ਵਾਲਾ ਵੀ, ਪ੍ਰਮਾਤਮਾ ਹੀ ਹੈ, ਜਿਵੇਂ ਸ਼੍ਰੀ ਕ੍ਰਿਸ਼ਨ ਜੀ ਨੇ ਪ੍ਰੇਰਣਾ ਦਿੱਤੀ ਸੀ- ਅਰਥਾਤ ਜਦ ਰਣ ਭੂਮੀ ਵਿੱਚ, ਅਰਜਨ ਨੇ ਚਾਰੇ ਪਾਸਿਓਂ, ਸਭ ਨੂੰ ਚੰਗੀ ਤਰ੍ਹਾਂ ਦੇਖਿਆ, ਤਦ ਸਬੰਧੀਆਂ ਨੂੰ ਦੇਖ ਕੇ, ਉਸਦੇ ਹਿਰਦੇ ਵਿੱਚ, ਸਬੰਧੀਆਂ ਦਾ, ਐਸਾ ਮੋਹ ਜਾਗ ਪਿਆ, ਕਿ ਧਨੁਸ਼ ਬਾਣ ਨੂੰ ਧਰਤੀ ਤੇ ਸਿੱਟ ਦਿੱਤਾ, ਅਤੇ ਕਿਹਾ-ਹੇ ਸਖਾ ਕ੍ਰਿਸ਼ਨ! ਮੈਂ ਕਿਸਨੂੰ ਮਾਰਾਂ, ਇਹ ਤਾਂ, ਸਭ ਮੇਰੇ ਚਾਚੇ, ਤਾਏ, ਬਾਬੇ, ਭਰਾ, ਭਤੀਜੇ, ਅਤੇ ਗੁਰੂ ਜਨ ਹੀ, ਸਾਹਮਣੇ ਖੜੇ ਹਨ, ਮੈ ਨਹੀਂ ਚਾਹੁੰਦਾ, ਕਿ ਇਨ੍ਹਾਂ ਨੂੰ ਮਾਰ ਕੇ, ਫਿਰ ਰਾਜ ਕਰਾਂ, ਇਸ ਨਾਲੋਂ ਤਾਂ, ਬਿਨਾਂ ਰਾਜ ਰਹਿਣਾ ਹੀ, ਮੈ ਚੰਗਾ ਸਮਝਦਾ ਹਾਂ, ਇਨ੍ਹਾਂ ਨੂੰ ਮਾਰਨ ਨਾਲ ਤਾਂ, ਮੈ ਕੁਲ ਘਾਤੀ ਹੋ ਜਾਵਾਂਗਾ, ਉਸ ਵਕਤ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ, ਗੀਤਾ ਦਾ ਸ਼੍ਰੇਸਟ ਗਿਆਨ ਬਖਸ਼ਕੇ, ਉਸਦੇ ਮੋਹ ਨੂੰ ਦੂਰ ਕਰ ਦਿੱਤਾ, ਅਤੇ ਜੰਗ ਕਰਨ ਦੀ, ਪ੍ਰੇਰਨਾ ਦੇ ਕੇ, ਮਹਾ ਭਾਰਤ ਦਾ, ਐਸਾ ਜੰਗ ਕਰਾਇਆ, ਜੋ ਅਤੀਅੰਤ ਮਹਾ ਭਿਆਨਕ ਸੀ ਅਤੇ ਲਗਾਤਾਰ ਅਠ੍ਹਾਰਾਂ ਦਿਨ ਹੁੰਦਾ ਰਿਹਾ, ਇਸ ਕਰਕੇ ਤੂੰ ਹੀ ਲੜਾਈ ਝਗੜਿਆਂ, ਤੇ ਜੰਗਾਂ ਜੁੱਧਾਂ ਦੀ, ਪ੍ਰੇਰਨਾ ਦੇਣ ਵਾਲਾ, ਪ੍ਰੇਰਕ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ। ]

**ਯਥਾ**—ਜਾ ਤੁਧੁ ਭਾਵੈ, ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥
ਜਾ ਤੁਧੁ ਭਾਵੈ ਤੇਗ ਵਗਾਵਹਿ, ਸਿਰ ਮੁੰਡੀ ਕਟਿ ਜਾਵਹਿ॥ [੧੪੫-ਵਾਰ ਮਾਝ ਸਲੋਕ ਮ:੧]

**ਤੀਜਾ ਅਰਥ**— ਹੇ ਅਕਾਲ ਪੁਰਖ! ਧਰਮ [ਕਲਹ] = ਜੁੱਧ ਦੇ ਨਾਲ, ਪ੍ਰੇਮ ਕਰਨ ਵਾਲੇ, ਤੇਰੇ ਸਰੂਪ, ਸ੍ਰੀ ਰਾਮਚੰਦ੍ਰ ਜੀ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ, ਅਤੇ ਰਿਸ਼ੀ ਨਾਰਦ ਆਦਿਕ ਨੂੰ, ਮੇਰੀ ਨਮਸ਼ਕਾਰ ਹੈ,— 'ਨਮੋ ਸ਼ਾਂਤ ਰੂਪੇ'— ਅਤੇ ਇਸੀ ਤਰ੍ਹਾਂ ਜਗਤ ਵਿੱਚ ਠੰਢ ਵਰਤਾਉਣ ਵਾਲੇ ਤੇਰੇ ਸ਼ਾਂਤ ਸਰੂਪ, ਸ੍ਰੀ ਗੁਰੂ ਨਾਨਕ ਦੇਵ, ਰਿਸ਼ੀ ਨਰ ਨਾਰਾਇਣ, ਸੀ ਗੁਰੂ ਅਰਜਨ ਦੇਵ ਜੀ, ਅਤੇ ਮਹਾਤਮਾ ਬੁਧ, ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ, ਆਦਿਕਾਂ ਨੂੰ ਵੀ, ਮੇਰੀ ਨਮਸ਼ਕਾਰ ਹੈ।

**ਯਥਾ**— ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥
ਆਪੇ ਸਿਵ ਵਰਤਾਈਅਨੁ ਅੰਤਰਿ, ਆਪੇ ਸੀਤਲੁ ਠਾਰੁ ਗੜਾ॥ [੧੦੯੨-ਮਾਰੂ ਮ:੫]

## ਨਮੋ ਸ਼ਾਂਤ ਰੂਪੇ॥

{ **ਪਦ ਅਰਥ**— ਸ਼ਾਂਤ. ਸੰ. ਵਿਸ਼ੇਸ਼ਣ-ਸ਼ਾਂਤੀ ਵਾਲਾ. ਕ੍ਰੋਧ ਰਹਿਤ। }

**ਅਰਥ**— ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਸੇ ਸ਼ਾਂਤਿ ਸਰੂਪ ਹੈਂ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ— ਇਹ, ਕਿ ਪ੍ਰਮੇਸ਼੍ਵਰ ਦਾ, ਜੋ ਨਿਰਗੁਣ ਰੂਪ, ਸਤ ਚਿਤ ਅਨੰਦ ਸਰੂਪ ਹੈ, ਸੋ ਅਤੀਅੰਤ ਸ਼ਾਂਤਿ ਹੈ, ਉਸ ਵਿੱਚ, ਕਿਸੀ ਪ੍ਰਕਾਰ ਦੀ ਵੀ, ਕੋਈ ਕ੍ਰਿਆ, ਜਾਂ ਬਿਖਾਦ, ਨਹੀ ਹੈ, ਸਦਾ ਸ਼ਾਂਤ ਤੇ ਅਨੰਦ ਸਰੂਪ ਹੈ। ]

**ਯਥਾ**— ਸੁੰਦਰਿ ਸਾਂਤਿ ਦਇਆਲ ਪ੍ਰਭ, ਸਰਬ ਸੁਖਾ ਨਿਧਿ ਪੀਉ॥
ਸੁਖ ਸਾਗਰ ਪ੍ਰਭ ਭੇਟਿਐ, ਨਾਨਕ ਸੁਖੀ ਹੋਤ ਇਹੁ ਜੀਉ॥ [੮੪੭-ਬਿਲਾਵਲੁ ਮ:੫]

**ਯਥਾ ਹੋਰ**—ਕੋ ਕਹਤੋ ਸਭ ਬਾਹਰਿ ਬਾਹਰਿ, ਕੋ ਕਹਤੋ ਸਭ ਮਹੀਅਉ॥
ਬਰਨੁ ਨ ਦੀਸੈ ਚਿਹਨੁ ਨ ਲਖੀਐ, ਸੁਹਾਗਨਿ ਸਾਂਤਿ ਬੁਝਹੀਅਉ॥ [੭੦੦-ਜੈਤਸਰੀ ਮ:੫]

## ਨਮੋ ਇੰਦ੍ਰ ਇੰਦ੍ਰੇ

**ਅਰਥ**— ਹੇ ਅਕਾਲ ਪੁਰਖ! ਤੂੰ ਇੰਦ੍ਰਾਂ ਦਾ ਵੀ ਇੰਦ੍ਰ, ਅਤੇ ਰਾਜਿਆਂ ਦਾ ਵੀ ਰਾਜਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**— ਨਮੋ ਦੇਵ ਦੇਵੰ, ਨਮੋ ਰਾਜ ਰਾਜੰ॥ ਨਿਰਾਲੰਬ ਨਿਤਿਯੰ, ਸੁ ਰਾਜਾਧਿਰਾਜੰ॥
[ਬਚਿਤ੍ਰ ਨਾਟਕ ਛੰਦ ਨੰਬਰ-੯]

## ਅਨਾਦੰ ਬਿਭੂਤੇ॥ ੧੯੭॥

**ਅਰਥ**—ਹੇ ਅਕਾਲ ਪੁਰਖ! ਤੇਰੀ ਮਾਇਆ ਰੂਪ ਬਿਭੂਤੀ (ਸੰਪਦਾ), ਆਦਿ ਅੰਤ ਤੋਂ ਰਹਿਤ ਹੈ, ਕਿਉਂਕਿ ਤੂੰ ਵੀ, ਬੇਅੰਤ ਹੈ, ਅਤੇ ਤੇਰੀ ਮਾਇਆ ਰੂਪ, ਬਿਭੂਤੀ ਵੀ, ਓਰ ਛੋਰ ਤੋਂ ਰਹਿਤ, ਅਥਾਹ ਸਰੂਪ ਹੈ, ਉਸਦਾ ਵੀ, ਕਿਤੇ ਓਰ ਛੋਰ, ਨਹੀ ਮਿਲਦਾ, ਇਸ ਕਰਕੇ, ਤੇਰੀ ਮਾਇਆ ਰੂਪ ਬਿਭੂਤੀ ਦਾ. ਵੀ ਕੋਈ ਆਦਿ ਅੰਤ ਨਹੀ ਹੈ।

**ਯਥਾ**—ਅਨੰਦ ਸਰੂਪੀ ਅਨਹਦ ਰੂਪੀ, ਅਮਿਤ ਬਭੂਤੀ ਤੇਜ ਬਰੰ॥
ਅਖੰਡ ਪ੍ਰਤਾਪੰ, ਸਭ ਜਗ ਥਾਪੰ, ਅਲਖ ਅਤਾਪੰ ਬਿੱਸ ਕਰੰ॥ [ਗਿਆਨ ਪ੍ਰਬੋਧ ਛੰਦ ਨੰ-੨੨]

**ਦੂਜਾ ਅਰਥ**— ਹੇ ਅਕਾਲ ਪੁਰਖ! ਤੇਰੀ ਨਾਮ ਭਗਤੀ ਰੂਪ ਬਿਭੂਤੀ, ਆਦਿ ਰਹਿਤ, ਅਨਾਦੀ ਹੈ, ਕਿਉਂਕਿ ਨਾਮ ਭਗਤੀ, ਸਦਾ-ਸਦਾ ਤੋਂ ਹੀ ਹੋ ਰਹੀ ਹੈ।

**ਯਥਾ—** ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ, ਭਰੇ ਬੇਅੰਤ ਬੇਅੰਤਾ॥
ਤੇਰੇ ਭਗਤ, ਤੇਰੇ ਭਗਤ, ਸਲਾਹਨਿ ਤੁਧੁ ਜੀ, ਹਰਿ ਅਨਿਕ ਅਨੇਕ ਅਨੰਤਾ॥
[੧੧ ਰਹਿਰਾਸ-ਆਸਾ ਮ:੪]

## ਕਲੰਕਾਰ ਰੂਪੇ॥

**ਪਦ ਅਰਥ**—[ਕਲੰਕਾਰ = ਕਲੰਕ + ਅਰਿ] ਕਲੰਕ. ਸੰਗਯਾ-ਪਾਪ. ਦੋਸ਼॥ [ਕਲੰਕਾਰ = ਕਲੰ + ਕਾਰ] ਕਲ. ਸੰ. ਸੰਗਯਾ-ਚੈਨ. ਸ਼ਾਂਤੀ (੨) ਕਲਹ. ਝਗੜਾ (੩) ਸੁੰਦ੍ਰ (੪) ਕਲਾ. ਸ਼ਕਤੀ.॥ ਕਾਰ. ਸੰ. ਕਾਰਯ. ਸੰਗਯਾ-ਕੰਮ. ਕ੍ਰਿਆ ਕਰਨਾ. (੨) ਵਿਸ਼ੇਸ਼ਣ-ਕਰਨ ਵਾਲਾ।

**ਅਰਥ—** ਹੇ ਅਕਾਲ ਪੁਰਖ! ਤੇਰਾ ਜੋ [ਰੂਪੇ] ਸਰੂਪ ਹੈ, ਸੋ [ਕਲੰਕ] = ਪਾਪਾਂ ਦਾ [ਆਰ] = ਅਰੀ [ਵੈਰੀ] ਹੈ, ਕਿਉਂਕਿ ਤੇਰੇ ਦਰਸ਼ਨ ਮਾਤ੍ਰ ਸੇ ਹੀ, ਸਾਰੇ ਪਾਪ ਨਸ਼ਟ ਹੋ ਜਾਂਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਸੁ ਆਦਿ ਅੰਤ ਏਕਿਯੰ॥ ਧਰੇ ਰੂਪ ਅਨੇਕਿਯੰ॥ ਕ੍ਰਿਪਾਣ ਪਾਣ ਰਾਜਈ॥
ਬਿਲੋਕ ਪਾਪ ਭਾਜਈ॥ [ਬਚਿਤ੍ਰ ਨਾਟਕ ਛੰਦ ਨੰ:-੫੦]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ [ਕਲੰ] = ਸ਼ਾਂਤੀ ਦੇ ਉੱਤਪੰਨ [ਕਾਰ]= ਕਰਨੇ ਵਾਲਾ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਛਾਇਆ ਪ੍ਰਭਿ ਛਤ੍ਰਪਤਿ ਕੀਨੀ, ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾ ਡੇਰਾ ਢਾਠਾ, ਕਾਰਜੁ ਆਇਆ ਰਾਸੀ ਰਾਮ॥ [੭੮੧-ਸੂਹੀ ਮ:੫]

**ਯਥਾ ਹੋਰ—** ਭਏ ਕ੍ਰਿਪਾਲ ਗੋਬਿੰਦ ਗੁਸਾਈ॥ ਮੇਘੁ ਵਰਸੈ ਸਭਨੀ ਥਾਂਈ॥
ਦੀਨ ਦਇਆਲ ਸਦਾ ਕਿਰਪਾਲਾ, ਠਾਢਿ ਪਾਈ ਕਰਤਾਰੇ ਜੀਉ॥ [੧੦੫-ਮਾਝ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! [ਕਲੰ] = ਸੁੰਦ੍ਰਤਾਈ ਦੇ [ਕਾਰ] = ਕਰਨੇ ਵਾਲਾ ਤੇਰਾ ਸਰੂਪ ਹੈ, ਕਿਉਂਕਿ ਜਿਸਨੂੰ ਤੇਰੀ ਪ੍ਰਾਪਤੀ ਹੋ ਜਾਂਦੀ ਹੈ, ਉਸਦੇ ਚੇਹਰੇ ਉਪਰ, ਅਲੌਕਿਕ ਕ੍ਰਾਂਤੀ ਝੱਲਕਣ ਲਗ ਪੈਂਦੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ॥
ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ॥ [੧੨੫੩-ਸਾਰੰਗ ਸੂਰਦਾਸ ਜੀ]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ ਅਵਤਾਰ [ਰੂਪੇ] = ਸਰੂਪ ਨੂੰ ਧਾਰਣ ਕਰਕੇ, ਅਨੇਕ [ਕਲੰ-ਕਲਹ]- ਜੰਗ ਜੁੱਧਾਂ ਨੂੰ [ਕਾਰ] = ਕਰਨ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ—** ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ॥
ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ॥ [੪੫੧-ਆਸਾ ਮ:੪]

**ਯਥਾ ਹੋਰ—** ਜੁਧ ਕੇ ਜਿਤੱਯਾ ਰੰਗ ਭੂਮਿ ਕੇ ਭਵੱਯਾ, ਭਾਰ ਭੂਮ ਕੇ ਮਿਟੱਯਾ, ਨਾਥ ਤੀਨ ਲੋਕ ਗਾਈਐ॥
ਕਾਹੂੰ ਕੇ ਤਨੱਯਾ ਹੈ ਨ, ਮੱਈਆ ਜਾਕੇ ਭੱਯਾ ਕੋਊ, ਛੋਨੀ ਹੂੰ ਕੇ ਛਈਆ ਛੋਡ, ਕਾਸਿਓ ਪ੍ਰੀਤ ਲਾਈਐ॥
[ਗਿਆਨ ਪ੍ਰਬੋਧ ਛੰਦ ਨੰ-੪੩]

ਯਥਾ ਹੋਰ— ਆਪੇ ਸਾਵਲ ਸੁੰਦਰਾ ਪਿਆਰਾ, ਆਪੇ ਵੰਸੁ ਵਜਾਹਾ॥

ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ, ਕਰਿ ਬਾਲਕ ਰੂਪਿ ਪਚਾਹਾ॥

ਆਪਿ ਅਖਾੜਾ ਪਾਇਦਾ ਪਿਆਰਾ, ਕਰਿ ਵੇਖੈ ਆਪਿ ਚੋਜਾਹਾ॥

ਕਰਿ ਬਾਲਕ ਰੂਪ ਉਪਾਇਦਾ ਪਿਆਰਾ, ਚੰਡੂਰੁ ਕੰਸੁ ਕੇਸੁ ਮਰਾਹਾ॥

ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ॥ [੬੦੬-ਸੋਰਠ ਮ:੪]

## ਅਲੰਕਾਰ ਅਲੰਕੇ॥

[ ਪਦ ਅਰਥ—ਅਲੰਕਾਰ. ਸੰ. ਸੰਗਯਾ-ਗਹਿਣਾ. ਜੇਵਰ. ਭੂਸ਼ਣ. (੨) [ਅਲੰਕਾਰ = ਅਲੰ + ਕਾਰ] ਅਲੰ. ਸੰ. ਅਲਮ. ਸੰਗਯਾ-ਪੂਰਨ. ਮੁਕੰਮਲ. (ਅ) ਸੰ. ਅਲ. ਸੰਗਯਾ-ਭੌਰਾ. ਭ੍ਰਮਰ.॥ ਅਲੰਕੇ. (ਅਲੰਕਾਰ ਦਾ ਸੰਖੇਪ)- (੨) ਅਲੰਕੇ. ਸੰ. ਅਲੰਕ੍ਰਿਤ. ਵਿਸ਼ੇਸ਼ਣ-ਅਲੰਕਾਰ ਸਹਿਤ, ਭੂਸ਼ਿਤ (੩) [ਅਲੰਕੇ = ਅਲੰ + ਕੇ]। ]

**ਅਰਥ**— ਹੇ ਅਕਾਲ ਪੁਰਖ! ਤੂੰ [ਅਲੰਕਾਰ] = ਗਹਿਣਿਆਂ ਨੂੰ ਵੀ [ਅਲੰਕੇ] = ਭੂਸ਼ਿਤ (ਸੁੰਦ੍ਰਤਾਈ ਦੇ ਸਹਿਤ) ਕਰਨ ਵਾਲਾ ਹੈ, ਕਿਉਂਕਿ ਗਹਿਣਿਆਂ ਨੂੰ ਵੀ, ਸੁਹੱਪਣਤਾ ਤੇਰੀ ਹੀ ਦਿੱਤੀ ਹੋਈ ਹੈ, ਤੇਰੀ ਸੁਹੱਪਣ ਸ਼ਕਤੀ ਨਾਲ ਹੀ, ਇਹ ਸੁੰਦ੍ਰ ਪ੍ਰਤੀਤ ਹੋ ਰਹੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ— ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ॥ ਤੂੰ ਆਪੇ ਨਦਰੀ ਜਗਤੁ ਪਰੋਵਹਿ॥

ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ, ਗੁਰਮੁਖਿ ਹਰਿ ਦੇਖਾਵਣਿਆ॥ [੧੨੫-ਮਾਝ ਮ:੩]

**ਦੂਜਾ ਅਰਥ**—ਹੇ ਅਕਾਲ ਪੁਰਖ! ਤੂੰ [ਅਲੰਕਾਰ] = ਭੂਸ਼ਣਾਂ (ਗਹਿਣਿਆਂ) ਦਾ ਵੀ [ਅਲੰਕੇ] = ਭੂਸ਼ਣ ਸਰੂਪ ਹੈਂ, ਕਿਉਂਕਿ ਤੂੰ ਗਹਿਣਿਆਂ ਵਾਂਗੂ ਸੋਹਣੇ ਪੁਰਸ਼ਾਂ ਤੋਂ ਵੀ, ਅਤੀਅੰਤ ਸੋਹਣਾ ਹੈਂ, ਤੈਨੂੰ ਮੇਰੀ ਨਮਸਕਾਰ ਹੈ।

ਯਥਾ—ਹਉ ਬਿਸਮੁ ਭਈ ਜੀ, ਹਰਿ ਦਰਸਨੁ ਦੇਖਿ ਅਪਾਰਾ॥

ਮੇਰਾ ਸੁੰਦਰੁ ਸੁਆਮੀ ਜੀ, ਹਉ ਚਰਨ ਕਮਲ ਪਗ ਛਾਰਾ॥ [੭੮੪-ਸੂਹੀ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੂੰਹੀ ਪ੍ਰਤੱਖ ਗਹਿਣਿਆਂ ਵਿਚੋਂ ਸੁੰਦਰ ਗਹਿਣਾ ਸਰੂਪ ਹੋ ਰਿਹਾ ਹੈ, ਤੈਨੂੰ ਮੇਰੀ ਨਮਸਕਾਰ ਹੈ।

ਯਥਾ— ਪ੍ਰਭ ਤੁਮਤੇ ਲਹਣਾ, ਤੂੰ ਮੇਰਾ ਗਹਣਾ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ॥

ਜਿਥੈ ਰਖਹਿ ਬੈਕੁੰਠੁ ਤਿਥਾਈ, ਤੂੰ ਸਭਨਾ ਕੇ ਪ੍ਰਤਿ ਪਾਲਾ ਜੀਉ॥ [੧੦੬-ਮਾਝ ਮ:੫]

ਯਥਾ ਹੋਰ—ਤੂੰ ਮੇਰੀ ਪਤਿ, ਤੂ ਹੈ ਮੇਰਾ ਗਹਣਾ॥ ਤੁਝ ਬਿਨੁ ਨਿਮਖੁ, ਨ ਜਾਈ ਰਹਣਾ॥

[੧੮੧-ਗਉੜੀ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਜਿਨਾ ਨੇ ਤੇਰੇ ਚਰਨਕਮਲਾਂ ਦਾ [ਅਲੰ] = ਭੌਰਾ, ਆਪਣੇ ਮਨ ਨੂੰ [ਕਾਰ] = ਕਰ ਲਿਆ ਹੈ, ਤੂੰ ਉਨ੍ਹਾਂ ਨੂੰ ਹਰ ਤਰ੍ਹਾਂ ਦੇ ਗੁਣਾਂ ਕਰਕੇ [ਅਲੰਕੇ] = ਅਲੰ (ਪੂਰਨ) ਕਰ ਦਿੰਦਾ ਹੈ, ਤੈਨੂੰ ਮੇਰੀ ਨਮਸਕਾਰ ਹੈ।

[ ਭਾਵ—ਇਹ, ਕਿ ਜੋ ਪ੍ਰਮੇਸੂਰ ਦੇ, ਚਰਨ ਕਮਲਾਂ ਦੇ ਭੌਰੇ ਹੋ ਜਾਂਦੇ ਹਨ, ਅਰਥਾਤ ਚਰਨਾਂ ਦੇ ਧਿਆਨ ਵਿੱਚ, ਜੁੜ ਜਾਂਦੇ ਹਨ, ਉਨਾਂ ਨੂੰ ਪ੍ਰਮੇਸ਼ੂਰ, ਪਦਾਰਥਾਂ ਨਾਲ, ਅਤੇ ਗੁਣਾਂ ਕਰਕੇ, ਪੂਰਨ ਕਰ ਦਿੰਦਾ ਹੈ, ਅਤੇ ਕਿਸੇ ਵੀ ਚੀਜ਼ ਦੀ, ਉਨ੍ਹਾਂ ਨੂੰ, ਕਮੀ ਨਹੀ ਰਹਿਣ ਦਿੰਦਾ। ]

**ਯਥਾ**—ਜਿਨੈ ਤੋਹਿ ਧਿਆਇਓ, ਤਿਨੈ ਪੂਰਨ ਪ੍ਰਤਾਪ ਪਾਇਓ॥ .

ਸਰਬ ਧਨ ਧਾਮ, ਫਲ ਫੂਲ ਸੋ ਫਲਤ ਹੈਂ.॥ [ਅਕਾਲ ਉਸਤਤਿ ਛੰਦ ਨੰ:-੨੫੫]

**ਪੰਜਵਾ ਅਰਥ**— ਹੇ ਅਕਾਲ ਪੁਰਖ! ਜੋ ਬ੍ਰਹਮਾ ਆਦਿਕ ਦੇਵਤੇ, ਵਰ ਆਦਿ ਦੇ ਕੇ, ਅਨੇਕਾਂ ਦਾਤਾਂ ਦੁਆਰਾ, ਜੀਵਾਂ ਨੂੰ [ਅਲੰ] = ਪੂਰਨ [ਕਾਰ] ਕਰਨ ਵਾਲੇ ਹਨ, ਤੂੰ ਉਹਨਾਂ ਦੇਵਤਿਆਂ ਨੂੰ ਵੀ, ਅਨੇਕਾਂ ਦਾਤਾਂ ਦੇ ਕੇ [ਅਲੰ] = ਪੂਰਨ [ਕੇ:] = ਕਰਨ ਵਾਲਾ ਹੈਂ, ਕਿਉਂਕਿ ਦੇਵਤੇ ਵੀ, ਤੇਰੇ ਤੋਂ ਹੀ ਦਾਤਾਂ ਪ੍ਰਾਪਤ ਕਰਦੇ ਹਨ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ॥

ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪੁਨੈ ਬੀਚਾਰ॥

ਕੋਟਿ ਤੇਤੀਸ, ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ, ਨਾਹੀ ਭੰਡਾਰ॥ [੫੦੪-ਗੂਜਰੀ ਮ:੧]

## ਨਮੋ ਆਸ ਆਸੇ॥

[ **ਪਦ ਅਰਥ**— ਆਸ. ਸੰ. ਆਸ਼ਾ. ਸੰਗਯਾ-ਲਾਲਸਾ. ਕਾਮਨਾ. ਇੱਛਾ. ਪ੍ਰਾਪਤੀ ਦੀ ਚਾਹ. (੨) (ਆਸਰੇ ਦਾ ਸੰਖੇਪ) ਆਸਰਾ-ਸੰਗਯਾ-ਸਹਾਰਾ। ]

**ਅਰਥ**— ਹੇ ਅਕਾਲ ਪੁਰਖ! [ਆਸ] ਆਸ਼ਾ ਨੂੰ ਵੀ ਤੂੰ ਹੀ [ਆਸੇ] = ਆਸਰਾ ਦੇ ਰਿਹਾ ਹੈਂ, ਕਿਉਂਕਿ ਆਸ਼ਾ ਵੀ, ਤੇਰੀ ਸੱਤਾ ਦੇ ਆਸਰੇ, ਇਸਥਿਤ ਹੈ, ਇਸ ਕਰਕੇ, ਤੂੰ ਹੀ ਆਸਾ ਦਾ ਆਸਰਾ ਰੂਪ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

[ **ਭਾਵ**—ਇਹ, ਕਿ ਆਸ਼ਾ, ਜੋ ਸਾਰੇ ਸੰਸਾਰ ਦੀ, ਜੀਵਨ ਰੂਪ ਹੈ, ਜਿਵੇਂ ਕਿ ਜੀਵੇ ਆਸ਼ਾ, ਮਰੇ ਨਿਰਾਸਾ, ਪ੍ਰਮੇਸ਼ੁਰ, ਉਸ ਆਸ਼ਾ ਰੂਪ, ਅੰਤਹਕਰਨ ਬ੍ਰਿਤੀ ਦਾ ਵੀ, ਜੀਵਨ ਰੂਪ ਹੈ, ਕਿਉਂਕਿ ਆਤਮ ਸੱਤਾ ਕਰਕੇ ਹੀ, ਆਸ਼ਾ ਦੀ, ਇਸਥਿਤੀ ਅਤੇ ਕਾਇਮੀ ਹੈ. ਇਸ ਕਰਕੇ ਪ੍ਰਮੇਸ਼ੁਰ, ਆਸਾ ਦਾ ਵੀ, ਆਸਰਾ ਰੂਪ ਹੈ, ਅਤੇ ਆਸ਼ਾ ਨੂੰ ਵੀ, ਜੀਵਨ ਲਈ ਉਸੀ ਦੀ ਆਸ਼ਾ ਹੈ। ]

**ਯਥਾ**—**ਤੂੰਹੀ** ਰਸ ਤੂੰਹੀ ਜਸ, **ਤੂੰਹੀ** ਰੂਪ, ਤੂੰਹੀ ਰੰਗ॥ ਆਸ ਓਟ ਪ੍ਰਭ ਤੋਰੀ॥

ਤੂਹੀ ਮਾਨ ਤੂੰਹੀ ਧਾਨ, ਤੂਹੀ ਪਤਿ ਤੂਹੀ ਪ੍ਰਾਨ॥ ਗੁਰਿ ਤੂਟੀ ਲੈ ਜੋਰੀ॥ [੨੧੩-ਗਉੜੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਆਸ਼ਾ ਵਿਖੇ, ਆਸ਼ਾ ਰੂਪ ਵੀ, ਤੂੰ ਹੀ ਹੈਂ, ਕਿਉਂਕਿ ਤੂੰ ਹੀ ਸਭ ਦੇ, ਅੰਤਹਕਰਨ ਦੀ, ਆਸ਼ਾ ਰੂਪ ਬ੍ਰਿਤੀ ਨੂੰ, ਧਾਰਨ ਕਰ ਰਿਹਾ ਹੈਂ, ਕਾਰਨ ਇਹ, ਕਿ ਸਰਬ ਰੂਪ ਤੂੰ ਹੀ ਹੈਂ, ਤੈਥੋਂ ਵੱਖ ਕੋਈ ਵੀ ਚੀਜ਼, ਨਹੀਂ ਹੈ, ਇਸ ਕਰਕੇ, ਆਸਾ ਰੂਪ ਵੀ, ਤੂੰਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ, ਸਭਿ ਤੁਝਹਿ ਧਿਆਵਹਿ ਮੇਰੇ ਸਾਹ॥

ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ, ਸਚੁ ਨਾਨਕ ਕੇ ਪਾਤਿਸਾਹ॥ [੬੭੦-ਧਨਾਸਰੀ ਮ:੪]

**ਯਥਾ ਹੋਰ**— ਕਾਮਨਾ ਕੀ ਖਾਨ ਹੈਂ, ਕਿ ਸਾਧਨਾ ਕੀ ਸਾਨ ਹੈਂ, ਬਿਰੱਕਤਤਾ ਕੀ ਬਾਨ ਹੈਂ, ਕਿ ਬੁੱਧ ਕੋ ਉਦਾਰ ਹੈਂ॥

ਸੁੰਦਰ ਸਰੂਪ ਹੈਂ,ਕਿ ਭੂਪਨ ਕੋ ਭੂਪ ਹੈਂ, ਕਿ ਰੂਪ ਹੂੰ ਕੋ ਰੂਪ ਹੈਂ, ਕੁਮਤ ਕੋ ਪਰਹਾਰ ਹੈਂ॥

[ਅਕਾਲ ਉਸਤਤਿ ਛੰਦ ਨੰ:-੨੫੯]

**ਯਥਾ ਹੋਰ**— ਕ੍ਰਿਪਾਲ ਦਿਆਲ ਰੂਪ ਹੈਂ॥ ਸਦੈਵ ਸਰਬ ਭੂਪ ਹੈਂ॥

ਅਨੰਤ ਸਰਬ ਆਸ ਹੈਂ॥ ਪਰੇਵ ਪਰਮ ਪਾਸ ਹੈਂ॥ [ਗਿਆਨ ਪ੍ਰਬੋਧ ਛੰਦ ਨੰ:੧੨]

**ਤੀਜਾ ਅਰਥ**—ਹੇ ਅਕਾਲ ਪੁਰਖ! ਸੰਪੂਰਨ [ਆਸ] = ਆਸ਼ਾ ਵਾਲਿਆਂ ਨੂੰ, ਤੇਰੀ ਹੀ [ਆਸੇ] = ਆਸ਼ਾ ਹੈ, ਕਿ ਕਦੇ ਤਾਂ ਤੂੰ, ਦਇਆਲ ਹੋਕੇ ਮਿਹਰਵਾਨ ਹੋਵੇਂਗਾ। ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੂਠਾ॥

ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ, ਬਾਹਰਾ ਜੀਉ॥ [੯੭-ਮਾਝ ਮ:੫]

**ਯਥਾ ਹੋਰ**— ਜੋ ਉਪਾਇਓ ਤਿਸੁ ਤੇਰੀ ਆਸ॥ ਸਗਲ ਅਰਾਧਹਿ ਪ੍ਰਭ ਗੁਣਤਾਸ॥

ਨਾਨਕ ਦਾਸ ਤੇਰੈ ਕੁਰਬਾਣੁ॥ ਬੇਅੰਤ ਸਾਹਿਬੁ ਮੇਰਾ ਮਿਹਰਵਾਣੁ॥ [੮੯੪-ਰਾਮਕਲੀ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ ਆਸ਼ਾ ਧਾਰੀ ਭਗਤਾਂ ਦੀ ਆਸ਼ਾ ਨੂੰ, ਪੂਰੀ ਕਰਦਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਜਾਕੈ ਹਿਰਦੈ ਵਸਿਆ ਤੂ ਕਰਤੇ, ਤਾਕੀ ਤੈਂ ਆਸ ਪੁਜਾਈ॥

ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ, ਚਰਣ ਧੂਰਿ ਮਨਿ ਭਾਈ॥ [੬੧੦-ਸੋਰਠ ਮ:੫]

**ਪੰਜਵਾਂ ਅਰਥ**— ਹੇ ਅਕਾਲ ਪੁਰਖ! ਸਾਰੀਆਂ [ਆਸੇ] = ਆਸਾਂ ਵਿੱਚੋਂ, ਇਕ ਤੇਰੀ ਹੀ, ਆਸ਼ਾ ਸਭ ਤੋਂ ਸ੍ਰੇਸ਼ਟ, ਤੇ ਉੱਤਮ ਹੈ, ਜੋਕਿ ਜੀਵ ਦਾ, ਹਰ ਪ੍ਰਕਾਰ ਨਾਲ ਉਧਾਰ ਕਰਨੇ ਵਾਲੀ, ਤੇ ਕਸ਼ਟਾਂ ਦੀ ਨਾਸਕ ਹੈ, ਕਿਉਂਕਿ ਤੂੰ ਹਰ ਪ੍ਰਕਾਰ ਨਾਲ ਸਮਰੱਥ ਹੈਂ, ਤੇਰੇ ਵਿਖੇ ਆਸਾ ਰੱਖਣ ਵਾਲੇ ਨੂੰ ਵੀ, ਸਾਮਰਥ ਪ੍ਰਾਪਤ ਹੋ ਜਾਂਦੀ ਹੈ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਏਕ ਊਪਰਿ ਜਿਸੁ ਜਨ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ॥ [ਸੁਖਮਨੀ ਮ : ੫]

## ਨਮੋ ਬਾਂਕ ਬੰਕੇ॥

**ਪਦ ਅਰਥ**—ਬਾਂਕ. ਵਿਸ਼ੇਸ਼ਣ-ਸਜਾਵਟ ਵਾਲਾ. ਭਾਵ ਅਰਥ—ਸੁੰਦ੍ਰ. ਬਾਂਕਾ (੨) ਟੇਡਾ. (੩) ਬਾਂਕ. ਸੰ. ਵਾਕ.-ਬਚਨ. ਬੋਲਣਾ ਬਚਨਾਂ ਦਾ. (੪) ਸੰ. ਵਾਕਿ. ਬਾਣੀ. ਸੰਗਯਾ-ਸੁਰਸ੍ਵਤੀ ਦੇਵੀ.॥ ਬੰਕੇ. ਸੰ. ਬੰਕ. ਸੰਗਯਾ-ਸੁੰਦ੍ਰ. ਬਾਂਕਾਪਣ (੨) ਸੰ. ਵੰਕ. ਵਿਸ਼ੇਸ਼ਣ-ਟੇਡਾਪਨ।

**ਅਰਥ**— ਹੇ ਅਕਾਲ ਪੁਰਖ! ਤੂੰ [ਬਾਂਕ] = ਸੁੰਦਰ ਤੋਂ ਵੀ [ਬੰਕੇ] = ਸੁੰਦ੍ਰ ਹੈਂ, ਕਿਉਂਕਿ ਤੂੰ ਬਾਂਕਿਆਂ ਤੋਂ ਵੀ, ਬਾਂਕਾ, ਛੈਲ ਛਬੀਲਾ,ਤੇ ਅਤੀਅੰਤ ਸੁੰਦਰ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਤੇਰੇ ਬੰਕੇ ਲੋਇਣ, ਦੰਤ ਰੀਸਾਲਾ॥ ਸੋਹਣੇ ਨਕ, ਜਿਨ ਲੰਮੜੇ ਵਾਲਾ॥

ਕੰਚਨ ਕਾਇਆ, ਸੁਇਨੇ ਕੀ ਢਾਲਾ॥ ਸੋਵੰਨ ਢਾਲਾ, ਕ੍ਰਿਸਨ ਮਾਲਾ, ਜਪਹੁ ਤੁਸੀ ਸਹੇਲੀਹੋ॥

ਜਮ ਦੁਆਰਿ, ਨ ਹੋਹੁ ਖੜੀਆ, ਸਿਖ ਸੁਣਹੁ ਮਹੇਲੀਹੋ॥ [੫੬੭-ਵਡਹੰਸ ਮ:੧]

**ਯਥਾ ਹੋਰ**—ਤਾਪਾ ਬਿਨਾਸਨ ਦੂਖ ਨਾਸਨ, ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ॥

ਸੁੰਦਰੁ ਚਤੁਰੁ ਸੁਜਾਨ ਸੁਆਮੀ, ਕਵਨ ਰਸਨਾ ਗੁਣ ਭਨਾ॥ [੪੬੨-ਆਸਾ ਮ:੫]

**ਦੂਜਾ ਅਰਥ**—ਹੇ ਅਕਾਲ ਪੁਰਖ! [ਬਾਂਕ] = ਵਾਕ (ਬਚਨ) ਤੇਰੇ ਅਤੀਅੰਤ [ਬੰਕੇ] = ਸੁੰਦਰ ਤੇ ਮਿੱਠੇ ਹਨ, ਜੋ ਸਭ ਨੂੰ ਰਸਦਾਈ,ਤੇ ਮੋਹਿਤ ਕਰਨ ਵਾਲੇ, ਅਤੀਅੰਤ ਕੋਮਲ ਹਨ, ਕਿਉਂਕਿ ਮੋਹਿਨੀ ਅਵਤਾਰ ਦੇ ਸਰੂਪ ਵਿੱਚ, ਬਚਨ ਸੁਣਕੇ, ਸਭ ਦੈਂਤ ਮੋਹਿਤ ਹੋ ਗਏ, ਅਤੇ ਅੰਮ੍ਰਿਤ ਪੀਣ ਦੀ ਜਿੱਦ ਛੱਡ ਕੇ, ਸ਼ਰਾਬ ਹੀ, ਪੀਣ ਲੱਗ ਪਏ।

**ਯਥਾ**—ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥ ਅਤਿ ਸੁੰਦਰ ਮਨਮੋਹਨ ਪਿਆਰੇ, ਸਭਹੂ ਮਧਿ ਨਿਰਾਰੇ॥

ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ॥ [੫੩੪-ਦੇਵਗੰਧਾਰੀ ਮ:੫]

**ਯਥਾ ਹੋਰ**—ਸੋ ਪ੍ਰਭੁ, ਜਤ ਕਤ ਪੇਖਿਓ ਨੈਣੀ॥ ਸੁਖਦਾਈ ਜੀਅਨ ਕੋ ਦਾਤਾ, ਅੰਮ੍ਰਿਤੁ ਜਾ ਕੀ ਬੈਣੀ॥

[੫੩੦-ਦੇਵਗੰਧਾਰੀ ਮ:੫]

ਤੀਜਾ ਅਰਥ— ਹੇ ਅਕਾਲ ਪੁਰਖ! ਬੇਦ, ਅਤੇ ਗੁਰਬਾਣੀ ਆਦਿਕ, ਤੇਰੇ [ਬਾਂਕ] = ਵਾਕ (ਬਚਨ) ਬੜੇ [ਬੰਕੇ] = ਟੇਡੇ (ਗੁਹਜ) ਤੇ ਗੂਹੜ ਅਰਥ ਵਾਲੇ ਹਨ, ਕਿਉਂਕਿ- ਹਰ ਇਕ ਕੋਈ, ਇਨ੍ਹਾਂ ਨੂੰ, ਸਮਝ ਨਹੀਂ ਸਕਦਾ, ਅਤੇ ਇਹ ਧਾਰਨ ਕਰਨੇ ਵੀ, ਕਠਨ ਹਨ, ਜੋ ਇਨ੍ਹਾਂ ਨੂੰ, ਧਾਰਨ ਕਰ ਲੈਂਦਾ ਹੈ, ਉਸ ਨੂੰ, ਤੇਰੀ ਪ੍ਰਾਪਤੀ ਹੋ ਜਾਂਦੀ ਹੈ, ਸੋ ਐਸੇ ਪ੍ਰਭੂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਗਾਥਾ ਗੂੜ੍ਹ ਅਪਾਰੰ, ਸਮਝਣੰ ਬਿਰਲਾ ਜਨਹ॥
ਸੰਸਾਰ ਕਾਮ ਤਜਣੰ, ਨਾਨਕ ਗੋਬਿੰਦ ਰਮਣੰ, ਸਾਧ ਸੰਗਮਹ॥ [੧੩੬੦-ਗਾਥਾ ਮ:੫]

ਯਥਾ ਹੋਰ—ਚਉਥਿ ਉਪਾਏ ਚਾਰੇ ਬੇਦਾ॥ ਖਾਣੀ ਚਾਰੇ, ਬਾਣੀ ਭੇਦਾ॥
ਅਸਟ ਦਸਾ, ਖਟੁ ਤੀਨਿ ਉਪਾਏ॥ ਸੋ ਬੂਝੈ, ਜਿਸੁ ਆਪਿ ਬੁਝਾਏ॥
[੮੩੯-ਬਿਲਾਵਲੁ ਮ:੧]

ਯਥਾ ਹੋਰ—ਬੇਦੁ ਪੁਕਾਰੈ ਭਗਤ ਸਰੋਤਿ॥ ਸੁਣਿ ਸੁਣਿ ਮਾਨੈ ਵੇਖੈ ਜੋਤਿ॥ [੮੩੧-ਬਿਲਾਵਲੁ ਮ:੧]

ਯਥਾ ਹੋਰ—ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾਕੀ ਪਰਮ ਗਤਿ ਹੋਇ॥ [੯੦੦-ਰਾਮਕਲੀ ਮ:੫]

ਯਥਾ ਹੋਰ—ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥ [੯੩੫-ਰਾਮਕਲੀ ਮ:੧]

ਯਥਾ ਹੋਰ—ਭਗਤਿ ਭੰਡਾਰ ਗੁਰਬਾਣੀ ਲਾਲ॥ ਗਾਵਤ ਸੁਨਤ ਕਮਾਵਤ ਨਿਹਾਲ॥
[੩੭੬-ਆਸਾ ਮ:੧]

ਚੌਥਾ ਅਰਥ— ਹੇ ਅਕਾਲ ਪੁਰਖ! [ਬਾਕ] = ਵਾਕ ਸ਼ਕਤੀ "ਸਰੱਸਵਤੀ", ਤੇਰੀ ਹੀ ਸੱਤਾ ਕਰਕੇ, ਸਬਦਾਂ ਨੂੰ [ਬੰਕੇ] = ਬਕੇ (ਉਚਾਰਨ) ਕਰਦੀ ਹੈ, ਕਿਉਂਕਿ ਤੇਰੀ ਸੱਤਾ ਕਰਕੇ ਹੀ, ਸੁਰਸਤੀ ਵਿੱਚ, ਉਚਾਰਨ ਕਰਨ ਦੀ ਸ਼ਕਤੀ ਹੈ,- ਇਸ ਕਰਕੇ ਵਾਕ ਸ਼ਕਤੀ ਦਾ ਆਧਾਰ ਵੀ ਤੂੰ ਹੀ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

ਯਥਾ—ਜੋ ਕਿਛੁ ਕਰੇ ਸੁ ਆਪੇ ਸੁਆਮੀ, ਹਰਿ ਆਪੇ ਕਾਰ ਕਮਾਵੈ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ, ਹਰਿ ਆਪੇ ਬੋਲਿ ਬੁਲਾਵੈ॥ [੭੨੦-ਬੈਰਾੜੀ ਮ:੪]

ਯਥਾ ਹੋਰ—ਜੋ ਦੀਸੈ, ਸੋ ਏਕੋ ਤੂਹੈ॥ ਬਾਣੀ ਤੇਰੀ ਸ੍ਰਵਣਿ ਸੁਣੀਐ॥
ਦੂਜੀ ਅਵਰ ਨ ਜਾਪਸਿ ਕਾਈ, ਸਗਲ ਤੁਮਾਰੀ ਧਾਰਣਾ॥ [੧੦੭੬-ਮਾਰੂ ਮ:੫]

## ਅਭੰਗੀ ਸਰੂਪੇ ਅਨੰਗੀ ਅਨਾਮੇ॥

ਅਰਥ— ਹੇ ਅਕਾਲ ਪੁਰਖ! ਤੇਰਾ ਸਰੂਪ [ਭੰਗੀ] -ਨਾਸ਼ ਤੋਂ ਰਹਿਤ ਹੈ, ਅਤੇ ਨ ਤੇਰਾ ਕੋਈ ਨਾਮ ਹੈ, ਨ ਕੋਈ ਤੇਰਾ ਅੰਗ (ਸਰੀਰ) ਆਦਿਕ ਹੈ.

{ ਭਾਵ-ਇਹ, ਕਿ ਪ੍ਰਮੇਸ਼ੂਰ ਨਾਮ ਰੂਪ ਤੋਂ ਰਹਿਤ, ਹਮੇਸ਼ਾ ਸਤ ਸਰੂਪ ਹੈ }

ਯਥਾ—ਨ ਰੂਪੰ ਨ ਰੇਖੰ, ਨ ਰੰਗੰ ਨ ਰਾਗੰ॥ ਨ ਨਾਮੰ ਨ ਠਾਮੰ, ਮਹਾ ਜੋਤ ਜਾਗੰ॥
[ਬਚਿਤ੍ਰ ਨਾਟਕ, ਛੰਦ ਨੰ:-੫]

## ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ॥ ੧੯੮॥

ਅਰਥ—ਹੇ ਅਕਾਲ ਪੁਰਖ! ਤੂੰ [ਤ੍ਰਿਭੰਗੀ] = ਤ੍ਰਿਲੋਕੀ ਦਾ ਨਾਸਕ, ਅਤੇ [ਤ੍ਰਿਕਾਲੇ] = ਤ੍ਰਿਕਾਲ ਦਾ ਗਿਆਤਾ ਹੈ, ਤੇ ਹਰ ਪ੍ਰਕਾਰ ਦੀ ਕਾਮਨਾ ਤੋਂ ਰਹਿਤ, ਤੇ [ਅਨੰਗੀ] = ਕਾਮਦੇਵ ਵਤ ਅਤੀਅੰਤ ਸੁੰਦ੍ਰ ਸਰੂਪ ਵਾਲਾ ਹੈਂ, ਤੈਨੂੰ ਮੇਰੀ ਨਮਸ਼ਕਾਰ ਹੈ।

**ਯਥਾ**—ਭਲਾ ਭਲਾ ਭਲਾ ਤੇਰਾ ਰੂਪ॥ ਅਤਿ ਸੁੰਦਰ ਅਪਾਰ ਅਨੂਪ॥

ਨਿਰਮਲ ਨਿਰਮਲ, ਨਿਰਮਲ ਤੇਰੀ ਬਾਣੀ॥ ਘਟਿ ਘਟਿ ਸੁਨੀ ਸ੍ਰਵਣ ਬਖ੍ਯਾਣੀ॥

[੨੭੯-ਸੁਖਮਨੀ ਅਸਟਪਦੀ-੧੨]

**ਦੂਜਾ ਅਰਥ**— ਹੇ ਅਕਾਲ ਪੁਰਖ! [ਤ੍ਰਿ] = ਤਿੰਨਾਂ ਲੋਕਾਂ ਦੇ, ਜੀਵਾਂ ਦੇ ਮਨ ਨੂੰ ਭੰਗ (ਡੁਲਾਇਮਾਨ) ਕਰਨ ਵਾਲੀ ਜੋ ਮਾਇਆ ਹੈ, ਤੇਰਾ [ਅਨੰਗ] = ਨਿਰ-ਅਵੈਵ (ਅੰਗਾਂ ਤੋਂ ਰਹਿਤ) ਤੇ [ਅਕਾਮੇ] = ਅਕਿੰਚਨ, ਸਤ ਚਿਤ ਅਨੰਦ, ਜੋ ਸਰੂਪ ਹੈ, ਸੋ ਤਿਸ ਮਾਇਆ ਰੂਪ [ਤ੍ਰਿ] = ਤ੍ਰਿਆ ਦਾ ਵੀ [ਕਾਲੇ] =ਨਾਸ਼ ਕਰ ਦਿੰਦਾ ਹੈ, ਕਿਉਂਕਿ ਜਿਸਨੂੰ ਤੇਰੇ ਸਰੂਪ ਦਾ, ਆਤਮ ਅੰਭਿਨ ਕਰਕੇ, ਗਿਆਨ ਹੋ ਜਾਂਦਾ ਹੈ, ਉਸਦੇ ਲਈ, ਦੁੱਖਦਾਈ ਮਾਇਆ ਭ੍ਰਾਂਤੀ, ਸਦਾ ਲਈ ਨਸ਼ਟ ਹੋ ਜਾਂਦੀ ਹੈ, ਕਿਉਂਕਿ ਉਸ ਨੂੰ, ਫੇਰ ਮਾਇਆ ਕਸ਼ਟ, ਨਹੀਂ ਦੇ ਸਕਦੀ।

**ਯਥਾ**—ਸੰਤਨ ਕੇ ਬੰਧਨ ਕਾਟੇ ਹਰਿ ਰਾਇ॥ ਤਾ ਕਉ ਕਹਾ ਬਿਆਪੈ ਮਾਇ॥

ਕਹੁ ਨਾਨਕ ਜਿਨਿ ਧੂਰਿ ਸੰਤ ਪਾਈ॥ ਤਾਕੈ ਨਿਕਟਿ ਨ ਆਵੈ ਮਾਈ॥

[੧੯੨-ਗਉੜੀ ਮ:੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ [ਤ੍ਰਿਭੰਗੀ] = ਤਿੰਨਾਂ ਹੀ ਲੋਕਾਂ ਦਾ ਨਾਸ਼ਕ ਹੈਂ, ਅਤੇ ਤੂੰ ਆਪ [ਤ੍ਰਿ] = ਤਿੰਨ ਹੀ [ਕਾਲੇ] = ਸਮਿਆਂ ਵਿੱਚ, ਸਦਾ ਸਦ ਇਸਥਿਤ ਰਹਿਣ ਵਾਲਾ ਹੈਂ, ਨ ਤੇਰਾ ਪੰਜ ਭੌਤਿਕ [ਅੰਗ] = ਸਰੀਰ ਹੈ, ਅਤੇ ਨ ਤੈਨੂੰ ਕਿਸੇ ਪ੍ਰਕਾਰ ਦੀ ਕੋਈ ਕਾਮਨਾ ਹੀ ਹੈ, ਤੈਨੂੰ ਮੇਰੀ ਨਮਸਕਾਰ ਹੈ।

**ਯਥਾ**—ਖੰਡ ਪਤਾਲ ਦੀਪ ਸਭਿ ਲੋਆ॥ ਸਭਿ ਕਾਲੈ ਵਸਿ, ਆਪਿ ਪ੍ਰਭਿ ਕੀਆ॥

ਨਿਹਚਲੁ ਏਕੁ ਆਪਿ ਅਬਿਨਾਸੀ, ਸੋ ਨਿਹਚਲੁ ਜੋ ਤਿਸਹਿ ਧਿਆਇਦਾ॥

[੧੦੭੬-ਮਾਰੂ ਮ:੫]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਹੀ [ਤ੍ਰਿਭੰਗੀ] = ਤਿੰਨਵਲਾਂ ਵਾਲਾ, ਤ੍ਰਿਕਾਲ ਦਰਸ਼ੀ, ਕ੍ਰਿਸ਼ਨ ਸਰੂਪ ਹੈਂ, ਜੋ ਕਿ [ਅਨੰਗੀ] = ਕਾਮਦੇਵ ਵਤ ਸੁੰਦਰ, ਤੇ ਹਰ ਪ੍ਰਕਾਰ ਦੀ [ਅਕਾਮੇ] = ਕਾਮਨਾ (ਇੱਛਾ) ਤੋਂ ਰਹਿਤ, ਸਦਾ ਨਿਰਲੇਪ ਸਰੂਪ ਹੈ, ਸੋ ਐਸੇ ਤੇਰੇ ਸਰੂਪ ਨੂੰ, ਮੇਰੀ ਨਮਸ਼ਕਾਰ ਹੈ।

[ **ਭਾਵ**— ਇਹ, ਕਿ ਆਂਤ੍ਰਿਕ ਵਾਸ਼ਨਾ ਤੋਂ ਰਹਿਤ, ਸ਼੍ਰੀ ਕ੍ਰਿਸ਼ਨ ਦੇ ਸਰੂਪ ਨੂੰ ਪ੍ਰਮੇਸ਼ੁਰ ਨੇ, ਆਪ ਹੀ ਧਾਰਨ ਕਰਕੇ, ਅਨੇਕ ਪ੍ਰਕਾਰ ਦੀਆਂ, ਲੀਲਾ ਨੂੰ ਕੀਤਾ ਹੈ, ਜੋ ਕਿ ਅੰਦਰੋਂ ਨਿਸ਼ਕਾਮ, ਤੇ ਹਰ ਪ੍ਰਕਾਰ ਦੀ, ਵਾਸ਼ਨਾ ਤੋਂ ਰਹਿਤ ਨਿਰਲੇਪ ਸਰੂਪ ਹੈ। ]

**ਯਥਾ**—ਆਪੇ ਗੋਪੀ ਆਪੇ ਕਾਨਾ॥ ਆਪੇ ਗਊ ਚਰਾਵੈ ਬਾਨਾ॥

ਆਪਿ ਉਪਾਵਹਿ ਆਪਿ ਖਪਾਵਹਿ, ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ॥ [੧੦੮੩-ਮਾਰੂ ਮ:੫]

## { ਵਾਸ਼ਨਾ ਰਹਿਤ ਉਪਰ ਸਾਖੀ }

ਇਕ ਦਿਨ ਸ਼੍ਰੀ ਕ੍ਰਿਸ਼ਨ ਜੀ ਨੂੰ, ਗੋਪੀਆਂ ਨੇ ਕਿਹਾ, ਕਿ ਅਸੀਂ ਦੁਰਬਾਸ਼ਾ ਰਿਸ਼ੀ ਜੀ ਦੇ ਦਰਸ਼ਨ ਕਰਨੇ ਹਨ, ਆਪ ਜੀ ਕਿਰਪਾ ਕਰਕੇ, ਸਾਨੂੰ ਜਮਨਾ ਪਾਰ ਕਰ ਆਵੋ, - ਅੱਗੋਂ ਕ੍ਰਿਸ਼ਨ ਜੀ ਨੇ ਕਿਹਾ-ਤੁਸੀਂ ਜਾ ਕੇ ਜਮਨਾ ਨੂੰ ਕਿਹੋ, ਜੇਕਰ ਕ੍ਰਿਸ਼ਨ ਚੰਦ੍ਰ ਜੀ, ਨਿਸ਼ਕਾਮ, ਅਤੇ ਪੂਰਨ ਬ੍ਰਹਮਚਾਰੀ ਹੈਂ,- ਤਾਂ ਤੂੰ, ਸਾਨੂੰ ਰਾਹ ਦੇ-ਦੇ, ਇਹ ਗੱਲ ਸੁਣ ਕੇ ਗੋਪੀਆਂ ਬੜੀਆ ਹੱਸੀਆਂ ਪ੍ਰੰਤੂ ਸ਼੍ਰੀ ਕ੍ਰਿਸ਼ਨ ਜੀ ਦੇ, ਕਹਿਣ ਤੇ, ਤੁਰ ਪੱਈਆਂ- ਜਦ ਇਤਨਾ ਕ਼ਹਿ ਕੇ, ਸ਼੍ਰੀ ਕ੍ਰਿਸ਼ਨ ਜੀ ਨੇ, ਗੋਪੀਆਂ ਨੂੰ ਤੋਰ ਦਿੱਤਾ,- ਤਾਂ ਉਨ੍ਹਾ- ਉਸੇ ਤਰਾਂ, ਜਾਕੇ, ਜਮਨਾ ਨੂੰ ਕਿਹਾ- ਇਹ ਕਹਿਣ ਸਾਰ ਹੀ, ਜਮਨਾ ਦਾ ਪਾਣੀ, ਘਟ ਗਿਆ, ਅਤੇ ਗੋਡੇ-ਗੋਡੇ ਹੋ ਕੇ, ਵੱਗਣ ਲਗ ਪਿਆ,- ਇਸ ਕੌਤਕ ਨੂੰ ਦੇਖ

ਕੇ, ਗੋਪੀਆਂ ਬੜੀਆਂ ਹੈਰਾਨ ਹੋਈਆਂ-ਫਿਰ ਜਮਨਾ ਪਾਰ ਜਾਕੇ,-ਰਿਸ਼ੀ ਜੀ ਦੇ ਦਰਸ਼ਨ ਕੀਤੇ, ਅਤੇ ਜੋ, ਇੱਕ-ਇੱਕ ਦੇ ਪਾਸ, ਥਾਲਾਂ ਦੇ ਵਿੱਚ, ਮਿਠਿਆਈ ਆਦਿਕ ਸੀ, ਓਹੁ ਰਿਸ਼ੀ ਜੀ ਦੇ ਪਾਸ ਭੇਟਾ ਕਰ ਦਿੱਤੀ, ਤਦ ਰਿਸ਼ੀ ਜੀ ਨੇ, ਉਸ ਮਿਠਿਆਈ ਨੂੰ, ਬੜੇ ਪ੍ਰੇਮ ਨਾਲ, ਉਸੇ ਵੇਲੇ, ਖਾ ਲਿਆ ਜੋ ਕਿ ਸੈਂਕੜੇਂ ਥਾਲਾਂ ਵਿੱਚ ਸੀ,- ਦਰਸ਼ਨ ਕਰਨ ਤੋਂ ਬਾਅਦ- ਰਿਸ਼ੀ ਜੀ ਨੂੰ, ਗੋਪੀਆਂ ਨੇ ਕਿਹਾ- ਮਹਾਰਾਜ ਜੀ! ਜਮਨਾ ਰਾਹ ਵਿੱਚ ਬੜੀ ਚੜ੍ਹੀ ਹੋਈ ਹੈ,- ਹੁਣ ਅਸੀਂ ਘਰਾਂ ਨੂੰ ਜਾਣਾ ਹੈ,- ਕਿਸ ਤਰਾਂ ਜਾਈਏ,- ਰਿਸ਼ੀ ਜੀ ਨੇ ਕਿਹਾ,- ਤੁਸੀਂ ਅਉਂਦੀ ਵਾਰ ਕਿਸ ਤਰ੍ਹਾਂ ਆਈਆਂ ਸੀ,- ਗੋਪੀਆਂ ਨੇ ਜਵਾਬ ਦਿੱਤਾ- ਮਹਾਰਾਜ ਜੀ- ਅਉਂਦੀ ਵਾਰ ਤਾਂ, ਸ਼੍ਰੀ ਕ੍ਰਿਸ਼ਨ ਚੰਦ੍ਰ ਜੀ ਨੇ, ਸਾਨੂੰ ਇਕ ਮੰਤ੍ਰ ਦੱਸਿਆ ਸੀ- ਉਸ ਨਾਲ, ਪਾਰ ਹੋ ਗਈਆਂ ਸੀ, ਹੁਣ ਜਾਂਦਿਆ ਨੂੰ ਬੜੀ ਮੁਸ਼ਕਿਲ ਹੋਵੇਗੀ।

ਰਿਸ਼ੀ ਜੀ ਨੇ ਕਿਹਾ- ਪੁਤ੍ਰੀਓ ਤੁਸੀਂ ਫਿਕਰ ਨ ਕਰੋ, ਮੈਂ ਤੁਹਾਨੂੰ ਇੱਕ ਮੰਤ੍ਰ ਦੱਸਦਾ ਹਾਂ- ਤੁਸੀਂ ਜਮਨਾ ਦੇ ਕੰਢੇ ਜਾਕੇ-ਉੱਚੀ ਅਵਾਜ਼ ਨਾਲ, ਜਾਕੇ ਕਹਿਣਾ ਕਿ, ਹੇ ਜਮਨਾ! ਜੇਕਰ ਦੁਰਬਾਸਾ ਰਿਸ਼ੀ ਨਿਰਾਹਾਰੀ ਹੈ- ਯਾਨੇ ਕਦੇ ਭੋਜਨ, ਨਹੀਂ ਖਾਂਦਾ-ਤਾਂ ਅਸਾਂ ਨੂੰ, ਰਾਹ ਦੇ ਦੇ, - ਇਹ ਗਲ ਸੁੱਣ ਕੇ, ਮਨ ਹੀ ਮਨ ਵਿੱਚ, ਗੋਪੀਆਂ ਬੜੀਆਂ ਮੁਸ ਮੁਸਾਈਆਂ, ਹੱਸੀਆਂ (ਉਚੀ ਤਾਂ ਇਸ ਕਰਕੇ, ਨ ਹੱਸੀਆਂ, ਮਤਾਂ ਰਿਸ਼ੀ ਸ਼ਰਾਪ ਨ ਦੇ ਦੇਵੇ)-ਅਤੇ ਰਾਹ ਵਿੱਚ ਆਕੇ ਆਪਸ ਵਿੱਚ, ਕਹਿੰਦੀਆਂ ਹਨ- ਕਿ ਸੈਂਕੜੇ ਥਾਲਾਂ ਦੀ, ਰਿਸ਼ੀ ਮਿਠਿਆਈ ਖਾ ਗਿਆ ਹੈ, ਅਤੇ ਫੇਰ ਵੀ ਕਹਿੰਦਾ ਹੈ,-ਕਿ ਜਮਨਾ ਨੂੰ ਕਿਹੋ-ਜੇਕਰ ਦੁਰਬਾਸਾ ਰਿਸ਼ੀ ਨਿਰਾਹਾਰੀ ਹੈ, ਤਾਂ ਤੂੰ ਰਾਹ ਦੇ-ਦੇ, - ਇਸ ਤਰ੍ਹਾਂ ਗੱਲਾਂ ਕਰਦਿਆਂ ਨੂੰ ਜਮਨਾ ਆ ਗਈ, - ਅਤੇ ਜਾਕੇ-ਉਸੇ ਤਰ੍ਹਾਂ ਕਿਹਾ, ਇਤਨਾ ਕਹਿਣ ਦੀ ਦੇਰ ਸੀ, ਕਿ ਜਮਨਾ ਦਾ ਪਾਣੀ ਜੋ ਅਸਗਾਹ ਵੱਗਦਾ ਸੀ, ਓਹੁ ਇਕ ਦਮ-ਗੋਡੇ ਗੋਡੇ, ਹੋ ਕੇ ਵੱਗਣ ਲਗ ਪਿਆ।

ਇਸ ਅਚੰਭੇ ਨੂੰ ਦੇਖ ਕੇ, ਗੋਪੀਆਂ ਬੜੀਆਂ ਭੈਭੀਤ ਹੋਈਆ-ਕਿ ਇਹ ਕੀ ਖੇਲ ਹੈ, ਜੋ ਮਣਾਂ ਮੂੰਹੀਂ ਮਿਠਿਆਈ ਖਾ ਗਿਆ, ਓਹੁ ਨਿਰਾਹਾਰੀ ਹੈ, ਅਤੇ ਜੋ ਕ੍ਰਿਸ਼ਨ ਅਸਾਂ ਹਜ਼ਾਰਾਂ ਗੋਪੀਆਂ ਨਾਲ, ਰਾਸ-ਕ੍ਰੀੜਾ ਕਰਦਾ ਹੈ, ਓਹੁ ਬ੍ਰਹਮਚਾਰੀ ਹੈ- ਮਨ ਦੇ ਇਸੇ ਉਤਰਾਅ-ਚੜ੍ਹਾਅ ਵਿੱਚ, ਜਦ ਗੋਕਲ ਵਿੱਚ ਪੁੱਜੀਆਂ,- ਤਾਂ ਕ੍ਰਿਸ਼ਨ ਜੀ ਪਾਸ ਏਹੁ ਪ੍ਰਸ਼ਨ ਕੀਤੇ,- ਉਨ੍ਹਾਂ ਕਿਹਾ-ਜੋ ਇੱਛਾ ਤੋਂ ਬਗੈਰ, ਕਿਸੇ ਕਾਰਜ ਵਿੱਚ ਪ੍ਰਵਿਰਤ ਹੁੰਦਾ ਹੈ, -ਓਹੁ ਕਰਤਾ ਵੀ, ਅਕਰਤਾ ਹੈ.-

ਇਸ ਲਈ ਦੁਰਬਾਸਾ ਜੀ ਨੇ, ਤੁਹਾਡੀ ਇੱਛਾ ਕਰਕੇ, ਭੋਜਨ ਕੀਤਾ ਹੈ, ਉਨ੍ਹਾਂ ਨੂੰ ਕਦੇ ਇੱਛਾ ਹੀ, ਭੋਜਨ ਦੀ, ਨਹੀਂ ਹੋਈ, ਇਸੇ ਤਰ੍ਹਾਂ, ਮੈਂ ਰਾਸ ਕ੍ਰੀੜਾ, ਤੁਹਾਡੀ ਇੱਛਾ ਨੂੰ, ਪੂਰਨ ਕਰਨ ਵਾਸਤੇ ਕਰਦਾ ਹਾਂ, ਵਾਸਤ੍ਵ ਵਿੱਚ, ਮੈਨੂੰ, ਕਦੇ ਵੀ ਤੁਹਾਡੀ ਇੱਛਾ ਨਹੀਂ ਹੁੰਦੀ।

ਇਸ ਲਈ ਪ੍ਰਮੇਸ਼੍ਵਰ ਦਾ, ਕ੍ਰਿਸ਼ਨ ਰੂਪ ਅਵਤਾਰ-ਹਰ ਪ੍ਰਕਾਰ ਦੀ ਕਾਮਨਾ ਤੋਂ ਰਹਿਤ, ਸਦਾ-ਨਿਰਲੇਪ ਸਰੂਪ ਹੈ,

ਯਥਾ— ਆਪੇ ਕਰਤਾ ਸਭਿ ਰਸ ਭੋਗ॥ ਜੋ ਕਿਛੁ ਕਰੇ ਸੋਈ ਪਰੁ ਹੋਗ॥
ਵਡਾ ਦਾਤਾ ਤਿਲੁ ਨ ਤਮਾਇ॥ ਨਾਨਕ ਮਿਲੀਐ ਸਬਦੁ ਕਮਾਇ॥ [੧੧੭੪-ਬਸੰਤੁ ਮ:੩]





## ਏਕ[1] ਅਛਰੀ ਛੰਦ॥

**ਅਰਥ—** ਹੇ ਅਕਾਲ ਪੁਰਖ! ਤੇਰੇ ਜਸ ਨੂੰ ਮੈਂ ਇਸ, ਏਕ ਅੱਛਰੀ ਛੰਦ ਵਿੱਚ, ਉਚਾਰਣ ਕਰਦਾ ਹਾਂ।

### ਅਜੈ॥

{ **ਪਦ ਅਰਥ**—[ਅਜੈ = ਅ + ਜੈ] ਜੈ. ਸੰ. ਜਯ. ਸੰਗਯਾ-ਜੀਤ. ਫਤਹ. ਜਿੱਤ }

**ਅਰਥ—** ਹੇ ਅਕਾਲ ਪੁਰਖ! ਤੈਨੂੰ ਕੋਈ [ਅਜੈ] = ਜਿੱਤ ਨਹੀਂ ਸਕਦਾ, ਕਿਉਂਕਿ ਤੂੰ ਜਿੱਤੇ ਜਾਣ ਤੋਂ ਰਹਿਤ ਹੈ।

**ਯਥਾ—** ਅਜੋਨੀ ਅਜੈ ਪਰਮ ਰੂਪੀ ਪ੍ਰਧਾਨੈ॥ ਅਛੇਦੀ ਅਭੇਦੀ ਅਰੂਪੀ ਮਹਾਨੈ॥

[ਗਿਆਨ ਪ੍ਰਬੋਧ ਛੰਦ ਨੰ:-੭]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਅ] = ਵਿਸ਼ੇਸ਼ ਕਰਕੇ ਦੁਸ਼ਟਾਂ ਨੂੰ [ਜੈ] = ਜਿੱਤਣੇ ਵਾਲਾ ਹੈਂ, ਕਿਉਂਕਿ ਭਗਤਾਂ ਦੀ ਰੱਖਿਆ ਕਰਨ ਵੇਲੇ, ਦੁਸ਼ਟਾਂ ਦੇ ਨਾਲ, ਜੁੱਧ ਵਿੱਚ, ਤੇਰੀ ਹੀ ਜਿੱਤ ਹੁੰਦੀ ਹੈ।

**ਯਥਾ**—ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ॥
ਹਰਨਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦੁ ਤਰਾਇਆ॥ [੪੫੧-ਆਸਾ ਮ:੪]

**ਯਥਾ ਹੋਰ**—ਸਦਾ ਏਕ ਰੂਪੰ॥ ਸਭੈ ਲੋਕ ਭੂਪੰ॥ ਅਜੈਯੰ ਅਜਾਯੰ॥ ਸੱਰਨਿਯੰ ਸਹਾਯੰ॥

[ਬਚਿਤ੍ਰ ਨਾਟਕ ਛੰਦ ਨੰ:-੩੯]

### ਅਲੈ॥

{ **ਪਦ ਅਰਥ**—ਅਲੈ. ਸੰ. ਅਲੱਖਸ਼ (ਅਲੱਖ) ਵਿਸ਼ੇਸ਼ਣ-ਜੋ ਲਖਿਆ (ਵੇਖਿਆ ਨ ਜਾ ਸਕੇ. (੨) [ਅਲ = ਅ + ਲੈ] ਲੈ. ਕ੍ਰਿਆ-ਲੈਣਾ. ਗ੍ਰਹਿਣ ਕਰਨਾ. (੨) ਲੈ. ਸੰ. ਲਯ. ਸੰਗਯਾ- ਲੀਣ ਹੋਣਾ. ਲੈਤਾ. ਭਾਵਅਰਥ-ਵਿਨਾਸ਼। }

**ਅਰਥ—** ਹੇ ਅਕਾਲ ਪੁਰਖ! ਤੂੰ [ਅਲੈ] = ਅਲੱਖ ਰੂਪ ਹੈਂ, ਕਿਉਂਕਿ ਤੈਨੂੰ ਇਨ੍ਹਾਂ ਪ੍ਰਤੱਖ ਅੱਖਾਂ ਨਾਲ, ਵੇਖਿਆ ਨਹੀਂ ਜਾ ਸਕਦਾ, ਕੇਵਲ ਗੁਰੂ ਦੀ ਕ੍ਰਿਪਾ ਨਾਲ ਹੀ, ਤੇਰੀ ਸੋਝੀ ਪੈਂਦੀ ਹੈ।

---

੧. ਏਕ ਅਛਰੀ. ਸੰ. ਏਕਾਖਸ਼ਰੀ.-ਇਕ ਵਰਣਿਕ ਛੰਦ, ਜਿੱਸਦੇ, ਕਈ ਰੂਪ ਹਨ, (੧) ਇਸਦਾ ਪਹਿਲਾ ਰੂਪ, ਇਸ ਪ੍ਰਕਾਰ ਹੈ- ਕਿ ਚੌਹਾਂ ਚਰਣਾਂ ਵਿੱਚ, ਇੱਕ-ਇੱਕ, ਗੁਰੂ ਅੱਖਰ ਹੋਵੇ, ਇਸਦਾ ਨਾਮ 'ਸ਼੍ਰੀ' ਛੰਦ ਵੀ ਹੈ. ਉਦਾਹਰਣ- ਹੈ, ਗੈ, ਲੈ, ਕੈ ਅਰਥ-ਘੋੜੇ ਹਾਥੀ ਲੈਕੇ. (੨) ਇਕ ਅੱਛਰੀ ਛੰਦ ਦਾ, ਦੂਸਰਾ ਰੂਪ, ਇਸ ਪ੍ਰਕਾਰ ਹੈ-ਕਿ ਇਸਦੇ ਚਉਹਾਂ ਚਰਣਾਂ ਦੇ, ਆਦਿ ਵਿੱਚ, ਇੱਕੋ ਰੂਪ ਦਾ ਅੱਖਰ ਹੋਵੇ, ਜਿਵੇਂ-ਇਹ, ਉਪ੍ਰੋਕਤ ਛੰਦ ਹੈ 'ਅਜੈ-ਅਲੈ-ਅਭੈ-ਅਬੈ' ਇਸਦਾ ਲੱਛਣ ਹੈ-ਪ੍ਰਤੀ ਚਰਣ, ਇੱਕ ਲਘੂ, ਇੱਕ ਗੁਰੂ. ਇਸ ਦਾ ਨਾਮ, 'ਮਹੀ' ਛੰਦ ਵੀ ਹੈ. (੩) ਇਕ ਅੱਛਰੀ ਛੰਦ ਦਾ ਤੀਸਰਾ ਰੂਪ ਇਸ ਪ੍ਰਕਾਰ ਹੈ, ਇਸਨੂੰ 'ਮ੍ਰਿਗੇਂਦ੍ਰ-ਛੰਦ' ਵੀ ਕਹਿੰਦੇ ਹਨ, ਇਸਦੇ ਚਾਰੇ ਚਰਣਾਂ ਦੇ, ਆਦਿ ਵਿੱਚ, ਇੱਕੋ ਅੱਖਰ ਹੁੰਦਾ ਹੈ, ਇਸਦਾ ਸਰੂਪ ਇਹ ਹੈ- ਪ੍ਰਤੀਚਰਣ ਇੱਕ ਜਗਣ, ਉਦਾਹਰਣ-'ਅਗੰਜ-ਅਭੰਜ-ਅਲੱਖ-ਅਭੱਖ'॥ ਅਤੇ ਇਕ ਅੱਛਰੀ ਛੰਦ ਦਾ ਚੌਥਾ ਰੂਪ ਇਸ ਪ੍ਰਕਾਰ ਹੈ, ਇਸਨੂੰ 'ਸ਼ਸ਼ੀ' ਛੰਦ ਵੀ, ਕਹਿੰਦੇ ਹਨ, ਇਸਦੇ ਚਉਹਾਂ ਚਰਣਾਂ ਦੇ, ਆਦਿ ਵਿੱਚ ਇੱਕੋ ਅੱਖਰ, ਲਾਉਣ ਤੋਂ ਇਹ ਬਣਦਾ ਹੈ, ਅਤੇ ਪ੍ਰਤੀ ਚਰਣ-ਇਕ ਯਗਣ, ਇਸ ਵਿੱਚ ਹੁੰਦਾ ਹੈ, ਉਦਾਹਰਣ- 'ਨ ਰਾਗੇ-ਨ ਰੰਗੇ-ਨ ਰੂਪੇ-ਨ ਰੇਖੇ' (੫) ਅਤੇ ਇਕ ਅੱਛਰੀ ਛੰਦ ਦਾ, ਪੰਜਵਾਂ ਰੂਪ ਇਸ ਪ੍ਰਕਾਰ ਹੈ, ਕਿ ਇੱਕ ਅੱਖਰ ਨਾਲ ਹੀ, ਸਾਰੇ ਛੰਦ ਨੂੰ ਰੱਚਿਆ ਜਾਵੇ, ਅਤੇ ਦੂਸਰੇ ਅੱਖਰ ਦੀ, ਉਸ ਵਿੱਚ ਵਰਤੋਂ ਹੀ ਨ ਕੀਤੀ ਗਈ ਹੋਵੇ, ਛੰਦ ਚਾਹੇ ਕਿਸੇ ਵੀ ਜਾਤੀ ਦਾ ਹੋਵੇ. ਉਦਾਹਰਣ- 'ਕੇਕੀ ਕੋਕ ਕੰਕ ਕੀ ਕੂਕ' × × × ਮੋਰ ਚੱਕਵਾਂ, ਅਤੇ ਗਿੱਧ ਦੀ ਪੁਕਾਰ, ਇਸ ਪ੍ਰਕਾਰ, ਇਹ ਇੱਕ ਅੱਖਰੀ ਛੰਦ ਦੇ, ਪੰਜ ਪ੍ਰਕਾਰ ਹਨ।

**ਯਥਾ—** ਜਿ ਪੁਰਖੁ ਨਦਰਿ ਨ ਆਵਈ, ਤਿਸਕਾ ਕਿਆ ਕਰਿ ਕਹਿਆ ਜਾਇ॥
ਬਲਿਹਾਰੀ ਗੁਰ ਆਪਣੇ, ਜਿਨਿ ਹਿਰਦੈ ਦਿਤਾ ਦਿਖਾਇ॥ [੯੩੭-ਰਾਮਕਲੀ ਮ:੧]

**ਯਥਾ ਹੋਰ—** ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ॥
ਜਹ ਦੇਖਾ ਤਹ ਏਕੁ ਤੂੰ, ਸਤਿਗੁਰਿ ਦੀਆ ਦਿਖਾਇ॥ [੫੫-ਸ੍ਰੀ ਰਾਗ ਮ:੧]

**ਯਥਾ ਹੋਰ—** ਤੂ ਅਲਖ ਅਗੋਚਰੁ ਅਗਮੁ ਹੈ, ਗੁਰਮਤਿ ਦਿਖਾਈ॥
ਅੰਤਰਿ ਅਗਿਆਨੁ ਦੁਖੁ ਭਰਮੁ ਹੈ, ਗੁਰ ਗਿਆਨਿ ਗਵਾਈ॥
[੧੨੯੧-ਮਲਾਰ ਕੀ ਵਾਰ ਪਉੜੀ-੨੮]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਲੈ] = ਲੈਤਾ (ਨਾਸ਼) ਤੋਂ ਰਹਿਤ, ਅਬਿਨਾਸੀ ਹੈਂ।

**ਯਥਾ—** ਪ੍ਰਭੁ ਅਬਿਨਾਸੀ ਹਉ ਤਿਸਕੀ ਦਾਸੀ, ਮਰੈ ਨ ਆਵੈ ਜਾਏ॥
ਧਰਮ ਅਰਥ ਕਾਮ ਸਭਿ ਪੂਰਨ, ਮਨਿ ਚਿੰਦੀ ਇਛ ਪੁਜਾਏ॥ [੭੮੫-ਸੂਹੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਕਿਸੀ ਵੀ ਪਾਸੋਂ [ਲੈ] = ਲੈਣ ਦੀ ਇੱਛਾ [ਅ] = ਨਹੀਂ ਰੱਖਦਾ, ਕਿਉਂਕਿ ਤੂੰ ਹਮੇਸ਼ਾ ਅਜਾਚੀ ਸਰੂਪ ਹੈਂ।

**ਯਥਾ—** ਅਮਰ ਅਜਾਚੀ ਹਰਿ ਮਿਲੇ, ਤਿਨਕੈ ਹਉ ਬਲਿਜਾਉ॥
ਤਿਨ ਕੀ ਧੂੜਿ ਅਘੁਲੀਐ, ਸੰਗਤਿ ਮੇਲਿ ਮਿਲਾਉ॥ [੯੩੩-ਰਾਮਕਲੀ ਮ:੧]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ ਚਤੁਰਾਈ ਨਾਲ [ਲੈ] = ਲਿਆ [ਅ] = ਨਹੀਂ ਜਾ ਸਕਦਾ, ਕਿਉਂਕਿ ਤੂੰ ਭਗਤੀ ਤੋਂ ਬਿਨਾਂ, ਚਤੁਰਾਈ ਨਾਲ ਕਿਸੇ ਨੂੰ ਵੀ ਅੱਜ ਤਕ ਪ੍ਰਾਪਤ ਨਹੀਂ ਹੋਇਆ।

**ਯਥਾ—** ਜੋ ਹਰਿ ਪ੍ਰਭ ਭਾਵੈ ਸੋਈ ਹੋਵੈ, ਅਵਰੁ ਨ ਕਰਣਾ ਜਾਈ॥
ਬਹੁਤੁ ਸਿਆਣਪ ਲਇਆ ਨ ਜਾਈ, ਕਰਿ ਥਾਕੇ ਸਭ ਚਤੁਰਾਈ॥ [੫੭੩-ਵਡਹੰਸ ਮ:੪]

**ਪੰਜਵਾਂ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਭ ਨੂੰ [ਅ] = ਵਿਸ਼ੇਸ਼ ਕਰਕੇ [ਲੈ] = ਨਾਸ਼ ਕਰਨ ਵਾਲਾ ਹੈਂ।

**ਯਥਾ—** ਅਭੂਲੁ ਨ ਭੂਲੈ ਲਿਖਿਓ ਨ ਚਲਾਵੈ, ਮਤਾ ਨ ਕਰੈ ਪਚਾਸਾ॥
ਖਿਨ ਮਹਿ ਸਾਜਿ ਸਵਾਰਿ ਬਿਨਾਹੈ, ਭਗਤਿ ਵਛਲ ਗੁਣਤਾਸਾ॥ [੧੨੧੨-ਸਾਰੰਗ ਮ :੫]

## ਅਭੈ॥

**ਅਰਥ—** ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ, ਖੌਫ ਤੋਂ ਰਹਿਤ ਹੈਂ।

**ਯਥਾ—** ਨਿਰਭਉ ਨਿਰੰਕਾਰੁ ਨਿਰਵੈਰੁ, ਪੂਰਨ ਜੋਤਿ ਸਮਾਈ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ, ਸਚਿ ਨਾਮਿ ਵਡਿਆਈ॥ [੫੯੬-ਸੋਰਠ ਮ:੧]

## ਅਬੈ ॥ ੧੮੯॥

[ **ਪਦ ਅਰਥ—** ਅਬੈ. ਸੰ. ਅੱਵਵੈ. ਵਿਸ਼ੇਸ਼ਣ-ਇਕਰਸ ਰਹਿਣ ਵਾਲਾ, ਜੋ ਬਦਲਦਾ ਨ ਹੋਵੇ, ਭਾਵ ਅਰਥ-ਨਾਸ਼ ਰਹਿਤ. ਅਬਿਨਾਸੀ.॥ [ਅਬੈ = ਅ + ਬੈ] ਬੈ. ਅਰਬੀ. ਬੈਅ. ਸੰਗਯਾ-ਖਰੀਦਣਾ ਵੇਚਣਾ. (੨) ਮੁਲ. ਕੀਮਤ। ]

**ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ [ਅਬੈ] = ਅਬਿਨਾਸੀ, ਤੇ ਇਕਰਸ ਰਹਿਣ ਵਾਲਾ ਹੈ।

ਯਥਾ— ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨ ਕੋ ਜਾਹੀ॥ [੭੩੬-ਰਾਗ ਸੂਹੀ ਮ:੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਕਿਸੀ ਤਰ੍ਹਾਂ ਵੀ [ਬੈ] = ਮੁੱਲ ਆਦਿ ਦੇਕੇ [ਅ] = ਨਹੀਂ ਲਿਆ ਜਾ ਸਕਦਾ. ਕਿਉਂਕਿ ਤੂੰ ਸੋਨੇ ਚਾਂਦੀ, ਅਤੇ ਪਦਾਰਥਾਂ ਦੇ, ਵੱਟੇ ਸੱਟੇ ਵਿੱਚ ਤੋਲਕੇ ਕਿਸੇ ਨੂੰ ਵੀ ਅੱਜ ਤਕ, ਨਹੀਂ ਮਿਲਿਆ, ਇਸ ਕਰਕੇ ਤੂੰ ਭਗਤੀ ਤੋਂ ਬਿਨਾਂ, ਅਲੱਭ ਹੈਂ।

ਯਥਾ— ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥

[੩੨੭-ਗਉੜੀ ਕਬੀਰ ਜੀ]

ਯਥਾ ਹੋਰ—ਅਗਮੁ ਅਗੋਚਰੁ ਅਤਿ ਵਡਾ, ਅਤੁਲੁ ਨ ਤੁਲਿਆ ਜਾਇ॥
ਕੀਮਤਿ ਕਿਨੈ ਨ ਪਾਈਆ, ਕਿਤੈ ਨ ਲਇਆ ਜਾਇ॥

[੫੫੫-ਬਿਹਾਗੜਾ ਵਾਰ ਸਲੋਕ ਮ:੩]

**ਤੀਜਾ ਅਰਥ**—ਹੇ ਅਕਾਲ ਪੁਰਖ! ਤੂੰ [ਬੈ] = ਮੁੱਲ ਤੋਂ [ਅ] = ਰਹਿਤ, ਅਮੋਲਕ ਹੈ, ਕਿਉਂਕਿ ਤੇਰੇ ਤਾਂਈ ਮੁੱਲ ਦਾ, ਕੋਈ ਅੰਦਾਜ਼ਾ ਵੀ, ਨਹੀਂ ਕੀਤਾ ਜਾ ਸਕਦਾ, ਇਸ ਕਰਕੇ, ਕੋਈ ਨਹੀਂ ਕਹਿ ਸਕਦਾ, ਕਿ ਤੂੰ ਇਤਨੇਕੁ ਮੁੱਲ ਦਾ ਹੈਂ, ਇਸ ਲਈ ਮੁੱਲ ਪਾਉਣ ਤੋਂ ਰਹਿਤ, ਅਮੋਲਕ ਸਰੂਪ ਹੈਂ।

ਯਥਾ— ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ, ਰਹੇ ਲੋਕ ਵਿਲਲਾਇ॥ [੯੨੧-ਰਾਮਕਲੀ ਮ: ੩]

ਯਥਾ ਹੋਰ—ਤਿਸ ਕੀ ਕੀਮਤਿ ਕਿਨੈ ਨ ਹੋਈ॥ ਕਹਿ ਕਹਿ ਕਥਨੁ, ਕਹੈ ਸਭੁ ਕੋਈ॥

[੧੬੦-ਗਉੜੀ ਮ : ੩]

ਯਥਾ ਹੋਰ— ਸਰਬ ਕਲਾ ਕਰਿ ਖੇਲੈ ਖੇਲ॥ ਮੋਲਿ ਨ ਪਾਈਐ ਗੁਣਹ ਅਮੋਲ॥

[੨੯੪-ਗਉੜੀ ਸੁਖਮਨੀ ਮ:੫]

ਯਥਾ ਹੋਰ—ਤੂ ਨਿਹਚਲੁ ਨਿਰਵੈਰੁ ਸਚੁ, ਸਚਾ ਤੁਧੁ ਦਰਬਾਰੁ॥
ਕੀਮਤਿ ਕਹਣੁ ਨ ਜਾਈਐ, ਅੰਤੁ ਨ ਪਾਰਾਵਾਰੁ॥ [੯੬੨-ਰਾਮਕਲੀ ਵਾਰ ਸਲੋਕ ਮ:੫]

## ਅਭੂ॥

ਅਰਥ— ਹੇ ਅਕਾਲ ਪੁਰਖ! ਤੂੰ [ਅਭੂ] = ਅਭੂਤਪੂਰਵ ਹੈਂ, ਅਰਥਾਤ ਅਸਚਰਜ ਸਰੂਪ ਹੈਂ।

ਯਥਾ— ਬਿਸਮੁ ਪੇਖੈ ਬਿਸਮੁ ਸੁਣੀਐ, ਬਿਸਮਾਦੁ ਨਦਰੀ ਆਇਆ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ, ਘਟਿ ਘਟਿ ਰਹਿਆ ਸਮਾਇਆ॥

[੭੭੮-ਸੂਹੀ ਮ: ੫]

ਯਥਾ ਹੋਰ—ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥
ਭਗਤਿ ਦਾਨੁ ਮੰਗੈ ਜਨੁ ਤੇਰਾ, ਨਾਨਕ ਬਲਿ ਬਲਿ ਜਾਵਣਾ॥ [੧੦੮੬-ਮਾਰੂ ਮ: ੫]

## ਅਜੂ॥

ਪਦ ਅਰਥ— [ਅਜੂ + ਅ + ਜੂ] ਜੂ. ਸੰ. ਜ. ਸੰਗਯਾ-ਜਨਮ. ਉੱਤਪਤੀ. (੨) ਜੂਪ (ਜੂਪ ਦਾ ਸੰਖੇਪ) ਜੂਪ. ਸੰ. ਦਯੂਤ. ਸੰਗਯਾ - ਜੂਆ. ਭਾਵ ਅਰਥ-ਸੰਸਾਰ ਰੂਪ ਜੂਆ, ਅਤੇ ਛਲ ਆਦਿ. (3) [ਅਜੂ = ਅਜ + ਊ] ਅਜ. ਸੰ. ਸੰਗਯਾ-ਬ੍ਰਹਮਾ. (੨) ਮਾਇਆ॥ ਊ. (ਊਣ ਦਾ ਸੰਖੇਪ) ਊਨ. ਵਿਸ਼ੇਸ਼ਣ- ਨਯੂਨ. ਘਟ. ਊਣਾ।

**ਅਰਥ**— ਹੇ ਅਕਾਲ ਪੁਰਖ! ਤੂੰ [ਜੂ] = ਜਨਮ ਤੋਂ [ਅ] = ਰਹਿਤ ਅਜਨਮਾ ਹੈ।

**ਯਥਾ**— ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਿਤ ਨਾਰਾਇਣ॥
ਕਰਿ ਪੰਜੀਰੁ ਖਵਾਇਓ ਚੋਰ॥ ਓਹੁ ਜਨਮਿ ਨ ਮਰੈ, ਰੇ ਸਾਕਤ ਢੋਰ॥
ਸਗਲ ਪਰਾਧ ਦੇਹਿ ਲੋਰੋਨੀ॥ ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ॥
[੧੧੩੬-ਭੈਰਉ ਮ: ੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੇਰੇ ਤੋਂ [ਅਜ] = ਮਾਇਆ ਅਤੇ ਬ੍ਰਹਮਾ ਆਦਿਕ ਵੀ [ਊ] = ਊਣੇ ਹਨ, ਕਿਉਂਕਿ ਇਹ ਵੀ ਤੈਥੋਂ ਹੀ, ਦਾਤਾਂ ਦੀ ਮੰਗ ਕਰ ਰਹੇ ਹਨ।

**ਯਥਾ**— ਪਵਣੁ ਪਾਣੀ ਅਗਨਿ ਤਿਨਿ ਕੀਆ॥ ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ, ਦਾਤਿ ਕਰੇ ਅਪਨੈ ਬੀਚਾਰ॥ [੫੦੪-ਗੂਜਰੀ ਮ:੧]

**ਤੀਜਾ ਅਰਥ**— ਹੇ ਅਕਾਲ ਪੁਰਖ! ਤੈਨੂੰ ਸੰਸਾਰ [ਜੂ] = ਜੂਐ ਦੇ, ਹਰਖ ਸ਼ੋਕ ਆਦਿਕ, ਛਲ ਬਲ [ਅ] = ਨਹੀਂ ਵਿਆਪਦੇ, ਤੂੰ ਸਦਾ ਇਨ੍ਹਾਂ ਤੋਂ ਨਿਰਲੇਪ ਹੈਂ।

**ਯਥਾ**— ਆਪ ਹੀ ਮਸਟਿ ਆਪ ਹੀ ਬੁਲਨਾ॥ ਆਪ ਹੀ ਅਛਲੁ, ਨ ਜਾਈ ਛਲਨਾ॥
ਆਪ ਹੀ ਗੁਪਤ ਆਪਿ ਪਰਗਟਨਾ॥ ਆਪ ਹੀ ਘਟਿ ਘਟਿ, ਆਪਿ ਅਲਿਪਨਾ॥
[੮੦੩-ਬਿਲਾਵਲ ਮ: ੫]

## ਅਨਾਸ॥

**ਅਰਥ**— ਹੇ ਅਕਾਲ ਪੁਰਖ! ਤੂੰ ਨਾਸ਼ ਤੋਂ ਰਹਿਤ, ਅਬਿਨਾਸੀ ਹੈਂ।

**ਯਥਾ**— ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ॥ ਜੀਵਤ ਮਰਤ ਨਿਰਚਲੁ ਪਾਵਹਿ ਥਾਉ॥
[੭੪੩-ਸੂਹੀ ਮ:੫]

## ਅਕਾਸ ॥੧੯੦॥

[ **ਪਦ ਅਰਥ**—ਅਕਾਸ਼. ਸੰ. ਆਕਾਸ਼. ਸੰਗਯਾ-ਆਸਮਾਨ. (ਗਗਨ) ਅਵਕਾਸ (ਵੇਲ-ਪੁਲਾੜ) ਦੀ ਜਗ੍ਹਾ (੨) ਚਿਦਾਕਾਸ. ਚੇਤਨ ਰੂਪ ਅਕਾਸ਼। ]

**ਅਰਥ**—ਹੇ ਅਕਾਲ ਪੁਰਖ! ਤੂੰ ਹੀ ਅਕਾਸ਼ ਰੂਪ ਹੋ ਰਿਹਾ ਹੈਂ, ਕਿਉਂਕਿ ਪੁਲਾੜ ਸਰੂਪ ਵੀ ਤੂੰ ਹੀ ਹੈਂ।

**ਯਥਾ**—ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥
ਜਤੀ ਸਤੀ ਸੰਤੋਖੀ ਆਪੇ, ਆਪੇ ਕਾਰ ਕਮਾਈ ਹੇ॥ [੧੦੨੧-ਮਾਰੂ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਅਕਾਸ਼ ਦੀ ਨਿਆਈਂ, ਸਰਬ ਜਗ੍ਹਾ ਵਿਆਪਕ, ਅਸੰਗ, ਤੇ ਨਿਰਲੇਪ ਹੈਂ।

[ ਭਾਵ— ਇਹ-ਕਿ ਜਿਸ ਤਰ੍ਹਾਂ ਆਕਾਸ਼, ਆਦਿ ਅੰਤ ਤੋਂ ਰਹਿਤ, ਸਾਰੇ ਹੀ ਵਿਆਪਕ ਹੈ. ਉਸਦਾ ਆਦਿ ਅੰਤ, ਕਿਤੇ ਵੀ ਦਿਖਾਈ ਨਹੀਂ ਦਿੰਦਾ, ਇਸ ਲਈ, ਕੋਈ ਨਹੀ ਜਾਣ ਸਕਦਾ, ਕਿ ਅਕਾਸ਼ ਦੀ ਹੱਦ, ਕਿੱਥੋਂ ਤਕ ਹੈ, - ਫੇਰ ਅਕਾਸ਼ ਨੂੰ, ਕਿਸੀ ਵਸਤੂ ਦਾ, ਲੇਪ ਵੀ ਨਹੀਂ ਹੈ, ਕਿਉਂਕਿ ਅਕਾਸ ਵਿੱਚ, ਹਰ ਇਕ ਵਸਤੂ, ਮਉਜੂਦ ਹੈ, ਪਰ ਆਕਾਸ਼ ਨੂੰ, ਚੰਗੀ ਚੀਜ਼ ਦੇ ਨਾਲ, ਨ ਕੋਈ ਲੇਪ (ਲਗਾਵ) ਹੈ, ਅਤੇ ਨ ਮੰਦੀ ਵਸਤੂ ਦੇ ਨਾਲ, ਕੋਈ ਦ੍ਵੈਸ਼ ਹੈ, ਓਹੁ ਹਮੇਸ਼ਾਂ, ਹਰ ਵਸਤੂ ਤੋਂ, ਅਸੰਗ, ਤੇ ਨਿਰਲੇਪ ਹੈ, ਅਤੇ ਆਦਿ ਅੰਤ ਤੇ ਵੀ ਰਹਿਤ, ਬੇਅੰਤ ਹੈ- (ਪ੍ਰੰਤੂ ਅਕਾਸ਼ ਜੜ ਹੈ, ਅਤੇ ਚੈਤੰਨ ਬ੍ਰਹਮ, ਜੜ ਨਹੀਂ, ਓਹੁ ਚੈਤੰਨ, ਤੇ ਸਰਬੱਗ ਵੀ ਹੈ, ਅਤੇ ਅਕਾਸ਼ ਤੋਂ ਅੱਗੇ ਵੀ, ਨਿਰਪੇਖਸ਼ ਵਿਆਪਕ ਹੈ। ਉਸੀ ਦਾ ਨਾਮ, ਚਿਦਾਕਾਸ, ਤੇ ਬ੍ਰਹਮ ਹੈ, ਓਹੁ ਅਕਾਸ਼ ਦੇ, ਅੰਦਰ-ਬਾਹਰ, ਅਤੇ ਉਸ ਤੋਂ, ਅਗੇ ਤੱਕ ਵਿਆਪਕ ਹੈ, ਇਸ ਲਈ ਉਸ ਦੀ, ਨਿਰਪੇਖਸ਼ ਵਿਆਪਕਤਾ ਹੈ, ਜੋ ਤੁਲਨਾ ਤੋਂ ਰਹਿਤ ਹੈ।) ]

**ਯਥਾ—** ਸਭ ਤੇ ਨੇਰੈ, ਸਭਹੂ ਤੇ ਦੂਰਿ॥ ਨਾਨਕ ਆਪਿ ਅਲਿਪਤੁ, ਰਹਿਆ ਭਰਪੂਰਿ॥

[੨੭੬-ਗਉੜੀ ਸੁਖਮਨੀ ਮ: ੫]

**ਯਥਾ ਹੋਰ—** ਦਸੇ ਦਿਸਾ ਰਵਿਆ ਪ੍ਰਭੁ ਏਕ॥ ਧਰਨਿ ਅਕਾਸ, ਸਭ ਮਹਿ ਪ੍ਰਭ ਪੇਖੁ॥
ਜਲ ਥਲ, ਬਨ ਪਰਬਤ ਪਾਤਾਲ॥ ਪ੍ਰਮੇਸ੍ਵਰ ਤਹ, ਬਸਹਿ ਦਇਆਲ॥
ਸੂਖਮ ਅਸਥੂਲ, ਸਗਲ ਭਗਵਾਨ॥ ਨਾਨਕ ਗੁਰਮੁਖਿ, ਬ੍ਰਹਮ ਪਛਾਨ॥

[੨੯੯-ਥਿਤੀ ਗਉੜੀ ਮ:੫]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਭਨਾ ਨੂੰ, ਰਹਿਣ ਲਈ [ਅਕਾਸ਼] = ਅਵਕਾਸ (ਵੇਲ-ਪੋਲਾੜ) ਦੇ ਤਾਂਈ, ਦੇ ਰਿਹਾ ਹੈ, ਕਿਉਂਕਿ ਅਕਾਸ਼ ਨੂੰ ਵੀ ਤੂੰ ਹੀ ਅਵਕਾਸ ਦੇਣ ਦੀ ਸ਼ਕਤੀ, ਬਖਸ਼ੀ ਹੈ, ਜਿਸ ਵਿੱਚ ਸਾਰੇ ਸੰਸਾਰ ਦੀ ਲੀਲਾ ਹੋ ਰਹੀ ਹੈ।

**ਯਥਾ—** ਭਵ ਖੰਡਨ ਦੁਖ ਨਾਸ ਦੇਵ॥ ਸੁਰਿ ਨਰ ਮੁਨਿ ਜਨ, ਤਾਕੀ ਸੇਵ॥
ਧਰਣਿ ਅਕਾਸੁ ਜਾਕੀ ਕਲਾ ਮਾਹਿ, ਤੇਰਾ ਦੀਆ ਸਭਿ ਜੰਤ ਖਾਹਿ॥

[੧੧੯੩-ਬਸੰਤੁ ਮ:੫]

**ਚੌਥਾ ਅਰਥ—** ਹੇ ਅਕਾਲ ਪੁਰਖ! ਤੂੰ ਹੀ [ਅਕਾਸ਼] = ਚਿਦਾਕਾਸ ਸਰੂਪ ਹੈਂ, ਕਿਉਂਕਿ ਤੂੰ ਹੀ ਸਰਬ ਦੇ ਹਿਰਦਿਆਂ ਵਿੱਚ, ਚੇਤਨ ਅਕਾਸ਼ (ਗਗਨ) ਰੂਪ ਨਾਲ ਵਿਆਪਕ ਹੋ ਰਿਹਾ ਹੈਂ, ਜੋ ਕਿ ਸਰਬ ਦੇ ਹਿਰਦਿਆਂ ਵਿੱਚ, ਅਤੀਅੰਤ ਗਹਿਰ ਗੰਭੀਰ ਰੂਪ ਨਾਲ ਵਿਰਾਜ਼ਮਾਨ ਹੈਂ.

**ਯਥਾ—** ਗਗਨ ਗੰਭੀਰ ਗਗਨੰਤਰਿ ਵਾਸੁ॥ ਗੁਣ ਗਾਵੈ ਸੁਖ ਸਹਜਿ ਨਿਵਾਸੁ॥
ਗਇਆ ਨ ਆਵੈ, ਆਇ ਨ ਜਾਇ॥ ਗੁਰਪਰਸਾਦਿ ਰਹੈ ਲਿਵਲਾਇ॥
ਗਗਨੁ ਅਗੰਮੁ ਅਨਾਥੁ ਅਜੋਨੀ॥ ਅਸਥਿਰੁ ਚੀਤੁ ਸਮਾਧਿ ਸਗੋਨੀ॥ [੯੩੨-ਰਾਮਕਲੀ ਮ:੧]

**ਯਥਾ ਹੋਰ—** ਆਕਾਸਿ ਗਗਨੁ ਪਾਤਾਲਿ ਗਗਨੁ ਹੈ, ਚਹੁ ਦਿਸਿ ਗਗਨ ਰਹਾਇਲੇ॥
ਆਨਦ ਮੂਲੁ ਸਦਾ ਪੁਰਖੋਤਮੁ, ਘਟੁ ਬਿਨਸੈ ਗਗਨੁ ਨ ਜਾਇਲੇ॥ [੮੭੦-ਰਾਗ ਗੋਂਡ ਕਬੀਰ ਜੀ]

## ਅਗੰਜ॥

**ਅਰਥ—** ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ ਗਿਣਤੀ ਤੋਂ ਰਹਿਤ ਅਨਗਿਣਤ ਸਰੂਪ ਹੈਂ, ਕਿਉਂਕਿ ਤੇਰੇ ਗੁਣ ਆਦਿਕਾਂ ਦੀ ਕੋਈ ਵੀ ਗਿਣਤੀ ਨਹੀਂ ਕਰ ਸਕਦਾ, ਇਸ ਕਰਕੇ, ਤੂੰ ਅਣ-ਗਿਣਤ ਸਰੂਪ ਹੈਂ।

**ਯਥਾ—** ਗਹਿਰ ਗੰਭੀਰੁ ਅਥਾਹੁ, ਅਪਾਰੁ ਅਗਣਤੁ ਤੂੰ॥ ਨਾਨਕ ਵਰਤੈ ਇਕੁ, ਇਕੋ ਇਕ ਤੂੰ॥

[੯੬੬-ਰਾਮਕਲੀ ਵਾਰ ਪਉੜੀ-੨੨]

## ਅਭੰਜ॥

**ਅਰਥ—** ਹੇ ਅਕਾਲ ਪੁਰਖ! ਤੂੰ ਭੰਨਣੇ ਤੋਂ ਰਹਿਤ, ਅਟੁੱਟ ਹੈ, ਕਿਉਂਕਿ ਤੇਰਾ ਸਰੂਪ, ਅਖੰਡ, ਤੇ ਇਕ ਰਸ ਰਹਿਣ ਵਾਲਾ ਹੈ, ਉਸਨੂੰ ਤੋੜਿਆ ਨਹੀਂ ਜਾ ਸਕਦਾ, ਉਸਦੇ ਟੁੱਕੜੇ ਨਹੀਂ ਹੋ ਸਕਦੇ।

**ਯਥਾ—** ਗੰਜਿਓ ਜੋ ਨ ਜਾਇ ਸੋ ਅਗੰਜ ਕੈ ਕੈ ਜਾਨੀਅਤੁ,
ਭੰਜਿਓ ਜੋ ਨ ਜਾਇ, ਸੋ ਅਭੰਜ ਕੈ ਕੈ ਮਾਨੀਐ॥ [ਗਿਆਨ ਪ੍ਰਬੋਧ ਛੰਦ ਨੰ:-੪੦]

**ਅਲੱਖ॥**

**ਅਰਥ**— ਹੇ ਅਕਾਲ ਪੁਰਖ! ਤੂੰ ਲਖਣੇ (ਜਾਨਣੇ) ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕੋਈ ਜਾਣ ਨਹੀਂ ਸਕਦਾ ਕਿ ਤੂੰ ਕਿਹੋ ਜਿਹਾ ਹੈਂ।

**ਯਥਾ**— ਕਿਨਹੂੰ ਕਹੂੰ ਨ ਤਾਹਿ ਲਖਾਯੋ॥ ਇਹ ਕਰ ਨਾਮ ਅਲੱਖ ਕਹਾਯੋ॥

[ਦਸਮ ਗਰੰਥ ਚਉਬੀਸ ਅਵਤਾਰ ਛੰਦ ਨੰ:-੧੩]

**ਯਥਾ ਹੋਰ**—ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ, ਮਨਿ ਤਨਿ ਅਲਖ ਅਪਾਰੀ॥

ਗੁਰ ਕਿਰਪਾਲ ਭਏ ਤਬ ਪਾਇਆ, ਹਿਰਦੈ ਅਲਖੁ ਲਖਾਰੀ॥ [੧੧੯੮-ਸਾਰੰਗ ਮ:੪]

**ਅਭੱਖ॥ ੧੯੧॥**

{ **ਪਦ ਅਰਥ**— [ਅਭੱਖ = ਅ + ਭਖ] ਭੱਖ. ਪੰਜਾਬੀ. ਭੱਖਣਾ. ਕ੍ਰਿਆ-ਭੱਖਸ਼ਣ ਕਰਨਾ. ਖਾਣਾ. (੨) ਤਪਣਾ ਭਾਵਅਰਥ-ਕ੍ਰੋਧ ਨਾਲ ਗਰਮ ਹੋਣਾ (੩) ਭੱਖ. ਸੰ. ਭਾਸ. ਧਾਤੂ-ਬੋਲਣਾ. ਕਥਨ. ਭਾਖਣਾ. ਕਹਿਣਾ. (੪) ਭੱਖ. ਸੰ. ਭੱਖਸ. ਧਾਤੂ-ਖਾਣ ਯੋਗ ਪਦਾਰਥ. ਸੰਗਯਾ-ਭੋਜਨ.। }

**ਅਰਥ**— ਹੇ ਅਕਾਲ ਪੁਰਖ! ਤੂੰ [ਭੱਖ] = ਕਥਨ ਕਰਨੇ ਤੋਂ [ਅ] = ਰਹਿਤ ਹੈ, ਕਿਉਂਕਿ ਤੇਰੇ ਸਰੂਪ ਨੂੰ, ਭਾਸ਼ਾ (ਬਾਣੀ) ਦੁਆਰਾ, ਕੋਈ ਵੀ ਭਾਖ (ਕਹਿ) ਨਹੀਂ ਸਕਦਾ, ਕਿ ਤੂੰ, ਇਸ ਤਰ੍ਹਾਂ ਦਾ ਹੈਂ, ਕਾਰਣ ਇਹ, ਕਿ ਬਾਣੀ ਦੀ, ਤੇਰੇ ਤਕ ਪਹੁੰਚ ਨਹੀਂ ਹੈ।

**ਯਥਾ**— ਰੂੜੋ ਕਹਉ ਨ ਕਹਿਆ ਜਾਈ॥ ਅਕਥ ਕਥਉ, ਨਹਿ ਕੀਮਤਿ ਪਾਈ॥

ਸਭ ਦੁਖ ਤੇਰੇ ਸੂਖ ਰਜਾਈ॥ ਸਭਿ ਦੁਖ ਮੇਟੇ ਸਾਚੈ ਨਾਈ॥ [੪੧੨-ਆਸਾ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਭੋਜਨ ਆਦਿ ਦੇ [ਭੱਖ] = ਭਖਸ਼ਣ ਕਰਨ ਤੋਂ ਰਹਿਤ ਹੈਂ, ਕਿਉਂਕਿ ਜਿਸ ਤਰ੍ਹਾਂ, ਸੰਪੂਰਨ ਜੀਆਂ ਦਾ ਜੀਵਨ ਨਿਰਵਾਹ, ਭੋਜਨ ਆਦਿਕ ਖਾਣ ਕਰਕੇ ਚਲਦਾ ਹੈ, ਇਸ ਤਰ੍ਹਾਂ ਤੇਰਾ, ਜੀਵਨ ਨਿਰਵਾਹ, ਭੋਜਨ ਆਦਿਕ ਉਪਰ, ਨਿਰਭਰ ਨਹੀਂ ਹੈ, ਤੂੰ ਤਾਂ, ਭੋਜਨ ਆਦਿ ਤੋਂ ਰਹਿਤ, ਨਿਰਾਹਾਰੀ ਸਰੂਪ ਹੈਂ।

**ਯਥਾ**— ਨਿਰਾਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾਕੇ ਪੂਜਹਿ ਪੈਰਾ॥

ਅਮੋਘ ਦਰਸਨ ਬੇਅੰਤ ਅਪਾਰਾ॥ ਵਡ ਸਮਰਥੁ ਸਦਾ ਦਾਤਾਰਾ॥ [੯੮-ਮਾਝ ਮ:੫]

**ਤੀਜਾ ਅਰਥ**— ਹੇ ਅਕਾਲ ਪੁਰਖ! ਤੈਨੂੰ ਕੋਈ ਵੀ [ਭਖ] = ਭੱਖਸ਼ਣ ਨਹੀਂ ਕਰ ਸਕਦਾ, ਕਿਉਂਕਿ ਜਿਸ ਤਰ੍ਹਾਂ ਸ਼ੇਰ ਆਦਿਕ ਜਾਨਵਰ, ਇਕ ਦੂਸਰੇ ਨੂੰ ਪਕੜ ਕੇ ਖਾ ਜਾਂਦੇ ਹਨ, ਇਸ ਤਰ੍ਹਾਂ, ਤੈਨੂੰ ਕੋਈ ਸ਼ੇਰ ਆਦਿਕ ਜਾਨਵਰ ਵੀ, ਝਪੱਟੇ ਨਾਲ, ਪਕੜ ਕੇ, ਖਾ ਨਹੀਂ ਸਕਦਾ, ਤੂੰ ਸਰਬ ਪ੍ਰਕਾਰ ਨਾਲ, ਅਭੱਖ ਸਰੂਪ ਹੈਂ।

{ ਭਾਵ-ਇਹ, ਕਿ ਉਸਦਾ ਪੰਜ ਭੌਤਕ ਸਰੀਰ ਨਹੀ ਹੈ, ਅਤੇ ਨ ਓਹੁ, ਕਿਸੇ ਦੀ, ਪਕੜ ਵਿੱਚ ਹੀ ਅਉਂਦਾ ਹੈ.}

**ਯਥਾ**— ਨ ਨੇਹ ਹੈ, ਨ ਗੇਹ ਹੈ, ਨ ਦੇਹ ਕੋ ਬਨਾਉ ਹੈ॥

ਨ ਛਲ ਹੈ ਨ ਛਿੱਦ੍ਰ ਹੈ, ਨ ਛਲ ਕੋ ਮਿਲਾਉ ਹੈ॥ [ਅਕਾਲ ਉਸਤਤਿ ਛੰਦ ਨੰਬਰ-੧੬੯]

**ਚੌਥਾ ਅਰਥ**— ਹੇ ਅਕਾਲ ਪੁਰਖ! ਤੂੰ ਕ੍ਰੋਧ ਆਦਿ ਅਗਨੀ ਦੇ ਨਾਲ [ਭੱਖ] = ਭੱਖਣ (ਤਪਣ) ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕ੍ਰੋਧ ਆਦਿਕ ਵਿਕਾਰ, ਕਦੇ ਵੀ ਨਹੀਂ ਵਿਆਪਦੇ।

**ਯਥਾ**— ਨ ਸੀਤ ਹੈ ਨ ਸੋਚ ਹੈ, ਨ ਘ੍ਰਾਮ ਹੈ ਨ ਘਾਮ ਹੈ॥

ਨ ਲੋਭ ਹੈ, ਨ ਮੋਹ ਹੈ, ਨ ਕ੍ਰੋਧ ਹੈ, ਨ ਕਾਮ ਹੈ॥ [ਅਕਾਲ ਉਸਤਤਿ ਛੰਦ ਨੰ:-੧੭੩]

## ਅਕਾਲ॥

**ਅਰਥ—** ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਸੇ [ਕਾਲ] = ਮੌਤ ਤੋਂ ਰਹਿਤ, ਅਕਾਲ ਸਰੂਪ ਹੈਂ।

**ਯਥਾ—** ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ, ਹੈ ਭੀ ਹੋਵਨਹਾਰਾ॥
ਕੰਠਿ ਲਗਾਇ ਅਪੁਨੇ ਜਨ ਰਾਖੇ, ਅਪੁਨੀ ਪ੍ਰੀਤਿ ਪਿਆਰਾ॥ [੬੦੯-ਸੋਰਠ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਕਾਲ] = ਸਮੇਂ ਦੀ ਹੱਦ ਤੋਂ ਰਹਿਤ, ਸਦਾ ਸਦਾ ਰਹਿਣ ਵਾਲਾ ਹੈਂ, ਕਿਉਂਕਿ ਕੋਈ ਨਹੀਂ ਇਹ ਕਹਿ ਸਕਦਾ, ਕਿ ਤੂੰ ਭੂਤ ਭਵਿੱਖਤ, ਯਾ ਵਰਤਮਾਨ ਆਦਿ ਦੇ, ਇਸ ਸਮੇਂ ਵਿੱਚ ਸੀ, ਅਤੇ ਉਸ ਸਮੇਂ ਵਿੱਚ ਨਹੀਂ ਸੀ, ਕਾਰਨ ਇਹ, ਕਿ ਤੂੰ ਹਰ ਸਮੇਂ, ਮੌਜੂਦ ਹੈਂ, ਇਸ ਲਈ, ਭੂਤ, ਭਵਿੱਖਤ, ਦੇ ਵਰਤਮਾਨ ਆਦਿ, ਸਾਰੇ ਸਮਿਆਂ ਦੀ ਹੱਦ ਤੋਂ, ਤੂੰ ਬਾਹਰ, ਸਦਾ ਰਹਿਣ ਵਾਲਾ ਹੈਂ, ਅਤੇ ਜਦ ਸਮਾਂ ਨਹੀਂ ਸੀ, ਤੂੰ ਤਦ ਵੀ ਮੌਜੂਦ ਸੀ।

**ਯਥਾ—** ਜਾ ਜਾਪੈ, ਕਿਛੁ ਕਿਥਾਊ ਨਾਹੀ॥ ਤਾ ਕਰਤਾ ਭਰਪੂਰਿ ਸਮਾਹੀ॥
ਸੂਕੇ ਤੇ ਫੁਨਿ ਹਰਿਆ ਕੀਤੋਨੁ, ਹਰਿ ਧਿਆਵਹੁ ਚੋਜ ਵਿਡਾਣੀ ਹੇ॥ [੧੦੭੦-ਮਾਰੂ ਮ: ੪]

**ਯਥਾ ਹੋਰ—** ਆਦਿ ਜੁਗਾਦੀ ਹੈ ਭੀ ਹੋਸੀ, ਸਭ ਜੀਆ ਕਾ ਸੁਖਦਾਈ ਸੰਤਹੁ॥
ਆਪਿ ਬੇਅੰਤੁ ਅੰਤੁ ਨਹੀ ਪਾਈਐ, ਪੂਰਿ ਰਹਿਆ ਸਭ ਠਾਈ ਸੰਤਹੁ॥
[੯੧੬-ਰਾਮਕਲੀ ਮ: ੫]

## ਦਿਆਲ॥

**ਅਰਥ—** ਹੇ ਅਕਾਲ ਪੁਰਖ! ਤੂੰ ਹਮੇਸ਼ਾ ਹੀ, ਸਭਨਾਂ ਦੇ ਉਪਰ ਦਇਆ ਦੇ ਕਰਨ ਵਾਲਾ, ਵੱਡਾ ਦਿਆਲੂ ਸਰੂਪ ਹੈਂ।

**ਯਥਾ—** ਕ੍ਰਿਪਾਲ ਦਿਆਲ ਕਰਮ ਹੈ॥ ਅਗੰਜ ਭੰਜ ਭਰਮ ਹੈਂ॥
ਤ੍ਰਿਕਾਲ ਲੋਕ ਪਾਲ ਹੈਂ॥ ਸਦੈਵ ਸਰਬ ਦਿਆਲ ਹੈਂ॥

## ਅਲੇਖ॥

**ਅਰਥ—** ਹੇ ਅਕਾਲ ਪੁਰਖ! ਤੇਰੇ ਮਸਤਕ ਉਪਰ, ਸੁੱਖ ਦੁੱਖ ਆਦਿ ਦੇ, ਭੋਗਣ ਦਾ, ਕੋਈ ਕਿਸੀ ਪ੍ਰਕਾਰ ਦਾ ਵੀ ਲੇਖ ਨਹੀਂ ਹੈ।

**ਯਥਾ—** ਸਰਬ ਜੀਆ ਸਿਰਿ ਲੇਖੁ ਧੁਰਾਹੂ, ਬਿਨੁ ਲੇਖੈ ਨਹੀ ਕੋਈ ਜੀਉ॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ, ਹੁਕਮਿ ਚਲਾਏ ਸੋਈ ਜੀਉ॥ [੫੯੮-ਸੋਰਠ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਅਲੇਖ] = ਲ਼ਖਣੇ ਤੋਂ ਰਹਿਤ ਹੈਂ, ਕਿਉਂਕਿ ਤੈਨੂੰ ਕੋਈ ਵੀ ਸਥੂਲ ਬੁੱਧੀ ਦੇ ਨਾਲ, ਲੱਖ (ਜਾਣ) ਨਹੀਂ ਸਕਦਾ, ਇਸ ਕਰਕੇ, ਤੂੰ ਅਲੇਖ ਸਰੂਪ ਹੈਂ।

**ਯਥਾ—** ਅਲਖ ਰੂਪ. ਕਿਨਹੂੰ ਨਹਿ ਜਾਨਾ॥ ਤਿਹ ਕਰ ਜਾਤ ਅਲੇਖ ਬਖਾਨਾ॥
[ਦਸਮ ਗ੍ਰੰਥ ਚਉਬੀਸ ਅਵਤਾਰ ਛੰਦ ਨੰ:-੧੫]

## ਅਭੇਖ॥ ੧੯੨॥

**ਅਰਥ—** ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ ਭੇਖਾਂ ਤੋਂ, ਰਹਿਤ ਹੈਂ, ਕਿਉਂਕਿ ਤੇਰਾ ਕੋਈ ਵੀ, ਕਿਸੀ ਤਰ੍ਹਾਂ ਦਾ, ਖ਼ਾਸ ਲਿਬਾਸ ਨਹੀਂ ਹੈ, ਇਸ ਕਰਕੇ, ਭੇਖ ਰਹਿਤ, ਅਭੇਖ ਸਰੂਪ ਹੈਂ।

ਯਥਾ— ਸਦਾ ਅਭੇਖ ਅਭੇਖੀ ਰਹਈ॥ ਤਾਤੇ ਜਗਤ ਅਭੇਖੀ ਕਹਈ॥ [ਚਉਬੀਸ ਅਉਤਾਰ ਛੰਦ ਨੰ:-੧੫]

## ਅਨਾਮ॥

ਅਰਥ—ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ, ਨਾਮ ਤੇ ਰੂਪ ਆਦਿਕ ਤੋਂ ਰਹਿਤ ਹੈਂ, ਕਿਉਂਕਿ ਤੇਰਾ ਕੋਈ ਵੀ ਵਿਸ਼ੇਸ਼ ਕਰਕੇ ਨਾਮ ਤੇ ਰੂਪ ਨਹੀਂ ਹੈ।

ਯਥਾ— ਨ ਰੂਪੰ, ਨ ਰੇਖੰ, ਨ ਰੰਗੰ, ਨ ਰਾਗੰ॥ ਨ ਨਾਮੰ, ਨ ਠਾਮੰ, ਮਹਾ ਜੋਤਿ ਜਾਗੰ॥

[ਬਚਿਤ੍ਰ ਨਾਟਕ ਛੰਦ ਨੰ:-੫]

## ਅਕਾਮ॥

ਅਰਥ— ਹੇ ਅਕਾਲ ਪੁਰਖ! ਤੂੰ ਸਰਬ ਪ੍ਰਕਾਰ ਦੀ, ਕਾਮਨਾ ਤੋਂ ਰਹਿਤ, ਸਰੂਪ ਵਾਲਾ ਹੈਂ।

ਯਥਾ— ਹਰਿ ਜੀਉ ਦਾਤਾ, ਅਗਮ ਅਥਾਹਾ॥
ਓਸੁ ਤਿਲੁ ਨ ਤਮਾਇ, ਵੇਪਰਵਾਹਾ॥
ਤਿਸਨੋ ਅਪੜਿ, ਨ ਸਕੈ ਕੋਈ, ਆਪੇ ਮੇਲਿ ਮਿਲਾਇਦਾ॥

[੧੦੬੨-ਮਾਰੂ ਮ: ੩]

ਦੂਜਾ ਅਰਥ—ਹੇ ਅਕਾਲ ਪੁਰਖ! ਤੂੰ [ਕਾਮ] = ਕੰਮਾਂ-ਕਾਰਾਂ ਦੇ, ਝੰਮੇਲਿਆਂ ਤੋਂ ਰਹਿਤ, ਅਕ੍ਰਿਐ ਸਰੂਪ ਹੈਂ।

ਯਥਾ— ਅਲਖ ਅਪਾਰ ਅਗੰਮ ਅਗੋਚਰ, ਨਾ ਤਿਸੁ ਕਾਲੁ ਨ ਕਰਮਾ॥
ਜਾਤਿ ਅਜਾਤਿ ਅਜੋਨੀ ਸੰਭਉ, ਨਾ ਤਿਸੁ ਭਾਉ ਨ ਭਰਮਾ॥

[੫੯੭-ਸੋਰਠ ਮ: ੧]

## ਅਗਾਹ॥

ਅਰਥ— ਹੇ ਅਕਾਲ ਪੁਰਖ! ਤੂੰ ਅਤੀਅੰਤ [ਅਗਾਹ] = ਅਗਾਧ ਸਰੂਪ ਹੈਂ, ਕਿਉਂਕਿ ਤੂੰ ਗੰਭੀਰ ਸਰੂਪ ਨਾਲ, ਸਰਬ ਵਿਖੇ ਨਿਵਾਸ ਕਰ ਰਿਹਾ ਹੈਂ।

ਯਥਾ— ਚਤੁਰ ਬੇਦ ਉਚਰਤ ਦਿਨੁ ਰਾਤਿ॥ ਅਗਮ ਅਗਮ ਠਾਕੁਰੁ ਆਗਾਧਿ॥
ਗੁਨ ਬੇਅੰਤ, ਬੇਅੰਤ ਭਨੁ ਨਾਨਕ, ਕਹਨੁ ਨ ਜਾਈ ਪਰੈ ਪਰਾਤਿ॥ [੫੩੫-ਦੇਵਗੰਧਾਰੀ ਮ:੫]

## ਅਢਾਹ॥ ੧੯੩॥

ਅਰਥ— ਹੇ ਅਕਾਲ ਪੁਰਖ! ਤੈਨੂੰ ਕੋਈ ਢਾਹ ਕੇ ਜਿੱਤ ਨਹੀ ਸਕਦਾ, ਕਿਉਕਿ ਤੂੰ ਕਿਸੇ ਤੋਂ, ਕਿਸੀ ਪ੍ਰਕਾਰ ਨਾਲ ਵੀ, ਢਹਿੰਦਾ ਨਹੀ, ਸਦਾ ਅਜਿੱਤ, ਰਹਿਣ ਵਾਲਾ ਹੈਂ।

ਯਥਾ—ਪਾਵਨ ਪ੍ਰਸਿੱਧ ਪਰਮੰ ਪੁਨੀਤ॥ ਆਜਾਨ ਬਾਹੁ ਅਨਭਉ ਅਜੀਤ॥

[ਦੱਤ ਅਵਤਾਰ ਛੰਦ ਨੰ:-੬੮]

## ਅਨਾਥੇ॥

ਅਰਥ— ਹੇ ਅਕਾਲ ਪੁਰਖ! ਤੂੰ ਕਿਸੀ ਵੀ [ਨਾਥ] = ਸੁਆਮੀ, ਤੇ ਮਾਲਿਕ ਤੋਂ, ਰਹਿਤ ਹੈਂ, ਕਿਉਂਕਿ ਤੇਰੇ ਉਪਰ, ਕਿਸੇ ਵੀ, ਸੁਆਮੀ ਆਦਿਕ ਦਾ, ਹੁਕਮ ਰੂਪ, ਅਕੁੰਸ ਨਹੀਂ, ਇਸ ਕਰਕੇ, ਤੂੰ ਸੁਆਮੀ ਰਹਿਤ ਸੁਤੰਤ੍ਰ ਸਰੂਪ ਹੈਂ।

ਯਥਾ— ਸਤਿਗੁਰ ਸਾਚੀ ਸਿਖ ਸੁਣਾਈ॥ ਹਰਿ ਚੇਤਹੁ ਅੰਤਿ ਹੋਇ ਸਖਾਈ॥
ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ, ਸਤਿਗੁਰ ਕੈ ਭਾਇ ਪਾਵਣਿਆ॥

[੧੧੮-ਮਾਝ ਮ: ੩]

## ਪ੍ਰਮਾਥੇ॥

**ਅਰਥ—** ਹੇ ਅਕਾਲ ਪੁਰਖ! ਤੂੰ [ਮਾਥੇ] = ਮੰਥਨ ਕਰਨ ਤੋਂ [ਪ੍ਰ] = ਪਰੇ ਹੈਂ, ਕਿਉਂਕਿ ਤੈਨੂੰ ਕੋਈ ਵੀ ਪਕੜ ਕੇ, ਮੰਥਨ ਨਹੀਂ ਕਰ ਸਕਦਾ, ਅਤੇ ਤੂੰ ਬੁੱਧੀ ਦੇ ਵਿਚਾਰ ਦੇ, ਮੰਥਨ ਤੋਂ ਵੀ ਪਰੇ ਹੈ, ਕਿਉਂਕਿ ਬੁੱਧੀ ਦੀ, ਵਿਚਾਰ ਰੂਪ ਵਿਖਸ਼ੇਪਤਾ ਵਿੱਚ ਵੀ, ਤੇਰੇ ਸਰੂਪ ਨੂੰ, ਨਹੀਂ ਜਾਣਿਆ ਜਾ ਸਕਦਾ, ਬਲਕਿ ਵਿਚਾਰ (ਸੰਕਲਪ) ਸ਼ੂੰਨ, ਟਿਕਾਅ ਵਾਲੀ ਬ੍ਰਿਤੀ ਵਿੱਚ ਹੀ, ਤੇਰਾ ਗਿਆਨ ਹੁੰਦਾ ਹੈ, ਇਸ ਕਰਕੇ, ਤੇਰਾ ਸਰੂਪ, ਸਰਬ ਪ੍ਰਕਾਰ ਨਾਲ, ਮੰਥਨ ਤੋਂ ਪਰੇ ਹੈ, ਅਤੇ ਕਾਮਾਦਿਕ, ਤੇ ਪ੍ਰਤੱਖ ਦੁਸ਼ਟਾਂ ਦਾ [ਪ੍ਰ] = ਵਿਸ਼ੇਸ਼ ਕਰਕੇ ਨਾਸਕ ਹੈ।

**ਯਥਾ—** ਦੁਸਟ ਗੰਜਨ ਸਤ੍ਰ ਭੰਜਨ, ਪਰਮ ਪੁਰਖ ਪ੍ਰਮਾਥ॥
ਦੁਸਟ ਹਰਤਾ ਸ੍ਰਿਸਟ ਕਰਤਾ, ਜਗਤ ਮਹਿ ਜਿਹ ਗਾਥ॥
[ਅਕਾਲ ਉਸਤਤਿ ਛੰਦ ਨੰਬਰ-੧੯੨]

## ਅਜੋਨੀ॥

[ **ਪਦ ਅਰਥ—** [ਅਜੋਨੀ = ਅ + ਜੋਨੀ] ਜੋਨੀ. ਸੰ. ਯੋਨਿ. ਸੰਗਯਾ-ਜਨਮ (੨) ਨਾਨਾ ਪ੍ਰਕਾਰ ਦੇ, ਸਰੀਰਾਂ ਵਿੱਚ, ਜਨਮ ਲੈਣ ਰੂਪ, ਜੂਨੀਆਂ. (੩) ਯੋਨੀ ਸੇ ਉਤਪੰਨ ਹੋਣ ਵਾਲਾ। ]

**ਅਰਥ—** ਹੇ ਅਕਾਲ ਪੁਰਖ! ਤੂੰ [ਜੋਨੀ] = ਜੂਨੀਆਂ ਤੋਂ ਰਹਿਤ, ਅਯੋਨਿਜ ਹੈਂ।

**ਯਥਾ—** ਜੋਨਿ ਜਗਤ ਮੈ ਕਬਹੂ ਨ ਆਯਾ॥ ਯਾਤੇ ਸਭੋ ਅਯੋਨਿ ਬਤਾਇਆ॥
[ਚਉਬੀਸ ਅਵਤਾਰ ਛੰਨ ਨੰ:-੧੩]

**ਯਥਾ ਹੋਰ—** ਧਨੁ ਧਰਣੀਧਰੁ ਆਪਿ ਅਜੋਨੀ, ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰ ਸੂਰਾ॥ [੯੩੦-ਰਾਮਕਲੀ ਮ:੧]

**ਦੂਜਾ ਅਰਥ—** ਹੇ ਅਕਾਲ ਪੁਰਖ! ਜੋ ਤੇਰਾ ਭਜਨ ਕਰਦਾ ਹੈ, ਤੂੰ ਉਨ੍ਹਾਂ ਨੂੰ, ਜੂਨੀਆਂ ਤੋਂ ਰਹਿਤ ਕਰ ਦਿੰਦਾ ਹੈਂ।

**ਯਥਾ—** ਜਾ ਕੈ ਮਨਿ ਵੂਠਾ ਪ੍ਰਭੁ ਅਪਨਾ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ, ਬਹੁੜਿ ਨ ਜੋਨੀ ਭਰਮਿ ਰੁਨਾ॥ [੧੦੭੯-ਮਾਰੂ ਮ: ੫]

**ਯਥਾ ਹੋਰ—** ਅਨਹਦ ਝੁਣਕਾਰੇ ਤਤੁ ਬੀਚਾਰੇ, ਸੰਤ ਗੋਸਟਿ ਨਿਤ ਹੋਵੈ॥
ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ, ਕਿਲਵਿਖ ਸਗਲੇ ਖੋਵੈ॥
ਤਹ ਜਨਮ ਨ ਮਰਣਾ, ਆਵਣ ਜਾਣਾ, ਬਹੁੜਿ ਨ ਪਾਈਐ ਜੁਨੀਐ॥
ਨਾਨਕ ਗੁਰੁ ਪਰਮੇਸਰੁ ਪਾਇਆ, ਜਿਸੁ ਪ੍ਰਸਾਦਿ ਇਛ ਪੁੰਨੀਐ॥ [੭੮੩-ਸੂਹੀ ਮ:੫]

## ਅਮੋਨੀ॥ ੧੯੪॥

[ **ਪਦ ਅਰਥ—** [ਅਮੋਨੀ = ਅ + ਮੋਨੀ] ਮੋਨੀ. ਸੰ. ਵਿਸ਼ੇਸ਼ਣ-ਚੁਪ ਰਹਿਣ ਵਾਲਾ. ਖਾਮੋਸ਼ ਰਹਿਣਾ. ਭਾਵਅਰਥ-ਜੜਤਾ. (੨) ਮੋਨ. ਸੰ. ਸੰਗਯਾ-ਚੁੱਪ. ਖਾਮੋਸ਼ੀ. ਚੁੱਪ ਸਾਧ ਲੈਣੀ। ]

**ਅਰਥ—** ਹੇ ਅਕਾਲ ਪੁਰਖ! ਤੂੰ [ਮੋਨੀ] = ਖਾਮੋਸ਼ੀ, ਤੇ ਜੜਤਾ ਤੋਂ ਰਹਿਤ, ਪਰਮ ਵਕਤਾ ਹੈਂ, ਕਿਉਂਕਿ ਤੂੰ ਚੁੱਪ ਚਾਪ, ਤੇ ਜੱੜਤਾ ਦੇ ਸਰੂਪ ਵਾਲਾ, ਨਹੀਂ ਹੈਂ, ਬਲਕਿ ਮਹਾਨ, ਚੇਤਨ ਸਰੂਪ, ਸਰਬ ਦੇ ਹਿਰਦੇ ਦਾ ਨਿਵਾਸੀ, ਹਰ ਪ੍ਰਕਾਰ ਦੀਆਂ, ਭਾਸ਼ਾਵਾਂ ਨੂੰ, ਤੂੰ ਆਪ ਹੀ, ਬੋਲ ਰਿਹਾ ਹੈਂ॥

**ਯਥਾ—** ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ, ਰਾਮ ਬਿਨਾ ਕੋ ਬੋਲੈ ਰੇ॥
ਏਕਲ ਮਾਟੀ ਕੁੰਜਰ ਚੀਟੀ, ਭਾਂਜਨ ਹੈ ਬਹੁ ਨਾਨਾ ਰੇ॥

ਅਸਥਾਵਰ ਜੰਗਮ ਕੀਟ ਪਤੰਗਮ, ਘਟਿ ਘਟਿ ਰਾਮੁ ਸਮਾਨਾ ਰੇ॥

[੯੮੮-ਮਾਲੀ ਗਉੜਾ ਭਗਤ ਨਾਮਦੇਵ ਜੀ]

**ਯਥਾ ਹੋਰ**—ਆਪੇ ਧਣਖੁ ਆਪੇ ਸਰ ਬਾਣਾ॥ ਆਪੇ ਸੁਘੜੁ ਸਰੂਪੁ ਸਿਆਣਾ॥

ਕਹਤਾ ਬਕਤਾ ਸੁਣਤਾ ਸੋਈ, ਆਪੇ ਬਣਤ ਬਣਾਈ ਹੇ॥ [੧੦੨੧-ਮਾਰੂ ਮ:੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਜੜ੍ਹ ਵਸਤੂ ਦੀ ਨਿਆਈ [ਮੋਨੀ] = ਸੁੰਨ ਮੁੰਨ ਸਰੂਪ [ਅ] = ਨਹੀਂ ਹੈਂ, ਬਲਕਿ ਸਤ ਚਿਤ ਤੇ ਅਨੰਦ ਸਰੂਪ ਹੈਂ, ਕਿਉਂਕਿ ਸਭ ਨੂੰ, ਤੂੰ ਹੀ ਸੱਤਾ ਸਫੁਰਤੀ ਦੇਣ ਵਾਲਾ, ਚੈਤੰਨ-ਗਿਆਨ ਘਨ ਸਰੂਪ ਹੈਂ।

**ਯਥਾ**—ਮਹਾ ਅਨੰਦ ਮੰਗਲ ਰੂਪ ਤੁਮਰੇ, ਬਚਨ ਅਨੂਪ ਰਸਾਲ॥

ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ॥ [੬੮੦-ਧਨਾਸਰੀ ਮ:੫]

## ਨ ਰਾਗੇ॥

**ਅਰਥ**—ਹੇ ਅਕਾਲ ਪੁਰਖ! ਤੈਨੂੰ ਕਿਸੇ ਨਾਲ ਵੀ [ਰਾਗੇ] = ਮੋਹ ਆਦਿ, ਨਹੀਂ ਹੈ, ਕਿਉਂਕਿ ਤੂੰ ਰਾਗ ਦ੍ਵੈਸ਼ ਤੋਂ, ਰਹਿਤ ਹੈਂ।

**ਯਥਾ**—ਸਭ ਕੈ ਮਧਿ ਸਭਹੂ ਕੇ ਬਾਹਰਿ, ਰਾਗ ਦੋਖ ਤੇ ਨਿਆਰੋ॥

ਨਾਨਕ ਦਾਸ ਗੋਬਿੰਦ ਸਰਣਾਈ, ਹਰਿ ਪ੍ਰੀਤਮੁ ਮਨਹਿ ਸਧਾਰੋ॥ [੭੮੪-ਸੂਹੀ ਮ: ੫]

## ਨ ਰੰਗੇ॥

**ਅਰਥ**—ਹੇ ਅਕਾਲ ਪੁਰਖ! ਤੇਰੇ ਸਰੂਪ ਦਾ, ਕੋਈ ਵੀ, ਕਿਸੀ ਪ੍ਰਕਾਰ ਦਾ, ਰੰਗ ਨਹੀਂ ਹੈ, ਕਿਉਂਕਿ ਤੂੰ ਹਰ ਪ੍ਰਕਾਰ ਦੇ, ਰੰਗ ਤੋਂ ਰਹਿਤ, ਸਰੂਪ ਵਾਲਾ ਹੈਂ।

**ਯਥਾ**—ਆਤਮ ਪ੍ਰਧਾਨ ਜਾਹ, ਸਿੱਧਤਾ ਸਰੂਪ ਤਾਹ, ਬੁੱਧਤਾ ਬਿਭੂਤ ਜਾਹ, ਸਿੱਧਤਾ ਸੁਭਾਉ ਹੈ॥

ਰਾਗ ਭੀ, ਨ ਰੰਗ ਤਾਹਿ, ਰੂਪ ਭੀ, ਨ ਰੇਖ ਜਾਹਿ, ਅੰਗ ਬੀ, ਸੁਰੰਗ ਤਾਹ, ਰੰਗ ਕੇ ਸੁਭਾਉ ਹੈ॥

[ਗਿਆਨ ਪ੍ਰਬੋਧ ਛੰਦ ਨੰ:-੪੭]

## ਨ ਰੂਪੇ॥

**ਅਰਥ**— ਹੇ ਅਕਾਲ ਪੁਰਖ! ਤੇਰਾ ਕਿਸੇ ਵੀ ਪ੍ਰਕਾਰ ਦਾ [ਰੂਪ] ਅਕਾਰ ਆਦਿ ਨਹੀਂ ਹੈ, ਤੂੰ ਨਿਰਾਕਾਰ ਤੇ ਅਗਮ ਅਗੋਚਰ ਸਰੂਪ ਹੈ।

**ਯਥਾ**— ਹਰਿ ਅਗਮੁ ਅਗੋਚਰੁ ਅਗਮੁ ਹਰਿ, ਕਿਉ ਕਰਿ ਹਰਿ ਦਰਸਨੁ ਪਿਖਾ॥

ਕਿਛੁ ਵਖਰੁ ਹੋਇ ਸੁ ਵਰਨੀਐ, ਤਿਸੁ ਰੂਪੁ ਨ ਰਿਖਾ॥

[੧੩੧੬-ਵਾਰ ਕਾਨੜਾ ਪਉੜੀ-੮]

**ਯਥਾ ਹੋਰ**— ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ, ਨ ਜਮ ਦੋਖੰ॥ ਮੁਕਤ ਭਏ, ਪ੍ਰਭ ਰੂਪ ਨ ਰੇਖੰ॥

[੨੨੩ - ਗਉੜੀ ਮ : ੧]

## ਨ ਰੇਖੇ ॥੧੯੫॥

**ਅਰਥ**— ਹੇ ਅਕਾਲ ਪੁਰਖ ! ਤੇਰੇ ਸਰੂਪ ਵਿਖੇ, ਕੋਈ ਵੀ ਰੇਖਾ ਆਦਿ ਦਾ ਚਿੰਨ ਨਹੀਂ ਹੈ, ਕਿਉਂਕਿ ਤੂੰ ਹਰ ਪ੍ਰਕਾਰ ਨਾਲ, ਰੇਖਾ ਆਦਿ ਦੇ ਚਿੰਨ੍ਹਾਂ ਤੋਂ ਰਹਿਤ ਹੈਂ।

[ ਭਾਵ— ਇਹ, ਕਿ ਹੱਥਾਂ-ਪੈਰਾਂ, ਅਤੇ ਮੱਥੇ ਆਦਿ ਦੀਆਂ, ਰੇਖਾ ਵਰਗਾ, ਕੋਈ ਵੀ ਰੇਖਾ ਦਾ ਚਿੰਨ੍ਹ, ਪ੍ਰਮੇਸ਼੍ਵਰ ਦੇ ਸਰੂਪ ਵਿੱਚ ਨਹੀਂ ਹੈ। ]

**ਯਥਾ**—ਸਾਚੇ ਸਚਿਆਰ ਵਿਟਹੁ ਕੁਰਬਾਣੁ॥ ਨ ਤਿਸੁ ਰੂਪ, ਵਰਨੁ ਨਹੀਂ ਰੇਖਿਆ, ਸਾਚੈ ਸਬਦਿ ਨੀਸਾਣੁ॥

[੫੯੭ ਸੋਰਠ ਮ : ੧]

## ਅਕਰਮੰ॥

**ਅਰਥ**— ਹੇ ਅਕਾਲ ਪੁਰਖ! ਤੂੰ ਕੇਵਲ ਕਰਮ ਕਾਂਡ ਦੇ, ਕਰਮਾਂ ਦੇ ਕਰਨ ਨਾਲ, ਪ੍ਰਾਪਤ ਨਹੀਂ ਹੁੰਦਾ, ਚਾਹੇ ਕੋਈ ਕਿਤਨੇ ਵੀ, ਨਾਨਾ ਪ੍ਰਕਾਰ ਦੇ, ਕਰਮਾਂ ਨੂੰ, ਕਰਦਾ ਰਹੇ, ਇਸ ਲਈ ਤੂੰ ਕਰਮਾਂ ਦੁਆਰੇ, ਪ੍ਰਾਪਤ ਹੋਣ ਤੋਂ ਰਹਿਤ ਹੈਂ।

**ਯਥਾ**— ਨ ਕਰਮ ਮੈ, ਨ ਧਰਮ ਮੈ, ਨ ਭਰਮ ਮੈ, ਬਤਾਈਐ॥ ਅਗੰਜ ਆਦਿ ਦੇਵ ਹੈ, ਕਹੁ ਸੁ ਕੈਸ ਪਾਈਐ॥

[ਅਕਾਲ ਉਸਤਤਿ ਛੰਜ ਨੰ:-੧੬੫]

**ਯਥਾ ਹੋਰ**— ਪੂਜਾ ਵਰਤ ਤਿਲਕ ਇਸਨਾਨਾ, ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ, ਬੋਲਹਿ ਮੀਠੇ ਬੈਨ॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ, ਤਿਨਿ ਪਾਇਓ ਜਿਸੁ ਕਿਰਪੈਨ॥

[੬੭੪- ਧਨਾਸਰੀ ਮ : ੫]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ, ਕਰਮ ਕਰਨ ਤੋਂ ਰਹਿਤ ਹੈਂ, ਕਿਉਂਕਿ ਤੇਰਾ, ਸਰੂਪ ਨਿਸ਼ਕ੍ਰਿਐ ਹੈ ।

**ਯਥਾ**— ਨ ਰਾਗ ਹੈ, ਨ ਰੰਗ ਹੈ, ਨ ਰੂਪ ਹੈ, ਨ ਰੇਖ ਹੈ।। ਨ ਕਰਮ ਹੈ ਨ ਧਰਮ ਹੈ, ਅਜਨਮ ਹੈ, ਅਭੇਖ ਹੈ॥

[ਅਕਾਲ ਉਸਤਤਿ ਛੰਦ ਨੰ:-੧੭੦]

## ਅਭਰਮੰ॥

**ਅਰਥ**— ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੇ [ਭਰਮ]= ਭੁਲੇਖਿਆਂ ਤੋਂ ਰਹਿਤ ਹੈਂ, ਕਿਉਂਕਿ ਤੈਨੂੰ, ਕੋਈ ਵੀ ਕਿਸੀ ਪ੍ਰਕਾਰ ਦਾ, ਭੁੱਲ ਭੁਲੇਖਾ, ਨਹੀਂ ਵਿਆਪ ਸਕਦਾ।

**ਯਥਾ**— ਭੁਲਣ ਵਿਚਿ ਕੀਆ ਸਭੁ ਕੋਈ, ਕਰਤਾ ਆਪਿ ਨ ਭੁਲੈ॥
ਨਾਨਕ ਸਚਿ ਨਾਮਿ ਨਿਸਤਾਰਾ, ਕੋ ਗੁਰਪ੍ਰਸਾਦਿ ਅਘੁਲੈ॥

[੧੩੪੪- ਪ੍ਰਭਾਤੀ ਮ : ੧]

**ਦੂਜਾ ਅਰਥ**— ਹੇ ਅਕਾਲ ਪੁਰਖ! ਤੂੰ [ਭਰਮੰ]= ਭਰਮਣ ਕਰਣੇ ਤੋਂ, ਰਹਿਤ ਹੈਂ, ਕਿਉਂਕਿ ਤੂੰ ਅਪ੍ਰਛਿੰਨ (ਵਿਆਪਕ) ਹੋਣ ਕਰਕੇ, ਕਿਤੇ ਵੀ ਆਉਦਾ ਜਾਂਦਾ ਨਹੀਂ, ਸਾਰੇ ਹੀ ਪ੍ਰੀ ਪੂਰਣ ਰੂਪ ਨਾਲ ਵਿਆਪਕ ਹੋ ਰਿਹਾ ਹੈਂ।

**ਯਥਾ**— ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ, ਆਵੈ ਨ ਜਾਵੈ ਕੋਇ॥

[੧੧੩੯- ਭੈਰਉ ਮ : ੫]

**ਯਥਾ ਹੋਰ**— ਮਰੈ ਨ ਬਿਨਸੈ ਆਵੈ ਨ ਜਾਇ॥ ਨਾਨਕ ਸਦਹੀ ਰਹਿਆ ਸਮਾਇ॥

[੨੭੯- ਗਉੜੀ ਸੁਖਮਨੀ ਮ : ੫]

**ਯਥਾ ਹੋਰ—** ਆਇ ਨ ਜਾਈ ਰਹਿਆ ਸਮਾਈ॥ ਨਾਨਕ ਦਾਸ ਹਰਿ ਕੀ ਸਰਣਾਈ॥

[੧੧੩੮- ਭੈਰਉ ਮ : ੫]

## ਅਗੰਜੇ॥

**ਅਰਥ—** ਹੇ ਅਕਾਲ ਪੁਰਖ! ਤੂੰ [ਗੰਜ] = ਗਿਣਤੀ ਤੋਂ ਰਹਿਤ, ਅਣਗਿਣਤ ਸਰੂਪ ਹੈਂ, ਕਿਉਂਕਿ ਤੇਰੇ ਗੁਣਾਂ ਦੀ, ਗਿਣਤੀ, ਨਹੀਂ ਕੀਤੀ ਜਾ ਸਕਦੀ।

**ਯਥਾ—** ਹਰਿ ਕੀ ਉਪਮਾ, ਅਨਿਕ, ਅਨਿਕ ਅਨਿਕ ਗੁਨ ਗਾਵਤ,

ਸੁਕ ਨਾਰਦੁ ਬ੍ਰਹਮਾਦਿਕ, ਤਵ ਗੁਨ ਸੁਆਮੀ, ਗਨਿਨ ਨ ਜਾਤਿ॥

[੧੨੦੦-ਸਾਰੰਗ ਮ:੪]

## ਅਲੇਖੇ॥ ੧੯੬॥

**ਅਰਥ—**ਹੇ ਅਕਾਲ ਪੁਰਖ! ਤੂੰ [ਲੇਖੇ] = ਹਿਸਾਬ ਕਿਤਾਬ ਤੋਂ ਰਹਿਤ ਹੈਂ, ਕਿਉਂਕਿ ਤੇਰੀ ਵਿਆਪਕਤਾ, ਸਮ੍ਰੱਥਾ, ਅਤੇ ਤੇਰੇ ਜਸ ਆਦਿਕ ਦਾ, ਕੋਈ ਵੀ ਹਿਸਾਬ-ਕਿਤਾਬ, ਨਹੀਂ ਕਰ ਸਕਦਾ, ਕਿਉਂਕਿ ਤੇਰੀ ਹਰ ਚੀਜ਼ ਬੇਅੰਤ ਹੈ, ਇਸ ਕਰਕੇ, ਤੂੰ ਹਰ ਤਰ੍ਹਾਂ ਕਰਕੇ, ਲੇਖੇ ਤੋਂ ਰਹਿਤ, ਅਲੇਖ ਸਰੂਪ ਵਾਲਾ ਹੈਂ।

**ਯਥਾ—**ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ॥ ਓਹੁ ਅਗਮੁ ਅਗੋਚਰੁ, ਸਬਦਿ ਸੁਧਿ ਹੋਵੈ॥

ਅਨਦਿਨੁ ਸਚਿ ਸਬਦਿ ਸਾਲਾਹੀ, ਹੋਰ ਕੋਇ ਨ ਕੀਮਤਿ ਪਾਵਣਿਆ॥ [੧੨੦-ਮਾਝ ਮ:੩]

**ਯਥਾ ਹੋਰ—**ਲੇਖ ਅਸੰਖ, ਲਿਖਿ ਲਿਖਿ ਮਾਨੁ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ॥

ਕਥਨੀ ਬਦਨੀ ਪੜਿ ਪੜਿ ਭਾਰੁ॥ ਲੇਖ ਅਸੰਖ, ਅਲੇਖੁ ਅਪਾਰੁ॥ [੪੧੨-ਆਸਾ ਮ : ੧]



## ਭੁਜੰਗ ਪ੍ਰਯਾਤ ਛੰਦ॥

**ਅਰਥ—** ਸ੍ਰੀ ਕਲਗੀਧਰ ਜੀ ਕਥਨ ਕਰਦੇ ਹਨ, ਕਿ ਹੇ ਅਕਾਲ ਪੁਰਖ! ਜਾਪ ਬਾਣੀ ਦੇ, ਇਸ ਬਾਈਸਵੇਂ, ਅੰਤਿਮ, ਭੁਜੰਗ ਪ੍ਰਯਾਤ ਛੰਦ ਰਾਹੀਂ, ਤੇਰੇ ਜੱਸ ਨੂੰ, ਜਥਾ ਮਤਿ, ਉਚਾਰਣ ਕਰਦਾ ਹਾਂ।

## ਨਮਸਤੁਲ ਪ੍ਰਣਾਮੇ॥

{ **ਪਦ ਅਰਥ—** ਨਮਸਤੁਲ. ਸੰ. ਨਮਸਤੇ. ਸੰਗਯਾ–ਨਮਸ਼ਕਾਰ. ਨਿਉਣਾ. ਝੁੱਕਣਾ. (੨) ਸੰ. ਨਮਸਤੱਬਯ. ਸੰਗਯਾ–ਨਮਸਕਾਰ ਕਰਨੇ ਯੋਗ.॥ ਪ੍ਰਣਾਮੇ. ਸੰ. ਪ੍ਰਣਾਮ. ਸੰਗਯਾ–ਝੁਕਣਾ. ਨਮਸ਼ਕਾਰ.। }

**ਅਰਥ—** ਹੇ ਅਕਾਲ ਪੁਰਖ! ਤੂੰ [ਨਮਸਤੁਲ] = ਨਮਸਕਾਰ ਕਰਨੇ ਯੋਗ ਹੈਂ, ਤੈਨੂੰ ਮੇਰੀ [ਪ੍ਰਣਾਮੇ] = ਨਮਸ਼ਕਾਰ ਹੈ. ਕਿਉਂਕਿ ਤੂੰ ਹਰ ਪ੍ਰਕਾਰ ਨਾਲ, ਬੇਅੰਤ ਸਰੂਪ ਹੈਂ, ਤੇਰਾ ਸਰੂਪ, ਤੇਰੇ ਗੁਣ, ਤੇਰੀ ਸਾਮਰੱਥ ਆਦਿ ਨੂੰ, ਸੰਪੂਰਨ ਰੂਪ ਨਾਲ, ਕੋਈ ਵੀ, ਵਰਣਨ ਨਹੀਂ ਕਰ ਸਕਦਾ, ਇਸ ਕਰਕੇ, ਤੂੰ ਕੇਵਲ ਨਮਸਕਾਰ ਕਰਨੇ, ਯੋਗ ਹੀ ਹੈਂ, ਹੋਰ ਤੇਰੇ ਸਾਹਮਣੇ, ਕਿਸੀ ਪ੍ਰਕਾਰ ਦਾ ਵੀ ਚਾਰਾ ਨਹੀਂ ਚਲਦਾ।

**ਯਥਾ—** ਜਿਸੁ ਠਾਕੁਰ ਸਿਉ ਨਾਹੀ ਚਾਰਾ॥ ਤਾਕਉ ਕੀਜੈ ਸਦ ਨਮਸਕਾਰਾ॥
ਜਾਕੈ ਮਨਿ ਲਾਗਾ ਪ੍ਰਭੁ ਮੀਠਾ॥ ਸਰਬ ਸੂਖ ਤਾਹੂ ਮਨਿ ਵੂਠਾ॥ [੨੬੮–ਗਉੜੀ ਸੁਖਮਨੀ ਮ:੫]

**ਯਥਾ—** ਅਨਿਕ ਜਤਨ ਕਰ ਰਹੇ, ਹਰਿ ਅੰਤੁ ਨਾਹੀ ਪਾਇਆ॥
ਹਰਿ ਅਗਮ ਅਗਮ ਅਗਾਧਿ ਬੋਧਿ, ਆਦੇਸੁ ਹਰਿ ਪ੍ਰਭ ਰਾਇਆ॥ [੯੮੪–ਮਾਲੀ ਗਉੜਾ ਮ:੪]

**ਯਥਾ ਹੋਰ—** ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ॥
ਸੰਤ ਸਹਾਈ ਸਰਨਿ ਜੋਗੁ, ਆਠ ਪਹਰ ਨਮਸਕਾਰ॥ [੩੦੦–ਗਉੜੀ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੈਨੂੰ ਸਰੀਰ ਕਰਕੇ ਵੀ [ਨਮਸਤੁਲ] = ਨਮਸਕਾਰ ਹੈ, ਅਤੇ ਮਨ ਕਰਕੇ ਵੀ, ਤੈਨੂੰ [ਪ੍ਰਣਾਮੇ] = ਨਮਸਕਾਰ ਹੈ, ਅਰਥਾਤ ਤੈਨੂੰ, ਮਨ, ਬਾਣੀ, ਸਰੀਰ ਕਰਕੇ, ਮੇਰੀ ਨਮਸਕਾਰ ਹੈ।

**ਯਥਾ—** ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ॥ ਨਮਸਕਾਰ ਡੰਡਉਤਿ ਬੰਦਨਾ, ਅਨਿਕ ਬਾਰ ਜਾਉ ਬਾਰੈ॥
ਊਠਤ ਬੈਠਤ ਸੋਵਤ ਜਾਗਤ, ਇਹੁ ਮਨੁ ਤੁਝਹਿ ਚਿਤਾਰੈ॥
ਸੂਖ ਦੂਖ ਇਸੁ ਮਨ ਕੀ ਬਿਰਥਾ, ਤੁਝਹੀ ਆਗੈ ਸਾਰੈ॥ [੮੨੦–ਬਿਲਾਵਲੁ ਮ: ੫]

**ਯਥਾ ਹੋਰ—** ਨਮਸਕਾਰ ਤਾਕਉ ਲਖ ਬਾਰ॥ ਇਹੁ ਮਨੁ ਦੀਜੈ ਤਾਕਉ ਵਾਰਿ॥
ਸਿਮਰਨਿ ਤਾਕੈ ਮਿਟਹਿ ਸੰਤਾਪ॥ ਹੋਇ ਅਨੰਦੁ ਨ ਵਿਆਪਹਿ ਤਾਪ॥
[੧੧੪੨–ਭੈਰਉ ਮ: ੫]

**ਤੀਜਾ ਅਰਥ—** ਹੇ ਅਕਾਲ ਪੁਰਖ! ਜੋ ਨਮਸਕਾਰ ਯੋਗ, ਬ੍ਰਹਮਾ ਆਦਿਕ ਦੇਵਤੇ ਹਨ, ਓਹੁ ਵੀ ਤੈਨੂੰ [ਪ੍ਰਣਾਮੇ] = ਨਮਸਕਾਰ–ਭਗਤੀ ਨਾਲ, ਤੇਰਾ ਅਰਾਧਨ ਕਰਦੇ ਹਨ।

**ਯਥਾ—** ਸਾਧਿਕ ਸਿਧ ਜਿਸੈ ਕਉ ਫਿਰਦੇ॥ ਬ੍ਰਹਮੇ ਇੰਦ੍ਰ ਧਿਆਇਨ ਹਿਰਦੇ॥
ਕੋਟਿ ਤੇਤੀਸਾ ਖੋਜਹਿ ਤਾਕਉ, ਗੁਰਮਿਲਿ ਹਿਰਦੈ ਗਾਵਣਿਆ॥ [੧੩੦–ਮਾਝ ਮ: ੫]

**ਚੌਥਾ ਅਰਥ—** ਹੇ ਅਕਾਲ ਪੁਰਖ! [ਨਮਸਤੁਲ] = ਨਮਸਕਾਰ ਹੈ ਮੇਰੀ, ਤੇਰੇ [ਣਾਮੇ] = ਨਾਮ ਰੂਪ ਤੋਂ [ਪ੍ਰ] = ਪਰੇ, ਅਸੰਗ, ਤੇ ਨਿਰਲੇਪ, ਨਿਰਗੁਣ ਸਰੂਪ ਨੂੰ, ਜੋ ਸਦਾ ਸਤ ਚਿਤ, ਤੇ ਅਨੰਦ ਸਰੂਪ ਹੈ, ਜਿਸ ਵਿੱਚ ਰੰਚਕ ਭਰ ਵੀ, ਸੰਸਾਰ ਦੀ, ਲੇਸ਼ ਨਹੀ ਹੈ।

ਭਾਵ—ਜੋ ਨਾਮ ਰੂਪ ਪ੍ਰਪੰਚ, ਜਗਤ ਤੋਂ ਪਰੇ, ਨਿਰਗੁਣ ਸਰੂਪ, ਅਸੰਗ ਤੇ ਨਿਰਲੇਪ ਹੈ, ਉਸਨੂੰ ਨਮਸਕਾਰ ਹੈ।

**ਯਥਾ—** ਸਰਬ ਜੋਤਿ, ਰੂਪੁ ਤੇਰਾ ਦੇਖਿਆ, ਸਗਲ ਭਵਨ, ਤੇਰੀ ਮਾਇਆ॥
ਰਾਰੈ ਰੂਪਿ ਨਿਰਾਲਮੁ ਬੈਠਾ, ਨਦਰਿ ਕਰੇ ਵਿਚਿ ਛਾਇਆ॥ [੩੫੧-ਆਸਾ ਮ:੧]

## ਸਮਸਤੁਲ ਪ੍ਰਣਾਸੇ॥

**ਪਦ ਅਰਥ—**ਪ੍ਰਣਾਸੇ. ਸੰ. ਪ੍ਰਣਾਸਿਨ. ਵਿਸ਼ੇਸ਼ਣ- ਵਿਨਾਸ਼ਕ. ਸੰਘਾਰ ਕਰਨ ਵਾਲਾ. (੨) ਆਸਾ ਤੋਂ ਪਰੇ (੩) ਨਾਸ਼ ਤੋਂ ਪਰੇ (੪) [ਪ੍ਰਣਾਸੇ = ਪ੍ਰਣ + ਅਸੇ] ਪ੍ਰਣ. ਸੰ. ਸੰਗਯਾ-ਪੱਤੇ ਆਦਿ. ਬ੍ਰਿਛ ਆਦਿ ਬਨਸਪਤੀ ਦੇ. ਹਰ ਇਕ ਤਰ੍ਹਾਂ ਦੇ ਪੱਤੇ॥ ਅਸੇ. ਸੰ. ਅਸ਼. ਧਾਤੂ-ਖਾਣਾ. ਭੋਗਣਾ. (੨) ਅਸੇ. (ਅਸ਼ਨ ਦਾ ਸੰਖੇਪ) ਅਸ਼ਨ. ਸੰ. ਸੰਗਯਾ-ਭੋਜਨ. ਖਾਣਯੋਗ ਪਦਾਰਥ।

**ਅਰਥ—** ਹੇ ਅਕਾਲ ਪੁਰਖ! ਤੂੰ [ਸਮਸਤੁਲ] = ਸਰਬ ਚਰਾਚਰ ਨੂੰ [ਪ੍ਰ] = ਭਲੀ ਪ੍ਰਕਾਰ ਨਾਲ [ਣਾਸੇ] = ਨਾਸ ਕਰਨੇ ਵਾਲਾ ਹੈਂ, ਕਿਉਂਕਿ ਸੰਪੂਰਨ ਜੜ ਚੇਤਨ ਜਗਤ ਨੂੰ, ਤੂੰ ਹੀ ਮਹਾਕਾਲ ਰੂਪ ਹੋਕੇ, ਨਾਸ ਕਰਦਾ ਹੈਂ।

**ਯਥਾ—**ਜਿਤੇ ਜੀਵ ਜੰਤੰ, ਸੁ ਦੁਨੀਅੰ ਉਪਾਯੰ॥ ਸਭੈ ਅੰਤਿ ਕਾਲੰ, ਬਲੀ ਕਾਲ ਘਾਯੰ॥
[ਬਚਿਤ੍ਰ ਨਾਟਕ ਛੰਦ ਨੰ:-੭੭]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ [ਸਮਸਤੁਲ] = ਸਰਬ ਪ੍ਰਕਾਰ ਸੇ [ਣਾਸੇ] = ਨਾਸ ਹੋਣੇ ਤੋਂ [ਪ੍ਰ] = ਪਰੇ, ਸਤ ਸਰੂਪ ਹੈਂ, ਕਿਉਂਕਿ ਤੇਰਾ ਕਦੇ ਵੀ, ਵਿਨਾਸ਼ ਨਹੀ ਹੁੰਦਾ, ਇਸ ਕਰਕੇ ਤੂੰ ਸਦਾ ਹੀ, ਸਤ ਸਰੂਪ ਹੈਂ।

**ਯਥਾ—**ਅਗਮ ਅਗੋਚਰ ਅਪਰੁ ਅਪਾਰਾ, ਪਾਰਬ੍ਰਹਮੁ ਪਰਧਾਨੋ॥
ਆਦਿ ਜੁਗਾਦੀ ਹੈ ਭੀ ਹੋਸੀ, ਅਵਰੁ ਝੂਠਾ ਸਭੁ ਮਾਨੋ॥ [੪੩੭-ਆਸਾ ਮ:੧]

**ਤੀਜਾ ਅਰਥ—** ਹੇ ਅਕਾਲ ਪੁਰਖ! ਭਗਤਾਂ ਦੇ, ਪ੍ਰੇਮ ਪੂਰਵਕ ਦਿੱਤੇ ਹੋਏ, [ਸਮਸਤੁਲ] = ਸਮੂੰਹ ਪੁਸ਼ਪ ਤੇ [ਪ੍ਰਣ] = ਪਤੇ ਆਦਿਕ ਨੂੰ ਵੀ, ਤੂੰ ਭੋਜਨ ਦੇ ਰੂਪ ਵਿੱਚ, ਪ੍ਰੇਮ ਦੇ ਨਾਲ [ਅਸੇ] = ਖਾ ਲੈਂਦਾ ਹੈਂ, ਅਤੇ ਕਿਸੀ ਪ੍ਰਕਾਰ ਦੀ ਵੀ ਘਿਰਨਾ ਆਦਿ, ਨਹੀਂ ਕਰਦਾ, ਕਿਉਂਕਿ ਤੂੰ ਪ੍ਰੇਮ ਵਿੱਚ, ਲਿਵਲੀਣ ਹੋਏ, ਭਗਤਾਂ ਦੇ ਹੱਥੋਂ, ਪੁਸ਼ਪ ਪੱਤ੍ਰ ਛਿੱਲਕੇ ਆਦਿ, ਸਭ ਕੁਛ ਨੂੰ, ਛੱਤੀ ਪ੍ਰਕਾਰ ਦਾ, ਅੰਮ੍ਰਿਤ ਰੂਪ, ਭੋਜਨ ਸਮਝ ਕੇ, ਸਹਿਤ ਪ੍ਰੇਮ ਦੇ ਖਾ ਜਾਂਦਾ ਹੈਂ, ਜਿਵੇਂ ਭੀਲਣੀ ਦੇ ਹੱਥੋਂ ਬੇਰ, ਕਰਮਾ ਬਾਈ ਦੀ ਖਿੱਚੜੀ, ਸੁਦਾਮਾ ਦੇ ਕੱਚੇ ਚਉਲ, ਬਿੱਦਰ ਦਾ ਅਲੂਣਾ ਸਾਗ, ਅਤੇ ਬਿਦਰ ਦੀ ਇਸਤ੍ਰੀ ਦੇ ਹੱਥੋਂ ਕੇਲਿਆਂ ਦੇ ਛਿੱਲਕੇ ਆਦਿ ਨੂੰ, ਅੰਮ੍ਰਿਤ ਰੂਪ ਸਮਝ ਕੇ, ਖਾਂਦਾ ਸੀ, ਕਿਉਂਕਿ ਤੂੰ ਤਾਂ, ਕੇਵਲ ਪ੍ਰੇਮ ਦਾ ਭੁੱਖਾ ਹੈਂ, ਪਦਾਰਥਾਂ ਦਾ ਨਹੀਂ।

**ਯਥਾ—**ਭਾਉ ਜਿਵੇਹਾ ਬਿਦਰ ਦੇ, ਹੋਰੀ ਦੇ ਚਿਤਿ ਚਾਉ ਨ ਚੁਖਾ॥
ਗੋਬਿੰਦ ਭਾਉ ਭਗਤਿ ਦਾ ਭੁੱਖਾ॥ [ਵਾਰ ੧੦ ਵੀਂ ਭਾਈ ਗੁਰਦਾਸ ਸਬਦ ਨੰ:-੭]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ [ਸਮਸਤੁਲ] = ਸਰਬ ਪ੍ਰਕਾਰ ਨਾਲ [ਪ੍ਰ] = ਪਰਾ ਰੂਪ ਹੈ, ਅਤੇ ਤੈਨੂੰ [ਆਸੇ] ਆਸਾ [ਣ] = ਨਹੀਂ ਵਿਆਪਦੀ, ਕਿਸੀ ਪਦਾਰਥ ਦੀ ਵੀ, ਇਸ ਲਈ ਤੂੰ ਸਦਾ ਨਿਹਕਿੰਚਨ, ਤੇ ਪੂਰਨ ਸਰੂਪ ਹੈਂ।

**ਯਥਾ—** ਪੂਰੋ ਪੂਰੋ ਆਖੀਐ, ਪੂਰੈ ਤਖਤਿ ਨਿਵਾਸ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ॥
ਨਾਨਕ ਪੂਰਾ ਜੇ ਮਿਲੈ, ਕਿਉ ਘਾਟੈ, ਗੁਣਤਾਸ॥ [੧੭-ਸ੍ਰੀ ਰਾਗ ਮ:੧]

## ਅਗੰਜੁਲ ਅਨਾਮੇ

**ਅਰਥ—** ਹੇ ਅਕਾਲ ਪੁਰਖ! ਤੂੰ [ਅਗੰਜੁਲ] = ਨਾਸ ਤੋਂ ਰਹਿਤ, ਅਨਾਮੀ ਪੁਰਖ ਹੈ, ਕਿਉਂਕਿ ਤੂੰ ਹਰ ਪ੍ਰਕਾਰ ਦੇ, ਨਾਮ ਰੂਪ ਤੋਂ, ਰਹਿਤ ਅਬਿਨਾਸੀ ਹੈਂ, ਕਾਰਨ ਇਹ, ਕਿ ਨ ਤੇਰਾ, ਕੋਈ ਵਿਸ਼ੇਸ਼ ਕਰਕੇ, ਨਾਮ ਹੈ, ਨ ਤੇਰਾ, ਕਦੇ ਨਾਸ ਹੀ ਹੁੰਦਾ ਹੈ।

**ਯਥਾ—** ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ॥ ਆਇ ਨ ਜਾਵੈ, ਮੇਰਾ ਪ੍ਰਭੁ ਅਬਿਨਾਸੀ॥
ਤੁਮ ਮਿਹਰਵਾਨ, ਦਾਸ ਹਮ ਦੀਨਾ॥ ਨਾਨਕ ਸਾਹਿਬੁ ਭਰਪੁਰਿ ਲੀਣਾ॥ [੫੬੨-ਵਡਹੰਸ ਮ:੫]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਗਿਣਤੀ ਤੋਂ ਰਹਿਤ ਹੈਂ, ਅਤੇ ਤੈਨੂੰ ਕਿਸੀ ਪ੍ਰਕਾਰ ਦਾ ਵੀ [ਆਮ] = ਰੋਗ ਆਦਿ [ਅਨ] = ਨਹੀਂ ਵਿਆਪਦਾ॥

**ਯਥਾ—** ਨ ਆਧ ਹੈ ਨ ਬਿਆਧ ਹੈ, ਅਗਾਧ ਰੂਪ ਲੇਖੀਐ॥
ਅਦੋਖ ਹੈ ਅਦਾਗ ਹੈ, ਅਛੈ ਪ੍ਰਤਾਪ ਦੇਖੀਐ॥ [ਅਕਾਲ ਉਸਤਤਿ ਛੰਦ ਨੰ:-੧੭੬]

## ਸਮਸਤੁਲ ਨਿਵਾਸੇ॥

**ਅਰਥ—** ਹੇ ਅਕਾਲ ਪੁਰਖ! ਤੂੰ ਹੀ ਸਾਰਿਆਂ ਦੇ ਵਿੱਚ ਨਿਵਾਸ ਕਰ ਰਿਹਾ ਹੈਂ, ਕਿਉਂਕਿ ਤੂੰ ਸਭ ਜਗ੍ਹਾ, ਵਿੱਚ ਪ੍ਰੀਪੂਰਣ ਹੈ।

**ਯਥਾ—** ਗੁਣ ਨਿਧਾਨ ਨਾਨਕੁ ਜਸੁ ਗਾਵੈ, ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ, ਸਭ ਮਹਿ ਰਹਿਆ ਸਮਾਇਓ॥ [੬੧੭-ਸੋਰਠ ਮ : ੫]

## ਨਿਰਕਾਮੰ ਬਿਭੂਤੇ॥

**ਅਰਥ—** ਹੇ ਅਕਾਲ ਪੁਰਖ! [ਨਿਰਕਾਮੰ] = ਨਿਸ਼ਕਾਮਤਾ ਹੀ, ਤੇਰੀ ਬਿਭੂਤੀ ਹੈਂ, ਕਿਉਂਕਿ ਤੂੰ ਸਦਾ ਹੀ, ਕਾਮਨਾ ਤੋਂ ਰਹਿਤ, ਨਿਸ਼ਕ੍ਰਿਐ ਸਰੂਪ ਹੈਂ, ਜੋ ਕਿ ਤ੍ਰਿਗੁਣ ਅਤੀਤ, ਤੇ ਅੱਫੁਰ ਸਰੂਪ ਹੈਂ, ਸਦਾ ਅਫੁਰਤਾ ਵਿੱਚ, ਰਹਿਣ ਕਰਕੇ, ਇਹ ਅੱਫੁਰਪਣਾ ਹੀ ਤੇਰੀ ਬਿਭੂਤੀ ਹੈ। ਕਿਉਂਕਿ ਤੂੰ ਅਫੁੱਰ ਸਰੂਪ ਹੀ ਹੈਂ।

**ਯਥਾ—** ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨ ਸੋਝੀ ਪਾਏ॥
[੨੯੩-ਗਉੜੀ ਸੁਖਮਨੀ ਮ : ੫]

**ਯਥਾ ਹੋਰ—** ਸੁੰਨ ਕਲਾ ਅਪਰੰਪਰਿ ਧਾਰੀ॥ ਆਪ ਨਿਰਾਲਮੁ ਅਪਰ ਅਪਾਰੀ॥
ਆਪੇ ਕੁਦਰਤਿ ਕਰਿ ਕਰਿ ਦੇਖੈ, ਸੁੰਨਹੁ ਸੁੰਨੁ ਉਪਾਇਦਾ॥ [੧੦੩੭-ਮਾਰੂ ਮ: ੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਹਰ ਪ੍ਰਕਾਰ ਦੀ [ਬਿਭੂਤੇ] = ਸੰਪਦਾ (ਧਨ ਦੌਲਤ) ਦੀ [ਕਾਮੰ] = ਕਾਮਨਾ [ਇੱਛਾ] ਤੋਂ [ਨਿਰ] = ਰਹਿਤ ਹੈਂ, ਕਿਉਂਕਿ ਤੂੰ ਕਾਮਨਾ ਰਹਿਤ, ਵੇਪਰਵਾਹ ਸਰੂਪ ਹੈ, ਤੈਨੂੰ ਕਿਸੀ ਦੀ ਵੀ, ਮੁਥਾਜਗੀ ਨਹੀਂ ਹੈ।

**ਯਥਾ—** ਬੇਮੁਹਤਾਜੁ ਪੂਰਾ ਪਾਤਿਸਾਹੁ॥ ਪ੍ਰਭ ਸੇਵਕ ਸਾਚਾ ਵੇਸਾਹੁ॥
ਗੁਰਿ ਪੂਰੈ ਰਾਖੇ ਦੇ ਹਾਥ॥ ਨਾਨਕ ਪਾਰਬ੍ਰਹਮ ਸਮਰਾਥ॥ [੧੯੪-ਗਉੜੀ ਮ: ੫]

**ਯਥਾ ਹੋਰ—** ਵੇਪਰਵਾਹੁ ਸਚੁ ਮੇਰਾ ਪਿਆਰਾ॥ ਕਿਲਵਿਖ ਅਵਗਣ ਕਾਟਣਹਾਰਾ॥
ਪ੍ਰੇਮ ਪ੍ਰੀਤਿ ਸਦਾ ਧਿਆਈਐ, ਭੈ ਭਾਇ ਭਗਤਿ ਦ੍ਰਿੜਾਵਣਿਆ॥ [੧੧੨-ਮਾਝ ਮ: ੩]

**ਤੀਜਾ ਅਰਥ—** ਹੇ ਅਕਾਲ ਪੁਰਖ! ਤੂੰ ਕਾਮਨਾ ਤੋਂ ਰਹਿਤ ਹੈਂ [ਤੇ] = ਅਤੇ ਸਭ ਵਿੱਚ [ਵਿਭੂ] = ਵਿਆਪਕ ਹੈਂ।

{ ਭਾਵ— ਇਹ, ਕਿ ਓਹੁ ਵੇਪਰਵਾਹ, ਅਤੇ ਵਿਆਪਕ ਸਰੂਪ ਹੈਂ। }

**ਯਥਾ—** ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਵੇਪਰਵਾਹੁ॥
ਤਿਸਕਾ ਕੀਆ ਤ੍ਰਿਭਵਣ ਸਾਰੁ॥ ਓਹੁ ਅਗਮੁ ਅਗੋਚਰੁ ਏਕੰਕਾਰੁ॥ [੧੧੮੮-ਬਸੰਤੁ ਮ:੧]

**ਚਉਥਾ ਅਰਥ—** ਹੇ ਅਕਾਲ ਪੁਰਖ! ਤੂੰ ਅਪਣੇ ਜਨਾਂ ਦੀ [ਨਿਰ] = ਨਿਰਨੇ ਕਰਕੇ, [ਕਾਮ] = ਕਾਮਨਾ ਨੂੰ ਪੂਰਨ ਕਰਨ ਵਾਲਾ, ਅਤੇ ਭਗਤੀ ਆਦਿ, ਸ਼ੁਭ ਗੁਣਾਂ ਦੀ, ਸੁਖਦਾਈ [ਬਿਭੂਤੀ] = ਸੰਪਦਾ ਦੇ ਤਾਂਈ, ਦੇਣ ਵਾਲਾ ਹੈਂ।

**ਯਥਾ—** ਸਗਲ ਮਨੋਰਥ ਤੂੰ ਦੇਵਣਹਾਰਾ॥ ਭਗਤੀ ਭਾਇ ਭਰੇ ਭੰਡਾਰਾ॥
ਦਇਆ ਧਾਰਿ ਰਾਖੇ ਤੁਧੁ ਸੇਈ, ਪੂਰੈ ਕਰਮਿ ਸਮਾਵਣਿਆ॥ [੧੩੧-ਮਾਝ ਮ:੫]

## ਸਮਸਤੁਲ ਸਰੂਪੇ॥

**ਅਰਥ—** ਹੇ ਅਕਾਲ ਪੁਰਖ! [ਸਮਸਤੁਲ] = ਸਮੂੰਹ ਸੰਸਾਰ, ਤੇਰਾ ਹੀ ਸਰੂਪ ਹੈ, ਕਿਉਂਕਿ ਸੰਸਾਰ ਦੇ, ਸਾਰੇ ਆਕਾਰ. ਤੇਰੇ ਹੀ, ਆਕਾਰ ਹਨ, ਵੈਰਾਟ ਰੂਪ ਨਾਲ।

**ਯਥਾ—** ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ, ਹਰਿ ਰੂਪੁ ਨਦਰੀ ਆਇਆ॥
ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ, ਹਰਿ ਬਿਨੁ ਅਵਰੁ ਨ ਕੋਈ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ, ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥
[੯੨੨-ਅਨੰਦ ਰਾਮਕਲੀ ਮ: ੩]

**ਯਥਾ ਹੋਰ—** ਏਤੇ ਅਉਰਤ ਮਰਦਾ ਸਾਜੇ, ਏ ਸਭ ਰੂਪ ਤੁਮਾਰੇ॥
ਕਬੀਰ ਪੂੰਗਰਾ, ਰਾਮ ਅਲਹ ਕਾ, ਸਭ ਗੁਰ ਪੀਰ ਹਮਾਰੇ॥ [੧੩੪੯-ਪ੍ਰਭਾਤੀ ਕਬੀਰ ਜੀ]

**ਦੂਜਾ ਅਰਥ—** ਹੇ ਅਕਾਲ ਪੁਰਖ! ਤੇਰਾ ਸਰੂਪ [ਸਮਸ] = ਸਮੂੰਹ ਵਿੱਚ [ਤੁਲ] = ਇਕੋ ਜਿਹਾ, ਵਿਆਪਕ ਹੋ ਰਿਹਾ ਹੈ, ਕਿਉਂਕਿ ਤੂੰ ਸਰਬ ਵਿਖੇ, ਸਮਾਨ ਰੂਪ ਨਾਲ ਵਿਆਪਕ ਹੈਂ।

**ਯਥਾ—** ਤੇਰਸਿ ਤੇਰਹਿ ਅਗਮ ਬਖਾਣਿ॥ ਅਰਧ ਉਰਧ ਬਿਚਿ, ਸਮ ਪਹਿਚਾਣਿ॥
ਨੀਚ ਊਚ, ਨਹੀ ਮਾਨ ਅਮਾਨ॥ ਬਿਆਪਿਕ ਰਾਮ, ਸਗਲ ਸਾਮਾਨ॥
[੩੪੪-ਗਉੜੀ ਕਬੀਰ ਜੀ]

**ਯਥਾ ਹੋਰ—** ਜਲਿ ਥਲਿ ਮਹੀਅਲਿ ਪੂਰਿ ਪੂਰਨ, ਕੀਟ ਹਸਤਿ ਸਮਾਨਿਆ॥
ਆਦਿ ਅੰਤੇ ਮਧਿ ਸੋਈ, ਗੁਰਪ੍ਰਸਾਦੀ ਜਾਨਿਆ॥ [੪੫੮-ਆਸਾ ਮ: ੫]

## ਕੁਕਰਮੰ ਪ੍ਰਣਾਸੀ॥

{ **ਪਦ ਅਰਥ—** ਕੁਕਰਮੰ. ਸੰ. ਕੁਕਰਮ. ਸੰਗਯਾ-ਖੋਟਾ ਕਰਮ. (੨) ਵਿਸ਼ੇਸ਼ਣ-ਕੁਕਰਮੀ. ਖੋਟੇ ਕਰਮ ਕਰਨ ਵਾਲਾ। }

**ਅਰਥ—** ਹੇ ਅਕਾਲ ਪੁਰਖ! ਤੂੰ [ਕੁਕਰਮੰ] = ਕੁਕਰਮੀਆਂ ਨੂੰ [ਪ੍ਰਣਾਸੀ] = ਨਾਸ ਕਰਨੇ ਵਾਲਾ ਹੈ, ਕਿਉਂਕਿ ਜੋ ਵੀ ਦੁਰਾਚਾਰੀ, ਤੇਰੇ ਭਗਤਾਂ ਨੂੰ, ਕਸ਼ਟ ਦਿੰਦੇ ਹਨ, ਤੂੰ ਉਨ੍ਹਾਂ ਦਾ, ਨਾਸ ਕਰ ਦਿੰਦਾ ਹੈਂ।

**ਯਥਾ—** ਦੁਰਮਤਿ ਹਰਣਾਖਸ ਦੁਰਾਚਾਰੀ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ॥ ਭੂਲੋ ਰਾਵਣੁ ਮੁਗਧੁ ਅਚੇਤਿ॥
ਲੂਟੀ ਲੰਕਾ ਸੀਸ ਸਮੇਤਿ॥ ਗਰਬਿ ਗਇਆ ਬਿਨੁ ਸਤਿਗੁਰ ਹੇਤਿ॥
ਸਹਸਬਾਹੁ ਮਧੁ ਕੀਟ ਮਹਿਖਾਸਾ॥ ਹਰਣਾਖਸੁ ਲੇ ਨਖਹੁ ਬਿਧਾਸਾ॥
ਦੈਤ ਸੰਘਾਰੇ, ਬਿਨੁ ਭਗਤਿ ਅਭਿਆਸਾ॥ ਜਰਾਸੰਧਿ ਕਾਲਜਮੁਨ ਸੰਘਾਰੇ॥
ਰਕਤਬੀਜੁ ਕਾਲੁਨੇਮੁ ਬਿਦਾਰੇ॥ ਦੈਤ ਸੰਘਾਰਿ ਸੰਤ ਨਿਸਤਾਰੇ॥ [੨੨੪-ਗਉੜੀ ਮ: ੧]

**ਦੂਜਾ ਅਰਥ—** ਹੇ ਅਕਾਲ ਪੁਰਖ! ਤੂੰ ਭਜਨ ਕਰਨ ਵਾਲੇ ਭਗਤਾਂ ਦੇ, ਸਾਰੇ ਹੀ [ਕੁਕਰਮੰ] = ਖੋਟੇ ਕਰਮਾਂ ਨੂੰ, ਨਸਟ ਕਰ ਦਿੰਦਾ ਹੈਂ, ਕਿਉਂਕਿ ਤੂੰ ਉਨ੍ਹਾਂ ਦੇ ਅਸ਼ੁਧ ਸੰਸਕਾਰ ਰੂਪ, ਪਾਪਾਂ ਨੂੰ, ਨਾਸ਼ ਕਰਕੇ, ਸ਼ੁੱਧ ਤੇ ਪਵਿੱਤ੍ਰ ਕਰ ਦਿੰਦਾ ਹੈਂ।

**ਯਥਾ—** ਨਿਰਬਿਕਾਰ ਨਿਰਜੁਰ ਨਿੰਦ੍ਰਾਬਿਨੁ, ਨਿਰਬਿਖ ਨਰਕ ਨਿਵਾਰੀ॥
ਕ੍ਰਿਪਾਸਿੰਧ ਕਾਲ ਤ੍ਰੈ ਦਰਸੀ, ਕੁਕ੍ਰਿਤ ਪ੍ਰਨਾਸਨ ਕਾਰੀ॥ [ਸਬਦ ਹਜਾਰੇ, ਪਾਤਸਾਹੀ ਦਸਵੀਂ ਨੰ:-੪]

## ਸੁਧਰਮੰ ਬਿਭੂਤੇ ॥ ੧੯੭॥

**ਅਰਥ—** ਹੇ ਅਕਾਲ ਪੁਰਖ! [ਸੁ] = ਸ੍ਰੇਸ਼ਟ ਧਰਮ ਹੀ ਤੇਰੀ ਅਸਲੀ [ਬਿਭੂਤੀ] ਸੰਪਦਾ ਹੈਂ, ਕਿਉਂਕਿ ਧਰਮ ਰੂਪ ਧਨ ਹੀ, ਤੈਨੂੰ ਸਭ ਤੋਂ ਪਿਆਰਾ ਹੈ, ਜਦ ਵੀ ਕਦੇ, ਧਰਮ ਨੂੰ ਹਾਨੀ ਪਹੁੰਚਦੀ ਹੈ, ਤਦ ਉਸ ਦੀ, ਤੂੰ ਝੱਟ-ਪੱਟ, ਅਨੇਕ ਪ੍ਰਕਾਰ ਨਾਲ ਰੱਖਿਆ ਕਰਦਾ ਹੈਂ, ਇਸ ਲਈ ਧਰਮ ਹੀ, ਤੇਰੀ ਅਸਲੀ ਬਿਭੂਤੀ ਹੈ, ਜੋ ਕਿ ਸਦਾ ਕਾਇਮ ਹੈ।

**ਯਥਾ—** ਸਦਾ ਧਰਮੁ ਜਾਕੈ ਦੀਬਾਨਿ॥ ਬੇਮੁਹਤਾਜ ਨਹੀ ਕਿਛੁ ਕਾਨਿ॥
ਸਭ ਕਿਛੁ ਕਰਨਾ ਆਪਨ ਆਪਿ॥ ਰੇ ਮਨ ਮੇਰੇ ਤੂ ਤਾਕਉ ਜਾਪਿ॥ [੯੮੭-ਮਾਲੀ ਗਉੜਾ ਮ: ੫]

**ਦੂਜਾ ਅਰਥ —** ਹੇ ਅਕਾਲ ਪੁਰਖ! ਤੂੰ ਹੀ ਸੰਤਜਨਾਂ ਨੂੰ ਸ੍ਰੇਸ਼ਟ ਧਰਮ ਅਤੇ ਪੰਜਾਂ [ਭੂਤੇ]= ਤੱਤਾਂ ਦੀ [ਬਿ]= ਵਿਸ਼ੇਸ਼ ਕਰਕੇ ਧਾਰਨਾ ਆਦਿ ਦੇ, ਦੇਣ ਵਾਲਾ ਹੈਂ, ਕਿਉਕਿ ਧੀਰਜਤਾ[੧], ਸ੍ਵੱਛਤਾ[੨], ਨਿਰਲੇਪਤਾ[੩], ਅਤੇ ਸਮਾਨਤਾ[੪], ਤੇ ਅਸੰਗਤਾ[੫] ਆਦਿ, ਪੰਜਾਂ ਤੱਤਾਂ ਦੀ ਧਾਰਨਾ, ਅਤੇ ਧਰਮ ਆਦਿ ਜੋ ਸ਼ੁਭ ਗੁਣ, ਆਤਮ ਸਰੂਪ ਦੀ ਲਿਵ ਤਾਰ ਵਿੱਚ ਜੋੜਨ ਵਾਲੇ ਹਨ, ਇਹ ਸਭ ਤੂੰ ਹੀ ਸੰਤ ਜਨਾਂ ਨੂੰ ਦਿੱਤੇ ਹਨ, ਜਿਸਨੂੰ ਪਾ ਕੇ, ਸੰਤ ਜਨ, ਤੇਰੇ ਸਰੂਪ ਆਤਮ ਤੱਤ ਵਿੱਚ ਜੁੜ ਰਹੇ ਹਨ।

**ਯਥਾ —** ਸੰਤਤ ਹੀ ਸਤ ਸੰਗਤਿ ਸੰਗ, ਸੁ ਰੰਗ ਰਤੇ ਜਸੁ ਗਾਵਤ ਹੈ॥
ਧ੍ਰਮ ਪੰਥੁ ਧਰਿਓ ਧਰਨੀਧਰ ਆਪਿ, ਰਹੇ ਲਿਵ ਧਾਰਿ ਨ ਧਾਵਤ ਹੈ॥ [੧੪੦੪-ਸਵਈਏ ਮ: ੪ ਕੇ]

**ਯਥਾ ਹੋਰ—** ਪੰਚ ਤਤੁ ਲੈ ਹਿਰਦੈ ਰਾਖਹੁ, ਰਹੈ ਨਿਰਾਲਮੁ ਤਾੜੀ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥ [੯੭੦-ਰਾਮਕਲੀ ਕਬੀਰ ਜੀ]

**ਯਥਾ —** ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥ ਸੰਤ ਜਨਾ ਕੈ ਹਿਰਦੈ ਸਭਿ ਧਰਮ॥
ਸੰਤ ਜਨਾ ਸੁਨਹਿ ਸੁਭ ਬਚਨ॥ ਸਰਬ ਬਿਆਪੀ ਰਾਮ ਸੰਗਿ ਰਚਨ॥
[੨੯੪ – ਗਉੜੀ ਸੁਖਮਨੀ ਮ: ੫]

**ਯਥਾ ਹੋਰ—** ਜਾਨ ਕੋ ਬਚੱਯਾ ਹੈਂ, ਇਮਾਨ ਕੋ ਦਿਵੱਯਾ ਹੈਂ, ਜਮ ਕਾਲ ਕੋ ਕਟੱਯਾ ਹੈਂ, ਕਿ ਕਾਮਨਾ ਕੋ ਕਰ ਹੈਂ॥ [ਅਕਾਲ ਉਸਤਤਿ ਛੰਦ ਨੰ:-੨੬੧]

---

੧.ਧਰਤੀ ਤੋਂ — ਧੀਰਜਤਾ (੨) ਜਲ ਚੋਂ — ਨਿਰਮਲਤਾ (੩) ਅਗਨੀ ਚੋਂ — ਨਿਰਲੇਪਤਾ (੪) ਹਵਾ ਤੋਂ— ਸਮਾਨਤਾ (੫) ਅਕਾਸ਼ ਤੋਂ — ਅਸੰਗਤਾ — ਇਨ੍ਹਾਂ ਨੂੰ ਧਾਰਨ ਕਰਨਾ - ਇਸਨੂੰ ਪੰਜਾਂ ਤੱਤਾਂ ਦੀ ਧਾਰਨਾ ਕਹਿੰਦੇ ਹਨ।

**ਯਥਾ ਹੋਰ**— ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥
ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥ [੫੧੮ - ਗੂਜਰੀ ਵਾਰ ਪਉੜੀ-੨]

**ਯਥਾ ਹੋਰ**— ਛਾਇਆ ਪ੍ਰਭਿ ਛਤ੍ਰਪਤਿ ਕੀਨੀ, ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾ ਡੇਰਾ ਢਾਠਾ, ਕਾਰਜੁ ਆਇਆ ਰਾਸੀ ਰਾਮ॥
ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ, ਸਾਚੁ ਧਰਮੁ ਪੁੰਨੁ ਫਲਿਆ॥
ਸੋ ਪ੍ਰਭੁ ਅਪੁਨਾ ਸਦਾ ਧਿਆਈਐ, ਸੋਵਤ ਬੈਸਤ ਖਲਿਆ॥ [੭੮੧ - ਸੂਹੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਸ੍ਰੇਸ਼ਟ ਧਰਮ ਦੇ ਕਰਨ ਵਾਲਾ ਅਤੇ ਪੰਜਾਂ [ਭੂਤੇ]= ਤੱਤਾਂ ਦੀ ਰਚਨਾ ਤੋਂ [ਬਿ]= ਰਹਿਤ, ਤੇਰਾ ਸਰੂਪ ਹੈਂ।

**ਯਥਾ** — ਰੂਪ ਰੰਗ ਨ, ਰੇਖ ਰੰਗ ਨ, ਜਨਮ ਮਰਨ ਬਿਹੀਨ॥
ਆਦਿ ਨਾਥ ਅਗਾਧਿ ਪੁਰਖ, ਸੁ ਧਰਮ ਕਰਮ-ਪ੍ਰਬੀਨ॥ [ਅਕਾਲ ਉਸਤਤਿ ਛੰਦ ਨੰ:- ੧੮੧]

**ਯਥਾ ਹੋਰ**— ਅਨੰਤ ਦਾਨ ਧਿਆਨ ਗਿਆਨ, ਧਿਆਨਵਾਨ ਪੇਖੀਐ॥
ਅਧਰਮ ਕਰਮ ਕੇ ਬਿਨਾ, ਸੁ ਧਰਮ ਕਰਮ ਲੇਖੀਐ॥ [ਗਿਆਨ ਪ੍ਰਬੋਧ ਛੰਦ ਨੰ:- ੧੦੫]

## ਸਦਾ ਸਚਦਾਨੰਦ ਸਤ੍ਰੰ ਪ੍ਰਣਾਸੀ॥

**ਪਦ ਅਰਥ** — [ਸਚਦਾਨੰਦ = ਸਚ+ਚਿਦ+ਅਨੰਦ] ਸਚ[1] ਸੰ. ਕ੍ਰਿਆ. ਵਿਸ਼ੇਸ਼ਣ - ਸਦੈਵ. ਨਿਤ. ਸਤ (੨) ਸਦ. ਸੰ. ਸੱਤਯ. ਸੰਗਯਾ - ਕਿ ਪ੍ਰਮਾਤਮਾ ਸਤ ਸਰੂਪ ਹੈ॥ ਚਿਦ[2] ਸੰ ਚੈਤੰਨਯ. ਸੰਗਯਾ - ਚੇਤਨ ਸਰੂਪ, ਗਿਆਨ ਸਰੂਪ. ਕਿ ਪ੍ਰਮਾਤਮਾ ਪ੍ਰਕਾਸ਼ ਸਰੂਪ ਹੈ॥ ਅਨੰਦ[3] ਸੰ. ਆਨੰਦ. ਸੰਗਯਾ. -ਪ੍ਰਸੰਨਤਾ ਖੁਸ਼ੀ।

**ਅਰਥ** — ਹੇ ਅਕਾਲ ਪੁਰਖ! ਤੂੰ [ਸਦਾ]= ਹਮੇਸ਼ਾ ਲਈ [ਸਚ]= ਸਤ [ਚਿਦ]= ਚਿਤ-ਚੈਤੰਨ ਅਤੇ ਅਨੰਦ ਸਰੂਪ ਹੈਂ, ਅਤੇ ਤੂੰ ਹੀ ਦੁਸ਼ਟ ਤੇ [ਸਤ੍ਰੰ]= ਵੈਰੀਆਂ ਦੇ [ਪ੍ਰਣਾਸੀ]= ਨਾਸ਼ ਕਰਨ ਵਾਲਾ ਦੁਸ਼ਟ ਹੰਤਾ, ਤੇ ਵੈਰੀ ਨਾਸ਼ਕ ਹੈਂ।

ਭਾਵ-ਇਹ, ਕਿ ਸਤਿਗੁਰੂ ਜੀ ਨੇ, ਪੰਗਤੀ ਦੇ ਪਹਿਲੇ ਅੱਧ ਵਿੱਚ ਪ੍ਰਮਾਤਮਾ ਦੇ ਸਰੂਪ ਲੱਖਸ਼ਣ ਨੂੰ ਵਰਨਨ ਕੀਤਾ ਹੈ। "ਸਦਾ ਸਚਦਾਨੰਦ" ਕਿ ਤੂੰ ਸਦਾ ਹੀ ਇਕਰਸ ਰਹਿਣ ਵਾਲਾ, ਸਤ ਚਿਤ ਤੇ ਅਨੰਦ ਸਰੂਪ ਹੈਂ —

---

੧. ਸਚ. ਸੰ. ਸਤਯ. ਸੰਗਯ - ਕਿ - ਪ੍ਰਮਾਤਮਾ ਸਤ ਸਰੂਪ ਹੈ, ਕਿਉਂਕਿ ਓਹੁ ਭੂਤ ਭਵਿੱਖ ਵਰਤਮਾਨ, ਤਿੰਨਾਂ ਸਮਿਆਂ ਵਿੱਚ ਵੀ, ਅਤੇ ਸਮਿਆਂ ਦੀ ਹੋਂਦ ਤੋਂ ਪਹਿਲਾਂ ਵੀ, ਆਪਣੇ ਆਪ ਦੀ ਹੋਂਦ ਵਿੱਚ ਕਾਇਮ ਸੀ, ਇਸੀ ਕਰਕੇ ਉਸਨੂੰ ਤ੍ਰੈ ਕਾਲ-ਅਬਾਧ ਸਤ ਸਰੂਪ ਕਿਹਾ ਜਾਂਦਾ ਹੈ, ਕਿਉਂਕਿ ਓਹੁ ਤਿੰਨਾਂ ਕਾਲਾਂ ਵਿੱਚ, ਨਾਸ਼ ਤੋਂ ਰਹਿਤ ਹੋਂਦ ਰੂਪ ਹੈ।

**ਯਥਾ** — ਸਤਿ ਸਤਿ ਸਤਿ ਪ੍ਰਭੁ ਸੁਆਮੀ॥ ਗੁਰ ਪ੍ਰਸਾਦਿ ਕਿਨੈ ਵਖਿਆਨੀ॥ [੨੭੯ - ਗਉੜੀ ਸੁਖਮਨੀ ਮ:- ੫]

੨. ਚਿਦ. ਸੰ. ਚੈਤੰਨਯ. ਸੰਗਯਾ - ਚੇਤਨ ਸਰੂਪ, ਗਿਆਨ ਸਰੂਪ - ਕਿ ਪ੍ਰਮਾਤਮਾ ਪ੍ਰਕਾਸ਼ ਰੂਪ ਹੈ, ਕਿਉਂਕਿ ਉਸ ਵਿੱਚ ਜੜਤਾ ਆਦਿ ਕਦਾਚਿਤ ਨਹੀਂ, ਸਦਾ ਚੇਤਨ ਤੇ ਗਿਆਨ ਘਨ ਹੈ।

**ਯਥਾ** — ਸਾਚਾ ਹਰਖੁ, ਨਾਹੀ ਤਿਸੁ ਸੋਗੁ॥ ਅੰਮ੍ਰਿਤੁ ਗਿਆਨੁ, ਮਹਾ ਰਸੁ ਭੋਗੁ॥ [੪੧੪ - ਆਸਾ ਮ: ੧]

੩. ਅਨੰਦ. ਸੰ. ਆਨੰਦ. ਸੰਗਯਾ - ਪ੍ਰਸੰਨਤਾ ਤੇ ਖੁਸ਼ੀ ਵਾਲੀ ਅੰਤਹਕਰਨ ਦੀ ਇਕ ਅਵਸਥਾ - ਕਿ ਪ੍ਰਮਾਤਮਾ ਅਨੰਦ ਸਰੂਪ ਹੈ, ਕਿਉਂਕਿ ਪ੍ਰਮਾਤਮਾ ਕੇਵਲ ਖੁਸ਼ੀ ਤੇ ਸੁਖ ਦਾ ਹੀ ਰੂਪ ਹੈ।

**ਯਥਾ** — ਗੋਬਿੰਦੁ ਗਾਜੈ ਸਬਦੁ ਬਾਜੈ॥ ਆਨਦ ਰੂਪੀ ਮੇਰੋ ਰਾਮਈਆ॥ [੧੩੫੧ - ਪ੍ਰਭਾਤੀ ਨਾਮਦੇਵ ਜੀ]

[ ਅਤੇ ਪੰਗਤੀ ਦੇ ਦੂਸਰੇ ਅੱਧ ਵਿੱਚ, ਪ੍ਰਮਾਤਮਾ ਦੇ ਤਟੱਸਥ-ਲੱਖਸ਼ਣ ਦਾ ਵਰਨਨ ਕੀਤਾ ਹੈ, "ਸਤ੍ਰੰ ਪ੍ਰਣਾਸੀ" ਕਿ ਤੂੰ ਸਰਬ ਪ੍ਰਕਾਰ ਦੇ ਵੈਰੀਆਂ ਨੂੰ ਨਾਸ ਕਰਨ ਵਾਲਾ ਵੈਰੀ ਨਾਸਕ ਸਰੂਪ ਹੈਂ — ਇਸ ਤਰ੍ਹਾਂ, ਪਹਿਲੇ ਅੱਧ ਵਿੱਚ ਨਿਰਗੁਣ ਸਰੂਪ ਦਾ ਵਰਨਨ ਹੈ - ਅਤੇ ਦੂਸਰੇ ਅੱਧੇ ਹਿੱਸੇ ਵਿੱਚ, ਸਰਗੁਣ ਬ੍ਰਹਮ ਦੇ ਸਰੂਪ ਦਾ ਵਰਨੰਨ ਕੀਤਾ ਹੈ - ਕਿਉਂਕਿ ਇਨ੍ਹਾਂ ਲੱਖਸ਼ਣਾਂ ਵਾਲੇ ਸੰਪੂਰਨ ਨਾਮਾਂ ਦਾ ਹੀ, ਸਾਰੇ "ਜਾਪ ਸਾਹਿਬ" ਵਿੱਚ ਵਰਨਨ ਹੈ, ਕਿਤੇ ਨਿਰਗੁਣ ਸਰੂਪ ਨੂੰ, ਕਥਨ ਕਰਨ ਵਾਲਾ ਨਾਮ ਹੈ - ਅਤੇ ਕਿਤੇ ਸਰਗੁਣ ਸਰੂਪ ਨੂੰ ਕਥਨ ਕਰਨ ਵਾਲਾ ਨਾਮ ਹੈ।]

## {ਵਿਸ਼ੇਸ਼ ਵਿਚਾਰ}

ਸਤਿਗੁਰੂ ਜੀ ਨੇ 'ਸਚਦਾਨੰਦ' ਪਦ ਵਿੱਚ ਪਰਮਾਤਮਾ ਨੂੰ ਸਤ ਚਿਤ ਅਨੰਦ ਸਰੂਪ ਕਹਿਕੇ, ਉਸਦੇ "ਸਰੂਪ-ਲੱਖਸ਼ਣ" ਦਾ ਵਰਨਨ ਕੀਤਾ ਹੈ, ਕਿਉਂਕਿ ਇਹ ਤਿੰਨੇ ਵਿਸ਼ੇਸ਼ਣ ਨਿਰਗੁਣ ਬ੍ਰਹਮ ਦੇ ਜਣਾਇਕ, ਉਸਦਾ ਸਰੂਪ ਲੱਖਸ਼ਣ ਹਨ, ਕਾਰਨ ਇਹ ਕਿ ਇਹ ਚਿੰਨ (ਲੱਖਸ਼ਣ) ਉਸਦੇ ਸਹੀ ਸਰੂਪ ਦੇ, ਅਨੁਕੂਲ ਹੀ ਉਸਦੇ ਜਣਾਇਕ ਹਨ ਕਿਉਂਕਿ ਸਰੂਪ ਲੱਖਸ਼ਣ ਉਸ ਚਿੰਨ੍ਹ ਦਾ ਨਾਮ ਹੈ, ਜੋ ਲੱਖਸ਼ਣ (ਚਿੰਨ) ਵਸਤੂ ਤੋਂ ਭਿੰਨ (ਵੱਖ), ਨ ਹੋਵੇ, ਅਰਥਾਤ ਉਸਦਾ ਸਰੂਪ ਰੂਪ ਹੀ ਹੋਵੇ ਅਤੇ ਜਾਣਕਾਰੀ ਵੀ ਕਰਾ ਦੇਵੇ, ਜਿਸਤਰ੍ਹਾਂ ਠੰਢਕ ਰੂਪ, ਬਰਫ਼ ਦਾ ਲੱਖਸ਼ਣ, ਬਰਫ਼ ਵਿੱਚ ਹਰ ਵਕਤ ਵਿਆਪਕ ਹੈ, ਕਦੇ ਵੀ ਬਰਫ ਤੋਂ ਠੰਢਕ ਵੱਖ ਨਹੀ ਹੁੰਦੀ, ਪ੍ਰੰਤੂ ਠੰਢਕ ਲੱਖਸ਼ਣ ਬਰਫ ਦਾ ਜਣਾਇਕ ਵੀ ਹੈ, ਜੋ ਕਿ ਬਰਫ਼ ਦਾ ਸਰੂਪ ਰੂਪ ਹੀ ਹੈ। ਇਸੀ ਤਰ੍ਹਾਂ ਸਤ, ਚਿਤ, ਅਨੰਦ, ਜੋ ਪਰਮਾਤਮਾ ਦੇ ਵਿਸ਼ੇਸ਼ਣ ਹਨ- ਇਹ ਲੱਖਸ਼ਣ - ਪ੍ਰਮਾਤਮਾ ਦੇ ਸਰੂਪ ਵਿੱਚ, ਹਮੇਸ਼ਾ ਵਿਆਪਤ ਹੋ ਕੇ ਰਹਿੰਦੇ ਹਨ, ਓਹੁ ਕਦੇ ਵੀ ਉਸ ਤੋਂ ਜੁਦਾ ਨਹੀਂ ਹੁੰਦੇ, ਕਿਉਂਕਿ ਓਹੁ ਉਸਦਾ ਸਰੂਪ ਰੂਪ ਹੀ ਹਨ, ਬਲਕਿ ਸ੍ਰਿਸ਼ਟੀ ਦੀ ਉੱਤਪੱਤੀ, ਪਾਲਨ ਅਤੇ ਸੰਘਾਰ ਆਦਿ ਤੋਂ ਲੈ ਕੇ, ਮਹਾਂਪ੍ਰਲੈ ਤੋਂ ਬਾਦ, ਸੁੰਨਿ-ਸਮਾਧਿ ਵਿੱਚ ਵੀ, ਇਹ ਤਿੰਨੇ ਲੱਖਸ਼ਣ ਇਕੋ ਜਹੇ, ਉਸਦੇ ਸਰੂਪ ਵਿੱਚ ਬਣੇ ਰਹਿੰਦੇ ਹਨ ਅਤੇ ਉੱਤਪੱਤੀ, ਪਾਲਨਾ ਅਤੇ ਸੁੰਨਿ-ਸਮਾਧਿ ਦੀ ਅਵਸਥਾ ਦੇ ਕਾਰਨ ਵੀ, ਇਨ੍ਹਾਂ ਲੱਖਸ਼ਣਾ ਵਿੱਚ ਕੋਈ ਫਰਕ ਨਹੀਂ ਅਉਂਦਾ -ਅਰਥਾਤ ਉੱਤਪਤੀ ਪਾਲਨਾ ਅਤੇ ਸੰਘਾਰ ਦੇ ਵਕਤ ਵੀ, ਪਰਮਾਤਮਾ-ਸਤ, ਚਿਤ ਅਤੇ ਅਨੰਦ ਸਰੂਪ ਹੀ ਹੈ।

**ਯਥਾ —** ਹਰ ਹਰਾ ਸੁਆਮੀ ਸੁਖਹਗਾਮੀ, ਅਨਦ ਮੰਗਲ ਰਸੁ ਘਣਾ॥
ਨਵਲ ਨਵਤਨ ਨਾਹੁ ਬਾਲਾ, ਕਵਨ ਰਸਨਾ ਗੁਨ ਭਣਾ॥ [੮੪੭ - ਬਿਲਾਵਲ ਮ: ੫]

**ਯਥਾ ਹੋਰ—** ਕਰੈ ਅਨੰਦੁ ਅਨੰਦੀ ਮੇਰਾ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ॥
ਸਿਰਿ ਸਾਹਾ ਕੈ ਸਚਾ ਸਾਹਿਬੁ, ਅਵਰੁ ਨਾਹੀ ਕੋ ਦੂਜਾ ਹੇ॥
ਹਰਖਵੰਤ ਆਨੰਤ ਦਇਆਲਾ॥ ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ॥
ਰੂਪ ਕਰੇ ਕਰਿ ਵੇਖੈ ਵਿਗਸੈ, ਆਪੇ ਹੀ ਆਪਿ ਪੂਜਾ ਹੇ॥ [੧੦੭੩ - ਮਾਰੂ ਮ: ੫]

ਅਤੇ ਏਹੀ ਪਰਮਾਤਮਾ ਦਾ ਸਰੂਪ ਲੱਖਸ਼ਣ ਹੈ, ਜੋ ਕਿ ਉਸਦੇ ਸਰੂਪ ਵਿੱਚ ਸਦਾ ਹੀ ਕਾਇਮ ਰਹਿੰਦਾ ਹੈ, ਅਤੇ ਇਸ ਸਰੂਪ ਨੂੰ ਮਾਇਆ ਰਹਿਤ, ਨਿਰੰਜਨ ਅਤੇ ਨਿਰਾਕਾਰ ਕਹਿੰਦੇ ਹਨ - 'ਜਾਪ' ਬਾਣੀ ਵਿੱਚ ਜਿੱਥੇ ਵੀ, ਪਰਮਾਤਮਾ ਨੂੰ, ਸਰਬ ਰੂਪ ਕਰਕੇ, ਅਤੇ ਨਾਮ ਰੂਪ, ਤੇ ਸਰੀਰ ਆਦਿ ਤੋਂ ਰਹਿਤ ਕਰਕੇ ਕਿਹਾ ਹੈ, ਉਨ੍ਹਾਂ ਸਭਨਾ ਵਿਸ਼ੇਸ਼ਣਾਂ (ਨਾਮਾਂ) ਦਾ ਇਸੇ ਸਰੂਪ ਵੱਲ ਇਸ਼ਾਰਾ ਹੈ, ਅਤੇ ਏਹੀ ਨਿਰਗੁਣ ਸਰੂਪ, ਵੱਡੇ ਤੋਂ ਲੈ ਕੇ ਛੋਟੇ ਤਕ, ਸਾਰਿਆਂ ਵਿੱਚ ਇੱਕੋ ਜਿਹਾ ਵਿਆਪਕ ਹੋ ਰਿਹਾ ਹੈ।

**ਯਥਾ —** ਕੀਟ ਹਸੇਤਿ ਮਹਿ ਪੂਰ ਸਮਾਨੇ॥ ਪ੍ਰਗਟ ਪੁਰਖ ਸਭ ਠਾਊ ਜਾਨੇ॥ [੨੫੨ - ਗਉੜੀ ਮ: ੫]

ਯਥਾ ਹੋਰ— ਰੰਕੁ ਰਾਉ ਜਾਕੈ ਏਕ ਸਮਾਨਿ॥ ਕੀਟ ਹਸਤਿ ਸਗਲ ਪੂਰਾਨ॥
ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥ [੮੬੩ - ਗੌਂਡ ਮ: ੫]

ਯਥਾ ਹੋਰ— ਜਲਿ ਥਲਿ ਮਹੀਅਲਿ ਪੂਰਿ ਪੂਰਨ, ਕੀਟ ਹਸਤਿ ਸਮਾਨਿਆ॥
ਆਦਿ ਅੰਤੇ ਮਧਿ ਸੋਈ, ਗੁਰ ਪ੍ਰਸਾਦੀ ਜਾਨਿਆ॥ [੪੫੮ - ਆਸਾ ਮ: ੫]

ਅਤੇ "ਸਤ੍ਰੰ ਪ੍ਰਣਾਸੀ" ਪਦ ਵਿੱਚ ਪਰਮਾਤਮਾ ਨੂੰ, ਵੈਰੀ ਨਾਸਕ ਕਹਿ ਕੇ, - ਪਰਮਾਤਮਾ ਦੇ ਤਟੱਸਥ-ਲੱਖਸ਼ਣ ਦਾ ਵਰਨਨ ਕੀਤਾ ਹੈ - ਕਿਉਂਕਿ ਇਸ ਪਦ ਵਿੱਚ - ਜੋ ਇਹ ਕਿਹਾ ਹੈ, ਕਿ ਓਹੁ 'ਸਤ੍ਰੰ-ਪ੍ਰਣਾਸੀ' ਹੈ, ਇਸਦਾ ਮਤਲਬ ਇਹ ਹੈ, ਕਿ ਸੰਤਾਂ ਅਤੇ ਭਗਤਾਂ ਦੇ ਨਾਲ, ਜੋ ਵੈਰ ਕਰਨ ਵਾਲੇ, ਦੁਸ਼ਟ ਵੈਰੀ ਹਨ, ਪਰਮਾਤਮਾ ਉਨ੍ਹਾਂ ਵੈਰੀਆਂ ਨੂੰ ਨਾਸ਼ ਕਰਨ ਵਾਲਾ ਹੈ, - ਜਾਂ ਹਰਨਾਖਸ ਆਦਿ ਵੈਰੀਆਂ ਨੂੰ ਨਾਸ਼ ਕਰਨ ਵਾਲਾ ਹੈ, ਜੋ ਆਪਣੇ ਹੀ ਨਾਮ ਨੂੰ ਜਪਵਾਉਂਦੇ ਸੀ, - ਇਸ ਕਥਨ ਵਿੱਚ - ਸਰਗੁਣ ਬ੍ਰਹਮ ਦਾ ਲੱਖਸ਼ਣ ਹੈ, ਕਿਉਂਕਿ ਵੈਰੀਆਦਿਕਾ ਨੂੰ ਮਾਰਨਾ ਅਤੇ ਸ੍ਰਿਸ਼ਟੀ ਦੀ ਉੱਤਪਤੀ, ਪਾਲਨਾ ਆਦਿ ਕਰਨੀ, ਇਹ ਮਾਇਆ ਵਾਲੇ, ਸਰਗੁਣ ਸਰੂਪ ਦਾ ਹੀ ਕੰਮ ਹੈ, ਅਤੇ ਇਹ ਸਰਗੁਣ ਸਰੂਪ ਸ੍ਰਿਸ਼ਟੀ ਦੇ ਪ੍ਰਵਾਹ ਸਮੇ ਹੀ ਹੁੰਦਾ ਹੈ, ਅਤੇ ਪ੍ਰਲੈ ਤੋਂ ਬਾਦ ਸੁੰਨ ਸਮਾਧਿ ਵੇਲੇ ਨਹੀਂ ਹੁੰਦਾ, ਇਸ ਕਰਕੇ ਵੈਰੀਆਂ ਨੂੰ ਮਾਰਨ ਵਾਲਾ ਲੱਖਸ਼ਣ, ਪ੍ਰਮੇਸ਼ੂਰ ਵਿੱਚ ਹਮੇਸ਼ਾ ਨਹੀਂ ਹੁੰਦਾ, ਜਦ ਸ੍ਰਿਸਟੀ ਦਾ ਪ੍ਰਵਾਹ ਹੁੰਦਾ ਹੈ, ਤਦ ਤਾਂ ਇਹ ਲੱਖਸ਼ਣ ਪ੍ਰਮੇਸ਼ੂਰ ਵਿੱਚ ਰਹਿੰਦਾ ਹੈ, ਅਤੇ ਜਦ ਪ੍ਰਲੈ ਹੋ ਜਾਂਦੀ ਹੈ, ਉਸਤੋਂ ਬਾਦ ਸੁੰਨਿ ਸਮਾਧਿ ਵੇਲੇ ਨਹੀਂ ਹੁੰਦਾ - ਇਸਤਰ੍ਹਾਂ, ਇਹ ਲੱਖਸ਼ਣ, ਪ੍ਰਮੇਸ਼ੂਰ ਵਿੱਚ ਕਦੇ ਹੁੰਦਾ ਹੈ, ਅਤੇ ਕਦੇ ਨਹੀਂ।

ਉਦਾਹਰਣ — ਜਿਵੇਂ ਮਕਾਨ ਤੇ ਬੈਠਾ ਪੰਛੀ, ਕਦੇ ਮਕਾਨ ਤੇ ਹੁੰਦਾ ਹੈ, ਕਦੇ ਨਹੀਂ ਕਿਉਂਕਿ ਜਦ ਮਹਾ ਪ੍ਰਲੈ ਤੋਂ ਬਾਦ ਪ੍ਰਮੇਸੂਰ ਦੀ ਸੁੰਨਿ ਸਮਾਧਿ ਹੁੰਦੀ ਹੈ, ਉਸ ਵਕਤ ਇਨ੍ਹਾਂ ਲਖਸ਼ਣਾਂ ਦਾ ਕਿਤੇ ਨਾਮੋ ਨਿਸ਼ਾਨ ਵੀ ਨਹੀਂ ਹੁੰਦਾ, ਨ ਉਸ ਵਕਤ ਮਾਇਆ ਹੁੰਦੀ ਹੈ ਅਤੇ ਨ ਮਾਇਆ ਦੇ ਕਾਰਜ ਰੂਪ, ਵੈਰ ਵਿਰੋਧ ਹੁੰਦੇ ਹਨ।

ਯਥਾ — ਜਬ ਧਾਰੀ ਆਪਨ ਸੁੰਨ ਸਮਾਧਿ॥
ਤਬ ਬੈਰ ਬਿਰੋਧ, ਕਿਸੁ ਸੰਗਿ ਕਮਾਤਿ॥ [੨੯੦-ਗਉੜੀ ਸੁਖਮਨੀ ਮ: ੫]

ਇਸ ਲਈ ਸ਼ਤਰੂ-ਨਾਸਕ ਆਦਿਕ ਲੱਖਸ਼ਣ, ਜੋ ਪ੍ਰਭੂ ਦੇ ਹਨ, ਇਹ ਪ੍ਰਮੇਸੂਰ ਤੋਂ, ਸੁੰਨ ਸਮਾਧਿ ਵੇਲੇ, ਜੁਦਾ ਹੋ ਜਾਣ ਵਾਲੇ ਹਨ, ਜਿਸ ਤਰ੍ਹਾਂ ਮਕਾਨ ਤੇ ਬੈਠਾ ਪੰਛੀ, ਜਦ ਉੱਡ ਜਾਵੇ, ਤਦ ਮਕਾਨ ਤੋਂ, ਜੁਦਾ ਹੋ ਜਾਂਦਾ ਹੈ, ਪ੍ਰੰਤੂ ਜਦ ਓਹੁ ਮਕਾਨ ਤੇ ਬੈਠਾ ਹੁੰਦਾ ਹੈ, ਤਦ ਪੰਛੀ ਰੂਪ ਲੱਖਸ਼ਣ (ਚਿੰਨ-ਨਿਸ਼ਾਨੀ) "ਓਹੁ ਪੰਛੀ ਵਾਲਾ ਮਕਾਨ ਉਸਦਾ ਹੈ," ਇਸ ਤਰ੍ਹਾਂ ਕਹਿਣ ਨਾਲ, ਜਾਨਣ ਯੋਗ ਮਕਾਨ ਦੀ ਜਾਣਕਾਰੀ, ਜ਼ਰੂਰ ਕਰਾ ਦਿੰਦਾ ਹੈ, - ਪ੍ਰੰਤੂ ਇਹ ਜ਼ਰੂਰੀ ਨਹੀਂ, ਕਿ ਜਾਣਕਾਰੀ ਹੋ ਜਾਣ ਤੋਂ ਬਾਦ ਵੀ, ਪੰਛੀ ਓੱਥੇ ਹੀ ਬੈਠਾ ਮਿਲੇ, ਕਿਉਂਕਿ ਪੰਛੀ ਆਪਣੀ ਮੌਜ ਵਿੱਚ ਆ ਕੇ, ਮਕਾਨ ਤੇ ਬੈਠਾ ਹੁੰਦਾ ਹੈ, ਅਤੇ ਉੱਡ ਜਾਣ ਕਰਕੇ, ਕਦੇ ਨਹੀਂ ਵੀ ਹੁੰਦਾ, ਇਸ ਕਰਕੇ "ਓਹੁ ਪੰਛੀ ਵਾਲਾ ਉਸਦਾ ਮਕਾਨ ਹੈ," - ਇਸ ਕਥਨ ਵਿੱਚ, ਪੰਛੀ ਲੱਖਸ਼ਣ, ਹਮੇਸ਼ਾ ਰਹਿਣ ਵਾਲਾ ਨਹੀ, ਕਿਉਂਕਿ ਪੰਛੀ ਕਦੇ ਹੁੰਦਾ ਹੈ, ਕਦੇ ਨਹੀਂ ਵੀ ਹੁੰਦਾ, ਇਸ ਲਈ " ਓਹੁ ਪੰਛੀ ਵਾਲਾ ਮਕਾਨ ਉਸਦਾ ਹੈ" ਇਸ ਵਿੱਚ ਪੰਛੀ, ਮਕਾਨ ਦਾ ਤਟੱਸਥ-ਲੱਖਸ਼ਣ ਹੈ, ਕਿਉਕਿ ਜੋ ਚਿੰਨ੍ਹ, ਵਸਤੂ ਦੇ ਇਕ [ਤਟ]= ਕਿਨਾਰੇ ਇਸਥਿਤ ਹੋ ਕੇ, ਵਸਤੂ ਦਾ ਜਣਾਇਕ ਹੋਵੇ - ਅਤੇ ਓਹੁ ਚਿੰਨ੍ਹ, ਵਸਤੂ ਵਿੱਚ, ਹਮੇਸ਼ਾ ਲਈ ਨ ਹੋਵੇ, ਸਿਰਫ ਕਦੇ-ਕਦੇ ਹੋਵੇ, ਉਸਨੂੰ ਤਟੱਸਥ-ਲੱਖਸ਼ਣ ਕਹਿੰਦੇ ਹਨ - ਏਥੇ ਪੰਛੀ, ਇੱਕ ਕੰਢੇ ਰਹਿਕੇ, ਮਕਾਨ ਦਾ ਜਣਾਇਕ ਹੈ, ਸਾਰੇ ਮਕਾਨ ਵਿੱਚ ਵਿਆਪਕ ਨਹੀਂ ਹੈ, ਅਤੇ ਮਕਾਨ ਤੇ ਵੀ ਕਦੇ ਕਦੇ ਹੁੰਦਾ ਹੈ, ਹਮੇਸ਼ਾ ਨਹੀਂ - ਪ੍ਰੰਤੂ ਜਦ ਹੁੰਦਾ ਹੈ, ਤਦ ਲੱਖਸ਼ਣ ਕਰਨ ਤੇ, ਮਕਾਨ ਦੀ ਜਾਣਕਾਰੀ ਜ਼ਰੂਰ ਕਰਾ ਦਿੰਦਾ ਹੈ।

ਇਸੀ ਤਰ੍ਹਾਂ ਸ਼ਤਰੂ ਨਾਸ਼ਕ ਤੇ ਉੱਤਪਤੀ ਪਾਲਨ ਆਦਿਕ, ਪ੍ਰਭੂ ਦੇ ਲੱਖਸ਼ਣ ਵੀ [ਪਰਮਾਤਮਾ]= ਮਾਇਆ ਸਬਲ (ਸਰਗੁਣ ਬ੍ਰਹਮ) ਦੇ, ਮਾਇਆ ਰੂਪ ਅੰਸ ਦੇ, ਇਕ ਕਿਨਾਰੇ ਤੇ ਇਸਥਿਤ ਹੋਕੇ, ਅਰਥਾਤ ਉਸਦੀ ਸ਼ਕਤੀ ਨੂੰ

ਵਰਨਨ ਕਰਕੇ, ਪਰਮਾਤਮਾ ਦੇ ਸਰੂਪ ਦੇ ਜਣਾਇਕ ਹਨ - ਪ੍ਰੰਤੂ ਪਰਮਾਤਮਾ ਦੇ ਸਾਰੇ ਸਰੂਪ ਵਿੱਚ ਇਨ੍ਹਾਂ ਲੱਖਸ਼ਣਾਂ ਦਾ ਪ੍ਰਵੇਸ਼ ਨਹੀਂ ਹੈ, ਅਤੇ ਪ੍ਰਮਾਤਮਾ ਸ੍ਰਿਸ਼ਟੀ ਪ੍ਰਵਾਹ ਨੂੰ ਜਾਰੀ ਕਰਨ ਵੇਲੇ, ਰਚਨਾ ਕਰਨ ਵਾਸਤੇ ਹੀ, ਮਾਇਆ ਸਬਲ (ਸਰਗੁਣ) ਸਰੂਪ ਨੂੰ ਧਾਰਨ ਕਰਦਾ ਹੈ, ਹਮੇਸ਼ਾ ਨਹੀਂ, ਕਿਉਂਕਿ ਸੁੰਨ ਸਮਾਧਿ ਵੇਲੇ ਮਾਇਆ ਸਬਲ (ਸਰਗੁਣ) ਸਰੂਪ ਨਹੀਂ ਹੁੰਦਾ, ਇਸ ਲਈ ਇਹ - 'ਸ਼ਤਰੂ-ਨਾਸਕ' ਤੇ ਉੱਤਪੱਤੀ ਪਾਲਨ ਕਰਨ ਰੂਪ ਲੱਖਸ਼ਣ, ਪ੍ਰਮਾਤਮਾ ਦੇ ਸਰੂਪ ਵਿੱਚ ਕਦੇ ਕਦੇ ਵਿਆਪਣ ਵਾਲੇ ਲੱਖਸ਼ਣ ਹਨ, ਹਮੇਸ਼ਾ ਨਹੀਂ - ਪ੍ਰੰਤੂ ਇਹ ਲੱਖਸ਼ਣ, ਤੱਟਸਥ-ਲੱਖਸ਼ਣ ਹੋਣ ਕਰਕੇ ਪ੍ਰਭੂ ਦੇ ਸਰੂਪ ਦੀ ਜਾਣਕਾਰੀ ਜ਼ਰੂਰ ਕਰਾ ਦਿੰਦੇ ਹਨ।

ਇਸ ਪ੍ਰਕਾਰ ਜਿੱਥੇ, ਅਹੰਕਾਰੀਆਂ ਨੂੰ ਮਾਰਨ ਵਾਲਾ, ਤੇ ਜਗਤ ਦਾ ਕਰਤਾ, ਜਗਤ ਪਾਲਕ, ਵੈਰੀ ਨਾਸ਼ਕ ਆਦਿ ਸ਼ਬਦ, ਜਾਪ ਸਾਹਿਬ, ਬਾਣੀ ਵਿੱਚ ਜੋ ਆਉਂਦੇ ਹਨ, ਓਥੇ ਤੱਟਸਥ ਲੱਖਸ਼ਣ ਵਾਲੇ ਸਰਗੁਣ ਸਰੂਪ ਦਾ ਹੀ ਵਰਨਨ ਹੋਇਆ ਸਮਝਣਾ, ਅਰਥਾਤ ਓਹੁ ਸਰਗੁਣ ਬ੍ਰਹਮ ਦੇ ਹੀ ਨਾਮ ਹਨ, ਕਿਉਂਕਿ ਓਹੁ ਉੱਤਪਤੀ ਪਾਲਨ ਤੇ ਸੰਘਾਰ ਆਦਿ ਕਰਮ, ਸਰਗੁਣ ਸਰੂਪ ਦੇ ਹਨ, - ਅਤੇ ਇਹ ਸਰਗੁਣ-ਸਰੂਪ ਮਹਾ ਪ੍ਰਲੈ ਤੋਂ ਬਾਦ, ਸੁੰਨ ਸਮਾਧਿ ਵੇਲੇ ਨਹੀਂ ਰਹਿੰਦਾ - ਇਸ ਕਰਕੇ ਜਗਤ ਕਰਤਾ ਆਦਿ ਵਿਸ਼ੇਸ਼ਣ, ਸਭ ਤੱਟਸਥ-ਲੱਖਸ਼ਣ ਹੀ ਹਨ - ਜੋ ਸਰਗੁਣ ਰੂਪ ਲੱਖਸ਼ ਦੇ, ਜਣਾਇਕ ਹਨ।

◆—◆—◆—◆—◆—◆—◆—◆

## ਕਰੀਮੁਲ ਕੁਨਿੰਦਾ॥

**ਪਦ ਅਰਥ** — ਕਰੀਮੁਲ. ਅਰਬੀ. ਕਰੀਮ. ਵਿਸ਼ੇਸ਼ਣ-ਕਰਮ (ਕ੍ਰਿਪਾ) ਕਰਨ ਵਾਲਾ (੨) ਕਰਮ. ਅਰਬੀ. ਸੰਗਯਾ - ਉਦਾਰਤਾ. ਬਖਸ਼ਿਸ਼ (੨) ਕਿਰਪਾ. ਮੇਹਰਬਾਨੀ॥ ਕੁਨਿੰਦਾ. ਫਾਰਸੀ. ਕੁਨੰਦਾ. ਵਿਸ਼ੇਸ਼ਣ - ਕਰਨ ਵਾਲਾ ਕਰਤਾ. ਰਚਣਹਾਰ।

**ਅਰਥ** — ਹੇ ਅਕਾਲ ਪੁਰਖ! ਤੂੰ ਸਭਨਾ ਦੇ ਉਪਰ [ਕਰੀਮੁਲ]= ਕ੍ਰਿਪਾ ਦੇ [ਕੁਨਿੰਦਾ]= ਕਰਨ ਵਾਲਾ, ਮਹਾਨ ਕ੍ਰਿਪਾਲੂ ਹੈਂ।

**ਯਥਾ** —ਕਰੀਮਾਂ ਰਹੀਮਾਂ ਅਲਾਹ ਤੂੰ ਗਨੀਂ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀਂ॥

[੭੨੭-ਤਿਲੰਗ ਬਾਣੀ ਨਾਮਦੇਵ ਜੀ]

**ਯਥਾ ਹੋਰ**—ਕੁਜਰਤ ਕਮਾਲ ਰਾਜਕ ਰਹੀਮ॥ ਕਰਣਾ ਨਿਧਾਨ ਕਾਮਲ ਕਰੀਮ॥

[ਅਕਾਲ ਉਸਤਤਿ ਛੰਦ ਨੰਬਰ - ੨੬੯]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਕਰੀਮੁਲ]= ਬਖਸ਼ਿਸ਼ਾਂ ਦੇ [ਕੁਨਿੰਦਾ]= ਕਰਨ ਵਾਲਾ ਬਖਸ਼ਿੰਦ ਸਰੂਪ ਹੈਂ।

**ਯਥਾ** — ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ, ਕ੍ਰਿਪਾਲੁ ਸਦ ਬਖਸਿੰਦੁ ਜੀਉ॥
ਬਿਨਵੰਤਿ ਨਾਨਕ ਹਰਿ ਕੰਤੁ ਪਾਇਆ, ਸਦਾ ਮਨਿ ਭਾਵੰਦੁ ਜੀਉ॥

[੯੨੮ - ਰਾਮਕਲੀ ਮ : ੫]

**ਯਥਾ** —ਤੂੰ ਦਾਨਾਂ ਤੂੰ ਬੀਨਾਂ, ਮੈ ਬੀਚਾਰੁ ਕਿਆ ਕਰੀ॥ ਨਾਮੇ ਚੇ ਸੁਆਮੀ, ਬਖਸੰਦ ਤੂੰ ਹਰੀ॥

[੭੨੭ - ਤਿਲੰਗ ਬਾਣੀ ਨਾਮਦੇਵ ਜੀ]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ [ਕਰੀਮੁਲ]= ਬਖਸ਼ਨਹਾਰ ਅਤੇ ਸੰਸਾਰ ਨੂੰ ਉਤਪੰਨ [ਕੁਨਿੰਦਾ]= ਕਰਨ ਵਾਲਾ ਹੈਂ, ਕਿਉਂਕਿ ਤੂੰਹੀ ਸੰਸਾਰ ਨੂੰ ਪੈਦਾ ਕਰਦਾ ਹੈਂ, ਅਤੇ ਤੂੰ ਹੀ ਨਾਨਾ ਪ੍ਰਕਾਰ ਦੀਆ ਬਖਸ਼ਿਸ਼ਾਂ ਕਰਦਾ ਹੈਂ।

**ਯਥਾ** —ਪੁਰਖ ਨਿਰੰਜਨ ਸਿਰਜਨਹਾਰ॥ ਜੀਅ ਜੰਤ ਦੇਵੈ ਆਹਾਰ॥
ਕੋਟਿ ਖਤੇ ਖਿਨ ਬਖਸਨਹਾਰ॥ ਭਗਤਿ ਭਾਇ ਸਦਾ ਨਿਸਤਾਰ॥ [੧੧੪੮=ਭੈਰਉ ਮ:੫]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰ ਹੀ [ਕਰੀਮੁਲ]= ਬਖਸ਼ਿਸ਼ਾਂ ਦੇ ਕਰਨ ਵਾਲਿਆਂ ਦਾਤਿਆਂ ਨੂੰ ਉਤਪੰਨ [ਕੁਨਿੰਦਾ]= ਕਰਨ ਵਾਲਾ ਹੈਂ, ਕਿਉਂਕਿ ਦਾਤੇ ਵੀ, ਤੂੰ ਹੀ ਪੈਦਾ ਕੀਤੇ ਹੋਏ ਹਨ।

**ਯਥਾ** — ਹਰਿ ਆਪਿ ਉਪਾਏ ਹਰਿ ਆਪੇ ਵੇਖੈ, ਹਰਿ ਆਪੇ ਕਾਰੈ ਲਾਇਆ ਜੀਉ॥
ਇਕ ਖਾਵਹਿ ਬਖਸ ਤੋਟਿ ਨ ਆਵੈ, ਇਕਨਾ ਫਕਾ ਪਾਇਆ ਜੀਉ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ, ਇਕਨਾ ਭਿਖ ਮੰਗਾਇਆ ਜੀਉ॥
[੧੭੩ - ਗਉੜੀ ਮ : ੪]

## ਸਮਸਤੁਲ ਨਿਵਾਸੀ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਭ ਵਿੱਚ ਨਿਵਾਸ ਕਰ ਰਿਹਾ ਹੈਂ, ਕਿਉਂਕਿ ਤੂੰ ਹੀ ਸਭਦੇ ਹਿਰਦਿਆਂ ਦਾ ਨਿਵਾਸੀ ਹੈਂ।

**ਯਥਾ** —ਘਟਿ ਘਟੇ ਵਾਸੀ ਸਰਬ ਨਿਵਾਸੀ, ਅਸਥਿਰੁ ਜਾਕਾ ਥਾਨੁ ਹੇ॥
ਆਵੈ ਨ ਜਾਵੈ ਸੰਗੇ ਸਮਾਵੈ, ਪੂਰਨ ਜਾਕਾ ਕਾਮ ਹੇ॥ [੧੦੦੮ - ਮਾਰੂ ਮ: ੫]

## ਅਜਾਇਬ ਬਿਭੂਤੇ॥

[ **ਪਦ ਅਰਥ** — ਅਜਾਇਬ. (ਅਜੀਬ ਅਤੇ ਅਜੀਬਹ ਦਾ ਬਹੁਵਚਨ) ਫ਼ਾਰਸੀ. ਵਿਸ਼ੇਸ਼ਣ - ਅਦਭੁਤ. ਅਸਚਰਜ। ]

**ਅਰਥ** — ਹੇ ਅਕਾਲ ਪਰੁਖ! ਤੂੰ ਮਾਇਆ ਰੂਪ [ਅਜਾਇਬ]= ਅਸਚਰਜ ਬਿਭੂਤੀ ਵਾਲਾ ਹੈਂ, ਕਿਉਂਕਿ ਤੇਰੀ ਮਾਇਆ ਅਤੀਅੰਤ ਅਸਚਰਜ ਸਰੂਪ ਹੈ, ਜੋ ਕਿ ਅਣਬਣ ਗੱਲਾਂ ਨੂੰ ਵੀ ਬਣਾ ਦੇਣ ਵਾਲੀ ਹੈ।

**ਯਥਾ** — ਅਚਰਜੁ ਤੇਰੀ ਕੁਦਰਤਿ, ਤੇਰੇ ਕਦਮ ਸਲਾਹ॥ ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ॥
ਨੀਧਰਿਆ ਧਰ, ਪਨਹ ਖੁਦਾਇ॥ ਗਰੀਬ ਨਿਵਾਜੁ ਦਿਨੁ ਰੈਣਿ ਧਿਆਇ॥
[੧੧੩੮—ਭੈਰਉ ਮ: ੫]

**ਯਥਾ ਹੋਰ**— ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥ ਤੁਧੁ ਆਪੇ ਕਾਰਣੁ ਆਪੇ ਕਰਣਾ॥
[੫੬੩- ਵਡਹੰਸ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਨਾਮ ਭਗਤੀ ਅਤੇ ਗਿਆਨ ਆਦਿ ਤੇਰੀ ਅਸਚਰਜ ਬਿਭੂਤੀ ਹੈ, ਕਿਉਂਕਿ ਤੇਰੇ ਨਾਮ ਦਾ ਜਪ ਅਤੇ ਭਗਤੀ ਗਿਆਨ ਆਦਿ, ਅਸਚਰਜ ਰੂਪ, ਆਤਮ ਪਦ ਦੀ, ਪ੍ਰਾਪਤੀ ਦੁਆਰਾ, ਸੰਸਾਰ ਦੇ ਜਨਮ-ਮਰਨ ਤੋਂ ਮੁਕਤੀ ਦੇ ਦੇਣ ਵਾਲੇ ਹਨ, ਜੋ ਕਿ ਅਸਚਰਜ ਸਰੂਪ ਹੈ।

**ਯਥਾ** — ਜਨਮ ਮਰਣ ਕਾ ਭਉ ਗਇਆ, ਭਾਉ ਭਗਤਿ ਗੋਪਾਲ॥
ਸਾਧੂ ਸੰਗਤਿ ਨਿਰਮਲਾ, ਆਪਿ ਕਰੇ ਪ੍ਰਤਿਪਾਲ॥
ਜਨਮ ਮਰਣ ਕੀ ਮਲੁ ਕਟੀਐ, ਗੁਰ ਦਰਸਨੁ ਦੇਖਿ ਨਿਹਾਲ॥ [੪੫ - ਸ੍ਰੀ ਰਾਗ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਅਸਚਰਜ ਰੂਪ ਸੰਸਾਰ ਬਿਭੂਤੀ ਨੂੰ ਰੱਚਿਆ ਹੈ, ਕਿਉਂਕਿ ਇਸ ਦੀ ਰਚਨਾ ਅਦਭੁਤ ਰੂਪ ਵਾਲੀ ਹੈ।

**ਯਥਾ** —ਜਿਨ ਕੇ ਜੀਅ ਤਿਨੈ ਹੀ ਫੇਰੇ, ਆਪੇ ਭਇਆ ਸਹਾਈ॥

ਅਚਰਜੁ ਕੀਆ ਕਰਨੈਹਾਰੈ, ਨਾਨਕ ਸਚੁ ਵਡਿਆਈ॥ [੬੭੮ - ਧਨਾਸਰੀ ਮ: ੫]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰ [ਅਜਾਇਬ]= ਅਸਚਰਜਤਾ ਦੀ, ਬਿਭੂਤੀ ਵਾਲਾ ਹੈਂ ਕਿਉਂਕਿ ਤੇਰਾ ਸਰੂਪ ਅਤੀਅੰਤ, ਅਸਚਰਜ ਹੈ। ਜਿਸ ਬਾਰੇ, ਕੁਛ ਵੀ ਕਹਿਣਾ, ਨਹੀਂ ਬਣਦਾ, ਇਸ ਕਰਕੇ ਤੇਰੇ ਸਰੂਪ ਦੀ ਅਸਚਰਤਾ ਹੀ ਸੰਪਦਾ ਹੈ। ਜਿਸ ਦੇ ਦਰਸ਼ਨ ਤੋਂ ਤਨ-ਮਨ ਆਦਿ ਸਰਬ ਬਿਸਮਾਦ ਹੋ ਜਾਂਦੇ ਹਨ।

**ਯਥਾ** — ਦੇਖਿ ਅਚਰਜੁ ਰਹੇ ਬਿਸਮਾਦਿ॥ ਘਟਿ ਘਟਿ ਸੁਰ ਨਰ ਸਹਜ ਸਮਾਧਿ॥

ਭਰਿਪੁਰਿ ਧਾਰਿ ਰਹੇ ਮਨ ਮਾਹੀ॥ ਤੁਮ ਸਮਸਰਿ ਅਵਰੁ ਕੋ ਨਾਹੀ॥ [੪੧੬-ਆਸਾ ਮ: ੧]

**ਯਥਾ ਹੋਰ**—ਏਕੁ ਅਚਰਜੁ ਏਕੋ ਹੈ ਸੋਈ॥ ਗੁਰਮੁਖਿ ਵੀਚਾਰੇ, ਵਿਰਲਾ ਕੋਈ॥ [੧੬੦ - ਗਉੜੀ ਮ: ੩]

## ਗਜਾਇਬ ਗਨੀਮੇ॥

[ **ਪਦ ਅਰਥ** — ਗਜ਼ਾਇਬ (ਗਜਬ ਦਾ ਬਹੁ ਵਚਨ) ਅਰਬੀ. ਗਜ਼ਬ. ਸੰਗਯਾ-ਕ੍ਰੋਧ ਗੁੱਸਾ (੨) ਗਜਬ ਦੀ ਜਮਾਂ ਹੈ, ਗਜ਼ਾਇਬ - ਕ੍ਰੋਧ ਸੇ ਬਹੁਤ ਗੁੱਸਾ ਗੁਜਾਰਨ (ਕਰਨ) ਵਾਲਾ। ਭਾਵ— ਗਾਲਣ ਵਾਲਾ ਕਿਉਂਕਿ ਗੁੱਸਾ ਵੀ ਸ਼ਰੀਰ ਨੂੰ ਸਾੜਦਾ, ਤੇ ਤਪਾ ਕੇ ਗਾਲਦਾ ਹੈ।]

**ਅਰਥ** — ਹੇ ਅਕਾਲ ਪੁਰਖ! ਤੂੰ [ਗਨੀਮੇ]= ਹੰਕਾਰੀਆਂ ਨੂੰ [ਗਜਾਇਬ]= ਗਾਲਣੇ ਵਾਲਾ ਹੈਂ, ਕਿਉਂਕਿ ਜੋ ਦੁਸ਼ਟ ਦੈਂਤ ਹੰਕਾਰੀ, ਹਰਨਾਖਸ਼ ਆਦਿਕ ਭਗਤਾਂ ਨੂੰ ਦੁੱਖ ਦੇਣ ਵਾਲੇ ਹੋਏ ਹਨ, ਉਨ੍ਹਾਂ ਹੰਕਾਰੀਆਂ ਨੂੰ ਤੂੰ ਹੀ ਨਸ਼ਟ ਕਰਦਾ ਹੈਂ।

**ਯਥਾ** —ਥੰਮੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਂਤੁ ਮਾਰਿ ਪਚਾਇਆ॥

ਭਗਤਾਂ ਮਨਿ ਆਨੰਦ ਵਜੀ ਵਧਾਈ॥ ਅਪਨੇ ਸੇਵਕ ਕਉ ਦੇ ਵਡਿਆਈ॥

[੧੧੫੪ - ਭੈਰਉ ਮ: ੫]

**ਯਥਾ ਹੋਰ**—ਕਾਮ ਕੋ ਕੁਨਿੰਦਾ ਹੈਂ, ਕਿ ਖੂਬੀ ਕੋ ਦਿਹੰਦਾ ਹੈਂ, ਗਨੀਮਨ ਗਰਿੰਦਾ ਹੈਂ, ਕਿ ਤੇਜ ਕੋ ਪ੍ਰਕਾਸ਼ੀ ਹੈਂ॥

[ਅਕਾਲ ਉਸਤਤਿ ਛੰਦ ਨੰ :- ੨੬੦]

## ਹਰੀਅੰ ਕਰੀਅੰ॥

**ਅਰਥ** — ਹੇ ਅਕਾਲ ਪੁਰਖ! ਤੂੰ ਸੁੱਕਿਆਂ ਸੜਿਆਂ ਨੂੰ ਵੀ [ਹਰੀਅੰ]= ਹਰੇ ਭਰੇ [ਕਰੀਅੰ]= ਕਰਨ ਵਾਲਾ ਹੈਂ, ਕਿਉਂਕਿ ਤੂੰ ਜਦ ਚਾਹੇ, ਸੁੱਕੇ ਹੋਇਆਂ ਨੂੰ, ਇਕ ਖਿਨ ਵਿੱਚ ਹਰੇ ਭਰੇ ਕਰ ਦਿੰਦਾ ਹੈਂ।

**ਯਥਾ** —ਖਿਨ ਮਹਿ ਊਣੇ, ਸੁਭਰ ਭਰਿਆ॥ ਖਿਨ ਮਹਿ ਸੂਕੇ, ਕੀਨੇ ਹਰਿਆ॥

ਖਿਨ ਮਹਿ ਨਿਥਾਵੇ ਕਉ, ਦੀਨੋ ਥਾਨੁ॥ ਖਿਨ ਮਹਿ ਨਿਮਾਣੇ, ਕਉ ਦੀਨੋ ਮਾਨੁ॥

ਸਭ ਮਹਿ ਏਕ ਰਹਿਆ ਭਰਪੂਰਾ॥ ਸੋ ਜਾਪੈ, ਜਿਸੁ ਸਤਿਗੁਰੁ ਪੂਰਾ॥ [੧੧੪੨-ਭੈਰਉ ਮ: ੫]

**ਜਿਵੇਂ** — ਇਕ ਦਫਾ ਗੁਰੂ ਨਾਨਕ ਦੇਵ ਜੀ, ਪ੍ਰੇਮ ਦੀ ਤਾਰ ਨਾਲ ਬੱਝੇ ਹੋਏ ਸੰਗਲਾ ਦੀਪ ਵਿੱਚ ਗਏ ਅਤੇ ਜਾ ਕੇ ਰਾਜੇ ਸ਼ਿਵ ਨਾਭ ਦੇ ਚਿਰੋਕੇ ਸੁੱਕੇ ਬਾਗ ਵਿੱਚ ਬੈਠ ਗਏ, ਤਦ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੇ ਪੈਣ ਨਾਲ, ਬਾਗ ਦੇ ਸੁੱਕੇ ਹੋਏ ਦਰਖਤਾਂ ਦੀਆਂ ਕੂੰਮਲਾਂ ਫੁੱਟ ਪਈਆਂ ਅਤੇ ਪੱਤੇ ਨਿਕਲ ਕੇ ਫੁੱਲ ਫਲ ਲੱਗ ਗਏ।

**ਯਥਾ** — ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥

ਕਾਟੇ ਕਸਟ ਪੂਰੇ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥ [੧੯੧-ਗਉੜੀ ਮ: ੫]

ਅਤੇ ਇਸ ਗੱਲ ਨੂੰ ਦੇਖ ਕੇ ਸਾਰੇ ਹੈਰਾਨ ਹੋ ਗਏ, ਇਸ ਗੱਲ ਦੀ ਚਰਚਾ ਸਾਰੇ ਸ਼ਹਿਰ ਵਿੱਚ ਫੈਲ ਗਈ ਕਿ ਕੋਈ ਸੰਤ ਮਹਾਤਮਾ ਐਸਾ ਬਾਗ ਵਿੱਚ ਆਇਆ ਹੈ, ਕਿ ਜਿਸਦੀ ਕ੍ਰਿਪਾ ਨਾਲ ਸੁੱਕਾ ਹੋਇਆ ਬਾਗ ਵੀ ਹਰਿਆ-ਭਰਿਆ ਹੋ ਕੇ ਫਲਾਂ-ਫੁੱਲਾਂ ਨਾਲ ਭਰ ਗਿਆ ਹੈ, ਓਹੁ ਕੋਈ ਪੂਰਨ ਪੁਰਖ ਤੇ ਪ੍ਰਮੇਸ਼੍ਵਰ ਦਾ ਰੂਪ ਹੈ, ਇਹ ਗੱਲ ਜਦ ਰਾਜੇ ਸ਼ਿਵ ਨਾਭ ਨੇ ਸੁਣੀ, ਤਾਂ ਓਹੁ ਬੜੀ ਸ਼ਰਧਾ ਨਾਲ ਭੇਟਾਂ ਆਦਿ ਲੈਕੇ, ਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਇਆ ਅਤੇ ਪਰਖ ਪਰੀਖਯਾ ਤੋਂ ਬਾਦ, ਦਰਸ਼ਨ ਕਰਕੇ, ਉਸਦੇ ਮਨ ਨੂੰ ਵੀ ਐਸੀ ਸ਼ਾਂਤੀ ਆਈ, ਕਿ ਉਸਦਾ ਵੀ, ਸੁੱਕਾ ਹੋਇਆ ਤਨ, ਮਨ, ਹਰਿਆ ਭਰਿਆ ਹੋ ਗਿਆ ਅਤੇ ਅੰਤਰ ਆਤਮੇ ਵਿੱਚ ਠੰਢ ਵਰਤ ਗਈ।

**ਯਥਾ** — ਗ੍ਰਿਹਿ ਲਾਲ ਆਏ, ਮਨਿ ਧਿਆਏ, ਸੇਜ ਸੁੰਦਰਿ ਸੋਹੀਆ॥
ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ, ਦੇਖਿ ਦਰਸਨ ਮੋਹੀਆ॥ [੯੨੯ - ਰਾਮਕਲੀ ਮ: ੫]

ਅਤੇ ਆਪਣੇ ਭਾਗਾਂ ਨੂੰ ਸਲਾਹਉਂਦਿਆਂ ਹੋਇਆਂ, ਰਾਜੇ ਨੇ ਕਿਹਾ, ਕਿ ਮੈਂ ਬੜੇ ਹੀ ਧੰਨ ਭਾਗਾਂ ਵਾਲਾ ਹਾਂ, ਜਿਸਨੂੰ ਕਿ ਐਸੇ ਮਹਾਂਪੁਰਖ ਦੇ ਦਰਸ਼ਨ ਹੋਏ ਹਨ, ਜਿਸਦੇ ਦਰਸ਼ਨ ਮਾਤ੍ਰ ਤੋਂ ਹੀ ਤਨ, ਮਨ ਖਿੜ ਗਿਆ ਹੈ ਅਤੇ ਘਰ ਬਾਰ ਸਭ ਕੁਛ ਪਵਿੱਤ੍ਰ ਤੇ ਸਫਲ ਹੋ ਗਏ ਹਨ।

**ਯਥਾ** — ਧਨਿ ਧੰਨਿ ਹਮਾਰੇ ਭਾਗ, ਘਰਿ ਆਇਆ ਪਿਰੁ ਮੇਰਾ॥ ਸੋਹੇ ਬੰਕ ਦੁਆਰ, ਸਗਲਾ ਬਨੁ ਹਰਾ॥
ਹਰਹਰਾ ਸੁਆਮੀ ਸੁਖਹ ਗਾਮੀ, ਅਨਦ ਮੰਗਲ ਰਸੁ ਘਣਾ॥
ਨਵਲ ਨਵਤਨ ਨਾਹੁ ਬਾਲਾ, ਕਵਨ ਰਸਨਾ ਗੁਨ ਭਣਾ॥ [੮੪੭-ਬਿਲਾਵਲੁ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਹੀ ਇਸ ਸੰਸਾਰ ਨੂੰ ਪੈਦਾ [ਕਰੀਅਂ]= ਕਰਨ ਵਾਲਾ ਹੈਂ ਅਤੇ ਤੂੰਹੀ ਇਸਨੂੰ [ਹਰੀਅਂ]= ਹਰਨੇ (ਨਸ਼ਟ ਕਰਨੇ) ਵਾਲਾ ਹੈਂ।

**ਯਥਾ** — ਆਪਿ ਉਪਾਏ, ਆਪਿ ਖਪਾਏ॥ ਆਪੇ ਸਿਰਿ ਸਿਰਿ ਧੰਧੈ ਲਾਏ॥
ਆਪੇ ਵੀਚਾਰੀ ਗੁਣਕਾਰੀ, ਆਪੇ ਮਾਰਗਿ ਲਾਈ ਹੇ॥ [੧੦੨੦ - ਮਾਰੂ ਸੋਲਹੇ ਮ: ੧]

**ਯਥਾ** — ਸਭ ਕੋ ਕਾਲ, ਸਭਨ ਕੋ ਕਰਤਾ॥ ਰੋਗ ਸੋਗ, ਦੋਖਨ ਕੋ ਹਰਤਾ॥
ਏਕ ਚਿਤ, ਜਿਹ ਇਕ ਛਿਨ, ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥
[ਅਕਾਲ ਉਸਤਤਿ ਛੰਦ ਨੰ:- ੧੦]

**ਯਥਾ ਹੋਰ**— ਨਿਰੰਕਾਰੁ ਨਿਰਵੈਰੁ, ਅਵਰੁ ਨਹੀ ਦੂਸਰ ਕੋਈ॥
ਭੰਜਨ ਗੜ੍ਹਨ ਸਮਥੁ, ਤਰਣ ਤਾਰਣ ਪ੍ਰਭੁ ਸੋਈ॥ [੧੪੦੪-ਸਵੈਯੇ ਮ: ੪ ਕੇ]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਅਪਣੇ ਦਾਸਾਂ ਨੂੰ ਹਮੇਸ਼ਾ [ਹਰੀਅਂ]= ਆਨੰਦਤ [ਕਰੀਅਂ]= ਕਰਨੇ ਵਾਲਾ ਹੈਂ।

**ਯਥਾ** —ਆਨਦ ਮੂਲੁ ਜਗਜੀਵਨ ਦਾਤਾ, ਸਭ ਜਨ ਕਉ, ਅਨਦੁ ਕਰਹੁ, ਹਰਿ ਧਿਆਵੈ॥
ਤੂੰ ਦਾਤਾ ਜੀਅ ਸਭ ਤੇਰੇ, ਜਨ ਨਾਨਕ ਗੁਰਮੁਖਿ ਬਖਸਿ਼ ਮਿਲਾਵੈ॥ [੪੯੪-ਗੂਜਰੀ ਮ: ੪]

**ਚਉਥਾ ਅਰਥ** — ਹੇ ਅਕਾਲ ਪੁਰਖ! ਇਹ ਸਾਰਾ ਸੰਸਾਰ ਤੇਰਾ ਹੀ [ਹਰੀਅਂ]= ਹਰਿਆ ਭਰਿਆ ਕੀਤਾ ਹੋਇਆ ਹੈ।

{ **ਭਾਵ** — ਇਹ ਕਿ ਪ੍ਰਮੇਸ਼੍ਵਰ ਦੀ ਕਿਰਪਾ ਨਾਲ ਹੀ ਸੰਸਾਰ ਕਾਇਮ ਦਾਇਮ, ਤੇ ਖੁਸ਼ੀਆਂ ਵਾਲਾ ਬਣ ਰਿਹਾ ਹੈ। }

**ਯਥਾ** — ਸੋਈ ਮਉਲਾ ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ॥
ਆਬ ਖਾਕੁ ਜਿਨਿ ਬੰਧਿ ਰਹਾਈ, ਧੰਨੁ ਸਿਰਜਣਹਾਰੋ॥ [੨੪ - ਸ੍ਰੀ ਰਾਗ ਮ: ੧]

## ਕਰੀਮੁਲ [1]ਰਹੀਮੈ॥ ੧੯੮॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਸਰਬ ਦੇ ਉਪਰ [ਕਰੀਮੁਲ]= ਕਿਰਪਾ (ਬਖਸ਼ਿਸ਼) ਦੇ ਕਰਨ ਵਾਲਾ ਹੈਂ, ਅਤੇ ਤੂੰ ਹੀ [ਰਹੀਮੈ]= ਰਹਿਮ (ਦਇਆ) ਦੇ ਕਰਨ ਵਾਲਾ ਹੈਂ - ਅਰਥਾਤ ਤੂੰ ਕਿਰਪਾਲੂ ਤੇ ਦਇਆਲੂ ਹੈਂ।

**ਯਥਾ** —ਕਰੀਮਾਂ ਰਹੀਮਾਂ ਅਲਾਹ ਤੂੰ ਗਨੀ॥ ਹਾਜਰਾ ਹਜੂਰਿ ਦਰਿ ਪੇਸਿ ਤੂ ਮਨੀਂ॥

[੭੨੭ - ਤਿਲੰਗ ਨਾਮ ਦੇਵ ਜੀ]

**ਯਥਾ ਹੋਰ**— ਪ੍ਰਭ ਬਖਸੰਦ ਦੀਨ ਦਇਆਲ॥ ਭਗਤਿ ਵਛਲ ਸਦਾ ਕਿਰਪਾਲ॥

[੨੯੦ - ਗਉੜੀ ਸੁਖਮਨੀ ਮ:- ੫]

## ਚੱਤ੍ਰ ਚੱਕ੍ਰ[2] ਵਰਤੀ, ਚੱਤ੍ਰ ਚੱਕ੍ਰ ਭੁਗਤੇ॥

**ਅਰਥ** — ਹੇ ਅਕਾਲ ਪੁਰਖ! ਤੂੰ ਹੀ ਇਕ [ਚੱਤ੍ਰ]= ਚਤੁਰਤਾ ਵਾਲਾ, ਚੱਕ੍ਰਵਰਤੀ ਰਾਜਾ ਹੋਕੇ [ਚੱਤ੍ਰ]= ਚਾਰ ਕੂਟਾਂ ਦੇ ਪਦਾਰਥਾਂ ਨੂੰ [ਭੁਗਤੇ]= ਭੋਗ ਰਿਹਾ ਹੈਂ - ਕਿਉਂਕਿ ਤੇਰੇ ਜੈਸਾ, ਸੰਪੂਰਣ ਸੰਪਦਾ ਵਾਲਾ ਹੋਰ ਕੋਈ ਵੀ, ਰਾਜਾ ਨਹੀਂ ਹੈ - ਇੱਕ ਤੂੰ ਹੀ ਸਾਰੇ ਸੰਸਾਰ ਦਾ, ਅਸਲੀ ਚੱਕ੍ਰ-ਵਰਤੀ ਰਾਜਾ ਹੈਂ, ਜੋ ਕਿ ਸੰਪੂਰਨ ਐਸ੍ਵਰਜ ਨੂੰ ਭੋਗਣ ਵਾਲਾ ਰਾਜਾਨ ਰਾਜ ਹੈਂ।

**ਯਥਾ** — ਚਿੱਤ੍ਰ ਸੁ ਬਿਚਿੱਤ੍ਰ ਪਰਮਾਤਮਾ ਪਵਿਤ੍ਰ ਹੈ, ਸੁ ਮਿੱਤ੍ਰ ਹੂੰ ਕੇ ਮਿੱਤ੍ਰ ਹੈ, ਬਿਭੂਤਿ ਕੋ ਉਪਾਉ ਹੈਂ॥
ਦੇਵਨ ਕੋ ਦੇਵ ਹੈਂ, ਕਿ ਸਾਹਨ ਕੋ ਸਾਹ ਹੈ, ਕਿ ਰਾਜਨ ਕੋ ਰਾਜ ਹੈ, ਕਿ ਰਾਵਨ ਕੋ ਰਾਉ ਹੈਂ॥

[ਗਿਆਨ ਪ੍ਰਬੋਧ - ਛੰਦ ਨੰਬਰ - ੪੭]

**ਦੂਜਾ ਅਰਥ** — ਹੇ ਅਕਾਲ ਪੁਰਖ [ਚੱਤ੍ਰ]= ਚਤੁਰਤਾ ਵਾਲੇ! - ਚੱਕ੍ਰ ਵਰਤੀ ਰਾਜਿਆਂ ਨੂੰ ਵੀ, ਤੂੰ ਹੀ ਬਣਾਵਣਾ ਕੀਤਾ ਹੈ, ਜੋ ਕਿ ਹਰ ਤਰ੍ਹਾਂ ਨਾਲ [ਚੱਤ੍ਰ ਚੱਕ੍ਰ]= ਚਾਰੇ ਕੂਟਾਂ ਦੇ ਪਦਾਰਥਾਂ ਨੂੰ [ਭੁਗਤੇ]= ਭੋਗ ਰਹੇ ਹਨ॥

**ਯਥਾ** — ਜਿਤਨੇ ਪਾਤਿਸਾਹ ਸਾਹ ਰਾਜੇ, ਖਾਨ ਉਮਰਾਵ ਸਿਕਦਾਰ ਹਹਿ, ਤਿਤਨੇ ਸਭ ਹਰਿ ਕੇ ਕੀਏ॥
ਜੋ ਕਿਛੁ ਹਰਿ ਕਰਾਵੈ, ਸੁ ਓਇ ਕਰਹਿ, ਸਭਿ ਹਰਿ ਕੇ ਅਰਥੀਏ॥

[੮੫੧ - ਬਿਲਾਵਲੁ ਵਾਰ ਪਉੜੀ - ੬]

**ਯਥਾ ਹੋਰ**— ਕਈ ਕੋਟਿ ਸਿਧ ਜਤੀ ਜੋਗੀ॥ ਕਈ ਕੋਟਿ ਰਾਜੇ ਰਸ ਭੋਗੀ॥
ਕਈ ਕੋਟਿ ਪੰਖੀ ਸਰਪ ਉਪਾਏ॥ ਕਈ ਕੋਟਿ ਪਾਥਰ ਬਿਰਖ ਨਿਪਜਾਏ॥

[੨੭੫-ਸੁਖਮਨੀ ਮ: ੫]

**ਤੀਜਾ ਅਰਥ** — ਹੇ ਅਕਾਲ ਪੁਰਖ ਚਤੁਰਤਾ ਵਾਲੇ! ਤੇਰਾ ਹੀ ਹੁਕਮ ਰੂਪ ਚੱਕ੍ਰ, ਸਰਬ ਜਗ੍ਹਾ ਵਿਖੇ ਵਰਤ ਰਿਹਾ ਹੈ, ਉਸ ਅਨੁਸਾਰ ਹੀ ਚਾਰ ਕੁੰਟਾਂ ਦੇ ਜੀਵ, ਦੁੱਖ-ਸੁੱਖ ਰੂਪ ਫਲ ਨੂੰ [ਭੁਗਤੇ]= ਭੋਗ ਰਹੇ ਹਨ।

**ਯਥਾ** —ਪਾਤਾਲ ਪੁਰੀਆ ਲੋਅ ਆਕਾਰਾ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥
ਹੁਕਮੇ ਸਾਜੇ ਹੁਕਮੇ ਢਾਹੇ, ਹੁਕਮੇ ਮੇਲਿ ਮਿਲਾਇਦਾ॥ [੧੦੬੦ - ਮਾਰੂ ਮ: ੩]

**ਯਥਾ ਹੋਰ**— ਫਿਰੈ ਚੱਕ੍ਰ ਚਉਦਹੂੰ ਪੁਰੀਐਂ ਮੱਧਿਆਣੰ॥
ਇਸੋ ਕੌਨ ਬੀਅੰ ਫਿਰੈ ਆਇਸਾਣੰ॥ [ਬਿਚਿਤ੍ਰ ਨਾਟਕ - ਛੰਦ ਨੰ :-੬੦]

---

੧.**ਪਦ ਅਰਥ** — ਦੇਖੋ ਛੰਦ ਨੰ :- ੧੨੧-ਵਿੱਚ

੨.**ਪਦ ਅਰਥ** — ਛੰਦ ਨੰ :- ੬੭ ਵਿੱਚ

**ਚਉਥਾ ਅਰਥ** — ਹੇ ਅਕਾਲ ਪੁਰਖ ਚਤੁਰਤਾ ਵਾਲੇ! ਚੱਕ੍ਰਵਰਤੀ ਰਾਜੇ ਵੀ, ਤੈਨੂੰ ਪੂਜਦੇ ਹਨ, ਜੋ ਕਿ ਤੇਰੀ ਕਿਰਪਾ ਨਾਲ ਚਾਰ, ਕੂਟਾਂ ਦੇ ਮਨ ਇੱਛਤ ਪਦਾਰਥਾਂ ਨੂੰ [ਭੁਗਤੇ]= ਭੋਗਣੇ ਵਾਲੇ ਹੋ ਰਹੇ ਹਨ।

**ਯਥਾ** —ਗੁਣ ਗਾਵਹਿ, ਨਵ ਨਾਥ, ਧੰਨਿ ਗੁਰੁ ਸਾਚਿ ਸਮਾਇਓ॥

ਮਾਂਧਾਤਾ ਗੁਣ ਰਵੈ, ਜੇਨ ਚਕ੍ਰਵੈ ਕਹਾਇਓ॥ ਗੁਣ ਗਾਵੈ ਬਲਰਾਉ, ਸਪਤ ਪਾਤਾਲਿ ਬਸੰਤੌ॥

ਭਰਥਰਿ ਗੁਣ ਉਚਰੈ, ਸਦਾ ਗੁਰ ਸੰਗਿ ਰਹੰਤੌ॥ [੧੩੯੦ ਸਵਯੇ ਮ: ੧ ਕੇ]

**ਯਥਾ ਹੋਰ**—ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥ [੧੧੫੬ - ਭੈਰਉ ਮ: ੫]

**ਪੰਜਵਾਂ ਅਰਥ** — "ਚੱਤ੍ਰ ਚੱਕ੍ਰ ਵਰਤੀ" - ਹੇ ਅਕਾਲਪੁਰਖ! ਤੂੰ [ਚੱਤ੍ਰ]= ਚਾਰੇ [ਚੱਕ੍ਰ]= ਕੂਟਾਂ ਵਿੱਚ ਵਰਤ ਰਿਹਾ ਹੈਂ, ਕਿਉਂਕਿ ਤੂੰ ਹਰ ਜਗ੍ਹਾ ਵਿੱਚ ਵਿਆਪਕ ਹੈ।

**ਯਥਾ** — ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ॥

ਨਾਨਕ ਊਨ ਨ ਦੇਖੀਐ, ਪੂਰਨ ਤਾਕੇ ਕਾਮ॥ [੨੯੯ - ਥਿਤੀ ਗਉੜੀ ਮ : ੫]

"ਚੱਤ੍ਰ ਚੱਕ੍ਰ ਭੁਗਤੇ" — ਹੇ ਅਕਾਲ ਪੁਰਖ! ਤੂੰ ਆਪ ਹੀ [ਚੱਤ੍ਰ ਚੱਕ੍ਰ]= ਚਾਰ ਕੂਟਾਂ ਦੇ ਪਦਾਰਥਾਂ ਨੂੰ, ਸਰਬ ਰੂਪ ਹੋਇਆ [ਭੁਗਤੇ]= ਭੋਗਦਾ ਹੈਂ, ਕਿਉਂਕਿ ਸਰਬ ਘਟਾਂ ਵਿੱਚ, ਰਸ ਲੈਣ ਵਾਲਾ ਤੂੰ ਆਪ ਹੀ ਹੈਂ।

**ਯਥਾ** — ਅੰਤਰਿ ਜੋਤਿ ਭਲੀ ਜਗਜੀਵਨ॥ ਸਭਿ ਘਟ ਭੋਗੈ ਹਰਿ ਰਸੁ ਪੀਵਨ॥

ਆਪੇ ਲੇਵੈ ਆਪੇ ਦੇਵੈ, ਤਿਹੁ ਲੋਈ, ਜਗਤ ਪਿਤ ਦਾਤਾ ਹੇ॥ [੧੦੩੧ - ਮਾਰੂ ਮ: ੧]

**ਯਥਾ ਹੋਰ**—ਸਚੁ ਸਾਲਾਹੀ ਗਹਿਰ ਗੰਭੀਰੈ॥ ਸਭੁ ਜਗੁ ਹੈ, ਤਿਸਹੀ ਕੈ ਚੀਰੈ॥

ਸਭਿ ਘਟ ਭੋਗਵੈ ਸਦਾ ਦਿਨੁ ਰਾਤੀ, ਆਪੇ ਸੂਖ ਨਿਵਾਸੀ ਹੇ॥ [੧੦੪੮ - ਮਾਰੂ ਮ: ੩]

**ਯਥਾ ਹੋਰ**—ਸਭ ਘਟ ਆਪੇ ਭੋਗਣਹਾਰਾ॥ ਅਲਖੁ ਵਰਤੈ ਅਗਮ ਅਪਾਰਾ॥

ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ, ਸਹਜੇ ਸਚਿ ਸਮਾਵਣਿਆ॥

[੧੧੩ - ਮਾਝ ਮ: ੩]

**ਛੇਵਾਂ ਅਰਥ** — "ਚੱਤ੍ਰ ਚੱਕ੍ਰ ਵਰਤੀ" — ਹੇ ਅਕਾਲ ਪੁਰਖ [ਚੱਤ੍ਰ]= ਚਤੁਰਤਾ ਵਾਲੇ! ਤੂੰ ਹੀ ਇੱਕ ਐਸਾ ਨਿਆਂਇਕ, ਚੱਕ੍ਰਵਰਤੀ ਰਾਜਾ ਹੈਂ, ਕਿ ਜਿਸਦੇ ਨਿਆਇ ਦੇ ਮੁਤਾਬਕ ਚਾਰ ਕੂਟਾਂ ਦੇ ਸਾਰੇ ਹੀ ਜੀਵ, ਆਪੋ ਆਪਣੇ ਕਰਮ ਫਲ ਨੂੰ [ਭੁਗਤੇ]= ਭੋਗਣਾ ਕਰਦੇ ਹਨ, ਕਿਉਂਕਿ ਆਪਣੇ ਕਰਮਾਂ ਤੋਂ ਬਿਨਾਂ ਕਿਸੇ ਨੂੰ ਵੀ ਕਿਸੀ ਪ੍ਰਕਾਰ ਦਾ, ਦੁੱਖ ਸੁੱਖ ਨਹੀਂ ਮਿਲਦਾ। ਸਭ ਨੂੰ ਕਰਮਾਂ ਅਨੁਸਾਰ ਹੀ, ਤੂੰ ਦੁੱਖ ਸੁੱਖ ਆਦਿ ਦਿੰਦਾ ਹੈਂ।

**ਯਥਾ** — ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥

ਆਪੇ ਤਖਤਿ ਬਹੈ ਸਚੁ ਨਿਆਈ, ਸਭ ਚੂਕੀ ਕੂਕ ਪੁਕਾਰਿਆ ਜੀਉ॥ [੯੭ - ਮਾਝ ਮ: ੫]

**ਯਥਾ ਹੋਰ**—ਹਰਿ ਕਾ ਏਕੁ ਅਚੰਭਉ ਦੇਖਿਆ, ਮੇਰੇ ਲਾਲ ਜੀਉ ਜੋ ਕਰੇ, ਸੋ ਧਰਮ ਨਿਆਏ ਰਾਮ॥

ਹਰਿ ਰੰਗੁ ਅਖਾੜਾ ਪਾਇਓਨੁ, ਮੇਰੇ ਲਾਲ ਜੀਉ, ਆਵਣ ਜਾਣੁ ਸਬਾਏ ਰਾਮ॥

[੫੪੧ - ਬਿਹਾਗੜਾ ਮ: ੫]

**ਯਥਾ ਹੋਰ**—ਸਦਾ ਸਦਾ ਸਾਲਾਹਿਹੁ ਸੰਤਹੁ, ਤਿਸਦੀ ਵਡੀ ਵਡਿਆਈ॥

ਤਿਸੁ ਬਿਨੁ ਅਵਰੁ ਨ ਕੋਈ ਰਾਜਾ, ਕਰਿ ਤਪਾਵਸੁ ਬਣਤ ਬਣਾਈ॥

ਨਿਆਉ ਤਿਸੈ ਕਾ ਹੈ ਸਦ ਸਾਚਾ, ਵਿਰਲੇ ਹੁਕਮੁ ਮਨਾਈ॥

ਤਿਸਨੋ ਪ੍ਰਾਣੀ, ਸਦਾ ਧਿਆਵਹੁ, ਜਿਨਿ ਗੁਰਮੁਖਿ ਬਣਤ ਬਣਾਈ॥

[੯੧੨ - ਰਾਮਕਲੀ ਮ: ੩]

**ਸਤਵਾਂ ਅਰਥ** — "ਚੱਤ੍ਰ ਚੱਕ੍ਰ ਵਰਤੀ" — ਹੇ ਅਕਾਲ ਪੁਰਖ [ਚੱਤ੍ਰ]= ਚਤੁਰਤਾ ਵਾਲੇ! ਤੇਰਾ ਸੁਦ੍ਰਸ਼ਨ ਚੱਕ੍ਰ, ਸਰਬ ਜਗ੍ਹਾ ਵਿਖੇ [ਵਰਤੀ]= ਵਰਤਨੇ ਵਾਲਾ ਹੈ, ਕਿਉਂਕਿ ਤੇਰਾ ਸੁਦ੍ਰਸ਼ਨ ਚੱਕ੍ਰ, ਅਮੋਘ ਅੱਸਤ੍ਰ (ਸ਼ਸ਼ਤ੍ਰ) ਹੈ, ਜੋ ਕਿ ਚਲਾਇਆ ਹੋਇਆ, ਕਿਤੇ ਵੀ ਰੁੱਕ ਨਹੀਂ ਸਕਦਾ - ਜਿਸਤਰ੍ਹਾਂ ਅੰਬਰੀਕ ਭਗਤ ਦੀ ਰੱਖਿਆ ਸਮੇਂ, ਕਿਸੇ ਤੋਂ ਵੀ ਰੁੱਕਿਆ ਨਹੀ ਸੀ।

"ਚੱਤ੍ਰ ਚੱਕ੍ਰ ਭੁਗਤੇ" — ਹੇ ਅਕਾਲ ਪੁਰਖ! ਤੇਰੇ [ਚੱਤ੍ਰ]= ਚਤਰਭੁੱਜ ਰੂਪ ਨੂੰ ਸੰਸਾਰੀ ਜੋ [ਭੁਗਤੇ]= ਭੋਗੀ ਪੁਰਸ਼ ਦੇਖ ਕੇ ਅਤੀਅੰਤ[ਚੱਕ੍ਰ]= ਚੱਕ੍ਰਤ ਹੋ ਰਹੇ ਹਨ - ਕਿਉਂਕਿ ਤੇਰਾ ਚਤਰਭੁੱਜ ਸਰੂਪ, ਅਤੀਅੰਤ ਸੁੰਦਰ ਹੈ।

**ਯਥਾ** — ਬਨਮਾਲਾ ਬਿਭੂਖਨ ਕਮਲ ਨੈਨ॥ ਸੁੰਦਰ ਕੁੰਡਲ ਮੁਕਟ ਬੈਨ॥
ਸੰਖ ਚੱਕ੍ਰ ਗਦਾ ਹੈ ਧਾਰੀ, ਮਹਾ ਸਾਰਥੀ ਸਤਸੰਗਾ॥ [੧੦੮੨ - ਮਾਰੂ ਮ: ੫]

## ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ॥

**ਪਦ ਅਰਥ** — ਸੁਯੰਭਵ. ਸੰ. ਸ੍ਵਭੂ. ਵਿਸ਼ੇਸ਼ਣ - ਆਪਣੇ ਆਪ ਤੋਂ ਹੋਣ ਵਾਲਾ. ਸੁਯੰਭਵ - ਜੋ ਕਿਸੇ ਦਾ ਕਾਰਜ ਨਹੀਂ॥ ਸਰਬਦਾ. ਸੰ. ਸਰਵਦਾ. ਕ੍ਰਿਆ. ਵਿਸ਼ੇਸ਼ਣ - ਹਮੇਸ਼ਾ ਨਿੱਤ. ਸਰਬ ਸਮਿਆਂ ਵਿੱਚ।

**ਅਰਥ** — ਹੇ ਅਕਾਲ ਪੁਰਖ! ਤੂੰ [ਸੁਯੰਭਵ]= ਸੁਤੇ ਪ੍ਰਕਾਸ਼ ਤੇ [ਸੁਭੰ]= ਸਰੇਸ਼ਟ ਸਰੂਪ ਵਾਲਾ ਹੈਂ ਅਤੇ ਤੂੰ ਹੀ [ਸਰਬਦਾ]= ਸਰਬ ਸਮਿਆਂ ਵਿੱਚ, ਸਾਰਿਆਂ ਵਿਖੇ [ਜੁਗਤੇ]= ਜੁੜ ਰਿਹਾ ਹੈਂ, ਕਿਉਂਕਿ ਤੂੰ ਸਭ ਵਿੱਚ ਮਿਲਿਆ ਹੋਇਆ, ਹਰ ਜਗ੍ਹਾ ਵਿਆਪਕ ਹੈਂ।

**ਯਥਾ** — ਬੇਸੁਮਾਰ ਬੇਅੰਤ ਸੁਆਮੀ, ਨਾਨਕ ਬਲਿ ਬਲਿ ਜਾਈ॥
ਅਕਾਲ ਮੂਰਤਿ ਅਜੂਨੀ ਸੰਭਉ, ਕਲਿ ਅੰਧਕਾਰ ਦੀਪਾਈ॥
ਅੰਤਰਜਾਮੀ ਜੀਅਨ ਕਾ ਦਾਤਾ, ਦੇਖਤ ਤ੍ਰਿਪਤਿ ਅਘਾਈ॥
ਏਕੰਕਾਰੁ ਨਿਰੰਜਨੁ ਨਿਰਭਉ, ਸਭ ਜਲਿ ਥਲਿ ਰਹਿਆ ਸਮਾਈ॥ [੯੧੬ - ਰਾਮਕਲੀ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਸਾਰਾ [ਭਵ]= ਸੰਸਾਰ [ਸੁਯੰ]= ਆਪ ਜੀ ਦੇ ਸੰਕਲਪ ਤੋਂ ਹੀ, ਪ੍ਰਗਟ ਹੋ ਕੇ [ਸੁਭੰ]= ਸੋਭਨੀਕ ਹੋ ਰਿਹਾ ਹੈ, ਜੋ ਕਿ ਸਰਬ ਕਾਲ ਵਿਖੇ, ਤੇਰੇ ਵਿੱਚ ਹਰ ਪ੍ਰਕਾਰ ਨਾਲ [ਜੁਗਤੇ]= ਜੁੜਿਆ ਹੋਇਆ ਹੈ, ਕਿਉਂਕਿ ਤੇਰੇ ਤੋਂ ਭਿੰਨ (ਵੱਖ), ਕੋਈ ਵੀ ਵਸਤੂ ਨਹੀਂ ਹੈ।

**ਯਥਾ** — ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥
ਜੋ ਦੀਸੈ ਸੋ ਆਪੇ ਆਪਿ, ਆਪਿ ਉਪਾਇ ਆਪੇ ਘਟਿ ਥਾਪਿ॥ [੯੩੧ - ਰਾਮਕਲੀ ਮ:- ੧]

## ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ॥

**ਪਦ ਅਰਥ** — ਦੁਕਾਲੰ. ਸੰ. ਦੁਸ਼ਕਾਲ. ਸੰਗਯਾ - ਦੁਰਭਿੱਖ. ਕੱਹਿਤ. ਅੰਨ ਦਾ ਕਾਲ (੨) ਕਠਨ ਸਮਾਂ. ਬਿਪਤਾ. (੩) ਦੋ ਕਾਲ. ਦੋ ਸਮੇਂ. ਭਾਵ ਅਰਥ - ਜਨਮ-ਮਰਨ ਦੇ ਦੋ ਸਮੇਂ।

**ਅਰਥ** — ਹੇ ਅਕਾਲ ਪੁਰਖ! ਤੂੰ ਭਗਤ ਜਨਾ ਦੇ ਜਨਮ-ਮਰਨ ਰੂਪ [ਦੁਕਾਲੰ]= ਦੋਨੋ ਸਮਿਆਂ ਨੂੰ ਆਪਣੀ ਕਿਰਪਾ ਕਰਕੇ ਨਾਸ਼ ਕਰ ਦਿੰਦਾ ਹੈ, ਕਿਉਕਿ ਭਗਤਾਂ ਲਈ ਤੂੰ ਹਮੇਸ਼ਾ ਹੀ ਦਇਆਲੂ ਸਰੂਪ ਹੈਂ।

**ਯਥਾ** — ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨ ਭਇਆ॥ ਜਨਮ ਮਰਨ ਦੂਖ ਭ੍ਰਮੁ ਗਇਆ॥

ਇਛ ਪੁਨੀ ਸਰਧਾ ਸਭ ਪੂਰੀ॥ ਰਵਿ ਰਹਿਆ ਸਦ ਸੰਗਿ ਹਜੂਰੀ॥

ਜਿਸ ਕਾ ਸਾ ਤਿਨਿ ਲੀਆ ਮਿਲਾਇ॥ ਨਾਨਕ ਭਗਤੀ ਨਾਮਿ ਸਮਾਇ॥

[੨੮੯ - ਸੁਖਮਨੀ ਮ: ੫]

**ਯਥਾ ਹੋਰ**—ਪੁੰਨ ਦਾਨ ਨ ਤੁਲਿ ਕਿਰਿਆ, ਹਰਿ ਸਰਬ ਪਾਪਾ ਹੰਤ ਜੀਉ॥

ਬਿਨਵੰਤਿ ਨਾਨਕ ਸਿਮਰਿ ਜੀਵਾ, ਜਨਮ ਮਰਣ ਰਹੰਤ ਜੀਉ॥ [੯੨੭ - ਰਾਮਕਲੀ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ [ਦੁਕਾਲੰ]= ਅੰਨ ਦੇ ਕਾਲ (ਦੁਰਭਿੱਖ) ਨੂੰ ਨਾਸ਼ ਕਰਨੇ ਵਾਲਾ ਹੈਂ, ਕਿਉਂਕਿ ਤੇਰਾ ਸਰੂਪ ਦਇਆ ਦਾ ਘਰ, ਸਦਾ ਰਹਿਮ ਕਰਨ ਵਾਲਾ ਹੈ।

**ਯਥਾ** —ਸਭੇ ਜੀਅ ਸਮਾਲਿ, ਅਪਣੀ ਮਿਹਰ ਕਰੁ॥ ਅੰਨੁ ਪਾਣੀ ਮੁਚੁ ਉਪਾਇ, ਦੁਖ ਦਾਲਦੁ ਭੰਨਿ ਤਰੁ॥

ਅਰਦਾਸਿ ਸੁਣੀ ਦਾਤਾਰਿ, ਹੋਈ ਸਿਸਟਿ ਠਰੁ॥ ਲੇਵਹੁ ਕੰਠਿ ਲਗਾਇ, ਅਪਦਾ ਸਭ ਹਰੁ॥

[੧੨੫੧ - ਸਰੰਗ ਕੀ ਵਾਰ ਸਲੋਕ ਮ: ੫]

**ਯਥਾ ਹੋਰ**— ਵੁਠੇ ਮੇਘ ਸੁਹਾਵਣੇ, ਹੁਕਮੁ ਕੀਤਾ ਕਰਤਾਰਿ॥

ਰਿਜਕੁ ਉਪਾਇਓਨੁ ਅਗਲਾ, ਠਾਂਢਿ ਪਈ ਸੰਸਾਰਿ॥ [੧੨੫੧ - ਸਾਰੰਗ ਵਾਰ ਮ: ੫]

**ਯਥਾ ਹੋਰ**—ਕਲਮਲਿ ਹੋਈ ਮੇਦਨੀ, ਅਰਦਾਸਿ ਕਰੇ ਲਿਵਲਾਇ॥

ਸਚੈ ਸੁਣਿਆ ਕੰਨੁ ਦੇ, ਧੀਰਕ ਦੇਵੈ ਸਹਜ ਸੁਭਾਇ॥

ਇੰਦ੍ਰੈ ਨੋ ਫੁਰਮਾਇਆ, ਵੁਠਾ ਛਹਬਰ ਲਾਇ॥

ਅੰਨੁ ਧਨੁ ਉਪਜੈ ਬਹੁ ਘਣਾ, ਕੀਮਤਿ ਕਹਣੁ ਨ ਜਾਇ॥

ਨਾਨਕ ਨਾਮੁ ਸਲਾਹਿ ਤੂ, ਸਭਨਾ ਜੀਆ ਦੇਦਾ ਰਿਜਕੁ ਸੰਬਾਹਿ॥

[੧੨੮੧- ਵਾਰ ਮਲਾਰ ਕੀ ਮ : ੩]

**ਤੀਜਾ ਅਰਥ** — ਹੇ ਅਕਾਲ ਪੁਰਖ! ਜੋ [ਦੁ=ਦੁਹ]= ਕਠਨ ਹੈ ਕਾਲ, ਸਾਨੂੰ ਨਾਸ਼ ਕਰਨ ਵਾਲਾ, ਤੂੰ ਉਸ ਨੂੰ ਵੀ ਨਾਸ਼ ਕਰਨ ਵਾਲਾ, ਦਇਆਲੂ ਸਰੂਪ ਹੈਂ।

**ਯਥਾ** — ਕਾਲ ਹੂੰ ਕੇ ਕਾਲ ਹੈਂ।। ਸਦੈਵ ਰੱਛ ਪਾਲ ਹੈਂ॥

ਕ੍ਰਿਪਾਲ ਦਿਆਲ ਰੂਪ ਹੈਂ॥ ਸਦੈਵ ਸਰਬ ਭੂਪ ਹੈਂ॥

[ਗਿਆਨ ਪ੍ਰਬੋਧ ਛੰਦ ਨੰ:-੧੧-੧੨]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰ ਦੁੱਖਵਾਲੇ [ਦੁਕਾਲੰ]= ਨ ਸਮੇਂ ਨੂੰ ਨਾਸ਼ ਕਰਨ ਵਾਲਾ, ਅਤੀਅੰਤ ਦਿਆਲੂ ਸਰੂਪ ਹੈਂ, ਕਿਉਂਕਿ ਤੂੰ ਹਰ ਪ੍ਰਕਾਰ ਦੀ ਬਿਪਤਾ ਨੂੰ ਦੂਰ ਕਰਨ ਵਾਲਾ ਹੈਂ।

**ਯਥਾ** — ਚਰਣ ਕਮਲ ਸਰਣਾਗਤੀ, ਅਨਦ ਮੰਗਲ ਗੁਣਗਾਮ॥

ਨਾਨਕ ਪ੍ਰਭੁ ਆਰਾਧੀਐ, ਬਿਪਤਿ ਨਿਵਾਰਣਰਾਮ॥

ਪ੍ਰਭੁ ਬਿਪਤਿ ਨਿਵਾਰਣੋ, ਤਿਸੁ ਬਿਨੁ ਅਵਰੁ ਨ ਕੋਇ॥

ਸਦਾ ਸਦਾ ਹਰਿ ਸਿਮਰੀਐ, ਜਲਿ ਥਲਿ ਮਹੀਅਲਿ ਸੋਇ॥

ਭੈ ਸੰਕਟ ਕਾਟੇ, ਨਾਰਾਇਣ ਦਇਆਲ ਜੀਉ॥

ਹਰਿ ਗੁਣ ਆਨੰਦ ਗਾਏ, ਪ੍ਰਭ ਦੀਨਾ ਨਾਥ ਪ੍ਰਤਿਪਾਲੇ॥ [੯੨੬-ਰਾਮਕਲੀ ਮ: ੫]

ਯਥਾ ਹੋਰ— ਕਰੁਣਾ ਨਿਧਾਨ ਕਾਮਲ ਕ੍ਰਿਪਾਲ॥

ਦੁਖ ਦੋਖ ਹਰਤਾ, ਦਾਤਾ ਦਇਆਲ॥ [ਅਕਾਲ ਉਸਤਤਿ ਛੰਦ ਨੰ:- ੨੩੬]

**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥ ੧੯੯॥**

**ਅਰਥ** — ਹੇ ਅਕਾਲ ਪੁਰਖ! ਤੂੰ ਸਦਾ ਹੀ ਸਭ ਦੇ ਅੰਗ-ਸੰਗ ਰਹਿਣ ਵਾਲਾ ਸਰਬ ਵਿਆਪਕ ਹੈਂ, ਅਤੇ [ਅਭੰਗੰ]= ਨਾਸ ਤੋਂ ਰਹਿਤ, ਅਤੇ ਅਤੁੱਟ [ਬਿਭੂਤੇ]= ਬਿਭੂਤੀ (ਸਮੱਗ੍ਰੀ) ਦਾ ਮਾਲਕ ਹੈਂ, ਜੋ ਕਦੇ ਵੀ ਮੁਕਦੀ ਨਹੀਂ, ਕਿਉਂਕਿ ਤੇਰੇ ਪ੍ਰਤੱਖ, ਧਰਤੀ ਆਦਿ, ਐਸੇ ਅਮੁੱਕ ਭੰਡਾਰੇ ਹਨ, ਕਿ ਜਿਨ੍ਹਾਂ ਵਿੱਚੋਂ ਕਦੇ ਵੀ ਕੁਛ ਮੁੱਕ ਨਹੀਂ ਸਕਦਾ।

ਯਥਾ — ਤੇਰੀ ਦਾਤਿ ਤੁਝੈ ਤੇ ਹੋਵੈ, ਦੇਹਿ ਦਾਨੁ ਸਭਸੈ ਜੰਤ ਲੋਐ॥

ਤੋਟਿ ਨ ਆਵੈ ਪੂਰ ਭੰਡਾਰੈ, ਤ੍ਰਿਪਤਿ ਰਹੇ ਆਘੀਜਾ ਹੇ॥ [੧੦੭੪ ਮਾਰੂ ਮ: ੫]

**ਦੂਜਾ ਅਰਥ** — ਹੇ ਅਕਾਲ ਪੁਰਖ! ਤੂੰ ਅਪਣੇ [ਅੰਗ]= ਪਿਆਰਿਆਂ ਦੇ ਸਦਾ ਹੀ ਸੰਗ ਰਹਿਣ ਵਾਲਾ ਹੈਂ, ਤੇ ਗਿਆਨ ਭਗਤੀ ਅਤੇ ਨਾਮ ਆਦਿਕ [ਅਭੰਗੰ]= ਅਮੁੱਕ [ਬਿਭੂਤੇ]= ਸਮੱਗ੍ਰੀ ਦਾ ਮਾਲਕ ਹੈਂ, ਜੋ ਕਿ ਕਦੇ ਵੀ ਮੁਕੱਦੀ ਨਹੀਂ, ਕਿਉਂਕਿ ਤੇਰੇ ਪਾਸ ਗਿਆਨ, ਭਗਤੀ ਆਦਿ ਦੇ ਅਮੁੱਕ ਭੰਡਾਰੇ ਹਨ, ਜੋ ਕਿ ਕਦੇ ਵੀ ਮੁੱਕ ਨਹੀਂ ਸਕਦੇ, ਪ੍ਰੰਤੂ ਜਿਸਨੂੰ ਤੂੰ ਚਾਹੇ, ਉਸਨੂੰ ਅਪਣੀ ਭਗਤੀ, ਤੇ ਗਿਆਨ ਨੂੰ ਦਿੰਦਾ ਹੈਂ, ਕੋਈ ਵੀ ਚੁਤਰਾਈ ਤੇ ਜੋਰ ਨਾਲ ਨਹੀਂ ਲੈ ਸਕਦਾ।

ਯਥਾ — ਭੰਡਾਰ ਭਰੇ ਭਗਤੀ ਹਰਿ ਤੇਰੇ, ਜਿਸੁ ਭਾਵੈ ਤਿਸੁ ਦੇਵਾਈ॥

ਜਿਸੁ ਤੂੰ ਦੇਹਿ ਸੋਈ ਜਨੁ ਪਾਏ, ਹੋਰ ਨਿਹਫਲ ਸਭ ਚਤੁਰਾਈ॥ [੭੫੮-ਸੂਹੀ ਮ: ੪]

ਯਥਾ ਹੋਰ— ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ, ਭਰੇ ਬੇਅੰਤ ਬੇਅੰਤਾ॥

ਤੇਰੇ ਭਗਤ ਤੇਰੇ ਭਗਤ ਸਾਲਾਹਨਿ ਤੁਧੁ ਜੀ, ਹਰਿ ਅਨਿਕ ਅਨੇਕ ਅਨੰਤਾ॥

[੧੦-ਆਸਾ ਮ : ੪]

ਯਥਾ ਹੋਰ— ਤੇਰੀ ਭਗਤਿ ਭੰਡਾਰ ਅਸੰਖ, ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥

ਜਿਸ ਕੈ ਮਸਤਕਿ ਗੁਰ ਹਾਥੁ, ਤਿਸੁ ਹਿਰਦੈ ਹਰਿ ਗੁਣ ਟਿਕਹਿ॥ [੧੧੧੫-ਤੁਖਾਰੀ ਮ: ੪]

**ਤੀਜਾ ਅਰਥ** — ਹੇ ਅਕਾਲ ਪੁਰਖ! ਤੂੰ ਸਦਾ ਹੀ ਸਭ ਦੇ ਅੰਗ-ਸੰਗ ਰਹਿਣ ਵਾਲਾ ਹੈਂ, ਕਿਉਂਕਿ ਤੇਰੀ ਸੱਤਾ ਕਰਕੇ ਹੀ ਜੀਵਾਂ ਵਿੱਚ ਕ੍ਰਿਆ ਸ਼ਕਤੀ, ਅਤੇ ਸੋਝੀ ਦੀ ਪ੍ਰਾਪਤੀ ਹੋ ਰਹੀ ਹੈ - ਅਤੇ ਤੇਰੀ ਮਾਇਆ ਰੂਪ [ਬਿਭੂਤੇ]= ਬਿਭੂਤੀ ਵੀ [ਅਭੰਗੰ]= ਨਾਸ਼ ਤੋਂ ਰਹਿਤ, ਇਕਰਸ ਰਹਿਣ ਵਾਲੀ ਹੈ ਕਿਉਂਕਿ ਮਾਯਾ ਦੇ ਪ੍ਰਭਾਵ ਕਰਕੇ, ਪ੍ਰਵਾਹ ਰੂਪ ਨਾਲ ਸਾਰਾ ਸੰਸਾਰ ਚਲ ਰਿਹਾ ਹੈ, ਅੱਗਯਾਨ ਕਾਲ ਵਿੱਚ ਇਹ ਕਦੇ ਵੀ ਖਤਮ ਨਹੀਂ ਹੁੰਦੀ, ਇਸ ਕਰਕੇ ਇਹ ਸਦਾ ਅਮੁੱਕ ਹੈ, ਤੇ ਨਸ਼ਟ ਨਹੀਂ ਹੁੰਦੀ॥

ਇਹ ਤਾਂ ਸਿਰਫ, ਆਤਮ ਅਭਿੰਨ ਬ੍ਰਹਮ ਗਿਆਨ ਦੇ ਨਾਲ ਹੀ ਨਾਸ਼ ਹੁੰਦੀ ਹੈ, ਜੋ ਕਿ ਤੇਰਾ ਵਿਆਪਕ-ਪਾਰਬ੍ਰਹਮ ਸਰੂਪ, ਸਰਬ ਦੇ ਵਿਖੇ, ਆਤਮ ਸਰੂਪ ਕਰਕੇ, ਸਦਾ ਹੀ ਸਭ ਦੇ ਅੰਗ-ਸੰਗ ਹੈ, ਓਹੀ ਸਭ ਦਾ ਉਧਾਰਕ ਹੈ।

ਯਥਾ — ਦੇਤ ਦਰਸਨੁ ਸ੍ਰਵਨ ਹਰਿ ਜਸੁ, ਰਸਨ ਨਾਮ ਉਚਾਰ॥

ਅੰਗ ਸੰਗ ਭਗਵਾਨ ਪਰਸਨ, ਪ੍ਰਭ ਨਾਨਕ ਪਤਿਤ ਉਧਾਰ॥ [੫੦੮ - ਗੂਜਰੀ ਮ : ੫]

ਯਥਾ ਹੋਰ— ਜਹ ਦੇਖਉ ਤਹ ਸੰਗਿ, ਏਕੋ ਰਵਿ ਰਹਿਆ॥

ਘਟ ਘਟ ਵਾਸੀ ਆਪਿ, ਵਿਰਲੈ ਕਿਨੈ ਲਹਿਆ॥ [੪੫੮ - ਆਸਾ ਮ: ੫]

**ਚਉਥਾ ਅਰਥ** — ਹੇ ਅਕਾਲ ਪੁਰਖ! ਤੂੰ ਭਗਤਾਂ ਦੀ ਸਦਾ ਹੀ ਅੰਗ-ਸੰਗ ਹੋ ਕੇ ਸਹਾਇਤਾ, ਤੇ ਰੱਖਿਆ ਦੇ ਕਰਨੇ ਵਾਲਾ ਹੈਂ, ਕਿਉਂਕਿ ਭਗਤਾਂ ਉਪਰ ਤੇਰੀ ਕ੍ਰਿਪਾ ਰੂਪ ਬਿਭੂਤੀ, [ਅਭੰਗੰ]= ਅਖੰਡ ਰੂਪ ਨਾਲ, ਸਦਾ ਹੀ ਬਣੀ ਰਹਿੰਦੀ ਹੈ।

**ਯਥਾ** — ਸਰਨਿ ਸਮਰਥ ਅਕਥ ਸੁਖ ਦਾਤਾ, ਕ੍ਰਿਪਾ ਸਿੰਧੁ ਬਡੋ ਦਇਆਲ॥

ਕੰਠਿ ਲਾਇ ਰਾਖੈ ਅਪਨੇ ਕਉ, ਤਿਸਨੋ ਲਗੈ ਨ ਤਾਤੀ ਬਾਲ॥ [੮੨੪ - ਬਿਲਾਵਲੁ ਮ: ੫]

**ਪੰਜਵਾਂ ਅਰਥ** — "ਸਦਾ ਅੰਗ ਸੰਗੇ"- ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਕਥਨ ਕਰਦੇ ਹਨ, ਕਿ ਜਿਸ ਪ੍ਰਮੇਸ਼੍ਵਰ ਦੇ, ਨਿਰਗੁਣ ਅਤੇ ਸਰਗੁਣ ਸਰੂਪ ਦੇ, ਅਸੀਂ ਅਨੇਕਾਂ ਵਾਰ-ਅਧਯਾਰੋਪ-ਅਪਵਾਦ ਰਾਹੀਂ, ਇਸ ਜਾਪ ਬਾਣੀ ਵਿੱਚ, ਅਨੇਕਾਂ ਨਾਮ ਵਰਨਨ ਕੀਤੇ ਹਨ, ਸੋ ਅਕਾਲ ਪੁਰਖ! ਹਮੇਸ਼ਾ ਹੀ ਤੁਹਾਡੇ, ਤੇ ਸਾਡੇ, ਅਤੇ ਸਾਰੇ ਸੰਸਾਰ ਦੇ ਜੀਵਾਂ ਦੇ ਅੰਗ ਸੰਗ ਹੋ ਕੇ, ਸਭ ਦੀ ਪਾਲਣਾ ਤੇ ਸਹਾਇਤਾ ਕਰ ਰਿਹਾ ਹੈ।

**ਯਥਾ** — ਸਦਾ ਸੰਗੀ ਹਰਿ ਰੰਗ ਗੋਪਾਲਾ॥ ਊਚ ਨੀਚ ਕਰੇ ਪ੍ਰਤਿਪਾਲਾ॥

ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ, ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ॥ [੯੯-ਮਾਝ ਮ:- ੫]

"ਅਭੰਗੰ ਬਿਭੂਤੇ" - ਅਤੇ ਉਸਦੇ ਪਾਸ [ਅਭੰਗੰ]= ਅਮੁੱਕ [ਬਿਭੂਤੇ]= ਸਾਮਗ੍ਰੀ ਹੈ, ਜੋ ਕਦੇ ਵੀ ਮੁਕਦੀ ਨਹੀਂ, ਕਿਉਂਕਿ ਉਸਦੀ ਸਮੱਗ੍ਰੀ ਦੇ ਭੰਡਾਰੇ, ਨ ਮੁੱਕਣ ਵਾਲੇ, ਅਤੁੱਟ ਖਜਾਨੇ ਹਨ, ਜੋ ਕਦੇ ਵੀ ਮੁੱਕ ਨਹੀ ਸਕਦੇ॥

**ਯਥਾ** — ਦੇਦੇ ਤੋਟਿ ਨਹੀ ਭੰਡਾਰ॥ ਖਿਨ ਮਹਿ ਥਾਪਿ, ਉਥਾਪਨਹਾਰ॥

ਜਾਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥ [੧੧੪੪ - ਭੈਰਉ ਮ: ੫]

**ਯਥਾ ਹੋਰ**— ਪੂਰ ਸਮਗ੍ਰੀ ਪੂਰੇ ਠਾਕੁਰ ਕੀ॥ ਭਰਿਪੁਰਿ ਧਾਰਿ ਰਹੀ ਸੋਭ ਜਾਕੀ॥ [੩੭੬ - ਆਸਾ ਮ: ੧]

**ਯਥਾ ਹੋਰ**— ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ॥ ਪ੍ਰਭ ਕੇ ਸੇਵਕ ਦੂਖ ਨ ਝੂਰਨ॥

ਓਟਿ ਗਹੀ ਨਿਰਭਉ ਪਦੁ ਪਾਈਐ॥ ਸਾਸਿ ਸਾਸਿ ਸੋ ਗੁਨ ਨਿਧਿ ਗਾਈਐ॥

[੩੯੫ - ਆਸਾ ਮ: ੫]

**ਯਥਾ ਹੋਰ**— ਸਭ ਕੋ ਆਖੈ ਬਹੁਤੁ ਬਹੁਤੁ, ਲੈਣੈ ਕੈ ਵੀਚਾਰਿ॥

ਕੇਵਡੁ ਦਾਤਾ ਆਖੀਐ, ਦੇ ਕੈ ਰਹਿਆ ਸੁਮਾਰਿ॥

ਨਾਨਕ ਤੋਟਿ ਨ ਆਵਈ, ਤੇਰੇ ਜੁਗਹ ਜੁਗਹ ਭੰਡਾਰ॥ [੫੩ - ਸਿਰੀ ਰਾਗ ਮ: ੫]

**[ਜਾਪ ਜੀ ਸਾਹਿਬ - ਇਤੀ]**



